# PUNJAB VIDHAN SABHA

## DEBATES

*16th September, 1996*

Vol. XII --No. 1

## OFFICIAL REPORT



CONTENTS

*Monday, the 16th September, 1996*



Punjab Vidhan Sabha Secretariat, Chandigarh.

Price: Rs .....

## PUNJAB VIDHAN SABHA

*Monday, the 16th September, 1996*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 2-00 P.M. Mr. Speaker (Shri Harnam Das Johar) in the Chair.*

---

## OBITUARY REFERENCES

**Mr. Speaker:** Obituary references.

**ਉਪ ਮੁੱਖ ਮੰਤਰੀ** (ਸਰਦਾਰਨੀ ਰਾਜਿੰਦਰ ਕੌਰ ਭੱਠਲ) : ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਪਿਛਲੇ ਸਮੇਂ ਵਿਚ ਬਹੁਤ ਹੀ ਅਹਿਮ ਸ਼ਖਸੀਅਤਾਂ ਸਾਡੇ ਵਿਚੋਂ ਚਲੀਆਂ ਗਈਆਂ ਹਨ, ਉਨ੍ਹਾਂ ਸਾਰਿਆਂ ਦੇ ਲਈ ਮੈਂ ਆਪਣੀ ਪਾਰਟੀ ਵਲੋਂ ਅਤੇ ਮੁੱਖ ਮੰਤਰੀ ਸਾਹਿਬ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਖੜ੍ਹੀ ਹੋਈ ਹਾਂ।

ਸਭ ਤੋਂ ਪਹਿਲਾਂ ਸਰਦਾਰ ਕਰਮ ਸਿੰਘ ਗਿੱਲ ਪਿਛਲੇ ਸਮੇਂ ਵਿਚ ਸਾਡੇ ਤੋਂ ਵਿਛੜ ਗਏ ਹਨ। ਉਨ੍ਹਾਂ ਲਈ ਸਾਨੂੰ ਬੜਾ ਦੁੱਖ ਹੈ। ਉਹ ਪਹਿਲੀ ਵਾਰ 1980 ਵਿੱਚ ਕਾਂਗਰਸ ਪਾਰਟੀ ਦੀ ਟਿਕਟ ਤੇ ਇਸ ਹਾਊਸ ਦੇ ਮੈਂਬਰ ਬਣੇ ਸਨ ਅਤੇ ਉਨ੍ਹਾਂ ਨੇ ਬੜੀ ਤਨਦੇਹੀ ਦੇ ਨਾਲ ਆਪਣੀ ਪਾਰਟੀ ਦੀ ਸੇਵਾ ਕੀਤੀ। ਉਨ੍ਹਾਂ ਦਾ ਜਨਮ 23 ਸਤੰਬਰ, 1943 ਵਿਚ ਹੋਇਆ ਔਰ ਉਸ ਤੋਂ ਬਾਅਦ ਲੋਕਾਂ ਦੀ ਸੇਵਾ ਕਰਦੇ ਹੋਏ ਉਹ ਪਹਿਲੀ ਵਾਰ 1980 ਵਿਚ ਇਸ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਅਤੇ, ਫਿਰ 1992 ਵਿਚ ਜਦੋਂ ਸਰਦਾਰ ਬੇਅੰਤ ਸਿੰਘ ਜੀ ਨੇ ਪੰਜਾਬ ਵਿਚ ਅਤਿਵਾਦ ਖ਼ਤਮ ਕੀਤਾ ਤਾਂ ਉਸ ਵੇਲੇ ਵੀ ਇਸ ਹਾਊਸ ਦੇ ਮੈਂਬਰ ਚੁਣੇ ਗਏ। ਉਹ ਮੰਤਰੀ ਵੀ ਰਹੇ ਔਰ ਇਸ ਦੌਰਾਨ ਉਨ੍ਹਾਂ ਨੇ ਸਰਦਾਰ ਦਰਬਾਰਾ ਸਿੰਘ ਅਤੇ ਸਰਦਾਰ ਬੇਅੰਤ ਸਿੰਘ ਜੀ ਦੇ ਨਾਲ ਮਿਲ ਕੇ ਪਾਰਟੀ ਦੀ ਅਤੇ ਲੋਕਾਂ ਦੀ ਬੜੀ ਸੇਵਾ ਕੀਤੀ। ਉਹ ਅਤਿਵਾਦ ਦੇ ਸੰਘਰਸ਼ ਵਿਚ ਪਾਰਟੀ ਦੇ ਨਾਲ ਖੜ੍ਹੇ ਹੋਏ ਔਰ ਹਰ ਪਿੰਡ ਅਤੇ ਸ਼ਹਿਰ ਵਿਚ ਲੋਕਾਂ ਕੋਲ ਜਾਕੇ ਉਨ੍ਹਾਂ ਨਾਲ ਦੁੱਖ ਸਾਂਝਾ ਕਰਦੇ ਰਹੇ। ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਹੇਠ ਉਨ੍ਹਾਂ ਨੇ ਬੜਾ ਵੱਡਾ ਯੋਗਦਾਨ ਪਾਇਆ ਜਿਸਨੂੰ ਭੁਲਾਇਆ ਨਹੀਂ ਜਾ ਸਕਦਾ। ਬੜੇ ਦੁੱਖ ਦੀ ਗਲ ਹੈ ਕਿ ਉਹ ਭਰ ਜਵਾਨੀ ਵਿਚ ਜਦੋਂ ਉਨ੍ਹਾਂ ਤੇ ਪਰਿਵਾਰਿਕ ਜ਼ਿੰਮੇਵਾਰੀਆਂ ਵੀ ਬਹੁਤ ਸਨ, ਪਾਰਟੀ ਦੀਆਂ ਵੀ ਬਹੁਤ ਜ਼ਿੰਮੇਵਾਰੀਆਂ ਸਨ ਅਤੇ ਆਪਣੀ ਕਾਂਸਟੀਚੂਐਂਸੀ ਦੇ ਲੋਕਾਂ ਦੀਆਂ ਵੀ ਬੜੀਆਂ ਜ਼ਿੰਮੇਵਾਰੀਆਂ ਸਨ ਤਾਂ ਉਹ ਸਾਨੂੰ ਛੱਡ ਕੇ ਚਲੇ ਗਏ। ਅਸੀਂ ਉਨ੍ਹਾਂ ਦੇ ਪਰਿਵਾਰ ਨਾਲ ਆਪਣੇ ਦੁਖ ਦਾ ਪ੍ਰਗਟਾਵਾ ਕਰਦੇ ਹਾਂ ਅਤੇ ਵਾਹਿਗੁਰੂ ਅੱਗੇ ਅਰਦਾਸ ਕਰਦੇ ਹਾਂ ਕਿ ਵਾਹਿਗੁਰੂ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਔਰ ਉਨ੍ਹਾਂ ਦੇ ਅਕਾਲ ਚਲਾਣੇ ਤੇ ਅਸੀਂ ਸ਼ਰਧਾ ਦੇ ਫੁੱਲ ਭੇਟ ਕਰਦੇ ਹਾਂ।

[ਉਪ ਮੁੱਖ ਮੰਤਰੀ]

ਇਸੇ ਤਰ੍ਹਾਂ ਹੀ ਇਕ ਹੋਰ ਬੜੀ ਮਹਤੱਵਪੂਰਨ ਸ਼ਖਸੀਅਤ ਵੀ ਸਾਡੇ ਵਿਚੋਂ ਵਿਛੜ ਗਈ ਹੈ। ਉਨ੍ਹਾਂ ਦਾ ਨਾਂ ਕਿਸੇ ਇਕ ਸਟੇਟ ਵਿਚ ਹੀ ਨਹੀਂ ਬਲਕਿ ਪੂਰੇ ਭਾਰਤ ਵਿਚ ਲਿਆ ਜਾਂਦਾ ਹੈ। ਉਹ ਹਨ ਡਾਕਟਰ ਨੀਲਮ ਸੰਜੀਵਾ ਰੈਡੀ। ਉਹ ਸਾਡੇ ਹਿੰਦੁਸਤਾਨ ਦੇ ਪ੍ਰੈਜ਼ੀਡੈਂਟ ਵੀ ਰਹੇ ਔਰ ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਲੋਕਾਂ ਦੀ ਬੜੀ ਸੇਵਾ ਕੀਤੀ। ਉਹ ਕਿਸਾਨ ਪਰਿਵਾਰ ਦੇ ਨਾਲ ਸਬੰਧ ਰਖਦੇ ਸਨ। ਉਨ੍ਹਾਂ ਨੇ ਆਪਣਾ ਜੀਵਨ ਸਰਪੰਚ ਤੋਂ ਸ਼ੁਰੂ ਕੀਤਾ ਅਤੇ ਆਖਿਰ ਵਿਚ ਉਹ 1977 ਵਿਚ ਭਾਰਤ ਦੇ 6ਵੇਂ ਪ੍ਰੈਜ਼ੀਡੈਂਟ ਬਣੇ। ਉਹ ਭਾਰਤ ਦੀ ਸੇਵਾ ਕਈ ਪਲੇਟਫਾਰਮਾਂ ਤੋਂ ਕਰਦੇ ਰਹੇ ਅਤੇ ਉਨ੍ਹਾਂ ਨੇ ਜੋ ਸੇਵਾ ਕਰਨ ਵਿਚ ਰੋਲ ਅਦਾ ਕੀਤਾ, ਉਹ ਸ਼ਲਾਘਾਯੋਗ ਹੈ। ਉਹ ਲੋਕ ਸਭਾ ਵਿਚ ਸਪੀਕਰ ਵੀ ਰਹੇ ਅਤੇ ਨੈਸ਼ਨਲ ਕਾਂਗਰਸ ਪਾਰਟੀ ਦੇ ਪ੍ਰਧਾਨ ਬਣ ਕੇ ਵੀ ਉਨ੍ਹਾਂ ਨੇ ਬੜੀ ਚੰਗੀ ਜ਼ਿੰਮੇਵਾਰੀ ਨਿਭਾਈ। 18 ਸਾਲ ਦੀ ਉਮਰ ਵਿਚ ਉਨ੍ਹਾਂ ਨੇ ਦੇਸ਼ ਭਗਤਾਂ ਦੇ ਨਾਲ ਮੂਵਮੈਂਟ ਦੇ ਵਿਚ ਹਿੱਸਾ ਪਾਇਆ ਅਤੇ ਆਪਣੇ ਦਸ਼ ਭਗਤ ਸਾਥੀਆਂ ਦੇ ਨਾਲ ਸੰਘਰਸ਼ ਕੀਤਾ। ਦੇਸ਼ ਦੀ ਆਜ਼ਾਦੀ ਵਾਸਤੇ ਉਨ੍ਹਾਂ ਦਾ ਬੜਾ ਹੀ ਯੋਗਦਾਨ ਰਿਹਾ ਹੈ। ਉਹ ਇਕ ਮਹਾਨ ਸ਼ਖਸੀਅਤ ਦੇ ਮਾਲਿਕ ਸਨ। ਉਹ ਇਕ ਵਾਰ ਨਹੀਂ ਬਲਕਿ 2 ਵਾਰ ਆਪਣੀ ਸਟੇਟ ਦੇ ਮੁੱਖ ਮੰਤਰੀ ਬਣੇ। ਪਹਿਲੀ ਦਫਾ ਜਦੋਂ ਸਾਰਿਆਂ ਸੂਬਿਆਂ ਦੀ ਰੀ-ਆਰਗੇਨਾਈਜ਼ੇਸ਼ਨ ਹੋਈ ਤਾਂ ਉਸ ਵਕਤ ਇਹ ਮੁੱਖ ਮੰਤਰੀ ਬਣੇ ਅਤੇ ਉਸ ਤੋਂ ਬਾਅਦ 1962 ਦੇ ਵਿਚ ਦੂਜੀ ਵਾਰ ਮੁੱਖ ਮੰਤਰੀ ਬਣੇ ਸਨ। ਸਿਆਸੀ ਫੀਲਡ ਦੇ ਵਿੱਚ ਇਹ ਬਹੁਤ ਵੱਡੀ ਗੱਲ ਹੈ। ਉਨ੍ਹਾਂ ਨੇ ਇਕ ਵਾਰ ਨਹੀਂ ਬਲਕਿ ਵਾਰ ਵਾਰ ਮੌਰਲ ਗਰਾਊਂਡਜ਼ ਤੇ ਆਪਣੀ ਜ਼ਿੰਮੇਵਾਰੀ ਨੂੰ ਸਵੀਕਾਰ ਕੀਤਾ ਅਤੇ ਬਤੌਰ ਮੁੱਖ ਮੰਤਰੀ ਉਨ੍ਹਾਂ ਨੇ ਅਸਤੀਫਾ ਦੇਣ ਦੀ ਗੱਲ ਕੀਤੀ। ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਸ਼ਖਸੀਅਤ ਜਦੋਂ ਚਲੀ ਜਾਂਦੀ ਹੈ, ਉਹ ਸ਼ਖਸੀਅਤ ਸਿਆਸੀ ਫੀਲਡ ਦੇ ਵਿਚ, ਐਡਮਨਿਸਟਰੇਟਿਵ ਫੀਲਡ ਦੇ ਵਿਚ ਇਕ ਘਾਟ ਪੈਦਾ ਕਰ ਜਾਂਦੀ ਹੈ। ਇਨ੍ਹਾਂ ਨੂੰ ਮੈਂ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸ ਤੋਂ ਬਾਅਦ ਸਤਿਕਾਰਯੋਗ ਸਾਬਕਾ ਕੇਂਦਰੀ ਮੰਤਰੀ, ਸ਼੍ਰੀ ਨੱਥੂ ਰਾਮ ਮਿਰਧਾ, ਜੋ ਸਾਡੇ ਫੂਡ ਮਨਿਸਟਰ ਰਹੇ ਹਨ, ਇਨ੍ਹਾਂ ਦਾ ਸਿਆਸੀ ਜੀਵਨ ਕਿਸੇ ਤੋਂ ਛੁਪਿਆ ਹੋਇਆ ਨਹੀਂ ਹੈ। ਉਨ੍ਹਾਂ ਨੇ ਬਹੁਤ ਚੰਗੇ ਕੰਮ ਕੀਤੇ। ਲੋਕ ਭਲਾਈ ਦੇ ਕੰਮਾਂ ਵਿਚ ਉਨ੍ਹਾਂ ਦਾ ਬੜਾ ਯੋਗਦਾਨ ਰਿਹਾ ਹੈ ਅਤੇ ਸਰਕਾਰੀ ਪੱਧਰ ਤੇ ਵੀ ਉਨ੍ਹਾਂ ਨੇ ਬੜੇ ਅੱਛੇ ਕੰਮ ਕੀਤੇ। ਇਨ੍ਹਾਂ ਨੂੰ ਵੀ ਮੈਂ ਉਸੇ ਤਰੀਕੇ ਨਾਲ ਆਪਣੇ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸ ਤੋਂ ਬਾਅਦ ਸ੍ਰੀ ਅਸ਼ੋਕ ਸੇਨ, ਸਾਬਕਾ ਕੇਂਦਰੀ ਮੰਤਰੀ, ਕਾਨੂੰਨਦਾਨ ਅਤੇ ਵਿਦਵਾਨ ਸਨ। ਉਹ ਕੇਂਦਰ ਸਰਕਾਰ ਵਿਚ ਲਾਅ ਮਨਿਸਟਰ ਵੀ ਰਹੇ। ਉਹ ਇਕ ਵਾਰ ਨਹੀਂ ਬਲਕਿ 4 ਵਾਰ ਲਾਅ ਮਨਿਸਟਰ ਰਹੇ। ਪਹਿਲਾਂ ਉਹ ਪੰਡਿਤ ਨਹਿਰੂ ਜੀ ਦੇ ਨਾਲ, ਫੇਰ ਇੰਦਰਾ ਗਾਂਧੀ ਜੀ ਦੇ ਨਾਲ, ਫੇਰ ਰਾਜੀਵ ਗਾਂਧੀ ਜੀ ਦੇ ਨਾਲ ਰਹੇ ਅਤੇ ਫੇਰ ਉਨ੍ਹਾਂ ਨੇ ਚੰਦਰ ਸ਼ੇਖਰ ਮਨਿਸਟਰੀ ਦੇ ਵਿਚ ਵੀ ਲਾਅ ਮਨਿਸਟਰ ਦੇ ਤੌਰ

ਤੇ ਕੰਮ ਕੀਤਾ, ਆਪਣੀ ਜ਼ਿੰਮੇਵਾਰੀ ਨਿਭਾਈ। ਉਨ੍ਹਾਂ ਨੂੰ ਲਾਅ ਦੇ ਖੇਤਰ ਵਿਚ ਕਾਫੀ ਮਾਣ ਅਤੇ ਸਨਮਾਨ ਮਿਲਿਆ। ਇਸ ਲਾਅ ਦੇ ਖੇਤਰ ਵਿਚ ਉਨ੍ਹਾਂ ਦਾ ਬੜਾ ਯੋਗਦਾਨ ਰਿਹਾ ਹੈ। ਕਈ ਕਾਨੂੰਨੀ ਪੇਚੀਦਾ ਮਸਲਿਆਂ ਉਤੇ ਫੈਸਲਾ ਲੈਣ ਵਿਚ ਉਨ੍ਹਾਂ ਨੇ ਸਰਕਾਰ ਨੂੰ ਯੋਗਦਾਨ ਦਿੱਤਾ ਅਤੇ ਉਨ੍ਹਾਂ ਵਲੋਂ ਲਏ ਗਏ ਫੈਸਲੇ ਹਮੇਸ਼ਾ ਯਾਦ ਕੀਤੇ ਜਾਣਗੇ, ਰਹਿੰਦੀ ਦੁਨੀਆਂ ਤੱਕ ਉਨ੍ਹਾਂ ਵਲੋਂ ਕੀਤੇ ਗਏ ਫੈਸਲੇ ਯਾਦ ਕੀਤੇ ਜਾਣਗੇ। ਉਹ ਨਾਰਥ ਕਲਕੱਤਾ ਕਾਂਸਟੀਚਿਊਐਂਸੀ ਨੂੰ ਰਿਪ੍ਰੇਜ਼ੈਂਟ ਕਰਦੇ ਸਨ। ਉਸ ਤੋਂ ਬਾਅਦ ਉਹ ਪੱਛਮੀ ਬੰਗਾਲ ਤੋਂ ਰਾਜ ਸਭਾ ਦੇ ਰਾਹੀਂ ਨੁਮਾਇੰਦਗੀ ਕਰਦੇ ਰਹੇ ਹਨ। ਹੋਰ ਵੀ ਖੁਸ਼ੀ ਦੀ ਗੱਲ ਹੈ ਕਿ ਉਹ ਸੁਪਰੀਮ ਕੋਰਟ ਦੀ ਬਾਰ ਐਸੋਸੀਏਸ਼ਨ ਦੇ ਇਕ ਵਾਰ ਨਹੀਂ ਬਲਕਿ 2-3 ਵਾਰ ਪ੍ਰਧਾਨ ਚੁਣੇ ਗਏ। ਇਹ ਉਨ੍ਹਾਂ ਦੀ ਕਾਰਲੀਅਤ ਦਾ ਸਦਕਾ ਸੀ, ਕਾਨੂੰਨਦਾਨ ਹੋਣ ਕਰਕੇ ਅਤੇ ਕੰਮ ਕਾਰ ਕਰਕੇ ਸੁਪਰੀਮ ਕੋਰਟ ਦੀ ਬਾਰ ਨੇ 2-3 ਦਫਾ ਪ੍ਰਧਾਨ ਚੁਣਿਆ। ਇਨ੍ਹਾਂ ਨੇ ਕਾਮਨਵੈਲਥ ਵਿਚ ਭਾਰਤ ਦਾ ਡੈਲੀਗੇਸ਼ਨ ਲੀਡ ਕੀਤਾ ਅਤੇ ਇਸ ਵਿੱਚ ਇਨ੍ਹਾਂ ਨੇ ਭਾਰਤ ਦਾ ਨਾਂ ਰੋਸ਼ਨ ਕੀਤਾ ਅਤੇ ਦੁਨੀਆਂ ਦੇ ਵਿਚ ਇਹ ਪਤਾ ਲੱਗ ਗਿਆ ਕਿ ਭਾਰਤ ਦੇ ਵਿਚ ਵੀ ਬੜੀ ਵੱਡੀ ਯੋਗਤਾ ਵਾਲੇ ਕਾਨੂੰਨਦਾਨ ਹਨ। ਇਨ੍ਹਾਂ ਨੂੰ ਵੀ ਮੈਂ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸ ਤੋਂ ਬਾਅਦ ਸ੍ਰੀਮਤੀ ਜਾਨਕੀ ਰਾਮਾਚੰਦਰਨ, ਤਾਮਿਲਨਾਡੂ ਦੇ ਸਾਬਕਾ ਮੁੱਖ ਮੰਤਰੀ ਹਨ, ਜਿਨ੍ਹਾਂ ਦਾ ਅਕਾਲ ਚਲਾਣਾ 18 ਮਈ, 1996 ਨੂੰ ਹੋ ਗਿਆ। ਇਨ੍ਹਾਂ ਨੇ ਵੀ ਆਪਣੀ ਸਿਆਸੀ ਜ਼ਿੰਦਗੀ ਵਿਚ ਖੂਬ ਜ਼ਿੰਮੇਵਾਰੀ ਨਿਭਾਈ ਅਤੇ ਕੰਮ ਕਾਰ ਕਰਕੇ ਆਪਣੇ ਪਤੀ ਤੋਂ ਬਾਅਦ ਬਤੌਰ ਮੁੱਖ ਮੰਤਰੀ ਲੋਕਾਂ ਦੀ ਸੇਵਾ ਕੀਤੀ। ਉਹ ਇਕ ਮਹਾਨ ਸ਼ਖਸੀਅਤ ਸਨ। ਇਨ੍ਹਾਂ ਦੀ ਮੌਤ ਤੋਂ ਬਾਅਦ ਤਾਮਿਲਨਾਡੂ ਦੇ ਲੋਕਾਂ ਨੂੰ ਇਹ ਘਾਟ ਮਹਿਸੂਸ ਹੁੰਦੀ ਰਹੇਗੀ। ਮੈਂ ਇਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸ ਤੋਂ ਬਾਅਦ, ਸ੍ਰੀ ਹਿਤੇਸ਼ਵਰ ਸੈਕੀਆ, ਆਸਾਮ ਦੇ ਮੁੱਖ ਮੰਤਰੀ ਹਨ ਜੋ ਕਿ ਅਕਾਲ ਚਲਾਣਾ ਕਰ ਗਏ ਹਨ। ਸਪੀਕਰ ਸਾਹਿਬ, ਆਸਾਮ ਦੇ ਵਿਚ ਵੀ ਪੰਜਾਬ ਵਰਗੇ ਹੀ ਹਾਲਾਤ ਸਨ। ਜਿਸ ਵਕਤ ਉਨ੍ਹਾਂ ਨੇ ਬਤੌਰ ਮੁੱਖ ਮੰਤਰੀ ਜ਼ਿੰਮੇਵਾਰੀ ਉਠਾਈ, ਆਸਾਮ ਦੇ ਵਿਚ ਵੀ ਮਿਲੀਟੈਂਸੀ ਨੇ ਬੜਾ ਜ਼ੋਰ ਪਕੜਿਆ ਹੋਇਆ ਸੀ। ਉਸ ਉਤੇ ਕਾਬੂ ਪਾਉਣ ਵਿਚ ਇਨ੍ਹਾਂ ਦਾ ਬੜਾ ਯੋਗਦਾਨ ਰਿਹਾ ਹੈ। ਇਨ੍ਹਾਂ ਨੇ ਬਤੌਰ ਚੀਫ ਮਨਿਸਟਰ ਆਪਣੀ ਬੜੀ ਜ਼ਿੰਮੇਵਾਰੀ ਨਿਭਾਈ ਅਤੇ ਲੋਕਾਂ ਦੀ ਸੇਵਾ ਕੀਤੀ। ਇਸ ਆਸਾਮ ਸਟੇਟ ਦੇ ਵਿਚ ਜਿਹੜੀਆਂ ਅੱਤਵਾਦ ਦੇ ਨਾਲ ਲੱਗੀਆਂ ਹੋਈਆਂ ਤਾਕਤਾਂ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਖੇਰੂੰ ਖੇਰੂੰ ਕਰਨ ਤੇ ਤੁੱਲੀਆਂ ਹੋਈਆਂ ਸਨ, ਦਾ ਡੱਟ ਕੇ ਮੁਕਾਬਲਾ ਕੀਤਾ।

ਉਨ੍ਹਾਂ ਨੂੰ ਮਿਲੀਟੈਂਸੀ ਨਾਲ ਲੜਾਈ ਲੜਨੀ ਪਈ। ਅਮਨ ਅਤੇ ਸ਼ਾਂਤੀ ਨੂੰ ਕਾਇਮ ਰੱਖਣ ਲਈ ਉਨ੍ਹਾਂ ਨੇ ਆਪਣਾ ਸਾਰਾ ਜੀਵਨ ਲਗਾ ਦਿਤਾ। ਸ੍ਰੀ ਹਿਤੇਸ਼ਵਾਰ ਸੈਕੀਆ ਨੇ ਆਸਾਮ ਵਿਚ ਅਮਨ ਲਿਆਉਣ ਵਿਚ ਅਤੇ ਡਿਵੈਲਪਮੈਂਟ ਲਿਆਉਣ ਵਿਚ ਬੜਾ ਵਡਾ ਯੋਗਦਾਨ ਪਾਇਆ। ਉਨ੍ਹਾਂ ਦੀਆਂ ਕੁਰਬਾਨੀਆਂ ਨੂੰ ਹਿੰਦੁਸਤਾਨ ਕਦੇ ਨਹੀਂ ਭੁਲਾ ਸਕੇਗਾ।

[ਉਪ ਮੁੱਖ ਮੰਤਰੀ]

ਸ਼੍ਰੀ ਐਚ. ਐਲ. ਪਟੇਲ, ਸਪੀਕਰ, ਗੁਜਰਾਤ ਲੈਜਿਸਲੇਟਿਵ ਅਸੈਂਬਲੀ ਬਾਰੇ ਸਾਨੂੰ ਅੱਜ ਸਵੇਰੇ ਹੀ ਇਸ ਮਾੜੀ ਘਟਨਾ ਦਾ ਪਤਾ ਲੱਗਾ। ਸਪੀਕਰ ਸਾਹਿਬ, ਸਾਨੂੰ ਅੱਜ ਸਵੇਰੇ ਹੀ ਮੈਸਿਜ ਮਿਲਿਆ ਹੈ ਕਿ ਉਹ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਨੇ ਗੁਜਰਾਤ ਲੈਜਿਸਲੇਟਿਵ ਅਸੈਂਬਲੀ ਵਿਚ 1942 ਤੋਂ ਬੜਾ ਵੱਡਾ ਯੋਗਦਾਨ ਪਾਇਆ ਅਤੇ ਲੈਜਿਸਲੇਟਿਵ ਅਸੈਂਬਲੀ ਦੀ 1996 ਤਕ ਬੜੀ ਜ਼ਿੰਮੇਵਾਰੀ ਨਾਲ ਸੇਵਾ ਕੀਤੀ। ਉਹ 21 ਮਾਰਚ 1995 ਨੂੰ ਸਪੀਕਰ ਗੁਜਰਾਤ ਲੈਜਿਸਲੇਟਿਵ ਅਸੈਂਬਲੀ ਇਲੈਕਟ ਹੋਏ। ਉਹ ਵਿਧਾਨ ਸਭਾ ਵਿਚ ਆਪੋਜ਼ੀਸ਼ਨ ਦੇ ਮੈਂਬਰਾਂ ਦੀ ਆਪਣੀ ਪਾਰਟੀ ਦੇ ਮੈਂਬਰਾਂ ਦੀ ਬੜੇ ਅੱਛੇ ਢੰਗ ਨਾਲ ਨੁਮਾਇੰਦਗੀ ਕਰਦੇ ਰਹੇ। ਸਾਨੂੰ ਬੜਾ ਅਫਸੋਸ ਹੈ ਕਿ ਉਹ ਬੇਮੌਕੇ ਚਲੇ ਗਏ ਹਨ। ਉਨ੍ਹਾਂ ਨੇ ਲੋਕਾਂ ਦੀ ਬਹੁਤ ਸੇਵਾ ਕੀਤੀ। ਪੰਜਾਬ ਦੀ ਵਿਧਾਨ ਸਭਾ ਵੀ ਉਨ੍ਹਾਂ ਨੂੰ ਯਾਦ ਕਰਦੀ ਹੈ। ਇਤਨੀ ਉਚੀ ਸ਼ਖਸੀਅਤ ਦੇ ਚਲੇ ਜਾਣ ਨਾਲ ਸਾਨੂੰ ਬਹੁਤ ਘਾਟਾ ਪਿਆ ਹੈ।

ਸ੍ਰੀ ਯੱਗ ਦੱਤ ਸ਼ਰਮਾ, ਸਾਬਕਾ ਐਮ. ਪੀ. ਦੇ ਇਸ ਸੰਸਾਰ ਤੋਂ ਚਲੇ ਜਾਣ ਦਾ ਸਾਨੂੰ ਬਹੁਤ ਦੁੱਖ ਹੈ। ਉਹ ਪੰਜਾਬ ਦੀਆਂ ਮਹਾਨ ਸ਼ਖਸੀਅਤਾਂ ਵਿੱਚੋਂ ਇਕ ਸਨ। ਉਹ ਪੰਜਾਬ ਦੇ ਲੋਕਾਂ ਨੂੰ ਸਿਰਫ ਪਿਆਰ ਹੀ ਨਹੀਂ ਕਰਦੇ ਸਨ ਬਲਕਿ ਉਨ੍ਹਾਂ ਨੇ ਵੀਕਰ ਸੈਕਸ਼ਨ ਦੀ ਬੜੀ ਸੇਵਾ ਕੀਤੀ। ਪਿਛਲੇ ਸਮੇਂ 4 ਜੁਲਾਈ, 1996 ਨੂੰ ਉਹ ਸਾਥੋਂ ਵਿਛੜ ਗਏ। ਉਹ ਆਮ ਲੋਕਾਂ ਵਿਚ ਜਾਂਦੇ ਸਨ ਅਤੇ ਅੰਮ੍ਰਿਤਸਰ ਦੇ ਲੋਕਾਂ ਦੀ ਉਨ੍ਹਾਂ ਨੇ ਬੜੀ ਸੇਵਾ ਕੀਤੀ। ਉਹ ਆਯੁਰਵੇਦਿਕ ਫਿਜ਼ੀਸ਼ਨ ਵੀ ਸਨ। ਜਿਥੇ ਵੀ ਮੈਡੀਕਲ ਹੈਲਪ ਦੀ ਜ਼ਰੂਰਤ ਪੈਂਦੀ ਸੀ ਉਹ ਲੋੜ ਪੈਣ ਤੇ ਘਰ ਘਰ ਜਾ ਕੇ ਦਿੰਦੇ ਸਨ। ਉਹ ਮੈਡੀਕਲ ਦੀ ਟੀਮ ਲੈ ਕੇ ਬਾਹਰ ਵੀ ਜਾਂਦੇ ਰਹੇ। 1947 ਵਿਚ ਉਨ੍ਹਾਂ ਨੇ ਰਿਫਿਊਜੀ ਭਾਈਆਂ ਦੀ ਮਦਦ ਕਰਕੇ ਬੜੀ ਵੱਡੀ ਜ਼ਿੰਮੇਵਾਰੀ ਨਿਭਾਈ। ਉਹ ਕਾਂਗਰਸ ਪਾਰਟੀ ਦੇ ਯੁਵਾ ਕਾਂਗਰਸ ਦੇ ਮੈਂਬਰ ਵੀ ਸਨ। ਉਸ ਤੋਂ ਬਾਅਦ ਜਨਸੰਘ ਦੇ ਵਿਚ ਆ ਕੇ ਉਨ੍ਹਾਂ ਨੇ 10 ਸਾਲ ਤੋਂ ਵੱਧ ਸੇਵਾ ਨਿਭਾਈ। ਹਿਮਾਚਲ ਪ੍ਰਦੇਸ਼ ਜਨਸੰਘ ਦੇ ਐਗਜ਼ੈਕਟਿਵ ਮੈਂਬਰ ਦੇ ਤੌਰ ਤੇ ਉਨ੍ਹਾਂ ਨੇ ਆਪਣੀ ਜ਼ਿੰਮੇਵਾਰੀ ਨਿਭਾਈ। ਬੜੇ ਹੀ ਦੁੱਖ ਦੀ ਗੱਲ ਹੈ ਕਿ ਉਹ ਅੱਜ ਸਾਡੇ ਵਿਚ ਨਹੀਂ ਹਨ।

ਸ੍ਰੀ ਦੇਵ ਦੱਤ ਪੁਰੀ, ਪੰਜਾਬ ਦੇ ਐਮ. ਐਲ. ਏ. ਸਨ। ਉਹ ਬੜੇ ਵੱਡੇ ਬਿਜ਼ਨਸ ਮੈਨ ਸਨ। ਉਹ ਪੰਜਾਬ ਦੇ ਲੋਕਾਂ ਦੀ ਸੇਵਾ ਕਰਦੇ ਰਹੇ। ਉਹ ਇਹੋ ਜਿਹਾ ਕੰਮ ਕਰਦੇ ਸਨ ਜਿਸ ਨਾਲ ਕਿ ਪੰਜਾਬ ਦੇ ਲੋਕਾਂ ਦਾ ਫਾਇਦਾ ਹੋ ਸਕਦਾ ਸੀ। ਉਹ ਬਾਹਰ ਯੂਰਪ ਵਿਚ ਵੀ ਗਏ ਅਤੇ ਜਨੇਵਾ ਵਿਚ ਵੀ ਗਏ। ਉਹ ਜਿੱਥੇ ਕਿਤੇ ਵੀ ਗਏ ਉਨ੍ਹਾਂ ਨੇ ਹਰ ਤਰੀਕੇ ਦੇ ਨਾਲ ਆਪਣੀ ਜ਼ਿੰਮੇਵਾਰੀ ਪੂਰੀ ਤਰ੍ਹਾਂ ਨਿਭਾਈ। ਲੋਕਾਂ ਪ੍ਰਤੀ ਆਪਣੀਆਂ ਜ਼ਿੰਮੇਵਾਰੀਆਂ ਨੂੰ ਮਹਿਸੂਸ ਕਰਦੇ ਹੋਏ ਉਹ ਲੋਕਾਂ ਦੀ ਸੇਵਾ ਕਰਦੇ ਕਰਦੇ ਹੀ ਇਸ ਦੁਨੀਆਂ ਤੋਂ ਚਲੇ ਗਏ। ਉਨ੍ਹਾਂ ਦੇ ਚਲੇ ਜਾਣ ਨਾਲ ਜੋ ਘਾਟਾ ਪਿਆ ਹੈ, ਉਹ ਕਦੇ ਵੀ ਪੂਰਾ ਨਹੀਂ ਹੋ ਸਕਦਾ।

ਸ੍ਰੀ ਹੁਕਮ ਚੰਦ ਕਪੂਰਥਲੇ ਤੋਂ ਜਿੱਤੇ ਸਨ। ਉਨ੍ਹਾਂ ਦਾ ਦਿਹਾਂਤ 4 ਮਈ, 1996

ਨੂੰ ਹੋਇਆ । ਉਹ ਉਥੋਂ ਦੀ ਜਨਸੰਘ ਦੇ ਪ੍ਰੈਜ਼ੀਡੈਂਟ ਵੀ ਰਹੇ । ਉਹ ਬੜੀਆਂ ਅਹਿਮ ਥਾਵਾਂ ਤੇ ਆਪਣੀ ਜ਼ਿੰਮੇਵਾਰੀ ਨਿਭਾਉਂਦੇ ਰਹੇ । ਉਹ ਸਦਾ ਚੰਗੇ ਲੋਕਾਂ ਨਾਲ ਮਿਲ ਕੇ ਪਾਰਟੀ ਪੱਧਰ ਤੋਂ ਉਪਰ ਉਠ ਕੇ ਸਮੂਚੇ ਗਰੀਬ ਲੋਕਾਂ ਦੇ, ਲੇਬਰ ਕਰਨ ਵਾਲਿਆਂ ਦੇ ਕਿਸਾਨਾਂ ਦੇ ਮੁੱਦਿਆਂ ਨੂੰ ਉਠਾਉਂਦੇ ਰਹੇ ਸਨ । ਉਨ੍ਹਾਂ ਦਾ ਵਿਦਿਅਕ ਸੰਸਥਾਵਾਂ ਵਿਚ ਵੀ ਖਾਸ ਰੋਲ ਰਿਹਾ ਹੈ । ਕਿਸੇ ਵੀ ਥਾਂ ਤੋਂ, ਕਿਸੇ ਵੀ ਜ਼ਰੂਰਤਮੰਦ ਅਦਾਰੇ ਦੀ ਕੋਈ ਵੀ ਕਿਹੋ ਜਿਹੀ ਵੀ ਗੱਲ ਹੁੰਦੀ, ਉਸ ਸਮੱਸਿਆ ਨੂੰ ਉਹ ਫੌਰਨ ਫੜ ਕੇ ਲੋਕਾਂ ਦੀ ਰਹਿਨੁਮਾਈ ਕਰਦੇ ਸਨ । ਮੈਨੂੰ ਅਫ਼ਸੋਸ ਹੈ ਕਿ ਇਸ ਵਕਤ ਉਹ ਸਾਡੇ ਵਿਚੋਂ ਚਲੇ ਗਏ ਹਨ । ਇਸ ਗੱਲ ਦਾ ਘਾਟਾ ਕਦੇ ਵੀ ਪੂਰਾ ਨਹੀਂ ਕੀਤਾ ਜਾ ਸਕਦਾ ਅਤੇ ਇਹ ਪੂਰਾ ਹੋ ਵੀ ਨਹੀਂ ਸਕਦਾ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਾਡੇ ਬਹੁਤ ਹੀ ਮਾਨਯੋਗ ਜਸਟਿਸ ਸ੍ਰੀ ਗੋਪਾਲ ਦਾਸ ਖੋਸਲਾ ਜੀ ਜਿਹੜੇ ਕਿ ਫੋਰਮਰ ਚੀਫ ਜਸਟਿਸ ਪੰਜਾਬ ਹਾਈ ਕੋਰਟ ਦੇ ਸਨ, ਉਹ ਸਾਨੂੰ 10 ਜੂਨ, 1996 ਨੂੰ ਸਦੀਵੀ ਵਿਛੋੜਾ ਦੇ ਗਏ ਹਨ । ਉਹ ਚੰਡੀਗੜ੍ਹ ਵਿਚ ਪੰਜਾਬ ਦੇ ਚੀਫ ਜਸਟਿਸ ਅਪੁਆਇੰਟ ਹੋਏ ਅਤੇ 1961 ਵਿਚ ਉਨ੍ਹਾਂ ਦੀ ਰਿਟਾਇਰਮੈਂਟ ਹੋਈ । ਰਿਟਾਇਰਮੈਂਟ ਤੋਂ ਬਾਅਦ ਵੀ ਉਹ ਇੰਨੇ ਈਮਾਨਦਾਰ, ਚੰਗੀ ਯੋਗਤਾ ਅਤੇ ਕਾਬਲੀਅਤ ਰਖਦੇ ਸਨ ਕਿ ਬਾਅਦ ਵਿਚ ਜਦੋਂ ਵੀ ਵੱਖੋ ਵੱਖਰੇ ਕਮਿਸ਼ਨ ਜਾਂ ਇਨਕੁਆਇਰੀ ਕਮੇਟੀਜ਼ ਬਣਾਈਆਂ ਜਾਂਦੀਆਂ ਸਨ ਤਾਂ ਉਨ੍ਹਾਂ ਲਈ ਉਨ੍ਹਾਂ ਦਾ ਨਾਂ ਪਹਿਲੇ ਨੰਬਰ ਤੇ ਆਉਂਦਾ ਸੀ । ਉਨ੍ਹਾਂ ਨੇ ਆਪਣੀਆਂ ਜ਼ਿੰਮੇਵਾਰੀਆਂ ਬੜੀ ਜ਼ਿੰਮੇਵਾਰੀ ਨਾਲ ਨਿਪਟਾਈਆਂ । ਸਾਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਾਡੇ ਆਪਣੇ ਪੰਜਾਬ ਦੇ ਭਰਾ ਨੂੰ ਬਹੁਤ ਵੱਡੀ ਜ਼ਿੰਮੇਵਾਰੀ, ਬ੍ਰਿਟਿਸ਼ ਗੌਰਮਿੰਟ ਦੇ ਸਮੇਂ ਦੀ 1962 ਵਿਚ ਇਨਕੁਆਇਰੀ ਲਈ, ਕਾਮਨਵੈਲਥ ਵਿਚ ਇਨਕਲੂਡ ਕੀਤਾ ਗਿਆ ਸੀ । 1945 ਵਿਚ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਡਿਸਅਪੀਅਰੈਂਸ ਦੇ ਸਬੰਧ ਵਿਚ ਇਕ ਮੈਂਬਰੀ ਕਮਿਸ਼ਨ ਬਣਿਆ ਸੀ ਅਤੇ ਉਸ ਕਮਿਸ਼ਨ ਲਈ ਵੀ ਇਨ੍ਹਾਂ ਨੂੰ ਹੀ ਚੁਣਿਆ ਗਿਆ ਸੀ । ਉਨ੍ਹਾਂ ਦੀ ਸ਼ਖਸੀਅਤ, ਜ਼ਿੰਮੇਵਾਰੀ ਨਿਭਾਉਣ ਦੀ ਯੋਗਤਾ ਅਤੇ ਕਾਬਲੀਅਤ ਕਿਸੇ ਵੀ ਪੰਜਾਬੀ ਤੋਂ ਭੁੱਲੀ ਨਹੀਂ । ਸਾਨੂੰ ਇਹੋ ਜਿਹੀ ਸ਼ਖਸੀਅਤ ਤੇ ਬੜਾ ਮਾਣ ਹੈ ਅਤੇ ਅੱਜ ਜਦ ਉਹ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਮੈਂ ਪੂਰੇ ਸਨਮਾਨ ਨਾਲ ਆਪਣੇ ਵਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਇਕ ਹੋਰ ਸਾਡੇ ਮਹਾਨ ਕਾਨੂੰਨਦਾਨ ਜਸਟਿਸ ਟੇਕ ਚੰਦ, ਜੋ ਕਿ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਜਸਟਿਸ ਰਹੇ, ਉਹ ਸਾਡੇ ਕੋਲੋਂ 16 ਜੂਨ, 1996 ਨੂੰ ਚਲੇ ਗਏ ਹਨ । ਜਸਟਿਸ ਟੇਕ ਚੰਦ ਜੀ ਬੇਸ਼ਕ ਅੰਬਾਲੇ ਤੋਂ ਸ੍ਰੀ ਗੁਣੀ ਚੰਦ ਜੀ ਦੇ ਬੇਟੇ ਸਨ, ਪਰ ਉਨ੍ਹਾਂ ਨੇ ਸਾਂਝੇ ਪੰਜਾਬ ਵਿਚ ਮਿਡਲ ਅਤੇ ਹਾਈ ਪੱਧਰ ਤਕ ਦੀ ਚੰਗੀ ਐਜੂਕੇਸ਼ਨ ਹਾਸਲ ਕੀਤੀ ਅਤੇ ਲਾਅ ਕਰਨ ਵਾਸਤੇ ਉਹ ਇੰਗਲੈਂਡ ਗਏ । ਉਥੋਂ ਆ ਕੇ ਉਨ੍ਹਾਂ ਪਹਿਲਾਂ ਅੰਬਾਲੇ ਵਿਚ ਵਕਾਲਤ ਸ਼ੁਰੂ ਕੀਤੀ ਅਤੇ ਉਸ ਤੋਂ ਬਾਅਦ ਜਦੋਂ ਵੰਡ ਹੋਈ ਉਹ ਸ਼ਿਮਲਾ ਚਲੇ ਗਏ ਅਤੇ ਉਥੇ ਰਹਿੰਦੇ ਰਹੇ ਅਤੇ ਆਖਰਕਾਰ ਉਹ ਚੰਡੀਗੜ੍ਹ ਵਿਚ ਸੈਟਲ ਹੋਏ ਸਨ । ਉਨ੍ਹਾਂ ਦੇ ਵਿਛੋੜੇ ਦਾ ਸਾਨੂੰ ਬਹੁਤ ਜ਼ਿਆਦਾ ਅਫਸੋਸ ਹੈ । ਉਹ ਫਸਟ ਟਾਈਮ ਲੋਕ ਸਭਾ ਦੇ ਮੈਂਬਰ ਚੁਣੇ ਗਏ ਸਨ । ਅੱਜ ਇਹੋ

[ਉਪ ਮੁੱਖ ਮੰਤਰੀ]

ਜਿਹੇ ਸਖ਼ਾਲਰ ਦਾ, ਏਨੇ ਮਹਾਨ ਕਾਨੂੰਨਦਾਨ ਦਾ ਸਾਡੇ ਵਿਚੋਂ ਚਲੇ ਜਾਣਾ ਇਕ ਬਹੁਤ ਵੱਡਾ ਘਾਟਾ ਹੈ, ਜਿਸਨੂੰ ਅਸੀਂ ਪੂਰਾ ਨਹੀਂ ਕਰ ਸਕਦੇ । ਮੈਂ ਆਪਣੇ ਵਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਇਕ ਹੋਰ ਸਾਡੇ ਸ਼੍ਰੀਮਤੀ ਅਰੁਣ ਆਸਫ ਅਲੀ ਜੋ ਕਿ ਬਹੁਤ ਵੱਡੇ ਫਰੀਡਮ ਫਾਈਟਰ ਸਨ, ਅੱਜ ਸਾਡੇ ਵਿਚੋਂ ਚਲੇ ਗਏ ਹਨ । ਸਾਡੇ ਹਿੰਦੁਸਤਾਨ ਦੀ ਆਜ਼ਾਦੀ ਵਿਚ ਹਰ ਧਰਮ, ਕਮਿਊਨਿਟੀ, ਹਰ ਸੂਬੇ ਦੇ ਲੋਕਾਂ ਨੇ ਆਪਣੀ ਯੋਗਤਾ ਅਤੇ ਕੰਟਰੀਬਿਊਸ਼ਨ ਨਾਲ, ਵੱਡੀਆਂ ਵੱਡੀਆਂ ਸਜ਼ਾਵਾਂ ਝੱਲ ਕੇ ਸ਼ਹੀਦੀਆਂ ਦਿੱਤੀਆਂ, ਇਹ ਉਨ੍ਹਾਂ ਵਿਚੋਂ ਇਕ ਹਨ ਅਤੇ ਅੱਜ ਸਾਡੀ ਝੋਲੀ ਵਿਚ ਇਕ ਜਿਊਂਦਾ ਜਾਗਦਾ ਅਤੇ ਆਜ਼ਾਦ ਮਲਕ ਪਾਇਆ ਹੈ ! ਅੱਜ ਸਾਡੇ ਲੋਕਾਂ ਨੂੰ ਵੱਖੋ ਵਖਰੇ ਪਲੇਟਫਾਰਮ ਤੋਂ ਆਪਣੀ ਆਪਣੀ ਜ਼ਿੰਮੇਵਾਰੀ ਨਿਭਾਉਣ ਦਾ ਮੌਕਾ ਮਿਲਿਆ ਹੈ ਅਤੇ ਮੈਨੂੰ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਉਸ ਵਕਤ ਵੀ ਕਿਸੇ ਫੀਲਡ ਵਿੱਚ ਸਾਡੀਆਂ ਬੀਬੀਆਂ, ਮਾਤਾਵਾਂ ਅਤੇ ਭੈਣਾਂ ਕਿਸੇ ਤੋਂ ਪਿਛੇ ਨਹੀਂ ਰਹੀਆਂ । ਉਸੇ ਕੜੀ ਵਿਚੋਂ ਬੀਬੀ ਅਰੁਣਾ ਆਸਫ ਅਲੀ ਜੀ ਨੇ ਬਹੁਤ ਲੰਬਾ ਸੰਘਰਸ਼ ਕੀਤਾ ਉਹ 1942 ਵਿਚ ਕੁਇਟ ਇੰਡੀਆ ਮੂਵਮੈਂਟ ਵਾਸਤੇ ਮਹਾਤਮਾ ਗਾਂਧੀ ਜੀ ਤੋਂ ਇੰਸਪੀਰੇਸ਼ਨ ਲੈ ਕੇ ਅੱਗੇ ਵੱਧੇ ਅਤੇ ਪੂਰੀ ਜ਼ਿੰਮੇਵਾਰੀ ਦੇ ਨਾਲ ਏਨੀਆਂ ਕਠਿਨਾਈਆਂ ਦੇ ਬਾਵਜੂਦ ਆਪਣੀ ਜਿਹੜੀ ਔਖੀ ਟਾਸਕ ਸੀ, ਉਸਨੂੰ ਪੂਰਾ ਕੀਤਾ । ਉਨ੍ਹਾਂ ਨੂੰ ਅੰਡਰਗਰਾਊਂਡ ਵੀ ਰਹਿਣਾ ਪਿਆ । ਇਹ ਬਹੁਤ ਔਖਾ ਟਾਸਕ ਸੀ । ਉਨ੍ਹਾਂ ਨੇ ਆਪਣੀ ਪੂਰੀ ਦੀ ਪੂਰੀ ਜ਼ਿੰਦਗੀ ਦੇਸ਼ ਦੇ ਲੇਖੇ ਲਾ ਦਿੱਤੀ । ਉਹ ਆਪਣੇ ਲਈ ਨਹੀਂ ਬਲਕਿ ਲੋਕਾਂ ਦੀ ਆਜ਼ਾਦੀ ਲਈ ਜੀਏ । ਅੱਜ ਸਾਰਾ ਦੇਸ਼ ਇਹੋ ਜਿਹੀਆਂ ਮਾਤਾਵਾਂ ਦਾ ਰਿਣੀ ਹੈ ਅਤੇ ਅਸੀਂ ਉਨ੍ਹਾਂ ਬਾਰੇ ਬੜਾ ਮਾਣ ਮਹਿਸੂਸ ਕਰਦੇ ਹਾਂ । ਆਜ਼ਾਦੀ ਤੋਂ ਬਾਅਦ ਵੀ ਹਿੰਦੁਸਤਾਨ ਨੇ ਉਨ੍ਹਾਂ ਪ੍ਰਤੀ ਪੂਰਾ ਮਾਣ ਅਤੇ ਸਨਮਾਨ ਦਿਖਾਇਆ । ਉਨ੍ਹਾਂ ਦੀਆਂ ਸੇਵਾਵਾਂ ਸਦਕਾ ਉਨ੍ਹਾਂ ਨੂੰ "ਇੰਦਰਾ ਗਾਂਧੀ ਪੀਸ ਪ੍ਰਾਈਜ਼" ਮਿਲਿਆ । ਇਸ ਤੋਂ ਇਲਾਵਾ ਜਵਾਹਰ ਲਾਲ ਨਹਿਰੂ ਐਵਾਰਡ ਨਾਲ ਵੀ ਉਨ੍ਹਾਂ ਨੂੰ ਸਨਮਾਨਤ ਕੀਤਾ ਗਿਆ । ਜਿਹੜੀਆਂ ਸਾਡੀਆਂ ਅਜਿਹੀਆਂ ਭੈਣਾਂ ਨੇ ਆਪਣੇ ਘਰ ਅਤੇ ਆਪਣੀ ਨਿੱਜੀ ਜ਼ਿੰਦਗੀ ਦੇ ਸੁਨਹਿਰੀ ਪਲ ਛੱਡ ਕੇ, ਆਪਣੀ ਜਵਾਨੀ ਦੇ ਦਿਨਾਂ ਵਿੱਚ ਆਪਣੇ ਬੱਚਿਆਂ ਦੀ ਬਜਾਏ ਪੂਰੇ ਮੁਲਕ ਦੇ ਬੱਚਿਆਂ ਨੂੰ ਆਪਣੀ ਝੋਲੀ ਵਿਚ ਪਾਇਆ ਹੋਵੇ, ਉਨ੍ਹਾਂ ਨੂੰ ਕਿਉਂ ਨਾ ਸਨਮਾਨਤ ਕੀਤਾ ਜਾਵੇ ! ਉਨ੍ਹਾਂ ਨੂੰ ਤਾਂ ਖਾਸ ਤੌਰ ਤੇ ਯਾਦ ਕੀਤਾ ਜਾਂਦਾ ਹੈ , ਅੱਜ ਜਦ ਕਿ ਫਿਰ ਕੁਝ ਤਾਕਤਾਂ ਦੇਸ਼ ਨੂੰ ਕਮਜ਼ੋਰ ਕਰਨ ਵਾਸਤੇ ਲੱਗੀਆਂ ਹੋਈਆਂ ਹਨ, ਉਨ੍ਹਾਂ ਦਾ ਘਾਟਾ ਹੋਰ ਵੀ ਜ਼ਿਆਦਾ ਮਹਿਸੂਸ ਹੁੰਦਾ ਹੈ । ਅਜਿਹੇ ਸਮੇਂ ਵਿਚ ਅਜਿਹੀਆਂ ਮਾਵਾਂ, ਭੈਣਾਂ ਅਤੇ ਭਰਾਵਾਂ ਦੀ ਲੋੜ ਹੋਰ ਵੀ ਜ਼ਿਆਦਾ ਮਹਿਸੂਸ ਹੁੰਦੀ ਹੈ । ਉਨ੍ਹਾਂ ਦਾ ਵਿਛੋੜਾ ਸਾਡੇ ਲਈ ਬਹੁਤ ਵੱਡਾ ਘਾਟਾ ਹੈ ।

ਸਪੀਕਰ ਸਾਹਿਬ, ਅਸੀਂ ਸ਼ਹੀਦ ਭਗਤ ਸਿੰਘ ਦਾ ਬਹੁਤ ਸਤਿਕਾਰ ਕਰਦੇ ਹਾਂ । ਉਨ੍ਹਾਂ ਦੇ ਪਰਿਵਾਰ ਨੂੰ ਅਸੀਂ ਸਦੀਆਂ ਤੱਕ ਨਹੀਂ ਭੁੱਲ ਸਕਦੇ । ਰਹਿੰਦੀ ਦੁਨੀਆਂ ਤੱਕ ਸਾਡੇ ਬੱਚੇ ਇਸ ਪਰਿਵਾਰ ਨੂੰ ਯਾਦ ਕਰਦੇ ਰਹਿਣਗੇ । ਉਨ੍ਹਾਂ ਦੇ ਪਰਿਵਾਰ ਵਿਚੋਂ

ਹੀ ਸਰਦਾਰ ਰਾਜਿੰਦਰ ਸਿੰਘ ਫਰੀਡਮ ਫਾਈਟਰ ਮਿਤੀ 2 ਸਤੰਬਰ, 1996 ਨੂੰ ਸਾਡੇ ਤੋਂ ਹਮੇਸ਼ਾਂ ਲਈ ਵਿਛੜ ਗਏ। ਇਹ ਕੋਈ ਛੋਟੀ ਗੱਲ ਨਹੀਂ ਹੈ। ਕਈ ਵਾਰ ਕਿਸੇ ਪਰਿਵਾਰ ਦਾ ਇਕ ਮੈਂਬਰ ਚਲਾ ਜਾਂਦਾ ਹੈ ਅਤੇ ਬਾਕੀ ਦੇ ਮੈਂਬਰ ਆਪਣੇ ਪਰਿਵਾਰ ਲਈ ਜਿਊਂਦੇ ਹਨ। ਲੇਕਿਨ ਸ਼ਹੀਦ ਭਗਤ ਸਿੰਘ ਦਾ ਪਰਿਵਾਰ ਇਕ ਅਜਿਹਾ ਪਰਿਵਾਰ ਹੈ ਜਿਸ ਦੇ ਮੈਂਬਰ ਆਪਣੇ ਘਰ, ਜ਼ਮੀਨ ਅਤੇ ਜਾਇਦਾਦ ਦੇਸ਼ ਦੇ ਲਈ ਅਰਪਣ ਕਰਕੇ ਦੇਸ਼ ਦੇ ਲਈ ਜੀਏ ਅਤੇ ਦੇਸ਼ ਦੇ ਲਈ ਹੀ ਮਰੇ। ਦੇਸ਼ ਦੀ ਆਜ਼ਾਦੀ ਵਾਸਤੇ ਉਨ੍ਹਾਂ ਨੇ ਬਹੁਤ ਵੱਡਾ ਨਾਮ ਕਮਾਇਆ। ਉਨ੍ਹਾਂ ਦੀਆਂ ਕੁਰਬਾਨੀਆਂ ਦੇ ਮੱਦੇ-ਨਜ਼ਰ ਸਾਡੀ ਵੀ ਕੁਝ ਜ਼ਿੰਮੇਂਵਾਰੀ ਬਣਦੀ ਸੀ ਅਤੇ ਇਸੇ ਕਰਕੇ ਗਿਆਨੀ ਜ਼ੈਲ ਸਿੰਘ ਮੁੱਖ ਮੰਤਰੀ ਜੀ ਦੇ ਵੇਲੇ ਉਨ੍ਹਾਂ ਦੀ ਵੱਡੀ ਭੈਣ ਨੂੰ "ਪੰਜਾਬ ਮਾਤਾ" ਦਾ ਖਿਤਾਬ ਦਿੱਤਾ। ਉਨ੍ਹਾਂ ਦੇ ਪਰਿਵਾਰ ਨੂੰ ਅਸੀਂ ਜਿੰਨਾਂ ਵੀ ਮਾਣ ਦੇ ਸਕੀਏ, ਘੱਟ ਹੈ। ਸ. ਰਾਜਿੰਦਰ ਸਿੰਘ ਜੀ ਉਸੇ ਪਰਿਵਾਰ ਵਿਚੋਂ ਸਨ ਅਤੇ ਬਹੁਤ ਵੱਡੀ ਜ਼ਿੰਮੇਂਵਾਰੀ ਨਿਭਾਉਣ ਵਾਲੇ ਸਨ। ਹੁਣ ਉਹ ਸਾਡੇ ਕੋਲੋਂ ਚਲੇ ਗਏ ਹਨ ਅਤੇ ਉਨ੍ਹਾਂ ਦੇ ਜਾਣ ਕਰਕੇ ਅਸੀਂ ਬਹੁਤ ਦੁੱਖ ਮਹਿਸੂਸ ਕਰਦੇ ਹਾਂ।

ਸਪੀਕਰ ਸਾਹਿਬ, ਜਿਥੇ ਰਾਜਸੀ ਫੀਲਡ ਵਿਚ ਕੰਮ ਕਰਨ ਵਾਲੀਆਂ ਕਈ ਮਹਾਨ ਸ਼ਖਸੀਅਤਾਂ ਅਤੇ ਕਾਨੂੰਨ ਦੇ ਮਾਹਿਰ ਵਿਅਕਤੀ ਸਾਡੇ ਵਿਚੋਂ ਚਲੇ ਗਏ ਹਨ, ਉਥੇ ਪਿਛਲੇ ਸਮੇਂ ਵਿੱਚ ਸਾਡੇ ਇਕ ਮਸ਼ਹੂਰ ਡਾਕਟਰ ਮਾਨਯੋਗ ਪੀ.ਐਨ. ਚੁਟਾਨੀ ਵੀ ਸਾਡੇ ਕੋਲੋਂ ਚਲੇ ਗਏ ਹਨ। ਡਾਕਟਰ ਚੁਟਾਨੀ ਜੀ ਦਾ ਜੀਵਨ ਇਕ ਸਾਧਾਰਣ ਵਿਅਕਤੀ ਵਾਲਾ ਜੀਵਨ ਨਹੀਂ ਸੀ। ਉਹ ਹਮੇਸ਼ਾਂ ਹੀ ਦੂਸਰੇ ਲੋਕਾਂ ਦੀ ਜ਼ਿੰਦਗੀ ਲਈ ਜੀਏ। ਇਹ ਕੋਈ ਛੋਟੀ ਗੱਲ ਨਹੀਂ ਹੈ, ਸਾਨੂੰ ਇਸ ਗੱਲ ਦੇ ਲਈ ਉਨ੍ਹਾਂ ਤੇ ਫਖਰ ਹੈ। ਡਾਕਟਰੀ ਦੇ ਖੇਤਰ ਵਿਚ ਉਨ੍ਹਾਂ ਨੇ ਹਿੰਦੁਸਤਾਨ ਵਿਚ ਹੀ ਨਹੀਂ ਬਲਕਿ ਹਿੰਦੁਸਤਾਨ ਤੋਂ ਬਾਹਰ ਵੀ ਜਿਥੇ ਕਿਤੇ ਉਨ੍ਹਾਂ ਨੂੰ ਜ਼ਿੰਮੇਂਵਾਰੀ ਨਾਲ ਕੰਮ ਕਰਨ ਦਾ ਮੌਕਾ ਦਿੱਤਾ ਗਿਆ, ਉਨ੍ਹਾਂ ਨੇ ਉਸ ਨੂੰ ਪੂਰੀ ਜ਼ਿੰਮੇਂਵਾਰੀ ਨਾਲ ਸਿਰੇ ਚੜ੍ਹਾਇਆ। ਉਹ "ਟ੍ਰਿਬਿਊਨ" ਦੇ ਟਰੱਸਟ ਦੇ ਚੇਅਰਮੈਨ ਵੀ ਰਹੇ। ਉਹ ਇਕ ਬਹੁਤ ਅੱਛੇ ਇਨਸਾਨ ਹੋਣ ਤੋਂ ਇਲਾਵਾ ਇਕ ਬਹੁਤ ਅੱਛੇ ਆਥਰ ਵੀ ਸਨ। ਉਨ੍ਹਾਂ ਨੇ ਪੂਰੇ 125 ਪੇਜ ਇਸ ਡਾਕਟਰੀ ਦੇ ਪ੍ਰੋਫੈਸ਼ਨ ਤੇ ਲਿਖੇ। ਦੁਨੀਆਂ ਨੇ ਉਨ੍ਹਾਂ ਨੂੰ ਫਾਲੋ ਕੀਤਾ। ਮੈਡੀਕਲ ਸਾਇੰਸ ਦੇ ਪਲੇਟਫਾਰਮ ਤੇ ਉਨ੍ਹਾਂ ਦੀ ਰਾਏ ਨੂੰ ਬਹੁਤ ਅਹਿਮੀਅਤ ਦਿੱਤੀ ਜਾਂਦੀ ਸੀ। ਮੈਨੂੰ ਫਖਰ ਹੈ ਕਿ 1972 ਵਿਚ ਉਨ੍ਹਾਂ ਨੂੰ "ਪਦਮ ਭੂਸ਼ਨ" ਦੇ ਅਵਾਰਡ ਨਾਲ ਸਨਮਾਨਿਆ ਗਿਆ ਸੀ। ਇਸੇ ਤਰ੍ਹਾਂ ਹੀ 1987 ਵਿਚ ਉਨ੍ਹਾਂ ਨੂੰ ਡਾਕਟਰ ਬੀ.ਸੀ. ਰਾਏ ਐਵਾਰਡ ਨਾਲ ਸਨਮਾਨਤ ਕੀਤਾ ਗਿਆ ਸੀ। 1976 ਵਿਚ ਉਹ ਆਨਰੇਰੀ ਸੀਨੀਅਰ ਕਨਸਲਟੈਂਟ ਇੰਡੀਅਨ ਆਰਮੀ ਦੇ ਰਹੇ ਅਤੇ ਪ੍ਰੈਜ਼ੀਡੈਂਟ ਆਫ ਇੰਡੀਆ ਦੇ ਵੀ ਰਹੇ। ਡਾਕਟਰੀ ਪੇਸ਼ੇ ਤੋਂ ਇਲਾਵਾ ਰਿਸਰਚ ਦੇ ਖੇਤਰ ਵਿਚ ਵੀ ਉਨ੍ਹਾਂ ਨੇ ਬੜਾ ਯੋਗਦਾਨ ਪਾਇਆ। ਹਸਪਤਾਲ ਵਿਚ ਹੀ ਉਨ੍ਹਾਂ ਨੇ ਆਪਣੀ ਜ਼ਿੰਮੇਂਵਾਰੀ ਨਹੀਂ ਨਿਭਾਈ ਬਲਕਿ ਰਿਸਰਚ ਵਾਲੇ ਪਾਸੇ ਵੀ ਪੂਰੀ ਤਰ੍ਹਾਂ ਨਾਲ ਕੰਮ ਕੀਤਾ। ਆਖਰੀ ਦਮ ਤੱਕ ਉਹ ਇਸ ਯਤਨ ਵਿਚ ਲੱਗੇ ਰਹੇ ਕਿ ਕਿਸ ਤਰ੍ਹਾਂ ਲੋਕਾਂ ਨੂੰ ਬਿਹਤਰ ਜ਼ਿੰਦਗੀ ਦਿੱਤੀ ਜਾ ਸਕਦੀ ਹੈ, ਕਿਸ ਤਰ੍ਹਾਂ ਮਾੜੀਆਂ ਤੇ ਭੈੜੀਆਂ ਬੀਮਾਰੀਆਂ ਦਾ ਹੱਲ ਲੱਭਿਆ ਜਾ ਸਕਦਾ ਹੈ, ਕਿਸ ਤਰ੍ਹਾਂ ਮੈਡੀਕਲ ਸੁਵਿਧਾਵਾਂ ਪਿੰਡਾਂ ਅਤੇ ਸ਼ਹਿਰਾਂ ਵਿਚ ਪਹੁੰਚਾਈਆਂ ਜਾ ਸਕਦੀਆਂ ਹਨ। ਇਸ ਬਾਰੇ ਉਹ ਹਰ ਸਮੇਂ ਆਪਣੇ ਚੰਗੇ ਚੰਗੇ

[ਉਪ ਮੁੱਖ ਮੰਤਰੀ]

ਸੁਝਾਅ ਦਿੰਦੇ ਰਹਿੰਦੇ ਸਨ, ਅਸੀਂ ਉਨ੍ਹਾਂ ਦੇ ਸੁਝਾਵਾਂ ਦੀ ਬੜੀ ਕਦਰ ਕਰਦੇ ਹਾਂ। ਪਿਛਲੇ ਸਮੇਂ ਵਿਚ ਉਹ ਸਾਡੇ ਕੋਲੋਂ ਚਲੇ ਗਏ ਹਨ, ਸਾਨੂੰ ਇਸ ਦਾ ਬੜਾ ਅਫਸੋਸ ਹੈ। ਇਕ ਜ਼ਿੰਦਗੀ ਦੇਣ ਵਾਲਾ ਡਾਕਟਰ ਔਰ ਇਕ ਬਹੁਤ ਉਚੀ ਸੋਚ ਰੱਖਣ ਵਾਲੇ ਇਨਸਾਨ ਦੇ ਸਾਡੇ ਕੋਲੋਂ ਵਿਛੜ ਜਾਣ ਨਾਲ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ। ਮੈਂ ਉਨ੍ਹਾਂ ਦੇ ਪਰਿਵਾਰ ਨਾਲ ਆਪਣਾ ਦੁੱਖ ਸਾਂਝਾ ਕਰਦੀ ਹਾਂ।

ਇਸੇ ਤਰ੍ਹਾਂ ਹੀ ਸ੍ਰੀ ਯੋਗ ਜੋਆਏ ਜੀ ਇਕ ਫੋਟੋਗ੍ਰਾਫਰ ਸਨ। ਉਹ ਇੱਕ ਬਹੁਤ ਹੀ ਪ੍ਰੋਫੈਸ਼ਨਲ ਤੇ ਟੇਲੈਂਟਿਡ ਫੋਟੋਗਰਾਫਰ ਸਨ। ਫੋਟੋਗ੍ਰਾਫੀ ਦੇ ਫੀਲਡ ਵਿਚ ਜੇਕਰ ਉਨ੍ਹਾਂ ਨੂੰ ਹੀਰੋ ਦਾ ਨਾਂ ਦੇਈਏ ਤਾਂ ਇਹ ਕੋਈ ਵੱਡੀ ਗੱਲ ਨਹੀਂ ਹੋਏਗੀ। ਉਨ੍ਹਾਂ ਨੇ ਜ਼ਿੰਦਗੀ ਵਿਚ ਖਾਸ ਤੌਰ ਤੇ ਪ੍ਰੋਫੈਸ਼ਨਲ ਅਤੇ ਆਰਟਿਸਟਿਕ ਤੌਰ ਤੇ ਫੋਟੋਗਰਾਫਰ ਵਜੋਂ ਅਹਿਮ ਭੂਮਿਕਾ ਨਿਭਾਈ, ਖਾਸ ਜ਼ਿੰਮੇਂਵਾਰੀ ਨਿਭਾਈ। ਉਹ ਟ੍ਰਿਬੀਊਨ ਦੇ ਮੁੱਖ ਫੋਟੋਗਰਾਫਰ ਵਜੋਂ ਜ਼ਿੰਮੇਂਵਾਰੀ ਨਿਭਾਉਂਦੇ ਰਹੇ, ਹਰ ਐਂਗਲ ਤੋਂ ਮੁਸੀਬਤਾਂ ਦਾ ਸਾਹਮਣਾ ਕਰਦੇ ਹੋਏ, ਕਿਉਂਕਿ ਕਈ ਵਾਰ ਹਾਲਾਤ ਹੀ ਇਹੋ ਜਿਹੇ ਹੁੰਦੇ ਹਨ ਕਿ ਸੱਚਾਈ ਲੋਕਾਂ ਤੱਕ ਪਹੁੰਚਾਉਣ ਲਈ, ਲੋਕਾਂ ਨੂੰ ਦਿਖਾਉਣ ਲਈ ਉਹ ਆਪਣੀ ਜ਼ਿੰਦਗੀ ਰਿਸਕ ਵਿਚ ਪਾ ਕੇ ਵੀ ਕੰਮ ਕਰਦੇ ਸਨ ਅਤੇ ਆਪਣੀ ਜ਼ਿੰਮੇਂਵਾਰੀ ਤੋਂ ਪਿੱਛੇ ਨਹੀਂ ਹਟਦੇ ਸਨ। ਸਾਡੇ ਇਹ ਸਾਰੇ ਭਰਾ ਤੇ ਭੈਣਾਂ ਪਿਛਲੇ ਸਮੇਂ ਵਿਚ ਸਾਡੇ ਕੋਲੋਂ ਚਲੇ ਗਏ ਹਨ। ਮੈਂ ਇਨ੍ਹਾਂ ਨੂੰ ਅੱਜ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਖੜ੍ਹੀ ਹੋਈ ਹਾਂ। ਇਨ੍ਹਾਂ ਨੇ ਜੋ ਯੋਗਦਾਨ ਆਪਣੇ ਵਲੋਂ ਪਾਇਆ ਹੈ, ਸਾਡਾ ਹਾਊਸ ਇਸ ਨੂੰ ਹਮੇਸ਼ਾਂ ਯਾਦ ਰਖੇਗਾ। ਇਨ੍ਹਾਂ ਦੇ ਪਰਿਵਾਰਾਂ ਦੇ ਮੈਂਬਰਾਂ ਨਾਲ ਇਸ ਮੁਸ਼ਕਲ ਵਿਚ, ਇਸ ਦੁੱਖ ਵਿਚ ਪੂਰੀ ਤਰ੍ਹਾਂ ਨਾਲ, ਮੇਰੀ ਪਾਰਟੀ ਦੇ ਸਾਰੇ ਮੈਂਬਰ ਉਨ੍ਹਾਂ ਨਾਲ ਹਮਦਰਦੀ ਪਰਗਟ ਕਰਦੇ ਹਨ। ਮੈਂ ਚਾਹੁੰਦੀ ਹਾਂ ਕਿ ਜਿਹੜਾ ਇਹ ਮਤਾ ਪਾਇਆ ਗਿਆ ਹੈ, ਉਸ ਦੀ ਇਕ ਕਾਪੀ ਇਨ੍ਹਾਂ ਸਾਰਿਆਂ ਦੇ ਪਰਿਵਾਰਾਂ ਦੇ ਮੈਂਬਰਾਂ ਨੂੰ ਭੇਜੀ ਜਾਵੇ। ਇਸ ਤੋਂ ਬਾਅਦ ਮੇਰੀ ਇਹ ਮੰਗ ਹੈ ਕਿ ਜਿਸ ਵਕਤ ਸਾਰੀਆਂ ਆਪੋਜ਼ੀਸ਼ਨ ਪਾਰਟੀਆਂ ਦੇ ਮੈਂਬਰ ਸਾਹਿਬਾਨ ਆਪਣੇ ਵਲੋਂ ਸ਼ਰਧਾਂਜਲੀ ਭੇਂਟ ਕਰ ਲੈਣ, ਉਸ ਤੋਂ ਮਗਰੋਂ ਸਾਨੂੰ ਹੋਰ ਬਿਜ਼ਨੈਸ ਨਹੀਂ ਕਰਨਾ ਚਾਹੀਦਾ ਅਤੇ ਹਾਊਸ ਐਡਜਰਨ ਕਰ ਦੇਣਾ ਚਾਹੀਦਾ ਹੈ।

**ਸ੍ਰੀ ਸਤਨਾਮ ਸਿੰਘ ਕੈਂਥ (ਬੰਗਾ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਪਿਛਲੇ ਸਦਨ ਤੋਂ ਬਾਅਦ ਅੱਜ ਦੁਬਾਰਾ ਜਦੋਂ ਇਹ ਹਾਊਸ ਜੁੜਿਆ ਹੈ, ਇਸ ਦੌਰਾਨ ਸਾਡੇ ਦਰਮਿਆਨ ਬਹੁਤ ਸਾਰੀਆਂ ਇਹੋ ਜਿਹੀਆਂ ਸਖਸ਼ੀਅਤਾਂ ਸਾਡੇ ਵਿੱਚ ਨਹੀਂ ਰਹੀਆਂ ਜਿਨ੍ਹਾਂ ਦੇ ਵਿਛੜ ਜਾਣ ਨਾਲ ਸਾਨੂੰ ਬੜਾ ਭਾਰੀ ਘਾਟਾ ਪਿਆ ਹੈ ਕਿਉਂਕਿ ਇਨ੍ਹਾਂ ਦਾ ਬੜਾ ਭਾਰੀ ਯੋਗਦਾਨ ਸੀ। ਸਭ ਤੋਂ ਪਹਿਲਾਂ ਸਰਦਾਰ ਕਰਮ ਸਿੰਘ ਜੀ ਗਿੱਲ ਹਨ ਜਿਹੜੇ ਕਿ ਇਸ ਹਾਊਸ ਦੇ ਦੋ ਵਾਰ ਮੈਂਬਰ ਰਹੇ। 1980 ਦੇ ਅੰਦਰ ਉਹ ਐਮ.ਐਲ.ਏ. ਚੁਣ ਕੇ ਆਏ, ਫਿਰ ਦੂਜੀ ਵਾਰ 1992 ਵਿਚ ਐਮ.ਐਲ.ਏ. ਚੁਣੇ ਗਏ ਔਰ ਸਰਦਾਰ ਬੇਅੰਤ ਸਿੰਘ ਜੀ ਦੀ ਕੈਬਨਿਟ ਦੇ ਅੰਦਰ ਵਜ਼ੀਰ ਰਹੇ। ਇਸ ਤੋਂ ਬਾਅਦ ਉਹ ਸਰਦਾਰ ਹਰਚਰਨ ਸਿੰਘ ਬਰਾੜ ਜੀ ਦੀ ਕੈਬਨਿਟ ਦੇ ਵਿਚ ਵੀ ਵਜ਼ੀਰ ਰਹੇ। ਇਹੋ ਜਿਹੇ ਸਮਾਜ-ਸੇਵੀ ਅਤੇ

ਯੋਗ ਪ੍ਰਸ਼ਾਸਕ ਦੇ ਸਾਡੇ ਕੋਲੋਂ ਚਲੇ ਜਾਣ ਨਾਲ ਸਾਨੂੰ ਬਹੁਤ ਵੱਡਾ ਗਹਿਰਾ ਸਦਮਾ ਪਹੁੰਚਿਆ ਹੈ ਕਿਉਂਕਿ ਸਰਦਾਰ ਕਰਮ ਸਿੰਘ ਗਿੱਲ ਨਾਲ ਸਾਡੇ ਨਿੱਜੀ ਤੌਰ ਤੇ ਕਾਫੀ ਅੱਛੇ ਤਾਲੁਕ ਸਨ । ਉਹ ਇਕ ਮਿਲਣਸਾਰ ਵਿਅਕਤੀ ਸੀ ਅਤੇ ਦੂਜਿਆਂ ਦੀ ਸਮੱਸਿਆ ਨੂੰ ਸਮਝਦੇ ਸੀ । ਉਹ ਹਰ ਭਰਪੂਰ ਯਤਨ ਕਰਦੇ ਸੀ ਕਿ ਜਿਹੜਾ ਵੀ ਕੋਈ ਜਾਇਜ਼ ਕੰਮ ਹੋਵੇ, ਉਸ ਨੂੰ ਕੀਤਾ ਜਾਵੇ ।

ਇਸ ਦੇ ਨਾਲ ਨਾਲ ਡਾਕਟਰ ਨੀਲਮ ਸੰਜੀਵਾ ਰੈਡੀ, ਫਾਰਮਰ ਪਰੈਜ਼ੀਡੈਂਟ ਆਫ ਇੰਡੀਆ ਹਨ ਜਿਹੜੇ ਕਿ ਇੰਟਰਨੈਸ਼ਨਲ ਪੱਧਰ ਦੀ ਪਰਸਨੈਲਟੀ ਸੀ, ਜੋ ਇਕ ਮੈਂਬਰ ਪੰਚਾਇਤ ਦੇ ਪੱਧਰ ਤੋਂ ਉਠ ਕੇ ਦੇਸ਼ ਦੇ ਸਭ ਤੋਂ ਵੱਡੇ ਅਹੁਦੇ ਰਾਸ਼ਟਰਪਤੀ ਤੱਕ ਗਏ, ਮੈਂ ਸਮਝਦਾ ਹਾਂ ਕਿ ਇਹੋ ਜਿਹਾ ਕੋਈ ਆਹੁਦਾ ਨਹੀਂ ਸੀ, ਜਿਸ ਤੇ ਉਨ੍ਹਾਂ ਨੇ ਕੰਮ ਨਹੀਂ ਕੀਤਾ । ਉਹ ਸੈਂਟਰਲ ਵਜ਼ੀਰ ਵੀ ਰਹੇ, ਚੀਫ ਮਨਿਸਟਰ ਵੀ ਰਹੇ ਔਰ ਉਨ੍ਹਾਂ ਨੇ ਚੀਫ ਮਨਿਸਟਰੀ ਦੇ ਪਦ ਤੋਂ ਇਕ ਵਾਰ ਅਸਤੀਫਾ ਵੀ ਦਿੱਤਾ । ਉਹ 1972 ਦੇ ਵਿਚ ਦੇਸ਼ ਦੇ ਸੱਭ ਤੋਂ ਉਚੇ ਪਦ ਰਾਸ਼ਟਰਪਤੀ ਵਾਸਤੇ ਚੁਣੇ ਗਏ, ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਨਾਲ ਪੂਰੇ ਦੇਸ਼ ਨੂੰ ਬਹੁਤ ਵੱਡਾ ਘਾਟਾ ਪਿਆ । ਉਹ ਇਕ ਮਹਾਨ ਪ੍ਰਸ਼ਾਸਕ ਅਤੇ ਰਾਜਨੀਤੀਵਾਨ ਸਨ । ਉਹ ਇਕ ਕੁਸ਼ਲ ਪ੍ਰਸ਼ਾਸਕ ਦੇ ਤੌਰ ਤੇ ਬਹੁਤ ਕਾਮਯਾਬ ਰਹੇ ।

ਸ੍ਰੀ ਨੱਥੂ ਰਾਮ ਜੀ ਮਿਰਧਾ ਜਿਹੜੇ ਕਿ ਨੈਸ਼ਨਲ ਫਰੰਟ ਦੀ ਸਰਕਾਰ ਦੇ ਅੰਦਰ ਸੈਂਟਰ ਦੇ ਵਜ਼ੀਰ ਰਹੇ, ਉਹ ਕਿਸਾਨਾਂ ਦੇ ਬੜੇ ਭਾਰੇ ਲੀਡਰ ਸਨ । ਉਹਨਾਂ ਦੇ ਕਹੇ ਹੋਏ ਸ਼ਬਦ ਕਿਸਾਨਾਂ ਦੇ ਵਾਸਤੇ ਬਹੁਤ ਵੱਡੀ ਅਹਿਮੀਅਤ ਰੱਖਦੇ ਸਨ । ਉਹ ਹਮੇਸ਼ਾਂ ਕਿਸਾਨਾਂ ਦੇ ਹਿੱਤਾਂ ਦੀ ਗੱਲ ਕਰਦੇ ਸਨ ।

ਇਸੇ ਤਰ੍ਹਾਂ ਹੀ ਸ਼੍ਰੀ ਅਸ਼ੋਕ ਸੈਨ ਸਨ ਜੋ ਕਿ ਬਹੁਤ ਵੱਡੇ ਕਾਨੂੰਨ ਦਾਨ ਸਨ, ਜਿਨ੍ਹਾਂ ਨੂੰ ਸ੍ਰੀ ਜਵਾਹਰ ਲਾਲ ਨਹਿਰੂ ਤੋਂ ਲੈ ਕੇ ਅੱਗੇ ਕਾਫੀ ਦੇਰ ਤੱਕ ਕਾਨੂੰਨ ਮੰਤਰੀ ਦੇ ਤੌਰ ਤੇ ਚਾਰ ਪ੍ਰਾਈਮ ਮਨਿਸਟਰਾਂ ਦੇ ਨਾਲ ਕੰਮ ਕਰਨ ਦਾ ਮੌਕਾ ਮਿਲਿਆ । ਉਨ੍ਹਾਂ ਦੇ ਅਕਾਲ ਚਲਾਣੇ ਨਾਲ ਵੀ ਉਨ੍ਹਾਂ ਦਾ ਕਾਨੂੰਨ ਦੀ ਸਥਿਤੀ ਵਿਚ ਜਿਹੜਾ ਅਹਿਮ ਸਥਾਨ ਹੈ, ਉਸ ਲਈ ਉਨ੍ਹਾਂ ਨੂੰ ਯਾਦ ਕੀਤਾ ਜਾਵੇਗਾ ।

ਸ਼੍ਰੀਮਤੀ ਜਾਨਕੀ ਰਾਮਾਚੰਦਰਨ, ਜਿਹੜੀ ਕਿ ਬਹੁਤ ਵੱਡੀ ਫਿਲਮੀ ਐਕਟਰਸ ਵੀ ਰਹੀ, ਉਹ ਤਾਮਿਲਨਾਡੂ ਦੇ ਚੀਫ ਮਨਿਸਟਰ ਰਾਮਾਚੰਦਰਨ ਦੀ ਮਿਸਿਜ਼ ਸਨ ਅਤੇ ਸ਼੍ਰੀ ਰਾਮਾਚੰਦਰਨ ਦੀ ਮੌਤ ਤੋਂ ਬਾਅਦ ਥੋੜ੍ਹੇ ਸਮੇਂ ਲਈ ਸ਼੍ਰੀਮਤੀ ਜਾਨਕੀ ਰਾਮਾਚੰਦਰਨ ਨੂੰ ਬਤੌਰ ਮੁੱਖ ਮੰਤਰੀ ਕੰਮ ਕਰਨ ਦਾ ਮੌਕਾ ਮਿਲਿਆ । ਸ਼੍ਰੀਮਤੀ ਜਾਨਕੀ ਰਾਮਾਚੰਦਰਨ ਦੀ ਮੌਤ ਨਾਲ ਵੀ ਸਾਨੂੰ ਬਹੁਤ ਘਾਟਾ ਪਿਆ ਹੈ ।

ਸ੍ਰੀ ਹਿਤੇਸ਼ਵਰ ਸੈਕੀਆ, ਆਸਾਮ ਦੇ ਮੁੱਖ ਮੰਤਰੀ ਰਹੇ, ਉਨ੍ਹਾਂ ਦਾ ਵੀ ਸਾਡੇ ਵਿਚੋਂ ਚਲੇ ਜਾਣਾ, ਸਾਡੇ ਲਈ, ਪਾਰਲੀਮੈਂਟ ਲਈ ਅਤੇ ਡੈਮੋਕਰੇਸੀ ਲਈ ਬਹੁਤ ਵੱਡਾ ਘਾਟਾ ਹੈ।

ਸ੍ਰੀ ਯੱਗਿਆ ਦੱਤ ਸ਼ਰਮਾ ਜੀ ਜੋ ਪੰਜਾਬ ਨੂੰ ਬੀਲੌਂਗ ਕਰਦੇ ਸਨ ਅਤੇ ਐਮ.ਪੀ. ਰਹੇ, ਉਹ ਹੁਸ਼ਿਆਰਪੁਰ ਨਾਲ ਸਬੰਧ ਰਖਦੇ ਸਨ, ਉਨ੍ਹਾਂ ਦੇ ਅਕਾਲ ਚਲਾਣੇ ਨਾਲ ਵੀ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ ।

[ਸ੍ਰੀ ਸਤਨਾਮ ਸਿੰਘ ਕੈਂਥ]

ਸ੍ਰੀ ਦੇਵ ਦੱਤ ਪੁਰੀ, ਸਾਬਕਾ ਐਮ.ਐਲ.ਏ., ਸ੍ਰੀ ਹੁਕਮ ਚੰਦ ਸਾਬਕਾ ਐਮ.ਐਲ.ਏ., ਮੈਨੂੰ ਇਨ੍ਹਾਂ ਨੂੰ ਵੀ ਮਿਲਣ ਦਾ ਮੌਕਾ ਮਿਲਿਆ ਹੈ, ਉਹ ਹਰ ਮੁੱਦੇ ਤੇ ਸੌਲਿਡ ਰਾਏ ਰੱਖਦੇ ਸਨ, ਇਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਨੂੰ ਬਹੁਤ ਘਾਟਾ ਪਿਆ ਹੈ ।

ਜਸਟਿਸ ਗੋਪਾਲ ਦਾਸ ਖੋਸਲਾ, ਪੰਜਾਬ ਅਤੇ ਹਰਿਆਣਾ ਹਾਈਕੋਰਟ ਦੇ ਚੀਫ ਜਸਟਿਸ ਰਹੇ ਉਨ੍ਹਾਂ ਦਾ ਵੀ ਜਸਟਿਸ ਦੇ ਖੇਤਰ ਅੰਦਰ ਬੜਾ ਅਹਿਮ ਸਥਾਨ ਸੀ ।

ਮਿਸਟਰ ਜਸਟਿਸ ਟੇਕ ਚੰਦ, ਪੰਜਾਬ ਅਤੇ ਹਰਿਆਣਾ ਹਾਈਕੋਰਟ ਦੇ ਸਾਬਕਾ ਜਸਟਿਸ ਦੇ ਚਲੇ ਜਾਣ ਨਾਲ ਵੀ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ ।

ਸ੍ਰੀਮਤੀ ਅਰੁਨਾ ਆਸਿਫ ਅਲੀ, ਉਘੇ ਸੁਤੰਤਰਤਾ ਸੈਨਾਨੀ ਸਨ, ਉਹ ਬਹੁਤ ਵੱਡੇ ਸਮਾਜ ਸੁਧਾਰਕ ਸਨ ਅਤੇ ਫਰੀਡਮ ਫਾਈਟਰ ਸਨ । ਸਪੀਕਰ ਸਾਹਿਬ, ਸਮਾਜ ਸੇਵਾ ਦਾ ਅਜਿਹਾ ਕਿਹੜਾ ਫੀਲਡ ਹੈ, ਜਿਸ ਵਿਚ ਉਨ੍ਹਾਂ ਨੇ ਕੰਮ ਨਹੀਂ ਕੀਤਾ । ਉਹ ਇਕ ਨਾਰੀ ਬਣ ਕੇ ਨਹੀਂ ਸਗੋਂ ਸਾਡੇ ਦੇਸ਼ ਲਈ ਪ੍ਰੇਰਣਾ ਦਾ ਸਰੋਤ ਬਣ ਕੇ ਆਏ । ਉਨ੍ਹਾਂ ਦੇ ਉਠ ਜਾਣ ਨਾਲ ਵੀ ਬਹੁਤ ਭਾਰੀ ਘਾਟਾ ਪਿਆ ਹੈ ।

ਸਰਦਾਰ ਰਾਜਿੰਦਰ ਸਿੰਘ ਫਰੀਡਮ ਫਾਈਟਰ ਸਨ, ਉਹ ਸਰਦਾਰ ਭਗਤ ਸਿੰਘ ਸ਼ਹੀਦ ਦੇ ਭਰਾ ਸਨ । ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਪੂਰੀ ਦੀ ਪੂਰੀ ਫੈਮਿਲੀ ਹੀ ਦੇਸ਼ ਲਈ ਸਮਰਪਿਤ ਰਹੀ । ਇਸ ਪ੍ਰਵਾਰ ਨੇ ਦੇਸ਼ ਅਜ਼ਾਦ ਕਰਾਉਣ ਲਈ ਪੂਰਾ ਪੂਰਾ ਯੋਗਦਾਨ ਪਾਇਆ । ਕਿਉਂਕਿ ਉਹ ਸਾਡੇ ਏਰੀਏ ਦੇ ਸਨ, ਉਨ੍ਹਾਂ ਦੇ ਅਕਾਲ ਚਲਾਣੇ ਨਾਲ ਵੀ ਸਾਨੂੰ ਬਹੁਤ ਘਾਟਾ ਪਿਆ ਹੈ ।

ਡਾਕਟਰ ਪੀ.ਐਨ. ਚੁਟਾਨੀ, ਪੀ.ਜੀ.ਆਈ. ਦੇ ਡਾਇਰੈਕਟਰ ਰਹੇ, ਉਹ ਟ੍ਰਿਬਿਊਨ ਟਰੱਸਟ ਦੇ ਚੇਅਰਮੈਨ ਵੀ ਰਹੇ ਅਤੇ ਸਮਾਜ ਸੇਵਾ ਦੇ ਖੇਤਰ ਅੰਦਰ ਵੀ ਉਨ੍ਹਾਂ ਦਾ ਭਾਰੀ ਅਹਿਮ ਸਥਾਨ ਸੀ । ਡਾਕਟਰ ਚੁਟਾਨੀ ਨੂੰ 1972 ਵਿਚ ਪਦਮ ਭੂਸ਼ਨ ਅਤੇ ਵੀ.ਸੀ. ਰਾਏ ਰਾਸ਼ਟਰੀ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ ।

ਮਿਸਟਰ ਯੋਗ ਜੁਆਏ, ਇਕ ਅਨੁਭਵੀ ਫੋਟੋਗ੍ਰਾਫਰ ਸਨ ਜੋ ਕਿ ਅੰਤਰ ਰਾਸ਼ਟਰੀ ਪੱਧਰ ਦੇ ਫੋਟੋਗ੍ਰਾਫਰ ਸਨ, ਉਹ ਟ੍ਰਿਬਿਊਨ ਗਰੁੱਪ ਦੇ ਵੀ ਫੋਟੋਗ੍ਰਾਫਰ ਰਹੇ । ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਨੂੰ ਬਹੁਤ ਘਾਟਾ ਪਿਆ ਹੈ ।

ਸਪੀਕਰ ਸਾਹਿਬ, ਅੱਜ ਹੀ ਖਬਰ ਆਈ ਹੈ ਕਿ ਸਾਡੇ ਗੁਜਰਾਤ ਦੇ ਸਪੀਕਰ ਐਚ.ਐਲ. ਪਟੇਲ ਜੀ ਸਾਡੇ ਵਿੱਚ ਨਹੀਂ ਰਹੇ । ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਲੋਂ ਵਿਛੜੀਆਂ ਰੂਹਾਂ ਦੇ ਪ੍ਰਵਾਰਾਂ ਨੂੰ ਸ਼ਰਧਾ ਦੇ ਫੁਲ ਭੇਂਟ ਕਰਦਾ ਹਾਂ ਅਤੇ ਜੋ ਡਿਪਟੀ ਮੁੱਖ ਮੰਤਰੀ ਜੀ ਨੇ ਕਿਹਾ ਕਿ ਉਨ੍ਹਾਂ ਦੀ ਸ਼ਰਧਾ ਦੇ ਵਿਚ ਅੱਜ ਇਸ ਸਦਨ ਵਿਚ ਇਸ ਤੋਂ ਮਗਰੋਂ ਕਾਰਵਾਈ ਨਹੀਂ ਹੋਣੀ ਚਾਹੀਦੀ, ਇਸ ਨਾਲ ਸਹਿਮਤੀ ਪ੍ਰਗਟ ਕਰਦਾ ਹਾਂ । ਇਤਨਾ ਕਹਿੰਦਾ ਹੋਇਆ ਮੈਂ ਰਜ਼ਾ ਲੈਂਦਾ ਹਾਂ । ਜੈ ਹਿੰਦ ਜੈ ਭਾਰਤ ।

ਸ੍ਰੀ ਮਦਨ ਮੋਹਨ ਮਿੱਤਲ (ਨੰਗਲ) : ਸਪੀਕਰ ਸਾਹਬ, ਪਿਛਲੇ ਹਾਊਸ ਦੇ ਉਠਣ ਤੋਂ ਬਾਅਦ ਅਜ ਜਦ ਅਸੀਂ ਮੁੜ ਇਕੱਠੇ ਹੋਏ ਹਾਂ, ਬੜੇ ਅਫਸੋਸ ਦੀ ਗਲ ਹੈ ਕਿ ਦਾ

ਉਚ-ਕੋਟੀ ਦੇ ਨੇਤਾ, ਵਿਦਵਾਨ ਅਤੇ ਜਰਨਲਿਸਟ, ਇਸ ਤਰ੍ਹਾਂ ਦੀਆਂ ਜੋ ਸ਼ਖ਼ਸੀਅਤਾਂ ਹਨ, ਉਹ ਸਾਡੇ ਵਿਚੋਂ ਵਿਛੜ ਗਈਆਂ ਹਨ । ਸਰਦਾਰ ਕਰਮ ਸਿੰਘ ਗਿੱਲ ਇਸ ਸਦਨ ਦੇ ਮੈਂਬਰ, ਜੋ ਮੰਤਰੀ ਵੀ ਰਹੇ ਅਤੇ ਵਿਧਾਨ ਸਭਾ ਦੇ ਮੈਂਬਰ ਵੀ ਰਹੇ, ਉਨ੍ਹਾਂ ਨੇ ਇਲਾਕੇ ਦੀ ਬੜੀ ਸੇਵਾ ਕੀਤੀ । ਮੈਂ ਉਨ੍ਹਾਂ ਦੇ ਭੋਗ ਵਿਚ ਵੀ ਗਿਆ ਸੀ ਅਤੇ ਉਹ ਜਿੰਨੇ ਆਪਣੇ ਇਲਾਕੇ ਵਿਚ ਪਾਪੂਲਰ ਸਨ, ਉਸਦਾ ਅੰਦਾਜ਼ਾ ਉਥੇ ਇਕੱਠੇ ਹੋਏ ਲੋਕਾਂ ਤੋਂ ਲੱਗਦਾ ਸੀ । He was a popular leader. ਉਨ੍ਹਾਂ ਨੇ ਇਲਾਕੇ ਦੀ ਬਹੁਤ ਸੇਵਾ ਕੀਤੀ । ਉਨ੍ਹਾਂ ਦੀ ਮੌਤ ਨਾਲ ਨਾ ਕੇਵਲ ਉਨ੍ਹਾਂ ਦੇ ਹਲਕੇ ਨੂੰ ਹੀ ਘਾਟਾ ਪਿਆ ਬਲਕਿ ਪੰਜਾਬ ਨੂੰ ਵੀ ਬੜਾ ਵੱਡਾ ਘਾਟਾ ਪਿਆ ਹੈ ।

ਡਾਕਟਰ ਨੀਲਮ ਸੰਜੀਵ ਰੈਡੀ, ਭਾਰਤ ਦੇ ਰਾਸ਼ਟਰਪਤੀ ਰਹੇ । ਉਨ੍ਹਾਂ ਦੀ ਜ਼ਿੰਦਗੀ ਦਾ ਬੜਾ ਲੰਬਾ ਚੌੜਾ ਇਤਿਹਾਸ ਹੈ, ਉਹ ਇਕ ਛੋਟੇ ਦਰਜੇ ਤੋਂ ਉਠ ਕੇ ਰਾਜਨੀਤਕ ਖੇਤਰ ਵਿਚ ਕੰਮ ਕਰਦੇ ਹੋਏ ਨੈਤਿਕਤਾ ਤੇ ਚਲਦੇ ਰਹੇ ਜਦ ਕਿ ਰਾਜਨੀਤੀ ਵਿਚ ਸਭ ਤੋਂ ਵੱਡਾ ਪ੍ਰਸ਼ਨ ਚਿੰਨ ਅੱਜ ਨੈਤਿਕਤਾ ਉਤੇ ਲੱਗਿਆ ਹੋਇਆ ਹੈ । ਲੇਕਿਨ ਇਹ ਸ਼ਖ਼ਸ ਸਪੀਕਰ ਵੀ ਰਿਹਾ, ਚੀਫ ਮਨਿਸਟਰ ਵੀ ਰਿਹਾ ਔਰ ਰਾਸ਼ਟਰਪਤੀ ਵੀ ਰਿਹਾ । ਜਿਸ ਤਰੀਕੇ ਨਾਲ ਉਹ ਪਹਿਲੀ ਵਾਰ ਰਾਸ਼ਟਰਪਤੀ ਦੇ ਉਮੀਦਵਾਰ ਬਣੇ ਤਾਂ ਉਹ ਜਿੱਤ ਨਹੀਂ ਸਕੇ । ਕਿਉਂਕਿ ਉਨ੍ਹਾਂ ਦੀ ਪਾਰਟੀ ਨੇ ਵਿਰੋਧ ਕੀਤਾ । ਇਹ ਵੀ ਨੈਤਿਕਤਾ ਦੀ ਗਿਰਾਵਟ ਸੀ ਲੇਕਿਨ ਬਾਅਦ ਵਿਚ ਰਾਸ਼ਟਰਪਤੀ ਬਣ ਕੇ ਉਨ੍ਹਾਂ ਨੇ ਦੇਸ਼ ਦੀ ਸੇਵਾ ਕੀਤੀ ਔਰ ਰਾਸ਼ਟਰਪਤੀ ਪਦ ਤੋਂ ਹਟਣ ਤੋਂ ਬਾਅਦ ਉਨ੍ਹਾਂ ਨੇ ਆਪਣੀ ਜ਼ਿੰਮੇਂਵਾਰੀ ਨਿਭਾ ਕੇ ਰਾਜਨੀਤੀ ਤੋਂ ਦੂਰ ਰਹਿਣ ਦਾ ਫੈਸਲਾ ਕੀਤਾ ।

ਇਸੇ ਤਰ੍ਹਾਂ ਸ਼੍ਰੀ ਮਿਰਧਾ ਸਾਹਿਬ ਜਿਥੇ ਰਾਜਸਥਾਨ ਵਿਚ ਜਾਣੇ-ਪਛਾਣੇ ਕਿਸਾਨ ਨੇਤਾ ਸਨ, ਉਥੇ ਉਹ ਰਾਜਨੀਤਿਕ ਨੇਤਾ ਵੀ ਸਨ । ਉਨ੍ਹਾਂ ਦੀ ਆਪਣੇ ਖੇਤਰ ਵਿਚ ਖ਼ਾਸ ਪਹਿਚਾਣ ਹੈ । ਉਨ੍ਹਾਂ ਨੇ ਦੇਸ਼ ਦੀ ਬੜੀ ਸੇਵਾ ਕੀਤੀ ਔਰ ਵਿਸ਼ੇਸ਼ ਰੂਪ ਵਿਚ ਜਦੋਂ ਲੋਕ ਸਭਾ ਵਿਚ ਜਾਇੰਟ ਪਾਰਲੀਮੈਂਟਰੀ ਕਮੇਟੀ ਬਣੀ ਤਾਂ ਉਸ ਜਾਂਚ ਕਮੇਟੀ ਦੇ ਚੇਅਰਮੈਨ ਦੇ ਰੂਪ ਵਿਚ ਉਨ੍ਹਾਂ ਨੇ ਆਪਣਾ ਨਿਰਪੱਖ ਰੋਲ ਅਦਾ ਕੀਤਾ ਜਿਸ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ, ਘੱਟ ਹੈ ।

ਸ਼੍ਰੀ ਅਸ਼ੋਕ ਸੇਨ ਤੇ ਮੈਨੂੰ ਬੜਾ ਮਾਣ ਹੈ ਕਿ ਉਹ ਲਾਅ ਮੰਤਰੀ ਸਨ ਔਰ ਸਭ ਤੋਂ ਲੰਬਾ ਅਰਸਾ ਉਨ੍ਹਾਂ ਨੇ ਹਿੰਦੁਸਤਾਨ ਵਿਚ ਲਾਅ ਮਨਿਸਟਰ ਦੇ ਤੌਰ ਤੇ ਸੇਵਾ ਕੀਤੀ । ਉਹ ਬਤੌਰ ਲਾਈਅਰ ਬਹੁਤ ਸਕਸੈਸਫੁਲ ਸਨ ਔਰ ਲਾਅ ਮਨਿਸਟਰ ਵੀ ਸਕਸੈਸਫੁੱਲ ਸਨ । ਜਦੋਂ ਵੀ ਉਨ੍ਹਾਂ ਨੇ ਲੋਕ ਸਭਾ ਜਾਂ ਰਾਜ ਸਭਾ ਵਿਚ ਕਿਸੀ ਵੀ ਬਿਲ ਤੇ ਰਾਏ ਦਿੱਤੀ, ਉਸ ਤੇ ਕੋਈ ਟਿੱਪਣੀ ਨਹੀਂ ਕਰ ਸਕਿਆ ਅਤੇ ਨਾ ਹੀ ਉਨ੍ਹਾਂ ਨੇ ਕਦੇ ਕਿਸੀ ਮੋਟਿਵ ਵੱਸ ਜਾਂ ਕਿਸੇ ਦੀ ਮਦਦ ਕਰਨ ਵਾਸਤੇ ਸਰਕਾਰ ਨੂੰ ਗੁੰਮਰਾਹ ਕੀਤਾ ।

ਇਸੇ ਤਰੀਕੇ ਨਾਲ ਸ਼੍ਰੀਮਤੀ ਜਾਨਕੀ ਰਾਮਾਚੰਦਰਨ ਇਕ ਹੋਣਹਾਰ ਪਤੀ ਦੀ ਪਤਨੀ ਸੀ । ਉਹ ਆਪ ਵੀ ਐਕਟਰੈਸ ਸੀ ਅਤੇ ਉਨ੍ਹਾਂ ਦੇ ਪਤੀ ਵੀ ਐਕਟਰ ਸਨ । ਦੋਨ੍ਹਾਂ ਨੇ ਤਾਮਿਲਨਾਡੂ ਵਿਚ ਬੜੀ ਸੇਵਾ ਕੀਤੀ । ਉਹ ਬੜੇ ਅੱਛੇ ਲੀਡਰ ਸਨ ਔਰ ਕੁਝ ਚਿਰ ਉਨ੍ਹਾਂ

[ਸ੍ਰੀ ਮਦਨ ਮੋਹਨ ਮਿੱਤਲ]

ਨੂੰ ਮੁੱਖ ਮੰਤਰੀ ਰਹਿਣ ਦਾ ਮੌਕਾ ਵੀ ਮਿਲਿਆ। ਉਹ ਦੋਨੋਂ ਰਾਜਨੀਤੀ ਵਿਚ ਸਨ ਅਤੇ ਇਸ ਗੱਲ ਦਾ ਅੰਦਾਜ਼ਾ ਇੱਥੋਂ ਲਗਾਇਆ ਜਾ ਸਕਦਾ ਹੈ ਕਿ ਉਨ੍ਹਾਂ ਅੰਦਰ ਸਮਾਜ ਪ੍ਰਤੀ ਬੜਾ ਲਗਾਓ ਸੀ।

ਸਪੀਕਰ ਸਾਹਿਬ, ਸ੍ਰੀ ਹਿਤੇਸ਼ਵਰ ਸੈਕੀਆ ਪੰਜਾਬ ਦੇ ਵਾਂਗ ਹੀ ਇਕ ਐਸੀ ਸਟੇਟ ਦੇ ਮੁੱਖ ਮੰਤਰੀ ਸਨ ਜਿੱਥੇ ਅੱਜ ਵੀ ਆਤੰਕਵਾਦ ਦੀਆਂ ਲਪਟਾਂ ਕਾਫੀ ਜ਼ੋਰਾਂ ਤੇ ਹਨ। ਜਿਸ ਤਰੀਕੇ ਨਾਲ ਪੰਜਾਬ ਵਿਚ ਵਿਦੇਸ਼ੀ ਤਾਕਤਾਂ ਸ਼ਰਾਰਤ ਕਰਨ ਦੀ ਕੋਸ਼ਿਸ਼ ਕਰਦੀਆਂ ਹਨ, ਉਸੇ ਤਰੀਕੇ ਨਾਲ ਉਸ ਪ੍ਰਦੇਸ਼ ਵਿਚ ਉਨ੍ਹਾਂ ਨੇ ਸੇਵਾ ਕੀਤੀ ਅਤੇ ਆਤੰਕਵਾਦ ਦਾ ਮੁਕਾਬਲਾ ਕੀਤਾ।

ਸਪੀਕਰ ਸਾਹਿਬ, ਸ੍ਰੀ ਯੱਗਿਆ ਦੱਤ ਸ਼ਰਮਾ, ਪੰਜਾਬ ਦੇ ਇਕ ਛੋਟੇ ਜਿਹੇ ਕਸਬੇ ਵਿਚੋਂ ਉਠੇ। ਉਨ੍ਹਾਂ ਨੇ ਪਹਿਲਾਂ ਸਮਾਜਿਕ ਖੇਤਰ ਵਿਚ ਲੋਕਾਂ ਦੀ ਸੇਵਾ ਕੀਤੀ ਅਤੇ ਬੰਗਾਲ ਵਿਚ ਬਿਮਾਰ ਵਿਅਕਤੀਆਂ ਦੀ ਸੇਵਾ ਕੀਤੀ। 1947 ਤੋਂ ਬਾਅਦ ਲੋਕਾਂ ਨੂੰ ਰੀ-ਹੈਬਲੀਟੇਟ ਕਰਨ ਦੀ ਸੇਵਾ ਕੀਤੀ। ਹੁਸ਼ਿਆਰਪੁਰ ਵਿਚ ਜਦੋਂ ਮਹਿਲਾਵਾਂ ਉਤੇ ਸਰਕਾਰ ਨੇ ਅਤਿਆ-ਚਾਰ ਕੀਤਾ, ਉਸ ਦੇ ਖਿਲਾਫ ਉਨ੍ਹਾਂ ਨੇ ਇਕ ਬੜਾ ਵੱਡਾ ਨਾਹਰਾ ਲਾਇਆ, ਭੁੱਖ ਹੜਤਾਲ ਕੀਤੀ ਅਤੇ ਸਰਕਾਰ ਨੂੰ ਝੁਕਣਾ ਪਿਆ ਤੇ ਨਿਆਂ ਦੇਣਾ ਪਿਆ। ਉਹ ਜ਼ਿੰਦਗੀ ਦੀਆਂ ਆਖਰੀ ਘੜੀਆਂ ਤੱਕ ਸਮਾਜ ਨਾਲ ਜੁੜੇ ਰਹੇ ਅਤੇ ਰਾਸ਼ਟਰੀ ਪੱਧਰ ਉਤੇ ਇਕ ਸੋਚ ਲੈ ਕੇ ਇਸ ਦੇਸ਼ ਦੀ ਸੇਵਾ ਕੀਤੀ। ਉਹ ਦੋ ਵਾਰ ਲੋਕ ਸਭਾ ਦੇ ਮੈਂਬਰ ਰਹੇ ਅਤੇ ਪੰਜਾਬ, ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਸਟੇਟ ਪਾਰਟੀ ਦੇ ਅਹੁੱਦੇ ਤੇ ਰਹੇ। ਉਹ ਉੜੀਸਾ ਦੇ ਗਵਰਨਰ ਵੀ ਰਹੇ ਅਤੇ ਇਸ ਤਰ੍ਹਾਂ ਉਨ੍ਹਾਂ ਨੇ ਦੇਸ਼ ਤੇ ਖਾਸ ਕਰਕੇ ਪੰਜਾਬ ਦੀ ਸੇਵਾ ਕੀਤੀ ਅਤੇ ਸ਼ੁਰੂ ਤੋਂ ਹੀ ਆਰ.ਐਸ.ਐਸ., ਭਾਰਤੀਆ ਜਨਸੰਘ ਅਤੇ ਭਾਰਤੀਆ ਜਨਤਾ ਪਾਰਟੀ ਨਾਲ ਜੁੜੇ ਰਹੇ।

ਸਪੀਕਰ ਸਾਹਿਬ, ਸ੍ਰੀ ਹੁਕਮ ਚੰਦ ਜੀ ਕਪੂਰਥਲੇ ਤੋਂ ਪਹਿਲੀ ਵਾਰ ਵਿਧਾਨ ਸਭਾ ਲਈ ਜਨਤਾ ਪਾਰਟੀ ਦੇ ਟਿਕਟ ਤੋਂ ਚੁਣੇ ਗਏ। ਉਹ ਬਹੁਤ ਦੇਰ ਤੱਕ ਰਾਜਨੀਤਿਕ ਖੇਤਰ ਵਿਚ ਰਹੇ। ਉਨ੍ਹਾਂ ਨੇ ਪਾਰਟੀ ਲਈ ਕਾਫੀ ਕੰਮ ਕੀਤਾ।

ਸਪੀਕਰ ਸਾਹਿਬ, ਜਸਟਿਸ ਗੋਪਾਲ ਦਾਸ ਖੋਸਲਾ ਜੀ ਬਹੁਤ ਅੱਛੇ ਵਕੀਲ ਅਤੇ ਬਹੁਤ ਅੱਛੇ ਜੱਜ ਸਨ। ਉਨ੍ਹਾਂ ਦਾ ਨਾਂ ਪੰਜਾਬ ਵਿਚ ਹੀ ਨਹੀਂ ਬਲਕਿ ਹਿੰਦੁਸਤਾਨ ਦੀਆਂ ਬਾਕੀ ਹਾਈ ਕੋਰਟਾਂ ਵਿਚ ਵੀ ਅਮਰ ਰਹੇਗਾ। ਉਨ੍ਹਾਂ ਦੀਆਂ ਜਜਮੈਂਟਸ ਅੱਜ ਵੀ ਰੈਫਰ ਕੀਤੀਆਂ ਜਾਂਦੀਆਂ ਹਨ ਕਿਉਂਕਿ ਉਨ੍ਹਾਂ ਨੇ ਬੜੀਆਂ ਅੱਛੀਆਂ ਜਜਮੈਂਟਸ ਦਿੱਤੀਆਂ। ਉਨ੍ਹਾਂ ਨੇ ਕਈ ਕਿਤਾਬਾਂ ਵੀ ਲਿਖੀਆਂ ਲੇਕਿਨ ਉਨ੍ਹਾਂ ਦੀ ਇਕ ਕਿਤਾਬ 'ਟਰਾਇਲ ਆਫ ਮਹਾਤਮਾ' ਜਿਸ ਵਿਚ ਉਨ੍ਹਾਂ ਨੇ ਮਹਾਤਮਾ ਗਾਂਧੀ ਦੇ ਮਰਡਰ ਦਾ ਟਰਾਇਲ ਕੀਤਾ ਹੈ, ਉਸ ਦੀ ਕਮੈਂਟਰੀ ਪੜ੍ਹਨ ਵਾਲੀ ਹੈ। ਉਸ ਵਿਚ ਉਨ੍ਹਾਂ ਨੇ ਜੱਜ ਦੀ ਡਿਊਟੀ, ਡੀਸੈਸ਼ਨਜ਼ ਅਤੇ ਜਸਟਿਸ ਬਾਰੇ ਬੜਾ ਅੱਛਾ ਲਿਖਿਆ ਹੈ। ਉਨ੍ਹਾਂ ਨੇ ਹਰ ਵਕਤ ਆਪਣਾ ਬੜਾ ਨਿਰਪੱਖ ਰੋਲ ਅਦਾ ਕੀਤਾ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਜਸਟਿਸ ਟੇਕ ਚੰਦ ਜੀ ਜਿਨ੍ਹਾਂ ਦੇ ਫਾਦਰ ਸ਼੍ਰੀ ਦੁਨੀ ਚੰਦ ਜੀ ਬੜੇ ਵੱਡੇ ਫਰੀਡਮ ਫਾਈਟਰ ਸਨ, ਉਹ ਅੰਬਾਲੇ ਦੇ ਰਹਿਣ ਵਾਲੇ ਸਨ। ਇਸ ਕਰਕੇ ਉਨ੍ਹਾਂ ਨੂੰ ਲੋਕ 'ਅੰਬਾਲਵੀ' ਵੀ ਕਹਿੰਦੇ ਹਨ। ਉਨ੍ਹਾਂ ਦਾ ਲੜਕਾ ਮੈਂਬਰ ਪਾਰਲੀਮੈਂਟ ਵੀ ਰਿਹਾ ਲੇਕਿਨ ਬਤੌਰ ਜੱਜ ਪੰਜਾਬ ਐਂਡ ਹਰਿਆਣਾ ਹਾਈਕੋਰਟ ਵਿਚ ਉਨ੍ਹਾਂ ਦੀਆਂ ਲੈਂਡ ਮਾਰਕ ਜਜਮੈਂਟਸ ਹਨ ਔਰ ਉਹ ਕਈ ਮੌਕਿਆਂ ਤੇ ਰੈਫਰ ਕੀਤੀਆਂ ਜਾਂਦੀਆਂ ਹਨ। ਉਹ ਨਿਆਂ ਕਰਨ ਵਾਸਤੇ ਇੱਕ ਚਾਨਣ-ਮੁਨਾਰਾ ਹਨ।

ਸ਼੍ਰੀਮਤੀ ਅਰੁਨਾ ਆਸਿਫ ਅਲੀ ਨੇ ਸਮਾਜ ਭਲਾਈ ਅਤੇ ਦੇਸ਼ ਦੀ ਫਰੀਡਮ ਸਟਰਗਲ ਵਿਚ ਬਹੁਤ ਵੱਡਾ ਹਿੱਸਾ ਲਿਆ। ਉਨ੍ਹਾਂ ਦੀ ਸੇਵਾ ਕਿਸੇ ਤਰੀਕੇ ਨਾਲ ਵੀ ਭੁਲਾਈ ਨਹੀਂ ਜਾ ਸਕਦੀ। ਸਪੀਕਰ ਸਾਹਿਬ, ਸਰਦਾਰ ਰਾਜਿੰਦਰ ਸਿੰਘ, ਜਿਹੜੇ ਕਿ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਦੇ ਭਰਾ ਸਨ, ਦੇ ਸਾਰੇ ਪਰਿਵਾਰ ਦੀ ਸੇਵਾ ਕਿਸੇ ਤੋਂ ਭੁੱਲੀ ਹੋਈ ਨਹੀਂ ਜਿਨ੍ਹਾਂ ਦਾ ਦੇਸ਼ ਦੀ ਅਜ਼ਾਦੀ ਦੀ ਪ੍ਰਾਪਤੀ ਵਾਸਤੇ ਬਹੁਤ ਵੱਡਾ ਹਿੱਸਾ ਹੈ।

ਡਾਕਟਰ ਪੀ. ਐਨ. ਚੁਟਾਨੀ ਨਾ ਸਿਰਫ ਇਕ ਡਾਕਟਰ ਸੀ ਬਲਕਿ ਸਮਾਜ ਭਲਾਈ ਦੇ ਖੇਤਰ ਵਿਚ ਵੀ ਉਨ੍ਹਾਂ ਦਾ ਬਹੁਤ ਵੱਡਾ ਹਿੱਸਾ ਹੈ। ਟ੍ਰਿਬਿਊਨ ਜਿਹੜਾ ਕਿ ਪੰਜਾਬ ਦਾ ਹੀ ਨਹੀਂ ਬਲਕਿ ਨਾਰਦਨ ਇੰਡੀਆ ਦਾ ਬਹੁਤ ਵੱਡਾ ਅਖਬਾਰ ਹੈ, ਉਹ ਉਸ ਦੇ ਚੇਅਰ-ਮੈਨ ਰਹੇ। ਉਸ ਨੂੰ ਇੰਡੀਪੈਂਡੈਂਟਲੀ ਚਲਾਉਣ ਵਿਚ ਉਨ੍ਹਾਂ ਦਾ, ਮੈਂ ਸਮਝਦਾ ਹਾਂ ਕਿ ਬਹੁਤ ਵੱਡਾ ਹੱਥ ਰਿਹਾ ਹੈ। ਡਾਕਟਰ ਦੇ ਤੌਰ ਤੇ ਉਨ੍ਹਾਂ ਨੇ ਜੋ ਰਿਸਰਚ ਕੀਤੀ ਹੈ, ਉਹ ਬੜੀ ਪ੍ਰਸਿੱਧ ਰਹੀ ਹੈ, ਜਿਸ ਦੀ ਛਾਪ ਨਾ ਸਿਰਫ ਹਿੰਦੁਸਤਾਨ ਵਿਚ ਸਗੋਂ ਹਿੰਦੁਸਤਾਨ ਤੋਂ ਬਾਹਰ ਵੀ ਰਹੀ ਹੈ। ਉਨ੍ਹਾਂ ਦੇ ਇਸ ਸੰਸਾਰ ਵਿਚੋਂ ਜਾਣ ਨਾਲ ਮੈਡੀਕਲ ਜਗਤ ਵਿਚ ਬਹੁਤ ਵੱਡਾ ਘਾਟਾ ਪਿਆ ਹੈ।

ਸ਼੍ਰੀ ਯੋਗ ਜੁਆਏ ਬਹੁਤ ਅੱਛੇ ਫੋਟੋਗ੍ਰਾਫਰ ਸਨ। ਸਾਨੂੰ ਉਨ੍ਹਾਂ ਦੇ ਕੋਲ ਰਹਿਣ ਦਾ ਮੌਕਾ ਮਿਲਿਆ ਹੈ। ਅਖਬਾਰ ਨੂੰ ਚਲਾਉਣ ਵਾਸਤੇ ਫੋਟੋਗ੍ਰਾਫਰ ਦੀ ਉਤਨੀ ਹੀ ਲੋੜ ਹੈ, ਜਿਤਨੀ ਨਿਊਜ਼ ਦੀ ਹੈ। ਉਨ੍ਹਾਂ ਨੇ ਵੀ ਪੱਤਰਕਾਰੀ ਦੇ ਖੇਤਰ ਵਿਚ ਬੜੀ ਸੇਵਾ ਕੀਤੀ ਹੈ।

ਇਸੀ ਪ੍ਰਕਾਰ ਗੁਜਰਾਤ ਦੇ ਸਪੀਕਰ ਸ਼੍ਰੀ ਐਚ. ਐਲ. ਪਟੇਲ ਅੱਜ ਸਾਡੇ ਤੋਂ ਜੁਦਾ ਹਏ ਹਨ, ਉਨ੍ਹਾਂ ਦਾ ਗੁਜਰਾਤ ਅਸੈਂਬਲੀ ਵਿਚ ਬੜਾ ਨਿਰਪੱਖ ਰੋਲ ਰਿਹਾ ਹੈ।

ਸਪੀਕਰ ਸਾਹਿਬ, ਜੋ ਸ਼ਖਸ਼ਸਾਡੇ ਵਿਚੋਂ ਚਲੇ ਗਏ, ਉਹ ਘਾਟਾ ਪੂਰਾ ਨਹੀਂ ਹੋ ਸਕਦਾ। ਜਿਨ੍ਹਾਂ ਸਾਰਿਆਂ ਨੇ ਸਮਾਜ ਦੀ, ਦੇਸ਼ ਦੀ ਸੇਵਾ ਕੀਤੀ ਹੈ ਮੈਂ ਉਨ੍ਹਾਂ ਸਾਰੀਆਂ ਮਹਾਨ ਆਤਮਾਵਾਂ ਜੋ ਸਾਡੇ ਵਿਚੋਂ ਚਲੀਆਂ ਗਈਆਂ ਹਨ, ਨੂੰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ ਅਤੇ ਪਰਮ ਪਿਤਾ ਅੱਗੇ ਪ੍ਰਾਰਥਨਾ ਕਰਦਾ ਹਾਂ ਕਿ ਉਨ੍ਹਾਂ ਨੂੰ ਆਪਣੇ ਚਰਨਾਂ ਦੇ ਵਿਚ ਨਿਵਾਜੇ। ਜੋ ਡਿਪਟੀ ਚੀਫ ਮਨਿਸਟਰ ਸਾਹਿਬਾ ਨੇ ਮਤਾ ਰੱਖਿਆ, ਉਸ ਮਤੇ ਦੀ ਵੀ ਮੈਂ ਪ੍ਰੌੜਤਾ ਕਰਦਾ ਹਾਂ ਕਿ ਇਨ੍ਹਾਂ ਦੇ ਸਾਰੇ ਪਰਿਵਾਰਾਂ ਦੇ ਘਰਾਂ ਵਿਚ ਸ਼ੋਕ ਮਤਾ ਭੇਜਿਆ ਜਾਵੇ ਅਤੇ ਨਾਲ ਹੀ ਹਾਊਸ ਦੀ ਕਾਰਵਾਈ ਮੁਲਤਵੀ ਕਰ ਦਿਤੀ ਜਾਵੇ। ਧੰਨਵਾਦ।

**ਸ੍ਰੀਮਤੀ ਵਿਮਲਾ ਡਾਂਗ** (ਅੰਮ੍ਰਿਤਸਰ ਪੱਛਮੀ) : ਸਤਿਕਾਰਯੋਗ ਸਪੀਕਰ ਸਾਹਿਬ, ਅੱਜ ਸਾਡੇ ਇਸ ਸਦਨ ਦੇ ਸਨਮੁਖ ਲਗਭਗ 16 ਪ੍ਰਸਿੱਧ ਹਸਤੀਆਂ ਦੀ ਸੂਚੀ ਪੇਸ਼ ਹੈ ਜੋ ਕਿ ਪਿਛਲੇ ਅਰਸੇ ਦੇ ਵਿੱਚ ਸਾਡੇ ਤੋਂ ਵਿਛੜਦੇ ਗਏ । ਆਪਣੇ ਸੀ. ਪੀ. ਆਈ. ਦੇ ਅਸੈਂਬਲੀ ਗਰੁੱਪ ਵੱਲੋਂ ਮੈਂ ਇਨ੍ਹਾਂ ਸਾਰਿਆਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ ਅਤੇ ਇਨ੍ਹਾਂ ਦੇ ਪਰਿਵਾਰਾਂ ਦੇ ਨਾਲ ਸਹਾਨੁਭੂਤੀ ਪ੍ਰਗਟ ਕਰਦੀ ਹਾਂ । ਕੁਝ ਅਜਿਹੀਆਂ ਹਸਤੀਆਂ ਜਿਨ੍ਹਾਂ ਦੇ ਨਾਲ ਮੇਰਾ ਨਿੱਜੀ ਤੌਰ ਤੇ ਸੰਪਰਕ ਰਿਹਾ ਹੈ, ਉਨ੍ਹਾਂ ਦੇ ਬਾਰੇ ਮੈਂ ਚੰਦ ਸ਼ਬਦ ਜ਼ਰੂਰ ਕਹਿਣਾ ਚਾਹਾਂਗੀ । ਇਸ ਤੋਂ ਇਲਾਵਾਂ ਮੇਰੀ ਇੱਕ ਤਜਵੀਜ਼ ਹੈ ਕਿ ਅਮਰਨਾਥ ਯਾਤਰਾ ਵਿਚ ਜਿਹੜੇ ਬੜੀ ਭਾਰੀ ਗਿਣਤੀ ਵਿਚ ਸ਼ਰਧਾਲੂ ਮਾਰੇ ਗਏ, ਉਨ੍ਹਾਂ ਦੇ ਬਾਰੇ ਵੀ ਇਸ ਸਦਨ ਨੂੰ ਗਹਿਰਾ ਦੁੱਖ ਵਿਅਕਤ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਵੀ ਸ਼ਰਧਾਂਜਲੀ ਭੇਂਟ ਕਰਨੀ ਚਾਹੀਦੀ ਹੈ ।

ਸਾਰਿਆਂ ਤੋਂ ਪਹਿਲਾਂ ਨੀਲਮ ਸੰਜੀਵਾ ਰੈਡੀ, ਸਾਡੇ ਸਾਬਕਾ ਰਾਸ਼ਟਰਪਤੀ ਜੋ ਆਜ਼ਾਦੀ ਸੰਗਰਾਮੀਏ ਸਨ, ਉਹ ਕਈ ਵਾਰ ਜੇਲ੍ਹ ਗਏ ਅਤੇ ਏ. ਆਈ. ਸੀ. ਸੀ. ਦੇ ਪ੍ਰੈਜ਼ੀਡੈਂਟ ਰਹੇ, ਫਿਰ ਆਂਧਰਾ ਪ੍ਰਦੇਸ਼ ਦੇ ਮੁੱਖ ਮੰਤਰੀ ਰਹੇ । ਸੰਨ 1967 ਦੇ ਵਿਚ ਉਹ ਲੋਕ ਸਭਾ ਦੇ ਸਰਬ ਸੰਮਤੀ ਨਾਲ ਸਪੀਕਰ ਚੁਣੇ ਗਏ ਅਤੇ 1977 ਦੇ ਵਿਚ ਰਾਸ਼ਟਰਪਤੀ ਵੀ ਸਰਬ-ਸੰਮਤੀ ਨਾਲ ਚੁਣੇ ਗਏ । ਇਸ ਤੋਂ ਇਲਾਵਾ ਸਾਡੇ ਯੂਨੀਅਨ ਫੂਡ ਐਂਡ ਸਪਲਾਈ ਮਨਿਸਟਰ ਸ਼੍ਰੀ ਨੱਥੂ ਰਾਮ ਮਿਰਧਾ, ਸ਼੍ਰੀ ਅਸ਼ੋਕ ਸੈਨ ਸਾਬਕਾ ਕੇਂਦਰੀ ਮੰਤਰੀ ਅਤੇ ਸਾਡੇ ਗੁਜਰਾਤ ਅਸੈਂਬਲੀ ਦੇ ਸਪੀਕਰ ਸ਼੍ਰੀ ਪਟੇਲ, ਉਨ੍ਹਾਂ ਨੂੰ ਵੀ ਮੈਂ ਸ਼ਰਧਾਂਜਲੀ ਅਰਪਣ ਕਰਦੀ ਹਾਂ ।

ਸਾਡੇ ਪੰਜਾਬ ਦੇ ਮੰਤਰੀ ਸਰਦਾਰ ਕਰਮ ਸਿੰਘ ਗਿੱਲ ਜੀ ਦੇ ਸਵਰਗਵਾਸ ਹੋ ਜਾਣ ਨਾਲ ਮੈਂ ਬਹੁਤ ਜ਼ਿਆਦਾ ਘਾਟਾ ਇਸ ਹਾਊਸ ਦੇ ਵਿੱਚ ਮਹਿਸੂਸ ਕਰਦੀ ਹਾਂ । ਖਾਸ ਤੌਰ ਤੇ ਜਦੋਂ ਗੋਇੰਦਵਾਲ ਦੇ ਵਿਚ ਇਕ ਲੰਬਾ ਸਨਅਤੀ ਝਗੜਾ ਚੱਲ ਰਿਹਾ ਸੀ ਤਾਂ ਸਰਦਾਰ ਬੇਅੰਤ ਸਿੰਘ ਨੇ ਉਨ੍ਹਾਂ ਦੀ ਜ਼ਿੰਮੇਵਾਰੀ ਉਸ ਝਗੜੇ ਨੂੰ ਨਜਿੱਠਣ ਲਈ ਲਾਈ ਸੀ, ਜਿਹੜਾ ਕਿ ਉਨ੍ਹਾਂ ਨੇ ਬੜੀ ਯੋਗਤਾ ਦੇ ਨਾਲ ਨਬੇੜਿਆ । ਮੈਂ ਉਨ੍ਹਾਂ ਦੇ ਘਰ ਵੀ ਦੋ-ਤਿੰਨ ਵਾਰੀ ਗਈ ਹਾਂ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਮਿਲਣ ਦਾ ਮੌਕਾ ਵੀ ਮਿਲਿਆ ਹੈ । ਅਸੀਂ ਉਨ੍ਹਾਂ ਨੂੰ ਆਪਣੀ ਸਹਾਨੁਭੂਤੀ ਪ੍ਰਗਟ ਕਰਦੇ ਹਾਂ ।

ਸ਼੍ਰੀ ਹੁਕਮ ਚੰਦ ਜਿਹੜੇ ਪਹਿਲਾਂ ਜਨਸੰਘ ਵਿਚ ਸਨ, ਉਸ ਤੋਂ ਬਾਅਦ ਜਨਤਾ ਦਲ ਦੇ ਪ੍ਰਧਾਨ ਬਣ ਕੇ 1977 ਦੇ ਵਿਚ ਅਸੰਬਲੀ ਦੇ ਵਿਚ ਕਪੂਰਥਲੇ ਤੋਂ ਚੁਣੇ ਗਏ ।

ਸ਼੍ਰੀ ਦੇਵ ਦੱਤ ਪੁਰੀ ਜੋ ਕਿ ਲੋਕ ਸਭਾ ਅਤੇ ਰਾਜ ਸਭਾ ਦੋਨਾਂ ਦੇ ਮੈਂਬਰ ਬਣੇ, ਦੀ ਮੌਤ ਤੇ ਵੀ ਮੈਂ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦੀ ਹਾਂ ।

ਇਸੇ ਤਰ੍ਹਾਂ ਸ਼੍ਰੀ ਹਿਤੇਸ਼੍ਵਰ ਸੈਕੀਆ ਜਿਨ੍ਹਾਂ ਨੇ ਆਸਾਮ ਦੇ ਵਿਚ ਅਮਨ ਦੀ ਸਥਾਪਤੀ ਦੇ ਲਈ ਪ੍ਰਮੁੱਖ ਭੂਮਿਕਾ ਅਦਾ ਕੀਤੀ ਉਹ 1986 ਤੋਂ 1987 ਤੱਕ ਮਿਜ਼ੋਰਮ ਦੇ

ਲੈਫਟੀਨੈਂਟ ਗਵਰਨਰ ਰਹੇ ਅਤੇ ਆਸਾਮ ਦੇ ਚੀਫ ਮਨਿਸਟਰ ਵੀ ਰਹੇ । ਉਹ 62 ਸਾਲਾਂ ਦੀ ਉਮਰ ਵਿੱਚ ਸਵਰਗਵਾਸ ਹੋ ਗਏ ।

ਇਸੇ ਤਰ੍ਹਾਂ ਸ੍ਰੀਮਤੀ ਜਾਨਕੀ ਰਾਮਾਚੰਦਰੱਨ, ਇੱਕ ਪ੍ਰਸਿਧ ਕਲਾਕਾਰ ਸਨ । ਉਹ ਕੇਰਲਾ ਤੋਂ ਸਨ । ਉਹ ਆਪਣੇ ਪਤੀ ਐਮ. ਜੀ. ਰਾਮਾਚੰਦਰੱਨ ਦੀ ਮੌਤ ਤੋਂ ਬਾਅਦ ਸਿਆਸਤ ਦੇ ਵਿਚ ਆਏ ਅਤੇ ਫਿਰ ਉਸ ਤੋਂ ਬਾਅਦ ਕੁੱਝ ਸਮਾਂ ਉਨ੍ਹਾਂ ਨੂੰ ਚੀਫ ਮਨਿਸਟਰ ਦੇ ਤੌਰ ਤੇ ਕੰਮ ਕਰਨ ਦਾ ਮੌਕਾ ਮਿਲਿਆ ।

ਇਸੇ ਤਰ੍ਹਾਂ ਚੀਫ ਜਸਟਿਸ ਸ੍ਰੀ ਗੋਪਾਲ ਦਾਸ ਖੋਸਲਾ 1971 ਦੇ ਵਿੱਚ ਇਸ ਅਹੁਦੇ ਤੋਂ ਰਿਟਾਇਰ ਹੋਏ । ਉਹ ਬਹੁਤ ਸਾਰੇ ਪੜਤਾਲੀਆ ਕਮਿਸ਼ਨਜ਼ ਦੇ ਮੁਖੀ ਸਨ ।

ਇਸੇ ਤਰ੍ਹਾਂ ਮਿਸਟਰ ਜਸਟਿਸ ਟੇਕ ਚੰਦ, ਸਾਬਕਾ ਐਮ. ਪੀ. ਔਰ ਪੰਜਾਬ ਅਤੇ ਹਰਿਆਣਾ ਹਾਈਕੋਰਟ ਦੇ ਜੱਜ ਸਨ । ਉਹ ਵੀ ਕਈ ਅਹਿਮ ਕਮਿਸ਼ਨਜ਼ ਜਿਵੇਂ ਕਿ ਜੇਲਜ਼, ਟੂਰਿਜ਼ਮ ਦੇ ਬਾਰੇ ਜਿਹੜੇ ਕਮਿਸ਼ਨਜ਼ ਸਥਾਪਤ ਕੀਤੇ, ਉਨ੍ਹਾਂ ਦੇ ਮੁਖੀ ਸਨ । ਉਹ ਫਰੀਡਮ ਫਾਈਟਰ ਵੀ ਸਨ । ਉਹ ਪਾਰਟੀਸ਼ਨ ਤੋਂ ਪਹਿਲਾਂ ਲਾਹੌਰ ਦੇ ਵਿਚ ਰਹਿੰਦੇ ਸਨ । ਉਨ੍ਹਾਂ ਦੀ ਮੌਤ ਤੇ ਮੈਂ ਆਪਣੀ ਪਾਰਟੀ ਵਲੋਂ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦੀ ਹਾਂ ।

ਸ੍ਰੀ ਯੋਗ ਜੁਆਏ, ਇਕ ਪ੍ਰੈਸ ਫੋਟੋਗ੍ਰਾਫਰ, ਜ ਕਿ ਬਹੁਤ ਅੱਛੇ ਫੋਟੋਗ੍ਰਾਫਰ ਸਨ ਅਤੇ ਬੜੇ ਹਰਮਨ ਪਿਆਰੇ ਸਨ । ਫੋਟੋ ਪੱਤਰਕਾਰੀ ਦੇ ਖੇਤਰ ਵਿਚ ਉਨ੍ਹਾਂ ਨੇ ਬਹੁਤ ਸਾਰੇ ਪੁਰਸਕਾਰ ਅਤੇ ਸਨਮਾਨ ਪ੍ਰਾਪਤ ਕੀਤੇ ਅਤੇ ਆਪਣੀ ਕਾਲਪਨਿਕ ਸਿਰਜਨਾਤਮਕ ਫੋਟੋਗ੍ਰਾਫੀ ਨਾਲ ਲੋਕਾਂ ਦੇ ਦਿਲਾਂ ਨੂੰ ਜਿੱਤਿਆ । ਉਨ੍ਹਾਂ ਦੀ ਮੌਤ ਤੇ ਅਸੀਂ ਦੁੱਖ ਦਾ ਪ੍ਰਗਟਾਵਾ ਕਰਦੇ ਹਾਂ ।

ਇਸੇ ਤਰ੍ਹਾਂ ਸ੍ਰੀ ਯੱਗਿਆ ਦੱਤ ਸ਼ਰਮਾ ਜੋ ਕਿ 1967 ਦੇ ਵਿਚ ਅੰਮ੍ਰਿਤਸਰ ਪਾਰਲੀ-ਮੈਂਟਰੀ ਹਲਕੇ ਤੋਂ ਜਿੱਤ ਕੇ ਆਏ ਸਨ, ਉਨ੍ਹਾਂ ਦੀ ਜ਼ਿੰਦਗੀ ਦੇ ਬਾਰੇ ਮੈਂ ਉਚੇਚੇ ਤੌਰ ਤੇ ਇਹ ਕਹਿਣਾ ਚਾਹਾਂਗੀ ਕਿ ਜਿਹੜਾ ਸਾਰਿਆਂ ਤੋਂ ਨੇਕ ਕੰਮ ਉਨ੍ਹਾਂ ਨੇ ਕੀਤਾ ਹੈ ਉਹ ਆਯੁਰਵੈਦਿਕ ਫਿਜ਼ੀਸ਼ਨ ਵੀ ਸਨ । 1943 ਦੇ ਵਿਚ ਬੰਗਾਲ ਦੇ ਭਿਅੰਕਰ ਕਾਲ ਦੇ ਸਮੇਂ ਉਨ੍ਹਾਂ ਨੇ ਡਾਕਟਰਾਂ ਦੀ ਟੀਮ ਇਕੱਠੀ ਕਰਕੇ ਬੰਗਾਲ ਵਿੱਚ ਭੇਜੀ ਅਤੇ ਬੀਮਾਰ ਲੋਕਾਂ ਦੀ ਦਵਾਈਆਂ ਨਾਲ ਸੇਵਾ ਕੀਤੀ । ਬੰਗਾਲ ਦੇ ਲੋਕਾਂ ਦੀ ਸੇਵਾ ਵਾਸਤੇ ਮੈਂ ਇਸ ਸਦਨ ਦੇ ਸਾਰੇ ਮੈਂਬਰਾਂ ਨੂੰ ਇਹ ਕਹਿਣਾ ਚਾਹਾਂਗੀ ਕਿ ਜਦੋਂ ਉਹ ਇਤਨੀਆਂ ਮੁਸੀਬਤਾਂ ਦੇ ਵਿਚ ਸਨ, ਉਸ ਵਕਤ ਜਿਹੜੀ ਸ੍ਰੀ ਯੱਗਿਆ ਦੱਤ ਸ਼ਰਮਾ ਜੀ ਨੇ ਭੂਮਿਕਾ ਨਿਭਾਈ, ਉਹ ਆਪਣੇ ਆਪ ਵਿਚ ਇਕ ਮਿਸਾਲ ਹੈ । ਉਦੋਂ ਮੈਂ ਸਿਰਫ 17 ਸਾਲਾਂ ਦੀ ਸੀ ਜਦੋਂ ਬੰਗਾਲ ਦੇ ਵਿਚ ਪਹਿਲਾ ਭਿਅੰਕਰ ਕਾਲ ਵਾਪਰਿਆ ਜਿਹੜਾ ਕਿ "ਏ ਮੈਨ ਮੇਡ ਫੈਮਿਨ" ਸੀ, ਉਸ ਵੇਲੇ ਅੰਗਰੇਜ਼ਾਂ ਦਾ ਰਾਜ ਸੀ । ਉਸ ਦੇ ਵਿਚ ਜਿਹੜੇ ਹਿੰਦੁਸਤਾਨ ਦੇ ਲੋਕ ਸਨ, ਉਨ੍ਹਾਂ ਵਿਚ ਵਿਦਿਆਰਥੀਆਂ ਨੇ ਖਾਸ ਤੌਰ ਤੇ ਬਹੁਤ ਜ਼ਿਆਦਾ ਲੋਕਾਂ ਦੀ ਸੇਵਾ ਵਾਸਤੇ ਕੰਮ ਕੀਤਾ । ਉਨ੍ਹਾਂ ਨੇ 1943 ਦੇ ਵਿਚ ਪੀੜਤਾਂ ਨੂੰ ਰਾਹਤ ਦੇਣ ਲਈ ਅਤੇ ਉਨ੍ਹਾਂ ਦੇ ਮੁੜ ਵਸੇਬੇ ਲਈ ਕੰਮ ਕੀਤਾ । ਉਨ੍ਹਾਂ ਨੇ ਰਿਲੀਫ ਇਕੱਠਾ ਕਰਨ ਲਈ ਬਹੁਤ ਕੰਮ ਕੀਤੇ ਅਤੇ

[ਸ੍ਰੀਮਤੀ ਵਿਮਲਾ ਡਾਂਗ]

ਮੀਟਿੰਗਾਂ ਵਗੈਰਾ ਵੀ ਕੀਤੀਆਂ, ਫੰਕਸ਼ਨਜ਼ ਆਰਗੇਨਾਈਜ਼ ਕੀਤੇ । ਮੈਨੂੰ ਯਾਦ ਹੈ ਕਿ ਬੰਗਾਲ ਦੀ ਇਕ ਕਲਚਰਲ ਟੀਮ ਸ੍ਰੀ ਬਿਨੋਏ ਰਾਏ ਦੀ ਰਹਿਨੁਮਾਈ ਦੇ ਵਿਚ ਲਾਹੌਰ ਆਈ ਉਸ ਵਕਤ ਇਕ ਲੱਖ ਦੀ ਵੱਡੀ ਰਕਮ ਇਕੱਠੀ ਕਰਕੇ ਬੰਗਾਲ ਦੇ ਲੋਕਾਂ ਲਈ ਮੱਦਦ ਦੇ ਤੌਰ ਤੇ ਦਿਤੀ । ਸੋਨੇ ਦੀਆਂ ਵੰਗਾਂ ਅਤੇ ਮੁੰਦਰੀਆ ਉਤਾਰ ਕੇ ਭੇਂਟ ਕੀਤੀਆਂ । ਇਸ ਨੇਕ ਕੰਮ ਵਿਚ ਸ੍ਰੀ ਯੱਗਿਆ ਦੱਤ ਸ਼ਰਮਾ ਜੀ ਦਾ ਬਹੁਤ ਵੱਡਾ ਯੋਗਦਾਨ ਰਿਹਾ ਹੈ । ਸ੍ਰੀ ਯੱਗਿਆ ਦੱਤ ਸ਼ਰਮਾ ਜੀ ਦੀ ਮੌਤ ਤੇ ਅਸੀਂ ਆਪਣੀ ਪਾਰਟੀ ਵਲੋਂ ਦੁੱਖ ਦਾ ਪ੍ਰਗਟਾਵਾ ਕਰਦੇ ਹਾਂ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਡਾਕਟਰ ਪੀ. ਐਨ. ਚੁਟਾਨੀ ਜੀ ਬਾਰੇ ਵੀ ਮੈਂ ਕਹਿਣਾ ਚਾਹਾਂਗੀ ਕਿ ਮੇਰੇ ਖਿਆਲ ਦੇ ਵਿਚ ਹਰ ਕੋਈ ਡਾਕਟਰ ਚੁਟਾਨੀ ਨੂੰ ਜਾਣਦਾ ਹੈ । ਡਾਕਟਰ ਚੁਟਾਨੀ ਪੀ. ਜੀ. ਆਈ. ਦੇ ਪ੍ਰਮੁੱਖ ਨਿਰਮਾਤਾ ਸਨ । ਮੈਨੂੰ ਕਿੰਨੇ ਵਾਰੀ ਡਾਕਟਰ ਚੁਟਾਨੀ ਨੂੰ ਮਿਲਣ ਦਾ ਮੌਕਾ ਮਿਲਿਆ ਉਹ ਇਕੱਲੇ ਮੈਡੀਕਲ ਪ੍ਰੋਫੈਸ਼ਨ ਦੇ ਵਿਚ ਹੀ ਪ੍ਰਮੁੱਖ ਹਸਤੀ ਨਹੀਂ ਸਨ । ਉਨ੍ਹਾਂ ਨੇ ਸਾਰੇ ਦੇਸ਼ ਦੇ ਵਿਚ ਅਮਨ ਦੀ ਲਹਿਰ ਵਿਚ ਇਕ ਆਗੂ ਵਾਲਾ ਰੋਲ ਅਦਾ ਕੀਤਾ ਅਤੇ ਖਾਸ ਤੌਰ ਤੇ ਪ੍ਰਮਾਣੂ ਹਥਿਆਰਾਂ ਦੇ ਬਣਨ ਦੇ ਨਾਲ ਜਿਹੜਾ ਸੰਸਾਰ ਨੂੰ ਖਤਰਾ ਪੈਦਾ ਹੋ ਗਿਆ ਸੀ, ਉਸ ਦੇ ਬਾਰੇ ਰਿਸਰਚ ਕਰਕੇ ਸਾਰੇ ਦੇਸ਼ ਦੀ ਜਨਤਾ ਨੂੰ ਇਸ ਭਿਅੰਕਰ ਖ਼ਤਰੇ ਤੋਂ ਜਾਣੂੰ ਕਰਾਇਆ । ਉਨ੍ਹਾਂ ਲਈ ਸੱਚੀ ਸ਼ਰਧਾਂਜਲੀ ਇਹ ਹੋਵੇਗੀ ਕਿ ਪੀ. ਜੀ. ਆਈ. ਵਿਚ ਜਿਸ ਤਰੀਕੇ ਨਾਲ ਉਨ੍ਹਾਂ ਨੇ ਕੰਮ ਕੀਤਾ, ਭਾਵੇਂ ਉਹ ਯੂਨੀਅਨ ਟੈਰੇਟਰੀ ਅਦਾਰਾ ਹੈ, ਪਰ ਮੈਂ ਸਮਝਦੀ ਹਾਂ ਕਿ ਜੋ ਉਨ੍ਹਾਂ ਦੀਆਂ ਉਥੇ ਦੀਆ ਟਰਾਡੀਸ਼ਨਜ਼ ਹਨ ਉਨ੍ਹਾਂ ਨੂੰ ਜਾਰੀ ਰਖਿਆ ਜਾਵੇ । ਡਾਕਟਰ ਚੁਟਾਨੀ ਸਾਇੰਸ ਅਤੇ ਟੈਕਨੌਲਜੀ ਨੂੰ ਮਨੁਖਤਾ ਦੇ ਵਿਨਾਸ਼ ਲਈ ਵਰਤਣ ਦੇ ਵਿਰੋਧੀ ਸਨ ਅਤੇ ਉਹ ਚਾਹੁੰਦੇ ਸਨ ਕਿ ਇਸ ਨੂੰ ਇਨਸਾਨ ਨੂੰ ਬਚਾਉਣ ਵਾਸਤੇ ਵਰਤਿਆ ਜਾਵੇ । ਉਹ ਅਮਨ ਦੇ ਸਮਰਥਕ ਸਨ । ਇਸ ਲਈ ਸਾਨੂੰ ਚਾਹੀਦਾ ਹੈ ਕਿ ਅਸੀਂ ਅਮਨ ਲਹਿਰ ਨੂੰ ਮਜਬੂਤ ਕਰੀਏ ।

ਇਸ ਤੋਂ ਬਾਅਦ ਮੈਂ ਪਰਮ ਸਤਿਕਾਰਯੋਗ ਸਵਤੰਤਰਤਾ ਸੰਗ੍ਰਾਮੀ ਸ੍ਰੀਮਤੀ ਅਰੁਨਾ ਆਸਿਫ ਅਲੀ ਨੂੰ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੂਲ ਭੇਂਟ ਕਰਦੀ ਹਾਂ । ਮੇਰਾ ਉਨ੍ਹਾਂ ਨਾਲ ਜਾਤੀ ਤੌਰ ਤੇ ਸਬੰਧ ਰਿਹਾ ਹੈ ਕਿਉਂਕਿ ਉਨ੍ਹਾਂ ਨੇ ਮਹਿਲਾ ਅੰਦੋਲਨ ਵਿਚ ਬੜਾ ਵੱਡਾ ਯੋਗਦਾਨ ਦਿਤਾ । ਮੈਨੂੰ ਅਫਸੋਸ ਹੈ ਕਿ ਉਨ੍ਹਾਂ ਨੇ ਆਪਣੇ ਜੀਵਨ ਵਿਚ ਜੋ ਸੰਘਰਸ਼ ਕੀਤੇ ਔਰ ਜੋ ਯੋਗਦਾਨ ਪਾਇਆ ਉਸ ਦੇ ਸਬੰਧ ਵਿਚ ਇਕ ਕਿਤਾਬ ਲਿਖੀ ਗਈ ਹੈ ਜਿਸ ਦਾ ਨਾਂ ਹੈ "ਸਿਲੈਕਟਿਡ ਰਾਈਟਿੰਗਜ਼ ਆਫ ਸ੍ਰੀਮਤੀ ਅਰੁਨਾ ਆਸਿਫ ਅਲੀ" ਉਹ ਸਾਡੀ ਵਿਧਾਨ ਸਭਾ ਦੀ ਲਾਇਬ੍ਰੇਰੀ ਵਿਚ ਨਹੀਂ ਰਖੀ ਗਈ । ਅਸੀਂ ਸੁਝਾਵ ਦਿਤਾ ਹੈ ਕਿ ਇਹ ਕਿਤਾਬ ਖਰੀਦ ਕੇ ਲਾਇਬ੍ਰੇਰੀ ਵਿਚ ਰਖੀ ਜਾਵੇ । ਇਸ ਕਿਤਾਬ ਵਿਚ ਜੋ ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਕੁਰਬਾਨੀਆਂ ਦਿੱਤੀਆਂ, ਉਨ੍ਹਾਂ ਦਾ ਵਰਨਣ ਹੈ ਔਰ ਜੋ ਉਨ੍ਹਾਂ ਨੇ ਔਰਤਾਂ ਦੇ ਅਧਿਕਾਰ ਦਿਵਾਉਣ ਲਈ ਆਪਣਾ ਰੋਲ ਅਦਾ ਕੀਤਾ ਉਸ ਦਾ ਭੀ ਬੜਾ ਅੱਛਾ ਵਰਣਨ ਕੀਤਾ ਹੈ । ਉਹ ਸਮਾਜ ਸੁਧਾਰਕ ਸਨ, ਰਾਸ਼ਟਰੀ ਏਕਤਾ ਦੇ ਸਮਰਥਕ

ਸਨ ਅਤੇ ਵਿਮੈਨ ਰਾਈਟਸ ਲਈ ਉਨ੍ਹਾਂ ਨੇ ਬਹੁਤ ਜ਼ਿਆਦਾ ਸੰਘਰਸ਼ ਕੀਤਾ । ਪੰਡਿਤ ਜਵਾਹਰ ਲਾਲ ਨਹਿਰੂ ਅਤੇ ਆਪਣੇ ਪਤੀ ਆਸਿਫ਼ ਅਲੀ ਦੇ ਵਿਚਾਰਾਂ ਤੋਂ ਉਹ ਬੜੇ ..ਤ ਹੋਏ ਸਨ । ਪੰਡਿਤ ਨਹਿਰੂ ਦੀ ਸਮਾਜਵਾਦ ਦੀ ਨੀਤੀ ਅਤੇ ਵਿਚਾਰਧਾਰਾ ਤੋਂ ਉਹ ਬੜੇ ਪ੍ਰਭਾਵਿਤ ਹੋਏ ।

ਉਹ ਸੋਵੀਅਤ ਯੂਨੀਅਨ ਵਿਚ ਵੀ ਗਏ ਅਤੇ ਸਮਾਜਵਾਦ ਦੇ ਸਦਾ ਸਮਰਥਕ ਰਹੇ । ਉਨ੍ਹਾਂ ਨੂੰ ਨੈਸ਼ਨਲ ਲੈਵਲ ਤੇ ਇੰਟਰਨੈਸ਼ਨਲ ਲੈਵਲ ਤੇ ਬਹੁਤ ਸਾਰੇ ਅਵਾਰਡਜ਼ ਵੀ ਮਿਲੇ । ਇੰਦਰ ਗਾਂਧੀ ਅਵਾਰਡ ਉਨ੍ਹਾਂ ਨੂੰ ਮਿਲਿਆ, ਲੇਨਿਨ ਪ੍ਰਾਈਜ਼ ਵੀ ਮਿਲਿਆ ਅਤੇ ਹੋਰ ਵੀ ਕਈ ਅਵਾਰਡ ਉਨ੍ਹਾਂ ਨੇ ਹਾਸਲ ਕੀਤੇ । ਉਨ੍ਹਾਂ ਨੇ ਸਮਾਜ ਵਿਚ ਸੁਧਾਰ ਲਿਆਉਣ ਲਈ ਬੜਾ ਕੰਮ ਕੀਤਾ । ਆਪਣੀ ਉਮਰ ਦੇ 90 ਸਾਲ ਤਕ ਉਨ੍ਹਾਂ ਨੇ ਜੋ ਕੁਰਬਾਨੀਆਂ ਕੀਤੀਆਂ ਉਨ੍ਹਾਂ ਨੂੰ ਭੁਲਾਇਆ ਨਹੀਂ ਜਾ ਸਕਦਾ । ਉਹ ਸੰਪਰਦਾਇਕ ਵਿਚਾਰਧਾਰਾ ਦੇ ਬਹੁਤ ਖਿਲਾਫ਼ ਸਨ ਅਤੇ ਉਨ੍ਹਾਂ ਨੇ ਇਸ ਨੂੰ ਖਤਮ ਕਰਨ ਦੀ ਸਾਰੀ ਜ਼ਿੰਦਗੀ ਵਿਚ ਬਹੁਤ ਕੋਸ਼ਿਸ਼ ਕੀਤੀ । ਜਦੋਂ ਪੰਜਾਬ ਵਿਚ ਹਾਲਾਤ ਖਰਾਬ ਸਨ ਤਾਂ ਉਨ੍ਹਾਂ ਨੇ ਇਨ੍ਹਾਂ ਹਾਲਾਤ ਨੂੰ ਠੀਕ ਕਰਨ ਵਾਸਤੇ 10-15 ਵਾਰੀ ਪੰਜਾਬ ਦੇ ਦੌਰੇ ਕੀਤੇ, ਉਹ ਸੰਤ ਲੌਂਗੋਵਾਲ ਅਤੇ ਬਰਨਾਲਾ ਜੀ ਨੂੰ ਵੀ ਮਿਲੇ ਅਤੇ ਉਨ੍ਹਾਂ ਕੋਲ ਫਿਰਕੂ ਸਦਭਾਵਨਾ ਦੀ ਅਪੀਲ ਕੀਤੀ । ਉਹ ਚਾਹੁੰਦੇ ਸਨ ਕਿ ਹਰਿਮੰਦਰ ਸਾਹਿਬ ਅਤੇ ਹੋਰ ਧਾਰਮਿਕ ਅਸਥਾਨਾਂ ਦੇ ਅੰਦਰ ਅਤਿਵਾਦੀਆਂ ਨੂੰ ਪਨਾਹ ਨਹੀਂ ਮਿਲਣੀ ਚਾਹੀਦੀ ਔਰ ਪੰਜਾਬ ਗੌਰਮਿੰਟ ਅਤੇ ਸੈਂਟਰਲ ਗੌਰਮਿੰਟ ਵਲੋਂ ਪੰਜਾਬ ਮਸਲੇ ਦੀ ਮਿਲ ਬੈਠ ਕੇ ਕੋਈ ਐਮੀਕੇਬਲ ਸੈਟਲਮੈਂਟ ਹੋਣੀ ਚਾਹੀਦੀ ਹੈ । ਉਹ ਕਮਿਊਨਲ ਹਾਰਮਨੀ ਦੇ ਸਮਰਥਕ ਸਨ । ਅੱਜ ਅਸੀਂ ਉਨ੍ਹਾਂ ਨੂੰ ਆਪਣੀ ਪਾਰਟੀ ਵਲੋਂ ਸ਼ਰਧਾਂਜਲੀ ਦਿੰਦੇ ਹਾਂ ਅਤੇ ਚਾਹੁੰਦੇ ਹਾਂ ਕਿ ਜੋ ਰੋਲ ਉਨ੍ਹਾਂ ਨੇ ਅਦਾ ਕੀਤਾ ਉਸ ਨੂੰ ਹੋਰ ਮਜ਼ਬੂਤ ਕੀਤਾ ਜਾਵੇ ।

ਮੈਂ ਕੁਝ ਹੋਰ ਹਸਤੀਆਂ ਦਾ ਜ਼ਿਕਰ ਕਰਨਾ ਚਾਹੁੰਦੀ ਸੀ ਪਰ ਮੈਨੂੰ ਇਨ੍ਹਾਂ ਦਾ ਵੇਰਵਾ ਲੇਟ ਮਿਲਿਆ ਹੈ । ਮੈਂ ਇਸ ਮੌਕੇ ਤੇ ਆਪਣੇ ਅਸੈਂਬਲੀ ਗਰੁੱਪ ਵਲੋਂ ਇਨ੍ਹਾਂ ਸਭ ਨੂੰ ਜਿਨ੍ਹਾਂ ਦਾ ਇਸ ਲਿਸਟ ਵਿਚ ਨਾਮ ਸ਼ਾਮਲ ਹੈ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਨਾ ਚਾਹੁੰਦੀ ਹਾਂ ਅਤੇ ਇਨ੍ਹਾਂ ਦੇ ਪਰਿਵਾਰਾਂ ਦੇ ਨਾਲ ਇਨ੍ਹਾਂ ਦੇ ਦੁੱਖ ਵਿਚ ਆਪਣਾ ਦੁੱਖ ਸਾਂਝਾ ਕਰਨਾ ਚਾਹੁੰਦੀ ਹਾਂ । ਮੇਰੇ ਕੋਲ ਇਕ ਕਿਤਾਬ ਹੈ ਜਿਹੜੀ ਮੈਂ ਸਦਨ ਵਿਚ ਲੈ ਕੇ ਆਈ ਹਾਂ ਜਿਸ ਦਾ ਨਾਂ ਹੈ 'Selected writings and Speeches of Aruna Asaf Ali'. ਮੇਰਾ ਸੁਝਾਅ ਹੈ ਕਿ ਇਹ ਲਾਇਬ੍ਰੇਰੀ ਵਿਚ ਰੱਖੀ ਜਾਏ ।

**ਕਾਮਰੇਡ ਤਰਸੇਮ** ਜੋਧਾ (ਕਿਲਾ ਰਾਇਪੁਰ) : ਮਾਨਯੋਗ ਸਪੀਕਰ ਸਾਹਿਬ, ਅੱਜ ਜਦੋਂ ਸਾਡਾ ਸਦਨ ਫਿਰ ਮੀਟ ਕਰ ਰਿਹਾ ਹੈ ਅਤੇ ਪਿਛਲੇ ਸਦਨ ਦੇ ਉਠ ਜਾਣ ਤੋਂ ਬਾਅਦ ਪੰਜਾਬ ਦੀਆਂ ਅਤੇ ਦੇਸ਼ ਦੀਆਂ ਬਹੁਤ ਸਾਰੀਆਂ ਹਸਤੀਆਂ ਸਾਡੇ ਵਿਚੋਂ ਵਿਛੜ ਗਈਆਂ ਹਨ, ਇਨ੍ਹਾਂ ਹਸਤੀਆਂ ਦਾ ਸਾਡੇ ਰਾਜਸੀ ਜੀਵਨ ਵਿਚ, ਸਮਾਜਿਕ, ਸਭਿਆਚਾਰਕ ਅਤੇ ਡਾਕਟਰੀ ਖੇਤਰ ਵਿਚ ਬਹੁਤ ਵੱਡਾ ਯੋਗਦਾਨ ਰਿਹਾ ਹੈ । ਇਨ੍ਹਾਂ ਹਸਤੀਆਂ ਦੇ ਵਿਛੜ ਜਾਣ ਦੇ ਨਾਲ ਦੇਸ਼ ਵਿਚ ਬਹੁਤ ਘਾਟ ਮਹਿਸੂਸ ਕੀਤੀ ਜਾਂਦੀ ਹੈ । ਸਭ ਤੋਂ ਪਹਿਲਾਂ ਸਾਡੇ ਸਦਨ ਦੇ ਮਾਨਯੋਗ ਮੈਂਬਰ ਸਰਦਾਰ ਕਰਮ ਸਿੰਘ ਗਿੱਲ, ਜਿਹੜੇ 2 ਵਾਰ ਇਸ ਸਦਨ ਦੇ ਮੈਂਬਰ ਚੁਣੇ ਗਏ ਉਹ ਸਾਡੇ ਤੋਂ ਵਿਛੜ ਗਏ । ਪਹਿਲਾਂ ਉਹ ਸਰਦਾਰ ਬੇਅੰਤ ਸਿੰਘ ਜੀ

[ਕਾਮਰੇਡ ਤਰਸੇਮ ਜੋਧਾਂ]

ਦੀ ਮਨਿਸਟਰੀ ਵਿਚ ਵਜ਼ੀਰ ਰਹੇ ਅਤੇ ਫੇਰ ਉਹ ਬਰਾੜ ਸਾਹਿਬ ਦੀ ਮਨਿਸਟਰੀ ਵਿਚ ਵਜ਼ੀਰ ਰਹੇ । ਜਿਸ ਵਕਤ ਉਹ ਪੰਜਾਬ ਵਿਚ ਇਲੈਕਸ਼ਨ ਲੜ ਕੇ ਵਜ਼ੀਰ ਬਣੇ ਤਾਂ ਉਸ ਵਕਤ ਪੰਜਾਬ ਦੇ ਹਾਲਾਤ ਬਿਲਕੁਲ ਠੀਕ ਨਹੀਂ ਸਨ । ਉਨ੍ਹਾਂ ਦੇ ਇਲਾਕੇ ਵਿਚ ਖਾਸ ਕਰਕੇ ਬਹੁਤ ਮਾੜੇ ਹਾਲਾਤ ਸਨ ਅਤੇ ਬਹੁਤ ਹੀ ਕਤਲੋਗਾਰਤ ਹੋਈ ਸੀ। ਉਨ੍ਹਾਂ ਨੇ ਦੇਸ਼ ਦੀ ਏਕਤਾ ਅਤੇ ਅਖੰਡਤਾ ਦੀ ਖਾਤਰ ਲੜਾਈ ਲੜੀ । ਉਸ ਸਮੇਂ ਬਹੁਤ ਹੀ ਮਾੜੇ ਹਾਲਾਤ ਦੇ ਵਿਚ ਇਲੈਕਸ਼ਨ ਹੋਈਆਂ ਅਤੇ ਉਨ੍ਹਾਂ ਨੇ ਇਲੈਕਸ਼ਨਾਂ ਦੇ ਵਿਚ ਬੜੇ ਸ਼ਾਨਦਾਰ ਤਰੀਕੇ ਨਾਲ ਜਿੱਤ ਪ੍ਰਾਪਤ ਕੀਤੀ । ਉਨ੍ਹਾਂ ਨੇ ਆਪਣੇ ਇਲਾਕੇ ਦੇ ਲੋਕਾਂ ਦੀ ਸੇਵਾ ਕੀਤੀ, ਵਿਰੋਧੀ ਪਾਰਟੀ ਦੇ ਲੋਕਾਂ ਦੇ ਨਾਲ ਆਪਣੇ ਸਬੰਧ ਅੱਛੇ ਰੱਖੇ ਅਤੇ ਅੱਤਵਾਦ ਦੇ ਖਿਲਾਫ ਉਨ੍ਹਾਂ ਨੇ ਲੜਾਈ ਲੜੀ । ਗਿੱਲ ਸਾਹਿਬ ਜਿਥੇ ਆਪਣੀ ਪਾਰਟੀ ਦੇ ਲਾਇਲ ਵਰਕਰ ਸਨ ਉਥੇ ਉਹ ਆਪਣੀ ਲੀਡਰਸ਼ਿਪ ਦੇ ਵੀ ਲਾਇਲ ਸਨ । ਉਹ ਆਪਣੇ ਇਲਾਕੇ ਦੇ ਲੋਕਾਂ ਦੇ ਹਰਮਨ ਪਿਆਰੇ ਲੀਡਰ ਸਨ । ਇਹ ਗੱਲ ਉਨ੍ਹਾਂ ਦੀ ਮੌਤ ਤੋਂ ਬਾਅਦ ਉਨ੍ਹਾਂ ਦੇ ਸੰਸਕਾਰ ਦੇ ਸਮੇਂ, ਭੋਗ ਦੇ ਸਮੇਂ ਜੋ ਇਕੱਠ ਦੇਖਣ ਵਿਚ ਮਿਲਿਆ ਉਸ ਤੋਂ ਸਾਬਤ ਹੁੰਦੀ ਹੈ, ਉਸ ਸਮੇਂ ਕਿਸ ਤਰ੍ਹਾਂ ਵਿਰੋਧੀ ਪਾਰਟੀ ਦੇ ਲੋਕ ਉਨ੍ਹਾਂ ਨੂੰ ਇੱਜਤ ਮਾਣ ਦੇ ਰਹੇ ਸਨ, ਉਨ੍ਹਾਂ ਦੇ ਕੰਮ ਕਾਰ ਬਾਰੇ ਅਤੇ ਮਿਲਣਸਾਰ ਹੋਣ ਬਾਰੇ ਜ਼ਿਕਰ ਕਰਦੇ ਹੋਏ ਉਨ੍ਹਾਂ ਦੀ ਇੱਜ਼ਤ ਕਰ ਰਹੇ ਸਨ । ਉਹ ਵਿਰੋਧੀ ਪਾਰਟੀ ਦੇ ਲੀਡਰਜ਼ ਨਾਲ ਵੀ ਬੜੇ ਪਿਆਰ ਨਾਲ ਮਿਲਦੇ ਸਨ ਅਤੇ ਉਨ੍ਹਾਂ ਦੀ ਪੂਰੀ ਇੱਜ਼ਤ ਕਰਦੇ ਸਨ ਸਦਨ ਦੇ ਵਿਚ ਵੀ ਉਹ ਵਿਰੋਧੀ ਪਾਰਟੀ ਦੇ ਮਾਨਯੋਗ ਮੈਂਬਰਾਂ ਦੇ ਸਵਾਲਾਂ ਦੇ ਜਵਾਬ ਬੜੇ ਅੱਛੇ ਢੰਗ ਨਾਲ ਦਿੰਦੇ ਸਨ ਅਤੇ ਹਰ ਪ੍ਰਕਾਰ ਸੈਟਿਸਫਾਇ ਕਰਨ ਦੀ ਕੋਸ਼ਿਸ਼ ਕਰਦੇ ਸਨ । ਉਨ੍ਹਾਂ ਦੇ ਵਿਛੜ ਜਾਣ ਨਾਲ ਪੰਜਾਬ ਦੇ ਲੋਕਾਂ ਨੂੰ ਬਹੁਤ ਘਾਟਾ ਪਿਆ ਹੈ । ਮੈਂ ਇਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸ ਤੋਂ ਬਾਅਦ ਡਾਕਟਰ ਨੀਲਮ ਸੰਜੀਵਾ ਰੈਡੀ, ਸਾਬਕਾ ਰਾਸ਼ਟਰਪਤੀ ਭਾਰਤ ਸਰਕਾਰ ਹਨ । ਇਹ ਇਕ ਬਹੁਤ ਵੱਡੀ ਸ਼ਖਸੀਅਤ ਸਨ । ਉਹ ਆਪਣੀ ਸਟੇਟ ਦੇ 2 ਵਾਰ ਚੀਫ ਮਨਿਸਟਰ ਰਹੇ ਅਤੇ ਪਾਰਲੀਮੈਂਟ ਦੇ ਸਪੀਕਰ ਵੀ ਰਹੇ । ਜਿਸ ਵਕਤ ਉਨ੍ਹਾਂ ਉਤੇ ਕੋਈ ਆਂਚ ਆਈ ਤਾਂ ਉਨ੍ਹਾਂ ਨੇ ਮਾਰਲ ਗਰਾਊਂਡਸ ਨੂੰ ਦੇਖਦੇ ਹੋਏ ਆਪਣਾ ਅਸਤੀਫਾ ਦਿਤਾ । ਇਸ ਤਰ੍ਹਾਂ ਸਿਆਸੀ ਜ਼ਿੰਦਗੀ ਵਿਚ ਕੰਮ ਕਰਦੇ ਹੋਏ ਉਹ ਭਾਰਤ ਦੀ ਸਭ ਨਾਲੋਂ ਉੱਚ ਪਦਵੀ ਰਾਸ਼ਟਰਪਤੀ ਲਈ ਚੁਣੇ ਗਏ । ਉਨ੍ਹਾਂ ਨੇ ਦੇਸ਼ ਦੇ ਆਜ਼ਾਦੀ ਸੰਗਰਾਮ ਵਿਚ ਵੀ ਹਿੱਸਾ ਪਾਇਆ । ਇਨ੍ਹਾਂ ਦੀ ਮੌਤ ਦੇ ਨਾਲ ਸਾਡੇ ਦੇਸ਼ ਨੂੰ ਬਹੁਤ ਘਾਟਾ ਪਿਆ ਹੈ ।

ਇਸੇ ਤਰ੍ਹਾਂ ਸ੍ਰੀ ਐਨ. ਆਰ. ਮਿਰਧਾ, ਸਾਬਕਾ ਕੇਂਦਰੀ ਮੰਤਰੀ, ਸ੍ਰੀ ਅਸ਼ੋਕ ਸੇਨ, ਸਾਬਕਾ ਕਾਨੂੰਨ ਮੰਤਰੀ, ਸ੍ਰੀਮਤੀ ਜਾਨਕੀ ਰਾਮਾਚੰਦਰਨ, ਤਾਮਿਲ ਨਾਡੂ ਦੇ ਸਾਬਕਾ ਮੁੱਖ ਮੰਤਰੀ, ਅਤੇ ਸ੍ਰੀ ਹਿਤੇਸ਼੍ਵਰ ਸੈਕੀਆ, ਆਸਾਮ ਦੇ ਮੁੱਖ ਮੰਤਰੀ ਹਨ, ਜਿਨ੍ਹਾਂ ਬਾਰੇ ਇਸ ਹਾਊਸ ਦੇ ਵਿਚ ਬਹੁਤ ਕੁਝ ਕਿਹਾ ਗਿਆ ਹੈ । ਸੇਨ ਸਾਹਿਬ ਬਾਰੇ ਦਸਿਆ ਗਿਆ ਹੈ ਕਿ ਉਹ ਭਾਰਤ ਦੇ 4 ਵਾਰ ਕਾਨੂੰਨ ਮੰਤਰੀ ਰਹੇ ਅਤੇ ਉਨ੍ਹਾਂ ਨੇ 4 ਪ੍ਰਧਾਨ ਮੰਤਰੀਆਂ ਨਾਲ ਬਤੌਰ

ਕਾਨੂੰਨ ਮੰਤਰੀ ਕੰਮ ਕੀਤਾ । ਇਨ੍ਹਾਂ ਦਾ ਕਾਨੂੰਨ ਦੇ ਖੇਤਰ ਵਿਚ ਬੜਾ ਯੋਗਦਾਨ ਰਿਹਾ ਹੈ ਅਤੇ ਬਤੌਰ ਕਾਨੂੰਨ ਮੰਤਰੀ ਦੇਸ਼ ਦੀ ਸੇਵਾ ਕੀਤੀ ।

ਸ੍ਰੀਮਤੀ ਜਾਨਕੀ ਰਾਮਾਚੰਦਰਨ, ਸਾਬਕਾ ਮੁੱਖ ਮੰਤਰੀ ਜੋ ਰਾਮਾਚੰਦਰਨ ਮੁੱਖ ਮੰਤਰੀ ਦੀ ਪਤਨੀ ਅਤੇ ਐਕਟਰੈਸ ਸਨ, ਇਨ੍ਹਾਂ ਨੂੰ ਵੀ ਮੈਂ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ ।

ਸ੍ਰੀ ਹਿਤੇਸ਼ਵਰ ਸੈਕੀਆ ਬੜੇ ਹੀ ਗੜਬੜ ਵਾਲੇ ਹਾਲਾਤ ਵਿਚ ਮੁੱਖ ਮੰਤਰੀ ਬਣੇ ਸਨ । ਆਸਾਮ ਦੇ ਹਾਲਾਤ ਨੂੰ ਦੇਖਦੇ ਹੋਏ ਜੰਮੂ ਕਸ਼ਮੀਰ ਦੇ ਹਾਲਾਤ ਨੂੰ ਦੇਖਦੇ ਹੋਏ, ਸਾਰੇ ਦੇਸ਼ ਦੇ ਹਾਲਾਤ ਨੂੰ ਉਸ ਵੇਲੇ ਦੇਖਦੇ ਹੋਏ, ਉਨ੍ਹਾਂ ਨੇ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਕਾਇਮ ਰੱਖਣ ਲਈ ਕੰਮ ਕੀਤਾ । ਉਨ੍ਹਾਂ ਨੇ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਕਾਇਮ ਰਖਣ ਵਿਚ ਬੜਾ ਵੱਡਾ ਯੋਗਦਾਨ ਪਾਇਆ ।

ਸ੍ਰੀ ਯੱਗਿਆ ਦੱਤ ਸ਼ਰਮਾ ਯੁਵਾ ਕਾਂਗਰਸ ਦੇ ਵੀ ਲੀਡਰ ਸਨ, ਉਹ ਜਨਸੰਘ ਦੇ ਵੀ ਲੀਡਰ ਰਹੇ । ਉਹ ਗਵਰਨਰ ਵੀ ਰਹੇ ਅਤੇ ਪਾਰਲੀਆਮੈਂਟ ਦੇ ਮੈਂਬਰ ਵੀ ਰਹੇ ਔਰ ਰਾਜਨੀਤਿਕ ਖੇਤਰ ਵਿਚ ਉਨ੍ਹਾਂ ਨੇ ਬੜਾ ਹਿੱਸਾ ਪਾਇਆ । ਉਹ ਆਯੁਰਵੈਦਿਕ ਫਿਜ਼ੀਸ਼ਨ ਵੀ ਸਨ । 1947 ਤੋਂ ਬਾਅਦ ਉਨ੍ਹਾਂ ਨੇ ਬੰਗਾਲ ਵਿਚ ਜਾ ਕੇ ਲੋਕਾਂ ਦੀ ਬੜੀ ਸੇਵਾ ਕੀਤੀ । ਉਸ ਵੇਲੇ ਲੋਕਾਂ ਨੂੰ ਮੁੜ ਵਸਾਉਣਾ ਇਕ ਬਹੁਤ ਵੱਡਾ ਕੰਮ ਸੀ । ਉਸ ਏਰੀਏ ਵਿਚ ਉਨ੍ਹਾਂ ਨੇ ਪਾਰਟੀ ਤੋਂ ਉਪਰ ਉਠ ਕੇ ਲੋਕਾਂ ਦੀ ਸੇਵਾ ਕੀਤੀ ਉਨ੍ਹਾਂ ਨੇ ਕਈ ਥਾਵਾਂ ਤੇ ਜਾ ਕੇ ਲੋਕਾਂ ਨੂੰ ਦਵਾਈਆਂ ਦਿੱਤੀਆਂ । ਇਹ ਸਾਡੇ ਲਈ ਇਕ ਪ੍ਰੇਰਨਾ ਸਰੋਤ ਹੈ । ਉਨ੍ਹਾਂ ਨੇ ਇਨਸਾਨੀਅਤ ਨੂੰ ਮੁੱਖ ਰਖਦੇ ਹੋਏ ਲੋਕਾਂ ਦੀ ਸੇਵਾ ਕੀਤੀ । ਇਹ ਸਾਡਾ ਵੀ ਮੁੱਖ ਨਿਸ਼ਾਨਾ ਹੋਣਾ ਚਾਹੀਦਾ ਹੈ ਕਿ ਅਸੀਂ ਲੋਕਾਂ ਦੀ ਸੇਵਾ ਕਰਨੀ ਹੈ ।

ਸ੍ਰੀ ਦੇਵ ਦੱਤ ਪੁਰੀ ਬਹੁਤ ਵੱਡੇ ਇੰਡਸਟਰੀਲਿਸਟ ਸਨ । ਉਨ੍ਹਾਂ ਨੇ ਲੋਕਾਂ ਦੀ ਬੜੀ ਸੇਵਾ ਕੀਤੀ ।

ਸ੍ਰੀ ਹੁਕਮ ਚੰਦ ਸਾਬਕਾ ਐਮ. ਐਲ. ਏ. ਰਹੇ । ਉਹ ਜਨਤਾ ਪਾਰਟੀ ਦੀ ਟਿਕਟ ਤੋਂ ਐਮ. ਐਲ. ਏ. ਚੁਣੇ ਗਏ ਅਤੇ ਉਨ੍ਹਾਂ ਨੇ ਲੋਕਾਂ ਦੀ ਬੜੀ ਸੇਵਾ ਕੀਤੀ ।

ਜਸਟਿਸ ਗੋਪਾਲ ਦਾਸ ਖੋਸਲਾ, ਪੰਜਾਬ ਹਾਈ ਕੋਰਟ ਦੇ ਚੀਫ ਜਸਟਿਸ ਰਹੇ । ਉਨ੍ਹਾਂ ਨੇ ਵੀ ਬੜੀ ਸੇਵਾ ਕੀਤੀ ।

ਮਿਸਟਰ ਜਸਟਿਸ ਟੇਕ ਚੰਦ, ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਜਸਟਿਸ ਰਹੇ । ਉਨ੍ਹਾਂ ਨੇ ਵੀ ਬੜਾ ਯੋਗਦਾਨ ਪਾਇਆ । ਉਨ੍ਹਾਂ ਦੇ ਚਲੇ ਜਾਣ ਨਾਲ ਵੀ ਕਾਫੀ ਘਾਟਾ ਪਿਆ ਹੈ ।

ਸ੍ਰੀਮਤੀ ਅਰੁਨਾ ਆਸਿਫ਼ ਅਲੀ, ਉਘੇ ਸੁਤੰਤਰਤਾ ਸੈਨਾਨੀ ਸਨ । ਉਨ੍ਹਾਂ ਨੇ ਦੇਸ਼ ਦੀ ਅਜ਼ਾਦੀ ਦੀ ਲੜਾਈ ਵਿਚ ਆਪਣਾ ਵੱਧ ਚੜ੍ਹ ਕੇ ਹਿੱਸਾ ਪਾਇਆ । 1942 ਵਿਚ ਕੁਇੱਟ ਇੰਡੀਆ ਮੂਵਮੈਂਟ ਲਈ ਮਹਾਤਮਾ ਗਾਂਧੀ ਤੋਂ ਇੰਸਪੀਰੇਸ਼ਨ ਲੈ ਕੇ ਅਤੇ ਅੱਗੇ ਵੱਧ ਕੇ

[ਕਾਮਰੇਡ ਤਰਸੇਮ ਜੋਧਾਂ]

ਪੂਰੀ ਜ਼ਿੰਮੇਵਾਰੀ ਨਾਲ ਕੰਮ ਕੀਤਾ ਅਤੇ ਸਭ ਤੋਂ ਪਹਿਲਾਂ ਆਪ ਨੇ ਦੇਸ਼ ਦਾ ਝੰਡਾ ਲਹਿਰਾਇਆ । ਆਜ਼ਾਦੀ ਤੋਂ ਬਾਅਦ ਜੋ ਸਮਸਿਆਵਾਂ ਸਾਡੇ ਦੇਸ਼ ਦੇ ਸਾਹਮਣੇ ਸਨ ਉਨ੍ਹਾਂ ਨੂੰ ਦੂਰ ਕਰਨ ਲਈ ਬੜੀ ਕੁਰਬਾਨੀ ਦਿਤੀ । ਉਸ ਸਮੇਂ ਦੇਸ਼ ਵਿਚ ਹਾਲਾਤ ਬਹੁਤ ਖਰਾਬ ਸਨ ਪਰ ਸਾਰਾ ਕੁਝ ਹੋਣ ਦੇ ਬਾਵਜੂਦ ਉਸ ਸਮੇਂ ਇਤਨੀਆਂ ਕਠਿਨਾਈਆਂ ਦੇ ਬਾਵਜੂਦ ਸਭ ਤੋਂ ਔਖਾ ਕੰਮ, ਆਪਣੇ ਟਾਸਕ ਨੂੰ ਉਨ੍ਹਾਂ ਨੇ ਪੂਰਾ ਕੀਤਾ । ਦੇਸ਼ ਵਿਚ ਜਦੋਂ ਕਿ ਫਿਰਕਾ ਪ੍ਰਸਤੀ ਵੱਧ ਰਹੀ ਸੀ ਅਤੇ ਭ੍ਰਿਸ਼ਟਾਚਾਰ ਵੱਧ ਰਿਹਾ ਸੀ ਅਤੇ ਉਸ ਸਮੇਂ ਅੰਗਰੇਜ਼ ਸਾਡੇ ਦੇਸ਼ ਦੇ ਦੁਸ਼ਮਣ ਸਨ ਉਨ੍ਹਾਂ ਸਾਰੇ ਦੁਸ਼ਮਣਾਂ ਦਾ ਉਨ੍ਹਾਂ ਨੇ ਡਟਕੇ ਮੁਕਾਬਲਾ ਕੀਤਾ । ਆਉਣ ਵਾਲੀਆਂ ਪੀੜ੍ਹੀਆਂ ਇਨ੍ਹਾਂ ਦੀ ਜ਼ਿੰਦਗੀ ਤੋਂ ਪ੍ਰੇਰਣਾ ਲੈਣਗੀਆਂ। ਉਨ੍ਹਾਂ ਨੇ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਕਾਇਮ ਰਖਣ ਲਈ ਸੈਕੂਲੇਰਿਜ਼ਮ ਨੂੰ ਕਾਇਮ ਰਖਣ ਲਈ ਅਤੇ ਭਾਈਚਾਰੇ ਨੂੰ ਕਾਇਮ ਰਖਣ ਲਈ ਬਹੁਤ ਵੱਡਾ ਯੋਗਦਾਨ ਪਾਇਆ । ਉਨ੍ਹਾਂ ਨੇ ਨੈਸ਼ਨਲ ਅਤੇ ਇੰਟਰਨੈਸ਼ਨਲ ਲੈਵਲ ਤੇ ਬਹੁਤ ਸਾਰੇ ਪੁਰਸਕਾਰ ਹਾਸਲ ਕੀਤੇ । ਜੇਕਰ ਅਸੀਂ ਉਨ੍ਹਾਂ ਦੇ ਦਸੇ ਹੋਏ ਰਸਤੇ ਤੇ ਚਲਾਂਗੇ ਤਾਂ ਸਾਡੇ ਲਈ ਇਹ ਅੱਛੀ ਸ਼ਰਧਾਂਜਲੀ ਹੋਵੇਗੀ ।

ਸਰਦਾਰ ਰਜਿੰਦਰ ਸਿੰਘ, ਸ਼ਹੀਦ ਭਗਤ ਸਿੰਘ ਹੋਰਾਂ ਦੇ ਪਰਿਵਾਰ ਵਿਚੋਂ ਸਨ । ਉਨ੍ਹਾਂ ਦਾ ਦੇਸ਼ ਨੂੰ ਅਜ਼ਾਦ ਕਰਾਉਣ ਵਿਚ ਬਹੁਤ ਵਡਾ ਯੋਗਦਾਨ ਸੀ ।

ਡਾਕਟਰ ਪੀ. ਐਨ. ਚੁਟਾਨੀ ਪੀ. ਜੀ. ਆਈ. ਦੇ ਡਾਇਰੈਕਟਰ ਸਨ । ਉਨ੍ਹਾਂ ਨੇ ਮੈਡੀਕਲ ਲਾਈਨ ਵਿਚ ਬਹੁਤ ਵੱਡਾ ਯੋਗਦਾਨ ਪਾਇਆ । ਉਨ੍ਹਾਂ ਨੇ ਆਪਣੇ ਦੇਸ਼ ਵਿਚ ਹੀ ਨਹੀਂ ਬਲਕਿ ਬਾਹਰਲੇ ਦੇਸ਼ਾਂ ਵਿਚ ਵੀ ਬੜਾ ਯੋਗਦਾਨ ਪਾਇਆ । ਉਹ ਯੂ. ਐਸ. ਐਸ. ਆਰ. ਦੌਰੇ ਤੇ ਵੀ ਗਏ ਅਤੇ ਉਥੇ ਜਾਕੇ ਨਿਊਕਲੀਅਰ ਦੇ ਖਿਲਾਫ ਆਵਾਜ਼ ਉਠਾਈ । ਉਹ ਬਹੁਤ ਸਾਰੀਆਂ ਕਮੇਟੀਆਂ ਦੇ ਮੈਂਬਰ ਰਹੇ । ਉਨ੍ਹਾਂ ਦੇ ਵਿਛੜਨ ਨਾਲ ਸਾਨੂੰ ਬਹੁਤ ਘਾਟਾ ਪਿਆ ਹੈ । ਉਹ ਪਿਛਲੇ ਕਾਫੀ ਲੰਮੇ ਸਮੇਂ ਤੋਂ ਬਿਮਾਰ ਚਲੇ ਆ ਰਹੇ ਸਨ ਅਤੇ ਸਾਥੋਂ ਬਿਛੜ ਗਏ । ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬਹੁਤ ਦੁਖ ਹੋਇਆ ਹੈ ।

ਸਪੀਕਰ ਸਾਹਿਬ, ਮਿਸਟਰ ਯੋਗ ਜੁਆਇ ਜਿਹੜੇ ਫੋਟੋ ਪੱਤਰਕਾਰ ਸਨ ਅਤੇ ਇਨ੍ਹਾਂ ਦਾ ਨਾਂ ਸਾਡੇ ਦੇਸ਼ ਵਿਚ ਚਮਕਦੇ ਸਿਤਾਰੇ ਵਾਂਗ ਸਾਹਮਣੇ ਦਿਸਦਾ ਹੈ. ਉਹ ਫੋਟੋਗ੍ਰਾਫੀ ਰਾਹੀਂ ਸਾਰੀ ਗੱਲ ਚਾਹੇ ਉਹ ਰਾਜਨੀਤਕ ਹੋਵੇ, ਸਮਾਜਿਕ ਅਥਵਾ ਸਭਿਆਚਾਰਕ ਹੋਵੇ, ਉਸਨੂੰ ਲੋਕਾਂ ਦੇ ਸਾਹਮਣੇ ਪੇਸ਼ ਕਰਦੇ ਸਨ ਅਤੇ ਇਹ ਵੀ ਇਕ ਬਹੁਤ ਵੱਡਾ ਆਰਟ ਸੀ । ਸਪੀਕਰ ਸਾਹਿਬ, ਅੱਜ ਇਹੋ ਜਿਹੇ ਆਰਟਿਸਟ ਦਾ, ਇਹੋ ਜਿਹੇ ਪੱਤਰਕਾਰ ਦਾ ਵਿਛੋੜਾ ਇਕ ਬਹੁਤ ਘਾਟੇ ਵਾਲੀ ਗੱਲ ਹੈ । ਇਨ੍ਹਾਂ ਸਾਰੇ ਸੱਜਣਾਂ ਨੂੰ ਜਿਹੜੇ ਵੱਖ ਵੱਖ ਖੇਤਰਾ ਵਿਚ, ਸ਼ੋਭਿਆਂ ਵਿਚ ਯੋਗਦਾਨ ਪਾ ਕੇ ਸਾਨੂੰ ਵਿਛੋੜਾ ਦੇ ਗਏ ਹਨ. ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਸੀ. ਪੀ. ਐਮ. ਵਲੋਂ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹਾਂ ਅਤੇ ਜਿਵੇਂ ਸਾਡੇ ਡਿਪਟੀ ਮੁੱਖ-ਮੰਤਰੀ ਸਾਹਿਬ ਨੇ ਮਤਾ ਪੇਸ਼ ਕਰਦਿਆਂ ਕਿਹਾ ਕਿ ਇਸ ਮਤੇ

ਦੀਆਂ ਕਾਪੀਆਂ ਇਨ੍ਹਾਂ ਸਾਰੇ ਸੱਜਣਾਂ ਦੇ ਪਰਿਵਾਰਾਂ ਨੂੰ ਭਜੀਆਂ ਜਾਣ ਅਤੇ ਅੱਜ ਦਾ ਸਦਨ ਇਸ ਆਬੀਚੂਅਰੀ ਰੈਫਰੈਂਸਿਜ ਤੋਂ ਬਾਅਦ ਉਠਾ ਦਿਤਾ ਜਾਵੇ, ਮੈਂ ਇਸ ਨਾਲ ਇਤਫਾਕਰਾਏ ਹਾਂ ਅਤੇ ਮੁੜ ਇਨ੍ਹਾਂ ਸੱਜਣਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹੋਇਆ ਸਥਾਨ ਲੈਂਦਾ ਹਾਂ ।

**ਸ੍ਰੀ ਵਿਜੇ ਕੁਮਾਰ ਸਾਥੀ** (ਬਾਘਾ ਪੁਰਾਣਾ) : ਸਪੀਕਰ ਸਾਹਿਬ, ਪਿਛਲੇ ਸਦਨ ਦੇ ਉਠ ਜਾਣ ਤੋਂ ਬਾਅਦ ਅੱਜ ਜਦੋਂ ਫਿਰ ਅਸੀਂ ਜੁੜ ਬੈਠੇ ਹਾਂ, ਇਸ ਵਕਤ ਦੇ ਦੌਰਾਨ ਕਈ ਸ਼ਖਸੀਅਤਾਂ ਸਾਡੇ ਦੇਸ਼ ਵਿਚੋਂ ਅਤੇ ਸਾਡੇ ਸੂਬੇ ਵਿਚੋਂ ਸਾਨੂੰ ਵਿਛੋੜਾ ਦੇ ਗਈਆਂ ਹਨ । ਮੌਤ ਦੀ ਦਿਸ਼ਾ ਅਤੇ ਸਥਾਨ ਨਿਸਚਿਤ ਹੈ । ਸਪੀਕਰ ਸਾਹਿਬ, ਮੌਤ ਇਕ ਸੱਚਾਈ ਹੈ ਮਗਰ ਜਿਹੜੇ ਲੋਕ ਚੰਗੇ ਕਾਰਜ ਕਰਕੇ ਜਾਂਦੇ ਹਨ, ਉਨ੍ਹਾਂ ਦੀ ਯਾਦ ਸਦਾ ਤਾਜ਼ਾ ਕੀਤੀ ਜਾਂਦੀ ਹੈ ।

ਸਭ ਤੋਂ ਪਹਿਲਾਂ ਇਸੇ ਪਵਿੱਤਰ ਸਦਨ ਵਿਚ ਸਾਡੇ ਇਕ ਸਾਥੀ ਸਰਦਾਰ ਕਰਮ ਸਿੰਘ ਗਿੱਲ ਜਿਹੜੇ ਦੋ ਵਾਰੀ ਐਮ. ਐਲ. ਏ. ਬਣੇ ਔਰ ਇਸੇ ਹੀ ਵਿਧਾਨ ਸਭਾ ਵਿਚ ਸਰਦਾਰ ਬੇਅੰਤ ਸਿੰਘ ਵੇਲੇ ਮੰਤਰੀ ਬਣੇ ਅਤੇ ਸਰਦਾਰ ਬਰਾੜ ਜੀ ਵੇਲੇ ਵੀ ਮੰਤਰੀ ਬਣੇ, ਮੈਨੂੰ ਯਾਦ ਆਉਂਦਾ ਹੈ, ਸਪੀਕਰ ਸਾਹਿਬ, ਜਦੋਂ ਵੀ ਅਸੀਂ ਬੈਠਣਾ ਜੁੜ ਕੇ, ਸਰਦਾਰ ਕਰਮ ਸਿੰਘ ਗਿੱਲ ਹੋਰਾਂ ਨੇ ਦਿਲੋਂ ਗੱਲਾਂ ਕਰਨੀਆਂ । ਜਦੋਂ ਗੱਲਾਂ ਚਲਣੀਆਂ ਸਰਦਾਰ ਬੇਅੰਤ ਸਿੰਘ ਜੀ ਦੀਆਂ, ਤਾਂ ਉਹ ਉਨ੍ਹਾਂ ਨੂੰ ਸਤਿਕਾਰ ਨਾਲ ਪਾਪਾ ਜੀ ਕਿਹਾ ਕਰਦੇ ਸਨ । ਪਾਪਾ ਜੀ ਨੇ ਇਹ ਗੱਲ ਕਹੀ ਹੈ, ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਚਾਚਾ ਜੀ ਕਿਹਾ ਕਰਦਾ ਸੀ । ਸਪੀਕਰ ਸਾਹਿਬ ਮੈਂ ਸਮਾਂ ਯਾਦ ਕਰਦਾ ਹਾਂ । ਸਰਦਾਰ ਕਰਮ ਸਿੰਘ ਗਿੱਲ ਆਪਣੀ ਪਾਰਟੀ ਵਾਲਿਆਂ ਨਾਲ ਤਾਂ ਬੜੇ ਚੰਗੇ ਹੀ ਰਹੇ ਹੋਣੇ ਹਨ ਪਰ ਸਭ ਤੋਂ ਵੱਡੀ ਖਾਸੀਅਤ ਉਨ੍ਹਾਂ ਦੀ ਇਹ ਸੀ ਕਿ ਉਨ੍ਹਾਂ ਨੇ ਆਪੋਜੀਸ਼ਨ ਵਾਲਿਆਂ ਦੇ ਦਿਲਾਂ ਵਿਚ ਵੀ ਥਾਂ ਵਾਧੂ ਬਣਾਈ ਸੀ । ਉਨ੍ਹਾਂ ਦਾ ਅਕਾਲ ਚਲਾਣਾ ਬੇਮੌਕਾ ਸੀ, ਉਨ੍ਹਾਂ ਦੇ ਜਾਣ ਦਾ ਸਮਾਂ ਨਹੀਂ ਸੀ । ਮੈਂ ਅੱਜ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ।

ਸਪੀਕਰ ਸਾਹਿਬ, ਡਾਕਟਰ ਨੀਲਮ ਸੰਜੀਵਾ ਰੈਡੀ ਜੀ ਦੇ ਬਾਰੇ ਗੱਲ ਆਉਂਦੀ ਹੈ । ਸਾਨੂੰ ਸਿਆਸਤਦਾਨਾਂ ਨੂੰ ਇਕ ਗੱਲ ਜ਼ਰੂਰ ਸੋਚ ਲੈਣੀ ਚਾਹੀਦੀ ਹੈ ਕਿ ਅੱਜ ਸਿਆਸਤ ਦਾ ਮਿਆਰ ਬਹੁਤ ਗਿਰ ਚੁੱਕਾ ਹੈ । ਸਾਨੂੰ ਇਹੋ ਜਿਹੀਆਂ ਸ਼ਖਸੀਅਤਾਂ ਤੋਂ ਸਿੱਖ ਲੈਣਾ ਚਾਹੀਦਾ ਹੈ ਕਿ ਸਾਫ ਸੁਥਰੀ ਸਿਆਸਤ ਕਿਸ ਤਰ੍ਹਾਂ ਦੀ ਹੁੰਦੀ ਹੈ । ਡਾਕਟਰ ਨੀਲਮ ਸੰਜੀਵਾ ਰੈਡੀ ਆਂਧਰਾ ਪ੍ਰਦੇਸ਼ ਦੇ ਸਪੀਕਰ ਰਹੇ ਅਤੇ ਉਹ ਦੋ ਵਾਰ ਮੁੱਖ ਮੰਤਰੀ ਬਣੇ । ਆਖਰ ਵਿਚ, ਦੇਸ਼ ਦੀ ਸਭ ਤੋਂ ਉਚੀ ਕੁਰਸੀ ਪ੍ਰੈਜ਼ੀਡੈਂਟ ਆਫ ਇੰਡੀਆ ਬਣੇ । ਉਨ੍ਹਾਂ ਨੇ ਆਪਣੇ ਜੀਵਨ ਕਾਲ ਦੌਰਾਨ ਕਾਫੀ ਸਟ੍ਰਗਲ ਕੀਤੀ ਅਤੇ ਹਿੰਦੁਸਤਾਨ ਵਿਚ ਰਾਜਨੀਤਕ ਖੇਤਰ ਵਿਚ ਪੂਰਣ ਤੌਰ ਤੇ ਕਾਮਯਾਬ ਰਹੇ । ਅੱਜ ਡਾਕਟਰ ਨੀਲਮ ਸੰਜੀਵਾ ਰੈਡੀ ਜੀ ਦਾ ਨਾਂ ਸੁਨਹਿਰੀ ਅੱਖਰਾਂ ਵਿਚ ਯਾਦ ਕੀਤਾ ਜਾਵੇਗਾ । ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

[ਸ਼੍ਰੀ ਵਿਜੇ ਕੁਮਾਰ ਸਾਥੀ]

ਸ਼੍ਰੀ ਨੱਥੂ ਰਾਮ ਮਿਰਧਾ ਜੀ ਦਾ ਨਾਂ ਕਿਸਾਨੀ ਦੇ ਖੇਤਰ ਵਿਚ ਪੂਰਨ ਤੌਰ ਤੇ ਯਾਦ ਕੀਤਾ ਜਾਵੇਗਾ ਕਿਉਂਕਿ ਅੱਜ ਕਿਸਾਨੀ ਇਕ ਲਹਿਰ ਬਣ ਕੇ ਦੇਸ਼ ਦੇ ਅੰਦਰ ਉਭਰ ਰਹੀ ਹੈ। ਉਨ੍ਹਾਂ ਦਾ ਕਿਸਾਨੀ ਪ੍ਰਤੀ ਬਹੁਤ ਵੱਡਾ ਯੋਗਦਾਨ ਸੀ। ਅੱਜ ਵੀ ਪਾਰਲੀਮੈਂਟ ਵਿਚ ਉਨ੍ਹਾਂ ਦੀਆਂ ਜਿਹੜੀਆਂ ਸਪੀਚਾਂ ਹਨ, ਉਹ ਇਕ ਮਿਸਾਲ ਹਨ। ਅੱਜ ਸਾਰੇ ਦੇਸ਼ ਵਿੱਚ ਇਹ ਗੱਲ ਵਾਜਾਂਹ ਹੋ ਗਈ ਹੈ ਕਿ ਜੇਕਰ ਕੋਈ ਕਿਸਾਨੀ ਤੋਂ ਬਿਨਾਂ ਗੱਲ ਕਰੇਗਾ ਤਾਂ ਉਹ ਸਫਲ ਨਹੀਂ ਹੋ ਸਕੇਗਾ। ਨੱਥੂ ਰਾਮ ਮਿਰਧਾ ਜੀ ਦਾ ਇਸ ਪ੍ਰਤੀ ਬਹੁਤ ਯੋਗਦਾਨ ਹੈ। ਉਹ ਯੂਨਾਇਟਿਡ ਫਰੰਟ ਦੀ ਮਨਿਸਟਰੀ ਵਿਚ ਮਨਿਸਟਰ ਰਹੇ। ਉਨ੍ਹਾਂ ਦੇ ਅਕਾਲ ਚਲਾਣੇ ਨਾਲ ਅੱਜ ਦੇਸ਼ ਨੂੰ ਹੀ ਨਹੀਂ ਬਲਕਿ ਸਮੁੱਚੀ ਮਨੁੱਖਤਾ ਨੂੰ ਘਾਟਾ ਪਿਆ ਹੈ।

ਸਪੀਕਰ ਸਾਹਿਬ, ਅੱਗੇ ਸ਼੍ਰੀ ਅਸ਼ੋਕ ਸੇਨ ਜੀ ਬਾਰੇ ਮੈਂ ਬੜੇ ਫਖਰ ਨਾਲ ਕਹਿ ਸਕਦਾ ਹਾਂ ਕਿ ਵਕਾਲਤ ਦੇ ਖੇਤਰ ਵਿਚ ਉਹ ਬਹੁਤ ਜੁਰਅਤ ਵਾਲਾ ਅਤੇ ਵਧੀਆ ਆਦਮੀ ਸੀ। ਉਨ੍ਹਾਂ ਨੂੰ ਚਾਰ ਪ੍ਰਾਈਮ-ਮਨਿਸਟਰਾਂ ਨਾਲ ਕੰਮ ਕਰਨ ਦਾ ਮੌਕਾ ਮਿਲਿਆ ਜੋ ਕਿ ਇਕ ਮਿਸਾਲ ਹੈ ਅਤੇ ਸ਼ਾਇਦ ਹੀ ਕਿਸੇ ਨੇ ਕਾਇਮ ਕੀਤੀ ਹੋਵੇ। ਜਦੋਂ ਵੀ ਕਦੀ ਕਾਨੂੰਨ ਦੀ ਗੱਲ ਆਈ, ਉਨ੍ਹਾਂ ਨੇ ਆਪਣੀਆਂ ਪਾਰਟੀ ਸਫਾਂ ਤੋਂ ਉਪਰ ਉਠ ਕੇ ਅਤੇ ਇਮਾਨਦਾਰੀ ਨਾਲ ਸੋਚ ਕੇ ਕੰਮ ਕਰਨ ਦੀ ਕੋਸ਼ਿਸ਼ ਕੀਤੀ। ਇਸੇ ਕਰਕੇ ਉਨ੍ਹਾਂ ਨੂੰ 4 ਪ੍ਰਧਾਨ ਮੰਤਰੀਆਂ ਨਾਲ ਕੰਮ ਕਰਨ ਦਾ ਮੌਕਾ ਮਿਲਿਆ।

ਸ਼੍ਰੀਮਤੀ ਜਾਨਕੀ ਰਾਮਾਚੰਦਰਨ ਜੋ ਕਿ ਸ਼੍ਰੀ ਰਾਮਾ ਚੰਦਰਨ ਦੇ ਮਿਸਿਜ਼ ਸਨ, ਨੇ ਵੀ ਉਨ੍ਹਾਂ ਦੀ ਮੌਤ ਤੋਂ ਬਾਅਦ ਰਾਜਸੀ ਅਤੇ ਸਮਾਜਿਕ ਖੇਤਰ ਵਿਚ ਬਹੁਤ ਵੱਡਾ ਯੋਗਦਾਨ ਪਾਇਆ। ਉਨ੍ਹਾਂ ਨੂੰ ਸਿਆਸੀ ਤੌਰ ਤੇ ਕੰਮ ਕਰਨ ਦਾ ਮੌਕਾ ਮਿਲਿਆ ਅਤੇ ਉਹ ਆਪਣੇ ਰਾਜ ਦੇ ਮੁੱਖ ਮੰਤਰੀ ਬਣੇ। ਉਨ੍ਹਾਂ ਨੇ ਬਤੌਰ ਮੁੱਖ ਮੰਤਰੀ ਲੋਕਾਂ ਦੀ ਸੇਵਾ ਕੀਤੀ ਅਤੇ ਇਹ ਔਰਤ ਜਾਤ ਲਈ ਇਕ ਫਖਰ ਵਾਲੀ ਗੱਲ ਹੈ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਨੂੰ ਬਹੁਤ ਘਾਟਾ ਪਿਆ ਹੈ।

ਸ਼੍ਰੀ ਹਿਤੇਸ਼ਵਰ ਸੇਕੀਆ ਬਾਰੇ ਇਥੇ ਸਹੀ ਗੱਲ ਕੀਤੀ ਗਈ ਕਿ ਪੰਜਾਬ ਵਰਗੇ ਹਾਲਾਤ ਕਿਸੇ ਵੇਲੇ ਆਸਾਮ ਵਿਚ ਵੀ ਸਨ ਅਤੇ ਉਨ੍ਹਾਂ ਨੇ ਆਪਣੀ ਜਾਨ ਦੀ ਬਾਜ਼ੀ ਲਗਾ ਕੇ ਅੱਤਵਾਦ ਨੂੰ ਖਤਮ ਕਰਨ ਦੀ ਕੋਸ਼ਿਸ਼ ਕੀਤੀ। ਬਤੌਰ ਮੁੱਖ ਮੰਤਰੀ ਉਨ੍ਹਾਂ ਨੇ ਬੜਾ ਅਹਿਮ ਰੋਲ ਅਦਾ ਕੀਤਾ। ਪਿਛੇ ਜਿਹੇ ਇਲੈਕਸ਼ਨਾਂ ਦੌਰਾਨ ਹੀ ਉਨ੍ਹਾਂ ਦੀ ਮੌਤ ਹੋ ਗਈ ਸੀ। ਉਨ੍ਹਾਂ ਦੇ ਚਲੇ ਜਾਣ ਨਾਲ ਸਾਡੇ ਦੇਸ਼ ਅਤੇ ਸਾਡੇ ਸਮਾਜ ਨੂੰ ਬੜਾ ਘਾਟਾ ਪਿਆ ਹੈ।

ਜਿਥੋਂ ਤੱਕ ਸ਼੍ਰੀ ਯੱਗਿਆ ਦੱਤ ਸ਼ਰਮਾ ਜੀ ਦਾ ਤਾਅੱਲੁਕ ਹੈ, ਉਹ ਪੰਜਾਬ ਦੇ ਮੈਂਬਰ ਪਾਰਲੀਮੈਂਟ ਰਹੇ ਅਤੇ ਉੜੀਸਾ ਦੇ ਗਵਰਨਰ ਵੀ ਰਹੇ। ਪਾਰਟੀ ਸਫਾਂ ਤੋਂ ਉਪਰ ਉਠ ਕੇ ਉਨ੍ਹਾਂ ਨੇ ਸਮਾਜ ਸੇਵਾ ਕੀਤੀ ਅਤੇ ਉਸ ਵੇਲੇ ਉਨ੍ਹਾਂ ਨੇ ਇਕ ਮਿਸਾਲ ਕਾਇਮ ਕਰ ਦਿੱਤੀ ਜਦੋਂ ਉਨ੍ਹਾਂ ਨੇ ਬੰਗਾਲ ਵਿਚ ਲੋਕਾਂ ਦੀ ਸੇਵਾ ਕੀਤੀ। ਉਨ੍ਹਾਂ ਦਾ ਚਲੇ ਜਾਣਾ, ਸਾਡੇ ਲਈ ਇਕ ਬਹੁਤ ਘਾਟੇ ਵਾਲੀ ਗੱਲ ਹੈ।

ਸ਼੍ਰੀ ਦੇਵ ਦਤ ਪੁਰੀ ਇਕ ਇੰਡਸਟਰੀਅਲਿਸਟ ਸਨ । ਪਹਿਲਾਂ ਉਹ ਸਾਂਝੇ ਪੰਜਾਬ ਵਿਚ ਸਨ ਅਤੇ ਇਸ ਵਕਤ ਉਹ ਹਰਿਆਣੇ ਵਿਚ ਸਨ । ਅੱਜ ਭਾਵੇਂ ਉਹ ਸਾਡੇ ਵਿੱਚ ਨਹੀਂ ਰਹੇ ਲੇਕਿਨ ਸਮਾਜਿਕ ਅਤੇ ਸਿਆਸੀ ਖੇਤਰ ਵਿੱਚ ਉਨ੍ਹਾਂ ਦੀ ਜੋ ਦੇਣ ਹੈ, ਉਹ ਬੜੀ ਅਹਿਮ ਹੈ । ਇਸ ਕਰਕੇ ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬੜਾ ਦੁੱਖ ਮਹਿਸੂਸ ਹੁੰਦਾ ਹੈ ।

ਸ੍ਰੀ ਹੁਕਮ ਚੰਦ ਜੀ ਸੇਠ ਹੁਕਮ ਚੰਦ ਦੇ ਨਾਂ ਤੇ ਜਾਣੇ ਜਾਂਦੇ ਸਨ । ਪਹਿਲਾਂ ਉਹ ਬੀ. ਜੇ. ਪੀ. ਵਿਚ ਸਨ, ਫਿਰ ਉਹ ਜਨਤਾ ਪਾਰਟੀ ਵਿਚ ਚਲੇ ਗਏ ਅਤੇ ਹੁਣ ਉਹ ਜਨਤਾ ਦਲ ਵਿਚ ਸਨ । ਵੱਖ ਵੱਖ ਇੰਨਸੀਚਿਊਸ਼ਨਜ਼ ਦੇ ਉਹ ਅਹੁਦੇਦਾਰ ਸਨ । ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਨੂੰ ਬੜਾ ਘਾਟਾ ਪਿਆ ਹੈ ।

ਜਸਟਿਸ ਖੋਸਲਾ ਦੀਆਂ ਮਿਸਾਲਾ ਅੱਜ ਵੀ ਕਾਇਮ ਹਨ । ਉਨ੍ਹਾਂ ਦੀਆਂ ਜੱਜਮੈਂਟਸ ਨੂੰ ਅੱਜ ਵੀ ਕੋਟ ਕੀਤਾ ਜਾਂਦਾ ਹੈ । ਅੱਜ ਵੀ ਉਨ੍ਹਾਂ ਦੀਆਂ ਜਜ਼ਮੈਂਟਸ ਨੂੰ ਰਿਬੱਟ ਨਹੀਂ ਕੀਤਾ ਜਾ ਸਕਦਾ । ਉਹ ਬੜੇ ਵਧੀਆ ਜਿਊਰਿਸਟ ਸਨ ਅਤੇ ਬੜੀਆਂ ਵਧੀਆ ਜਜਮੈਂਟਸ ਦਿੰਦੇ ਸਨ । ਅੱਜ ਵੀ ਉਨ੍ਹਾਂ ਦੀਆਂ ਜਜਮੈਂਟਸ ਦਾ ਹਵਾਲਾ ਦਿੱਤਾ ਜਾਂਦਾ ਹੈ । ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬੜਾ ਘਾਟਾ ਪਿਆ ਹੈ ।

ਜਸਟਿਸ ਟੇਕ ਚੰਦ ਜਸਟਿਸ ਵੀ ਸਨ ਅਤੇ ਬਾਅਦ ਵਿਚ ਉਹ ਮੈਂਬਰ ਪਾਰਲੀਮੈਂਟ ਵੀ ਰਹੇ । ਕਾਨੂੰਨ ਦੇ ਖੇਤਰ ਵਿੱਚ ਵੀ ਉਨ੍ਹਾਂ ਨੇ ਬਹੁਤ ਸੇਵਾ ਕੀਤੀ ਅਤੇ ਦੂਸਰੇ ਪਾਸੇ ਬਤੌਰ ਐਮ. ਪੀ. ਵੀ ਸੇਵਾ ਕੀਤੀ । ਉਨ੍ਹਾਂ ਦਾ ਵਿਛੜ ਜਾਣਾ ਵੀ ਸਾਡੇ ਲਈ ਦੁਖਦਾਈ ਹੈ ।

ਮਹਾਨ ਸੁਤੰਤਰਤਾ ਸੰਗਰਾਮੀ ਸ੍ਰੀਮਤੀ ਅਰੁਣਾ ਆਸਿਫ ਅਲੀ ਨੂੰ ਮੈਂ ਪ੍ਰਣਾਮ ਕਰਦਾ ਹਾਂ । ਅੱਜ ਜਦ ਕਿ ਔਰਤਾਂ ਲਈ 33% ਸੀਟਾਂ ਰਾਖਵੀਆਂ ਕਰਨ ਲਈ ਬਿੱਲ ਆ ਰਿਹਾ ਹੈ, ਇਸ ਤੋਂ ਬਹੁਤ ਪਹਿਲਾਂ ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਪਹਿਲੀਆਂ ਸਫਾ ਵਿਚ ਰਹਿ ਕੇ ਆਪਣਾ ਮਹੱਤਵਪੂਰਣ ਯੋਗਦਾਨ ਪਾਇਆ । ਅੱਜ ਆਜ਼ਾਦੀ ਦੀ ਜਿਹੜੀ ਹਵਾ ਅਸੀਂ ਮਾਣ ਰਹੇ ਹਾਂ, ਇਹ ਉਨ੍ਹਾਂ ਦੀਆਂ ਕੁਰਬਾਨੀਆਂ ਸਦਕਾ ਹੀ ਹੈ । ਇਹੋ ਜਿਹੇ ਦੇਸ਼ ਭਗਤ ਅਤੇ ਸੁਤੰਤਰਤਾ ਸੈਨਾਨੀ ਦਾ ਸਾਡੇ ਵਿਚੋਂ ਉਠ ਜਾਣਾ ਸਾਡੇ ਦੇਸ਼, ਸਮਾਜ ਅਤੇ ਔਰਤ ਜਾਤ ਲਈ ਬੜਾ ਵੱਡਾ ਘਾਟਾ ਹੈ । ਸਾਰੀ ਔਰਤ ਜਾਤ ਲਈ ਉਹ ਇੱਕ ਮਿਸਾਲ ਸਨ ।

ਇਸ ਤੋਂ ਅੱਗੇ ਸਰਦਾਰ ਰਾਜਿੰਦਰ ਸਿੰਘ ਦੀ ਗੱਲ ਹੈ । ਉਹ ਸਰਦਾਰ ਭਗਤ ਸਿੰਘ ਦੇ ਭਰਾ ਸਨ । ਉਨ੍ਹਾਂ ਦੀਆਂ ਦੋ ਪੀੜ੍ਹੀਆਂ ਸਾਡੇ ਸੁਤੰਤਰਤਾ ਸੰਗਰਾਮ ਵਿਚ ਆਪਣਾ ਯੋਗਦਾਨ ਪਾਉਂਦੀਆਂ ਰਹੀਆਂ । ਚਾਚੇ ਦੀ ਗੱਲ ਹੋਵੇ, ਭਗਤ ਸਿੰਘ ਦੀ ਗੱਲ ਹੋਵੇ ਜਾਂ ਫਿਰ ਰਾਜਿੰਦਰ ਸਿੰਘ ਦੀ ਗੱਲ ਹੋਵੇ, ਉਨ੍ਹਾਂ ਦੀਆਂ ਮਿਸਾਲਾਂ ਦਿੱਤੀਆਂ ਜਾਂਦੀਆਂ ਹਨ । ਜਿਹੜੇ ਲੋਕ ਦੇਸ਼ ਦੀ ਆਜ਼ਾਦੀ ਲਈ ਮਰ ਮਿਟੇ, ਅੱਜ ਉਨ੍ਹਾਂ ਨੂੰ ਯਾਦ ਕਰਨਾ ਸਾਡਾ ਫਰਜ਼ ਹੈ । ਸਰਦਾਰ ਰਾਜਿੰਦਰ ਸਿੰਘ ਨੇ ਵੀ ਬਤੌਰ ਫਰੀਡਮ ਫਾਈਟਰ ਬੜਾ ਯੋਗਦਾਨ ਪਾਇਆ । ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਬੜਾ ਅਫਸੋਸ ਹੈ ।

[ਸ੍ਰੀ ਵਿਜੇ ਕੁਮਾਰ ਸਾਥੀ]

ਜਿਥੋਂ ਤੱਕ ਡਾਕਟਰ ਪੀ. ਐਨ. ਚੁਟਾਨੀ ਦਾ ਤਾਅਲੁੱਕ ਹੈ, ਉਹ ਪੀ. ਜੀ. ਆਈ. ਦੇ ਡਾਇਰੈਕਟਰ ਰਹੇ । ਮੈਂ ਵਿਸ਼ਵਾਸ ਨਾਲ ਕਹਿ ਸਕਦਾ ਹਾਂ ਕਿ ਬਤੌਰ ਕਾਬਲ ਡਾਕਟਰ ਅਤੇ ਫਿਜ਼ੀਸ਼ੀਅਨ, ਡਾਕਟਰ ਚੁਟਾਨੀ ਨਾਰਥ ਇੰਡੀਆ ਵਿਚ ਇਕ ਮੰਨੀ ਪ੍ਰਮੰਨੀ ਹਸਤੀ ਸਨ । ਡਾਕਟਰ ਦਾ ਰੂਪ ਰੱਬ ਤੋਂ ਬਾਅਦ ਦੂਸਰਾ ਹੈ । ਉਨ੍ਹਾਂ ਨੇ ਹਜ਼ਾਰਾਂ ਨਹੀਂ ਬਲਕਿ ਲੱਖਾਂ ਇਨਸਾਨਾਂ ਨੂੰ ਜੀਵਨ ਦਾਨ ਦਿੱਤਾ । ਉਹ ਬਹੁਤ ਮਾਹਰ ਅਤੇ ਕਾਬਲ ਡਾਕਟਰ ਸਨ । ਡਾਕਟਰਾਂ ਦੇ ਲਈ ਉਹ ਇਕ ਮਿਸਾਲ ਸਨ । 'ਦੀ ਟ੍ਰਿਬਿਊਨ' ਅਖਬਾਰ ਦੇ ਵਿਚ ਵੀ ਉਨ੍ਹਾਂ ਦਾ ਬੜਾ ਯੋਗਦਾਨ ਸੀ, ਇਸ ਦੇ ਨਾਲ ਹੀ ਉਹ ਕਈ ਹੋਰ ਸੰਸਥਾਵਾਂ ਦੇ ਅਹੁਦੇਦਾਰ ਵੀ ਰਹੇ । ਉਨ੍ਹਾਂ ਨੂੰ ਪਦਮ ਸ੍ਰੀ ਅਤੇ ਵੀ. ਸੀ. ਰਾਏ ਦਾ ਖਿਤਾਬ ਵੀ ਮਿਲਿਆ । ਡਾਕਟਰ ਚੁਟਾਨੀ ਦੇ ਚਲੇ ਜਾਣ ਨਾਲ ਸਾਡੇ ਸਮਾਜ ਨੂੰ ਬਹੁਤ ਵੱਡਾ ਘਾਟਾ ਪਿਆ ਹੈ ।

ਜਿੱਥੋਂ ਤੱਕ ਸ੍ਰੀ ਯੋਗ ਜੁਆਏ ਜੀ ਦਾ ਤਾਲੁੱਕ ਹੈ, ਸਪੀਕਰ ਸਾਹਿਬ, ਕਲਮ ਰਾਹੀਂ ਅਸੀਂ ਆਪਣੇ ਵਿਚਾਰ ਪੇਸ਼ ਕਰ ਸਕਦੇ ਹਾਂ ਮਗਰ ਇਕ ਕਲਾਕਾਰ ਇਕ ਫੋਟੋ ਦੇ ਵਿੱਚ ਇਹ ਦਰਸਾ ਦਿੰਦਾ ਹੈ ਕਿ ਉਹਦੇ ਵਿਚਾਰ ਕੀ ਹਨ । ਉਹ ਜਿਹੜੀ ਖ਼ਬਰ ਹੁੰਦੀ ਹੈ ਉਸ ਨੂੰ ਫੋਟੋ ਦੇ ਨਾਲ ਪੇਸ਼ ਕਰਕੇ ਚਾਰ ਚੰਦ ਲਗਾ ਦਿੰਦਾ ਹੈ ਕਿ ਅਸਲ ਮਾਅਨਿਆਂ ਦੇ ਵਿੱਚ ਇਹ ਗੱਲ ਕਹੀ ਹੈ । ਟ੍ਰਿਬਿਊਨ ਸੰਸਥਾ ਦੇ ਵਿੱਚ ਜੋ ਯੋਗਦਾਨ ਇਸ ਕੈਮਰਾ ਮੈਨ ਦਾ ਹੈ ਜਿਸ ਨੇ ਇੰਟਰਨੈਸ਼ਨਲ ਲੈਵਲ ਤੇ ਲੈਂਜ਼ਮੈਨ ਹੋਣ ਦਾ ਖਿਤਾਬ ਲਿਆ, ਮੈਂ ਸਮਝਦਾ ਹਾਂ ਕਿ ਇਹੋ ਜਿਹੇ ਨੇਕ ਬੰਦੇ ਦੇ ਉਠ ਜਾਣ ਨਾਲ ਸਾਨੂੰ ਬੜਾ ਘਾਟਾ ਪਿਆ ਹੈ ।

ਸਪੀਕਰ ਸਾਹਿਬ, ਸ੍ਰੀ ਐਚ. ਐਲ. ਪਟੇਲ ਜੀ ਬਾਰੇ ਜਦੋਂ ਅੱਜ ਟੈਲੀਵੀਜ਼ਨ ਤੇ ਖਬਰ ਸੁਣੀ ਕਿ ਉਨ੍ਹਾਂ ਦਾ ਦਿਹਾਂਤ ਹੋ ਗਿਆ ਹੈ ਤਾਂ ਦਿਲ ਨੂੰ ਬੜਾ ਦੁੱਖ ਹੋਇਆ ਕਿਉਂਕਿ ਉਹ ਮੌਜੂਦਾ ਸਪੀਕਰ ਸਨ । ਸਪੀਕਰ ਇਕ ਨਿਰਪੱਖ ਅਤੇ ਨਿਸ਼ਪਕਸ਼ ਹੋਣ ਦਾ ਮੁਕਾਮ ਰੱਖਦਾ ਹੈ । ਉਨ੍ਹਾਂ ਦਾ ਚਲੇ ਜਾਣਾ ਸਾਡੇ ਲਈ ਬੜੀ ਦੁੱਖ ਦੀ ਗੱਲ ਹੈ । ਸਪੀਕਰ ਸਾਹਿਬ, ਜਦੋਂ ਇਹੋ ਜਿਹੀ ਮਹਾਨ ਸ਼ਖਸੀਅਤ ਉਠ ਜਾਂਦੀ ਹੈ, ਵਿਛੜ ਜਾਂਦੀ ਤਾਂ ਉਸ ਤੇ ਕਿਸੇ ਦਾ ਵੱਸ ਨਹੀਂ ਚਲਦਾ । ਮੈਂ ਆਪਣੇ ਵੱਲੋਂ ਆਪਣੀ ਪਾਰਟੀ ਵੱਲੋਂ ਇਨ੍ਹਾਂ ਵਿਛੜੀਆਂ ਰੂਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਔਰ ਜਿਹੜਾ ਅੱਜ ਉਪ ਮੁੱਖ ਮੰਤਰੀ ਜੀ ਨੇ ਇਹ ਮਤਾ ਲਿਆਂਦਾ ਹੈ ਕਿ ਅੱਜ ਦਾ ਇਹ ਸਦਨ ਹੁਣ ਉਠ ਜਾਣਾ ਚਾਹੀਦਾ ਹੈ, ਮੈਂ ਇਨ੍ਹਾਂ ਨਾਲ ਸਹਿਮਤ ਹਾਂ । ਮੈਂ ਸਮਝਦਾ ਹਾਂ ਕਿ ਇਨ੍ਹਾਂ ਦੇ ਪਰਵਾਰਾਂ ਨੂੰ ਸ਼ੋਕ ਸੰਦੇਸ਼ ਜ਼ਰੂਰ ਭੇਜ ਦੇਣੇ ਚਾਹੀਦੇ ਹਨ । ਇੰਨਾ ਕਹਿ ਕੇ ਮੈਂ ਧੰਨਵਾਦ ਕਰਦਾ ਹਾਂ ।

**ਸ੍ਰੀ ਸਪੀਕਰ :** ਸਦਨ ਦੇ ਅੰਦਰ ਤਮਾਮ ਸਤਿਕਾਰਯੋਗ ਮੈਂਬਰ ਸਾਹਿਬਾਨ, ਹਰ ਪਾਰਟੀ ਦੇ ਲੀਡਰ ਸਾਹਿਬਾਨ ਨੇ ਆਪਣੇ ਜਜ਼ਬਾਤ ਉਨ੍ਹਾਂ ਸਖਸ਼ੀਅਤਾਂ ਵਾਸਤੇ ਪੇਸ਼ ਕੀਤੇ ਹਨ ਜੋ ਅੱਜ ਤੋਂ ਪਿਛਲੇ ਸੈਸ਼ਨ ਤੇ ਇਸ ਦੌਰਾਨ ਸਾਡੇ ਤੋਂ ਵਿਛੜ ਗਈਆਂ ਹਨ । ਮੈਂ ਵੀ ਹਾਊਸ ਦੇ ਨਾਲ ਸ਼ਾਮਲ ਹੁੰਦਾ ਹਾਂ ਔਰ ਪ੍ਰਾਰਥਨਾ ਕਰਦਾ ਹਾਂ ਕਿ ਸਮੂਹ ਮੈਂਬਰ

ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉਨ੍ਹਾਂ ਦੀ ਆਤਮਾ ਦੀ ਸ਼ਾਂਤੀ ਲਈ ਦੋ ਮਿੰਟ ਲਈ ਮੌਨ ਧਾਰਨ ਕਰਨ ।

(ਇਸ ਵੇਲੇ ਸਦਨ ਦੇ ਸਮੂਹ ਹਾਜ਼ਰ ਮੈਂਬਰ ਸਾਹਿਬਾਨ ਨੇ ਆਪਣੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਦੋ ਮਿੰਟ ਲਈ ਮੌਨ ਧਾਰਨ ਕੀਤਾ ।)

ਸਤਿਕਾਰਯੋਗ ਮੈਂਬਰ ਸਾਹਿਬਾਨ ਕ੍ਰਿਪਾ ਕਰਕੇ ਬੈਠ ਜਾਣ ।

ਹਾਊਸ ਦੀ ਇੱਛਾ ਅਨੁਸਾਰ ਸੋਗ ਦਾ ਮਤਾ ਦੁਖੀ ਪਰਿਵਾਰਾਂ ਨੂੰ ਭੇਜ ਦਿੱਤਾ ਜਾਵੇਗਾ ।

ਇਕ ਕਿਤਾਬ ਮੈਡਮ ਵਿਮਲਾ ਡਾਂਗ ਜੀ ਵਲੋਂ ਜੋ ਸ੍ਰੀਮਤੀ ਅਰੁਨਾ ਆਸਿਫ਼ ਅਲੀ ਲਈ ਕਹੀ ਗਈ ਹੈ ਉਹ ਪੂਰੀ ਡੀਟੇਲ ਲੈ ਕੇ ਜ਼ਰੂਰ ਖਰੀਦ ਲਈ ਜਾਵੇਗੀ ਔਰ ਇਸ ਤੋਂ ਇਲਾਵਾ ਕੋਈ ਹੋਰ ਕਿਤਾਬਾਂ ਜੋ ਵੀ ਐਸੀਆਂ ਸ਼ਖਸੀਅਤਾਂ ਬਾਰੇ ਕੋਈ ਮੈਂਬਰ ਸਾਹਿਬਾਨ ਐਡਵਾਈਜ਼ ਕਰਨਗੇ ਉਹ ਵੀ ਖਰੀਦ ਲਈਆਂ ਜਾਣਗੀਆਂ ।

The House stands adjourned till 9.00 A. M. on Tuesday, the 17th September, 1996.

*3.21 P.M.

(The Sabha then adjourned* till 9.00 A.M. on Tuesday, the 17th September, 1996).

---

2137—17-12-96—305—Punjab Govt. Press, Patiala.
51x66/10.1 Kg. Offset Paper.

2

# PUNJAB VIDHAN SABHA

## DEBATES

*17th September, 1996*

Vol. XII—No. 2

OFFICIAL REPORT

CONTENTS

*Tuesday, the 17th September, 1996*




**Punjab Vidhan Sabha Secretariat, Chandigarh**

**Price: Rs.........**

PAGE



---

# PUNJAB VIDHAN SABHA

*Tuesday, the 17th September, 1996*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 9-00 A.M. Mr. Speaker (Shri Harnam Das Johar) in the Chair.*

---

## STARRED QUESTIONS AND ANSWERS

### ਲੋਕਪਾਲ ਦੇ ਕੰਮ-ਕਾਜ

*3295. **ਸ਼੍ਰੀਮਤੀ ਵਿਮਲਾ ਡਾਂਗ** : ਕੀ ਮੁੱਖ ਮੰਤਰੀ 11 ਮਾਰਚ, 1996 ਦੀ ਸੂਚੀ ਵਿਚ ਦਰਜ, 'ਲੋਕ ਪਾਲ ਪੰਜਾਬ ਦੇ ਕੰਮਾਂ ਸਬੰਧੀ ਨਿਸ਼ਾਨ ਵਾਲੇ ਪ੍ਰਸ਼ਨ ਨੰ: 2946 ਦੇ ਆਪਣੇ ਉੱਤਰ ਦੇ ਹਵਾਲੇ ਵਿਚ ਕਿਰਪਾ ਕਰਕੇ ਦੱਸਣਗੇ ਕਿ ਉਨ੍ਹਾਂ ਜਨਤਕ ਵਿਅਕਤੀਆਂ ਦੇ ਨਾਂ ਅਤੇ ਅਹੁਦੇ ਕੀ ਕੀ ਹਨ ਜਿਨ੍ਹਾਂ ਵਿਰੁੱਧ ਹੁਣ ਤੱਕ ਅੱਠ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ ?

**Doctor Kewal Krishan**: (Finance Minister): Sub-section (2) of Section 13 of the Punjab Lokpal Act, 1995 provides that an inquiry against a Legislator shall be held in camera.

Section-19 of the Act lays down the penalty for disclosure or publication of information in respect of complaints against Legislators.

In view of these statutory provisions, the names and offices held by the Publicmen against whom complaints have been filed are not permitted to be disclosed.

**ਸ਼੍ਰੀਮਤੀ ਵਿਮਲਾ ਡਾਂਗ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਇਹ ਜਵਾਬ ਦਰੁਸਤ ਨਹੀਂ ਹੈ ਔਰ ਹਾਊਸ ਨੂੰ ਮਿਸ-ਲੀਡ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ । ਕੁਰਪਸ਼ਨ ਨੂੰ ਕਵਰ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ । ਸਪੀਕਰ ਸਾਹਿਬ, ਪਹਿਲਾ ਮੈਂ ਤੁਹਾਨੂੰ ਫੈਕਚੂਅਲ ਪੁਜ਼ੀਸ਼ਨ ਦੱਸਣਾ ਚਾਹੁੰਦੀ ਹਾਂ । ਮੈਨੂੰ ਇਸ ਕੁਐਸਚਨ ਦਾ ਜਵਾਬ ਅੱਜ ਸਵੇਰੇ 7-15 ਵਜੇ ਮਿਲਿਆ ਹੈ ਜਿਹੜਾ ਕਿ ਐਕਟ ਨੂੰ ਕਵਰ ਕਰਦਾ ਹੈ । ਸਭ ਨੂੰ ਪਤਾ ਹੈ ਕਿ ਜਵਾਬ ਦੇਣ ਲਈ ਐਕਟ ਪੜ੍ਹਨਾ ਪੈਂਦਾ ਹੈ ਔਰ ਇਹ ਐਕਟ ਮੇਰੇ ਕੋਲ ਹੈ । ਮੇਰੀ ਬੇਨਤੀ ਹੈ ਕਿ ਜਿਹੜਾ ਇਸ ਵਿਚ ਪ੍ਰੀਲਿਮਨਰੀ ਸੈਕਸ਼ਨ ਹੈ, ਉਸ ਵਿਚ ਇਹ ਦੱਸਿਆ ਗਿਆ ਹੈ ਕਿ ਕੰਪਲੇਂਟ ਕਰਨ ਦਾ ਅਧਿਕਾਰ ਕਿਸ ਕੋਲ ਹੈ । ਕੰਪਲੇਂਟ ਕਿਸੀ ਵੀ ਪਬਲਿਕ ਮੈਨ ਦੇ ਖਿਲਾਫ ਹੋ ਸਕਦੀ ਹੈ । ਪਬਲਿਕ ਮੈਨ ਦੀ ਡੈਫੀਨੀਸ਼ਨ ਪੇਜ 2 ਤੇ ਦਿੱਤੀ ਗਈ ਹੈ:

[ਸ਼੍ਰੀਮਤੀ ਵਿਮਲਾ ਡਾਂਗ]

"2(K) 'Public man' means a person who holds or has held the office of

(i) Minister,

(ii) a Member of the Legislative Assembly of the State,

(iii) The Chairman and a Member of Board constituted by or under the State or Central Act or otherwise.

(iv) The Chairman of any Government Company within the meaning of Section 617 of the Companies Act, 1956,......"
so on and so forth.

ਸਪੀਕਰ ਸਾਹਿਬ, ਮੇਰੀ ਇਹ ਗੁਜ਼ਾਰਿਸ਼ ਹੈ ਕਿ ਜਿਹੜਾ ਇਨ੍ਹਾਂ ਨੇ ਸੈਕਸ਼ਨ 13 ਕੋਟ ਕੀਤਾ ਹੈ, ਉਹ ਮਨਿਸਟਰਾਂ ਤੇ ਲਾਗੂ ਨਹੀਂ ਹੁੰਦਾ ਔਰ ਅਸਲ ਸੈਕਸ਼ਨ ਪੇਜ 8 ਤੇ ਹੈ ਜਿਸ ਦੇ ਸਬ-ਸੈਕਸ਼ਨ 2 ਵਿਚ ਲਿਖਿਆ ਹੋਇਆ ਹੈ :

(2) Every such inquiry shall, unless the Lokpal, for reasons to be recorded in writing, determines otherwise, be conducted in camera.

Provided that an inquiry in respect of complaint against a legislator shall be conducted only in camera.

ਮੇਰੀ ਗੁਜ਼ਾਰਿਸ਼ ਹੈ ਕਿ ਅਸਲ ਵਿਚ ਜਿਹੜੀ ਚੀਜ਼ ਅਸੀਂ ਮੰਗੀ ਹੈ, ਉਹ 2-ਕੇ. ਮੁਤਾਬਿਕ ਹੈ ਔਰ ਨਾ ਦੱਸਣ ਤੇ ਕੋਈ ਪਾਬੰਦੀ ਨਹੀਂ ਹੈ। ਲੈਜਿਸਲੇਟਰਜ਼ ਦੀ ਅਸੀਂ ਗੱਲ ਨਹੀਂ ਕਰ ਰਹੇ। ਇਸ ਲਈ ਮੰਤਰੀ ਜੀ ਦੱਸਣ ਕਿ ਲੋਕ ਪਾਲ ਕੋਲ ਕਿਹੜੀਆਂ ਕਿਹੜੀਆਂ ਕੰਪਲੇਂਟ ਰੈਫਰ ਕੀਤੀਆਂ ਗਈਆਂ ਹਨ ਕਿਉਂਕਿ ਇਹ ਅੱਠ ਦੀਆਂ ਅੱਠ ਕੰਪਲੇਂਟਸ ਮਨਿਸਟਰਾਂ ਦੇ ਖਿਲਾਫ ਹਨ, ਲੈਜਿਸਲੇਟਰਜ਼ ਦੇ ਖਿਲਾਫ ਨਹੀਂ। ਇਸ ਕਰਕੇ ਹਾਊਸ ਵਿਚ ਨਾਂ ਡਿਸਕਲੋਜ਼ ਕਰਨ ਦੀ ਕੋਈ ਪਾਬੰਦੀ ਨਹੀਂ ਹੈ। ਜਿਹੜਾ ਸੈਕਸ਼ਨ 13 ਕੋਟ ਕੀਤਾ ਹੈ, ਉਸ ਦੀ ਥਾ ਸਬ ਸੈਕਸ਼ਨ 2-ਕੇ. ਰਿਲੇਟ ਕਰਦਾ ਹੈ ਜਿਹੜਾ ਕਿ ਲੈਜਿਸਲੇਟਰਜ਼ ਨੂੰ ਅਪਲਾਈ ਕਰਦਾ ਹੈ, ਮਨਿਸਟਰਜ਼ ਨੂੰ ਨਹੀਂ। ਇਹ ਜਵਾਬ ਸੈਟਿਸ-ਫੈਕਟਰੀ ਨਹੀਂ ਹੈ ਔਰ ਇਸ ਨਾਲ ਗਲਤਫਹਿਮੀ ਪੈਦਾ ਹੁੰਦੀ ਹੈ। ਮਨਿਸਟਰਾਂ ਦੀ ਕੁਰੱਪਸ਼ਨ ਬਾਰੇ ਪਹਿਲੀ ਵਾਰ ਸ਼ਿਕਾਇਤਾਂ ਲੋਕ ਪਾਲ ਨੂੰ ਭੇਜੀਆਂ ਗਈਆਂ ਹਨ ਪਰ ਹੁਣ ਉਨ੍ਹਾਂ ਨੂੰ ਕੱਢਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਹ ਅੱਠ ਦੀਆਂ ਅੱਠ ਸ਼ਿਕਾਇਤਾਂ ਮਨਿਸਟਰਜ਼ ਦੇ ਖਿਲਾਫ ਹਨ। ਮੰਤਰੀ ਜੀ ਦੱਸਣ ਕਿ ਜਿਹੜੀਆਂ ਸ਼ਿਕਾਇਤਾਂ ਹਨ, ਉਹ ਮਨਿਸਟਰਜ਼ ਦੇ ਖਿਲਾਫ ਹਨ ਕਿ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਵੈਸੇ ਤਾਂ ਸਪਲੀਮੈਂਟਰੀ ਸਵਾਲ ਚਾਹੀਦਾ ਸੀ। ਇਹ ਤਾਂ ਬਹਿਸ ਦੀ ਸ਼ਕਲ ਸ਼ੁਰੂ ਹੋ ਗਈ ਹੈ। ਇਸ ਸਬੰਧ ਵਿਚ ਲੋਕਪਾਲ ਨੇ ਜਿਹੜੀ ਚਿੱਠੀ ਚੀਫ ਸੈਕਟਰੀ ਨੂੰ ਲਿਖੀ ਹੈ, ਜੇਕਰ ਤੁਹਾਡੀ ਇਜਾਜ਼ਤ ਹੋਵੇ ਤਾਂ ਮੈਂ ਪੜ੍ਹ ਦੇਵਾਂ ਕਿਉਂਕਿ ਉਨ੍ਹਾਂ ਨੇ (ਲੋਕ ਪਾਲ ਨੇ) ਦੱਸਣ ਤੋਂ ਇਨਕਾਰ ਕੀਤਾ ਹੈ। ਇਸ ਕਰਕੇ ਅਗਲੀ ਗੱਲ

ਤਾਂ, ਤਾਂ ਪੈਦਾ ਹੁੰਦੀ ਹੈ ਜੇਕਰ ਲੋਕ ਪਾਲ ਦੱਸੇ । ਲੋਕਪਾਲ ਖੁਦ ਅਥਾਰਟੀ ਹੈ । ਅਗਰ ਇਜਾਜ਼ਤ ਹੋਵੇ ਤਾਂ ਮੈਂ ਚਿੱਠੀ ਪੜ੍ਹ ਦਿੰਦਾ ਹਾਂ ।

ਸ੍ਰੀ ਸਪੀਕਰ : ਪੜ੍ਹ ਦਿਉ ।

**Minister**: 'Reference our discussion with regard to Starred Question No. 3295 of Smt. Vimla Dang, MLA, concerning the functions of the Lok Pal, Punjab.

In the dealing with this letter may I draw your attention to the provisions of Sub-section (2) of Secton 13 of the Punjab Lokpal Act in terms of which the inquiry to be conducted by the Lokpal in to any complaints received by him has to be in camera unless for reasons to be recorded he directs otherwise. This option, namely, that proceedings need not to be in camera has not however been conferred with regard to complaints against legislators. Further, the proces-dings of secton 19 of the said Act prescribed a penalty for disclosure or publication of information in respect of complaints against legislators. Such thus, being the statutory provision it would not appear permissible for names of the persons against whom complaints have been filed to be stated or to give particulars of the offices held by them. In framing the reply to the question posed, this aspect of the Act deserves to be kept in view.

With regards.

Your sincerely,
Sd/
(Justice S.S. Sodhi)"

ਦੂਸਰਾ, ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਜੋ ਮਨਿਸਟਰ ਹੈ, ਉਹ ਮੂਲ ਤੌਰ ਤੇ ਲੇਜਿਸਲੇਟਰ ਹੈ । ਇਸ ਬੇਸਿਕ ਪੁਜ਼ੀਸ਼ਨ ਨੂੰ ਕਦੇ ਅਲੱਗ ਨਹੀਂ ਕੀਤਾ ਜਾ ਸਕਦਾ । ਮਨਿਸਟਰ ਬਣ ਕੇ ਉਹ ਲੇਜਿਸਲੇਟਰ ਵੀ ਰਹਿੰਦਾ, ਹੈ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ । ਇਸ ਕਰਕੇ ਜੋ ਲੋਕਪਾਲ ਨੇ ਚਿੱਠੀ ਲਿਖੀ ਹੈ, ਜੋ ਐਕਟ ਦੇ ਵਿਚ ਪ੍ਰੋਵੀਜ਼ਨ ਹੈ, ਉਸ ਮੁਤਾਬਿਕ ਇਸ ਨੂੰ ਕੈਮਰੇ ਦੇ ਵਿਚ ਹੀ ਰੱਖਿਆ ਹੈ । ਕਿਸੇ ਲੈਜਿਸਲੇਟਰ ਦੇ ਖਿਲਾਫ ਜੇਕਰ ਕੋਈ ਸ਼ਿਕਾਇਤ ਹੋਵੇ ਤਾਂ ਉਸ ਦੇ ਲਈ ਮੈਂ ਮਹਿਸੂਸ ਕਰਦਾ ਹਾਂ ਕਿ ਐਲੀਗੇਸ਼ਨ ਲਗਾ ਦੇਣ ਜਾਂ ਐਫੀਡੇਵਿਟ ਦੇ ਦੇਣ ਨਾਲ ਹੀ ਤਾਂ ਉਹ ਦੋਸ਼ੀ ਸਾਬਤ ਨਹੀਂ ਹੋ ਜਾਂਦਾ । ਜਦੋਂ ਉਸ ਦੇ ਖਿਲਾਫ਼ ਐਲੀਗੇਸ਼ਨ ਸਾਬਤ ਹੋ ਜਾਣ, ਤਾਂ ਉਸ ਦੇ ਬਾਅਦ ਉਹ ਦੋਸ਼ੀ ਬਣਦਾ ਹੈ ਤੇ ਉਸਨੂੰ ਪਬਲਿਸ਼ ਕੀਤਾ ਜਾਂਦਾ ਹੈ । ਪ੍ਰੋਸੀਡਿੰਗਜ਼ ਕੈਮਰੇ ਦੇ ਵਿਚ ਹੁੰਦੀਆਂ ਹਨ । ਇਸ ਕਰਕੇ ਜੋ ਚਿੱਠੀ ਲਿਖੀ ਹੈ, ਉਸ ਦੀ ਵਜ੍ਹਾ ਕਰਕੇ ਇਨਫਰਮੇਸ਼ਨ ਨਹੀਂ ਮਿਲੀ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਇਸ ਵਿਚ ਸਿਰਫ਼ ਇੰਟਰਪ੍ਰੇਟੇਸ਼ਨ ਦਾ ਸਵਾਲ ਪੈਦਾ ਹੋ ਗਿਆ ਹੈ । ਫਸਟ, ਮੈਂ ਕੋਈ ਲੋਕ ਪਾਲ ਦੀ ਅਥਾਰਿਟੀ ਨੂੰ ਚੈਲੇਂਜ ਨਹੀਂ ਕਰ ਰਿਹਾ । ਗੌਰਮਿੰਟ ਲੈਵਲ ਤੇ, ਜਿਹੜਾ ਸਵਾਲ ਹੈ, ਉਸ ਦੇ ਵਿਚ ਕੋਈ ਗ਼ਲਤ ਫਹਿਮੀ ਪੈਦਾ ਹੋ ਸਕਦੀ ਹੈ । ਜੋ ਕੁਐਸਚਨ ਹੈ, ਉਸ ਦੇ ਵਿਚ ਕਿਸੇ ਲੈਜਿਸਲੇਟਰ ਦੇ ਬਾਰੇ ਨਹੀਂ ਪੁੱਛਿਆ ਗਿਆ । ਜੋ ਲੈਜਿਸਲੇਟਰ ਦੇ ਬਾਰੇ ਹੈ, ਉਹ ਡਿਫਰੈਂਟ ਹੈ । ਕਿਸੇ

[ਕਾਮਰੇਡ ਹਰਦੇਵ ਅਰਸ਼ੀ]
ਲੈਜਿਸਲੇਟਰ ਦੇ ਖਿਲਾਫ਼ ਉਨਾ ਚਿਰ ਸ਼ਕਾਇਤ ਦਰਜ ਨਹੀਂ ਹੋ ਸਕਦੀ, ਜਿੰਨਾ ਚਿਰ ਮਾਨਯੋਗ ਗਵਰਨਰ ਦੀ ਪਰਮਿਸ਼ਨ ਨਾ ਲਈ ਜਾਵੇ । ਇਸ ਕਰਕੇ ਅਸੀਂ ਤਾਂ ਸੈਕਸ਼ਨ 2-ਕੇ. ਦੇ ਬਾਰੇ ਜਾਣਕਾਰੀ ਲੈਣਾ ਚਾਹੁੰਦੇ ਹਾਂ। ਪਬਲਿਕ ਮੈਨ ਦੇ ਬਾਰੇ ਡਿਟੇਲ ਮੈਡਮ ਨੇ ਦੱਸ ਦਿੱਤੀ ਹੈ । ਅਸੀਂ ਤਾਂ ਉਨ੍ਹਾਂ ਦੇ ਬਾਰੇ ਜਾਣਕਾਰੀ ਚਾਹੁੰਦੇ ਹਾਂ, ਉਨ੍ਹਾਂ ਦੇ ਬਾਰੇ ਜਾਣਕਾਰੀ ਦੇਣ ਦੀ ਕੋਈ ਪਾਬੰਦੀ ਨਹੀਂ ਹੈ । ਉਨ੍ਹਾਂ ਦੇ ਨਾਮ ਚਾਹੀਦੇ ਹਨ। ਜਿਥੋਂ ਤੱਕ ਪ੍ਰੋਸੀਡਿੰਗਜ਼ ਦਾ ਸਵਾਲ ਹੈ, ਅਸੀਂ ਪੁੱਛਿਆ ਹੀ ਨਹੀਂ । ਉਹ ਤਾਂ ਇਨ ਕੈਮਰਾ ਹੋਣੀਆਂ ਹਨ । ਅਸੀਂ ਤਾਂ ਜੋ ਐਕਟ ਦੇ ਮੁਤਾਬਿਕ ਹੈ, ਉਸ ਦੇ ਮੁਤਾਬਿਕ ਪਬਲਿਕ ਮੈਨ ਬਾਰੇ ਪੁੱਛ ਰਹੇ ਹਾਂ, ਨਾ ਕਿ ਲੈਜਿਸਲੇਟਰ ਬਾਰੇ ।

**ਮੰਤਰੀ** : ਸਪੀਕਰ ਸਾਹਿਬ, ਕੁਐਸਚਨ ਲੋਕਪਾਲ ਜੀ ਨੂੰ ਭੇਜ ਦਿੱਤਾ ਗਿਆ ਸੀ । ਉਨ੍ਹਾਂ ਨੇ ਜੋ ਜਵਾਬ ਦਿੱਤਾ ਹੈ, ਉਸ ਦੇ ਬਾਰੇ ਦੱਸ ਦਿੱਤਾ ਹੈ । ਲੇਕਿਨ ਇਹ ਯੂਜ਼ੂਅਲ ਹੈ ਕਿ ਜਿਹੜੀਆਂ ਕੰਪਲੇਟਾਂ ਭੇਜੀਆਂ ਹਨ, ਉਹ ਸਾਰੀਆਂ ਲੈਜਿਸਲੇਟਰਜ਼ ਦੇ ਖਿਲਾਫ਼ ਹਨ । ਇਸ ਕਰਕੇ ਨਾਮ ਨਹੀਂ ਦੱਸੇ ਗਏ, ਨਾ ਹੀ ਪ੍ਰੋਸੀਡਿੰਗਜ਼ ਦੱਸੀਆਂ ਹਨ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਜਵਾਬ ਤੋਂ ਸੈਟਿਸਫਾਈ ਨਹੀਂ ਹੋਇਆ । ਲੈਜਿਸਲੇਟਰ ਦੇ ਬਾਰੇ ਤਾਂ ਅਸੀਂ ਪੁੱਛਿਆ ਹੀ ਨਹੀਂ । ਮੰਤਰੀ ਜੀ ਨੇ ਕਿਹਾ ਹੈ ਕਿ ਕੰਪਲੇਂਟਸ ਲੈਜਿਸਲੇਟਰਜ਼ ਦੇ ਬਾਰੇ ਹਨ । ਕੀ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ ਕੰਪਲੇਂਟ ਲਾਜ ਕਰਨ ਤੋਂ ਪਹਿਲਾ ਆਨਰੇਬਲ ਗਵਰਨਰ ਸਾਹਿਬ ਤੋਂ ਕੋਈ ਪਰਮਿਸ਼ਨ ਲੈ ਲਈ ਗਈ ਸੀ ? ਇਸ ਬਾਰੇ ਗਵਰਨਰ ਸਾਹਿਬ ਤੋਂ ਪਰਮਿਸ਼ਨ ਲੈਣੀ ਪੈਂਦੀ ਹੈ । ਜਿੰਨੀਆਂ ਵੀ ਕੰਪਲੇਂਟਸ ਹੋਈਆਂ, ਉਹ ਮਨਿਸਟਰਜ਼ ਦੇ ਬਾਰੇ ਹੀ ਉਨ੍ਹਾਂ ਕੋਲ ਦਰਜ ਹੋਈਆਂ ਹਨ । ਕਿਸੇ ਵੀ ਲੈਜਿਸਲੇਟਰ ਦੇ ਖਿਲਾਫ਼ ਦਰਜ ਨਹੀਂ ਹੋਇਆ । ਅਸੀਂ ਤਾਂ ਪਬਲਿਕਮੈਨ ਬਾਰੇ ਜਿਸ ਵਿਚ ਮਨਿਸਟਰਜ਼ ਅਤੇ ਕਾਰਪੋਰੇਸ਼ਨ ਜਾਂ ਬੋਰਡ ਦੇ ਚੇਅਰਮੈਨ ਵੀ ਆ ਜਾਂਦੇ ਹਨ ਜਾਣਕਾਰੀ ਲੈਣੀ ਚਾਹੁੰਦੇ ਹਾਂ । ਜੇਕਰ ਮੰਤਰੀ ਜੀ ਇਸ ਦੀ ਜਾਣਕਾਰੀ ਦੇ ਦੇਣ ਤਾਂ ਉਨ੍ਹਾਂ ਨੂੰ ਕੀ ਇਤਰਾਜ਼ ਹੋ ਸਕਦਾ ਹੈ । ਇਸ ਤਰ੍ਹਾਂ ਕਰਨ ਨਾਲ ਲੋਕਪਾਲ ਦੇ ਵਿਚ ਲੋਕਾਂ ਦਾ ਕਾਨਫੀਡੈਂਸ ਵਧੇਗਾ । ਇਹ ਕਾਨਫੀਡੈਂਸ ਹਾਊਸ ਦੇ ਬਾਹਰ ਜਾਵੇਗਾ ਅਤੇ ਇਸ ਬਾਰੇ ਲੋਕਾਂ ਨੂੰ ਪਤਾ ਲਗੇਗਾ ਕਿ ਪੰਜਾਬ ਸਰਕਾਰ ਅਸਲ ਵਿਚ ਕੁਰੱਪਸ਼ਨ ਨੂੰ ਰੋਕਣ ਲਈ ਕਿੰਨੀ ਗੰਭੀਰ ਹੈ ।

ਮੰਤਰੀ : ਸਪੀਕਰ ਸਾਹਿਬ, ਕੁਰੱਪਸ਼ਨ ਨੂੰ ਰੋਕਣ ਦੇ ਲਈ ਜਿੰਨੀ ਗੰਭੀਰ ਇਹ ਗੋਰਮਿੰਟ ਹੈ ਉਨੀ ਗੰਭੀਰ ਸ਼ਾਇਦ ਇਸ ਤੋਂ ਪਹਿਲਾਂ ਕੋਈ ਸਰਕਾਰ ਪੰਜਾਬ ਦੇ ਵਿਚ ਨਹੀਂ ਆਈ ਅਤੇ ਸ਼ਾਇਦ ਹੀ ਅੱਗੇ ਨੂੰ ਇਸ ਤਰ੍ਹਾਂ ਦਾ ਐਕਸ਼ਨ ਕੋਈ ਗੋਰਮਿੰਟ ਲਵੇ । (ਟਰੇਜ਼ਰੀ ਬੈਂਚਾਂ ਵਲੋਂ ਥੰਪਿੰਗ) । ਸਪੀਕਰ ਸਾਹਿਬ, ਜੇਕਰ ਕੁਐਸਚਨ ਆਵਰ ਨੂੰ ਡਿਸਕਸ਼ਨ ਵਿਚ ਬਦਲਣਾ ਹੈ ਤਾਂ ਉਸ ਲਈ ਰੂਲਜ਼ ਵਿਚ ਬਕਾਇਦਾ ਪ੍ਰੋਵੀਜ਼ਨ ਹੈ । ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜੀਆਂ ਕੰਪਲੇਂਟਾਂ ਆਈਆਂ ਹਨ, ਉਹ ਸਾਰੀਆਂ ਲੈਜਿਸਲੇਟਰਜ਼ ਦੇ ਖਿਲਾਫ਼ ਹਨ, ਨਾ ਕਿ ਕਿਸੇ ਚੇਅਰਮੈਨ ਜਾਂ ਕਿਸੇ ਹੋਰ ਪਬਲਿਕਮੈਨ ਦੇ ਖਿਲਾਫ਼ ਹਨ ।

**Mr. Speaker**: I have not asked for discussion. F.M. Sahib, you are casting aspersions on the Speaker. I don't like this. You should feel sorry for it. Such like remarks are not expected. Please do not cast aspersions. It is a matter of interpretation for the Advocate General to say whether the names can be given or not. Tell it tomorrow. Next Question.

**ਸ਼੍ਰੀ ਮਦਨ ਮੋਹਨ ਮਿੱਤਲ** : ਸਰ, ਕੀ ਇਸ ਨੂੰ ਕਲ੍ਹ ਤੇ ਪੋਸਟਪੋਨ ਕਰ ਦਿੱਤਾ ਹੈ ?

**ਸ਼੍ਰੀ ਸਪੀਕਰ** : ਹੁਣ ਤਾਂ ਸਾਰੀ ਗੱਲ ਖ਼ਤਮ ਹੋ ਗਈ ਹੈ ਤੇ ਇਹ ਸਵਾਲ ਕਲ੍ਹ ਤੇ ਪੋਸਟਪੋਨ ਕਰ ਦਿੱਤਾ ਹੈ ।

The matter is to be referred to the Advocate General to give his opinion as to whether the names can be given, or not. If he tells that the names can be given, the same will be given otherwise, not. Next question.

**Shri Madan Mohan Mittal** Sir, will it be taken tomorrow ?

**Mr. Speaker**: I have postponed the Question for tomorrow. Now, next Question No. 3297. Sardar Dhanwant Singh.

### ਤਹਿਸੀਲ ਪਾਇਲ ਵਿਚ ਕਤਲ ਦੇ ਕੇਸ

*3297. **ਸਰਦਾਰ ਧਨਵੰਤ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੁਲਿਸ ਜ਼ਿਲ੍ਹਾ ਖੰਨਾ ਵਿਚ ਆਉਂਦੀ ਤਹਿਸੀਲ ਪਾਇਲ (ਜ਼ਿਲ੍ਹਾ ਲੁਧਿਆਣਾ) ਵਿਚ ਵੱਖ-ਵੱਖ ਥਾਣਿਆਂ ਵਿਚ 1 ਅਪ੍ਰੈਲ, 1996 ਤੋਂ 8 ਜੁਲਾਈ, 1996 ਤੱਕ ਦੇ ਸਮੇਂ ਦੌਰਾਨ ਦਰਜ ਕੀਤੇ ਗਏ ਕਤਲ ਦੇ ਕੇਸਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਦਾ ਵੇਰਵਾ ਕੀ ਹੈ ਅਤੇ ਹਰ ਇਕ ਕੇਸ ਵਿਚ ਪੜਤਾਲ ਦੀ ਵਰਤਮਾਨ ਸਥਿਤੀ/ਪ੍ਰਗਤੀ ਕੀ ਹੈ ?

**Doctor Kewal Krishan** (Finance Minister) : Two cases of murder have been registered as per details laid on the Table of the House.

### ANNEXURE

*(i) Case FIR No. 69 dated 12.6.96 u/s 302/201 IPC, Police Station, Payal has been registerd against Mohmed Imran in which he has been charged for the murder of his wife Rukhsana. The case is under investigation.*

*(ii) Case FIR No. 81, dated 5.7.96 u/s 302 IPC, Police Station, Payal has been registered. In this case, some known persons have killed Dr. Sushil Kumar S/o Charan Dass, Caste Brahmin, r/o Ward No. 2, Doraha, Tehsil Payal. The case is under investigation.*

**ਸਰਦਾਰ ਧਨਵੰਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਫ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਡਿਟੇਲ ਦੇ ਸਕਦੇ ਹਨ ਕਿ ਕਿਹੜੇ ਕਿਹੜੇ ਬੰਦੇ ਸੁਸ਼ੀਲ ਕੁਮਾਰ ਦੇ ਕਤਲ ਦੇ ਕੇਸ ਵਿੱਚ ਤਫਤੀਸ਼ ਕੀਤੇ ਗਏ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਐਫ.ਆਈ.ਆਰ. ਨੰ: 81 ਮਿਤੀ 5.7.96 ਨੂੰ ਅੰਡਰ ਸੈਕਸ਼ਨ 302 ਆਈ.ਪੀ.ਸੀ., ਪਾਇਲ ਪੁਲਿਸ ਸਟੇਸ਼ਨ ਵਿੱਚ ਦਰਜ ਕੀਤੀ ਗਈ ਹੈ, ਉਹ ਸਰਦਾਰ ਜਸਬੀਰ ਸਿੰਘ ਸਰਪੰਚ ਨੇ ਦਰਜ ਕਰਵਾਈ ਹੈ ਅਤੇ ਇਨਫਰਮੇਸ਼ਨ ਦਿੱਤੀ ਹੈ। ਹਰਨੇਕ ਸਿੰਘ ਪੁੱਤਰ ਸਰਦਾਰ ਸੁਰਜੀਤ ਸਿੰਘ ਜੋਗੀ, ਜ਼ਿਲ੍ਹਾ ਪਿੰਡ (ਵਿਘਨ) ਉਸ ਦਾ ਸਕੂਟਰ ਪਿਆ ਹੈ ਅਤੇ ਉਸ ਦੀ ਲਾਸ਼ ਗੰਨੇ ਦੇ ਖੇਤਾਂ ਵਿੱਚ ਪਈ ਸੀ। ਉਸ ਉਤੇ ਖੂਨ ਦੇ ਨਿਸ਼ਾਨ ਸਨ ਇਸ ਬਾਰੇ ਤਫਤੀਸ਼ ਚੱਲ ਰਹੀ ਹੈ ਅਤੇ ਕਤਲ ਕਰਨ ਵਾਲੇ ਪਕੜੇ ਨਹੀਂ ਗਏ।

**ਸਰਦਾਰ ਧਨਵੰਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਪੁੱਛਿਆ ਸੀ ਕਿ ਇਸ ਕਤਲ ਦੇ ਵਿੱਚ ਕਿਹੜੇ ਕਿਹੜੇ ਵਿਅਕਤੀਆਂ ਨੂੰ ਤਫਤੀਸ਼ ਵਿਚ ਸ਼ਾਮਲ ਕੀਤਾ ਗਿਆ ਹੈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜੇਕਰ ਇਨਵੈਸਟੀਗੇਸ਼ਨ ਚਲਦੀ ਹੋਵੇ ਤਾਂ ਉਸ ਦੇ ਬਾਰੇ ਵਿੱਚ ਜਦੋਂ ਤੱਕ ਇਨਵੈਸਟੀਗੇਸ਼ਨ ਕੰਪਲੀਟ ਨਾ ਹੋ ਜਾਵੇ, ਕੋਈ ਡਿਸਕਲੋਜ਼ਰ ਕਰਨੀ ਪਬਲਿਕ ਇੰਟਰੈਸਟ ਦੇ ਵਿੱਚ ਨਹੀਂ ਹੁੰਦੀ।

**ਸਰਦਾਰ ਧਨਵੰਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੇਰੇ ਖਿਆਲ ਵਿਚ ਐਫ. ਐਮ. ਸਾਹਿਬ ਨੂੰ ਇਸ ਬਾਰੇ ਪੂਰੀ ਸਮਝ ਨਹੀਂ ਲੱਗੀ। ਕਿਸੇ ਵੀ ਐਕਟ ਦੇ ਤਹਿਤ ਇਹ ਦੱਸਣ ਦੀ ਪਾਬੰਦੀ ਨਹੀਂ ਕਿ ਕਿਸੇ ਕਤਲ ਕੇਸ ਦੇ ਵਿਚ ਕਿਹੜੇ ਕਿਹੜੇ ਬੰਦੇ ਤਫਤੀਸ਼ ਵਿਚ ਸ਼ਾਮਲ ਕੀਤੇ ਗਏ। ਮੈਂ ਇਨ੍ਹਾਂ ਨੂੰ ਇਹ ਪੁੱਛਦਾ ਹਾਂ ਕਿ ਕਿਹੜੇ ਕਿਹੜੇ ਬੰਦੇ ਸ਼ਾਮਲ/ਤਫਤੀਸ਼ ਵਿਚ ਕੀਤੇ ਗਏ ਹਨ।

**ਮੰਤਰੀ** : ਸਪੀਕਰ ਸਾਹਿਬ, ਕਿਸੇ ਵੀ ਕਤਲ ਦੇ ਕੇਸ ਵਿਚ ਇਹ ਜ਼ਰੂਰੀ ਹੁੰਦਾ ਹੈ, ਪੁਲਿਸ ਇਨਵੈਸਟੀਗੇਟ ਕਰਦੀ ਹੈ ਔਰ ਜੇ ਕੋਈ ਕਲਿਊ ਮਿਲਦਾ ਹੈ ਤਾਂ ਉਸ ਨੂੰ ਸੀਕਰਟ ਰੱਖਿਆ ਜਾਂਦਾ ਹੈ ਜਦੋਂ ਤੱਕ ਕਿ ਕਲਪਰਿਟ ਮਿਲ ਨਹੀਂ ਜਾਂਦਾ। ਇਸ ਲਈ ਇਸ ਸਟੇਜ ਤੇ ਇਹ ਦੱਸਣਾ ਪਬਲਿਕ ਇੰਟਰੈਸਟ ਵਿਚ ਨਹੀਂ ਹੋਵੇਗਾ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਮੇਰਾ ਸਵਾਲ ਇਹ ਨਹੀਂ ਸੀ ਕਿ ਕੌਣ ਦੋਸ਼ੀ ਹੈ। ਮੈਂ ਤਾਂ ਇਹ ਪੁੱਛਿਆ ਸੀ ਕਿ ਇਸ ਕੇਸ ਦੇ ਸਬੰਧ ਵਿਚ ਹੁਣ ਤੱਕ ਜਿਨ੍ਹਾਂ ਬੰਦਿਆਂ ਦੀ ਤਫਤੀਸ਼ ਕੀਤੀ ਗਈ ਹੈ, ਉਹ ਕੌਣ ਕੌਣ ਹਨ। ਉਨ੍ਹਾਂ ਦੇ ਨਾਂ ਤਾਂ ਡੀ. ਡੀ. ਆਰ. ਵਿਚ ਵੀ ਰਜਿਸਟਰ ਹੁੰਦੇ ਹਨ। ਇਹ ਡਾਕੂਮੈਂਟ ਸੀਕਰਟ ਨਹੀਂ ਹੁੰਦਾ।

**ਮੰਤਰੀ** : ਸਪੀਕਰ ਸਾਹਿਬ, ਜੋ ਇਨਫਰਮੇਸ਼ਨ ਮਿਲੀ ਹੈ, ਉਹ ਇਹ ਹੈ ਕਿ ਇਨਵੈਸਟੀਗੇਸ਼ਨ ਹੋ ਰਹੀ ਹੈ। ਇਸ ਇਨਵੈਸਟੀਗੇਸ਼ਨ ਵਿਚ ਕੌਣ ਕੌਣ ਲਿਪਤ ਹੈ, ਇਹ ਹਾਲੇ ਪਬਲਿਕ ਇੰਟਰਸਟ ਵਿਚ ਦੱਸਿਆ ਨਹੀਂ ਜਾ ਸਕਦਾ।

**ਸਰਦਾਰ ਹਰਗੋਪਾਲ ਸਿੰਘ** : ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਕੋਈ ਕਤਲ ਹੁੰਦਾ ਹੈ ਤਾਂ ਪਹਿਲਾਂ ਆਮ ਤਫਤੀਸ਼ ਹੁੰਦੀ ਹੈ, ਉਸ ਤੋਂ ਬਾਅਦ ਹੀ ਦੋਸ਼ੀ ਪਕੜਿਆ ਜਾਂਦਾ ਹੈ । ਮੈਂਬਰ ਸਾਹਿਬ ਇਹ ਨਹੀਂ ਪੁੱਛ ਰਹੇ ਕਿ ਦੋਸ਼ੀ ਕੌਣ ਹੈ । ਇਹ ਦੋ ਗੱਲਾਂ ਹਨ, ਦੋਸ਼ੀ ਹੋਣਾ ਹੋਰ ਗੱਲ ਹੈ ਅਤੇ ਤਫਤੀਸ਼ ਕਰਨਾ ਹੋਰ ਗੱਲ ਹੈ । ਜਦੋਂ ਤਫਤੀਸ਼ ਪੂਰੀ ਹੁੰਦੀ ਹੈ ਤਾਂ ਹੀ ਦੋਸ਼ੀ ਦੇ ਖਿਲਾਫ ਐਫ. ਆਈ. ਆਰ. ਦਰਜ ਕੀਤੀ ਜਾਂਦੀ ਹੈ । ਇਸ ਲਈ ਇਥੇ ਇਹ ਦੱਸਣਾ ਕਿ ਤਫਤੀਸ਼ ਵਿਚ ਕੌਣ ਕੌਣ ਹੈ, ਇਹ ਕੋਈ ਕ੍ਰਿਮੀਨਲ ਐਕਟ ਦੇ ਮੁਤਾਬਿਕ ਸੀਕਰਟ ਗੱਲ ਨਹੀਂ ਹੈ ।

**Mr. Speaker** : Hon'ble Members are Advocates. They know the law. FM Sahib, kindly think over and then reply.

**ਮੰਤਰੀ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਪਿਛਲੇ ਸਮੇਂ ਵਿਚ ਕਿੰਨੇ ਹੀ ਖੂਨ ਖਰਾਬੇ ਹੋਏ ਔਰ ਮਰਡਰਜ਼ ਹੁੰਦੇ ਰਹੇ । ਜਿੰਨਾ ਚਿਰ ਟਰਾਇਲ ਪੂਰੀ ਨਹੀਂ ਹੋ ਜਾਂਦੀ, ਕੋਈ ਗੱਲ ਦੱਸੀ ਨਹੀਂ ਜਾ ਸਕਦੀ । ਇਹ ਠੀਕ ਹੈ ਕਿ ਤਫ਼ਤੀਸ਼ ਜਿਨ੍ਹਾਂ ਦੀ ਹੋ ਰਹੀ ਹੈ, ਉਨ੍ਹਾਂ ਦਾ ਨਾਂ ਉਥੇ ਰਜਿਸਟਰ ਵਿਚ ਦਰਜ ਹੁੰਦਾ ਹੈ ਪਰ ਅਸੈਂਬਲੀ ਵਿਚ ਉਨ੍ਹਾਂ ਦੇ ਨਾਂ ਦੱਸਣਾ ਮੁਨਾਸਬ ਮਹਿਸੂਸ ਨਹੀਂ ਹੁੰਦਾ in the public interest.

(ਇਸ ਵੇਲੇ ਕਈ ਮਾਨਯੋਗ ਮੈਂਬਰ ਸਾਹਿਬਾਨ ਸਪਲੀਮੈਂਟਰੀਜ਼ ਕਰਨ ਲਈ ਖੜ੍ਹੇ ਸਨ । )

**Mr. Speaker** : I have already allowed a lot of supplementaries. Next Question.

---

ਨਿਸ਼ਾਨ ਵਾਲਾ ਪ੍ਰਸ਼ਨ ਨੰ : 3343*

**ਸ੍ਰੀ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ । (ਵਿਘਨ)

Yes, there is extension for one week. Next question, Comrade Ajaib Singh Raunta.

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਜਿਹੜੀ ਐਕਸਟੈਨਸ਼ਨ ਦਿੱਤੀ ਗਈ ਹੈ, ਇਸ ਦਾ ਜਵਾਬ ਆ ਸਕਦਾ ਸੀ । (ਵਿਘਨ) ਸੀ. ਐਮ. ਸਾਹਿਬ ਨੇ ਵੀ ਇਸ ਸਬੰਧ ਵਿਚ ਐਸ਼ਿਓਰੈਂਸ ਦਿੱਤੀ ਸੀ । ਅਸੀਂ ਚਾਹੁੰਦੇ ਹਾਂ ਕਿ ਇਸ ਦਾ ਜਵਾਬ ਇਸੇ ਸੈਸ਼ਨ ਵਿਚ ਦਿੱਤਾ ਜਾਵੇ ।

**ਮੰਤਰੀ** : ਜਦੋਂ ਵੀ ਇਨਫਰਮੇਸ਼ਨ ਪਹੁੰਚੇਗੀ, ਸਪੀਕਰ ਸਾਹਿਬ, ਤੁਹਾਡੇ ਦੁਆਰਾ ਮੈਂਬਰ ਨੂੰ ਭੇਜ ਦਿੱਤੀ ਜਾਵੇਗੀ ।

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਇਹ ਕਿਹਾ ਹੈ ਕਿ ਜਦੋਂ ਇਨਫਰਮੇਸ਼ਨ ਪਹੁੰਚੇਗੀ ਤਾਂ ਇਹ ਭੇਜ ਦੇਣਗੇ, ਇਹ ਠੀਕ ਨਹੀਂ ਹੈ । ਅਸੀਂ ਇਹ ਸਮਝਦੇ ਹਾਂ ਕਿ ਇਹ ਇਨਫਰਮੇਸ਼ਨ ਸਰਕਾਰ ਕੋਲ ਅਵੇਲੇਬਲ ਹੈ । ਪਰ ਇਹ ਟਾਲ-ਮਟੋਲ ਕਰ ਰਹੇ ਹਨ । ਇਸ ਲਈ ਅਸੀਂ ਚਾਹੁੰਦੇ ਹਾਂ ਕਿ ਇਸੇ ਸੈਸ਼ਨ ਵਿਚ ਲਾਸਟ ਦਿਨ ਤਕ ਜਵਾਬ ਦਿੱਤਾ ਜਾਵੇ । (ਵਿਘਨ)

**ਸ੍ਰੀ ਸਪੀਕਰ** : ਸੈਸ਼ਨ ਕਦੋਂ ਤੱਕ ਚੱਲੇਗਾ, ਇਹ ਤਾਂ ਅੱਜ ਸ਼ਾਮ ਨੂੰ ਪਤਾ ਲੱਗੇਗਾ ।

**Shri Madan Mohan Mittal** : Let them give an assurance that this will be replied on the last day of this Session.

**ਵਿੱਤ ਮੰਤਰੀ** : ਸਪੀਕਰ ਸਾਹਿਬ, ਸ਼ੈਸਨ ਦੇ ਬਾਰੇ ਫੈਸਲਾ ਤੁਸੀਂ ਅੱਜ ਕਰਨਾ ਹੈ ।

**Mr. Speaker** : Next Question.

---

*For Starred Question No, 3343 and reply thereto, please see Appendix to this Debate.

## ਸ਼ਾਮਲਾਤ ਜ਼ਮੀਨ ਦੀ ਵਿਕਰੀ

*3316. (1) ਕਾਮਰੇਡ ਅਜੈਬ ਸਿੰਘ ਰੌਂਤਾ
(2) ਕਾਮਰੇਡ ਤਰਸੇਮ ਜੋਧਾਂ
(3) ਸ੍ਰੀ ਗੁਰਪਾਲ ਚੰਦ ਸਰੋਆ
: ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਅਜਿਹੇ ਵਿਅਕਤੀਆਂ ਦੇ ਨਾਂ ਅਤੇ ਸਾਲਵਾਰ ਵੇਰਵੇ ਕੀ ਹਨ ਜਿਨ੍ਹਾਂ ਨੇ ਸਾਲ 1993 ਤੋਂ ਹੁਣ ਤੱਕ ਦੇ ਦੌਰਾਨ ਪਿੰਡ ਝਾਮਪੁਰ, ਬਲਾਕ ਮਾਜਰੀ, ਜ਼ਿਲ੍ਹਾ ਰੋਪੜ ਦੀ ਸ਼ਾਮਲਾਤ ਜ਼ਮੀਨ ਮਾਲਕੀ ਹੱਕ ਸਮੇਤ ਵੇਚੀ ਹੈ ਅਤੇ ਇਸ ਤਰ੍ਹਾਂ ਕੁੱਲ ਕਿੰਨੀ ਕਿੰਨੀ ਜ਼ਮੀਨ ਵੇਚੀ ਗਈ ਅਤੇ ਖਰੀਦਦਾਰਾਂ ਦੇ ਨਾਂ ਕੀ ਕੀ ਹਨ ;

(ਅ) ਉਪ੍ਰੋਕਤ ਭਾਗ (ੳ) ਵਿਚ ਵਰਣਿਤ ਜ਼ਮੀਨ ਦੇ ਸਬੰਧ ਵਿਚ ਹਰ ਇਕ ਕੇਸ ਵਿਚ ਰਜਿਸਟਰੀ ਕਰਨ ਲਈ ਸਰਕਾਰ ਦੁਆਰਾ ਰਜਿਸਟਰੇਸ਼ਨ ਫੀਸ ਵਜੋਂ ਕਿੰਨੀ ਕਿਨੀ ਰਕਮ ਪ੍ਰਾਪਤ ਕੀਤੀ ਗਈ ?

**ਸਰਦਾਰ ਗੁਰਚੇਤ ਸਿੰਘ ਭੁੱਲਰ** : (ੳ) ਸਾਲ 1993 ਤੋਂ ਹੁਣ ਤਕ ਪਿੰਡ ਝਾਮਪੁਰ, ਬਲਾਕ ਮਾਜਰੀ, ਜ਼ਿਲ੍ਹਾ ਰੋਪੜ ਦੀ ਕੋਈ ਸ਼ਾਮਲਾਤ ਜ਼ਮੀਨ ਮਾਲਕੀ ਹੱਕ ਸਮੇਤ ਨਹੀਂ ਵੇਚੀ ਗਈ ।

(ਅ) ਉਪਰੋਕਤ ਭਾਗ (ੳ) ਵਿਚ ਦੱਸੀ ਸਥਿਤੀ ਅਨੁਸਾਰ ਸਰਕਾਰ ਨੇ ਕੋਈ ਵੀ ਰਕਮ ਰਜਿਸਟਰੀ ਫੀਸ ਵਜੋਂ ਪ੍ਰਾਪਤ ਨਹੀਂ ਕੀਤੀ ਹੈ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੈਂ ਮਾਲ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ 1993 ਤੋਂ ਹੁਣ ਤੱਕ ਪਿੰਡ ਝਾਮਪੁਰ, ਬਲਾਕ ਮਾਜਰੀ, ਜ਼ਿਲ੍ਹਾ ਰੋਪੜ ਦੀ ਸ਼ਾਮਲਾਤ ਜ਼ਮੀਨ ਦੇ ਮਾਲਕੀ ਹੱਕ ਨੂੰ ਵੇਚਿਆ ਗਿਆ ਹੈ । ਇਹ ਅਰਜਨ ਸਿੰਘ ਸਰਪੰਚ ਅਤੇ ਸਾਬਕਾ ਸਰਪੰਚ ਦੇ 2 ਲੜਕਿਆਂ ਦੇ ਨਾਂ ਰਜਿਸਟਰੀ ਕੀਤੀ ਗਈ ਹੈ । ਇਕ ਸਾਬਕਾ ਲੇਡੀ ਪੰਚ ਦੇ ਪੁੱਤਰ ਦਾ ਨਾਂ ਵੀ ਹੈ ਅਤੇ ਇਕ ਪ੍ਰਾਪਰਟੀ ਡੀਲਰ ਦੇ ਨਾਂ ਵੀ ਰਜਿਸਟਰੀ ਹੋਈ ਹੈ । ਕੀ ਮਨਿਸਟਰ ਸਾਹਿਬ ਇਸ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ ਅਤੇ ਜਿਨ੍ਹਾਂ ਅਫਸਰਾਂ ਨੇ ਮੰਤਰੀ ਜੀ ਨੂੰ ਇਸ ਬਾਰੇ ਗਲਤ ਇਨਫਾਰਮੇਸ਼ਨ ਭੇਜੀ ਹੈ ਅਤੇ ਹਾਊਸ ਨੂੰ ਮਿਸਲੀਡ ਕਰਨ ਦੀ ਕੋਸ਼ਿਸ਼ ਕੀਤੀ ਹੈ, ਕੀ ਉਨ੍ਹਾਂ ਦੇ ਖਿਲਾਫ ਇਹ ਐਕਸ਼ਨ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਪਿੰਡ ਦੀ ਜ਼ਮੀਨ ਜਿਹੜੀ ਸ਼ਾਮਲਾਤ ਦੀ ਹੈ, ਉਹ ਕੇਵਲ 7 ਕਨਾਲ 2 ਮਰਲੇ ਹੈ, ਜਿਹੜੀ ਕਿਸੇ ਦੇ ਨਾਂ ਤਬਦੀਲ ਨਹੀਂ ਕੀਤੀ ਗਈ ਹੈ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, 26 ਜਨਵਰੀ, 1950 ਤੱਕ ਇਹ ਜ਼ਮੀਨ ਇਥੋਂ ਦੀ ਪੰਚਾਇਤ ਬੋਲੀ ਤੇ ਦਿੰਦੀ ਕਰਦੀ ਸੀ ਪਰ ਇਸ ਰਿਕਾਰਡ ਵਿਚ ਪਟਵਾਰੀ ਕੁਲਦੀਪ ਸਿੰਘ ਅਤੇ ਕਾਨੂੰਗੋ ਬਲਵਿੰਦਰ ਸਿੰਘ ਨੇ ਸਰਪੰਚ ਨਾਲ ਮਿਲ ਕੇ ਭੰਨ ਤੋੜ ਕੀਤੀ ਹੈ । ਕੀ ਮਾਨ ਮੰਤਰੀ ਸਾਹਿਬ ਇਸ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਮੈਨੂੰ ਦੱਸਣ ਕਿ ਇਹ ਜ਼ਮੀਨ ਕਿੰਨੀ ਹੈ ?

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਇਹ ਸਵਾਲ ਜਿਸ ਦਾ ਜਵਾਬ ਹਾਊਸ ਦੇ ਵਿਚ ਚੱਲ ਰਿਹਾ ਹੈ, *3316 ਹੈ ਪਰ ਇਸੇ ਹਾਊਸ ਦੇ ਵਿਚ *3132 ਦਾ ਜਵਾਬ ਮਨਿਸਟਰ ਸਾਹਿਬ ਨੇ ਜਿਹੜਾ ਪਹਿਲਾਂ ਦਿੱਤਾ ਸੀ, ਉਹ ਕੁਝ ਹੋਰ ਹੈ । ਹੁਣ ਇਹ ਸਵਾਲ ਨੰ: 3316 ਦੇ ਵਿਚ ਦੱਸ ਰਹੇ ਹਨ ਕਿ ਸਾਡੇ ਕੋਲ ਸ਼ਾਮਲਾਤ ਜ਼ਮੀਨ 7 ਕਨਾਲ 2 ਮਰਲੇ ਹੈ ਜਦਕਿ ਸਵਾਲ ਨੰ: *3132 ਦਾ ਜਵਾਬ ਦਿੰਦੇ ਹੋਏ ਦੱਸਿਆ ਗਿਆ ਸੀ ਕਿ ਪਿੰਡ ਤੇੜੀ ਰਾਮਪੁਰ, ਬਲਾਕ ਮਾਜਰੀ ਵਿਚ 36 ਏਕੜ 5 ਕਨਾਲ 8 ਮਰਲੇ ਸ਼ਾਮਲਾਤ ਜ਼ਮੀਨ ਹੈ । ਇਸ ਜ਼ਮੀਨ ਦੀ ਰਜਿਸਟਰੀ ਕੀਤੀ ਗਈ ਹੈ । ਇਸ ਹਾਊਸ ਨੂੰ ਮਨਿਸਟਰ ਸਾਹਿਬ ਵੱਲੋਂ ਮਿਸਲੀਡ ਕੀਤਾ ਜਾ ਰਿਹਾ ਹੈ ਅਤੇ ਅਫਸਰਸ਼ਾਹੀ ਹਾਊਸ ਨੂੰ ਗੁੰਮਰਾਹ ਕਰ ਰਹੀ ਹੈ । ਇਸ ਸਾਰੇ ਮਾਮਲੇ ਦੀ ਇਨਕੁਆਇਰੀ ਕਰਵਾ ਕੇ ਅਤੇ ਉਸਨੂੰ ਟਾਈਮਬਾਊਂਡ ਕਰਕੇ ਹਾਊਸ ਵਿਚ ਦੱਸਿਆ ਜਾਵੇ । ਇਸ ਇਨਕੁਆਇਰੀ ਦੇ ਲਈ, ਸਪੀਕਰ ਸਾਹਿਬ, ਤੁਸੀਂ ਹਾਊਸ ਦੀ ਇਕ ਕਮੇਟੀ ਕਾਇਮ ਕਰ ਦਿਓ ਔਰ ਜਿਹੜੇ ਅਫਸਰਾਂ ਨੇ ਹਾਊਸ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਕੀਤੀ ਹੈ, ਉਨ੍ਹਾਂ ਨੂੰ ਸਜ਼ਾ ਦਿੱਤੀ ਜਾਵੇ । ਮੈਂ *3132 ਦੇ ਜਵਾਬ ਦੀ ਕਾਪੀ ਅਤੇ ਸੇਲ ਡੀਡ ਦੀ ਕਾਪੀ ਹਾਊਸ ਦੇ ਟੇਬਲ ਤੇ ਰੱਖ ਦਿੰਦਾ ਹੈ ।

**ਸ੍ਰੀ ਸਪੀਕਰ** : ਤੁਸੀਂ ਇਸ ਨੂੰ ਹਾਊਸ ਦੇ ਟੇਬਲ ਤੇ ਨਾ ਰੱਖੋ, ਮੇਰੇ ਕੋਲ ਭੇਜ ਦਿਓ ।

(ਇਸ ਸਮੇਂ ਹਾਊਸ ਦੀ ਟੇਬਲ ਤੇ *3132 ਦੇ ਜਵਾਬ ਦੀ ਕਾਪੀ ਅਤੇ ਸੇਲ ਡੀਡ ਦੀ ਫੋਟੋਸਟੇਟ ਕਾਪੀ ਰੱਖੀ ਗਈ ਜਿਹੜੀ ਸ੍ਰੀ ਸਪੀਕਰ ਨੇ ਆਪਣੇ ਪਾਸ ਮੰਗਵਾ ਲਈ ।)

**ਮੰਤਰੀ** : ਸਪੀਕਰ ਸਾਹਿਬ, ਇਹ ਲਿਖ ਕੇ ਦੇ ਦੇਣ, ਅਸੀਂ ਇਸ ਦੀ ਇਨਕੁਆਇਰੀ ਕਰਵਾ ਲਵਾਂਗੇ ਅਤੇ ਜਿਹੜੇ ਕਸੂਰਵਾਰ ਹੋਣਗੇ, ਉਨ੍ਹਾਂ ਨੂੰ ਸਜ਼ਾ ਦਿੱਤੀ ਜਾਵੇਗੀ ।

**ਸ੍ਰੀ ਸਪੀਕਰ** : ਤੁਸੀਂ ਇਕ ਸਵਾਲ ਦੇ ਦੋ ਜਵਾਬ ਦੇ ਰਹੇ ਹੋ । ਇਹ ਗਲਤ ਹੈ । ਇਕੋ ਸਵਾਲ ਹੈ ਪਰ ਉਸ ਦੇ ਜਵਾਬ ਦੋ ਆਉਂਦੇ ਹਨ । We will check it up.

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਤੁਸੀਂ ਪਹਿਲਾਂ ਇਕ ਸਵਾਲ ਦੇ ਜਵਾਬ ਵਿਚ ਮਿਸਿਜ਼ ਡਾਂਗ ਨੂੰ ਸਪਲੀਮੈਂਟਰੀ ਕਰਨ ਦੀ ਇਜਾਜ਼ਤ ਦੇ ਦਿੱਤੀ ਲੇਕਿਨ ਬੜੇ ਅਫਸੋਸ ਦੀ ਗੱਲ ਹੈ ਕਿ ਸਰਕਾਰੀ ਬੈਂਚਾਂ ਵੱਲੋਂ ਕਿਹਾ ਗਿਆ ਕਿ ਤੁਸੀਂ ਸਵਾਲ ਉਤੇ ਬਹਿਸ ਕਰਵਾ ਦਿੱਤੀ ਹੈ । ਹੁਣ ਇਕ ਸਵਾਲ ਦੇ 2 ਜਵਾਬ ਆਪਸ ਵਿਚ ਕੰਟਰਾਡਿਕਟਰੀ ਹੋ ਰਹੇ ਹਨ ਅਤੇ ਮਨਿਸਟਰ ਸਾਹਿਬ ਹਾਊਸ ਦੇ ਵਿਚ ਜਵਾਬ ਠੀਕ ਨਹੀਂ ਦੇ ਰਹੇ । ਇਹ ਹਾਊਸ ਦੇ ਵਿਚ ਮੈਂਬਰ ਨੂੰ ਸੰਟਿਸਫਾਈ ਤਾਂ ਕਰਨ । *3316 ਅਤੇ *3132 ਦੇ ਜਵਾਬ ਮੰਤਰੀ ਵੱਲੋਂ ਕੰਟਰਾਡਿਕਟਰੀ ਆ ਰਹੇ ਹਨ । ਇਸ ਡਾਕੂਮੈਂਟ ਨੂੰ ਚੈੱਕ ਕੀਤਾ ਜਾਵੇ ਅਤੇ ਇਸ ਦੀ ਇਨਕੁਆਇਰੀ ਕਰਵਾਈ ਜਾਵੇ । ਤੁਸੀਂ ਵੀ ਕਿਹਾ ਹੈ ਕਿ ਇਹ ਗਲਤ ਹੈ । ਹਾਊਸ ਦੇ ਵਿਚ ਮਨਿਸਟਰ ਸਾਹਿਬ ਜਵਾਬ ਦੇ ਨਹੀਂ ਸਕੇ । ਤੁਸੀਂ ਹਾਊਸ ਦੇ ਮੈਂਬਰਾਂ ਦੀ ਇਕ ਕਮੇਟੀ ਕਾਇਮ ਕਰ ਦਿਓ ਜਿਹੜੀ ਇਸ ਸਾਰੇ ਮਾਮਲੇ ਦੀ ਇਨਕੁਆਇਰੀ ਕਰਵਾਏ । ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਇਸ ਦੀ ਇਨਕੁਆਇਰੀ ਕਰਾਓ ਪਰ ਮਨਿਸਟਰ ਸਾਹਿਬ, ਹਾਊਸ ਨੂੰ ਜਵਾਬ ਨਹੀਂ ਦੇ ਸਕੇ । ਤੁਸੀਂ ਹਾਊਸ ਦੇ ਮੈਂਬਰਾਂ ਦੀ ਇਕ ਕਮੇਟੀ ਬਣਾਉ ਜਿਹੜੀ ਕਿ ਸੇਲ ਡੀਡ ਬਾਰੇ ਇਨਕੁਆਇਰੀ ਕਰੇ । ਖਰੜ ਨਾਲ ਹੀ ਹੈ ਜਿਥੋਂ ਰਿਕਾਰਡ ਮੰਗਵਾਉਣਾ ਹੈ । (ਥੰਪਿੰਗ)

**ਸ੍ਰੀ ਸਪੀਕਰ** : ਇਨਕੁਆਇਰੀ ਕਰਕੇ, ਮਿੱਤਲ ਸਾਹਿਬ, ਤੁਹਾਨੂੰ ਇਤਲਾਹ ਦੇ ਦਿੱਤੀ ਜਾਵੇਗੀ । So far as constitution of a committee of the House is concerned, he cannot give that commitment or assurance. Only this much assurance can be given that the matter will be enquired into and whatever action is required, will be taken. O.K. Next.

**ਮੰਤਰੀ** : ਇਕ ਮਹੀਨੇ ਦੇ ਵਿਚ ਇਨਕੁਆਇਰੀ ਕਰਾ ਦੇਵਾਂਗੇ ।

**ਸ੍ਰੀ ਸਪੀਕਰ**. ਤੁਸੀਂ ਇਨਕੁਆਇਰੀ 15 ਦਿਨਾਂ ਦੇ ਅੰਦਰ ਅੰਦਰ ਕਰਾ ਦਿਉ । ਇਕ ਮਹੀਨੇ ਦਾ ਸਮਾਂ ਜ਼ਿਆਦਾ ਹੈ ।

**ਮੰਤਰੀ** : ਠੀਕ ਹੈ ਜੀ ।

**ਸਰਦਾਰ ਹਰਗੋਪਾਲ ਸਿੰਘ**: ਸਪੀਕਰ ਸਾਹਿਬ, ਇਸ ਕੇਸ ਨੂੰ ਦਬਾਉਣਾ ਨਹੀਂ ਹੈ ਔਰ ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣਾ ਹੈ ।

**ਸ੍ਰੀ ਸਪੀਕਰ**: ਇਹ ਐਕਸ਼ਨ ਤਾਂ ਲੈਣਾ ਹੀ ਹੈ ਜੋ ਕਾਨੂੰਨੀ ਤੌਰ ਤੇ ਬਣਦਾ ਹੋਵੇਗਾ । ਅਗਲਾ ਸਵਾਲ

———

ਨਿਸ਼ਾਨ ਵਾਲਾ ਪ੍ਰਸ਼ਨ ਨੰ: 3294

ਸ੍ਰੀ ਸਪੀਕਰ : ਇਸ ਸਵਾਲ ਦੀ ਇਕ ਹਫਤੇ ਦਾ ਐਕਸਟੇਂਸ਼ਨ ਮੰਗੀ ਗਈ ਹੈ ।

D.O. No. 8/21/96 SE-4/5376

Avtar Singh, Brar.

Minister,
Education Department,
Punjab, Chandigarh.
Dated, Chandigarh the 16th Sept., 1996

*Subject*: —Reply to the Starred Question No. 3294 by Smt. Vimla Dang M. L. A.

Respected

The necessary information in connection with the above referred question is to be collected from the field and is likely to take some time. It is, therefore, requested that the time of another 15 days may be allowed for filing reply to the above stated starred question.

With deep regards,

Yours sincerely,

S /—

(Avtar Singh Brar)

Shri Harnam Das Johar,
Speaker,
Punjab Vidhan Sabha.

———

**ਸ਼੍ਰੀਮਤੀ ਵਿਮਲਾ** ਡਾਂਗ. ਸਪੀਕਰ ਸਾਹਿਬ, ਇਹ ਜਸਟੀਫਾਈਡ ਨਹੀਂ ਹੈ। ਸਰਕਾਰੀ ਸਕੂਲ ਵਿਚ ਸਤੀ ਮੰਦਰ ਬਣਾਇਆ ਹੈ। ਸਕੂਲਾਂ ਵਿਚ ਪੜ੍ਹਾਈ ਦੇ ਨਾਲ ਹੀ ਸਤੀ ਦੀ ਪੂਜਾ ਵੀ ਸ਼ੁਰੂ ਹੋ ਗਈ ਹੈ। ਇਸ ਬਾਰੇ ਉਪ ਮੁੱਖ ਮੰਤਰੀ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ਜੀ ਨੂੰ ਵੀ ਅਸੀਂ ਦੱਸਿਆ ਹੈ।

**ਸ਼੍ਰੀ ਸਪੀਕਰ:** ਉਨ੍ਹਾਂ ਨੇ ਇਸ ਸਵਾਲ ਲਈ ਟਾਈਮ ਲਿਆ ਹੈ ਅਤੇ ਉਹ ਪਤਾ ਕਰਕੇ ਇਸ ਬਾਰੇ ਦੱਸਣਗੇ। ਮੇਰੇ ਸਿੱਖਿਆ ਮੰਤਰੀ ਹੋਣ ਦੇ ਵੇਲੇ ਤੁਸੀਂ ਨੋਟਿਸ ਵਿਚ ਨਹੀਂ ਲਿਆਂਦਾ ਔਰ ਤੁਹਾਨੂੰ ਵੀ ਹੁਣੇ ਹੀ ਪਤਾ ਲੱਗਾ ਹੈ। (ਹਾਸਾ)

---

**ਸਕੂਲਾਂ ਵਿਚ ਖਾਲੀ ਆਸਾਮੀਆਂ ਨੂੰ ਭਰਨਾ**

*3303. **ਸ਼੍ਰੀ ਮਦਨ ਮੋਹਨ ਮਿੱਤਲ**, ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ: —

(ੳ) ਕੀ ਤਹਿਸੀਲ ਆਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ ਵਿਚ ਇਸ ਸਮੇਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ, ਹਾਈ ਸਕੂਲਾਂ ਅਤੇ ਮਿਡਲ ਸਕੂਲਾਂ ਵਿਚ ਟੀਚਿੰਗ ਅਤੇ ਨਾਨ-ਟੀਚਿੰਗ ਅਮਲੇ ਦੀਆਂ ਕੋਈ ਆਸਾਮੀਆਂ ਖਾਲੀ ਪਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੇ ਸਕੂਲ-ਵਾਰ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ਅਤੇ ਇਨ੍ਹਾਂ ਦੇ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ?

**Sardar Avtar Singh Brar**: (a) Yes Sir. The details of posts of Teaching and Non-Teaching staff lying vacant in the Sr. Secondary Schools/High Schools, Middle Schools, in Tehsil Anandpur Sahib, Distt. Ropar are placed on the table of the House as Annexure 'A'.

The School-wise detail is placed on the table of the House as Annexure 'B'

(b) Government has already constituted the Selection Committees and the Selection committees have already started interviewing to fill up these vacant posts shortly. As regards to fill up the vacant posts of non-teaching staff the demand has already been sent to Subordinate Services Selection Board, Punjab.

[Minister for School Education]

## ANNEXURE-A

| Sr. No. | Type of School | Designation | Teaching | Non-teaching | |
|---|---|---|---|---|---|
| 1 | 2 | 3 | 4 | 5 | |
| 1. | Govt. Senior Secondary Schools. .. | 1. Principal | 6 | Clerks | 2 |
| | | 2. Lecturer | 18 | S. L. A. | 3 |
| | | 3. Masters | 14 | Lab. Attendants | 4 |
| | | 4. P. T. I. | 1 | Work-shop Attendants | 2 |
| | | 5. Art and Craft | 1 | Chowkidar | 1 |
| | | 6. Agriculture Teacher | 1 | | |
| | | 7. Domestic Science teacher | 1 | | |
| 2. | High Schools .. | 1. Headmaster | 8 | Clerks | 9 |
| | | 2. Masters | 59 | S. L. A. | 1 |
| | | 3. P. T. I. | 5 | Chowkidar | 6 |
| | | 4. Art ant Craft | 4 | Sweeper | 7 |
| 3. | Middle Schools .. | 1. Masters | 43 | Peon-Cum-Chowkidar | 18 |
| | | 2. P. T. I. | 17 | | |
| | | 3. Art and Craft | 11 | | |

ANNEXURE-B

**Number of vacant posts of teaching/non-teaching staff in tehsil Anandpur Sahib (Ropar)**

| Sr. No. | Type of School: Govt. Senior Sec. Schools | Designation: Principals | Teaching: Lecturer | Masters | PTA. | Art and Craft | Non-Teaching: Clerks | SLA.s | Lib. Atten-dant | W/Shop Atten-dant | Chowki-dar |
|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 |
| 1. | Bajrur .. | 1 | 5 | 2 | — | — | — | — | 1 | — | — |
| 2. | Nurpur Bedi .. | 1 | 1 | — | — | — | — | — | — | 1 | — |
| 3. | Takhatgarh (G) .. | 1 | 3 | 2 | — | — | — | 1 | 1 | — | — |
| 4. | Bhallan | 1 | — | 4 | 1 | — | — | 1 | — | — | — |
| 5. | Jhaji .. | 1 | 2 | 3 | — | — | — | — | — | — | — |
| 6. | Bassowal .. | 1 | 3 | 1 | — | — | — | — | — | — | — |
| 7. | Anandpur Sahib .. | — | 1 | — | — | — | 1 | — | — | — | — |
| 8. | Kiratpur Sahib | — | 2 | 2 | — | 1 | — | 1 | — | — | — |
| 9. | Nangal Township | — | 1 | — | — | — | 2 | — | 1 | 1 | 1 |
| 10. | Nangal (Girls) | — | — | — | — | — | — | — | 1 | — | — |
| | Total .. | 6 | 18 | 14 | 1 | 1 | 3 | 3 | 4 | 2 | 1 |

No. of Vacant Posts

| Sr. No. | Govt. High Schools | Head-masters | Masters | Clerk | S.L.A. | Library Atten-dant | Workshop Attendant | Peon-cum-Chow-kidar | Chowki-dar | Sweeper |
|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 |
| 1. | G. H. S. Kalwan .. | 1 | 3 | 1 | — | — | — | — | — | 1 |
| 2. | G. H. S. Manku Majra .. | — | 3 | — | — | — | — | — | — | — |
| 3. | G. H. S. Kangar .. | 1 | 3 | — | — | — | — | — | — | — |
| 4. | G. H. S. Samlah .. | 1 | 3 | 1 | — | — | — | — | — | — |
| 5. | G. H. S. Jindwari .. | — | 3 | — | — | — | — | — | — | — |
| 6. | G. H. S. Bassowal .. | — | 3 | — | — | — | — | — | — | — |
| 7. | G. H. S. Khera Kalmot .. | 1 | 2 | — | — | — | — | — | — | — |
| 8. | G, H, S, Darauli .. | 1 | 3 | 1 | — | — | — | — | — | — |
| 9. | G. H. S. Kotla Power House .. | — | 2 | 1 | — | — | — | — | — | 1 |
| 10, | G. H. S. Kahanpur Khuhi .. | — | 3 | — | — | — | — | — | — | — |
| 11. | G. H. S. Das-Grain .. | — | 3 | — | — | — | — | — | — | — |
| 12. | G. H. S. Takhatgarh .. | — | 4 | — | — | — | — | — | — | — |
| 13. | G. H. S. Bhangal .. | 1 | 2 | — | — | — | — | — | — | 1 |
| 14. | G. H. S. Kulgran .. | — | 2 | — | — | — | — | — | — | — |

| | | | | | | | | | |
|---|---|---|---|---|---|---|---|---|---|
| 15. G. H. S. Barwa .. | — | 1 | — | — | — | — | — | 1 | — |
| 16. G. H. S. Sukhsal .. | 1 | 1 | — | — | — | — | — | — | 1 |
| 17. G. H. S. Kalitran .. | — | 3 | — | — | — | — | — | — | — |
| 18. G. H. S. Thaluh .. | — | 1 | 1 | — | — | — | 1 | 1 | 1 |
| 19. G. H. S Bhadour Sahib .. | — | 1 | — | — | — | — | — | 1 | — |
| 20. G. H. S. Agampur .. | — | 1 | 1 | — | — | — | — | 1 | — |
| 21. G. H. S. Kathere .. | — | 2 | — | 1 | — | — | — | — | — |
| 22. G. H. S. Massewal .. | — | 2 | — | — | — | — | — | — | 1 |
| 23. G. H. S. Anandpur Sahib .. | — | 1 | — | — | — | — | — | — | — |
| 24. G. H. S. Nurpur Bedi .. | — | 1 | — | — | — | — | — | — | — |
| 25. G. H. S. Kartarpur .. | 1 | 2 | — | — | — | — | — | — | — |
| 26. G. H. S. Thana Gobindgarh .. | — | 1 | — | — | — | — | — | — | — |
| 27. G. H. S. Chanauli Basee .. | — | 1 | — | — | — | — | — | — | — |
| 28. G. H. S. Dhimane .. | — | 1 | | | — | — | — | — | — |
| 29. G. H. S. Gambhirpur .. | — | 1 | 1 | — | — | — | — | — | — |
| 30. G. H. S. Mataur .. | — | 1 | — | — | — | — | — | 1 | — |
| 31. G. H. S. Manakpur .. | — | 1 | — | — | — | — | — | 1 | — |
| 32. Government Special School Nangal Township .. | — | . | — | — | — | — | — | — | 1 |

[Minister for School Education]

| Sr. No. | Government Middle Schools | Hindi Teacher | Punjabi Teacher | P. T. I. | A. C. T. | Domestic Teacher | Peon-cum-Chowkidar | Chowki-dar | Sweeper |
|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 |
| 1. | Govt. Middle School, Jatauli | 1 | 1 | 1 | — | — | — | — | — |
| 2. | Govt. Middle School, Gobindpur | — | — | — | — | — | — | — | — |
| 3. | Govt. Middle School, Hyatpur | — | 1 | 1 | — | — | 1 | — | — |
| 4. | Govt. Middle School, Mukari | — | — | — | — | — | 1 | — | — |
| 5. | Govt. Middle School, Barari | 1 | — | — | — | — | — | — | — |
| 6. | Govt. Middle School, Balewal | — | 1 | 1 | — | — | — | — | — |
| 7. | Govt. Middle School, Thapal | — | — | — | — | — | 1 | — | — |
| 8. | Govt. Middle School, Abiana Kalan | — | — | — | — | — | — | — | — |
| 9. | Govt. Middle School, Chandpur | 1 | 1 | 1 | 1 | — | 1 | — | — |
| 10. | Govt. Middle School, Mindwan | — | — | — | — | — | — | — | — |
| 11. | Govt. Middle School, Majher | 1 | 1 | 1 | 1 | — | 1 | — | — |
| 12. | Govt. Middle School, Dher | — | — | — | — | — | 1 | — | — |
| 13. | Govt. Middle School, Bass | — | — | — | — | — | 1 | — | — |
| 14. | Govt. Middle School, Beckapur | — | — | 1 | 1 | — | 1 | — | — |
| 15. | Govt. Middle School, Chandsear | — | — | — | — | — | 1 | — | — |
| 16. | Govt. Middle School, Baloli | — | 1 | — | 1 | — | — | — | — |
| 17. | Govt. Middle School, Khamera | — | 1 | — | 1 | — | — | — | — |
| 18. | Govt. Middle School, Sukhpur | — | — | 1 | — | — | — | — | — |
| 19. | Govt. Middle School, Rampur Kalan | — | — | 1 | 1 | — | 1 | — | — |

| | | | | | | | | | | |
|---|---|---|---|---|---|---|---|---|---|---|
| 20. | Govt. Middle School, Bhowal | .. | — | — | 1 | 1 | — | — | — | — |
| 21. | Govt. Middle School, Allowal | .. | 1 | — | 1 | 1 | — | — | — | — |
| 22. | Govt. Middle School, Rampur Jhejjar | .. | 1 | — | 1 | 1 | — | — | — | — |
| 23. | Govt. Middle School, Barapind | .. | 1 | — | — | — | — | — | — | — |
| 24. | Govt. Middle School, Raipur | .. | — | 1 | 1 | — | — | 1 | — | — |
| 25. | Govt. Middle School, Jindwari | .. | — | — | 1 | 1 | — | — | — | — |
| 26. | Govt. Middle School, Singpur | .. | — | 1 | 1 | — | — | — | — | — |
| 27. | Govt. Middle School, Thana Gobindpur | .. | — | 1 | 1 | — | — | 1 | — | — |
| 28. | Govt. Middle School, Mehlwan | .. | — | 1 | 1 | — | — | — | — | — |
| 29. | Govt. Middle School, Jhajjer | .. | — | — | — | — | — | 1 | — | — |
| 30. | Govt. Middle School, Swamipur | .. | — | 1 | — | — | — | 1 | — | — |
| 31. | Govt. Middle School, Jindwari | .. | — | — | — | — | — | 1 | — | — |
| 32. | Govt. Middle School, Nangran | .. | — | — | 1 | — | — | 1 | — | — |
| 33. | Govt. Middle School, Bhaowal | .. | 1 | — | — | — | — | — | — | — |
| 34. | Govt Middle School, Bela Ramgarh. | .. | — | — | 1 | 1 | — | — | — | — |
| 35. | Govt. Middle School, Jhinjri | .. | — | — | — | 1 | — | 1 | — | — |
| 36. | Govt. Middle School, Kalwan | .. | — | 1 | — | — | — | — | — | — |
| 37. | Govt. Middle School, Nangewal | .. | — | — | — | — | — | 1 | — | — |
| | Total | .. | 8 | 14 | 17 | 11 | — | 18 | — | — |

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਸਰਕਾਰ ਬਣੀ ਨੂੰ ਸਾਢੇ ਚਾਰ ਸਾਲ ਹੋ ਗਏ ਹਨ । ਅਸੈਂਬਲੀ ਦੇ ਹਰ ਸੈਸ਼ਨ ਵਿਚ ਰੂਲਿੰਗ ਪਾਰਟੀ ਦੇ ਮੈਂਬਰਾਂ ਵੱਲੋਂ ਵੀ ਅਤੇ ਆਪੋਜ਼ੀਸ਼ਨ ਪਾਰਟੀ ਦੇ ਮੈਂਬਰਾਂ ਵੱਲੋਂ ਵੀ ਪੋਸਟਾਂ ਭਰਨ ਦਾ ਮਾਮਲਾ ਉਠਾਇਆ ਗਿਆ ਅਤੇ ਹਰ ਵਾਰੀ ਸਰਕਾਰ ਵੱਲੋਂ ਇਹੀ ਭਰੋਸਾ ਦਿੱਤਾ ਗਿਆ ਕਿ ਜਲਦੀ ਤੋਂ ਜਲਦੀ ਇਹ ਵੇਕੈਂਸੀਜ਼ ਭਰ ਦਿੱਤੀਆਂ ਜਾਣਗੀਆਂ । ਸਾਢੇ ਚਾਰ ਸਾਲਾਂ ਤੋਂ ਹੀ ਇੰਟਰਵਿਊ ਦਾ ਪ੍ਰੋਸੈੱਸ ਚੱਲ ਰਿਹਾ ਹੈ ਔਰ ਜੋ ਅਜੇ ਵੀ ਵੇਕੈਂਸੀਜ਼ ਦੀ ਲਿਸਟ ਦਿੱਤੀ ਹੈ, ਬੜੇ ਅਫਸੋਸ ਦੀ ਗੱਲ ਹੈ ਕਿ ਉਹ ਬਹੁਤ ਹੀ ਵੱਡੀ ਹੈ । ਜਿਨ੍ਹਾਂ ਸਕੂਲਾਂ ਵਿਚ ਟੀਚਰ ਨਹੀਂ ਹਨ, ਉਨ੍ਹਾਂ ਸਕੂਲਾਂ ਦੀ ਪੜ੍ਹਾਈ ਦਾ ਅੰਦਾਜ਼ਾ ਤੁਸੀਂ ਸਪੀਕਰ ਸਾਹਿਬ, ਲਗਾ ਸਕਦੇ ਹੋ ਕਿ ਕਿਸ ਤਰ੍ਹਾਂ ਦੀ ਹੁੰਦੀ ਹੋਵੇਗੀ । ਸਕੂਲਾਂ ਵਿਚ ਬਿਲਕੁਲ ਪੜ੍ਹਾਈ ਨਹੀਂ ਹੁੰਦੀ । ਛੇ ਮਹੀਨੇ ਦਾ ਸਮਾਂ ਨਿਕਲ ਚੁਕਾ ਹੈ । ਬੱਚਿਆਂ ਦਾ ਭਵਿੱਖ ਕੀ ਹੋਵੇਗਾ ? ਜਿਨ੍ਹਾਂ ਸਕੂਲਾਂ ਵਿਚ ਵੇਕੈਂਟ ਪੋਸਟਾਂ ਦੀ ਜੋ ਲਿਸਟ ਦਿੱਤੀ ਗਈ ਹੈ, ਉਹ ਸਕੂਲ ਪਿੰਡਾਂ ਵਿਚ ਹੀ ਐਗਜ਼ਿਸਟ ਕਰਦੇ ਹਨ । ਪਹਿਲੀ ਗੱਲ ਤਾਂ ਪਿੰਡਾਂ ਵਿਚ ਟੀਚਰ ਜਾਣਾ ਹੀ ਨਹੀਂ ਚਾਹੁੰਦੇ ਖਾਸ ਕਰਕੇ ਜਿਹੜੇ ਡਿਸਟੈਂਟਲੀ ਲੋਕੇਟਿਡ ਵਿਲੇਜਿਜ਼ ਹਨ । ਸਰਕਾਰ ਦਾ ਤਹੱਈਆ ਹੈ ਕਿ ਸਾਰੇ ਲੋਕਾਂ ਨੂੰ ਪੜ੍ਹਾਈ ਕਰਾਉਣੀ ਹੈ, ਸਟੇਟ ਵਿਚ ਇਲਿਟਰੇਸੀ ਛੱਡਣੀ ਨਹੀਂ ਪਰ ਜਿਵੇਂ ਦੱਸਿਆ ਗਿਆ ਹੈ, ਆਨੰਦਪੁਰ ਸਾਹਿਬ ਤਹਿਸੀਲ ਵਿਚ ਗੌਰਮਿੰਟ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਪ੍ਰਿੰਸੀਪਲ ਦੀਆਂ 6 ਪੋਸਟਾਂ, ਲੈਕਚਰਾਰ ਦੀਆਂ 18, ਮਾਸਟਰ ਦੀਆਂ 14, ਪੀ.ਟੀ.ਆਈ. ਦੀ 1, ਆਰਟ ਐਂਡ ਕਰਾਫਟ ਦੀ 1, ਡੋਮੈਸਟਿਕ ਸਾਇੰਸ ਟੀਚਰ ਦੀ 1 ਅਤੇ ਅੱਗੇ ਹਾਈ ਸਕੂਲਾਂ ਵਿਚ ਹੈਡਮਾਸਟਰ ਦੀਆਂ 8, ਮਾਸਟਰ ਦੀਆਂ 59, ਪੀ.ਟੀ.ਆਈ. ਦੀਆਂ 5, ਆਰਟ ਐਂਡ ਕਰਾਫਟ ਦੀਆਂ 4 ਅਤੇ ਮਿਡਲ ਸਕੂਲਾਂ ਵਿਚ ਮਾਸਟਰ ਦੀਆਂ 43, ਪੀ.ਟੀ.ਆਈ. ਦੀਆਂ 17 ਅਤੇ ਆਰਟ ਐਂਡ ਕਰਾਫਟ ਦੀਆਂ 11 ਪੋਸਟਾਂ ਵੇਕੈਂਟ ਪਈਆਂ ਹਨ । ਇਹੀ ਨਹੀਂ, ਨਾਨ ਟੀਚਿੰਗ ਸਟਾਫ ਜਿਵੇਂ ਪੀਅਨ-ਕਮ-ਚੌਂਕੀਦਾਰ, ਕਲਰਕ, ਲਾਇਬ੍ਰੇਰੀ ਅਟੈਂਡੈਂਟ ਅਤੇ ਵਰਕਸ਼ਾਪ ਅਟੈਂਡੈਂਟ ਆਦਿ ਦੀਆਂ ਕੁੱਲ ਮਿਲਾ ਕੇ 50-60 ਦੇ ਕਰੀਬ ਪੋਸਟਾਂ , ਖਾਲੀ ਪਈਆਂ ਹਨ । ਸਪੀਕਰ ਸਾਹਿਬ, ਇਹ ਸਿਰਫ ਇਕ ਸਬ-ਡਿਵੀਜ਼ਨ ਦੀ ਤਸਵੀਰ ਹੈ । ਜੇ ਸਾਰੇ ਪੰਜਾਬ ਵਿਚ ਦੇਖੀਏ ਤਾਂ ਮੇਰਾ ਖਿਆਲ ਹੈ ਕਿ ਥਾਊਜ਼ੈਂਡਜ਼ ਦੇ ਕਰੀਬ ਪੋਸਟਾਂ ਖਾਲੀ ਹੋਣਗੀਆਂ......

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਤੁਸੀਂ ਸਵਾਲ ਪੁੱਛੋ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਇਹ ਕੋਈ ਟਾਈਮ ਬਾਊਂਡ ਕਰ ਦੇਣਗੇ ਕਿ ਜਿਹੜਾ ਪ੍ਰੋਸੈੱਸ ਚੱਲ ਰਿਹਾ ਹੈ ਇੰਟਰਵਿਊ ਆਦਿ ਦਾ, ਉਸ ਨੂੰ ਉਦੋਂ ਤੱਕ ਇਹ ਕਲੋਜ਼ ਕਰ ਦੇਣਗੇ ਅਤੇ ਸਕੂਲਾਂ ਵਿਚ ਟੀਚਰ ਪੜ੍ਹਾਉਣ ਲੱਗ ਜਾਣਗੇ ? ਕੀ ਇਹ ਇਸ ਵਾਸਤੇ ਕੋਈ ਡੇਟ ਨਿਸ਼ਚਿਤ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਦੀ ਚਿੰਤਾ ਸਮਝ ਸਕਦਾ ਹਾਂ । ਇਨ੍ਹਾਂ ਇਕੱਲਿਆਂ ਨੂੰ ਹੀ ਨਹੀਂ, ਸਾਨੂੰ ਸਾਰਿਆਂ ਨੂੰ ਇਸ ਗੱਲ ਦੀ ਚਿੰਤਾ ਹੈ । ਮਾਨਯੋਗ

ਮੈਂਬਰ ਸਾਹਿਬ ਪ੍ਰਸਿੱਧ ਐਡਵੋਕੇਟ ਵੀ ਹਨ। ਇਨ੍ਹਾਂ ਨੂੰ ਇਹ ਵੀ ਪਤਾ ਹੈ ਕਿ ਬੀਤੇ ਸਮੇਂ ਵਿਚ ਆਦਰਯੋਗ ਹਾਈ ਕੋਰਟ ਦੇ ਕੁਝ ਫੈਸਲਿਆਂ ਕਰਕੇ ਪ੍ਰਾਸੈੱਸ ਲੰਬਾ ਹੋਇਆ ਹੈ। ਬਹੁਤ ਸਾਰੀਆਂ ਜੋ ਕੈਟੇਗਰੀਆਂ ਹਨ, ਉਨ੍ਹਾਂ ਦੀਆਂ ਇੰਟਰਵਿਊਜ਼ ਹੋ ਚੁੱਕੀਆਂ ਹਨ। ਕੁਝ ਦੀਆਂ ਇੰਟਰਵਿਊਜ਼ ਨੂੰ ਬਹੁਤ ਛੇਤੀ ਮੁਕੰਮਲ ਕਰਨ ਵੱਲ ਲੱਗੇ ਹੋਏ ਹਾਂ। ਮੈਂ ਬਹੁਤ ਹੀ ਨਿਮਰਤਾ ਨਾਲ ਇਸ ਹਾਊਸ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਢਾਈ ਮਹੀਨੇ ਦੇ ਵਿਚ ਜੇ ਕੋਈ ਕੋਰਟ ਦਾ ਫੈਸਲਾ ਇਹੋ ਜਿਹਾ ਨਾ ਹੋਇਆ ਅਤੇ ਸਾਡੇ ਰਸਤੇ ਵਿਚ ਕੋਈ ਅੜਚਨ ਨਾ ਪਈ ਤਾਂ ਕੋਈ ਵੇਕੈਂਸੀ ਪ੍ਰਿੰਸੀਪਲ, ਹੈਡਮਾਸਟਰ ਅਤੇ ਮਾਸਟਰ ਦੀ ਖਾਲੀ ਨਹੀਂ ਰਹਿਣ ਦਿਆਂਗੇ। ਇਹ ਗੱਲ ਮੈਂ ਸਮਝਦਾ ਹਾਂ, ਇਸ ਲਈ ਪਹਿਲਾਂ ਹੀ ਅਸੀਂ ਬੜੇ ਸਖਤ ਹੁਕਮ ਜਾਰੀ ਕਰ ਦਿੱਤੇ ਹੋਏ ਹਨ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇੰਟਰਵਿਊ ਚੱਲ ਰਹੀ ਹੈ ਅਤੇ ਠੀਕ ਹੈ, ਇਹ ਵੀ ਇਨ੍ਹਾਂ ਕਹਿ ਦਿੱਤਾ ਕਿ ਢਾਈ ਮਹੀਨੇ ਦੇ ਵਿਚ ਵਿਚ ਵੇਕੈਂਸੀਜ਼ ਫਿਲ ਅਪ ਕਰ ਦਿਆਂਗੇ। ਪਰ ਜਿਹੜੀ ਕੋਰਟ ਵਿਚ ਜਾਣ ਵਾਲੀ ਗੱਲ ਹੈ ਉਹ ਤਾਂ ਜੇ ਕੋਈ ਗੜਬੜ ਹੋਵੇਗੀ ਤਾਂ ਹੀ ਕੋਈ ਜਾਵੇਗਾ। ਮੈਰਿਟ ਤੇ ਜੇ ਨਿਯੁਕਤੀਆਂ ਹੋਣਗੀਆਂ ਤਾਂ ਕੋਈ ਕੋਰਟ ਵਿਚ ਕਿਉਂ ਜਾਏਗਾ। ਜੋ ਮੈਰਿਟ ਬਣ ਕੇ ਆ ਰਹੀ ਹੈ, ਜੇ ਚਿੱਟਾਂ ਨਹੀਂ ਜਾਣਗੀਆਂ ਤਾਂ ਕੋਈ ਕੋਰਟ ਵਿਚ ਕਿਉਂ ਜਾਏਗਾ। ਬਾਕੀ ਜਿਹੜੇ ਐਡਹਾਕ ਤੇ ਟੀਚਰ ਕੰਮ ਕਰ ਰਹੇ ਹਨ, ਉਨ੍ਹਾਂ ਨੂੰ ਵੀ ਲੱਗਿਆਂ ਨੂੰ 2-2 ਸਾਲ ਹੋ ਗਏ ਹਨ। ਉਨ੍ਹਾਂ ਨੂੰ 89 ਦਿਨਾਂ ਤੇ ਨਿਯੁਕਤ ਕਰ ਲਿਆ ਜਾਂਦਾ ਹੈ ਅਤੇ ਫਿਰ ਐਕਸਟੈਂਸ਼ਨ ਦੇ ਦਿੱਤੀ ਜਾਂਦੀ ਹੈ। ਜਿਹੜੇ ਐਡਹਾਕ ਟੀਚਰ ਕੰਮ ਕਰ ਰਹੇ ਹਨ ਅਤੇ ਜਿਨ੍ਹਾਂ ਦੀਆਂ ਸਰਵਿਸਿਜ਼ 2-2 ਸਾਲ ਦੀਆਂ ਹੋ ਗਈਆਂ ਹਨ, ਉਨ੍ਹਾਂ ਨੂੰ ਰੇਗੂਲੇਰਾਈਜ਼ ਕਰਨ ਦਾ ਕੀ ਸਰਕਾਰ ਦਾ ਕੋਈ ਵਿਚਾਰ ਹੈ ?

**ਮੰਤਰੀ** : ਮੈਂ ਪਹਿਲਾਂ ਹੀ ਇਸ ਦੇ ਸਬੰਧ ਵਿਚ ਬੜਾ ਸਪਸ਼ਟ ਕਹਿ ਚੁੱਕਾ ਹਾਂ।

**ਸ੍ਰੀ ਸਪੀਕਰ** : ਉਨ੍ਹਾਂ ਨੇ ਪਹਿਲਾ ਮੰਨ ਲਿਆ ਹੈ। ਹੁਣ ਇਹ ਦੱਸੋ ਕਿ ਐਡਹਾਕ ਵਾਲਿਆਂ ਦਾ ਕੀ ਕਰ ਰਹੇ ਹੋ ?

**ਮੰਤਰੀ** : 89 ਦਿਨਾਂ ਦਾ ਹਾਈ ਕੋਰਟ ਦਾ ਨਿਰਣਾ ਹੈ। ਉਸ ਨਿਰਣੇ ਨੂੰ ਸਾਹਮਣੇ ਰੱਖਦਿਆਂ ਹੋਇਆਂ ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ 89 ਦਿਨਾਂ ਵਾਲੇ ਦੋਸਤਾਂ ਦਾ ਸਾਨੂੰ ਫਿਕਰ ਹੈ। ਬਹੁਤ ਜਲਦੀ ਕਮੇਟੀ ਬਣਾ ਕੇ ਇਸ ਗੱਲ ਦਾ ਹੱਲ ਲੱਭ ਕੇ ਕਾਰਵਾਈ ਕਰਾਂਗੇ। ਉਨ੍ਹਾ ਨੂੰ ਬਿਲਕੁਲ ਕਿਸੇ ਕਿਸਮ ਦੀ ਪਰੇਸ਼ਾਨੀ ਨਹੀਂ ਦਿਆਂਗੇ ਅਤੇ ਇਨਸਾਫ ਦਿਆਂਗੇ। ਜਿਥੋਂ ਤੱਕ ਮੈਰਿਟ ਦਾ ਤਾਅਲੁੱਕ ਹੈ, ਮੈਰਿਟ ਨੂੰ ਹੀ ਮੁੱਖ ਰੱਖ ਕੇ ਨਿਯੁਕਤੀਆਂ ਕਰਾਂਗੇ ਅਤੇ ਕਈ ਹੋਰ ਤਰੀਕਾ ਨਹੀਂ ਅਖਤਿਆਰ ਕੀਤਾ ਜਾਵੇਗਾ।

**ਸ੍ਰੀ ਸਪੀਕਰ** : ਤੁਸੀਂ ਇਹ ਤਾਂ ਦੱਸੋ ਕਿ ਕੀ ਐਡਹਾਕ ਵਾਲਿਆਂ ਨੂੰ ਰੈਗੂਲਰ ਕਰ ਦਿਉਗੇ ?

**ਮੰਤਰੀ** : ਮੈਂ, ਸਪੀਕਰ ਸਾਹਿਬ, ਜਾਣਦਾ ਹਾਂ ਕਿ ਮੇਰੇ ਤੋਂ ਪਹਿਲਾਂ ਤੁਸੀਂ ਵਿਦਿਆ ਮੰਤਰੀ ਰਹੇ ਹੋ। ਮੈਂ ਤੁਹਾਨੂੰ ਵੱਖਰਾ ਮਿਲ ਲਵਾਂਗਾ ਅਤੇ ਤੁਹਾਡੀ ਯੋਗ ਅਗਵਾਈ ਥੱਲੇ ਜ਼ਰੂਰ ਕੋਈ ਨਾ ਕੋਈ ਰਾਹ ਲੱਭਾਂਗੇ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਰੋਪੜ ਜ਼ਿਲ੍ਹੇ ਵਿਚ ਇਹੋ ਜਿਹੇ ਕਿੰਨੇ ਸਕੂਲ ਹਨ ਜਿਨ੍ਹਾਂ ਵਿਚ ਕੋਈ ਵੀ ਟੀਚਰ ਨਹੀਂ ਹੈ ? ਆਸ਼ਵਾਸਨ ਢਾਈ ਮਹੀਨੇ ਦਾ ਦਿੱਤਾ ਗਿਆ ਹੈ, ਇਹ ਬੜੀ ਅੱਛੀ ਗੱਲ ਹੈ ਪਰ ਜਿਨ੍ਹਾਂ ਸਕੂਲਾਂ ਵਿਚ ਕੋਈ ਟੀਚਰ ਹੀ ਨਹੀਂ ਹੈ, ਉਥੇ ਮੇਰਾ ਖਿਆਲ ਹੈ ਕਿ ਢਾਈ ਮਹੀਨੇ ਬੱਚੇ ਐਜੂਕੇਸ਼ਨ ਤੋਂ ਵਾਂਝੇ ਰਹਿਣਗੇ । ਕੀ ਮੰਤਰੀ ਜੀ ਇਸ ਸਵਾਲ ਦਾ ਜਵਾਬ ਦੇ ਸਕਣਗੇ ?

ਮੰਤਰੀ : ਸਪੀਕਰ ਸਾਹਿਬ, ਇਹ ਵੱਖਰਾ ਸਵਾਲ ਹੋਣਾ ਚਾਹੀਦਾ ਹੈ । ਫਿਰ ਵੀ ਮੈਂ ਆਦਰਯੋਗ ਮੈਂਬਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਸ ਟੀਚਰ ਬਾਰੇ ਗੱਲ ਕਰ ਰਹੇ ਹਨ ? ਕੀ ਇਹ ਸਾਇੰਸ ਟੀਚਰ ਬਾਰੇ ਪੁੱਛ ਰਹੇ ਹਨ, ਹਿਸਾਬ ਬਾਰੇ, ਸੋਸ਼ਲ ਸਟੱਡੀਜ਼ ਬਾਰੇ, ਕਲਾਸੀਕਲ ਅਤੇ ਵਰਨੈਕੂਲਰ ਟੀਚਰ ਬਾਰੇ, ਹਿੰਦੀ ਟੀਚਰ ਬਾਰੇ, ਆਰਟ ਐਂਡ ਕਰਾਫਟ ਟੀਚਰ ਬਾਰੇ ਜਾਂ ਪੀ.ਟੀ.ਆਈ. ਬਾਰੇ ਪੁੱਛ ਰਹੇ ਹਨ, ਇਹ ਕਾਹਦੇ ਬਾਰੇ ਪੁੱਛਦੇ ਹਨ ?

**ਸ਼੍ਰੀ ਸਪੀਕਰ** : ਸਾਰੇ ਡਿਸਟ੍ਰਿਕਟ ਦੀ ਡਿਟੇਲ ਤਾਂ ਮਨਿਸਟਰ ਸਾਹਿਬ ਦੇ ਨਹੀਂ ਸਕਦੇ । ਜਿਹੜਾ ਸਵਾਲ ਤਹਿਸੀਲ ਆਨੰਦਪੁਰ ਸਾਹਿਬ ਬਾਰੇ ਉਨ੍ਹਾਂ ਤੋਂ ਪੁੱਛਿਆ ਗਿਆ ਸੀ, ਉਸ ਦਾ ਜਵਾਬ ਉਨ੍ਹਾਂ ਨੇ ਦੇ ਦਿੱਤਾ ਹੈ । ਸੱਚ ਨੂੰ ਸਾਹਮਣੇ ਰੱਖਣਾ ਚਾਹੀਦਾ ਹੈ । ਇਸ ਹਕੂਮਤ ਦੇ ਦੌਰਾਨ ਇਤਨੇ ਸਕੂਲ ਅਪਗ੍ਰੇਡ ਹੋਏ ਹਨ ਜਿਤਨੇ ਪਹਿਲਾਂ ਕਦੀ ਵੀ ਨਹੀਂ ਹੋਏ । ਰੋਜ਼ ਨਵੀਆਂ ਵੇਕੈਂਸੀਆਂ ਆਉਂਦੀਆਂ ਰਹਿੰਦੀਆਂ ਹਨ । ਰਿਟਾਇਰਮੈਂਟਸ ਹੀ ਬਹੁਤ ਜ਼ਿਆਦਾ ਹੁੰਦੀਆਂ ਰਹਿੰਦੀਆਂ ਹਨ । ਹਰ ਮਹੀਨੇ ਹਜ਼ਾਰ, ਡੇਢ ਹਜ਼ਾਰ, ਦੋ ਹਜ਼ਾਰ ਰਿਟਾਇਰਮੈਂਟਾਂ ਹੁੰਦੀਆਂ ਹਨ । ਇਹ ਬੜੀ ਅੱਛੀ ਗੱਲ ਹੈ ਜੋ ਮੰਤਰੀ ਜੀ ਨੇ ਕਹੀ ਹੈ ਕਿ ਢਾਈ ਮਹੀਨਿਆਂ ਦੇ ਵਿਚ ਵਿਚ ਖਾਲੀ ਆਸਾਮੀਆਂ ਭਰ ਦਿਆਂਗੇ । ਢਾਈ ਮਹੀਨਿਆਂ ਵਿਚ ਇਹ ਕੰਮ ਹੋ ਜਾਵੇ ਤਾਂ ਸਾਨੂੰ ਬੜੀ ਖੁਸ਼ੀ ਹੋਵੇਗੀ । ਅਗਲਾ ਸਵਾਲ ।

---

### ਜ਼ੀਰਾ ਵਿਖੇ ਇਕ ਆਈ.ਟੀ.ਆਈ. ਖੋਲ੍ਹਣਾ

*3324. **ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ੀਰਾ, ਜ਼ਿਲ੍ਹਾ ਫ਼ਿਰੋਜ਼ਪੁਰ ਵਿਖੇ ਇਕ ਆਈ.ਟੀ.ਆਈ. ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੈ, ਤਾਂ ਇਸ ਦੇ ਕਦੋਂ ਤਕ ਖੋਲ੍ਹੇ ਜਾਣ ਦੀ ਸੰਭਾਵਨਾ ਹੈ ?

**ਸਰਦਾਰਨੀ ਸੁਰਜੀਤ ਕੌਰ ਕਲਕੱਟ** : (ੳ) ਹਾਂ ਸ਼੍ਰੀਮਾਨ ਜੀ ।

(ਅ) ਰਾਜ ਸਰਕਾਰ ਨੇ ਇਸ ਬਾਰੇ ਇਕ ਤਜਵੀਜ਼ ਅਗਲੇ ਵਿੱਤੀ ਸਾਲ ਦੇ ਬਜਟ ਉਪਬੰਧ ਵਿਚ ਸ਼ਾਮਲ ਕਰਨ ਦਾ ਫੈਸਲਾ ਕਰ ਲਿਆ ਹੈ । ਪਰੰਤੂ ਇਸ ਸਬੰਧ ਵਿਚ ਇਹ ਨਹੀਂ ਦੱਸਿਆ ਜਾ ਸਕਦਾ ਕਿ ਇਹ ਸੰਸਥਾ ਕਦੋਂ ਤੱਕ ਕੰਮ ਕਰਨਾ ਸ਼ੁਰੂ ਕਰ ਦੇਵੇਗੀ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਕਿਹਾ ਗਿਆ ਸੀ ਕਿ ਜ਼ੀਰੇ ਆਈ.ਟੀ.ਆਈ. ਖੋਲ੍ਹਣ ਦਾ ਕੋਈ ਵਿਚਾਰ ਨਹੀਂ ਹੈ ਪਰ ਹੁਣ ਇਨ੍ਹਾਂ ਨੇ ਘੱਟੋ ਘੱਟ ਇਹ ਤਾਂ ਮੰਨ ਲਿਆ ਹੈ ਕਿ ਉਥੇ ਆਈ.ਟੀ.ਆਈ. ਖੋਲ੍ਹੀ ਜਾਵੇਗੀ। ਇਸ ਦੇ ਵਾਸਤੇ ਮੈਂ ਮਨਿਸਟਰ ਸਾਹਿਬ ਦਾ ਧੰਨਵਾਦ ਕਰਦਾ ਹਾਂ। ਮੇਰੇ ਕੋਲ 1995-96 ਦੀ ਬਜਟ ਸਪੀਚ ਹੈ। ਇਸ ਦੇ ਵਿਚ ਕਿਹਾ ਗਿਆ ਹੈ ਕਿ ਕੁਰਾਲੀ, ਮੁਕੇਰੀਆਂ, ਜਾਗਕੋਟ, ਦਿੜ੍ਹਬਾ, ਕਾਹਨੂੰਵਾਨ, ਮਕਸੂਦਪੁਰ, ਅਬੋਹਰ, ਪਾਇਲ, ਨਥਾਨਾ, ਸਵੱਦੀ ਅਤੇ ਜ਼ੀਰਾ ਵਿਖੇ 1995-96 ਵਿਚ ਆਈ.ਟੀ.ਆਈ. ਸਥਾਪਤ ਕਰਨ ਦਾ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ। ਹੁਣ ਇਨ੍ਹਾਂ ਨੇ ਕਿਹਾ ਹੈ ਕਿ ਅਗਲੇ ਵਿੱਤੀ ਸਾਲ ਵਿਚ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ। ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਬਜਟ ਸਪੀਚ ਵਿਚ ਕਿਹਾ ਗਿਆ ਹੈ ਕਿ 1995-96 ਦੌਰਾਨ ਹੀ ਇਸ ਆਈ.ਟੀ.ਆਈ. ਦਾ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ ਤਾਂ ਫਿਰ ਇਹ ਕੰਮ ਇਸੇ ਸਾਲ ਹੀ ਕਿਉਂ ਨਹੀਂ ਸ਼ੁਰੂ ਕਰ ਦਿੰਦੇ ? ਇਸੇ ਸਾਲ ਹੀ ਇਹ ਕੰਮ ਸ਼ੁਰੂ ਨਾ ਕਰਨ ਦੇ ਕੀ ਕਾਰਣ ਹਨ ?

**ਮੰਤਰੀ** : ਸਪੀਕਰ ਸਾਹਿਬ, ਪਹਿਲਾਂ ਇਹ ਇਸ ਕਰਕੇ ਕਿਹਾ ਗਿਆ ਸੀ ਕਿ ਜ਼ੀਰੇ ਵਿਖੇ ਆਈ.ਟੀ.ਆਈ. ਨਹੀਂ ਖੋਲ੍ਹੀ ਜਾਵੇਗੀ ਕਿਉਂਕਿ ਉਥੇ ਇਸ ਕੰਮ ਵਾਸਤੇ ਜ਼ਮੀਨ ਉਪਲਬਧ ਨਹੀਂ ਸੀ ਹੋਈ। ਇਸ ਵਾਸਤੇ 2-3 ਵਾਰ ਵਿਚਾਰ ਕੀਤੀ ਗਈ ਸੀ ਲੇਕਿਨ ਫਰੀ ਜ਼ਮੀਨ ਨਹੀਂ ਸੀ ਦਿੱਤੀ ਗਈ। ਹੁਣ ਡੀ.ਸੀ. ਫਿਰੋਜ਼ਪੁਰ ਨੇ ਆਪਣੇ ਪੱਤਰ ਰਾਹੀਂ ਮਹਿਕਮੇ ਨੂੰ ਇਤਲਾਹ ਦਿੱਤੀ ਹੈ ਕਿ ਇਸ ਕੰਮ ਵਾਸਤੇ ਕੁਝ ਸਰਕਾਰੀ ਜ਼ਮੀਨ ਹੈ ਜਿਹੜੀ ਮਹਿਕਮੇ ਦੇ ਨਾਂ ਤੇ ਤਬਦੀਲ ਕਰ ਦਿੱਤੀ ਜਾਵੇਗੀ। ਇਸ ਕਰਕੇ ਜ਼ੀਰੇ ਵਿਖੇ ਆਈ. ਟੀ. ਆਈ. ਖੋਲ੍ਹਣ ਦਾ ਫੈਸਲਾ 1997 ਵਿਚ ਸ਼ਾਮਲ ਕਰ ਲਿਆ ਗਿਆ ਹੈ।

**ਸ੍ਰੀ ਸਪੀਕਰ** : ਉਨ੍ਹਾਂ ਨੇ ਪੁੱਛਿਆ ਹੈ ਕਿ ਜਦ ਬਜਟ ਸਪੀਚ ਵਿਚ ਇਸੇ ਸਾਲ ਕੰਮ ਸ਼ੁਰੂ ਕਰਨ ਬਾਰੇ ਕਿਹਾ ਗਿਆ ਹੈ ਤਾਂ ਇਹ ਇਸੇ ਸਾਲ ਹੀ ਸ਼ੁਰੂ ਕਿਉਂ ਨਹੀਂ ਕੀਤਾ ਜਾਂਦਾ। ਹੁਣ ਤੁਸੀਂ ਕਹਿ ਦਿੱਤਾ ਹੈ ਕਿ ਅਗਲੇ ਸਾਲ ਇਹ ਕੰਮ ਸ਼ੁਰੂ ਕਰਾਂਗੇ।

**ਮੰਤਰੀ** : ਇਹ ਕੰਮ ਇਸੇ ਸਾਲ ਇਸ ਕਰਕੇ ਸ਼ੁਰੂ ਨਹੀਂ ਹੋ ਸਕਿਆ ਕਿਉਂਕਿ ਪਹਿਲਾਂ ਸਾਨੂੰ ਇਸ ਵਾਸਤੇ ਜ਼ਮੀਨ ਉਪਲਬਧ ਨਹੀਂ ਸੀ ਹੋਈ। ਹੁਣ ਜ਼ਮੀਨ ਉਪਲਬਧ ਕਰਵਾਉਣ ਵਾਸਤੇ ਡੀ. ਸੀ. ਫਿਰੋਜ਼ਪੁਰ ਨੇ ਸਾਨੂੰ ਅਸ਼ੋਰੈਂਸ ਦਿੱਤੀ ਹੈ। ਇਸ ਕਰਕੇ 1997 ਵਿਚ ਹੁਣ ਇਹ ਕੰਮ ਸ਼ੁਰੂ ਕੀਤਾ ਜਾਵੇਗਾ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਅਗਲਾ ਮਾਰਚ ਜਾਂ ਅਗਲਾ ਵਿੱਤੀ ਸਾਲ ਆਉਣ ਵਿਚ ਅਜੇ 6 ਮਹੀਨੇ ਪਏ ਹਨ। ਇਨ੍ਹਾਂ ਨੇ ਦਸਿਆ ਹੈ ਕਿ ਇਸ ਕੰਮ ਲਈ ਜ਼ਮੀਨ ਦਿੱਤੀ ਜਾਵੇਗੀ। ਮੰਤਰੀ ਸਾਹਿਬ ਉਸ ਪਿੰਡ ਦਾ ਵੇਰਵਾ ਦੇ ਦੇਣ ਜਿਸ ਪਿੰਡ ਵਿਚ ਜ਼ਮੀਨ ਦੇਣ ਦਾ ਭਰੋਸਾ ਦਿੱਤਾ ਗਿਆ ਹੈ। ਦੂਸਰੀ ਗੱਲ, ਅਗਲਾ ਵਿੱਤੀ ਸਾਲ ਆਉਣ ਵਿਚ ਤਾਂ ਹਾਲੇ 6 ਮਹੀਨੇ ਪਏ ਹਨ। ਇਹ ਕੰਮ ਇਸੇ

[ਸਰਦਾਰ ਇੰਦਰਜੀਤ ਸਿੰਘ ਜ਼ੀਰਾ]

ਸਾਲ ਵਿਚ ਹੀ ਕਿਉਂ ਨਹੀਂ ਸ਼ੁਰੂ ਕੀਤਾ ਜਾਂਦਾ ਜਿਵੇਂ ਕਿ ਬਜਟ ਸਪੀਚ ਵਿਚ ਕਿਹਾ ਗਿਆ ਸੀ ?

**ਮੰਤਰੀ** : ਸਪੀਕਰ ਸਾਹਿਬ, ਸਾਡੇ ਵੱਲੋਂ ਤਾਂ ਕੋਈ ਢਿੱਲ ਨਹੀਂ ਸੀ, ਸਿਰਫ ਜ਼ੀਰੇ ਵਿਖੇ ਜ਼ਮੀਨ ਮਿਲਣ ਦੀ ਹੀ ਢਿੱਲ ਸੀ । ਹੁਣੇ ਹੁਣੇ ਸਾਨੂੰ ਵਿਸ਼ਵਾਸ ਦਿਵਾਇਆ ਗਿਆ ਹੈ ਕਿ ਜ਼ਮੀਨ ਦੇ ਦਿੱਤੀ ਜਾਵੇਗੀ । ਇਸ ਕਰਕੇ ਇਸ ਕੰਮ ਨੂੰ 1997 ਵਿਚ ਸ਼ਾਮਲ ਕਰ ਲਿਆ ਗਿਆ ਹੈ ।

**ਸ੍ਰੀ ਸਪੀਕਰ** : ਉਹ ਪੁੱਛਦੇ ਹਨ ਕਿ ਇਸੇ ਸਾਲ ਦੇ ਬਾਕੀ ਰਹਿੰਦੇ 6 ਮਹੀਨਿਆਂ ਵਿਚ ਹੀ ਕੰਮ ਕਿਉਂ ਨਹੀਂ ਸ਼ੁਰੂ ਕੀਤਾ ਜਾ ਸਕਦਾ । ਕੀ 6 ਮਹੀਨੇ ਸਰਕਾਰ ਕੋਈ ਕੰਮ ਨਹੀ ਕਰੇਗੀ ? ਜਦ ਬਜਟ ਸਪੀਚ ਵਿਚ ਕਿਹਾ ਗਿਆ ਹੈ ਕਿ ਇਸੇ ਸਾਲ ਵਿਚ ਇਹ ਆਈ.ਟੀ.ਆਈ. ਬਣੇਗੀ ਤਾਂ ਇਸੇ ਸਾਲ ਵਿਚ ਹੀ ਕਿਉਂ ਨਹੀਂ ਬਣ ਸਕਦੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ, ਜਿਸ ਤਰ੍ਹਾਂ ਮੈਂ ਹੁਣੇ ਹੁਣੇ ਦੱਸਿਆ ਹੈ ਕਿ ਡੀ.ਸੀ. ਫਿਰੋਜ਼ਪੁਰ ਨੇ ਭਰੋਸਾ ਦਿਵਾਇਆ ਹੈ ਕਿ ਜ਼ਮੀਨ ਤਬਦੀਲ ਕੀਤੀ ਜਾਵੇਗੀ, ਲੇਕਿਨ ਹਾਲੇ ਇਹ ਪੂਰਨ ਰੂਪ ਵਿਚ ਸਾਡੇ ਮਹਿਕਮੇ ਦੇ ਨਾਂ ਬਦਲੀ ਨਹੀਂ ਕੀਤੀ ਗਈ । 1996-97 ਦਾ ਸਾਲ ਜਾਰੀ ਹੈ ਇਸ ਕਰਕੇ 1997 ਵਿੱਚ ਹੀ ਜ਼ੀਰੇ ਵਿਖੇ ਆਈ. ਟੀ. ਆਈ. ਖੋਲ੍ਹਣ ਵਾਸਤੇ ਯਕੀਨ ਦਿਵਾ ਸਕਦੀ ਹਾਂ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਇਨ੍ਹਾਂ ਨੇ ਜ਼ੀਰੇ ਦੀ ਗੱਲ ਕੀਤੀ ਹੈ ਕਿ ਉਥੇ ਜ਼ਮੀਨ ਉਪਲਬਧ ਨਹੀਂ ਸੀ । ਸਾਡੇ ਸਤਿਕਾਰਯੋਗ ਸਵਰਗੀ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨਿਹਾਲ ਸਿੰਘ ਵਾਲਾ ਗਏ ਸੀ, ਉਹਨਾਂ ਦੇ ਕਹਿਣ ਤੇ ਲੋਕਾਂ ਨੇ 29 ਏਕੜ ਜ਼ਮੀਨ ਦੇ ਦਿੱਤੀ ਸੀ ਔਰ ਲੱਖਾਂ ਰੁਪਏ ਦਾ ਭਰਤ ਵੀ ਪਾ ਦਿੱਤਾ ਗਿਆ ਸੀ । ਭਰਤ ਪਾਉਂਦੇ ਪਾਉਂਦੇ ਇਕ ਬੰਦਾ ਮਰ ਵੀ ਗਿਆ ਸੀ ਟਰਾਲੀ ਹੇਠਾਂ ਆ ਕੇ । ਸਾਡੇ ਕੋਲ ਸਾਢੇ ਨੌ ਲੱਖ ਰੁਪਏ ਇਕੱਠੇ ਕੀਤੇ ਹੋਏ ਹਨ ਅਤੇ ਅਸੀਂ ਹੋਰ ਵੀ 10-20 ਲੱਖ ਰੁਪਏ ਇਕੱਠੇ ਕਰਕੇ ਲਾ ਸਕਦੇ ਹਾਂ । ਮੈਂ ਆਪ ਜੀ ਦੇ ਦੁਆਰਾ ਸਤਿਕਾਰਯੋਗ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਥੇ ਆਈ. ਟੀ. ਆਈ. ਖੋਲ੍ਹਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਇਸ ਬਾਰੇ ਪੜਤਾਲ ਕੀਤੀ ਜਾਵੇਗੀ ਲੇਕਿਨ ਇਹ ਕੁਐਸਚਨ ਸਿਰਫ ਜ਼ੀਰੇ ਵਾਸਤੇ ਹੈ ਅਤੇ ਉਸ ਦਾ ਮੈਂ ਜਵਾਬ ਦੇ ਦਿੱਤਾ ਹੈ ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਰ, ਪਹਿਲਾਂ ਤਾਂ ਇਹ ਉਸ ਪਿੰਡ ਦਾ ਨਾਂ ਦੱਸ ਦੇਣ ਜਿਸ ਪਿੰਡ ਵਿੱਚ ਡੀ.ਸੀ. ਨੇ ਇਨ੍ਹਾਂ ਨੂੰ ਕਿਹਾ ਹੈ ਕਿ ਜ਼ਮੀਨ ਦਿੱਤੀ ਜਾਵੇਗੀ । ਦੂਸਰਾ, ਸਰ, ਮੈਂ ਇਹ ਵੀ ਇਨ੍ਹਾਂ ਤੋਂ ਪੁੱਛਣਾ ਚਾਹੁੰਦੀ ਹਾਂ, ਤੁਹਾਡੇ ਰਾਹੀਂ ਕਿ ਕੀ ਇਨ੍ਹਾਂ ਨੂੰ ਕਿਸੇ ਪਿੰਡ ਨੇ ਆਈ. ਟੀ. ਆਈ. ਖੋਲ੍ਹਣ ਲਈ ਇਕ ਆਫਰ

ਦਿੱਤੀ ਸੀ ਜਿਸ ਵਿੱਚ ਇਹ ਵੀ ਕਿਹਾ ਗਿਆ ਸੀ ਕਿ ਏਨੇ ਕਮਰੇ ਉਨ੍ਹਾਂ ਕੋਲ ਬਣ ਕੇ ਤਿਆਰ ਹਨ ਔਰ ਉਥੇ ਜਾ ਕੇ ਕਿਸੇ ਨੇ ਐਸ਼ੋਰੈਂਸ ਵੀ ਦਿੱਤੀ ਸੀ ਕਿ ਇਹ ਜਿਹੜੇ 11-12 ਕਮਰੇ ਬਣੇ ਹਨ, ਇਨ੍ਹਾਂ ਨੂੰ ਆਈ. ਟੀ. ਆਈ. ਵਿੱਚ ਤਬਦੀਲ ਕਰ ਦਿੱਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਦੱਸਣਾ ਚਾਹੁੰਦੀ ਹਾਂ ਕਿ ਇਹ ਵੱਖਰਾ ਸਵਾਲ ਦੇ ਦੇਣ, ਮੈਂ ਇਸ ਦਾ ਜਵਾਬ ਦੇ ਦਿਆਂਗੀ ।

**ਸ੍ਰੀ ਸਪੀਕਰ** : ਇਹ ਤਾਂ ਸੇਮ ਸਵਾਲ ਹੈ । She is asking about the same place. ਉਸੇ ਸਵਾਲ ਦੇ ਬਾਰੇ ਜਗ੍ਹਾ ਪੁੱਛ ਰਹੇ ਹਨ ਕਿ ਕੋਈ ਜਗ੍ਹਾ ਆਫਰ ਹੋਈ ਹੈ ਜਿੱਥੇ ਕਮਰੇ ਬਣੇ ਹਨ ?

**ਮੰਤਰੀ** : ਇਹ ਜ਼ੀਰੇ ਨਾਲ ਸਬੰਧਤ ਸਵਾਲ ਹੈ ਜਿਹੜਾ ਕਿ ਜ਼ਿਲ੍ਹਾ ਫਿਰੋਜ਼ਪੁਰ ਦਾ ਹੈ ।

**ਸ੍ਰੀ ਸਪੀਕਰ** : ਠੀਕ ਹੈ, ਇਹ ਜ਼ੀਰੇ ਦਾ ਹੈ । ਇਹ ਤੁਹਾਡੇ ਪੰਜਾਬ ਦੀ ਐਮ. ਐਲ. ਏ. ਹੈ, ਇਹ ਸਵਾਲ ਨਹੀਂ ਪੁੱਛ ਸਕਦੀ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਜ਼ੀਰਾ ਸਾਹਿਬ ਨੇ ਇਹ ਸਵਾਲ ਕੀਤਾ ਹੈ । ਮੈਂ ਇਹ ਦੱਸਣਾ ਚਾਹੁੰਦੀ ਹਾਂ ਕਿ ਟੈਕਨੀਕਲ ਐਜੂਕੇਸ਼ਨ ਦਾ ਜਿਹੜਾ ਕੰਮ ਹੈ, ਇਹ ਉਦੋਂ ਸ਼ੁਰੂ ਹੁੰਦਾ ਹੈ ਜਿਸ ਵੇਲੇ ਸਾਰੀ ਜ਼ਮੀਨ ਡਿਪਾਰਟਮੈਂਟ ਨੂੰ ਦੇ ਦਿੱਤੀ ਜਾਂਦੀ ਹੈ । ਪਲਾਨ ਅਸੀਂ ਕਰਦੇ ਹਾਂ ਕਿ ਇਸ ਸਾਲ ਵਿੱਚ, ਇਸ ਬਜਟ ਵਿੱਚ ਇਹ ਕੰਮ ਕੀਤਾ ਜਾਵੇਗਾ ਲੇਕਿਨ ਉਸ ਵਿੱਚ ਕਈ ਕੁਦਰਤੀ ਅੜਿੱਚਣਾਂ ਆ ਜਾਂਦੀਆਂ ਹਨ । ਕਦੇ ਕੋਈ ਗੱਲ ਕੋਰਟ ਵੱਲੋਂ ਆ ਜਾਂਦੀ ਹੈ ਅਤੇ ਕਦੇ ਜ਼ਮੀਨ ਦਾ ਝਗੜਾ ਹੋਣ ਕਾਰਨ ਵੀ ਰੁਕਾਵਟਾਂ ਪੈ ਜਾਂਦੀਆਂ ਹਨ । ਇਹ ਕੁਝ ਕੁਦਰਤੀ ਗੱਲਾਂ ਹਨ ਜਿਸ ਕਾਰਨ ਇਹ ਕੰਮ ਲੇਟ ਹੋ ਜਾਂਦੇ ਹਨ । ਇਹ (ਜ਼ੀਰਾ ਸਾਹਿਬ ਵੱਲ ਇਸ਼ਾਰਾ) ਸਾਡੇ ਮਾਨਯੋਗ ਮੇਰੇ ਭਰਾ, ਮੇਰੇ ਵੀਰ ਹਨ, ਇਹ ਕਿਸੇ ਕਾਰਨ ਜੋ ਚਾਰ ਸਾਲ ਵਿੱਚ ਜ਼ਮੀਨ ਨਹੀਂ ਦਿਵਾ ਸਕੇ, ਇਹ 6 ਮਹੀਨਿਆਂ ਵਿੱਚ ਐਸ਼ੋਰੈਂਸ ਦਿੰਦੇ ਹਨ ਕਿ ਦਿਵਾ ਸਕਣਗੇ ?

ਸਪੀਕਰ ਸਾਹਿਬ, ਰੋਤਾ ਜੀ ਨੇ ਕਿਹਾ ਹੈ ਕਿ ਉਸ ਵਕਤ ਸਰਦਾਰ ਬੇਅੰਤ ਸਿੰਘ ਜੀ ਨੇ ਕਿਹਾ ਸੀ । ਇਹ ਸੈਪਰੇਟ ਮਾਮਲਾ ਹੈ ਕਿ ਜ਼ਮੀਨ ਮਹਿਕਮੇ ਨੂੰ ਮਿਲ ਗਈ ਹੈ ਜਾਂ ਨਹੀਂ ਮਿਲੀ ਲੇਕਿਨ ਜੋ ਸਰਦਾਰ ਬੇਅੰਤ ਸਿੰਘ ਜੀ ਨੇ ਐਲਾਨ ਕੀਤੇ ਹਨ, ਉਨ੍ਹਾਂ ਨੂੰ ਸਿਰੇ ਚੜ੍ਹਾਇਆ ਜਾਵੇਗਾ । ਤੀਜੀ ਗੱਲ, ਮਾਲਤੀ ਜੀ ਨੇ ਪੁੱਛੀ ਹੈ ਕਿ ਕੀ ਕਿਸੇ ਪਿੰਡ ਵਿੱਚ ਜਗ੍ਹਾ ਆਫਰ ਹੋਈ ਹੈ ? ਮੋਗਾ ਵੱਖਰਾ ਜ਼ਿਲ੍ਹਾ ਬਣ ਗਿਆ ਹੈ । ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦੀ ਹਾਂ ਕਿ ਜਿੱਥੇ ਲੋਕ ਕੰਟਰੀਬਿਊਸ਼ਨ ਕਰਦੇ ਹਨ, ਉਸ ਨੂੰ ਹਮਦਰਦੀ ਨਾਲ ਵਿਚਾਰਿਆ ਜਾ ਸਕਦਾ ਹੈ । ਲੋਕਾਂ ਦੀ ਕੰਟਰੀਬਿਊਸ਼ਨ ਨੂੰ ਅਸੀਂ ਪਹਿਲ ਦੇਂਦੇ ਹਾਂ ਲੇਕਿਨ ਇਹ ਸਵਾਲ ਜ਼ੀਰੇ ਵਿਖੇ ਆਈ. ਟੀ. ਆਈ. ਖੋਲ੍ਹਣ ਨਾਲ ਸਬੰਧ ਰੱਖਦਾ ਹੈ, ਇਸ ਬਾਰੇ ਅਜੇ ਤੱਕ ਕੁਝ ਨਹੀਂ ਕਿਹਾ ਜਾ ਸਕਦਾ । ਜਦੋਂ ਕਿ

[ਉੱਪ ਮੁੱਖ ਮੰਤਰੀ]

ਜ਼ਮੀਨ ਹੀ ਨਹੀਂ ਮਿਲੀ । ਸਾਰਾ ਪਲਾਨ ਬਣ ਰਿਹਾ ਹੈ ਕਿ ਕਿਸ ਤਰ੍ਹਾਂ ਇਸ ਨੂੰ ਖੋਲ੍ਹ ਸਕਦੇ ਹਾਂ । ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦੀ ਹਾਂ ਕਿ ਉਹ ਮਿਲ ਕੇ ਜ਼ਮੀਨ ਦਿਵਾਉਣ । ਜਿਸ ਵਕਤ ਜ਼ਮੀਨ ਦੇ ਦੇਣਗੇ, ਉਸ ਤੋਂ ਬਾਅਦ ਡੇਟ ਵੀ ਦਸ ਦਿੱਤੀ ਜਾਵੇਗੀ ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ, ਮੈਂ ਮੋਗਾ ਬਾਰੇ ਨਹੀਂ ਪੁੱਛ ਰਹੀ, ਮੈਂ ਜ਼ੀਰਾ ਦੀ ਆਈ.ਟੀ.ਆਈ. ਬਾਰੇ ਹੀ ਪੁੱਛ ਰਹੀ ਹਾਂ ।

**ਸ੍ਰੀ ਸਪੀਕਰ** : ਮੈਂ ਵੀ ਕਿਹਾ ਹੈ ਕਿ ਤੁਸੀਂ ਜ਼ੀਰਾ ਬਾਰੇ ਹੀ ਪੁੱਛਿਆ ਹੈ ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਮੈਂ ਮੋਗਾ ਬਾਰੇ ਨਹੀਂ ਪੁੱਛ ਰਹੀ— (ਵਿਘਨ)....

**Mr. Speaker** : That is what I have said. I have said that if the answer is not clear then we should not unnecessarily complicate the question. The question is very simple. The reply is "..However, no definite time can be specified by which time it will start." The reply is not satisfactory. However, no more supplementary. ਜੇ ਬਜਟ ਵਿਚ ਪ੍ਰੋਵੀਜ਼ਨ ਰੱਖੀ ਹੈ ਤਾਂ ਉਸ ਉੱਤੇ ਫੁੱਲ ਚੜ੍ਹਾਉਣੇ ਚਾਹੀਦੇ ਹਨ । (ਥੰਪਿੰਗ) ।

**ਉੱਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਦਾ ਜਵਾਬ ਬੜੀ ਚੰਗੀ ਤਰ੍ਹਾਂ ਦਿੱਤਾ ਗਿਆ ਹੈ । ਜਿਹੜੀ ਪਲਾਨਿੰਗ ਕੀਤੀ ਜਾਂਦੀ ਹੈ, ਉਸ ਵਿਚ ਕੁਝ ਅੜਿਚਨਾਂ ਆ ਜਾਂਦੀਆਂ ਹਨ । ਹੁਣ ਉਥੇ ਡੀ. ਸੀ. ਨੇ ਐਸ਼ੋਰੈਂਸ ਦਿੱਤੀ ਹੈ ਕਿ ਜ਼ਮੀਨ ਉਪਲਬਧ ਕੀਤੀ ਜਾਵੇਗੀ । ਜਦੋਂ ਸਾਰਾ ਕੁਝ ਪੂਰਾ ਹੋ ਜਾਵੇਗਾ, ਜਿਹੜੇ ਸਾਡੇ ਮਾਨਯੋਗ ਮੈਂਬਰ ਸਾਹਿਬ - (ਵਿਘਨ)

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਨੂੰ ਇਕ ਸਪਲੀਮੈਂਟਰੀ ਦੀ ਹੋਰ ਇਜਾਜ਼ਤ ਦਿਓ..(ਵਿਘਨ)

**ਸ੍ਰੀ ਸਪੀਕਰ** : ਸਪਲੀਮੈਂਟਰੀਜ਼ ਬਹੁਤ ਹੋ ਚੁੱਕੀਆਂ ਹਨ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਨਹੀਂ ਸਪੀਕਰ ਸਾਹਿਬ, ਮੈਨੂੰ ਇਕ ਹੋਰ ਸਪਲੀਮੈਂਟਰੀ ਦੀ ਇਜਾਜ਼ਤ ਦਿਓ । ਮੈਂ ਉੱਪ ਮੁੱਖ ਮੰਤਰੀ ਸਾਹਿਬਾ ਦੀ ਗੱਲ ਦਾ ਜਵਾਬ ਦੇਣਾ ਚਾਹੁੰਦਾ ਹਾਂ । ਉਨ੍ਹਾਂ ਨੇ ਜ਼ਮੀਨ ਦੀ ਗੱਲ ਕੀਤੀ ਹੈ , ਜ਼ਮੀਨ ਉਥੇ ਦੇ ਦਿਤੀ ਹੈ । ਸਪੀਕਰ ਸਾਹਿਬ, ਇਕ ਸਪਲੀਮੈਂਟਰੀ ਅਲਾਓ ਕਰ ਦਿਓ । ਅਸੀਂ ਜ਼ਮੀਨ ਦੇ ਦਿੱਤੀ ਹੈ..(ਵਿਘਨ)

**ਸ੍ਰੀ ਸਪੀਕਰ** : ਅਗਲਾ ਸਵਾਲ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਉੱਪ ਮੁੱਖ ਮੰਤਰੀ ਸਾਹਿਬਾ ਨੂੰ ਇਸ ਗੱਲ ਦਾ ਪਤਾ ਨਹੀਂ ਕਿ ਪਿੰਡ ਬਹਿ ਗੁੱਜਰਾਂ ਵਿੱਚ ਆਈ. ਟੀ ਆਈ. ਲਈ

ਜ਼ਮੀਨ ਦੇ ਦਿੱਤੀ ਹੈ । ਉਹ ਮਤਾ ਮੈਂ ਤਕਨੀਕੀ ਸਿੱਖਿਆ ਮੰਤਰੀ ਸਾਹਿਬਾ ਨੂੰ ਦੇ ਕੇ ਗਿਆ ਹਾਂ । ਉਸ ਤੋਂ ਬਾਅਦ ਚੰਡੀਗੜ੍ਹ ਦੀ ਇਕ ਟੀਮ ਉਹ ਜ਼ਮੀਨ ਵੇਖਣ ਗਈ । ਉਸ ਨੇ ਉਹ ਜ਼ਮੀਨ ਸਿਲੈਕਟ ਕਰ ਲਈ । ਉਸ ਤੋਂ ਬਾਅਦ ਪੀ. ਡਬਲਯੂ. ਡੀ. ਦਾ ਐਕਸ਼ਨ......(ਵਿਘਨ)

**ਸ੍ਰੀ ਸਪੀਕਰ** : ਸਾਰੀ ਡਿਟੇਲ ਦੇਣ ਦੀ ਲੋੜ ਨਹੀਂ । ਜ਼ਮੀਨ ਮਿਲ ਗਈ ਹੈ । ਗੱਲ ਮੁੱਕੀ । ਓ. ਕੇ. ਡੀ. ਸੀ. ਨੇ ਕਿਹਾ ਕਿ ਜ਼ਮੀਨ ਦੇ ਦੇਵਾਂਗੇ । ਜ਼ਿਆਦਾ ਡਿਸਕਸ਼ਨ ਦੀ ਲੋੜ ਨਹੀਂ । I have called upon the next question. ਇਹ ਮਾਮਲਾ ਇਸ ਬਜਟ ਵਿਚ ਆਇਆ ਹੈ ਤਾਂ ਉਨ੍ਹਾਂ ਨੂੰ ਸਟਾਰਟ ਕਰਨਾ ਚਾਹੀਦਾ ਹੈ । (ਥੰਪਿੰਗ)

---

## ਲੁਧਿਆਣਾ ਨਜ਼ਦੀਕ ਨਿਊ ਟਾਊਨਸ਼ਿਪ ਸਥਾਪਿਤ ਕਰਨਾ

*3335. **ਕਾਮਰੇਡ ਤਰਸੇਮ ਜੋਧਾਂ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਲੁਧਿਆਣਾ ਸ਼ਹਿਰ ਨਜ਼ਦੀਕ ਪੁੱਡਾ ਦੁਆਰਾ ਨਿਊ ਟਾਊਨਸ਼ਿਪ ਸਥਾਪਿਤ ਕਰਨ ਲਈ ਇਸੇ ਪਿੰਡ ਦੀ ਜ਼ਮੀਨ ਪ੍ਰਾਪਤ ਕੀਤੀ ਜਾ ਰਹੀ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਅਜਿਹੇ ਪਿੰਡਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਦੀ ਜ਼ਮੀਨ ਪ੍ਰਾਪਤ ਕੀਤੀ ਜਾ ਰਹੀ ਹੈ ਅਤੇ ਹਰ ਇਕ ਪਿੰਡ ਦੀ ਜ਼ਮੀਨ ਦਾ ਕਿੰਨਾ ਰਕਬਾ ਪ੍ਰਾਪਤ ਕੀਤਾ ਜਾ ਰਿਹਾ ਹੈ ਅਤੇ ਕਿਸਾਨਾਂ ਤੋਂ ਉਕਤ ਜ਼ਮੀਨ ਕਿਸ ਦਰ ਤੇ ਪ੍ਰਾਪਤ ਕੀਤੀ ਜਾ ਰਹੀ ਹੈ ?

**Shri Bal Mukand Sharma** : (a) No. Sir.

(b) Question does not arise.

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਕੋਈ ਨਵੀਂ ਉਸਾਰੀ ਨਹੀਂ ਹੋ ਰਹੀ । ਪਰ ਅੱਜ ਦੇ 'ਇੰਡੀਅਨ ਐਕਸਪ੍ਰੈਸ' ਵਿਚ ਬੜੀ ਵੱਡੀ ਖਬਰ ਛਪੀ ਹੈ ਜਿਸ ਵਿੱਚ 11 ਸ਼ਹਿਰਾਂ ਦੀਆਂ ਮਾਸਟਰ ਪਲਾਨਾਂ ਵਰਕ-ਆਊਟ ਕੀਤੀਆਂ ਜਾ ਰਹੀਆਂ ਹਨ । ਲੁਧਿਆਣੇ ਬਾਰੇ ਵੀ ਉਸ ਵਿਚ ਲਿਖਿਆ ਹੈ । ਇਸ ਬਾਰੇ ਇਕ ਨੋਟੀਫਿਕੇਸ਼ਨ ਵੀ ਹੋ ਚੁੱਕੀ ਹੈ । ਨਕਸ਼ਾ ਵੀ ਸਰਕਾਰ ਦਾ ਬਣਾਇਆ ਹੋਇਆ ਹੈ । ਟਾਊਨ ਐਂਡ ਕੰਟਰੀ ਪਲਾਨਿੰਗ ਵਿਭਾਗ ਵਲੋਂ, ਇਹ ਸਰਕੂਲੇਟ ਵੀ ਹੋਇਆ ਹੈ । ਜੁਲਾਈ, 1996 ਵਿੱਚ ਕਿ 54 ਪਿੰਡਾਂ ਦੀ ਜ਼ਮੀਨ ਐਕਵਾਇਰ ਕੀਤੀ ਜਾ ਰਹੀ ਹੈ ਔਰ ਲੋਕ ਜਦੋ-ਜਹਿਦ ਦੇ ਰਾਹ ਤੇ ਪਏ ਹੋਏ ਹਨ । ਅੱਜ ਵੀ ਸਾਹਨੇਵਾਲ ਵਿਖੇ ਇਕੱਠ ਕੀਤਾ ਜਾ ਰਿਹਾ ਹੈ । ਇਸ ਲਈ ਗੌਰਮਿੰਟ ਦੀ ਇਹ ਡਿਊਟੀ ਬਣਦੀ ਹੈ ਕਿ ਇਸ ਬਾਰੇ ਹਾਊਸ ਨੂੰ ਜਾਣਕਾਰੀ ਦਿੱਤੀ ਜਾਵੇ । ਮੰਤਰੀ ਜੀ ਇਸ ਬਾਰੇ ਸਪੱਸ਼ਟ ਬਿਆਨ ਦੇਣ ਕਿ ਕੀ ਜ਼ਮੀਨ ਐਕਵਾਇਰ ਕੀਤੀ ਜਾ ਰਹੀ ਹੈ ਜਾਂ ਨਹੀਂ ਜਾਂ ਇਹ ਕੰਮ ਰੋਕਿਆ ਜਾ ਰਿਹਾ ਹੈ ।

**ਸ੍ਰੀ ਸਪੀਕਰ** : ਇਹ ਪੁੱਡਾ ਵੱਲੋਂ ਹੈ ?

**ਕਾਮਰੇਡ ਤਰਸੇਮ ਜੋਧਾਂ** : ਨਹੀਂ ਜੀ, ਇਹ ਟਾਊਨ ਐਂਡ ਕੰਟਰੀ ਪਲਾਨਿੰਗ ਵਿਭਾਗ ਵੱਲੋਂ ਹੈ । ਸਰਕਾਰ ਦੀ ਇਹ ਜ਼ਿੰਮੇਵਾਰੀ ਬਣਦੀ ਹੈ । ਇਹ ਟਾਊਨ ਐਂਡ ਕੰਟਰੀ ਪਲਾਨਿੰਗ ਵਿਭਾਗ ਵੱਲੋ ...(ਵਿਘਨ)

**ਸ੍ਰੀ ਸਪੀਕਰ** : ਇਕ ਮਿੰਟ ਪਲੀਜ਼, let him reply.

**ਮੰਤਰੀ** : ਸਪੀਕਰ ਸਾਹਿਬ, ਉਨ੍ਹਾਂ ਦੇ ਸਵਾਲ ਦਾ ਜਵਾਬ ਤਾਂ ਮੈਂ ਦੇ ਦਿੱਤਾ ਹੈ । ਇਹ ਉਨ੍ਹਾਂ ਦਾ ਕੁਐਸਚਨ ਤਾਂ ਨਹੀਂ ਪਰ ਫਿਰ ਵੀ ਜਿਹੜਾ ਇਹ ਕਹਿੰਦੇ ਹਨ ਕਿ ਵਾਵੇਲਾ ਹੋ ਰਿਹਾ ਹੈ ਅਤੇ ਲੋਕਾਂ ਦੇ ਵਿੱਚ ਤੌਖਲਾ ਹੈ । ਇਸ ਮਾਮਲੇ ਬਾਰੇ ਵੈਸੇ ਅੱਜ ਦੇ 'ਇੰਡੀਅਨ ਐਕਸਪ੍ਰੈਸ' ਵਿਚ ਵੀ ਕੁਝ ਡਿਟੇਲ ਆਈ ਹੈ। ਇਹ ਕਹਿ ਰਹੇ ਹਨ ਕਿ ਸਰਕਾਰ ਦੀ ਜ਼ਿੰਮੇਵਾਰੀ ਹੈ । ਸਪੀਕਰ ਸਾਹਿਬ, ਇਹ ਸਰਕਾਰ ਆਪਣੀ ਜ਼ਿੰਮੇਵਾਰੀ ਹੀ ਨਿਭਾ ਰਹੀ ਹੈ ਕਿਉਂਕਿ ਪੰਜਾਬ ਰੀਜੀਨਲ ਐਂਡ ਟਾਊਨ ਪਲਾਨਿੰਗ ਐਕਟ ਪੇਸ਼ ਕੀਤਾ ਗਿਆ ਸੀ ਇਥੇ 1995 ਵਿੱਚ ਅਤੇ ਇਸੇ ਪਵਿੱਤਰ ਸਦਨ ਵਿਚ ਉਹ ਪਾਸ ਹੋਇਆ ਸੀ ।

ਪੰਜਾਬ ਅਰਬਨ ਪਲੈਨਿੰਗ ਅਤੇ ਡਿਵੈਲਪਮੈਂਟ ਅਥਾਰਿਟੀ, ਜਿਸ ਨੂੰ ਅਸੀਂ 'ਪੁੱਡਾ' ਕਹਿੰਦੇ ਹਾਂ, ਉਹ ਵੀ ਇਸ ਪਵਿੱਤਰ ਸਦਨ ਨੇ ਪਾਸ ਕੀਤਾ ਸੀ ਅਤੇ ਉਸ ਦੇ ਵਿਚ ਸਰਕਾਰ ਦੀਆਂ ਕੁਝ ਜ਼ਿੰਮੇਵਾਰੀਆਂ ਵੀ ਆਉਂਦੀਆਂ ਹਨ ਕਿ ਅਸੀਂ ਪੰਜਾਬ ਦੀ ਜੋ ਮਾਸਟਰ ਪਲੈਨਿੰਗ ਹੈ, ਉਹ ਚੰਗੇ ਢੰਗ ਨਾਲ ਕਰੀਏ ਜਿਹੜੀ ਕਿ ਅੱਗੇ ਬਿਲਕੁਲ ਨਹੀਂ ਸੀ । ਇਹ ਐਕਟ ਬਣਨ ਤੋਂ ਬਾਅਦ ਅਸੀਂ ਤਕਰੀਬਨ 12 ਸ਼ਹਿਰਾਂ ਦੇ ਵਿਚ ਇਹ ਪਲੈਨਿੰਗ ਕੀਤੀ ਹੈ, ਨਾ ਕਿ ਇਕੱਲੇ ਲੁਧਿਆਣੇ ਦੇ ਵਿਚ ।

**ਸ੍ਰੀ ਸਪੀਕਰ** : ਮੰਤਰੀ ਜੀ, ਸਾਰੀ ਡੀਟੇਲ ਨਾ ਦਿਓ । ਤੁਸੀਂ ਸਿਰਫ ਇਸ ਤੇ ਕਨਫਾਇਨ ਰਹੋ ਕਿ ਪੁੱਡਾ ਕੋਈ ਲੁਧਿਆਣੇ ਵਿਚ ਨਵੀਂ ਅਰਬਨ ਅਸਟੇਟ ਬਣਾਉਣ ਲਈ ਪਲੈਨਿੰਗ ਕਰ ਰਿਹਾ ਹੈ ਜਾਂ ਨਹੀਂ ? ਇਹ ਨਾ ਦੱਸੋ ਕਿ ਬਿੱਲ ਕਦੋਂ ਪਾਸ ਹੋਇਆ ਸੀ ।

**ਮੰਤਰੀ** : ਮੈਂ ਇਨ੍ਹਾਂ ਦੀ ਜਾਣਕਾਰੀ ਵਾਸਤੇ ਦੱਸ ਦਿੱਤਾ ਹੈ ਜੀ । ਉਨ੍ਹਾਂ 12 ਸ਼ਹਿਰਾਂ ਵਿਚ ਲੁਧਿਆਣਾ ਵੀ ਸ਼ਾਮਿਲ ਹੈ । ਇਸ ਸਬੰਧ ਵਿਚ 2 ਫਰਵਰੀ, 1996 ਨੂੰ ਚੀਫ ਮਨਿਸਟਰ ਸਾਹਿਬ ਦੀ ਪ੍ਰਧਾਨਗੀ ਹੇਠ ਮੀਟਿੰਗ ਹੋਈ ਸੀ ਜਿਸ ਦੇ ਵਿਚ ਫੈਸਲਾ ਲਿਆ ਗਿਆ ਸੀ ਕਿ ਹੈਡੱਕੁਆਰਟਰ ਅਤੇ ਮਸ਼ਰੂਮ ਗਰੋਥ ਹੋ ਰਹੀ ਹੈ ...

**Mr. Speaker** : You should not give all your plans/policies. You kindly confine yourself only to the question : whether any land is being acquired near Ludhiana for new Ludhiana Township ? If not say 'NO'. The matter ends there.

**ਮੰਤਰੀ** : ਮੈਂ ਤਾਂ ਪਹਿਲਾਂ ਹੀ ਇਸ ਦਾ ਜਵਾਬ ਦੇ ਚੁੱਕਾ ਹਾਂ ਕਿ ਲੁਧਿਆਣੇ ਵਿਚ ਕੋਈ ਵੀ ਅਸੀਂ ਜ਼ਮੀਨ ਐਕੁਆਇਰ ਨਹੀਂ ਕਰ ਰਹੇ, ਮਾਸਟਰ ਪਲੈਨਿੰਗ ਕਰ ਰਹੇ ਹਾਂ।

**ਸ੍ਰੀ ਸਪੀਕਰ** : ਬੈਠ ਜਾਓ, ਬੈਠ ਜਾਓ। ਹਾਂ ਜੀ, ਮਿੱਤਲ ਸਾਹਿਬ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਪਹਿਲਾਂ ਸਵਾਲ ਦਾ ਜਵਾਬ ਦਿੰਦੇ ਕਿਹਾ ਹੈ ਕਿ ਜ਼ਮੀਨ ਐਕਵਾਇਰ ਨਹੀਂ ਹੋ ਰਹੀ ਹੈ ਅਤੇ ਕੋਈ ਨਿਊ ਟਾਊਨ ਲੁਧਿਆਣਾ ਵਿਖੇ ਸੈਟ-ਅੱਪ ਨਹੀਂ ਹੋ ਰਿਹਾ। ਫਿਰ ਇਕ ਲੰਮਾ ਚੌੜਾ ਭਾਸ਼ਣ ਦੇ ਦਿਤਾ ਕਿ ਚੀਫ ਮਨਿਸਟਰ ਸਾਹਿਬ ਦੀ ਪ੍ਰਧਾਨਗੀ ਹੇਠ ਇਕ ਮੀਟਿੰਗ ਹੋਈ..

**Mr. Speaker** : Please do not give a lecture. All the questions are important. Please ask specific supplementary otherwise important questions would be left.

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਸਪੈਸੀਫਿਕ ਕੁਐਸਚਨ ਹੀ ਪੁੱਛ ਰਿਹਾ ਹਾਂ ਜੀ ਕਿ ਜਿਹੜੀ ਇਨ੍ਹਾਂ ਨੇ ਐਕਸਪਲੇਨੇਸ਼ਨ ਦਿਤੀ ਹੈ, ਉਸ ਦੇ ਵਿਚ ਸ਼ਾਮਿਲ ਹੈ ਕਿ ਇਨ੍ਹਾਂ ਦੇ ਡਿਪਾਰਟਮੈਂਟ ਨੇ ਇਸ ਦੀ ਨੋਟੀਫਿਕੇਸ਼ਨ ਜਾਰੀ ਕੀਤੀ ਹੈ ਅਤੇ ਇਨ੍ਹਾਂ ਨੇ ਇਸ ਨੂੰ ਡੀਫੈਂਡ ਕੀਤਾ ਹੈ। ਨੋਟੀਫੀਕੇਸ਼ਨ ਦੀ ਕੀ ਸਪਿਰਿਟ ਹੈ, ਉਸ ਦੇ ਬਾਰੇ ਇਹ ਕਲੀਅਰ ਦੱਸਣ ਕਿ ਉਥੇ ਟਾਊਨ ਬਣ ਰਿਹਾ ਹੈ ਜਾਂ they are not going to do this. ਇਨ੍ਹਾਂ ਨੇ ਦੋਵੇਂ ਗੱਲਾਂ ਕਹਿ ਦਿੱਤੀਆਂ ਜੋ ਕਲੀਅਰ ਨਹੀਂ। ਤੁਸੀਂ ਵੀ ਸਵਾਲ ਬੜਾ ਕਲੀਅਰ ਪੁੱਛਿਆ ਸੀ, ਉਸ ਦਾ ਜਵਾਬ ਵੀ ਇਨ੍ਹਾਂ ਨੇ ਨਹੀਂ ਦਿਤਾ। ਇਹ ਕਲੀਅਰ ਕੀਤਾ ਜਾਵੇ hat the government has no proposal to set up a new township in Ludhiana.

**Mr. Speaker** Question is simple whether any land has been acquired. He said 'No'. The matter finishes. If he is wrong, you prove it. Necessary action will be taken. Next question.

---

## ਪਿੰਡਾਂ ਵਿਚ ਪੀਣ ਵਾਲਾ ਪਾਣੀ ਮੁਹੱਈਆ ਕਰਵਾਉਣਾ

*3325. **ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਕੀ ਲੋਕ ਕਾਰਜ ਵਿਭਾਗ (ਜਨ ਸਿਹਤ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਉਨ੍ਹਾਂ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਪੀਣ ਵਾਲਾ ਪਾਣੀ ਮੁਹੱਈਆ ਕੀਤਾ ਗਿਆ ਹੈ ਅਤੇ ਉਨ੍ਹਾਂ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਅਜੇ ਤੱਕ ਇਹ ਸਹੂਲਤ ਮੁਹੱਈਆ ਨਹੀਂ ਕੀਤੀ ਗਈ ?

**ਸ੍ਰੀ ਸੱਜਨ ਕੁਮਾਰ ਜਾਖੜ** : 6,720 ਪਿੰਡਾਂ ਨੂੰ ਅਗਸਤ, 1996 ਤੱਕ ਪੀਣ ਵਾਲਾ ਪਾਣੀ ਸਪਲਾਈ ਕੀਤਾ ਜਾ ਚੁੱਕਾ ਹੈ। ਬਾਕੀ 5,622 ਪਿੰਡਾਂ ਨੂੰ ਅਜੇ ਸਪਲਾਈ ਕਰਨਾ ਬਕਾਇਆ ਹੈ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਦੱਸਿਆ ਹੈ ਕਿ 6,720 ਪਿੰਡਾਂ ਨੂੰ ਪਾਣੀ ਮੁਹੱਈਆ ਕਰ ਦਿੱਤਾ ਗਿਆ ਹੈ ਅਤੇ 5,622 ਪਿੰਡਾਂ ਨੂੰ

[ਸਰਦਾਰ ਇੰਦਰਜੀਤ ਸਿੰਘ ਜ਼ੀਰਾ]

ਕਰ ਦਿੱਤਾ ਜਾਵੇਗਾ । ਮੰਤਰੀ ਜੀ ਇਹ ਭਰੋਸਾ ਦਿਵਾਉਣ ਕਿ ਇਹ ਕਦੋਂ ਤੱਕ ਮੁਹੱਈਆ ਕਰ ਦਿੱਤਾ ਜਾਵੇਗਾ ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੇ ਭਰਾ ਜ਼ੀਰਾ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਫੰਡਜ਼ ਮਿਲਣ ਦੀ ਗੱਲ ਹੈ । ਜੇ ਫੰਡਜ਼ ਛੇਤੀ ਮਿਲ ਗਏ ਤਾਂ ਜਲਦੀ ਕਰ ਦੇਵਾਂਗੇ, ਨਾ ਮਿਲੇ ਤਾਂ ਦੇਰੀ ਹੋ ਸਕਦੀ ਹੈ । ਟਾਈਮ ਬਾਊਂਡ ਨਹੀਂ ਕੀਤਾ ਜਾ ਸਕਦਾ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਇਨ੍ਹਾਂ ਨੇ ਫੰਡਾਂ ਦੀ ਗੱਲ ਕੀਤੀ ਹੈ । ਮੰਤਰੀ ਸਾਹਿਬ ਨੂੰ ਕੀ ਇਹ ਫੰਡਜ਼ ਇੰਗਲੈਂਡ ਤੋਂ ਮਿਲਣੇ ਹਨ ਜਾਂ ਅਮਰੀਕਾ ਨੇ ਦੇਣੇ ਹਨ ? ਸਪੀਕਰ ਸਾਹਿਬ, ਇਹ ਭਰੋਸਾ ਦਿਵਾਉਣ ਕਿ ਕਦੋਂ ਕਰ ਦੇਣਗੇ ?

**Mr. Speaker**: Zira Sahib, please listen. He has said that if the funds are available in this year, this will be done in this year.

---

**ਪੰਚਾਇਤ ਸਕੱਤਰਾਂ ਦੀਆਂ ਨਿਯੁਕਤੀਆਂ**

*3296. **ਕਾਮਰੇਡ ਹਰਦੇਵ ਅਰਸ਼ੀ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਵਿਭਾਗ, ਪੰਜਾਬ ਨੇ ਸਾਲ 1996 ਦੇ ਦੌਰਾਨ 89 ਦਿਨਾਂ ਦੇ ਆਧਾਰ ਤੇ ਪੰਚਾਇਤ ਸਕੱਤਰਾਂ ਦੀਆਂ ਆਸਾਮੀਆਂ ਤੇ ਕੋਈ ਨਿਯੁਕਤੀਆਂ ਕੀਤੀਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਤਰ੍ਹਾਂ ਨਿਯੁਕਤ ਕੀਤੇ ਗਏ ਪੰਚਾਇਤ ਸਕੱਤਰਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਦੇ ਨਾਂ ਅਤੇ ਪਤੇ ਕੀ ਕੀ ਹਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਨਿਯੁਕਤੀਆਂ ਉਨ੍ਹਾਂ ਉਮੀਦਵਾਰਾਂ ਵਿਚੋਂ ਕੀਤੀਆਂ ਗਈਆਂ ਹਨ ਜਿਨ੍ਹਾਂ ਦੇ ਨਾਂ ਰੋਜ਼ਗਾਰ ਕੇਂਦਰਾਂ ਰਾਹੀਂ ਭੇਜੇ ਗਏ ਸਨ; ਜੇਕਰ ਨਹੀਂ, ਤਾਂ ਉਕਤ ਨਿਯੁਕਤੀਆਂ ਲਈ ਕੀ ਕਸੌਟੀ ਅਪਣਾਈ ਗਈ ਹੈ ?

**ਸਰਦਾਰ ਬ੍ਰਿਜ ਭੁਪਿੰਦਰ ਸਿੰਘ ਕੰਗ** : (ੳ) ਹਾਂ ਜੀ, ** ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਰੋਜ਼ਗਾਰ ਕੇਂਦਰਾਂ ਤੋਂ ਕੋਈ ਉਮੀਦਵਾਰ ਨਹੀਂ ਭੇਜੇ ਗਏ ਸਨ । ਇਹ ਨਿਯੁਕਤੀ ਸਿਧੀਆਂ ਪ੍ਰਾਪਤ ਹੋਈਆਂ ਅਰਜ਼ੀਆ ਵਿਚੋਂ 89 ਦਿਨਾਂ ਦੇ ਆਧਾਰ ਤੇ ਕੀਤੀਆਂ ਗਈਆਂ ਹਨ ।

**Placed in the Library.

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੰਤਰੀ ਜੀ ਨੇ ਬੜਾ ਦਿਲਚਸਪ ਉੱਤਰ ਦਿੱਤਾ ਹੈ ਔਰ ਇਨ੍ਹਾਂ ਨੇ ਉੱਤਰ ਵਿਚ ਕਿਹਾ ਹੈ ਕਿ ਇੰਪਲਾਇਮੈਂਟ ਐਕਸਚੇਂਜ ਨੇ ਕੈਂਡੀਡੇਟ ਨਹੀਂ ਭੇਜੇ । ਇੰਪਲਾਇਮੈਂਟ ਐਕਸਚੇਂਜ ਕੈਂਡੀਡੇਟ ਤਦ ਭੇਜੇਗਾ ਜੇ ਡਿਪਾਰਟਮੈਂਟ ਨੇ ਲਿਖਿਆ ਹੋਵੇਗਾ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਡਿਪਾਰਟਮੈਂਟ ਨੇ ਇੰਪਲਾਇਮੈਂਟ ਐਕਸਚੇਂਜ ਨੂੰ ਲਿਖਿਆ ਹੈ ਕਿ ਸਾਡੇ ਕੋਲ ਆਸਾਮੀਆਂ ਖਾਲੀ ਹਨ ਅਤੇ ਉਨ੍ਹਾਂ ਨੂੰ ਫਿਲ ਕਰਨ ਵਾਸਤੇ ਕੈਂਡੀਡੇਟ ਭੇਜੋ ?

**ਰਾਜ ਮੰਤਰੀ** : ਸਪੀਕਰ ਸਾਹਿਬ, 1994 ਵਿਚ 190 ਪੋਸਟਾਂ ਵਾਸਤੇ ਐਡਵਰਟਾਈਜ਼ਮੈਂਟ ਕੀਤੀ ਗਈ ਸੀ ਔਰ ਉਸ ਦੌਰਾਨ 30,000 ਐਪਲੀਕੇਸ਼ਨਜ਼ ਆਈਆਂ । ਇਸ ਦਾ ਪ੍ਰਾਸੈੱਸ ਬਹੁਤ ਲੰਬਾ ਹੋਇਆ । ਅਸੀਂ ਦੇਖਿਆ ਕਿ ਫੰਡਜ਼ ਚੰਗੀ ਤਰ੍ਹਾਂ ਯੂਟੇਲਾਈਜ਼ ਨਹੀਂ ਹੋਏ ਔਰ ਉਹ ਫੰਡਜ਼ ਛੇਤੀ ਲਗਾਉਣ ਵਾਸਤੇ ਅਸੀਂ 89 ਦਿਨਾਂ ਦੀ ਪ੍ਰੋਵੀਜ਼ਨ ਕੀਤੀ ਸੀ ਕਿਉਂਕਿ ਤਕਰੀਬਨ 190 ਪੋਸਟਾਂ ਪਹਿਲਾਂ ਖਾਲੀ ਸਨ ਔਰ 722 ਪੋਸਟਾਂ ਕਿਸੀ ਦੀ ਡੈਥ ਜਾਂ ਰਿਟਾਇਰਮੈਂਟ ਕਰਕੇ ਹੋਰ ਕਰੀਏਟ ਹੋਈਆਂ । ਇਸ ਤਰ੍ਹਾਂ ਕੁਲ 1000 ਪੋਸਟਾਂ ਸਨ ਔਰ ਤਕਰੀਬਨ ਪੰਜ ਹਜ਼ਾਰ ਪਿੰਡਾਂ ਵਾਸਤੇ ਇਹ ਪੰਚਾਇਤ ਸੈਕਟਰੀ ਰੱਖੇ ਗਏ ।

**ਸ਼੍ਰੀ ਸਪੀਕਰ** : ਮੰਤਰੀ ਜੀ, ਤੁਸੀਂ ਉਸ ਦਾ ਜਵਾਬ ਦਿਓ ਜੋ ਮੈਂਬਰ ਸਾਹਿਬ ਨੇ ਪੁੱਛਿਆ ਹੈ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੰਤਰੀ ਜੀ ਹਾਊਸ ਦਾ ਟਾਈਮ ਖਰਾਬ ਕਰ ਰਹੇ ਹਨ ਅਤੇ ਸਮਾਂ ਵੀ ਬਹੁਤ ਥੋੜ੍ਹਾ ਹੈ । ਇਹ ਉਹ ਚੀਜ਼ ਦੱਸ ਰਹੇ ਹਨ ਜੋ ਪੁੱਛੀ ਨਹੀਂ ਗਈ ਔਰ ਜਿਹੜੀ ਚੀਜ਼ ਪੁੱਛੀ ਗਈ ਹੈ, ਉਹ ਦੱਸ ਨਹੀਂ ਰਹੇ ।

**ਸ਼੍ਰੀ ਸਪੀਕਰ** : ਮੰਤਰੀ ਜੀ, ਤੁਸੀਂ ਠੀਕ ਜਵਾਬ ਦਿਓ ।

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਹੜਾ 45% ਕੰਮ ਰਹਿ ਗਿਆ ਹੈ, ਉਹ ਪਿੰਡਾਂ ਵਿਚ ਪੂਰਾ ਕਰਨ ਵਾਸਤੇ ਐਮਰਜੈਂਸੀ ਅਰੇਂਜਮੈਂਟ ਕੀਤਾ ਗਿਆ । ਡਿਪਾਰਟਮੈਂਟਲ ਕਮੇਟੀ ਵੀ ਬਣਾ ਦਿਤੀ ਗਈ । ਸਾਡੀ ਇੰਟੈਨਸ਼ਨ ਇਹ ਸੀ ਕਿ ਕੰਮ ਛੇਤੀ ਹੋ ਸਕੇ ਕਿਉਂਕਿ ਪੰਚਾਇਤ ਸੈਕਟਰੀ ਦਾ ਇਕ ਅਹਿਮ ਰੋਲ ਹੁੰਦਾ ਹੈ ।

**Mr. Speaker**: Everybody knows, they are all legislators. Have you asked the Employment Exchanges or not to send the names ? ਇਸ ਦਾ ਜਵਾਬ ਦਿਓ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੰਤਰੀ ਜੀ ਨੇ ਮੇਰੀ ਪਹਿਲੀ ਸਪਲੀਮੈਂਟਰੀ ਦਾ ਠੀਕ ਜਵਾਬ ਨਹੀਂ ਦਿਤਾ ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਸਾਡੀ ਇੰਟੈਂਸ਼ਨ ਫੰਡਜ਼ ਜਲਦੀ ਯੂਟੇਲਾਈਜ਼ ਕਰਨ ਦੀ ਸੀ । ਇਸ ਤੋਂ ਇਲਾਵਾ ਹੁਣ ਕਮੇਟੀ ਬਣਾ ਕੇ ਇੰਪਲਾਇਮੈਂਟ ਐਕਸਚੇਂਜਿਜ਼ ਨੂੰ ਲਿਖ ਦਿੱਤਾ ਗਿਆ ਹੈ ।

**ਸ੍ਰੀ ਸਪੀਕਰ** : ਮੰਤਰੀ ਜੀ, ਮੈਂਬਰ ਸਾਹਿਬ ਨੇ ਪੁੱਛਿਆ ਹੈ ਕਿ ਤੁਸੀਂ ਇੰਪਲਾਇਮੈਂਟ ਐਕਸਚੇਂਜਿਜ਼ ਤੋਂ ਕੈਂਡੀਡੇਟ ਨਹੀਂ ਮੰਗੇ ?

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਪੁੱਛਿਆ ਹੈ ਕਿ ਤੁਸੀਂ ਪਹਿਲਾਂ ਇੰਪਲਾਇਮੈਂਟ ਐਕਸਚੇਂਜਿਜ਼ ਤੋਂ ਕੈਂਡੀਡੇਟ ਮੰਗੇ ਸਨ ਜਾਂ ਨਹੀਂ ?

**ਰਾਜ ਮੰਤਰੀ** : ਨਹੀਂ ਜੀ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਹਾਈ ਕੋਰਟ ਨੇ ਟਾਈਮ ਟੂ ਟਾਈਮ ਕਲੀਅਰ ਕੱਟ ਡਾਇਰੈਕਸ਼ਨ ਦਿੱਤੀਆਂ ਸਨ ਕਿ 89 ਦਿਨਾਂ ਦੇ ਵਾਸਤੇ ਕੋਈ ਵੀ ਐਪੁਆਇੰਟਮੈਂਟ ਨਹੀਂ ਕਰ ਸਕਦੇ । ਅਗਰ ਕਰਨੀ ਹੈ ਤਾਂ ਤੁਸੀਂ ਇੰਪਲਾਇਮੈਂਟ ਐਕਸਚੇਂਜਿਜ਼ ਨੂੰ ਲਿਖੋ ਕਿ ਉਹ ਕੈਂਡੀਡੇਟ ਭੇਜਣ । ਉਸ ਤੋਂ ਬਾਅਦ ਜਿਹੜੇ ਕੈਂਡੀਡੇਟ ਮੈਰਿਟ ਤੇ ਹਨ, ਉਨ੍ਹਾਂ ਨੂੰ ਰੱਖਿਆ ਜਾਵੇ । ਪਰ ਮੰਤਰੀ ਜੀ ਨੇ ਇਸ ਤਰ੍ਹਾਂ ਨਾ ਕਰਕੇ ਹਾਈ ਕੋਰਟ ਦੀ ਡਾਇਰੈਕਸ਼ਨ ਦੀ ਵਾਇਲੇਸ਼ਨ ਕੀਤੀ ਹੈ । 1994 ਵਿਚ 190 ਕੈਂਡੀਡੇਟ ਰਖਣੇ ਸਨ । ਮੰਤਰੀ ਜੀ ਦੀ ਇਹ ਗੱਲ ਠੀਕ ਹੈ ਕਿ 30,000 ਐਪਲੀਕੇਸ਼ਨਾਂ ਆਈਆਂ । ਇਨ੍ਹਾਂ ਨੇ ਉਨ੍ਹਾਂ ਦਾ ਟੈਸਟ ਲਿਆ ਔਰ ਸਿਲੈਕਸ਼ਨ ਕਮੇਟੀ ਬਣਾ ਦਿਤੀ ਹੈ । ਜੇ ਡਿਪਾਰਟਮੈਂਟ ਇੰਨਾ ਜ਼ਿਆਦਾ ਸੀਰੀਅਸ ਹੈ ਤਾਂ ਫਿਰ 190 ਪੋਸਟਾਂ ਵਾਸਤੇ ਜਿਹੜੇ ਕੈਂਡੀਡੇਟ ਅਪੀਅਰ ਹੋਏ, ਉਨ੍ਹਾਂ ਵਿਚੋਂ ਸਿਲੈਕਸ਼ਨ ਕਿਉਂ ਨਹੀਂ ਕੀਤੀ ਗਈ ? ਸਿਲੈਕਸ਼ਨ ਕਮੇਟੀ ਬਣਾ ਕੇ ਵੀ ਸਿਲੈਕਟ ਕਿਉਂ ਨਹੀਂ ਕੀਤੇ ਗਏ ? 89 ਦਿਨਾਂ ਵਾਸਤੇ ਕੈਂਡੀਡੇਟ ਰੱਖ ਕੇ ਨਿਪੋਟਿਜ਼ਮ ਕੀਤਾ ਗਿਆ ਹੈ। ਇਹ ਕਿਉਂ ਕੀਤਾ ਗਿਆ ਹੈ ?

**ਸ੍ਰੀ ਵਿਜੇ ਕੁਮਾਰ ਸਾਥੀ** (ਬੈਠੇ ਬੈਠੇ) : ਕਿੰਨੇ ਪੈਸੇ ਲਏ ? (ਵਿਘਨ)

**ਰਾਜ ਮੰਤਰੀ** : ਸਪੀਕਰ ਸਾਹਿਬ, ਸਾਡਾ ਆਨਰੇਬਲ ਮੈਂਬਰ ਸਾਥੀ ਬੋਲ ਰਿਹਾ ਹੈ। (ਵਿਘਨ) ਸਾਥੀ ਸਾਹਿਬ, ਪਰਮਾਤਮਾ ਕਰੇ ਜਦੋਂ ਤੁਹਾਨੂੰ ਮੌਕਾ ਮਿਲੇਗਾ...... । (ਵਿਘਨ) (ਸ਼ੋਰ)

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਸਮਾਂ ਥੋੜ੍ਹਾ ਹੈ । ਮੰਤਰੀ ਜੀ ਟਾਈਮ ਖਰਾਬ ਕਰ ਰਹੇ ਹਨ । (ਵਿਘਨ) ਜਿਨ੍ਹਾਂ ਦਾ ਕੈਂਡੀਡੇਟ ਰੱਖਣ ਵਾਸਤੇ ਕੀ ਰੇਟ ਹੈ ? (ਵਿਘਨ) ਤੀਹ ਹਜ਼ਾਰ ਰੁਪਏ ਤੋਂ ਸੱਠ ਹਜ਼ਾਰ ਰੁਪਿਆ ਰੇਟ ਰੱਖਿਆ ਹੈ । ਇਸ ਦੇ ਕੀ ਕਾਰਨ ਹਨ ਕਿ ਮੁਕਤਸਰ, ਫਰੀਦਕੋਟ ਜਾਂ ਜਲੰਧਰ ਵਿਚੋਂ ਹੀ ਕੈਂਡੀਡੇਟ ਰੱਖੇ ਗਏ ਹਨ ਔਰ ਹੋਰ ਕੋਈ ਕਿਤੋਂ ਵੀ ਨਹੀਂ ਰੱਖਿਆ ਗਿਆ ? ਇਸ ਬਾਰੇ ਇਹ ਸਪਸ਼ਟੀਕਰਨ ਦੇਣ ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਮੇਰੇ ਆਨਰੇਬਲ ਮੈਂਬਰ ਅਰਸ਼ੀ ਸਾਹਿਬ ਜੋ ਕਹਿ ਰਹੇ ਹਨ, ਉਸ ਦਾ ਪਰਪਜ਼ ਕੀ ਹੈ ? ਜੋ ਆਨਰੇਬਲ ਮੈਂਬਰ ਸਾਹਿਬ ਪੁੱਛ ਰਹੇ ਹਨ, ਉਸ ਵਾਸਤੇ ਚਾਰ ਮਹੀਨੇ ਹੋ ਗਏ ਹਨ, ਡਿਪਾਰਟਮੈਂਟ

ਤੌਰ ਤੇ ਕਮੇਟੀ ਬਣਾ ਦਿਤੀ ਹੈ ਅਤੇ ਰਿਕੁਜ਼ੀਸ਼ਨ ਭੇਜ ਦਿਤੀ ਹੈ। ਚੀਫ ਸੈਕ੍ਰੇਟਰੀ ਦਾ ਸਰਕੂਲਰ ਸੀ ਕਿ 89 ਦਿਨਾਂ ਦੇ ਆਧਾਰ ਤੇ 6 ਮਹੀਨੇ ਤੱਕ ਰੱਖ ਸਕਦੇ ਹਾਂ। (ਵਿਘਨ)

**ਕਾਮਰੇਡ ਹਰਦੇਵ ਅਰਸ਼ੀ** : ਚੀਫ ਸੈਕ੍ਰੇਟਰੀ ਦੀਆਂ ਹਦਾਇਤਾਂ ਬਾਅਦ ਵਿਚ ਆਈਆਂ ਹਨ . . .

**Mr. Speaker** : The supplementaries will continue tommorrow. Question hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਪਿੰਡ ਝਾਮਪੁਰ ਤੋਂ ਗੰਦੇ ਪਾਣੀ ਦਾ ਨਿਕਾਸ

*3315. 1. **ਸ੍ਰੀ ਸਤਨਾਮ ਸਿੰਘ ਕੈਂਥ**
2. **ਕਾਮਰੇਡ ਤਰਸੇਮ ਜੋਧਾਂ**
3. **ਸਰਦਾਰ ਹਰਗੋਪਾਲ ਸਿੰਘ**

} ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਵਿਭਾਗ ਨੂੰ ਜਨਵਰੀ, 1993 ਤੋਂ ਹੁਣ ਤੱਕ ਦੇ ਦੌਰਾਨ ਪਿੰਡ ਝਾਮਪੁਰ, ਬਲਾਕ ਮਾਜਰੀ, ਜ਼ਿਲ੍ਹਾ ਰੋਪੜ ਦੇ ਨਿਵਾਸੀਆਂ ਵੱਲੋਂ ਗੰਦੇ ਪਾਣੀ ਦੇ ਨਿਕਾਸ ਲਈ ਉਚਿਤ ਪ੍ਰਬੰਧ ਨਾ ਹੋਣ ਸਬੰਧੀ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਸਾਲਵਾਰ ਵੇਰਵਾ ਕੀ ਹੈ;

(ਅ) ਉਕਤ ਭਾਗ (ੳ) ਵਿਚ ਵਰਣਿਤ ਸ਼ਿਕਾਇਤਾਂ ਦੇ ਆਧਾਰ ਤੇ ਉਕਤ ਪਿੰਡ ਵਿਚ ਗੰਦੇ ਪਾਣੀ ਦੇ ਨਿਕਾਸ ਲਈ ਕੀਤੇ ਗਏ ਪ੍ਰਬੰਧਾਂ ਦਾ ਵੇਰਵਾ ਕੀ ਹੈ ?

**ਸਰਦਾਰ ਬ੍ਰਿਜ ਭੁਪਿੰਦਰ ਸਿੰਘ ਕੰਗ** : (ੳ) ਹਾਂ ਜੀ।

ਜਨਵਰੀ, 1993 ਤੋਂ ਅੱਜ ਤੀਕ ਮਿਤੀ 24 ਜਨਵਰੀ, 1994, 19 ਜਨਵਰੀ, 1995, 31 ਜਨਵਰੀ, 1995, 8 ਫਰਵਰੀ, 1995, 10 ਜੁਲਾਈ, 1995, 21 ਜੁਲਾਈ, 1995 ਅਤੇ 21 ਸਤੰਬਰ, 1995 ਨੂੰ ਇਸ ਵਿਭਾਗ ਵਿੱਚ ਪ੍ਰਾਪਤ ਹੋਈਆਂ ਸਨ।

ਸਾਲ 1992 ਵਿੱਚ ਗਰਾਮ ਪੰਚਾਇਤ ਝਾਮਪੁਰ ਨੂੰ ਉੱਨਤ ਗਰਾਮ ਸਕੀਮ ਅਧੀਨ 50,000/-ਰੁਪਏ ਦੀ ਗਰਾਂਟ ਪ੍ਰਾਪਤ ਹੋਈ ਸੀ ਅਤੇ ਪਿੰਡ ਦੇ ਪੂਰਬ ਵੱਲ ਤੋੜਾ-ਮਲੌਆ

ਸੜਕ ਚੌਕ ਲਗਭਗ 528 ਫੁੱਟ ਲੰਬਾ ਨਾਲਾ ਬਣਾਇਆ ਗਿਆ ਜੋ ਕਿ ਪਿੰਡ ਦੇ ਕੁਝ ਵਸਨੀਕ ਜਿਨ੍ਹਾਂ ਨੇ ਇਸ ਨਾਲੇ ਦੀ ਮੁਰੰਮਤ ਅਤੇ ਉਸਾਰੀ ਵਿਰੁੱਧ ਦੀਵਾਨੀ ਅਦਾਲਤ ਵਿੱਚ ਰੋਕ ਹਾਸਲ ਕਰ ਲਈ ਸੀ, ਨੇ ਨਾਲਾ ਬੰਦ ਕਰ ਦਿੱਤਾ। ਇਹ ਰੋਕ ਮਿਤੀ 10 ਜੂਨ, 1996 ਨੂੰ ਖੁਲ੍ਹਵਾਈ ਗਈ ਅਤੇ ਉਸ ਉਪਰੰਤ ਮਿਤੀ 18 ਅਗਸਤ, 1996 ਨੂੰ ਗੰਦੇ ਨਾਲੇ ਦੀ ਸਫ਼ਾਈ ਅਤੇ ਮੁਰੰਮਤ ਕਰਵਾਈ ਗਈ ਅਤੇ ਉਸ ਨੂੰ ਤੀੜਾ ਮਲੌਆ ਸੜਕ ਹੇਠ ਪਾਈਪਾਂ ਪਾ ਕੇ ਪਿੰਡ ਦੇ ਟੋਭੇ ਨਾਲ ਜੋੜਿਆ ਗਿਆ ਤਾਂ ਜੋ ਗੰਦਾ ਪਾਣੀ ਸਹੀ ਅਤੇ ਆਸਾਨੀ ਨਾਲ ਛੱਪੜ ਵਿੱਚ ਪਏ।

---

## ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀਆਂ ਸਥਾਪਿਤ ਕਰਨਾ

*3300. ਕਾਮਰੇਡ ਹਰਦੇਵ ਅਰਸ਼ੀ : ਕੀ ਸ਼ਿਕਾਇਤ ਨਿਵਾਰਣ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1996 ਲਈ ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀਆਂ ਕਿਸ ਕਿਸ ਤਰੀਕ ਨੂੰ ਸਥਾਪਿਤ ਕੀਤੀਆਂ ਗਈਆਂ ਸਨ ਅਤੇ ਇਨ੍ਹਾਂ ਕਮੇਟੀਆਂ ਦੇ ਕੰਮ ਕਾਰ ਲਈ ਨਿਸ਼ਚਿਤ ਕੀਤੀਆਂ ਗਈਆਂ ਸੇਧਾਂ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕਮੇਟੀਆਂ ਦੁਆਰਾ ਕੀਤੀਆਂ ਗਈਆਂ ਮੀਟਿੰਗਾਂ ਦੀ ਜ਼ਿਲ੍ਹਾਵਾਰ/ਮਿਤੀਵਾਰ ਗਿਣਤੀ ਕਿੰਨੀ ਕਿੰਨੀ ਹੈ ?

ਸਰਦਾਰ ਹਰਨੇਕ ਸਿੰਘ ਘੜੂੰਆਂ : (ੳ) ਸਾਲ 1996 ਲਈ ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀਆਂ ਮਿਤੀ 9 ਜਨਵਰੀ,1996 ਨੂੰ ਬਣਾਈਆਂ ਗਈਆਂ ਸਨ। ਇਨ੍ਹਾਂ ਕਮੇਟੀਆਂ ਦਾ ਕੰਮ ਜਨਤਾ ਦੀਆਂ ਸ਼ਿਕਾਇਤਾਂ ਦਾ ਸਮਾਂਬੱਧ ਨਿਵਾਰਣ ਕਰਨਾ ਹੈ। ਇਹ ਪ੍ਰਸ਼ਾਸਨ ਅਤੇ ਪੰਜਾਬ ਦੀ ਜਨਤਾ ਦਰਮਿਆਨ ਕੜੀ ਦਾ ਕੰਮ ਕਰਦੀਆਂ ਹਨ। ਬੇਦੋਸ਼ਾਂ ਨੂੰ ਅਮਨ ਤੇ ਕਾਨੂੰਨ ਬਹਾਲ ਕਰਨ ਵਾਲੇ ਤੰਤਰ ਹੱਥੋਂ ਪ੍ਰੇਸ਼ਾਨੀਆਂ/ਤੰਗ ਕਰਨ ਸਬੰਧੀ ਸ਼ਿਕਾਇਤਾਂ ਨੂੰ ਵਿਸ਼ੇਸ਼ ਤਵੱਜੋਂ ਦੇ ਕੇ ਦੂਰ ਕੀਤਾ ਜਾਂਦਾ ਹੈ, ਤਾਂ ਕਿ ਰਾਜ ਦੇ ਪ੍ਰਸ਼ਾਸਨ ਦੀ ਨੇਕਨੀਤੀ ਅਤੇ ਪ੍ਰਤੀਬੱਧਤਾ ਵਿਚ ਜਨਤਾ ਦਾ ਵਿਸ਼ਵਾਸ ਅਤੇ ਭਰੋਸਾ ਬਹਾਲ ਹੋ ਸਕੇ।

ਇਨ੍ਹਾਂ ਕਮੇਟੀਆਂ ਦੀਆਂ ਮੀਟਿੰਗਾਂ ਦੀ ਪ੍ਰਧਾਨਗੀ ਕੈਬਨਿਟ ਮੰਤਰੀ/ਰਾਜ ਮੰਤਰੀ ਜਿਨ੍ਹਾਂ ਨੂੰ ਸਰਕਾਰ ਵਲੋਂ ਜ਼ਿਲ੍ਹੇ ਅਲਾਟ ਕੀਤੇ ਗਏ ਹਨ, ਕਰਿਆ ਕਰਨਗੇ। ਪ੍ਰੰਤੂ ਕਿਸੇ ਵਜ੍ਹਾ ਕਾਰਨ ਉਨ੍ਹਾਂ ਦੀ ਗੈਰ-ਹਾਜ਼ਰੀ ਵਿਚ ਮੰਡਲਾਂ ਦੇ ਕਮਿਸ਼ਨਰ, ਜੇਕਰ ਜ਼ਿਲ੍ਹਾ ਹੈਡ ਕੁਆਟਰ ਵਿਖੇ ਮੌਜੂਦ ਹੋਣ, ਪ੍ਰਧਾਨਗੀ ਕਰਨਗੇ, ਨਹੀਂ ਤਾਂ ਸਬੰਧਤ ਡਿਪਟੀ ਕਮਿਸ਼ਨਰ ਪ੍ਰਧਾਨਗੀ ਕਰਨਗੇ। ਇਸ ਤੋਂ ਇਲਾਵਾ ਇਨ੍ਹਾਂ ਕਮੇਟੀਆਂ ਦੀਆਂ ਮੀਟਿੰਗਾਂ ਹਰ ਮਹੀਨੇ ਪਹਿਲ ਦੇ ਆਧਾਰ ਤੇ ਮਹੀਨੇ ਦੀ 12 ਤਾਰੀਖ ਤੋਂ ਪਹਿਲਾਂ ਪਹਿਲਾਂ ਹੋਇਆ ਕਰਨਗੀਆਂ ਅਤੇ ਇਹ ਮਿਤੀ ਕਮੇਟੀ ਦੇ ਚੇਅਰਮੈਨ ਜੀ ਦੀ ਮਨਜ਼ੂਰੀ ਅਨੁਸਾਰ ਮਿਥੀ ਜਾਵੇਗੀ।

(ਅ) ਇਨ੍ਹਾਂ ਕਮੇਟੀਆਂ ਦੁਆਰਾ ਕੀਤੀਆਂ ਗਈਆਂ ਮੀਟਿੰਗਾਂ ਦੀ ਜ਼ਿਲ੍ਹਾਵਾਰ/ਮਿਤੀਵਾਰ ਗਿਣਤੀ ਸੂਚੀ ਅਨੁਲੱਗ-1 ਤੇ ਰੱਖੀ ਜਾਂਦੀ ਹੈ।

## ਅਨੁਲੱਗ—1

ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀਆਂ ਦੀ ਜ਼ਿਲ੍ਹਾਵਾਰ/ਮਿਤੀਵਾਰ ਤੱਕ ਹੋਈਆਂ ਮੀਟਿੰਗਾਂ ਦੀਆਂ ਮਿਤੀਆਂ ਦੀ ਸੂਚੀ ।

| | | |
|---|---|---|
| 1. | ਅੰਮ੍ਰਿਤਸਰ .. | ਕੋਈ ਮੀਟਿੰਗ ਨਹੀਂ ਹੋਈ । |
| 2. | ਬਠਿੰਡਾ .. | ਮਿਤੀ 5 ਫਰਵਰੀ, 1996, 10 ਜੂਨ, 1996 ਅਤੇ 4 ਸਤੰਬਰ, 1996 = 3 ਮੀਟਿੰਗਾਂ |
| 3. | ਫਤਿਹਗੜ੍ਹ ਸਾਹਿਬ .. | ਮਿਤੀ 29 ਜਨਵਰੀ, 1996, 29 ਮਾਰਚ, 1996, 6 ਮਈ, 1996, 8 ਜੁਲਾਈ, 1996, ਅਤੇ ਮਿਤੀ 3 ਸਤੰਬਰ, 1996 =5 ਮੀਟਿੰਗਾਂ । |
| 4. | ਫਰੀਦਕੋਟ .. | ਕੋਈ ਮੀਟਿੰਗ ਨਹੀਂ ਹੋਈ । |
| 5. | ਫਿਰੋਜ਼ਪੁਰ .. | ਮਿਤੀ 20 ਫਰਵਰੀ, 1996, 22 ਫਰਵਰੀ, 1996, 8 ਜੁਲਾਈ, 1996 3 ਮੀਟਿੰਗਾਂ |
| 6. | ਗੁਰਦਾਸਪੁਰ .. | ਮਿਤੀ 26 ਫਰਵਰੀ, 1996, 10 ਜੂਨ, 1996 12 ਅਗਸਤ, 1996 =3 ਮੀਟਿੰਗਾਂ । |
| 7. | ਜਲੰਧਰ .. | ਮਿਤੀ 8 ਜੁਲਾਈ, 1996 1 ਮੀਟਿੰਗ । |
| 8. | ਲੁਧਿਆਣਾ .. | ਮਿਤੀ 23 ਫਰਵਰੀ, 1996, 24 ਮਈ, 1996 23 ਅਗਸਤ, 1996 =3 ਮੀਟਿੰਗਾਂ । |
| 9. | ਮਾਨਸਾ .. | ਮਿਤੀ 12 ਫਰਵਰੀ, 1996 ਅਤੇ 6 ਸਤੰਬਰ, 1996 = 2 ਮੀਟਿੰਗਾਂ । |
| 10. | ਮੋਗਾ .. | ਮਿਤੀ 31 ਮਈ, 1996, 6 ਜੁਲਾਈ, 1996 26 ਅਗਸਤ, 1996 =3 ਮੀਟਿੰਗਾਂ । |
| 11. | ਮੁਕਤਸਰ .. | ਮਿਤੀ 22 ਫਰਵਰੀ, 1996 =1 ਮੀਟਿੰਗ । |
| 12. | ਨਵਾਂ ਸ਼ਹਿਰ .. | ਮਿਤੀ 9 ਅਗਸਤ, 1996, 11 ਸਤੰਬਰ, 1996 = 2 ਮੀਟਿੰਗਾਂ । |
| 13. | ਪਟਿਆਲਾ .. | ਮਿਤੀ 22 ਜਨਵਰੀ, 1996, ਸਤੰਬਰ, 1996 1996 =2 ਮੀਟਿੰਗਾਂ । |
| 14. | ਰੂਪਨਗਰ .. | ਮਿਤੀ 31 ਜਨਵਰੀ, 1996, 22 ਫਰਵਰੀ, 1996, 31 ਮਈ, 1996 ਅਤੇ 26 ਅਗਸਤ, 1996 । =4 ਮੀਟਿੰਗਾਂ । |

[ਰਾਜ ਮੰਤਰੀ ਸ਼ਿਕਾਇਤ ਨਿਵਾਰਣ ]

| | | |
|---|---|---|
| 15. ਸੰਗਰੂਰ | .. | ਮਿਤੀ 29 ਅਗਸਤ, 1996 = 1 ਮੀਟਿੰਗ । |
| 16. ਹੁਸ਼ਿਆਰਪੁਰ | .. | ਮਿਤੀ 22 ਜਨਵਰੀ, 1996, 20 ਫਰਵਰੀ, 1996, 17 ਜੂਨ, 1996, 26 ਜੁਲਾਈ, 1996, 26 ਅਗਸਤ, 1996 =5 ਮੀਟਿੰਗਾਂ । |
| 17. ਕਪੂਰਥਲਾ | .. | ਉੱਤਰ ਪ੍ਰਾਪਤ ਨਹੀਂ ਹੋਇਆ । |

---

**ਪਿੰਡ ਲੋਧੀਪੁਰ ਤੋਂ ਕੀਰਤਪੁਰ ਸਾਹਿਬ ਦੇ ਵਿਚਕਾਰ ਸੇਮ ਦੀ ਸਮੱਸਿਆ**

*3318. **ਸ੍ਰੀ ਰਮੇਸ਼ ਦੱਤ ਸ਼ਰਮਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਆਨੰਦਪੁਰ ਸਾਹਿਬ ਹਾਈਡਲ ਪ੍ਰੋਜੈਕਟ ਮੁਕੰਮਲ ਹੋਣ ਤੋਂ ਬਾਅਦ ਤਹਿਸੀਲ ਆਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ ਵਿਚ ਪਿੰਡ ਲੋਧੀਪੁਰ ਤੋਂ ਕੀਰਤਪੁਰ ਸਾਹਿਬ ਵਿਚਕਾਰ ਸੇਮ ਦੀ ਸਮੱਸਿਆ ਨੂੰ ਦੂਰ ਕਰਨ ਲਈ ਕੋਈ ਸਕੀਮ ਤਿਆਰ ਕੀਤੀ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ?

**ਸਰਦਾਰ ਹਰਚਰਨ ਸਿੰਘ ਬਰਾੜ :** ਨਹੀਂ ਜੀ ।

---

**ਪੁਲਿਸ ਜ਼ਿਲ੍ਹਾ ਖੰਨਾ, ਵਿਚ ਕਤਲ ਦੇ ਕੇਸ**

*3314. (1) **ਸ੍ਰੀ ਰਾਕੇਸ਼ ਪਾਂਡੇ**
(2) **ਸਰਦਾਰ ਮਲਕੀਤ ਸਿੰਘ ਬਿਲਾਸਪੁਰ** } ਕੀ ਮੁੱਖ ਮੰਤਰੀ
(3) **ਡਾਕਟਰ ਮਹਿੰਦਰ ਕੁਮਾਰ ਰਿਨਵਾਂ**

ਕਿਰਪਾ ਕਰਕੇ ਦੱਸਣਗੇ ਕਿ ਸਾਲ 1996-97 (ਹੁਣ ਤੱਕ ਦੇ ਸਮੇਂ) ਦੌਰਾਨ ਪੁਲਿਸ ਜ਼ਿਲ੍ਹਾ ਖੰਨਾ ਵਿਚ ਵੱਖ-ਵੱਖ ਥਾਣਿਆਂ ਵਿਚ ਕਤਲ ਦੇ ਕੁੱਲ ਕਿੰਨੇ ਕੇਸ ਰਜਿਸਟਰ ਕੀਤੇ ਗਏ ਅਤੇ ਉਨ੍ਹਾਂ ਦੇ ਵੇਰਵੇ ਕੀ ਹਨ ਅਤੇ ਹਰ ਇਕ ਕੇਸ ਦੀ ਤਾਜ਼ਾ ਸਥਿਤੀ/ਪ੍ਰਗਤੀ ਕੀ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ :** ਪੁਲਿਸ ਜ਼ਿਲ੍ਹਾ, ਖੰਨਾ ਵਿਚ ਸਾਲ 1996-97 ਦੌਰਾਨ (10 ਸਤੰਬਰ, 1996 ਤੱਕ) ਕੁੱਲ ਨੌ ਕਤਲ ਕੇਸ ਰਜਿਸਟਰਡ ਕੀਤੇ ਗਏ ਹਨ ਜਿਨ੍ਹਾਂ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

**ਅੰਤਿਕਾ**

ਪੁਲਿਸ ਜ਼ਿਲ੍ਹਾ ਖੰਨਾ ਵਿਚ ਹੋਏ 9 ਕਤਲ ਕੇਸਾਂ ਦਾ ਵੇਰਵਾ

1. **ਮੁਕੱਦਮਾ ਨੰ. 27 ਮਿਤੀ 27, ਅਪਰੈਲ, 1996 ਅ/ਧ 302 ਭ: ਦੰ: ਥਾਣਾ ਸਮਰਾਲਾ :—**

ਇਸ ਕੇਸ ਵਿੱਚ ਹਰਮੇਸ਼ ਸਿੰਘ ਪੁੱਤਰ ਗੁਰਦੇਵ ਸਿੰਘ ਵਾਸੀ ਭੋਪੁਰ ਨੇ ਆਪਣੀ ਪਤਨੀ ਜਸਬੀਰ ਕੌਰ ਦਾ ਕਤਲ ਕੀਤਾ। ਇਹ ਕੇਸ ਮਿਤੀ 5 ਮਈ, 1996 ਨੂੰ ਅਾਦਮਪਤਾ ਤਿਆਰ ਕੀਤਾ ਗਿਆ।

2. **ਮੁਕੱਦਮਾ ਨੰ: 30, ਮਿਤੀ 3 ਮਈ, 1996 ਅ/ਧ 302 ਭ: ਦੰ: ਥਾਣਾ ਸਮਰਾਲਾ :—**

ਇਸ ਕੇਸ ਵਿੱਚ ਦੋਸ਼ੀ ਹਰਦੀਪ ਸਿੰਘ ਸਪੁੱਤਰ ਦਰਸ਼ਨ ਸਿੰਘ ਵਾਸੀ ਅਜਲੌਦ ਨੇ ਹਰਨੇਕ ਸਿੰਘ ਦਾ ਕਤਲ ਕੀਤਾ। ਇਹ ਕੇਸ ਮਿਤੀ 13 ਜੂਨ, 1996 ਤੋਂ ਜ਼ੇਰ ਸਮਾਇਤ ਹੈ।

3. **ਮੁਕੱਦਮਾ ਨੰ: 69 ਮਿਤੀ 12 ਜੂਨ, 1995 ਅ/ਧ 302 ਭ: ਦੰ: ਥਾਣਾ ਪਾਇਲ:—**

ਇਸ ਕੇਸ ਵਿੱਚ ਦੋਸ਼ੀ ਮੁਹੰਮਦ ਇਮਰਾਨ ਪੁੱਤਰ ਮੁਹੰਮਦ ਅਲਿਫ ਵਾਸੀ ਯੂ. ਪੀ. ਨੇ ਆਪਣੀ ਪਤਨੀ ਰੁਖਸ਼ਾਨਾ ਦਾ ਕਤਲ ਕੀਤਾ। ਇਹ ਕੇਸ ਮਿਤੀ 6 ਸਤੰਬਰ, 1996 ਤੋਂ ਜ਼ੇਰ ਸਮਾਇਤ ਹੈ।

4. **ਮੁਕੱਦਮਾ ਨੰ: 37, ਮਿਤੀ 24 ਜੂਨ, 1995 ਅ/ਧ 302 ਭ: ਦੰ: ਥਾਣਾ ਸਮਰਾਲਾ:—**

ਦੋਸ਼ੀ ਰਾਮ ਸਿੰਘ ਸਪੁੱਤਰ ਸਾਧੂ ਸਿੰਘ, ਸਰਬਜੀਤ ਕੌਰ ਪਤਨੀ ਰਾਮ ਸਿੰਘ ਵਾਸੀ ਸੰਗਤਪੁਰਾ ਅਤੇ ਵਰਿਆਮ ਸਿੰਘ ਵਾਸੀ ਘੜਖਨਾ ਨੇ ਪਰਮਿੰਦਰ ਸਿੰਘ ਦਾ ਕਤਲ ਕੀਤਾ। ਇਹ ਕੇਸ ਮਿਤੀ 10 ਜੁਲਾਈ, 1996 ਤੋਂ ਜ਼ੇਰ ਸਮਾਇਤ ਹੈ।

5. **ਮੁਕੱਦਮਾ ਨੰ: 81 ਮਿਤੀ, 5 ਜੁਲਾਈ, 1995 ਅ/ਧ 302 ਭ: ਦੰ: ਥਾਣਾ ਪਾਇਲ: —**

ਮ੍ਰਿਤਕ ਸੁਸ਼ੀਲ ਕੁਮਾਰ ਦੀ ਲਾਸ਼ ਖੇਤਾਂ ਵਿਚੋਂ ਮਿਲੀ। ਇਹ ਕੇਸ ਅਜੇ ਪੜਤਾਲ ਅਧੀਨ ਹੈ।

6. **ਮੁਕੱਦਮਾ ਨੰ: 31 ਮਿਤੀ 6 ਜੁਲਾਈ, 1995 ਅ/ਧ 302 ਭ: ਦੰ: ਥਾਣਾ ਮਾਛੀਵਾੜਾ :**

ਇਸ ਕੇਸ ਵਿਚ ਦੋਸ਼ੀ ਪਰਮਜੀਤ ਸਿੰਘ ਵਾਸੀ ਹੁਸੈਨਪੁਰਾ ਅਤੇ ਇੰਦਰਜੀਤ ਸਿੰਘ ਪੁੱਤਰ ਬਚਨ ਸਿੰਘ ਨੇ ਰਾਕੇਸ਼ ਕੁਮਾਰ ਦਾ ਕਤਲ ਕੀਤਾ। ਜਖਮੀ ਰਾਕੇਸ਼ ਕੁਮਾਰ ਨੇ ਸੁਖਵਿੰਦਰ ਸਿੰਘ ਪੁੱਤਰ ਸ੍ਰੀ ਬਲਦੇਵ ਸਿੰਘ ਵਾਸੀ ਕੁੰਮਕਲਾਂ ਨੂੰ ਚਾਕੂ ਮਾਰਿਆ ਬਾਅਦ ਵਿਚ ਦੋਵਾਂ ਦੀ ਮੌਤ ਹੋ ਗਈ। ਕੇਸ ਪੜਤਾਲ ਅਧੀਨ ਹੈ।

7. **ਮੁਕੱਦਮਾ ਨੰ: 45, ਮਿਤੀ 13 ਜੁਲਾਈ, 1996 ਅ/ਧ 302 ਭ: ਦੰ: ਥਾਣਾ ਸਮਰਾਲਾ : —**

ਇਸ ਕੇਸ ਵਿੱਚ ਦੋਸ਼ੀ ਕਰਮਜੀਤ ਕੌਰ ਨੇ ਅਮਰਜੀਤ ਸਿੰਘ ਦਾ ਕਤਲ ਕੀਤਾ। ਇਹ ਕੇਸ ਮਿਤੀ 5 ਅਗਸਤ, 1996 ਤੋਂ ਜ਼ੇਰ ਸਮਾਇਤ ਹੈ।

[ਮੁੱਖ ਮੰਤਰੀ]

8. ਮੁਕੱਦਮਾ ਨੰ: 92, ਮਿਤੀ 17 ਜੁਲਾਈ, 1996 ਅ/ਧ 302 ਭ: ਦੰ: ਥਾਣਾ ਸਿਟੀ ਖੰਨਾ :—

ਚਰਨ ਸਿੰਘ ਅਤੇ ਕਿਰਪਾਲ ਕੌਰ ਆਪਣੇ ਘਰ ਵਿਚ ਮਾਰੇ ਗਏ ਪਾਏ ਗਏ। ਇਹ ਇਕ ਅੰਨ੍ਹਾ ਕਤਲ ਕੇਸ ਹੈ। ਇਹ ਕੇਸ ਪੜਤਾਲ ਅਧੀਨ ਹੈ।

9. ਮੁਕੱਦਮਾ ਨੰ: 87, ਮਿਤੀ 30 ਜੁਲਾਈ, 1996 ਅ/ਧ 302 ਭ: ਦੰ: ਥਾਣਾ ਪਾਇਲ :—

ਇਸ ਕੇਸ ਵਿੱਚ ਰਾਜਵਿੰਦਰ ਕੌਰ ਪੁੱਤਰੀ ਦਰਸ਼ਨ ਸਿੰਘ ਨੇ ਆਪਣੇ ਪਤੀ ਮੇਜਰ ਸਿੰਘ ਦਾ ਕਤਲ ਕੀਤਾ। ਇਹ ਕੇਸ ਮਿਤੀ 6 ਸਤੰਬਰ, 1996 ਤੋਂ ਜ਼ੇਰ ਸਮਾਇਤ ਹੈ।

---

## ਪਾਸਪੋਰਟ ਲਈ ਇਤਰਾਜ਼ਹੀਣਤਾ ਸਰਟੀਫਿਕੇਟ ਜਾਰੀ ਕਰਨਾ

**3302. **ਡਾਕਟਰ ਮਹਿੰਦਰ ਕੁਮਾਰ ਰਿਣਵਾਂ** : ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਚੰਡੀਗੜ੍ਹ ਵਿਖੇ ਡਾਇਰੈਕਟਰ ਸਿੱਖਿਆ (ਸਕੂਲਜ਼), ਡਾਇਰੈਕਟਰ ਸਿੱਖਿਆ (ਪ੍ਰਾਇਮਰੀ) ਅਤੇ ਐਸ. ਸੀ. ਈ. ਆਰ. ਟੀ. ਦੇ ਦਫ਼ਤਰਾਂ ਵਿਚ ਤਾਇਨਾਤ ਕਲਾਸ-I ਅਤੇ ਕਲਾਸ-II ਅਫ਼ਸਰਾਂ ਦੇ ਨਾਂ ਅਤੇ ਅਹੁੱਦੇ ਕੀ ਕੀ ਹਨ ਜਿਨ੍ਹਾਂ ਨੇ ਜਨਵਰੀ, 1994 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਭਾਰਤੀ ਪਾਸਪੋਰਟ ਪ੍ਰਾਪਤ ਕਰਨ ਲਈ ਇਤਰਾਜ਼-ਹੀਣਤਾ ਸਰਟੀਫਿਕੇਟ ਜਾਰੀ ਕਰਨ ਲਈ ਅਪਲਾਈ ਕੀਤਾ ਹੈ ਅਤੇ ਹਰ ਇਕ ਕੇਸ ਵਿਚ ਅਰਜ਼ੀ ਦੇਣ ਦੀ ਤਰੀਕ ਕੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਅਫ਼ਸਰਾਂ ਵਿਚੋਂ ਉਨ੍ਹਾਂ ਅਫ਼ਸਰਾਂ ਦੇ ਨਾਂ ਅਤੇ ਅਹੁਦੇ ਕੀ ਕੀ ਹਨ ਜਿਨ੍ਹਾਂ ਨੂੰ ਇਤਰਾਜ਼-ਹੀਣਤਾ ਸਰਟੀਫਿਕੇਟ ਜਾਰੀ ਕਰ ਦਿੱਤੇ ਗਏ ਹਨ ਅਤੇ ਬਾਕੀ ਦੇ ਅਫ਼ਸਰਾਂ ਨੂੰ ਅਜਿਹੇ ਸਰਟੀਫਿਕੇਟ ਕਦੋਂ ਤੱਕ ਜਾਰੀ ਕੀਤੇ ਜਾਣ ਦੀ ਸੰਭਾਵਨਾ ?

**ਸਰਦਾਰ ਅਵਤਾਰ ਸਿੰਘ ਬਰਾੜ** : (ੳ) ਚੰਡੀਗੜ੍ਹ ਵਿਖੇ ਡਾਇਰੈਕਟਰ, ਸਿੱਖਿਆ ਵਿਭਾਗ (ਸੈਕੰਡਰੀ), ਡਾਇਰੈਕਟਰ ਸਿੱਖਿਆ ਵਿਭਾਗ (ਪ੍ਰਾਇਮਰੀ) ਅਤੇ ਡਾਇਰੈਕਟਰ, ਐਸ. ਸੀ. ਈ. ਆਰ. ਟੀ. ਦੇ ਦਫਤਰਾਂ ਵਿਚ ਤਾਇਨਾਤ ਦਰਜਾ-I ਅਤੇ II ਅਫ਼ਸਰਾਂ ਜਿਨ੍ਹਾਂ ਦਾ ਜਨਵਰੀ, 1994 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਭਾਰਤੀ ਪਾਸਪੋਰਟ ਪ੍ਰਾਪਤ ਕਰਨ ਲਈ ਇਤਰਾਜ਼ਹੀਣਤਾ ਸਰਟੀਫਿਕੇਟ ਜਾਰੀ ਕਰਨ ਲਈ ਅਪਲਾਈ ਕੀਤਾ

ਗਿਆ ਹੈ, ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਨਾਂ ਅਤੇ ਅਹੁਦਾ | ਇਤਰਾਜ਼ਹੀਣਤਾ ਸਰਟੀਫਿਕੇਟ ਲਈ ਅਰਜ਼ੀ ਦੇਣ ਦੀ ਮਿਤੀ |
|---|---|---|
| 1 | 2 | 3 |
| 1. | ਸ਼੍ਰੀਮਤੀ ਸੁਰਜੀਤ ਕੌਰ, ਪੀ. ਈ. ਐਸ.-II ਸਹਾਇਕ ਡਾਇਰੈਕਟਰ (ਸਕੂਲ ਪ੍ਰਬੰਧ) | 5-12-94 |
| 2. | ਸ਼੍ਰੀਮਤੀ ਇੰਦਰ ਵਰਸ਼ਾ, ਪੀ.ਈ.ਐਸ.-II ਸਾਬਕਾ ਸਹਾਇਕ ਡਾਇਰੈਕਟਰ ਕੌਂਸਲਰ ਹੁਣ ਸਹਾਇਕ ਡਾਇਰੈਕਟਰ (ਪ੍ਰਾਇਮਰੀ) | ਕੇਸ ਮਿਤੀ 7-3-94 ਨੂੰ ਡਾਇਰੈਕਟਰ, ਗਾਈਡੈਂਸ ਬਿਊਰੋ ਵਲੋਂ ਭੇਜਿਆ ਗਿਆ। |

(ਅ) ਉਪਰੋਕਤ (ੳ) ਵਿਚੋਂ ਦੱਸੇ ਗਏ ਅਫਸਰਾਂ ਵਿਚੋਂ ਸ਼੍ਰੀਮਤੀ ਸੁਰਜੀਤ ਕੌਰ, ਸਹਾਇਕ ਡਾਇਰੈਕਟਰ (ਸ) ਨੂੰ ਇਤਰਾਜ਼ਹੀਣਤਾ ਸਰਟੀਫਿਕੇਟ ਜਾਰੀ ਕੀਤਾ ਜਾ ਚੁੱਕਾ ਹੈ ਅਤੇ ਸ਼੍ਰੀਮਤੀ ਇੰਦਰ ਵਰਸ਼ਾ, ਸਹਾਇਕ ਡਾਇਰੈਕਟਰ ਪ੍ਰਾਇਮਰੀ ਨੂੰ ਇਹ ਸਰਟੀਫਿਕੇਟ ਜਾਰੀ ਕਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਜਲਦੀ ਹੀ ਇਹ ਸਰਟੀਫਿਕੇਟ ਜਾਰੀ ਕਰ ਦਿੱਤਾ ਜਾਵੇਗਾ।

## ਪ੍ਰਾਇਮਰੀ ਸਕੂਲਾਂ ਵਿਚ ਖਾਲੀ ਆਸਾਮੀਆਂ ਨੂੰ ਭਰਨਾ

*3304. ਸ਼੍ਰੀ ਮਦਨ ਮੋਹਨ ਮਿੱਤਲ : ਕੀ ਸਕੂਲ, ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਤਹਿਸੀਲ ਆਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ ਵਿਚ ਇਸ ਸਮੇਂ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਖਾਲੀ ਪਈਆਂ ਟੀਚਿੰਗ ਅਤੇ ਨਾਨ-ਟੀਚਿੰਗ ਅਮਲੇ ਦੀਆਂ ਆਸਾਮੀਆਂ ਦੀ ਗਿਣਤੀ ਕਿੰਨੀ ਕਿੰਨੀ ਹੈ ਅਤੇ ਇਸ ਦੇ ਸਕੂਲ-ਵਾਰ ਵੇਰਵੇ ਕੀ ਹਨ ਅਤੇ ਇਨ੍ਹਾਂ ਨੂੰ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਅਵਤਾਰ ਸਿੰਘ ਬਰਾੜ : ਅਧਿਆਪਕਾਂ ਅਤੇ ਨਾਨ ਟੀਚਿੰਗ ਅਮਲੇ ਦੀਆਂ ਖਾਲੀ ਪਈਆਂ ਆਸਾਮੀਆਂ ਦਾ ਵਿਸਥਾਰ ਜੋ ਕਿ ਤਹਿਸੀਲ ਆਨੰਦਪੁਰ ਸਾਹਿਬ ਨਾਲ ਸਬੰਧ ਰੱਖਦਾ ਹੈ, ਹੇਠ ਲਿਖੇ ਅਨੁਸਾਰ ਹੈ :—

| ਕੇਟਾਗਰੀ | ਟੀਚਿੰਗ ਅਮਲਾ | ਨਾਨ ਟੀਚਿੰਗ ਅਮਲਾ |
|---|---|---|
| 1 | 2 | 3 |
| ਜੇ. ਬੀ. ਟੀ. ਟੀਚਰ | 64 | ਨਿੱਲ |
| ਹੈਡ ਟੀਚਰ | 17 | ਨਿੱਲ |
| ਸੈਂਟਰ ਹੈਡ ਟੀਚਰ | 17 | ਨਿੱਲ |
| ਕੁੱਲ = | 98 | |

ਸਕੂਲ ਵਾਰ ਆਸਾਮੀਆਂ ਦੀ ਲਿਸਟ ਅਨੁਲੱਗ (ੳ) ਅਨੁਸਾਰ ਮਾਨਯੋਗ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। ਇਹਨਾਂ ਆਸਾਮੀਆਂ ਨੂੰ ਜਲਦੀ ਹੀ ਭਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

[ਸਕੂਲ ਸਿੱਖਿਆ ਮੰਤਰੀ]

ਅਨੁਲੱਗ- 'ੳ'

ਵਿਸ਼ਾ, —ਤਹਿਸੀਲ ਆਨੰਦਪੁਰ ਸਾਹਿਬ (ਰੋਪੜ) ਵਿਖੇ ਖਾਲੀ ਆਸਾਮੀਆਂ ਦੀ ਸੂਚੀ (ਸਕੂਲਵਾਰ)

| ਲੜੀ ਨੰ: | ਸਰਕਾਰੀ ਪ੍ਰਾਇਮਰੀ ਸਕੂਲ ਦਾ ਨਾਂ | | ਖਾਲੀ ਆਸਾਮੀਆਂ ਦੀ ਗਿਣਤੀ |
|---|---|---|---|
| 1 | 2 | | 3 |
| | **ਬਲਾਕ ਆਨੰਦਪੁਰ ਸਾਹਿਬ** | | |
| 1. | ਮੋੜਾਂ | .. | 2 |
| 2. | ਦਹਿਣੀ | .. | 2 |
| 3. | ਮਸੇਵਾਲ | .. | 1 |
| 4. | ਨਾਰਡ | .. | 1 |
| 5. | ਦੌਲੋਂਵਾਲ | .. | 1 |
| 6. | ਮਝੇਰ | .. | 1 |
| 7. | ਅਪਰ ਦਬੂੜ | .. | 1 |
| 8. | ਦਰੋਲੀ | .. | 1 |
| 9. | ਪਹਾੜਪੁਰ | .. | 1 |
| 10. | ਲਖੇੜ | .. | 2 |
| 11. | ਰਾਏਪੁਰ ਸਾਹਨੀ | .. | 1 |
| 12. | ਤਾਰਾਪੁਰ | .. | 1 |
| 13. | ਸ਼ਾਹਪੁਰ | .. | 1 |
| 14. | ਮੋਹੀਵਾਲ | .. | 1 |
| 15. | ਕੋਟਲਾ ਪਾਵਰ ਹਾਊਸ | .. | 1 |
| 16. | ਬੁਰਜ | .. | 2 |
| 17. | ਅਪਰਸੂਰੇਵਾਲ | .. | 1 |
| 18. | ਮਹਿਣੀ | .. | 1 |
| 19. | ਹਰਸਾ ਬੇਲਾ | .. | 2 |
| 20. | ਸ਼ਹਿਲੂ | .. | 1 |

| 1 | 2 | | 3 |
|---|---|---|---|
| 21. | ਜਿੰਦਵੜੀ | .. | 2 |
| 22. | ਖਾਨਪੁਰ | .. | 2 |
| 23. | ਅਪਰ ਬਲੂਹ | .. | 1 |
| 24. | ਲੋਅਰ ਗੰਭੀਰਪੁਰ | .. | 1 |
| 25. | ਗੱਜਪੁਰ | .. | 1 |
| 26. | ਭਾਗਵਾਲਾ | .. | 1 |
| 27. | ਅਪਰ ਮੀਢਵਾਂ | .. | 1 |
| 28. | ਅਪਰ ਗੰਭੀਰਪੁਰ | .. | 1 |
| 29. | ਸੱਜਮੋੜ | .. | 1 |
| 30. | ਬੀਕਾਪੁਰ | .. | 1 |
| | ਬਲਾਕ ਨੰਗਲ | | |
| 31. | ਸਵਾੜਾ | .. | 2 |
| 32. | ਸੈਂਸੋਵਾਲ | .. | 1 |
| 33. | ਬੇਲਾ ਰਾਮਗੜ੍ਹ | .. | 1 |
| 34. | ਬੇਲਾ ਸ਼ਿਵ ਸਿੰਘ | .. | 1 |
| 35. | ਬੇਲਾ ਭੱਟੀਆਂ | .. | 1 |
| 36. | ਬੇਲਾ ਧਿਆਨੀ | .. | 2 |
| 37. | ਮੰਗਲੂਰ | .. | 2 |
| | ਬਲਾਕ ਨੂਰਪੁਰ ਬੇਦੀ | | |
| 38. | ਨਾਲਗਰਾ ਕਲਮੋਟ | .. | 2 |
| 39. | ਭੰਗਲ | .. | 2 |
| 40. | ਮਹਿੰਦਪੁਰ | .. | 1 |
| 41. | ਪਲਾਟਾ | .. | 1 |
| 42. | ਹਰੀਪੁਰ | .. | 1 |
| 43. | ਬੂਥਗੜ੍ਹ | .. | 1 |
| 44. | ਬਾਸ ਮਲਹੋਟੀ | .. | 2 |
| 45. | ਗੁਬਿੰਦਪੁਰ ਬੇਲਾ | .. | 1 |

[ਸਕੂਲ ਸਿੱਖਿਆ ਮੰਤਰੀ]

| 1 | 2 | | 3 |
|---|---|---|---|
| 46. | ਮਪਾਲਵਾਂ | .. | 1 |
| 47. | ਸਮੁੰਦਰੀਆਂ | .. | 1 |
| | **ਬਲਾਕ ਤਖਤਗੜ੍ਹ** | | |
| 48. | ਨੀਲੀ ਰਾਜਗਿਰੀ | .. | 1 |
| 49. | ਖਡ ਰਾਜਗਿਰੀ | .. | 2 |
| 50. | ਖਡ ਬਠਲੌਰ | .. | 1 |
| | **ਬਲਾਕ ਆਨੰਦਪੁਰ ਸਾਹਿਬ (ਹੈੱਡ ਟੀਚਰ)** | | |
| 1. | ਦਹਿਨੀ | .. | 1 |
| 2. | ਪਹਾੜਪੁਰ | .. | 1 |
| 3. | ਸਮਲਾਹ | .. | 1 |
| 4. | ਥੱਪਲ | .. | 1 |
| 5. | ਗੱਜਪੁਰ | .. | 1 |
| 6. | ਲੋਅਰ ਸੂਰੇਵਾਲ | .. | 1 |
| | **ਬਲਾਕ ਨੰਗਲ** | | |
| 7. | ਬੇਲਾ ਰਾਮਗੜ੍ਹ | .. | 1 |
| 8. | ਜਾਂਡਲਾ | .. | 1 |
| | **ਬਲਾਕ ਨੂਰਪੁਰ ਬੇਦੀ** | | |
| 9. | ਗੁਰਸੇ ਮਾਜਰਾ | .. | 1 |
| 10. | ਕਰੂੜਾ | .. | 1 |
| 11. | ਕੌਂਟਾ | .. | 1 |
| 12. | ਹਰੀਪੁਰ | .. | 1 |
| 13. | ਭੰਗਲ | .. | 1 |
| | **ਬਲਾਕ ਤਖਤਗੜ੍ਹ** | | |
| 14. | ਲਹਿਰੀਆਂ | .. | 1 |
| 15. | ਔਲਖ | .. | 1 |
| 16. | ਭਾਉਵਾਲ | .. | 1 |
| 17. | ਗੜਬਾਗਾ | .. | 1 |

| ਲੜੀ ਨੰ: | ਸਰਕਾਰੀ ਪ੍ਰਾਇਮਰੀ ਸਕੂਲ ਦਾ ਨਾਂ | ਖਾਲੀ ਆਸਾਮੀਆਂ |
|---|---|---|
| 1 | 2 | 3 |
| | **ਸੈਂਟਰ ਹੈੱਡ ਟੀਚਰ** | |
| | **ਬਲਾਕ ਆਨੰਦਪੁਰ ਸਾਹਿਬ** | |
| 1. | ਕੀਰਤਪੁਰ ਸਾਹਿਬ | 1 |
| 2. | ਮਹਿੰਦਲੀ ਖੁਰਦ | 1 |
| 3. | ਮੀਢਵਾਂ | 1 |
| 4. | ਬਾਸੋਵਾਲ | 1 |
| 5. | ਜਿੰਦਵੜੀ | 1 |
| 6. | ਢੇਰ | 1 |
| | **ਬਲਾਕ ਨੰਗਲ** | |
| 7. | ਭਲਾਣ | 1 |
| 8. | ਭਲੜੀ | 1 |
| 9. | ਸੰਗਤਪੁਰ | 1 |
| 10. | ਭਨੂਪਲੀ | 1 |
| | **ਬਲਾਕ ਨੂਰਪੁਰਬੇਦੀ** | |
| 11. | ਸ਼ਮੀਰੋਵਾਲ | 1 |
| 12. | ਖੇੜਾ ਕਲਮੋਟ | 1 |
| | **ਬਲਾਕ ਤਖਤਗੜ੍ਹ** | |
| 13. | ਤਖਤਗੜ੍ਹ | 1 |
| 14. | ਬੈਂਸ | 1 |
| 15. | ਧਮਾਣਾ | 1 |
| 16. | ਬੜ੍ਹਵਾ | 1 |
| 17. | ਟਿੱਬਾ ਟਪੋਰੀਆਂ | 1 |

## ਸਰਪੰਚਾਂ ਦੇ ਵਿਰੁੱਧ ਜਾਂਚ-ਪੜਤਾਲ

* 3317. **ਸ੍ਰੀ ਰਮੇਸ਼ ਦੱਤ ਸ਼ਰਮਾ**: ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਵਿਭਾਗ ਨੇ ਸਾਲਾਂ 1994-95 ਅਤੇ 1995-96 ਦੇ ਦੌਰਾਨ ਆਨੰਦਪੁਰ ਸਾਹਿਬ ਸਬ-ਡਿਵੀਜ਼ਨ, ਜ਼ਿਲ੍ਹਾ ਰੋਪੜ ਵਿਚ ਪੈਂਦੇ ਪਿੰਡਾਂ ਦੇ ਸਰਪੰਚਾਂ ਦੇ ਵਿਰੁੱਧ ਕੋਈ ਮੁੱਢਲੀ/ਬਾਕਾਇਦਾ ਜਾਂਚ-ਪੜਤਾਲ ਕੀਤੀ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਦਾ ਵੇਰਵਾ ਕੀ ਹੈ ਅਤੇ ਜੇਕਰ ਉਕਤ ਜਾਂਚ ਪੜਤਾਲ ਰਿਪੋਰਟ ਦੇ ਆਧਾਰ ਤੇ ਕੋਈ ਕਾਰਵਾਈ ਕੀਤੀ ਗਈ ਹੈ, ਉਸ ਦੇ ਵੇਰਵੇ ਕੀ ਹਨ ?

**ਸਰਦਾਰ ਬ੍ਰਿਜ ਭੁਪਿੰਦਰ ਸਿੰਘ ਕੰਗ**: ਹਾਂ ਜੀ। ਸਾਲਾਂ 1994-95 ਅਤੇ 1995-96 ਦੌਰਾਨ ਜ਼ਿਲ੍ਹਾ ਰੋਪੜ ਦੇ ਆਨੰਦਪੁਰ ਸਾਹਿਬ, ਸਬ-ਡਵੀਜ਼ਨ ਦੇ ਸਰਪੰਚਾਂ ਵਿਰੁੱਧ ਮੁੱਢਲੀਆਂ ਅਤੇ ਰੈਗੂਲਰ ਪੜਤਾਲਾਂ ਕਰਵਾਈਆਂ ਗਈਆਂ ਸਨ। ਇਹਨਾਂ ਦਾ ਸਾਲ ਵਾਰ ਵੇਰਵਾ ਅਨੁਲੱਗ 'ੳ' ਅਤੇ 'ਅ' ਅਨੁਸਾਰ ਨੱਥੀ ਹੈ। ਪੜਤਾਲ ਰਿਪੋਰਟਾਂ ਦੇ ਆਧਾਰ ਤੇ ਕੀਤੀ ਕਾਰਵਾਈ ਸਬੰਧੀ ਵਿਵਰਣ ਵੀ ਉਨ੍ਹਾਂ ਵਿੱਚ ਦਰਜ ਹੈ।

## ਅਨੁਲੱਗ 'ੳ'

ਸਬ-ਡਵੀਜ਼ਨ ਆਨੰਦਪੁਰ ਸਾਹਿਬ ਦੇ ਸਰਪੰਚਾਂ ਵਿਰੁੱਧ ਸਾਲ 1994-95 ਅਤੇ 1995-96 ਵਿੱਚ ਮੁੱਢਲੀਆਂ ਪੜਤਾਲਾਂ ਦੀ ਸੂਚੀ

| ਲੜੀ ਨੰ: | ਗਰਾਮ ਪੰਚਾਇਤ ਦਾ ਨਾਂ | ਸਾਲ | ਬਲਾਕ ਦਾ ਨਾਂ | ਪੜਤਾਲ ਲਈ ਭੇਜਣ ਦਾ ਨੰ: ਅਤੇ ਮਿਤੀ | ਕਿਸ ਅਧਿਕਾਰੀ ਨੂੰ ਭੇਜੀ ਗਈ | ਮੌਜੂਦਾ ਸਥਿਤੀ |
|---|---|---|---|---|---|---|
| 1 | 2 | 3 | 4 | 5 | 6 | 7 |
| 1. | ਗੋਚਰ .. | 1994 | ਨੂਰਪੁਰ ਬੇਦੀ | 6/3/94-ਰੋਪੜ-ਸ/902, ਮਿਤੀ 7-1-94 | ਬੀ. ਡੀ. ਪੀ. ਓ. ਨੂਰਪੁਰ ਬੇਦੀ | ਰਿਪੋਰਟ ਪ੍ਰਾਪਤ ਨਹੀਂ ਹੋਈ। |
| 2. | ਖੇੜਾ ਕਲਮੋਟ .. | ,, | ,, | 6/66/94-ਰੋਪੜ-ਸ/32,405 ਮਿਤੀ 17-8-94 | ,, | ਬੀ. ਡੀ. ਪੀ. ਓ. ਨੂਰਪੁਰ ਬੇਦੀ ਨੂੰ ਲਿਖਿਆ ਗਿਆ ਹੈ ਕਿ ਪੜਤਾਲ ਰਿਪੋਰਟ ਜਲਦੀ ਭੇਜੋ। |
| 3. | ਬਜਰੂੜ .. | ,, | ,, | 6/74/94-ਰੋਪੜ-ਸ/723, ਮਿਤੀ 1-9-94 | ,, | ਰਿਪੋਰਟ ਪ੍ਰਾਪਤ ਨਹੀਂ ਹੋਈ। |
| 4. | ਟਿੱਬਾ ਨੰਗਲ .. | ,, | ,, | 6/1/93-ਰੋਪੜ-ਸ/16,630 ਮਿਤੀ 27-5-94 | ਏ. ਡੀ. ਸੀ. (ਵਿਕਾਸ) ਰੋਪੜ | ,, ,, ,, |
| 5. | ਬਜਰੂੜ .. | ,, | ,, | 6/74/94-ਰੋਪੜ-ਸ/12,612 ਮਿਤੀ 12-4-94 | ਸਕੱਤਰ ਜ਼ਿਲ੍ਹਾ ਪ੍ਰੀਸ਼ਦ ਰੋਪੜ | ,, ,, ,, |
| 6. | ਬੈਂਸ .. | ,, | ,, | 6/84/94-ਰੋਪੜ-ਸ/42,238 ਮਿਤੀ 15-11-94 | ਬੀ. ਡੀ. ਪੀ. ਓ. ਨੂਰਪੁਰ ਬੇਦੀ | ,, ,, ,, |
| 7. | ਬਸੀ .. | ,, | ,, | 6/88/94-ਰੋਪੜ-ਸ/42,520 ਮਿਤੀ 9-11-94 | ,, | ,, ,, ,, |

| | | | | | | |
|---|---|---|---|---|---|---|
| 8. | ਢੇਰ .. | 1994 | ਆਨੰਦਪੁਰ ਸਾਹਿਬ | 6/89/94-ਰੋਪੜ-ਸ/41,720 ਮਿਤੀ 26-10-94 | ਬੀ. ਡੀ. ਪੀ. ਓ. ਆਨੰਦਪੁਰ ਸਾਹਿਬ | ,, ,, ,, |
| 9. | ਖੇੜੀ .. | 1995 | ਨੂਰਪੁਰ ਬੇਦੀ | 6/11/95-ਰੋਪੜ-ਸ/8,807 ਮਿਤੀ 20-2-95 | ਬੀ. ਡੀ. ਪੀ. ਓ. ਨੂਰਪੁਰ ਬੇਦੀ | ਪੜਤਾਲ ਰਿਪੋਰਟ ਪ੍ਰਾਪਤ ਨਹੀਂ ਹੋਈ। |
| 10. | ਗੋਬਿੰਦਪੁਰ ਬੇਲਾ .. | ,, | ,, | 6/46/95-ਰੋਪੜ-ਸ/63,064 ਮਿਤੀ 17-8-95 | ਸਕੱਤਰ, ਜ਼ਿਲ੍ਹਾ ਪ੍ਰੀਸ਼ਦ ਰੋਪੜ। | ਅਧੂਰੀ ਰਿਪੋਰਟ ਪ੍ਰਾਪਤ ਹੋਈ ਸੀ। ਮੁਕੰਮਲ ਰਿਪੋਰਟ ਭੇਜਣ ਲਈ ਲਿਖਿਆ ਗਿਆ ਹੈ। |
| 11. | ਮਾਣਕਪੁਰ .. | ,, | ਆਨੰਦਪੁਰ ਸਾਹਿਬ | 6/16/95-ਰੋਪੜ-ਸ/11,060 ਮਿਤੀ 2-3-95 | ਬੀ. ਡੀ. ਪੀ. ਓ. ਆਨੰਦਪੁਰ ਸਾਹਿਬ | ਰਿਪੋਰਟ ਪ੍ਰਾਪਤ ਨਹੀਂ ਹੋਈ। |
| 12. | ਬੀਕਾਪੁਰ .. | ,, | ,, | 6/60/95-ਰੋਪੜ-ਸ/3,498 ਮਿਤੀ 30-1-96 | ,, | ,, ,, ,, |
| 13. | ਉਪਰਲੀ ਦੜੋਲੀ .. | ,, | ,, | 6/70/95-ਰੋਪੜ-ਸ/3,668 ਮਿਤੀ 31-1-96 | ,, | ,, ,, ,, |
| 14. | ਬੇਲਾ ਰਾਮਗੜ੍ਹ .. | ,, | ,, | 6/72/95 ਰੋਪੜ-ਸ/74,438 ਮਿਤੀ 30-11-95 | ,, | ,, ,, ,, |
| 15. | ਮੈਹਦਲੀ ਖੁਰਦ .. | ,, | ,, | 6/25/94-ਰੋਪੜ-ਸ/32,577 ਮਿਤੀ 18-8-94 | ,, | ਰਿਪੋਰਟ ਪ੍ਰਾਪਤ ਹੋਣ ਤੇ ਕੇਸ ਫਾਈਲ ਹੋ ਗਈ ਹੈ। |
| 16. | ਰਾਮਪੁਰ ਕਲਾਂ .. | 1996 | ਨੂਰਪੁਰ ਬੇਦੀ | 6/4/96-ਰੋਪੜ-ਸ/6,400 ਮਿਤੀ 15-2-96 | ਬੀ. ਡੀ. ਪੀ. ਓ. ਨੂਰਪੁਰ ਬੇਦੀ | ਰਿਪੋਰਟ ਪ੍ਰਾਪਤ ਨਹੀਂ ਹੋਈ। |

## ਅਨੁਲੱਗ 'ਅ'

ਸਬ-ਡਵੀਜ਼ਨ ਆਨੰਦਪੁਰ ਸਾਹਿਬ ਦੇ ਸਰਪੰਚਾਂ ਵਿਰੁਧ ਸਾਲ 1994-95 ਅਤੇ 1995-96 ਵਿੱਚ ਬਕਾਇਦਾ ਪੜਤਾਲਾਂ ਦੀ ਸੂਚੀ

| ਲੜੀ ਨੰ: | ਗਰਾਮ ਪੰਚਾਇਤ ਦਾ ਨਾਂ | ਸਾਲ | ਬਲਾਕ ਦਾ ਨਾਂ | ਪੜਤਾਲ ਰਿਪੋਰਟ ਦੇ ਆਧਾਰ ਤੇ ਕੀਤੀ ਗਈ ਕਾਰਵਾਈ |
|---|---|---|---|---|
| 1 | 2 | 3 | 4 | 5 |
| 1. | ਧਮਾਣਾ .. | 1994 | ਨੂਰਪੁਰਬੇਦੀ | ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ ਰੋਪੜ ਵਲੋਂ ਪੱਤਰ ਮਿਤੀ 21-7-94 ਰਾਹੀਂ ਪੜਤਾਲ ਰਿਪੋਰਟ ਪ੍ਰਾਪਤ ਹੋਈ ਸੀ ਪੜਤਾਲ ਰਿਪੋਰਟ ਦੇ ਆਧਾਰ ਤੇ ਰੈਗੂਲਰ ਪੜਤਾਲ ਵਧੀਕ ਡਿਪਟੀ ਕਮਿਸ਼ਨਰ (ਵਿ) ਰੋਪੜ ਨੂੰ ਪੱਤਰ ਮਿਤੀ 14-9-94 ਰਾਹੀਂ ਸੌਂਪੀ ਗਈ ਸੀ। ਪੜਤਾਲ ਮਿਤੀ 8-12-94 ਰਾਹੀਂ ਪ੍ਰਾਪਤ ਹੋਈ। ਪੜਤਾਲ ਰਿਪੋਰਟ ਵਿੱਚ ਦੋਸ਼ ਸਿੱਧ ਹੋਣ ਤੇ ਪੱਤਰ ਮਿਤੀ 27-1-95 ਰਾਹੀਂ ਸਰਪੰਚ ਨੂੰ ਕਾਰਨ ਦੱਸੋ ਨੋਟਿਸ ਦਿੱਤਾ ਗਿਆ। ਸੁਣਵਾਈ ਉਪਰੰਤ ਮਿਤੀ 24-4-95 ਨੂੰ ਸਰਪੰਚ ਨੂੰ ਬਹਾਲ ਕੀਤਾ ਗਿਆ। |
| 2. | ਕਲਿੱਤਰਾ .. | 1994 | ਆਨੰਦਪੁਰ-ਸਾਹਿਬ | ਰੈਗੂਲਰ ਪੜਤਾਲ ਪ੍ਰਾਪਤ ਹੋਣ ਤੇ ਦੋਸ਼ ਸਿੱਧ ਹੋਣ ਕਾਰਨ, ਕਾਰਨ ਦੱਸੋ ਨੋਟਿਸ ਦਿੱਤਾ ਗਿਆ। ਨਿੱਜੀ ਸੁਣਵਾਈ ਸਮੇਂ ਮਿਤੀ 3-4-96 ਨੂੰ ਪਦ ਮੁਕਤ ਕਰ ਦਿੱਤਾ ਗਿਆ। |
| 3. | ਕੀਰਤਪੁਰ ਸਾਹਿਬ .. | 1995 | ਆਨੰਦਪੁਰ-ਸਾਹਿਬ | ਰੈਗੂਲਰ ਪੜਤਾਲ ਪ੍ਰਾਪਤ ਹੋਣ ਤੇ ਦੋਸ਼ ਸਿੱਧ ਹੋਣ ਕਾਰਨ, ਕਾਰਨ ਦੱਸੋ ਨੋਟਿਸ ਦਿੱਤਾ ਗਿਆ। ਨਿੱਜੀ ਸੁਣਵਾਈ ਸਮੇਂ ਮਿਤੀ 29-1-96 ਨੂੰ ਦੋਸ਼ ਮੁਕਤ ਕਰ ਦਿੱਤਾ ਗਿਆ। |

| | | | | |
|---|---|---|---|---|
| 4. | ਉਪਰਲਾ ਬਦੱਲ .. | 1994 | ਆਨੰਦਪੁਰ-ਸਾਹਿਬ | ਰੈਗੂਲਰ ਪੜਤਾਲ ਪ੍ਰਾਪਤ ਹੋਣ ਤੇ ਦੋਸ਼ ਸਿੱਧ ਹੋਣ ਕਰਕੇ, ਕਾਰਨ ਦੱਸੋ ਨੋਟਿਸ ਦਿੱਤਾ ਗਿਆ। ਹੁਣ ਕੇਸ ਨਿੱਜੀ ਸੁਣਵਾਈ ਤੇ ਲੱਗਾ ਹੋਇਆ ਹੈ। |
| 5. | ਹੰਭੇਵਾਲ .. | 1994 | ਆਨੰਦਪੁਰ-ਸਾਹਿਬ | ਰੈਗੂਲਰ ਪੜਤਾਲ ਪ੍ਰਾਪਤ ਹੋਣ ਤੇ ਦੋਸ਼ ਸਿੱਧ ਹੋਣ ਕਰਕੇ, ਕਾਰਨ ਦੱਸੋ ਨੋਟਿਸ ਦਿੱਤਾ ਗਿਆ ਸੀ। ਹੁਣ ਕੇਸ ਨਿੱਜੀ ਸੁਣਵਾਈ ਤੇ ਲੱਗਾ ਹੋਇਆ ਹੈ। |
| 6. | ਹਿਆਤਪੁਰ .. | 1994 | ਆਨੰਦਪੁਰ-ਸਾਹਿਬ | ਰੈਗੂਲਰ ਪੜਤਾਲ ਪ੍ਰਾਪਤ ਹੋਣ ਤੇ ਦੋਸ਼ ਸਿੱਧ ਹੋਣ ਕਰਕੇ, ਕਾਰਨ ਦੱਸੋ ਨੋਟਿਸ ਦਿੱਤਾ ਗਿਆ। ਹੁਣ ਕੇਸ ਨਿੱਜੀ ਸੁਣਵਾਈ ਤੇ ਲੱਗਾ ਹੋਇਆ ਹੈ। |
| 7. | ਕੱਟਾ .. | 1994 | ਨੂਰਪੁਰ ਬੇਦੀ | ਵਧੀਕ ਡਿਪਟੀ ਕਮਿਸ਼ਨਰ (ਵਿ), ਰੂਪਨਗਰ ਨੂੰ ਰੈਗੂਲਰ ਪੜਤਾਲ ਮਿਤੀ 2-4-95 ਰਾਹੀਂ ਸੌਂਪੀ ਗਈ ਸੀ ਉਨ੍ਹਾਂ ਵਲੋਂ ਰਿਪੋਰਟ ਮਿਤੀ 7-8-95 ਨੂੰ ਪ੍ਰਾਪਤ ਹੋਈ, ਰਿਪੋਰਟ ਤੇ ਵਿਚਾਰ ਕਰਨ ਉਪਰੰਤ ਮਿਤੀ 12-3-96 ਰਾਹੀਂ ਕਾਰਨ ਦੱਸੋ ਨੋਟਿਸ ਦਿੱਤਾ ਗਿਆ। ਹੁਣ ਕੇਸ ਨਿੱਜੀ ਸੁਣਵਾਈ ਤੇ ਲੱਗਾ ਹੋਇਆ ਹੈ। |
| 8. | ਪਲਾਟਾ .. | 1994 | ਨੂਰਪੁਰ ਬੇਦੀ | ਵਧੀਕ ਡਿਪਟੀ ਕਮਿਸ਼ਨਰ (ਵਿ) ਰੋਪੜ ਨੂੰ ਮਿਤੀ 22-3-94 ਨੂੰ ਰੈਗੂਲਰ ਪੜਤਾਲ ਸੌਂਪੀ ਗਈ ਸੀ ਉਨ੍ਹਾਂ ਵਲੋਂ ਪੜਤਾਲ ਪੱਤਰ ਮਿਤੀ 27-6-94 ਰਾਹੀਂ ਪ੍ਰਾਪਤ ਹੋਈ ਸੀ। ਰਿਪੋਰਟ ਤੇ ਵਿਚਾਰ ਕਰਨ ਉਪਰੰਤ ਮਿਤੀ 18-4-94 ਨੂੰ ਕਾਰਨ ਦੱਸੋ ਨੋਟਿਸ ਜਾਰੀ ਕੀਤਾ ਗਿਆ। ਉਨ੍ਹਾਂ ਨੂੰ ਮਿਤੀ 23-11-94 ਨੂੰ ਸੁਣਵਾਈ ਉਪਰੰਤ ਬਹਾਲ ਕਰ ਦਿੱਤਾ ਗਿਆ। |

| 1 | 2 | 3 | 4 | 5 |
|---|---|---|---|---|
| 9. | ਸਬੌੜ .. | 1994 | ਨੂਰਪੁਰ ਬੇਦੀ | ਮਾਨਯੋਗ ਹਾਈਕੋਰਟ ਵਲੋਂ ਰਿਮਾਂਡ ਕਰਨ ਤੇ ਕੇਸ ਹੁਣ ਸੁਣਵਾਈ ਤੇ ਲੱਗਾ ਹੋਇਆ ਹੈ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ ਵਲੋਂ ਪੱਤਰ ਨੰ: 7997 ਮਿਤੀ 21-7-94 ਰਾਹੀਂ ਮੁੱਢਲੀ ਪੜਤਾਲ ਪ੍ਰਾਪਤ ਹੋਈ ਸੀ। ਦੋਸ਼ ਸਿੱਧ ਹੋਣ ਕਾਰਨ ਦਫਤਰ ਦੇ ਪੱਤਰ ਮਿਤੀ 14-9-94 ਰਾਹੀਂ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਪਟਿਆਲਾ ਨੂੰ ਰੈਗੂਲਰ ਪੜਤਾਲ ਸੌਂਪੀ ਗਈ। ਉਨ੍ਹਾਂ ਵਲੋਂ ਪੜਤਾਲ ਰਿਪੋਰਟ ਪ੍ਰਾਪਤ ਹੋਣ ਉਪਰੰਤ ਕੇਸ ਮਿਤੀ 21-12-94 ਨੂੰ ਫਾਈਲ ਕਰ ਦਿੱਤਾ ਗਿਆ। |
| 10. | ਭਬੌਰ ਸਾਹਿਬ .. | 1994 | ਆਨੰਦਪੁਰ-ਸਾਹਿਬ | ਡੀ. ਡੀ.ਪੀ.ਓ. ਨੂੰ ਰੋਪੜ ਪੱਤਰ ਨੰ. 6/53/94 ਰੋਪੜ-ਸ/41,050 ਮਿਤੀ 14-9-95 ਰਾਹੀਂ ਪੜਤਾਲ ਸੌਂਪੀ ਗਈ ਸੀ। ਪੜਤਾਲ ਰਿਪੋਰਟ ਅਜੇ ਪ੍ਰਾਪਤ ਨਹੀਂ ਹੋਈ। |
| 11. | ਕਨਸੈੜਾ .. | 1994 | ਆਨੰਦਪੁਰ-ਸਾਹਿਬ | ਵਧੀਕ ਡਿਪਟੀ ਕਮਿਸ਼ਨਰ (ਵਿਕਾਸ) ਰੋਪੜ ਪੱਤਰ ਨੰ. 6/81/94-ਰੋਪੜ-ਸ/67,189 ਮਿਤੀ 14-9-95 ਰਾਹੀਂ ਪੜਤਾਲ ਸੌਂਪੀ ਗਈ ਸੀ। ਪੜਤਾਲ ਪ੍ਰਾਪਤ ਨਹੀਂ ਹੋਈ। |
| 12. | ਖੇੜਾ ਬਾਗ .. | 1995 | ਆਨੰਦਪੁਰ-ਸਾਹਿਬ | ਜ਼ਿਲ੍ਹਾ ਵਿਕਾਸ ਤੇ ਪੰਚਾਇਤ ਅਫਸਰ ਰੋਪੜ ਨੂੰ ਪੱਤਰ ਨੰ. 6/2/96-ਰੋਪੜ-ਸ/19,017 ਮਿਤੀ 13-6-96 ਰਾਹੀਂ ਪੜਤਾਲ ਸੌਂਪੀ ਗਈ ਸੀ। ਪੜਤਾਲ ਰਿਪੋਰਟ ਪ੍ਰਾਪਤ ਨਹੀਂ ਹੋਈ। |

| | | | | |
|---|---|---|---|---|
| 13. | ਟਿੱਬਾ ਨੰਗਲ .. | 1995 | ਨੂਰਪੁਰ ਬੇਦੀ | ਵਧੀਕ ਡਿਪਟੀ ਕਮਿਸ਼ਨਰ (ਵਿਕਾਸ) ਰੋਪੜ ਨੂੰ ਪੱਤਰ ਨੰ: 6/19/93-ਰੋਪੜ-ਸ/16,630 ਮਿਤੀ 27-5-96 ਰਾਹੀਂ ਪੜਤਾਲ ਸੌਂਪੀ ਗਈ ਸੀ । ਪੜਤਾਲ ਰਿਪੋਰਟ ਅਜੇ ਪ੍ਰਾਪਤ ਨਹੀਂ ਹੋਈ । |
| 14. | ਭਲੜੀ .. | 1995 | ਆਨੰਦਪੁਰ-ਸਾਹਿਬ | ਜ਼ਿਲ੍ਹਾ ਵਿਕਾਸ ਤੇ ਪੰਚਾਇਤ ਅਫਸਰ, ਰੋਪੜ ਨੂੰ 6/7/96-ਸ/11,646-48 ਮਿਤੀ 9-4-96 ਰਾਹੀਂ ਪੜਤਾਲ ਸੌਂਪੀ ਗਈ ਸੀ । ਪੜਤਾਲ ਰਿਪੋਰਟ ਅਜੇ ਪ੍ਰਾਪਤ ਨਹੀਂ ਹੋਈ । |

# UNSTARRED QUESTIONS AND ANSWERS

## ਵੱਖ ਵੱਖ ਅਦਾਲਤਾਂ ਵਿਚ ਪੈਂਡਿੰਗ ਪਏ ਜ਼ਮੀਨ ਹੱਦ ਬੰਦੀ ਦੇ ਕੇਸ

636. **ਸ੍ਰੀਮਤੀ ਵਿਮਲਾ ਡਾਂਗ:** ਕੀ ਮਾਲ ਅਤੇ ਪੁਨਰਵਾਸ ਮੰਤਰੀ 29 ਫਰਵਰੀ, 1996 ਦੀ ਸੂਚੀ ਵਿੱਚ ਦਰਜ ਬਿਨਾ ਨਿਸ਼ਾਨ ਨੰਬਰ 549 ਦੇ ਆਪਣੇ ਉੱਤਰ ਦੇ ਹਵਾਲੇ ਵਿੱਚ ਕਿਰਪਾ ਕਰਕੇ ਦੱਸਣਗੇ ਕਿ ਮੁਕੱਦਮੇ ਅਧੀਨ ਜ਼ਮੀਨ ਦਾ ਜ਼ਿਲ੍ਹੇਵਾਰ ਰਕਬਾ ਕਿੰਨਾ ਕਿੰਨਾ ਹੈ ਅਤੇ ਜ਼ਿਲ੍ਹਾਵਾਰ ਜ਼ਮੀਨ ਦਾ ਕਿੰਨਾ ਰਕਬਾ ਵਾਧੂ ਕਰਾਰ ਦਿੱਤੇ ਜਾਣ ਦੀ ਸੰਭਾਵਨਾ ਹੈ ਜਾਂ ਜੋ ਵਾਧੂ ਕਰਾਰ ਦਿੱਤਾ ਗਿਆ ਸੀ ?

**ਸਰਦਾਰ ਗੁਰਚੇਤ ਸਿੰਘ ਭੁੱਲਰ:** ਰਾਜ ਵਿੱਚ 1-6-1995 ਤੱਕ ਝਗੜੇ ਅਧੀਨ ਰਕਬਾ, ਸਰਪਲਸ ਘੋਸ਼ਿਤ ਕੀਤਾ ਗਿਆ ਰਕਬਾ ਅਤੇ ਸਰਪਲਸ ਰਕਬਾ ਘੋਸ਼ਿਤ ਕੀਤੇ ਜਾਣ ਦੀ ਸੰਭਾਵਨਾ ਬਾਰੇ ਜ਼ਿਲ੍ਹੇਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ. --

## ਵੇਰਵਾ

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਝਗੜੇ ਅਧੀਨ ਰਕਬਾ | ਸਰਪਲਸ ਘੋਸ਼ਿਤ ਕੀਤਾ ਗਿਆ ਰਕਬਾ | ਸਰਪਲਸ ਰਕਬਾ ਘੋਸ਼ਿਤ ਕੀਤੇ ਜਾਣ ਦੀ ਸੰਭਾਵਨਾ |
|---|---|---|---|---|---|
| 1 | 2 | | 3 | 4 | 5 |
| | | | (ਏਕੜਾਂ ਵਿੱਚ) | (ਏਕੜਾਂ ਵਿੱਚ) | (ਏਕੜਾਂ ਵਿੱਚ) |
| 1. | ਅੰਮ੍ਰਿਤਸਰ | .. | 497 | 17,250 | |
| 2. | ਗੁਰਦਾਸਪੁਰ | .. | 317 | 21,228 | |
| 3. | ਕਪੂਰਥਲਾ | .. | 284 | 2,206 | ਹਾਲ ਦੀ ਘੜੀ ਅੰਦਾਜ਼ਾ ਸੰਭਵ ਨਹੀਂ ਹੈ ਜੀ |
| 4. | ਹੁਸ਼ਿਆਰਪੁਰ | .. | 815 | 7,666 | |
| 5. | ਜਲੰਧਰ | .. | 714 | 8,022 | ,, ,, ,, |
| 6. | ਰੂਪਨਗਰ | . | 252 | 1,812 | |
| 7 | ਫਤਿਹਗੜ੍ਹ ਸਾਹਿਬ | .. | 83 | 1,904 | |
| 8. | ਪਟਿਆਲਾ | .. | 1,347 | 12,764 | ,, ,, ,, |
| 9. | ਸੰਗਰੂਰ | .. | 1,412 | 7,573 | |
| 10. | ਮਾਨਸਾ | .. | 359 | 3,112 | |
| 11. | ਬਠਿੰਡਾ | .. | 1,478 | 6,445 | |
| 12. | ਫਰੀਦਕੋਟ | .. | 1,658 | 48,482 | ਹਾਲ ਦੀ ਘੜੀ ਅੰਦਾਜ਼ਾ ਸੰਭਵ ਨਹੀਂ ਹੈ ਜੀ |
| 13. | ਫਿਰੋਜ਼ਪੁਰ | .. | 16,084 | 81,434 | |
| 14. | ਲੁਧਿਆਣਾ | .. | 267 | 2,690 | |
| | ਕੁੱਲ ਜੋੜ | .. | 25,568 | 2,22,587 | |

* ਰਾਜ ਵਿਚ ਮਿਤੀ 1-6-95 ਨੂੰ 14 ਜ਼ਿਲ੍ਹੇ ਸਨ ।

ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 642*

(ਇਸ ਸਵਾਲ ਦੀ ਐਕਸਟੈਂਸ਼ਨ ਮੰਗੀ ਗਈ ਹੈ।)

---

ਅੱਤਵਾਦ ਦੇ ਸ਼ਿਕਾਰ ਹੋਏ ਵਿਅਕਤੀਆਂ ਦੇ ਆਸ਼ਰਿਤਾਂ ਨੂੰ ਨੌਕਰੀਆਂ

644. ਸ਼੍ਰੀਮਤੀ ਵਿਮਲਾ ਡਾਂਗ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) 1 ਮਾਰਚ, 1996 ਤੱਕ ਅਤੇ ਹੁਣ ਤੱਕ ਰਾਜ ਵਿੱਚ ਪਹਿਲਤਾ ਨੰਬਰ 1 ਦੇ ਆਧਾਰ ਤੇ ਨੌਕਰੀਆਂ ਲਈ ਅੱਤਵਾਦ ਦੇ ਸ਼ਿਕਾਰ ਹੋਏ ਵਿਅਕਤੀਆਂ ਦੇ ਆਸ਼ਰਿਤਾਂ ਦੀਆਂ ਜ਼ਿਲ੍ਹਾ-ਵਾਰ ਕਿੰਨੀਆਂ ਅਰਜ਼ੀਆਂ ਪੈਂਡਿੰਗ ਪਈਆਂ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਪ੍ਰਾਰਥੀਆਂ ਨੂੰ ਕਦੋਂ ਤੱਕ ਨੌਕਰੀਆਂ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ** : (ੳ) ਲੋੜੀਂਦੀ ਸੂਚਨਾ ਨਾਲ ਨੱਥੀ ਅਨੁਲੱਗ ਤੇ ਹੈ।

(ਅ) ਲੰਬਿਤ ਪਏ ਕੇਸਾਂ ਵਿੱਚ ਨੌਕਰੀਆਂ ਦਰਜਾ-3 ਅਤੇ 4 ਦੀਆਂ ਸਿੱਧੀ ਭਰਤੀ ਦੀਆਂ ਆਸਾਮੀਆਂ ਦੇ ਕੋਟੇ ਵਿੱਚ ਉਪਲਬਧ ਹੋਣ ਵਾਲੀਆਂ ਖਾਲੀ ਆਸਾਮੀਆਂ ਤੇ ਦਿੱਤੀਆਂ ਜਾਣਗੀਆਂ। ਇਸ ਲਈ ਇਸ ਬਾਰੇ ਸਮਾਂ ਦੱਸਿਆ ਨਹੀਂ ਜਾ ਸਕਦਾ।

---

*For Unstarred Question No. 642 and reply thereto, please see Appendix to this Debate.

## ਅਨੁਲੱਗ

ਅੱਤਵਾਦ ਤੋਂ ਪ੍ਰਭਾਵਿਤ ਵਿਅਕਤੀਆਂ ਦੇ ਆਸ਼ਰਿਤਾਂ ਨੂੰ ਪਾਲਿਸੀ ਦੇ ਆਧਾਰ ਤੇ ਕੈਟਾਗਰੀ ਨੰ. 1 ਅਧੀਨ ਨੌਕਰੀਆਂ ਦੇਣ ਸਬੰਧੀ ਜ਼ਿਲ੍ਹਾਵਾਰ ਲੰਬਿਤ ਪਈਆਂ ਅਰਜ਼ੀਆਂ ਦੀ ਗਿਣਤੀ :—

| ਲੜੀ ਨੰ. | ਜ਼ਿਲ੍ਹਾ | | ਮਿਤੀ 1-3-96 ਨੂੰ ਲੰਬਿਤ ਅਰਜ਼ੀਆਂ ਦਾ ਵੇਰਵਾ | ਮਿਤੀ 13-6-96 ਨੂੰ ਲੰਬਿਤ ਅਰਜ਼ੀਆਂ ਦਾ ਵੇਰਵਾ |
|---|---|---|---|---|
| 1 | 2 | | 3 | 4 |
| 1. | ਅੰਮ੍ਰਿਤਸਰ | .. | 132 | 132 |
| 2. | ਬਠਿੰਡਾ | .. | 1 | 1 |
| 3. | ਫ਼ਿਰੋਜ਼ਪੁਰ | | 5 | ਨਿੱਲ |
| 4. | ਫਰੀਦਕੋਟ | .. | 7 | 7 |
| 5. | ਫ਼ਤਿਹਗੜ੍ਹ ਸਾਹਿਬ | .. | ਨਿੱਲ | ਨਿੱਲ |
| 6. | ਗੁਰਦਾਸਪੁਰ | .. | 65 | 65 |
| 7. | ਹੁਸ਼ਿਆਰਪੁਰ | .. | 1 | 1 |
| 8. | ਲੁਧਿਆਣਾ | .. | 3 | ਨਿੱਲ |
| 9. | ਮਾਨਸਾ | .. | 6 | 6 |
| 10. | ਮੁਕਤਸਰ | .. | ਨਿੱਲ | ਨਿੱਲ |
| 11. | ਮੋਗਾ | .. | 1 | 1 |
| 12. | ਨਵਾਂ ਸ਼ਹਿਰ | .. | 3 | 3 |
| 13. | ਪਟਿਆਲਾ | .. | 5 | 5 |
| 14. | ਰੋਪੜ | .. | 2 | 1 |
| 15. | ਸੰਗਰੂਰ | .. | ਨਿੱਲ | ਨਿੱਲ |
| 16. | ਜਲੰਧਰ | .. | 33 | 26 |
| 17. | ਕਪੂਰਥਲਾ | .. | 1 | 1 |
| | ਕੁੱਲ | .. | 265 | 249 |

## ਪੰਜਾਬ ਪੁਲਿਸ ਵਿਭਾਗ ਵਿੱਚ ਅਮਲੇ ਦੀ ਤਾਦਾਦ

652. ਸ੍ਰੀਮਤੀ ਵਿਮਲਾ ਡਾਂਗ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਾਲਾਂ 1993, 1994, 1995 ਅਤੇ 1996 ਦੇ ਦੌਰਾਨ (ਸਾਲ-ਵਾਰ) ਪੰਜਾਬ ਪੁਲਿਸ ਵਿਭਾਗ ਵਿੱਚ ਅਮਲੇ ਦੀ ਸ੍ਰੇਣੀ-ਵਾਰ ਮਨਜ਼ੂਰ ਸ਼ੁਦਾ ਗਿਣਤੀ ਕਿੰਨੀ ਕਿੰਨੀ ਸੀ;

(ਅ) ਵਿੱਤੀ ਸਾਲਾਂ 1993-94, 1994-95 ਅਤੇ 1995-96 ਦੇ ਦੌਰਾਨ ਸਾਲ-ਵਾਰ ਪੰਜਾਬ ਆਰਮਡ ਪੁਲਿਸ (ਪੀ.ਏ.ਪੀ.) ਸਮੇਤ ਪੰਜਾਬ ਪੁਲਿਸ ਦੇ ਵਿਭਾਗ ਦੁਆਰਾ ਕੁੱਲ ਕਿੰਨਾ ਖਰਚ ਕੀਤਾ ਗਿਆ;

(ੲ) ਸਾਰੇ ਅਹੁਦਿਆਂ ਦੇ ਅਜਿਹੇ ਪੁਲਿਸ ਕਰਮਚਾਰੀਆਂ ਦੀ ਗਿਣਤੀ ਕਿੰਨੀ ਕਿੰਨੀ ਹੈ ਜਿਨ੍ਹਾਂ ਨੂੰ ਸਾਲਾਂ 1993, 1994 ਅਤੇ 1995 ਦੇ ਦੌਰਾਨ ਬਰਖਾਸਤ ਕੀਤਾ ਗਿਆ ਸੀ ਅਤੇ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਉਕਤ ਹਰ ਇੱਕ ਸਾਲ ਦੇ ਦੌਰਾਨ ਡਿਸਚਾਰਜ ਕਰ ਦਿੱਤਾ ਗਿਆ ਸੀ ਅਤੇ/ਜਾਂ ਜਿਨ੍ਹਾਂ ਨੇ ਅਸਤੀਫਾ ਦੇ ਦਿੱਤਾ ਸੀ ?

**ਸਰਦਾਰ ਹਰਚਰਨ ਸਿੰਘ ਬਰਾੜ:** ਸਾਲ 1993, 1994, 1995 ਅਤੇ 1996 ਦੌਰਾਨ ਪੰਜਾਬ ਪੁਲਿਸ ਵਿਭਾਗ ਵਿੱਚ ਅਮਲੇ ਦੀ ਸ੍ਰੇਣੀ-ਵਾਰ ਮਨਜ਼ੂਰ ਸ਼ੁਦਾ ਗਿਣਤੀ ਹੇਠਾਂ ਲਿਖੇ ਅਨੁਸਾਰ ਸੀ :—

| ਅਹੁਦਾ | 1993 | 1994 | 1995 | 1996 |
|---|---|---|---|---|
| 1 | 2 | 3 | 4 | 5 |
| ਡੀ.ਜੀਪੀ. .. | 4 | 5 | 5 | 4 |
| ਏ.ਡੀ.ਜੀ.ਪੀ. .. | 6 | 5 | 10 | 12 |
| ਆਈ.ਜੀ.ਪੀ. .. | 17 | 19 | 17 | 16 |
| ਡੀ.ਆਈ.ਜੀ. .. | 18 | 21 | 23 | 24 |
| ਐਸ.ਪੀ. .. | 172 | 192 | 197 | 192 |
| ਏ.ਐਸ.ਪੀ. .. | 22 | 22 | 22 | 22 |
| ਡੀ.ਐਸ.ਪੀ. .. | 345 | 386 | 391 | 396 |
| ਇੰਸਪੈਕਟਰ .. | 756 | 791 | 798 | 798 |

| 1 | | 2 | 3 | 4 | 5 |
|---|---|---|---|---|---|
| ਐਸ.ਆਈ. | .. | 2,008 | 2,113 | 2,138 | 2,138 |
| ਡੇ.ਐਸ.ਆਈ. | .. | 4,094 | 4,184 | 4,220 | 4,220 |
| ਹੌਲਦਾਰ | .. | 10,478 | 11,268 | 11,365 | 11,369 |
| ਸਿਪਾਹੀ | .. | 48,008 | 51,383 | 51,555 | 51,370 |
| ਕੁੱਲ ਜੋੜ | .. | 65,928 | 70,389 | 70,741 | 70,561 |

(ਅ) ਵਿੱਤੀ ਸਾਲ 1993-94, 1994-95 ਅਤੇ 1995-96 ਦੇ ਦੌਰਾਨ ਸਾਲ-ਵਾਰ ਪੰਜਾਬ ਆਰਮਡ ਪੁਲਿਸ ਅਤੇ ਪੰਜਾਬ ਪੁਲਿਸ ਦੇ ਵਿਭਾਗਾਂ ਦੁਆਰਾ ਕੀਤਾ ਗਿਆ ਖਰਚਾ ਹੇਠਾਂ ਅਨੁਸਾਰ ਹੈ ਜੀ :—

| ਸਾਲ | | ਕੀਤਾ ਗਿਆ ਖਰਚਾ |
|---|---|---|
| 1993-94 | .. | 3,68,06,14 000 ਰੁਪਏ |
| 1994-95 | .. | 4,16,60,74,000 ਰੁਪਏ |
| 1995-96 | .. | 4,48,47,54,000 ਰੁਪਏ |

(ੲ) ਸਾਰੇ ਅਹੁਦਿਆਂ ਦੇ ਪੁਲਿਸ ਕਰਮਚਾਰੀਆਂ ਦੀ ਗਿਣਤੀ ਜਿਨ੍ਹਾਂ ਨੂੰ ਸਾਲ 1993, 1994 ਅਤੇ 1995 ਦੇ ਦੌਰਾਨ ਮੁਅੱਤਲ, ਡਿਸਚਾਰਜ ਜਾਂ ਜਿਨ੍ਹਾਂ ਨੇ ਅਸਤੀਫਾ ਦਿਤਾ ਸੀ, ਹੇਠਾਂ ਅਨੁਸਾਰ ਹੈ ਜੀ :—

| ਸਾਲ | | ਮੁਅੱਤਲ | ਡਿਸਚਾਰਜ | ਅਸਤੀਫੇ |
|---|---|---|---|---|
| 1993 | .. | 500 | 282 | 97 |
| 1994 | .. | 602 | 254 | 104 |
| 1995 | .. | 444 | 171 | 58 |

———

## ਫਾਰਮੇਸੀ ਕਲਾਸਾਂ ਨੂੰ ਦੁਬਾਰਾ ਚਾਲੂ ਕਰਨਾ

653. 1. ਕਾਮਰੇਡ ਹਰਦੇਵ ਅਰਸ਼ੀ
2. ਸ਼੍ਰੀਮਤੀ ਵਿਮਲਾ ਡਾਂਗ } : ਕੀ ਮੁੱਖ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ ਕੀ ਉਨ੍ਹਾਂ ਨੂੰ ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ ਵਿੱਚ ਫਾਰਮੇਸੀ ਦੀਆਂ ਕਲਾਸਾਂ ਨੂੰ ਦੁਬਾਰਾ ਚਾਲੂ ਕਰਨ ਸਬੰਧੀ ਕਿਸੇ ਵਿਧਾਇਕ ਤੋਂ ਇਕ ਅਰਧ ਸਰਕਾਰੀ ਪੱਤਰ ਮਿਤੀ 5 ਮਈ, 1996 ਪ੍ਰਾਪਤ ਹੋਇਆ, ਜੇਕਰ ਅਜਿਹਾ ਹੋਵੇ, ਤਾਂ ਉਸ ਦੀ ਇਕ ਕਾਪੀ ਅਤੇ ਉਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਸਦਨ ਦੀ ਮੇਜ਼ ਤੇ ਰੱਖੇ ਜਾਣ ?

ਸਰਦਾਰਨੀ ਰਾਜਿੰਦਰ ਕੌਰ ਭੱਠਲ (ਉਪ ਮੁੱਖ ਮੰਤਰੀ) :–ਜੀ ਹਾਂ। ਅਰਧ ਸਰਕਾਰੀ ਪੱਤਰ ਮਿਤੀ 5 ਮਈ, 1996 ਦੀ ਨਕਲ ਨੱਥੀ ਹੈ। ਇਹ ਮਾਮਲਾ ਵਿਚਾਰ ਅਧੀਨ ਹੈ।

Dated 5-5-1996

VIMLA DANG, M.L.A.,
Ekta Bhawan,
Chheharta (Amritsar),
PIN-143105

Many students of various schools of Amritsar have requested me to persuade the Govt. of Punjab to re-start pharmacy classes in the Medical College Amritsar. I am fully convinced that this demand of students is fully justified. Reasons are as under:

1. In private colleges pharmacy course costs Rs. 24,000 per annum above the table and more below. This is obviously beyond the reach of the poor. Education should not be the monopoly of the rich.

2. While pharmacy classes were stopped in the Govt. Medical College, Amritsar, the department continues its staff with nothing to do and other incidental items cost about Rs. 15 lacs a year. This amount will be properly utilized if pharmacy classes are re-started.

3. A huge sum of Rs. 50 to 75 lacs has been spent on setting up a Glucose plant in the College Hospital. It has not started production. Re-starting the pharmacy classes and having a proper pharmacy department will help a lot to make the plant operative and to maintain it properly. That will be a big boon for the patients. The alternative is the entire huge sum going down the drain.

I, therefore, requested and urge upon you very strongly to restart pharmacy classes in the Govt. Medical College, Amritsar from this year itself.

With regards

Your sincerely
Sd/-
VIMLA DANG

S. Harcharan Singh Brar,
Chief Minister, Punjab,
Chandigarh.

## ਸਿੰਜਾਈ ਵਿਭਾਗ ਵਿੱਚ ਘਪਲਾ

654. 1. ਕਾਮਰੇਡ ਹਰਦੇਵ ਅਰਸ਼ੀ
2. ਸ੍ਰੀਮਤੀ ਵਿਮਲਾ ਡਾਂਗ
: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ

ਕਿ ਕੀ ਮਾਰਚ, 1996 ਦੇ ਮਹੀਨੇ ਵਿੱਚ ਕਿਸੇ ਐਮ. ਐਲ. ਏ. ਵੱਲੋਂ ਪੰਜਾਬ ਸਰਕਾਰ ਦੇ ਕਰਮਚਾਰੀਆਂ ਦੁਆਰਾ ਪੰਜਾਬ ਸਿੰਜਾਈ ਵਿਭਾਗ ਵਿੱਚ ਕਥਿਤ ਕਰੋੜਾਂ ਰੁਪਏ ਦੇ ਘਪਲੇ ਨੂੰ ਦਬਾਉਣ ਸਬੰਧੀ ਕੋਈ ਕੇਸ ਉਨ੍ਹਾਂ ਦੇ ਧਿਆਨ ਵਿੱਚ ਲਿਆਂਦਾ ਗਿਆ ਸੀ, ਜੇਕਰ ਅਜਿਹਾ ਹੋਵੇ, ਤਾਂ ਕਥਿਤ ਘਪਲੇ ਅਤੇ ਹੁਣ ਤੱਕ ਇਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਦਰਸਾਉਂਦਾ ਵਿਵਰਣ ਸਦਨ ਦੀ ਮੇਜ਼ ਤੇ ਰੱਖਿਆ ਜਾਵੇ ?

**ਸਰਦਾਰ ਹਰਚਰਨ ਸਿੰਘ ਬਰਾੜ** : ਸ੍ਰੀਮਤੀ ਵਿਮਲਾ ਡਾਂਗ, ਐਮ. ਐਲ. ਏ. ਪਾਸੋਂ ਜੂਨ, 1996 ਵਿੱਚ ਇਕ ਪੱਤਰ ਪ੍ਰਾਪਤ ਹੋਇਆ, ਜਿਸ ਵਿੱਚ ਉਨ੍ਹਾਂ ਨੇ ਸਿੰਚਾਈ ਵਿਭਾਗ, ਪੰਜਾਬ ਵਿੱਚ ਕਰੋੜਾਂ ਰੁਪਏ ਦੇ ਸਕੈਮ ਨੂੰ ਦਬਾਉਣ ਦਾ ਦੋਸ਼ ਲਗਾਇਆ। ਇਸ ਮਾਮਲੇ ਬਾਰੇ ਛਾਣਬੀਣ ਕੀਤੀ ਜਾ ਰਹੀ ਹੈ।

---

## ਛੇਹਰਟਾ ਵਿਖੇ ਪਲਾਟਾਂ ਦੀ ਗੈਰ-ਕਾਨੂੰਨੀ ਵਿਕਰੀ

655. 1. **ਕਾਮਰੇਡ ਹਰਦੇਵ ਅਰਸ਼ੀ**
2. **ਸ੍ਰੀਮਤੀ ਵਿਮਲਾ ਡਾਂਗ**
: ਕੀ ਸਹਿਕਾਰਤਾ ਮੰਤਰੀ, ਛੇਹਰਟਾ ਵਿਖੇ

ਪਲਾਟਾਂ ਦੀ ਗੈਰ-ਕਾਨੂੰਨੀ ਵਿਕਰੀ ਸਬੰਧੀ 29 ਫਰਵਰੀ, 1996 ਦੀ ਸੂਚੀ ਵਿੱਚ ਦਰਜ ਨਿਸ਼ਾਨ ਵਾਲੇ ਪ੍ਰਸ਼ਨ ਨੰ: 2897 ਦੇ ਆਪਣੇ ਉੱਤਰ ਦੇ ਹਵਾਲੇ ਵਿੱਚ ਕਿਰਪਾ ਕਰਕੇ ਦੱਸਣਗੇ ਕਿ—

(ੳ) ਕਸੂਰਵਾਰ ਕਰਮਚਾਰੀਆਂ ਦੇ ਵਿਰੁੱਧ ਉਨ੍ਹਾਂ ਦੀ ਸੇਵਾ ਨਵਿਰਤੀ ਤੋਂ ਪਹਿਲਾਂ ਵਿਭਾਗੀ ਅਨੁਸ਼ਾਸਕੀ ਕਾਰਵਾਈ ਸ਼ੁਰੂ ਨਾ ਕੀਤੇ ਜਾਣ ਦੇ ਕਾਰਣ ਕੀ ਸਨ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਹਰ ਇਕ ਕਸੂਰਵਾਰ ਕਰਮਚਾਰੀ ਦੇ ਵਿਰੁੱਧ ਦਰਜ ਕੀਤੇ ਗਏ ਫੌਜਦਾਰੀ ਕੇਸਾਂ ਦੇ ਵੇਰਵੇ ਕੀ ਹਨ ਅਤੇ ਹਰ ਇਕ ਕੇਸ ਦੀ ਤਾਜ਼ਾ ਸਥਿਤੀ ਕੀ ਹੈ ;

(ੲ) ਕੀ ਗੈਰ-ਕਾਨੂੰਨੀ ਅਲਾਟ ਕੀਤੇ ਗਏ ਪਲਾਟ ਰੱਦ ਕਰ ਦਿੱਤੇ ਗਏ ਹਨ; ਜੇਕਰ ਨਹੀਂ ਤਾਂ ਉਸ ਦੇ ਕਾਰਣ ਕੀ ਹਨ ?

**ਚੌਧਰੀ ਜਗਜੀਤ ਸਿੰਘ** : (ੳ) ਇਹ ਮਾਮਲਾ ਸ੍ਰੀ ਸੱਤਪਾਲ ਡਾਂਗ ਸਾਬਕਾ ਐਮ. ਐਲ. ਏ. ਛੇਹਰਟਾ ਵੱਲੋਂ ਮਿਤੀ 23 ਫਰਵਰੀ, 1995 ਨੂੰ ਕੀਤੀ ਗਈ ਸ਼ਿਕਾਇਤ ਰਾਹੀਂ ਸਰਕਾਰ ਦੇ ਧਿਆਨ ਵਿੱਚ ਲਿਆਂਦਾ ਗਿਆ ਸੀ। ਰਜਿਸਟਰਾਰ, ਸਹਿਕਾਰੀ ਸਭਾਵਾਂ, ਪੰਜਾਬ ਵੱਲੋਂ ਇਸ ਮਸਲੇ ਦੀ ਪੜਤਾਲ ਕਰਨ ਲਈ ਮਿਤੀ 1 ਮਾਰਚ, 1995 ਨੂੰ ਸੰਯੁਕਤ ਰਜਿਸਟਰਾਰ, ਸਹਿਕਾਰੀ ਸਭਾਵਾਂ, ਜਲੰਧਰ ਡਵੀਜ਼ਨ, ਜਲੰਧਰ ਨੂੰ ਪੜਤਾਲ ਅਫਸਰ ਨਿਯੁਕਤ ਕੀਤਾ

[ਸਹਿਕਾਰਤਾ ਮੰਤਰੀ]

ਗਿਆ । ਉਨ੍ਹਾਂ ਵੱਲੋਂ ਮਿਤੀ 6 ਮਈ 1995 ਨੂੰ ਪੜਤਾਲ ਰਿਪੋਰਟ ਪੇਸ਼ ਕੀਤੀ ਗਈ । ਇਹ ਪੜਤਾਲ ਕਰਾਉਣ ਤੋਂ ਪਹਿਲਾਂ ਹੀ ਸਾਰੇ ਕਸੂਰਵਾਰ ਕਰਮਚਾਰੀ ਸਰਕਾਰੀ ਸੇਵਾ ਤੋਂ ਨਵਿਰਤ ਹੋ ਚੁੱਕੇ ਸਨ । ਇਸ ਲਈ ਇਹਨਾਂ ਕਸੂਰਵਾਰ ਕਰਮਚਾਰੀਆਂ ਵਿਰੁੱਧ ਕੋਈ ਵਿਭਾਗੀ ਅਨੁਸ਼ਾਸਨੀ ਕਾਰਵਾਈ ਨਹੀਂ ਅਰੰਭੀ ਜਾ ਸਕੀ ।

(ਅ) ਇਨ੍ਹਾਂ ਕਸੂਰਵਾਰ ਕਰਮਚਾਰੀਆਂ ਦੇ ਵਿਰੁੱਧ ਫੌਜਦਾਰੀ ਕੇਸ ਦਰਜ ਕਰਾਉਣ ਲਈ ਪਹਿਲਾਂ ਹੀ ਸਹਾਇਕ ਰਜਿਸਟਰਾਰ, ਸਹਿਕਾਰੀ ਸਭਾਵਾਂ, ਅੰਮ੍ਰਿਤਸਰ ਵੱਲੋਂ ਮਿਤੀ 13 ਫਰਵਰੀ, 1996 ਰਾਹੀਂ ਸੀਨੀਅਰ ਸੁਪਰਡੰਟ, ਪੁਲਿਸ ਨੂੰ ਬੇਨਤੀ ਕੀਤੀ ਜਾ ਚੁਕੀ ਹੈ । ਐਸ. ਐਸ. ਪੀ. ਅੰਮ੍ਰਿਤਸਰ ਵੱਲੋਂ ਐਸ. ਐਚ. ਓ. ਛੇਹਰਟਾ ਨੂੰ ਉਹਨਾਂ ਦੇ ਪੱਤਰ ਮਿਤੀ 23 ਅਗਸਤ, 1996 ਰਾਹੀਂ ਕਸੂਰਵਾਰਾਂ ਦੇ ਖਿਲਾਫ ਫੌਜਦਾਰੀ ਕੇਸ ਦਰਜ ਕਰਨ ਲਈ ਹਦਾਇਤਾਂ ਜਾਰੀ ਕੀਤੀਆਂ ਜਾ ਚੁੱਕੀਆਂ ਹਨ ।

(ੲ) ਨਹੀਂ ਜੀ, ਗੈਰ ਕਾਨੂੰਨੀ ਢੰਗ ਨਾਲ ਅਲਾਟ ਕੀਤੇ ਦੋ ਪਲਾਟਾਂ ਦੀ ਰਜਿਸਟਰੀ ਅਜੇ ਤੱਕ ਕੈਂਸਲ ਨਹੀਂ ਕੀਤੀ ਗਈ । ਪਰੰਤੂ ਸਭਾ ਵਲੋਂ ਇਨ੍ਹਾਂ ਪਲਾਟਾਂ ਦੀ ਰਜਿਸਟਰੀ ਕੈਂਸਲ ਕਰਾਉਣ ਲਈ ਦੋ ਸਿਵਲ ਸੂਟ ਸਬ ਜੱਜ, ਅੰਮ੍ਰਿਤਸਰ ਦੀ ਅਦਾਲਤ ਵਿੱਚ ਮਿਤੀ 29 ਅਗਸਤ, 1995 ਨੂੰ ਦਾਇਰ ਕੀਤੇ ਜਾ ਚੁੱਕੇ ਹਨ । ਇਹਨਾਂ ਦੋ ਵੱਖ ਵੱਖ ਕੇਸਾਂ ਦੀ ਸੁਣਵਾਈ ਸਬੰਧੀ ਅਗਲੀ ਮਿਤੀ 24 ਸਤੰਬਰ, 1996 ਅਤੇ 5 ਅਕਤੂਬਰ, 1996 ਮੁਕੱਰਰ ਕੀਤੀ ਗਈ ਹੈ ।

---

## ਝੁਗਰੀ ਰੋਡ ਹਾਊਸਿੰਗ ਸਕੀਮ

656. **ਸ੍ਰੀ ਸੱਤਪਾਲ ਗੋਸਾਈਂ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਸ਼ਹਿਰੀ ਮਿਲਖ ਵਿਭਾਗ, ਪੰਜਾਬ (ਹੁਣ ਪੁੱਡਾ) ਦੁਆਰਾ ਲੁਧਿਆਣਾ ਸ਼ਹਿਰ ਵਿੱਚ ਝੁਗਰੀ ਰੋਡ ਹਾਊਸਿੰਗ ਸਕੀਮ ਕਿਹੜੇ ਸਾਲ ਬਣਾਈ ਗਈ ਸੀ ਅਤੇ ਹੁਣ ਤੱਕ ਕ੍ਰਮਵਾਰ ਫੇਜ਼ I ਅਤੇ ਫੇਜ਼ II ਵਿੱਚ ਸ੍ਰੇਣੀ ਵਾਰ ਕਿੰਨੇ ਮਕਾਨ ਬਣਾਏ ਗਏ/ਕਿੰਨੇ ਮਕਾਨ ਬਣਾਏ ਜਾਣੇ ਬਾਕੀ ਹਨ ਅਤੇ ਹਰ ਇਕ ਸ੍ਰੇਣੀ ਦੇ ਪਲਾਟ ਦਾ ਰਕਬਾ ਕਿੰਨਾ ਕਿੰਨਾ ਹੈ; ਉਕਤ ਮਿਲਖ ਵਿੱਚ ਪਲਾਟਾਂ ਦੇ ਅਲਾਟੀਆਂ ਅਤੇ ਵਸਨੀਕਾਂ ਨੂੰ ਸੁਖ-ਸਾਧਨਾਂ ਅਤੇ ਆਮ ਉਪਯੋਗੀ ਸੇਵਾਵਾਂ ਮੁਹੱਈਆ ਕਰਨ ਲਈ ਵਿਕਾਸ ਅਤੇ ਭਲਾਈ ਸਕੀਮਾਂ ਦੇ ਵੇਰਵੇ ਕੀ ਕੀ ਹਨ, ਜਿਨ੍ਹਾਂ ਲਈ ਵਿਭਾਗ ਵਚਨ ਬੱਧ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਸਾਰੀਆਂ ਸਹੂਲਤਾਂ ਵਸਨੀਕਾਂ/ਅਲਾਟੀਆਂ ਨੂੰ ਮੁਹੱਈਆ ਕਰ ਦਿੱਤੀਆਂ ਗਈਆਂ ਹਨ, ਜੇਕਰ ਨਹੀਂ, ਤਾਂ ਉਨ੍ਹਾਂ ਸਹੂਲਤਾਂ ਦੇ ਵੇਰਵੇ ਕੀ ਹਨ ਜਿਹੜੀਆਂ ਦਿੱਤੀਆਂ ਜਾਣੀਆਂ ਬਾਕੀ ਹਨ ਅਤੇ ਇਹ ਕਦੋਂ ਤੱਕ ਮੁਹੱਈਆ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਬਾਲ ਮੁਕੰਦ ਸ਼ਰਮਾ** : (ੳ) ਅਤੇ (ਅ) ਵਿਵਰਣ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

## ਵਿਵਰਣ

**ਭਾਗ (ੳ) ਦੇ ਸਬੰਧ ਵਿਚ**

(1) ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ (ਹੁਣ ਪੁੱਡਾ) ਵੱਲੋਂ ਅਰਬਨ ਅਸਟੇਟ ਫੇਜ਼-I ਅਤੇ ਫੇਜ਼-II, ਡੁਗਰੀ ਰੋਡ, ਲੁਧਿਆਣਾ ਵਿਖੇ ਸਾਲ 1981-82 ਤੋਂ ਉਸਾਰੇ ਗਏ ਮਕਾਨਾਂ ਦਾ ਵੇਰਵਾ :-

| ਲੜੀ ਨੰ: | ਸਕੀਮ ਦਾ ਨਾਂ | ਔਸਤਨ ਪਲਾਟ ਦਾ ਰਕਬਾ ਵ: ਫੁੱਟਾਂ ਵਿੱਚ | ਉਸਾਰੀ ਦਾ ਸਾਲ | ਉਸਾਰੇ ਗਏ ਮਕਾਨਾਂ ਦੀ ਗਿਣਤੀ |
|---|---|---|---|---|
| **ਸ਼ਹਿਰੀ ਮਿਲਖ ਫੇਜ਼-I, ਡੁਗਰੀ ਰੋਡ ਲੁਧਿਆਣਾ :** | | | | |
| 1. | 260 ਐਲ.ਆਈ.ਜੀ. ਮਕਾਨਾਂ ਦੀ ਉਸਾਰੀ। .. | 424.41 | 1981-82 | 260 |
| 2. | 390 ਐਲ.ਆਈ.ਜੀ. ਮਕਾਨਾਂ ਦੀ ਉਸਾਰੀ। .. | 424.41 | 1982-83 | 390 |
| 3. | 182 ਐਲ.ਆਈ.ਜੀ. ਮਕਾਨਾਂ ਦੀ ਉਸਾਰੀ। .. | 424.41 | 1982-83 | 182 |
| 4. | 192 ਐਮ.ਆਈ.ਜੀ. ਮਕਾਨਾਂ ਦੀ ਉਸਾਰੀ। .. | 803.39 | 1981-82 | 192 |
| 5. | 168 ਐਮ.ਆਈ.ਜੀ. ਮਕਾਨਾਂ ਦੀ ਉਸਾਰੀ। .. | 803.39 | 1981-82 | 168 |
| | | ਜੋੜ | .. | 1,192 |
| **ਸ਼ਹਿਰੀ ਮਿਲਖ, ਫੇਜ਼-II, ਡੁਗਰੀ ਰੋਡ, ਲੁਧਿਆਣਾ** | | | | |
| 1. | 160 ਐਮ.ਆਈ.ਜੀ. ਮਕਾਨਾਂ ਦੀ ਉਸਾਰੀ। .. | 1470.23 | 1987-88 | 160 |
| 2. | 80 ਐਮ.ਆਈ.ਜੀ. ਮਕਾਨਾਂ ਦੀ ਉਸਾਰੀ। .. | 1470.23 | 1988-89 | 80 |
| 3. | 76 ਐਚ.ਆਈ.ਜੀ. ਮਕਾਨਾਂ ਦੀ ਉਸਾਰੀ। .. | 2737.78 | 1985-86 | 76 |
| 4. | 110 ਐਚ.ਆਈ.ਜੀ. ਮਕਾਨਾਂ ਦੀ ਉਸਾਰੀ। .. | 2737.78 | 1986-87 | 110 |
| | | ਜੋੜ | | 426 |
| | | ਕੁੱਲ ਜੋੜ | .. | 1,618 |

[ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ]

(II) ਮਕਾਨ ਜੋ ਹਾਲੇ ਤੱਕ ਮੁਕੰਮਲ ਨਹੀਂ ਹੋਏ

| ਲੜੀ ਨੰ. | ਸਕੀਮ ਦਾ ਨਾਂ | ਔਸਤਨ ਪਲਾਟ ਦਾ ਰਕਬਾ ਵ: ਫੁੱਟ | ਮਕਾਨਾਂ ਦੀ ਗਿਣਤੀ | ਸਥਿਤੀ |
|---|---|---|---|---|
| | **ਸ਼ਹਿਰੀ ਮਿਲਖ, ਫੇਜ਼-I, ਡੁਗਰੀ ਰੋਡ, ਲੁਧਿਆਣਾ** | | | |
| 1. | 22×66' ਪਲਾਟ ਉਤੇ 80 ਮਕਾਨਾਂ ਦੀ ਉਸਾਰੀ । .. | 1452 | 80 | ਪਲੈਨਿੰਗ ਸਟੇਜ |
| | **ਸ਼ਹਿਰੀ ਮਿਲਖ, ਫੇਜ਼-II, ਡੁਗਰੀ ਰੋਡ, ਲੁਧਿਆਣਾ** | | | |
| 1. | 504 ਐਲ.ਆਈ.ਜੀ. ਮਕਾਨਾਂ ਦੀ ਉਸਾਰੀ । .. | 534.13 | 504 | ਉਸਾਰੀ ਅਧੀਨ ਅਤੇ ਮਿਤੀ 30-11-96 ਤੱਕ ਮੁਕੰਮਲ ਹੋਣ ਦੀ ਆਸ ਹੈ । |

ਸ਼ਹਿਰੀ ਮਿਲਖ, ਫੇਜ਼-I, ਡੁਗਰੀ ਰੋਡ, ਲੁਧਿਆਣਾ ਵਿਖੇ ਮੁਹੱਈਆ ਕੀਤੀਆਂ ਜਾਣ ਵਾਲੀਆਂ ਸਹੂਲਤਾਂ :

ਸਕੀਮ ਦੇ ਅਨੁਸਾਰ ਬਾਹਰੀ ਵਿਕਾਸ ਕੰਮ ਜਿਵੇਂ ਕਿ ਸੜਕਾਂ, ਪਾਣੀ ਦੀ ਸਪਲਾਈ, ਬਰਸਾਤੀ ਅਤੇ ਗੰਦੇ ਪਾਣੀ ਦਾ ਨਿਕਾਸ, ਸਟਰੀਟ ਲਾਈਟ ਅਤੇ 29 ਪਾਰਕ ਦਿੱਤੇ ਜਾਣੇ ਸਨ । ਇਸ ਤੋਂ ਇਲਾਵਾ ਦਿੱਤੀਆਂ ਜਾਣ ਵਾਲੀਆਂ ਸਾਂਝੀਆਂ ਸਹੂਲਤਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :

| ਲੜੀ ਨੰ. | ਵੇਰਵਾ | ਗਿਣਤੀ |
|---|---|---|
| 1. | ਪ੍ਰਾਇਮਰੀ ਸਕੂਲ .. | 4 |
| 2. | ਹਾਈ ਸਕੂਲ .. | 1 |
| 3. | ਕਮਿਊਨਿਟੀ ਸੈਂਟਰ ਅਤੇ ਸੇਵਾ ਘਰ .. | 1 |
| 4. | ਗੁਰਦੁਆਰਾ .. | 1 |

**ਸ਼ਹਿਰੀ ਮਿਲਖ ਫੇਜ਼-II, ਡੂਗਰੀ ਰੋਡ, ਲੁਧਿਆਣਾ ਵਿਖੇ ਮੁਹੱਈਆ ਕੀਤੀਆਂ ਜਾਣ ਵਾਲੀਆਂ ਸਹੂਲਤਾਂ :**

ਸਕੀਮ ਦੇ ਅਨੁਸਾਰ ਬਾਹਰੀ ਵਿਕਾਸ ਕੰਮ ਜਿਵੇਂ ਸੜਕਾਂ, ਪਾਣੀ ਦੀ ਸਪਲਾਈ, ਬਰਸਾਤੀ ਅਤੇ ਗੰਦੇ ਪਾਣੀ ਦਾ ਨਿਕਾਸ, ਸਟਰੀਟ ਲਾਈਟ ਅਤੇ 23 ਪਾਰਕ ਦਿੱਤੇ ਜਾਣੇ ਸਨ । ਇਸ ਤੋਂ ਇਲਾਵਾ, ਦਿੱਤੀਆਂ ਜਾਣ ਵਾਲੀਆਂ ਸਾਂਝੀਆਂ ਸਹੂਲਤਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ. | ਵੇਰਵਾ | | ਗਿਣਤੀ |
|---|---|---|---|
| 1. | ਹਾਇਰ ਸੈਕੰਡਰੀ ਸਕੂਲ | .. | 1 |
| 2. | ਪ੍ਰਾਇਮਰੀ ਸਕੂਲ | .. | 3 |
| 3. | ਧਾਰਮਿਕ ਇਮਾਰਤ | .. | 1 |
| 4. | ਕਮਿਊਨਿਟੀ ਸੈਂਟਰ ਅਤੇ ਜੰਵ ਘਰ | .. | 1 |

**ਪ੍ਰਸ਼ਨ ਦੇ ਭਾਗ (ਅ) ਦੇ ਸਬੰਧ ਵਿੱਚ,**

ਬਾਹਰੀ ਸਹੂਲਤਾਂ ਜਿਵੇਂ ਕਿ ਸੜਕਾਂ, ਪਾਣੀ ਦੀ ਸਪਲਾਈ, ਬਰਸਾਤੀ ਅਤੇ ਗੰਦੇ ਪਾਣੀ ਦਾ ਸੀਵਰ, ਸਟਰੀਟ ਲਾਈਟ ਅਤੇ ਪਾਰਕਾਂ ਦੀ ਜਗ੍ਹਾ ਪਹਿਲਾਂ ਹੀ ਮੁਹੱਈਆ ਕੀਤੀ ਜਾ ਚੁੱਕੀ ਹੈ । ਜਿਥੋਂ ਤੱਕ ਸਾਂਝੀਆਂ ਸਹੂਲਤਾਂ ਜਿਵੇਂ ਕਿ ਪ੍ਰਾਇਮਰੀ ਸਕੂਲ, ਹਾਈ ਸਕੂਲ, ਕਮਿਊਨਿਟੀ ਸੈਂਟਰ ਅਤੇ ਧਾਰਮਿਕ ਥਾਵਾਂ ਦਾ ਸਬੰਧ ਹੈ, ਫੇਜ਼-1 ਵਿੱਚ ਕੇਵਲ ਗੁਰਦੁਆਰੇ ਲਈ ਜਗ੍ਹਾ ਅਲਾਟ ਕੀਤੀ ਜਾ ਚੁੱਕੀ ਹੈ, ਪਰੰਤੂ ਬਾਕੀ ਸਹੂਲਤਾਂ ਲਈ ਥਾਂ ਰਾਖਵੀਂ ਰੱਖੀ ਗਈ ਹੈ । ਇਹਨਾਂ ਥਾਵਾਂ ਨੂੰ ਅਲਾਟ ਕਰਨ ਲਈ ਆਉਣ ਵਾਲੇ ਸਮੇਂ ਵਿੱਚ ਕੋਸ਼ਿਸ਼ ਕੀਤੀ ਜਾ ਰਹੀ ਹੈ ।

## ANNOUNCEMENT BY THE SPEAKER RE-PANEL OF CHAIRMEN

(ਇਸ ਸਮੇਂ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ ।)

**ਸ਼੍ਰੀ ਸਪੀਕਰ :** ਪਹਿਲਾਂ ਮੇਰੀ ਅਨਾਊਂਸਮੈਂਟ ਸੁਣ ਲਉ ਬਾਅਦ ਵਿੱਚ ਬੋਲਣਾ ।

[Mr Speaker]

Under rule 13(1) of the Rules of Procedure and Conduct of Business in the Punjab Vidhan Sabha (Punjab Legislative Assembly) I nominate the following members to serve on the Panel of Chairmen .—

1. Sardar Harbans Singh Sidhu ;
2. Doctor Ramesh Dutt Sharma ;
3. Sardar Gulzar Singh Kapurthala ; &
4. Comrade Hardev Arshi.

ਹੁਣ ਸ਼੍ਰੀ ਸਕੱਤਰ ਵਲੋਂ ਅਨਾਊਂਸਮੈਂਟ ਹੋਵੇਗੀ ।

---

## ANNOUNCEMENT BY THE SECRETARY

**ਸ਼੍ਰੀ ਸਕੱਤਰ** : ਮੈਂ ਦਸਵੀਂ ਪੰਜਾਬ ਵਿਧਾਨ ਸਭਾ ਦੁਆਰਾ ਆਪਣੇ ਗਿਆਰਵੇਂ ਸਮਾਗਮ ਦੇ ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ ।

**ਦਸਵੀਂ ਪੰਜਾਬ ਵਿਧਾਨ ਸਭਾ ਦੁਆਰਾ ਆਪਣੇ 11ਵੇਂ ਸਮਾਗਮ ਦੌਰਾਨ ਪਾਸ ਕੀਤੇ ਗਏ ਬਿਲਾਂ ਜਿਨ੍ਹਾਂ ਨੂੰ ਰਾਜਪਾਲ ਦੁਆਰਾ ਸਹਿਮਤੀ ਦੇ ਦਿੱਤੀ ਗਈ ਹੈ, ਨੂੰ ਦਰਸਾਉਂਦਾ ਵਿਵਰਣ ।**

1. ਪੰਜਾਬ ਨਮਿੱਤਣ (ਨੰ. 1) ਬਿਲ, 1996
2. ਪੰਜਾਬ ਨਮਿੱਤਣ (ਨੰ. 2) ਬਿਲ, 1996
3. ਪੂਰਬੀ ਪੰਜਾਬ ਜੰਗੀ ਜਗੀਰਾਂ (ਸੋਧਨਾ) ਬਿਲ, 1996
4. ਪੰਜਾਬ ਜ਼ਰਾਇਤੀ ਪੈਦਾਵਾਰ ਦੀਆ ਮੰਡੀਆਂ (ਸੋਧਨਾ) ਬਿਲ, 1996
5. ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ, 1996
6. ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਬਿਲ, 1996
7. ਪੰਜਾਬ ਖੇਤਰੀ ਅਤੇ ਨਗਰ ਯੋਜਨਾ ਅਤੇ ਵਿਕਾਸ (ਸੋਧਨਾ) ਬਿਲ, 1996

---

**ਸ਼੍ਰੀ ਸਪੀਕਰ** : ਹੁਣ ਬੋਲੋ ਜੀ, ਸਾਥੀ ਸਾਹਿਬ ।

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਹਾਊਸ ਦੇ ਧਿਆਨ ਵਿੱਚ ਇਕ ਬੜਾ ਅਹਿਮ ਮਸਲਾ ਲਿਆਉਣਾ ਚਾਹੁੰਦਾ ਹਾਂ । ਪਿਛਲੇ ਦੋ ਤਿੰਨ ਦਿਨਾਂ ਤੋਂ ਮੋਗੇ ਮਿਊਂਸਪੈਲਿਟੀ ਦੇ ਵਿੱਚ ਧਾਂਧਲੀਆਂ ਹੋਈਆਂ ਹਨ, ਜਿਸ ਵਿੱਚ ਸਰਕਾਰ ਨੇ 5 ਬੰਦਿਆਂ ਨੂੰ ਸਸਪੈਂਡ ਕਰ ਦਿੱਤਾ । ਮੰਤਰੀ ਸਾਹਿਬ ਵੀ ਬੈਠੇ ਹਨ, ਮੈਂ ਇਕ ਗੱਲ

ਕਹਿਣੀ ਚਾਹੁੰਦਾ ਹਾਂ ਕਿ ਪਿਛਲੇ ਤਿੰਨ ਸਾਲਾਂ ਵਿੱਚ ਮੋਗੇ ਵਿਚ 25 ਕਰੋੜ ਰੁਪਿਆ ਖਰਚ ਕੀਤਾ ਗਿਆ। ਪਰ ਉਥੇ 25 ਕਰੋੜ ਰੁਪਏ ਵਿਚੋਂ ਇਕ ਕਰੋੜ ਰੁਪਿਆ ਵੀ ਲੱਗਿਆ ਨਜ਼ਰ ਨਹੀਂ ਆਉਂਦਾ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਥੱਲੜੇ ਅਧਿਕਾਰੀ ਤਾਂ ਸਸਪੈਂਡ ਕਰ ਦਿੱਤੇ ਮਗਰ ਉਪਰਲੇ ਜਿਹੜੇ ਮਿਉਂਸੀਪਲ ਕਮਿਸ਼ਨਰ ਜਾਂ ਮੈਂਬਰ ਜਾਂ ਜਿਨ੍ਹਾਂ ਦਾ ਦੋਸ਼ ਹੈ, ਉਨ੍ਹਾਂ ਦੇ ਬਾਰੇ ਮੰਤਰੀ ਜੀ ਇਥੇ ਵਿਅਕਤੀਗਤ ਰੂਪ ਵਿੱਚ ਸਪੱਸ਼ਟੀਕਰਨ ਦੇਣ।

**ਸ੍ਰੀ ਸਪੀਕਰ** : ਓ.ਕੇ.। ਅੱਗੇ ਕੈਂਥ ਸਾਹਿਬ।

**ਸ੍ਰੀ ਸਤਨਾਮ ਸਿੰਘ ਕੈਂਥ** : ਮਾਨਯੋਗ ਸਪੀਕਰ ਸਾਹਿਬ, ਪਿਛਲੇ ਸਮੇਂ ਵਿੱਚ ਕਈ ਮਾਮਲਿਆਂ ਤੇ ਗੌਰਮਿੰਟ ਐਸ਼ੋਰੈਂਸ ਦਿੰਦੀ ਰਹੀ ਕਿ ਉਨ੍ਹਾਂ ਮਾਮਲਿਆਂ ਨੂੰ ਲਾਗੂ ਕਰਨ ਵਾਸਤੇ ਹਾਊਸ ਦੇ ਅੰਦਰ ਜੋ ਕਮਿਟਮੈਂਟਸ ਕੀਤੀਆਂ ਹਨ, ਉਨ੍ਹਾਂ ਨੂੰ ਪੂਰਾ ਕਰੇਗੀ। ਮੈਂ ਸਮਝਦਾ ਹਾਂ ਕਿ ਪੰਜਾਬ ਦੀ 2 ਕਰੋੜ ਦੀ ਆਬਾਦੀ ਵਿਚੋਂ ਲਗਭਗ ਸਵਾ ਕਰੋੜ ਲੋਕਾਂ ਦੀਆਂ ਭਾਵਨਾਵਾਂ ਦੇ ਮਸਲੇ ਹਨ, ਲੋਕਾਂ ਦੀਆਂ ਫੀਲਿੰਗਜ਼ ਦੇ ਮਸਲੇ ਹਨ। ਗੌਰਮਿੰਟ ਨੇ ਇਸ ਹਾਊਸ ਅੰਦਰ ਕਈ ਵਾਰੀ ਕਮਿਟਮੈਂਟ ਕੀਤੀ ਸੀ ਕਿ ਅਸੀਂ ਬੈਕਲਾਗ ਨੂੰ ਪੂਰਾ ਕਰਾਂਗੇ। ਇਸ ਦੇ ਵਾਸਤੇ ਕਮੇਟੀ ਬਣਾਈ ਗਈ ਲੇਕਿਨ ਅੱਜ ਤੱਕ ਇਕ ਵੀ ਆਸਾਮੀ ਦਾ ਬੈਕਲਾਗ ਪੂਰਾ ਨਹੀਂ ਕੀਤਾ। ਰਿਜ਼ਰਵੇਸ਼ਨ ਐਕਟ ਬਣਾਉਣ ਦੇ ਬਾਰੇ ਐਸ਼ੋਰੈਂਸ ਦਿੱਤੀ ਸੀ ਜੋ ਪੂਰੀ ਨਹੀਂ ਹੋਈ। ਮੰਡਲ ਕਮਿਸ਼ਨ ਦੀ ਰਿਪੋਰਟ ਨੂੰ ਲਾਗੂ ਕਰਾਉਣ ਵਾਸਤੇ ਬੜੀ ਵਾਰੀ ਕਮਿਸ਼ਨ ਬਿਠਾਏ ਪਰ ਅਜੇ ਤੱਕ ਲਾਗੂ ਨਹੀਂ ਕੀਤੀ ਗਈ। ਰੀਸੈਂਟਲੀ ਸ਼ਡਿਊਲਡ ਕਾਸਟ ਮੁਲਾਜ਼ਮਾਂ ਤੇ ਆਰਾ ਚਲਾਇਆ ਗਿਆ ਹੈ। ਸੁਪਰੀਮ ਕੋਰਟ ਦੀ ਲੇਟੈਸਟ ਜੱਜਮੈਂਟ ਦੀ ਗਲਤ ਇੰਪਲਾਮੈਂਟੇਸ਼ਨ ਕਰਕੇ ਬਹੁਤ ਸਾਰੇ ਸ਼ੈਡਿਊਲਡ ਕਾਸਟ ਅਫਸਰਾਂ/ਮੁਲਾਜ਼ਮਾਂ ਨੂੰ ਰਿਵਰਟ ਕੀਤਾ ਜਾ ਰਿਹਾ ਹੈ। ਇਹ ਬੜਾ ਸੀਰੀਅਸ ਮਾਮਲਾ ਹੈ। ਗੌਰਮਿੰਟ ਨੂੰ ਇਸ ਤੇ ਕੋਈ ਕਲੀਅਰ ਸਟੈਂਡ ਲੈਣਾ ਚਾਹੀਦਾ ਹੈ, ਇੰਸਟ੍ਰਕਸ਼ਨਜ਼ ਜਾਰੀ ਕਰਨੀਆਂ ਚਾਹੀਦੀਆਂ ਹਨ। ਮੁਲਾਜ਼ਮਾਂ ਵਿੱਚ ਬੜੀ ਬੇਚੈਨੀ ਫੈਲੀ ਹੋਈ ਹੈ, ਗੌਰਮਿੰਟ ਨੂੰ ਇਸ ਤੇ ਕੋਈ ਐਸ਼ੋਰੈਂਸ ਦੇਣੀ ਚਾਹੀਦੀ ਹੈ ਕਿ ਇਹ ਚੀਜ਼ ਇਸ ਹਾਊਸ ਦੇ ਅੰਦਰ ਲਿਆਂਦੀ ਜਾ ਰਹੀ ਹੈ।

**ਕਾਮਰੇਡ ਤਰਸੇਮ ਜੋਧਾਂ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਰਕਾਰ ਦਾ ਧਿਆਨ ਇਕ ਬੜੇ ਹੀ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ। ਜੋ ਇਸ ਹਾਊਸ ਦੇ ਅਧਿਕਾਰੀ ਹਨ, ਉਨ੍ਹਾਂ ਨੂੰ ਅਧਿਕਾਰਾਂ ਤੋਂ ਵਾਂਝਾ ਕੀਤਾ ਜਾ ਰਿਹਾ ਹੈ। ਕੱਲ੍ਹ ਮੀਟਿੰਗ ਹੋਈ ਸੀ ਔਰ ਉਸ ਦੇ ਵਿੱਚ ਵੀ ਇਹ ਗੱਲ ਉਠੀ ਸੀ ਕਿ ਸਰਕਾਰ ਕੋਈ ਬਿੱਲ ਸਮੇਂ ਸਿਰ ਨਹੀਂ ਭੇਜਦੀ। ਸਪੀਕਰ ਸਾਹਿਬ, ਸਰਕਾਰ ਵਲੋਂ ਬਿਲ ਸਮੇਂ ਸਿਰ ਨਹੀਂ ਦਿੱਤੇ ਜਾਂਦੇ ਅਤੇ ਜੋ ਕੁਐਸ਼ਚਨਜ਼ ਹਨ, ਉਨ੍ਹਾਂ ਦਾ ਸਾਰਾ ਰਿਕਾਰਡ ਸੈਕਟ੍ਰੀਏਟ ਦੇ ਵਿੱਚ ਪਿਆ ਹੈ, ਉਸ ਦੀ ਜਾਣਕਾਰੀ ਸੈਕਟਰੀਏਟ ਦੇ ਵਿੱਚ ਪਈ ਹੈ ਪਰ ਜਾਣਬੁਝ ਕੇ ਇਨ੍ਹਾਂ ਸਵਾਲਾਂ ਦੀ ਐਕਸਟੈਂਸ਼ਨ ਮੰਗੀ ਜਾਂਦੀ ਹੈ। ਸਪੀਕਰ ਸਾਹਿਬ, ਹੋਰ ਵੀ ਬਹੁਤ ਸਾਰੇ ਮਸਲੇ ਹਨ ਜਿਹੜੇ ਕਿ ਮੈਂ ਕਹਿਣੇ ਹਨ।

**Mr. Speaker** : You talk about some particular case, not go for general discussion.

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਚੌਥਾ ਤਨਖਾਹ ਕਮਿਸ਼ਨ ਹੈ, ਉਸ ਸਬੰਧੀ ਸਾਰੀ ਜਾਣਕਾਰੀ ਸੈਕਟ੍ਰੀਏਟ ਦੇ ਵਿੱਚ ਹੈ। ਸਰਕਾਰ ਨੇ ਇਸ ਸਬੰਧੀ ਕਿਹਾ ਸੀ ਕਿ ਇਹ ਰਿਪੋਰਟ ਜੂਨ, 1996 ਤੱਕ ਲਾਗੂ ਕਰ ਦਿੱਤੀ ਜਾਵੇਗੀ ਅਤੇ ਇਸ ਸਬੰਧੀ ਅਖਬਾਰਾਂ ਵਿੱਚ ਛਪ ਵੀ ਚੁੱਕਿਆ ਹੈ ਪਰ ਇਸ ਸਬੰਧੀ ਸਵਾਲ ਦੇ ਉਤੇ ਸਰਕਾਰ ਵਲੋਂ ਐਕਸਟੈਨਸ਼ਨ ਮੰਗੀ ਗਈ ਹੈ। ਤੁਸੀਂ ਵੀ ਇਹ ਮਸਲੇ ਬੜੇ ਜ਼ੋਰਦਾਰ ਢੰਗ ਨਾਲ ਉਠਾਏ ਸੀ ਪਰ ਜਵਾਬ ਜਾਂ ਬਿੱਲ ਇਹ ਜਾਣ ਬੁਝ ਕੇ ਸਮੇਂ ਸਿਰ ਨਹੀਂ ਭੇਜਦੇ। ਇਸ ਬਾਰੇ ਤੁਸੀਂ ਵੀ ਕੱਲ੍ਹ ਕਿਹਾ ਸੀ ਕਿ ਸਰਕਾਰ ਵੱਲੋਂ ਜਵਾਬ ਸਮੇਂ ਸਿਰ ਨਹੀਂ ਦਿੱਤੇ ਜਾਂਦੇ। ਮੈਂ ਆਪ ਜੀ ਦੇ ਰਾਹੀਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਲੋਕਾਂ ਦੀ ਆਵਾਜ਼ ਇਥੇ ਉਠਾਈ ਹੈ। ਇਸ ਦੇ ਲਈ ਜੇਕਰ ਕੋਈ ਕਰਮਚਾਰੀ ਜਾਂ ਅਫਸਰ ਜ਼ਿੰਮੇਂਵਾਰ ਹੈ ਤਾਂ ਉਸ ਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ ਤਾਂ ਕਿ ਲੋਕਾਂ ਨਾਲ ਇਨਸਾਫ ਹੋ ਸਕੇ। ਸਪੀਕਰ ਸਾਹਿਬ, ਇਸ ਹਾਊਸ ਉਤੇ ਕਰੋੜਾਂ ਰੁਪਿਆ ਖਰਚਾ ਹੁੰਦਾ ਹੈ। ਇਸੇ ਤਰ੍ਹਾਂ ਸੈਕਟ੍ਰੀਏਟ ਦੇ ਉਤੇ ਵੀ ਕਰੋੜਾਂ ਰੁਪਿਆ ਖਰਚ ਕੀਤਾ ਗਿਆ ਹੈ ਅਤੇ ਕਰੋੜਾਂ ਰੁਪਏ ਉਥੇ ਦੇ ਕਰਮਚਾਰੀ ਤਨਖਾਹ ਲੈਂਦੇ ਹਨ। ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਲਈ ਜਿਹੜੇ ਲੋਕ ਜ਼ਿੰਮੇਵਾਰ ਹਨ, ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾਣਾ ਚਾਹੀਦਾ ਹੈ ਤਾਂ ਕਿ ਪੰਜਾਬ ਦੇ ਲੋਕਾਂ ਦੇ ਨਾਲ ਇਨਸਾਫ ਹੋ ਸਕੇ।

**ਸ਼੍ਰੀ ਸਪੀਕਰ** : ਮੈਂ ਇਹ ਸ਼ਬਦ ਜਾਣ ਬੁਝ ਕੇ ਯੂਜ਼ ਨਹੀਂ ਕੀਤੇ ਸਨ। ਮੈਂ ਤਾਂ ਵੈਸੇ ਕਿਹਾ ਸੀ ਕਿ ਸਰਕਾਰ ਵਲੋਂ ਬਿਲ ਅਤੇ ਜਵਾਬ ਸਮੇਂ ਸਿਰ ਨਹੀਂ ਭੇਜੇ ਜਾਂਦੇ ਜਿਹੜੇ ਕਿ ਸਰਕਾਰ ਵਲੋਂ ਭੇਜੇ ਜਾਣੇ ਚਾਹੀਦੇ ਹਨ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਇਸ ਹਾਊਸ ਦਾ ਧਿਆਨ ਇਕ ਬੜੇ ਜ਼ਰੂਰੀ ਲੋਕ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਦੀ 70 ਸਾਲਾਂ ਦੀ ਸੰਸਕ੍ਰਿਤੀ ਬਣੀ ਹੋਈ ਹੈ ਜੋ ਕਿ ਆਪਣੀ ਹੀ ਕਿਸਮ ਦੀ ਸੰਸਕ੍ਰਿਤੀ ਹੈ। ਸਪੀਕਰ ਸਾਹਿਬ, ਪੰਜਾਬ ਵਿੱਚ ਮੋਗਾ ਸ਼ਹਿਰ ਦੇ ਵਿੱਚ 15 ਤਾਰੀਕ ਨੂੰ ਇਕ 'ਮਿਸ ਪੰਜਾਬ' ਦੀ ਨਿਯੁਕਤੀ ਦੇ ਨਾਂ ਤੇ ਉਥੇ ਪੰਜਾਬ ਦੀਆਂ ਲੜਕੀਆਂ ਦਾ ਨਗਨ ਪ੍ਰਦਰਸ਼ਨ ਕੀਤਾ ਗਿਆ।

**ਸ਼੍ਰੀ ਸਪੀਕਰ** : ਕੀ ਕੀਤਾ ਗਿਆ ?

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਹਿਬ, ਉਥੇ 'ਮਿਸ ਪੰਜਾਬ' ਦੀ ਨਿਯੁਕਤੀ ਦੇ ਸਬੰਧ ਵਿੱਚ ਲੜਕੀਆਂ ਦਾ ਨਗਨ ਪ੍ਰਦਰਸ਼ਨ ਕੀਤਾ ਗਿਆ। ਉਥੇ ਇਹ ਪ੍ਰੋਗਰਾਮ ਕੀਤਾ ਗਿਆ ਅਤੇ ਲੜਕੀਆਂ ਨੂੰ ਨੰਗਾ ਕੀਤਾ ਗਿਆ। ਇਸ ਦੇ ਖਿਲਾਫ, ਸਪੀਕਰ ਸਾਹਿਬ, ਉਥੋਂ ਦੀਆਂ ਲੇਡੀਜ਼ ਨੇ ਪ੍ਰੋਟੈਸਟ ਕੀਤਾ ਅਤੇ ਉਨ੍ਹਾਂ ਨੇ ਇਸ ਤਰ੍ਹਾਂ ਪੰਜਾਬ ਦੀ ਸੰਸਕ੍ਰਿਤੀ, ਪੰਜਾਬ ਦੀ ਸਭਿਅਤਾ ਨੂੰ ਗਲਤ ਕਿਹਾ। ਸਪੀਕਰ ਸਾਹਿਬ, ਜਿਸ ਤਰ੍ਹਾਂ ਉਥੇ ਲੜਕੀਆਂ ਨੂੰ ਨੰਗਾ ਕਰਕੇ ਦੇਖਿਆ ਗਿਆ, ਉਹ ਬਹੁਤ ਹੀ ਘਿਣਾਉਣੀ ਗੱਲ ਕੀਤੀ ਗਈ ਹੈ ਅਤੇ ਇਹ

ਸਾਡੀ ਸੰਸਕ੍ਰਿਤੀ ਦੇ ਖਿਲਾਫ਼ ਹੈ ! ਸਪੀਕਰ ਸਾਹਿਬ, ਜਦੋਂ ਲੋਕਾਂ ਨੇ ਉਥੇ ਇਸ ਦੇ ਖ਼ਿਲਾਫ਼ ਪ੍ਰੋਟੈਸਟ ਕੀਤਾ ਤਾਂ ਉਥੇ ਪੁਲਿਸ ਨੇ ਲੋਕਾਂ ਦੇ ਉਤੇ ਲਾਠੀਚਾਰਜ ਕੀਤਾ । ਜਦੋਂ ਇਸ ਮਹਾਨ ਸਦਨ ਦੀ ਲੀਡਰ ਇਕ ਲੇਡੀ ਹੋਵੇ ਅਤੇ ਇਸ ਤਰ੍ਹਾਂ ਦੀਆਂ ਮਾੜੀਆਂ ਗੱਲਾਂ ਹੋਣ ਤਾਂ ਸੀ.ਐਮ. ਸਾਹਿਬ ਨੂੰ ਇਸ ਬਾਰੇ ਹਾਊਸ ਦੇ ਵਿੱਚ ਬਿਆਨ ਦੇਣਾ ਚਾਹੀਦਾ ਹੈ । ਇਸ ਤਰ੍ਹਾਂ ਦਾ ਬਿਊਟੀ ਕੰਟੈਸਟ ਨਹੀਂ ਹੋਣਾ ਚਾਹੀਦਾ । ਉਥੇ ਲੋਕਾਂ ਨੇ ਬਹੁਤ ਹੀ ਜ਼ਿਆਦਾ ਪ੍ਰੋਟੈਸਟ ਕੀਤਾ ਅਤੇ ਪੁਲਿਸ ਵੱਲੋਂ ਲੋਕਾਂ ਉਤੇ ਲਾਠੀਚਾਰਜ ਕੀਤਾ ਗਿਆ । ਇਸ ਸਬੰਧੀ ਸਾਡੇ ਸੀ.ਐਮ. ਸਾਹਿਬ ਨੂੰ ਬਿਆਨ ਦੇਣਾ ਚਾਹੀਦਾ ਹੈ ਅਤੇ ਇਸ ਕੇਸ ਨੂੰ ਵਿਦਡਰਾ ਕੀਤਾ ਜਾਣਾ ਚਾਹੀਦਾ ਹੈ । ਸਪੀਕਰ ਸਾਹਿਬ, ਇਸ ਤੇ ਉਥੇ ਲੋਕਾਂ ਵਿੱਚ ਬਹੁਤ ਜ਼ਿਆਦਾ ਬੇਚੈਨੀ ਹੈ ।

**ਸ੍ਰੀ ਸਪੀਕਰ** : ਤੁਸੀਂ ਤਾਂ ਮੋਗੇ ਦੀ ਗੱਲ ਕਰਦੇ ਹੋ । ਇਹ ਤਾਂ ਸਾਰੇ ਦੇਸ਼ ਦੇ ਵਿੱਚ ਹੋ ਰਿਹਾ ਹੈ । ਜਿਸ ਤਰ੍ਹਾਂ ਫਿਲਮਾਂ ਦੇ ਵਿੱਚ ਹੁੰਦਾ ਹੈ ਕਿਸ ਤਰ੍ਹਾਂ ਦਾ ਹਾਲ ਬੰਬਈ ਦੇ ਵਿੱਚ ਹੋ ਰਿਹਾ ਹੈ ਅਤੇ ਹੋਰ ਬਹੁਤ ਹੀ ਜਗ੍ਹਾ ਤੇ ਹੋ ਰਿਹਾ ਹੈ । ਇਹ ਬਹੁਤ ਹੀ ਦੁੱਖ ਦੀ ਗੱਲ ਹੈ ਅਤੇ ਬਹੁਤ ਹੀ ਮਾੜੀ ਗੱਲ ਹੈ । ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ।

**ਕਾਮਰੇਡ ਅਜੈਬ ਸਿੰਘ ਰੋਂਤਾ** : ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਪੀਰ ਜੈਨ, ਫਤਿਹਗੜ੍ਹ ਸਾਹਿਬ ਦੇ ਵਿੱਚ ਅੱਜ ਤੋਂ ਚਾਲੀ ਸਾਲ ਪਹਿਲਾਂ ਸਰਕਾਰ ਦੀ ਪਾਲਿਸੀ ਅਧੀਨ ਪਲਾਟਾਂ ਦੀ ਵੰਡ ਕੀਤੀ ਗਈ ਸੀ ਅਤੇ ਉਨ੍ਹਾਂ ਲੋਕਾਂ ਨੇ ਉਥੇ ਰਹਿਣ ਲਈ ਮਕਾਨ ਬਣਾ ਲਏ ਸਨ । ਸ਼ਡਿਊਲਡ ਕਾਸਟ ਦੇ ਲੋਕਾਂ ਨੂੰ 1/3 ਜ਼ਮੀਨ ਖੇਤੀ ਕਰਨ ਲਈ ਦਿੱਤੀ ਗਈ ਸੀ ਜਿਸ ਦੇ ਉਤੇ ਉਹ ਕਾਸ਼ਤ ਕਰਨ ਲੱਗ ਪਏ ਸਨ । ਪਰ ਹੁਣ ਉਨ੍ਹਾਂ ਨਾਲ ਬੜੀਆਂ ਉਜਾੜਵੀਆਂ ਗੱਲਾਂ ਕੀਤੀਆਂ ਜਾ ਰਹੀਆਂ ਹਨ । ਉਨ੍ਹਾਂ ਦਾ ਡੈਪੂਟੇਸ਼ਨ ਦੋ ਵਾਰ ਚੀਫ ਮਨਿਸਟਰ ਨੂੰ ਵੀ ਮਿਲਿਆ । ਉਨ੍ਹਾਂ ਨੇ ਕਿਹਾ ਸੀ ਕਿ ਆਰਡੀਨੈਂਸ ਜਾਰੀ ਕਰਾਂਗੇ ਪਰ ਅਜੇ ਤੱਕ ਉਨ੍ਹਾਂ ਲੋਕਾਂ ਪ੍ਰਤੀ ਕੋਈ ਕਾਰਵਾਈ ਨਹੀਂ ਹੋਈ । (ਵਿਘਨ) (ਸ਼ੋਰ)

ਜਿਹੜੇ ਪ੍ਰਾਈਵੇਟ ਟੀਚਰ ਹਨ, ਉਨ੍ਹਾਂ ਬਾਰੇ ਮਿਤੀ 3 ਅਪ੍ਰੈਲ, 1992 ਨੂੰ ਡਾ. ਕੇਵਲ ਕ੍ਰਿਸ਼ਨ ਜੀ ਨੇ ਇਸੇ ਹਾਊਸ ਵਿੱਚ ਬਿਆਨ ਦਿੱਤਾ ਸੀ ਕਿ ਉਨ੍ਹਾਂ ਨੂੰ ਪੈਨਸ਼ਨ ਦੇਵਾਂਗੇ । ਉਸ ਤੋਂ ਬਾਅਦ 1995-96 ਵਿੱਚ ਉਨ੍ਹਾਂ ਨੇ ਆਪਣੀ ਸਪੀਚ ਵਿਚ ਫੇਰ ਮੰਨਿਆ ਸੀ ਕਿ 14 ਫਰਵਰੀ ਨੂੰ ਹੁਕਮ ਜਾਰੀ ਕਰਾਂਗੇ ਪਰ ਅਜੇ ਤੱਕ ਵਿਵਹਾਰ ਰੂਪ ਵਿੱਚ ਕੁਝ ਨਹੀਂ ਕੀਤਾ ਗਿਆ । ਪੰਜਾਬ ਦੇ ਮੁਲਾਜ਼ਮ ਆਗੂਆਂ ਨੇ ਪਿਛਲੇ ਵਰ੍ਹੇ ਮਰਨ ਵਰਤ ਰੱਖਿਆ ਸੀ । ਸਪੀਕਰ ਸਾਹਿਬ, ਉਨ੍ਹਾਂ ਦੇ ਨਾਲ ਐਗਰੀਮੈਂਟ ਕੀਤਾ ਗਿਆ ਸੀ ਕਿ ਉਨ੍ਹਾਂ ਦੀਆਂ ਮੰਗਾਂ ਮੰਨ ਲਈਆਂ ਜਾਣਗੀਆਂ ਪਰ ਕੁਝ ਨਹੀਂ ਕੀਤਾ ਗਿਆ । ਇਸ ਕਰਕੇ ਮੈਂ ਸਰਕਾਰ ਦਾ ਧਿਆਨ ਸੀ. ਪੀ. ਆਈ. ਦੇ ਗਰੁੱਪ ਵੱਲੋਂ ਇਸ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਉਹ ਇਨ੍ਹਾਂ ਦੋਨਾਂ ਗੱਲਾਂ ਤੇ ਖੇਤੀ ਮਜ਼ਦੂਰਾਂ ਅਤੇ ਟੀਚਰਾਂ ਦੀਆਂ ਮੰਗਾਂ ਤੇ ਡਿਸਕਸ਼ਨ ਕਰੇ ਅਤੇ ਉਨ੍ਹਾਂ ਦੀਆਂ ਮੰਗਾਂ ਨੂੰ ਸਰਕਾਰ ਮੰਨੇ ।

---

## WALK-OUTS

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ

[ਸਰਦਾਰ ਇੰਦਰਜੀਤ ਸਿੰਘ ਜ਼ੀਰਾ]

ਦੇ ਧਿਆਨ ਵਿੱਚ ਇਹ ਮਸਲਾ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਜ਼ੀਰਾ ਸ਼ੂਗਰ ਮਿੱਲ ਵਿੱਚ 50 ਦਿਨ ਪਹਿਲਾਂ ਕਿਸਾਨ ਯੂਨੀਅਨ ਨੇ ਧਰਨਾ ਦਿੱਤਾ ਸੀ। ਕਈ ਹਜ਼ਾਰ ਕਿਸਾਨ ਧਰਨੇ ਉੱਤੇ ਬੈਠੇ ਸਨ। ਰਾਤ ਦਿਨ ਧਰਨਾ ਰਿਹਾ ਕਿ ਕਿਸਾਨਾਂ ਨੂੰ ਜਲਦੀ ਤੋਂ ਜਲਦੀ ਗੰਨੇ ਦੀ ਪੇਮੈਂਟ ਕੀਤੀ ਜਾਵੇ। 50 ਦਿਨ ਬੀਤ ਜਾਣ ਦੇ ਉਪਰੰਤ ਵੀ ਸਰਕਾਰ ਦੇ ਕੰਨ ਤੇ ਜੂੰ ਨਹੀਂ ਸਰਕੀ। 370 ਕਰੋੜ ਰੁਪਇਆ ਸਰਕਾਰ ਨੇ ਸ਼ੂਗਰ ਮਿੱਲ ਨੂੰ ਦੇਣਾ ਹੈ।

**Mr Speaker:** Please resume your seat. There is a Call Attention Notice on this point.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ ਸਰਕਾਰ 50 ਦਿਨ ਦਾ ਧਰਨਾ ਉਠਾਉਣ ਲਈ ਕੀ ਕਰ ਰਹੀ ਹੈ। ਇਹ ਕਾਨੂੰਨ ਹੈ ਕਿ 14 ਦਿਨ ਬੀਤ ਜਾਣ ਦੇ ਬਾਅਦ ਸਰਕਾਰ ਪੇਮੈਂਟ ਦੇਵੇਗੀ। ਪੂਰਾ ਸਾਲ ਬੀਤ ਗਿਆ ਪਰ ਅਜੇ ਤੱਕ ਕੋਈ ਪੈਸਾ ਨਹੀਂ ਮਿਲਿਆ। ਸਰਕਾਰ ਨੇ ਭਰੋਸਾ ਦਿਵਾਇਆ ਸੀ। ਹੁਣ ਸਰਕਾਰ ਜਲਦੀ ਤੋਂ ਜਲਦੀ ਉਨ੍ਹਾਂ ਕਿਸਾਨਾਂ ਨੂੰ ਧਰਨੇ ਤੋਂ ਉਠਾਉਣ ਵੱਲ ਧਿਆਨ ਦੇਵੇ ਅਤੇ ਨਾਲ ਹੀ ਦੱਸੇ ਕਿ ਉਨ੍ਹਾਂ ਕਿਸਾਨਾਂ ਦੀਆਂ ਪੇਮੈਂਟ ਕਦੋਂ ਤੱਕ ਕਰ ਦਿੱਤੀਆਂ ਜਾਣਗੀਆਂ।

**ਸ਼੍ਰੀ ਸਪੀਕਰ** : ਜ਼ੀਰਾ ਸਾਹਿਬ, ਤੁਸੀਂ ਬੈਠ ਜਾਓ। (ਵਿਘਨ) (ਸ਼ੋਰ)

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਇੰਦਰਜੀਤ ਸਿੰਘ ਜ਼ੀਰਾ (ਸ਼੍ਰੋਮਣੀ ਅਕਾਲੀ ਦਲ) ਸਦਨ ਵਿਚੋਂ ਵਾਕ ਆਊਟ ਕਰ ਗਏ।)

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ 2-3 ਘਟਨਾਵਾਂ ਲਿਆਉਣਾ ਚਾਹੁੰਦੀ ਹਾਂ। ਮੈਂ ਧੰਨਵਾਦੀ ਹਾਂ ਆਪਣੇ ਸਾਥੀਆਂ ਸ਼੍ਰੀ ਮਦਨ ਮੋਹਨ ਮਿੱਤਲ ਜੀ ਅਤੇ ਸ਼੍ਰੀ ਵਿਜੇ ਕੁਮਾਰ ਸਾਥੀ ਦੀ ਜਿਹੜੇ ਮੋਗਾ ਬਾਰੇ ਬੜੇ ਫਿਕਰਮੰਦ ਹਨ। ਇਕ ਬਹੁਤ ਅਹਿਮ ਘਟਨਾ ਹੋਈ ਮੋਗਾ ਜ਼ਿਲ੍ਹੇ ਵਿੱਚ। ਮੋਗਾ ਬੇਸ਼ਕ ਜ਼ਿਲ੍ਹਾ ਬਣ ਗਿਆ ਹੈ ਲੇਕਿਨ ਇਹ ਗੱਲ ਅੱਜ ਵੀ ਤੁਸੀਂ ਅਖਬਾਰਾਂ ਵਿੱਚ ਪੜ੍ਹੀ ਹੋਵੇਗੀ ਕਿ ਸਾਡੇ ਸ਼ਹਿਰ ਵਿੱਚ ਸੜਕ ਦੀ ਸਫ਼ਾਈ ਦੀ ਬਹੁਤ ਮਾੜੀ ਹਾਲਤ ਹੈ। ਮਿਊਂਸੀਪੈਲਿਟੀ ਦੀ ਵਰਕਿੰਗ ਬਾਰੇ ਮੈਂ ਫ਼ਾਈਨਾਂਸ ਮਨਿਸਟਰ ਜਿਹੜੇ ਸਾਡੇ ਲੋਕਲ ਬਾਡੀਜ਼ ਦੇ ਮਨਿਸਟਰ ਪਹਿਲਾਂ ਵੀ ਸਨ ਅਤੇ ਹੁਣ ਵੀ ਹਨ, ਦੇ ਧਿਆਨ ਵਿੱਚ ਲਿਆਂਦਾ ਕਿ ਉਹ ਇਨ੍ਹਾਂ ਘਟਨਾਵਾਂ ਵੱਲ ਧਿਆਨ ਦੇਣ। ਮੈਂ ਇਨਕੁਆਰੀ ਲਈ ਵੀ ਕਿਹਾ ਸੀ ਕਿ ਸਾਡੇ ਸ਼ਹਿਰ ਮੋਗਾ ਦੀਆਂ ਸੜਕਾਂ ਗਲੀਆਂ ਅਤੇ ਸੀਵਰੇਜ ਦੀ ਪਰਾਬਲਮ ਇੰਨੀ ਹੈ ਕਿ ਸਾਡੇ ਬੱਚੇ ਇਨ੍ਹਾਂ ਨਾਲੀਆਂ ਵਿੱਚ ਗਿਰ ਜਾਂਦੇ ਹਨ। ਸਾਨੂੰ ਗੰਦਗੀ ਕਰਕੇ ਮੁਸ਼ਕਿਲ ਆਉਂਦੀ ਹੈ। ਮੈਂ ਬੇਨਤੀ ਕਰਾਂਗੀ ਕਿ ਮਨਿਸਟਰ ਸਾਹਿਬ, ਇਸ ਵੱਲ ਧਿਆਨ ਦੇਣ।

ਦੂਜਾ ਅਹਿਮ ਮਸਲਾ ਹੈ 'ਮਿਸ ਪੰਜਾਬ' ਦਾ ਜਿਹੜਾ ਜੇ. ਸੀ. ਕਲੱਬ ਵੱਲੋਂ ਬਿਊਟੀ ਕੰਟੈਸਟ ਕਰਵਾਇਆ ਜਾਂਦਾ ਹੈ। ਮੈਂ ਬੜੀ ਰੀਜ਼ੈਂਟਮੈਂਟ ਕੀਤੀ ਸੀ। ਆਫੀਸਰਜ਼ ਇਸ ਨੂੰ ਪ੍ਰੋਡਿਊਸ ਕਰਦੇ ਹਨ ਅਤੇ ਪ੍ਰਮੀਸ਼ਨ ਦਿੰਦੇ ਹਨ। ਮੈਂ ਇਸ ਸਦਨ ਵਿੱਚ

ਕਹਿਣਾ ਚਾਹੁੰਦੀ ਹਾਂ ਕਿ ਔਰਤ ਇਕ ਨੁਮਾਇਸ਼ ਦੀ ਵਸਤੂ ਨਹੀਂ ਹੈ । ਉਹ ਪੂਜਾ ਕਰਨ ਯੋਗ ਹੈ । (ਥੰਪਿੰਗ) ਇਹ ਕੋਈ ਐਸੀ ਚੀਜ਼ ਨਹੀਂ ਹੈ ਜਿਸਦੀ ਨੁਮਾਇਸ਼ ਕੀਤੀ ਜਾਵੇ । ਸਿਰਫ ਮੋਗਾ ਵਿੱਚ ਹੀ ਨਹੀਂ, ਪੂਰੇ ਪੰਜਾਬ ਵਿੱਚ ਵੀ ਔਰਤਾਂ ਦੀ ਨੁਮਾਇਸ਼ ਨਹੀਂ ਹੋਣੀ ਚਾਹੀਦੀ । ਜੇ ਇਨ੍ਹਾਂ ਕਲੱਬਜ਼ ਨੂੰ ਇੰਨਾਂ ਹੀ ਸ਼ੌਕ ਹੈ ਤਾਂ ਇਹ ਲੋਕ ਆਦਮੀਆਂ ਦਾ ਕੰਟੈਸਟ "ਮਿਸਟਰ ਪੰਜਾਬ" ਕਿਉਂ ਨਹੀਂ ਕਰਵਾ ਲੈਂਦੇ । ਇਸ ਬਾਰੇ ਮੈਂ ਜ਼ਰੂਰ ਚਾਹੁੰਦੀ ਹਾਂ ਕਿ ਇਸ ਬਾਰੇ ਪੂਰਾ ਧਿਆਨ ਦਿੱਤਾ ਜਾਵੇ (ਥੰਪਿੰਗ) ਅਤੇ ਅੱਗੇ ਤੋਂ ਔਰਤਾਂ ਦੀ ਨੁਮਾਇਸ਼ ਨੂੰ ਰੋਕਿਆ ਜਾਵੇ ।

**ਸਰਦਾਰ ਮਲਕੀਤ ਸਿੰਘ ਬੀਰਮੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਲੁਧਿਆਣਾ ਇੰਪਰੂਵਮੈਂਟ ਟਰੱਸਟ ਦੀ 475 ਏਕੜ ਜ਼ਮੀਨ ਗਰੀਬ ਲੋਕਾਂ ਨੂੰ 50-50 ਗਜ਼ ਦੇ ਕੇ ਵੰਡੀ ਗਈ ਸੀ ਜਿਹੜੀ ਕਿ ਬਹੁਤ ਸਸਤੇ ਰੇਟ ਤੇ ਦਿੱਤੀ ਜਾਣੀ ਸੀ ਪਰ ਹਣ ਉਨ੍ਹਾਂ ਲੋਕਾਂ ਨੂੰ ਉਥੋਂ ਪੁੱਟਿਆ ਜਾ ਰਿਹਾ ਹੈ । 15 ਸਾਲ ਬਾਅਦ ਉਨ੍ਹਾਂ ਨੂੰ ਪੁੱਟਣ ਨਾਲ ਉਨ੍ਹਾਂ ਲੋਕਾਂ ਵਿੱਚ ਬਹੁਤ ਬੇਚੈਨੀ ਹੈ । ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ (ਵਿਘਨ) ਦੂਜੀ ਗੱਲ ਮੈਂ ਇਹ ਕਹਿਣੀ ਹੈ ਕਿ ਨਿਊ ਲੁਧਿਆਣਾ ਬਣਾਉਣ ਵਾਸਤੇ ਇਕ ਨੋਟੀਫਿਕੇਸ਼ਨ ਹੋਈ ਸੀ ਜਿਸ ਵਿੱਚ 54 ਵਿਲੇਜਿਜ਼ ਲਏ ਜਾਣੇ ਹਨ । ਇਨ੍ਹਾਂ ਵਿਚੋਂ 2/3 ਪਿੰਡ ਮੇਰੇ ਆਪਣੇ ਹਲਕੇ ਦੇ ਹਨ । ਮੈਂ ਦੱਸਦਾ ਹਾਂ ਕਿ ਉਹ ਜਿਹੜੀ ਜ਼ਮੀਨ ਹੈ, ਉਹ ਬਹੁਤ ਉਪਜਾਊ ਹੈ ਅਤੇ ਉਸ ਨੂੰ ਨਹੀਂ ਲੈਣਾ ਚਾਹੀਦਾ ਬਲਕਿ ਜਿਹੜੀ ਸੈਂਕੜੇ ਏਕੜ ਜ਼ਮੀਨ ਕਈ ਕਾਲੋਨੀਆਂ ਵਿੱਚ ਪਈ ਹੈ ਜਿਹੜੀ ਕਿ ਕਿਸੇ ਉਪਜ ਦੇ ਕੰਮ ਵਿੱਚ ਨਹੀਂ ਆ ਰਹੀ ਉਹ ਜ਼ਮੀਨ ਲਈ ਜਾ ਸਕਦੀ ਹੈ । ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ।

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ ।)

**ਸ੍ਰੀ ਸਪੀਕਰ** : ਤੁਸੀਂ ਸਾਰੇ ਬੈਠ ਜਾਓ । ਫੈਸਲੇ ਅਨੁਸਾਰ ਰਿਪਲਾਈ ਲਈ ਮੈਂ ਸਰਕਾਰ ਤੇ ਜ਼ੋਰ ਨਹੀਂ ਪਾ ਸਕਦਾ ।

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਜੇ ਤੁਸੀਂ ਸਾਡੀ ਗੱਲ ਨਹੀਂ ਸੁਣਨੀ ਅਤੇ ਜਵਾਬ ਨਹੀਂ ਦਿਵਾਉਣਾ ਤਾਂ ਅਸੀਂ ਵਾਕ ਆਊਟ ਕਰਦੇ ਹਾਂ । (ਵਿਘਨ)

(ਇਸ ਵੇਲੇ ਬੀ. ਐਸ. ਪੀ. ਦੇ ਸਦਨ ਵਿੱਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਹਾਊਸ ਵਿਚੋਂ ਵਾਕ ਆਊਟ ਕਰ ਗਏ ।)

**ਸ੍ਰੀ ਸਪੀਕਰ** : ਤੁਸੀਂ ਬੈਠ ਜਾਓ । (ਵਿਘਨ)

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਜੇ ਤੁਸੀਂ ਜਵਾਬ ਨਹੀਂ ਦਿਵਾਉਣਾ ਤਾਂ ਅਸੀਂ ਵੀ ਵਾਕ ਆਊਟ ਕਰਦੇ ਹਾਂ । (ਵਿਘਨ)

(ਇਸ ਵੇਲੇ ਮਾਨਯੋਗ ਮੈਂਬਰਜ਼ ਸ੍ਰੀ ਵਿਜੇ ਕੁਮਾਰ ਸਾਥੀ (ਜਨਤਾ ਦਲ) ਅਤੇ ਕਾਮਰੇਡ ਤਰਸੇਮ ਜੋਧਾਂ ਸੀ. ਪੀ. ਆਈ. (ਐਮ) ਹਾਊਸ ਵਿਚੋਂ ਵਾਕ ਆਊਟ ਕਰ ਗਏ ਜਦਕਿ ਅਪੋਜ਼ੀਸ਼ਨ ਦੇ ਕਈ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ ।)

**ਸ੍ਰੀ ਸਪੀਕਰ** : ਮੈਂ ਮੈਂਬਰ ਸਾਹਿਬਾਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਜ਼ੀਰੋ ਆਵਰ ਵਿੱਚ ਤੁਸੀਂ ਆਪਣੇ ਆਪਣੇ ਪੁਆਇੰਟ ਰੱਖੇ ਹਨ ਅਤੇ ਗੌਰਮਿੰਟ ਨੇ ਸੁਣ ਲਿਆ ਹੈ ਪਰ ਉਨ੍ਹਾਂ ਦਾ ਜਵਾਬ ਦੇਣ ਲਈ ਫੈਸਲੇ ਅਨੁਸਾਰ ਗੌਰਮਿੰਟ ਨੂੰ ਫੋਰਸ ਨਹੀਂ ਕੀਤਾ ਜਾ ਸਕਦਾ । ਇਸ ਲਈ ਹੁਣ ਤੁਸੀਂ ਬੈਠੋ । ਹੁਣ ਲਾਸਟ ਵਿੱਚ ਸ੍ਰੀ ਬਲਦੇਵ ਸਿੰਘ ਬਲਮਗੜ੍ਹ ਬੋਲ ਲੈਣ । (ਵਿਘਨ)

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਗੌਰਮਿੰਟ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇ ਜਵਾਬ ਨਹੀਂ ਦੇਣਾ ਤਾਂ ਅਸੀਂ ਵੀ ਵਾਕ ਆਊਟ ਕਰਾਂਗੇ । (ਵਿਘਨ)

**ਸ੍ਰੀ ਸਪੀਕਰ** : ਤੁਸੀਂ ਬੈਠੋ । ਸ੍ਰੀ ਬਲਦੇਵ ਸਿੰਘ ਬਲਮਗੜ੍ਹ ਨੂੰ ਆਪਣੀ ਗੱਲ ਕਹਿ ਲੈਣ ਦਿਓ ।

**ਸ੍ਰੀ ਬਲਦੇਵ ਸਿੰਘ ਬਲਮਗੜ੍ਹ** : ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੇ ਮਲੋਟ ਸ਼ਹਿਰ ਵਿੱਚ ਵੀ ਸੜਕ 3-3 ਫੁੱਟ ਉੱਚੀ ਹੋ ਰਹੀ ਹੈ ਪਰ ਕੋਈ ਖਾਲਾ ਨਹੀਂ ਬਣਾਇਆ ਜਾ ਰਿਹਾ ਜਿਸ ਕਰਕੇ ਪਾਣੀ ਨਿਕਲਣ ਵਾਸਤੇ ਕੋਈ ਪ੍ਰਬੰਧ ਨਹੀਂ । (ਵਿਘਨ) ਜੀ. ਟੀ. ਰੋਡ ਤੇ ਜਿੰਨੀਆਂ ਵੀ ਦੁਕਾਨਾਂ ਹਨ, ਉਥੇ ਪਾਣੀ ਚਲਾ ਗਿਆ ਹੈ ਮੈਂ ਬੇਨਤੀ ਕਰਦਾ ਹਾਂ ਕਿ ਸਰਕਾਰ ਇਸ ਪਾਸੇ ਧਿਆਨ ਦੇਵੇ ।

**ਸ੍ਰੀ ਸਪੀਕਰ** : ਤੁਸੀਂ ਕਾਲ ਅਟੈਨਸ਼ਨ ਰਾਹੀਂ ਇਸ ਦਾ ਜਵਾਬ ਲੈ ਸਕਦੇ ਹੋ । (ਵਿਘਨ)

**ਸ੍ਰੀ ਬਲਦੇਵ ਸਿੰਘ ਬਲਮਗੜ੍ਹ** : ਸਪੀਕਰ ਸਾਹਿਬ, ਮੈਨੂੰ ਇਸ ਹਾਊਸ ਵਿਚ ਮੇਰੀ ਗੱਲ ਦਾ ਜਵਾਬ ਮਿਲਣਾ ਚਾਹੀਦਾ ਹੈ ਪਰ ਮੈਨੂੰ ਜਵਾਬ ਨਹੀਂ ਦਿੱਤਾ ਜਾ ਰਿਹਾ। ਇਸ ਕਰਕੇ ਮੈਂ ਪ੍ਰੋਟੈਸਟ ਵਜੋਂ ਵਾਕ ਆਊਟ ਕਰਦਾ ਹਾਂ । (ਵਿਘਨ)

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਬਲਦੇਵ ਸਿੰਘ ਬਲਮਗੜ੍ਹ (ਇੰਡੀਅਨ ਨੈਸ਼ਨਲ ਕਾਂਗਰਸ) ਸਦਨ ਵਿਚੋਂ ਵਾਕ ਆਊਟ ਕਰ ਗਏ ।)

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਜ਼ੀਰੋ ਆਵਰ ਵਿੱਚ ਤੁਸੀਂ ਆਪਣੇ ਪੁਆਇੰਟ ਰੱਖਣ ਲਈ ਅਲਾਉ ਕਰ ਦਿੱਤਾ ਹੈ, ਇਹ ਠੀਕ ਹੈ ਪਰ ਸਾਡੀ ਪਾਰਟੀ ਦੇ ਮੈਂਬਰ ਸਾਹਿਬਾਨ ਬਾਰ ਬਾਰ ਆਪਣਾ ਪੁਆਇੰਟ ਰੱਖਣ ਲਈ ਕਹਿ ਰਹੇ ਹਨ, ਉਨ੍ਹਾਂ ਨੂੰ ਵੀ ਸਮਾਂ ਦੇਣਾ ਚਾਹੀਦਾ ਹੈ ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਇਕ ਐਡਜਰਨਮੈਂਟ ਮੋਸ਼ਨ ਜਵਾਹਰ ਰੋਜ਼ਗਾਰ ਯੋਜਨਾ ਸਬੰਧੀ ਦਿੱਤੀ ਸੀ ਜਿਸ ਵਿਚ ਕਿਹਾ ਗਿਆ ਸੀ ਕਿ ਕਿਸ ਤਰ੍ਹਾਂ ਸਰਕਾਰ ਨਿਯਮਾਂ ਦੀ ਉਲੰਘਣਾ ਕਰਕੇ ਪੈਸੇ ਚੰਡੀਗੜ੍ਹ ਤੋਂ ਹੀ ਡਿਸਬਰਸ ਕਰ ਰਹੀ ਹੈ । ਇਹ ਮਸਲਾ ਹਾਊਸ ਦੇ ਵਿੱਚ ਡਿਸਕਸ ਹੋਣਾ ਚਾਹੀਦਾ ਸੀ ਅਤੇ ਐਡਜਰਨਮੈਂਟ ਮੋਸ਼ਨ ਸਬੰਧੀ ਜਵਾਬ ਮੈਨੂੰ 5 ਮਿੰਟ ਪਹਿਲੇ ਹੀ ਮਿਲਿਆ ਹੈ । ਤੁਸੀਂ ਕਿਹਾ ਹੈ ਕਿ ਜੇਕਰ ਕਿਸੇ ਮਨਿਸਟਰ ਨੂੰ ਸੈਂਸਿਓਰ ਕਰਨਾ ਹੋਵੇ ਤਾਂ ਉਸ ਦੇ ਖਿਲਾਫ਼ ਸਬਸਟੈਂਟਿਵ ਮੋਸ਼ਨ ਲਿਆਉਣਾ

ਪੈਂਦਾ ਹੈ ਪਰ ਮੈਂ ਤਾਂ ਕਿਸੇ ਮਨਿਸਟਰ ਨੂੰ ਸੈਂਸਿਓਰ ਨਹੀਂ ਕਰਨਾ ਚਾਹੁੰਦਾ। ਕੱਲ੍ਹ ਮੈਂ ਜੋ ਜਵਾਹਰ ਰੋਜ਼ਗਾਰ ਯੋਜਨਾ ਅਧੀਨ ਜਿਹੜੀ ਇਸ ਰਕਮ ਦੀ ਡਿਸਬਰਸਮੈਂਟ ਚੰਡੀਗੜ੍ਹ ਤੋਂ ਹੋ ਰਹੀ ਹੈ, ਉਸ ਬਾਰੇ ਮੋਸ਼ਨ ਦਿੱਤੀ ਸੀ। ਇਸ ਡਿਸਬਰਸਮੈਂਟ ਵਿਚ ਚੰਡੀਗੜ੍ਹ ਵਿੱਚ ਸਰਪੰਚਾਂ ਨੂੰ ਵੰਡੀਆਂ ਰਕਮਾਂ ਸਬੰਧੀ ਕਮਿਸ਼ਨ ਲਈ ਜਾਂਦੀ ਹੈ। 18% ਮਨਿਸਟਰ ਸਾਹਿਬ ਨੂੰ, 5% ਜੁਆਇੰਟ ਡਾਇਰੈਕਟਰ ਨੂੰ ਅਤੇ 2% ਸਟਾਫ ਦਾ ਆਪਸ ਵਿੱਚ ਵੰਡਿਆ ਜਾਂਦਾ ਹੈ। ਫੇਰ ਬਾਕੀ ਦਾ ਪੈਸਾ ਯੋਜਨਾ ਲਈ ਜਾਂਦਾ ਹੈ। ਇਸ ਤਰ੍ਹਾਂ 25% ਇਸ ਯੋਜਨਾ ਦੀ ਰਕਮ ਚੰਡੀਗੜ੍ਹ ਵਿਚ ਹੀ ਡਿਸਬਰਸ ਹੋ ਜਾਂਦੀ ਹੈ। ਇਹ ਸੈਂਟਰਲ ਗੌਰਮਿੰਟ ਦਾ ਮਸਲਾ ਹੈ। ਇਸ ਸਬੰਧੀ ਕੀਤੇ ਗਏ ਭ੍ਰਿਸ਼ਟਾਚਾਰ ਦੀ ਬਹੁਤ ਚਰਚਾ ਹੋ ਰਹੀ ਹੈ। ਇਹ ਗੱਲ ਮੈਂ ਅਪਣੀ ਐਡਜਰਨਮੈਂਟ ਮੋਸ਼ਨ ਵਿੱਚ ਕਹੀ ਸੀ। ਇਸ ਦੀ ਇਨਕੁਆਇਰੀ ਸੀ. ਬੀ. ਆਈ. ਨੂੰ ਭੇਜ ਦਿੱਤੀ ਜਾਵੇ। ਸਪੀਕਰ ਸਾਹਿਬ, ਤੁਸੀਂ ਇਸ ਦੀ ਇਨਕੁਆਇਰੀ ਸੀ. ਬੀ. ਆਈ. ਨੂੰ ਹੈਂਡਓਵਰ ਕਰਵਾ ਦਿਓ।

**ਸ੍ਰੀ ਸਪੀਕਰ** : ਇਸ ਪੁਆਇੰਟ ਤੇ ਕਾਲ ਅਟੈਨਸ਼ਨ ਐਡਮਿਟ ਕੀਤੀ ਗਈ ਹੈ ਅਤੇ ਜਿਹੜੀ ਤੁਸੀਂ ਐਡਜਰਨਮੈਂਟ ਮੋਸ਼ਨ ਦਿੱਤੀ ਸੀ, ਉਹ ਡਿਸਅਲਾਊ ਹੋ ਗਈ ਹੈ। ਤੁਸੀਂ ਸਾਰਾ ਦਿਨ ਜ਼ੀਰੋ ਆਵਰ ਤੇ ਨਾ ਲਗਾਓ। ਇਸ ਤੋਂ ਪਹਿਲਾਂ ਤੁਹਾਡੀ ਪਾਰਟੀ ਦੇ ਦੋ ਮੈਂਬਰ ਬੋਲ ਚੁੱਕੇ ਹਨ ਅਤੇ ਅਕਾਲੀ ਪਾਰਟੀ ਦਾ ਇਕ ਮੈਂਬਰ ਸਵਾਲ ਕਰ ਚੁੱਕਾ ਹੈ। ਮੇਰੀ ਬੇਨਤੀ ਹੈ ਕਿ ਤੁਸੀਂ ਹੁਣ ਬੈਠ ਜਾਓ।

ਮੈਂ ਤਾਂ ਸਮਝਦਾ ਸੀ ਕਿ ਅਕਾਲੀ ਪਾਰਟੀ ਨੇ ਸੈਸ਼ਨ ਵਿੱਚ ਨਹੀਂ ਆਉਣਾ, ਇਨ੍ਹਾਂ ਨੂੰ ਵਿਧਾਨ ਸਭਾ ਵਿੱਚ ਯਕੀਨ ਨਹੀਂ ਹੈ ਪਰ ਮੈਨੂੰ ਬਹੁਤ ਖੁਸ਼ੀ ਹੈ ਕਿ ਤੁਸੀਂ (ਸ਼੍ਰੋਮਣੀ ਅਕਾਲੀ ਪਾਰਟੀ ਦੇ ਮੈਂਬਰ ਸਾਹਿਬਾਨ ਵੱਲ ਇਸ਼ਾਰਾ) ਹਾਊਸ ਦੇ ਵਿੱਚ ਆਏ ਹੋ। ਤੁਹਾਨੂੰ ਬਹੁਤ ਮੁਬਾਰਕ ਹੈ ਕਿ ਤੁਸੀਂ ਹਾਊਸ ਦੇ ਵਿੱਚ ਆਏ ਹੋ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਅਸੀਂ ਪ੍ਰੋਟੈਸਟ ਦੇ ਤੌਰ ਤੇ ਵਾਕ ਆਊਟ ਕਰਦੇ ਹਾਂ।

(ਇਸ ਸਮੇਂ ਸ੍ਰੀਮਤੀ ਵਿਮਲਾ ਡਾਂਗ ਨੂੰ ਛੱਡ ਕੇ ਸੀ. ਪੀ. ਆਈ. ਦੇ ਸਦਨ ਵਿਚ ਹਾਜ਼ਰ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਹਾਊਸ ਵਿਚੋਂ ਵਾਕ ਆਊਟ ਕਰ ਗਏ।)

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਤੁਸੀਂ ਸਾਡੀ ਗੱਲ ਨਹੀਂ ਸੁਣ ਰਹੇ। ਇਸ ਲਈ ਅਸੀਂ ਵਾਕ ਆਊਟ ਕਰਦੇ ਹਾਂ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਰਣਜੀਤ ਸਿੰਘ ਛੱਜਲਵੱਡੀ ਅਤੇ ਸਰਦਾਰ ਇੰਦਰਜੀਤ ਸਿੰਘ ਜ਼ੀਰਾ (ਸ਼੍ਰੋਮਣੀ ਅਕਾਲੀ ਦਲ) ਸਦਨ ਵਿਚੋਂ ਵਾਕ ਆਊਟ ਕਰ ਗਏ।)

## PRESENTATION OF FIRST REPORT OF THE BUSINESS ADVISORY COMMITTEE

**Mr Speaker**: I have to report to the House the programme of the Vidhan Sabha as contained in the First Report of the Business Advisory Committee. The Report reads :—

[Mr. Speaker]

After some discussion, the Committee recommended that, the following official resolutions be taken up at the sitting of the Vidhan Sabha on the 17th September, 1996 :—

**Official Resolutions**

1. Under section 65 (3) of the Electricity (Supply) Act, 1948, regarding enhancement of borrowing limit of Punjab State Electricity Board from Rs. 1000 crores to Rs. 2000 crores.
2. Under Article 252 of the Constitution of India regarding adoption of Transplantation of Human Organs Act, 1994 (Central Act 42 of 1994).

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that/those rule/rules shall stand suspended to that extent—

**Mr. Speaker**: A Member to move.

**Minister for Welfare of Scheduled Castes and Backward Classes** (Sardar Joginder Singh Mann): Sir, I beg to move.

> That this House agrees with the recommendations contained in the First Report of the Business Advisory Committee.

**Mr. Speaker**: Motion moved—

> That this House agrees with recommendations contained in the First Report of the Business Advisory Committee.

**Mr. Speaker**: Question is—

> That this House agrees with the recommendations contained in the First Report of the Business Advisory Committee.

*The motion was carried unanimously*

## CALL ATTENTION NOTICES UNDER RULE 66

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਪਹਿਲਾਂ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਮੈਂ ਵੀ ਵਾਕ ਆਊਟ ਕਰਨਾ ਚਾਹੁੰਦੀ ਸੀ ਪਰ ਚੂੰਕਿ ਮੇਰੇ 2 ਕਾਲ ਅਟੈਨਸ਼ਨ ਨੋਟਿਸ ਲੱਗੇ ਹੋਏ ਸਨ ਇਸ ਕਰਕੇ ਮੈਂ ਆਪਣੀ ਪਾਰਟੀ ਦੇ ਮੈਂਬਰਾਂ ਨਾਲ ਵਾਕ ਆਊਟ ਨਹੀਂ ਕਰ ਸਕੀ । ਵੈਸੇ ਮੈਨੂੰ ਵੀ ਉਸ ਵਾਕ ਆਊਟ ਵਿੱਚ ਸ਼ਾਮਲ ਸਮਝਿਆ ਜਾਵੇ ।

**ਸ੍ਰੀ ਸਪੀਕਰ** : ਤੁਸੀਂ ਆਪਣੀ ਕਾਲ ਅਟੈਂਸ਼ਨ ਨੋਟਿਸ ਪੜ੍ਹੋ ।

(Serial No. 1)

**Shrimati Vimla Dang**: Sir, I beg to draw the attention of the Government to a matter of urgent public importance, namely, there

is serious discontentment amongst the sugargrowers because huge amounts due to them by the sugar Mills in the State have not been paid to them.

In view of the obvious and urgent importance of the matter, the Minister concerned may please be asked to make a statement in the House.

**ਖੇਤੀਬਾੜੀ ਮੰਤਰੀ** (ਸਰਦਾਰ ਰਜਿੰਦਰ ਸਿੰਘ ਗਿੱਲ) : ਸਤਿਕਾਰਯੋਗ ਸਪੀਕਰ ਸਾਹਿਬ, 6 ਅਗਸਤ, 1996 ਨੂੰ ਮੈਂ ਮੰਤਰੀ ਮੰਡਲ ਵਿੱਚ ਸ਼ਾਮਲ ਹੋਇਆ । ਸਭ ਤੋਂ ਪਹਿਲਾਂ ਮੈਨੂੰ ਇਸ ਗੱਲ ਦੀ ਚਿੰਤਾ ਹੋਈ ਕਿ ਪੰਜਾਬ ਦੇ ਕਿਸਾਨਾਂ ਦਾ ਮਿੱਲ ਵਾਲਿਆਂ ਵੱਲ 57 ਕਰੋੜ ਰੁਪਿਆ ਬਕਾਇਆ ਰਹਿੰਦਾ ਸੀ । ਬੜਾ ਮਨ ਤੇ ਬੋਝ ਪਿਆ । ਮੈਂ ਕਿਸਾਨਾਂ ਦੇ ਘਰ ਪੈਦਾ ਹੋਇਆ ਹਾਂ ਅਤੇ ਕਿਸਾਨਾਂ ਲਈ ਹਾਂ । ਇਸ ਗੱਲ ਲਈ ਮਨ ਤੇ ਬਹੁਤ ਬੋਝ ਪਿਆ । ਮੈਂ ਆਪਣੇ ਡਿਪਾਰਟਮੈਂਟ ਦੇ ਸਾਰੇ ਅਫਸਰਾਂ ਨੂੰ ਬੁਲਾਇਆ । ਖੰਡ ਮਿੱਲਾਂ ਦੇ ਜਿਤਨੇ ਮੈਨੇਜਿੰਗ ਡਾਇਰੈਕਟਰ ਸਨ, ਉਨ੍ਹਾਂ ਨੂੰ 22-8-1996 ਨੂੰ ਆਪਣੇ ਸੈਕਟੇਰੀਏਟ ਵਿੱਚ ਬੁਲਾਇਆ ਔਰ ਸਾਰਿਆਂ ਨੂੰ ਹਦਾਇਤਾਂ ਕੀਤੀਆਂ ਕਿ ਇਹ ਜਿਹੜਾ ਖੰਡ ਦਾ ਪੈਸਾ ਮਿੱਲ ਵਾਲਿਆਂ ਵੱਲ ਪਿਆ ਹੈ, ਇਹ ਤੁਰੰਤ ਦੇਣਾ ਚਾਹੀਦਾ ਹੈ ਔਰ ਮਿੱਲ ਵਾਲਿਆਂ ਨੂੰ ਹਦਾਇਤ ਕੀਤੀ ਕਿ ਪੈਸਾ ਜਲਦੀ ਤੋਂ ਜਲਦੀ ਮੋੜੋ । ਜਿਹੜੀਆਂ ਮੇਰੇ ਕੋਲ ਫਿਗਰਜ਼ ਆਈਆਂ ਹਨ, 22 ਅਗਸਤ, 1996 ਨੂੰ 57 ਕਰੋੜ ਰੁਪਿਆ ਬਕਾਇਆ ਪਿਆ ਸੀ ਲੇਕਿਨ 1 ਸਤੰਬਰ, 1996 ਨੂੰ ਜਦੋਂ ਅਸੀਂ ਰਿਪੋਰਟ ਮੰਗਵਾਈ, ਉਦੋਂ ਇਹ ਘੱਟ ਕੇ 55 ਕਰੋੜ ਰੁਪਿਆ ਰਹਿ ਗਿਆ ਸੀ । ਫੇਰ ਮੈਂ ਆਪਣੇ ਕੇਨ ਕਮਿਸ਼ਨਰ ਨੂੰ ਹਦਾਇਤ ਕੀਤੀ ਅਤੇ ਟੈਲੀਫੂਨ ਤੇ ਪੁੱਛਿਆ ਕਿ ਕਿਸਾਨਾਂ ਦਾ ਬਕਾਇਆ ਦਿੱਤਾ ਹੈ ਜਾਂ ਨਹੀਂ । ਉਨ੍ਹਾਂ ਨੇ ਮੈਨੂੰ ਫੇਰ ਲੇਟੈਸਟ ਰਿਪੋਰਟ ਦਿੱਤੀ ਕਿ ਹਾਲੇ ਵੀ 43 ਕਰੋੜ 19 ਲੱਖ ਰੁਪਿਆ ਬਕਾਇਆ ਪਿਆ ਹੈ । ਮੈਨੂੰ ਆਪ ਬੜੀ ਚਿੰਤਾ ਹੈ ਔਰ ਮੇਰੇ ਮਨ ਤੇ ਬੜਾ ਬੋਝ ਹੈ ਜੇਕਰ ਮਿੱਲਾਂ ਵਾਲੇ ਸਾਲ ਸਾਲ ਕਿਸਾਨਾਂ ਦਾ ਬਕਾਇਆ ਨਾ ਦੇਣ ਤਾਂ ਕਿਸਾਨ ਕਿਥੇ ਜਾਏਗਾ । ਜਿਹੜਾ ਗਰੀਬ ਕਿਸਾਨ ਹੈ, ਉਹ ਕਿਥੇ ਜਾਏਗਾ । ਅਸੀਂ ਇਕ ਫੈਸਲਾ ਕੀਤਾ ਕਿ ਮਿੱਲਾਂ ਵਾਲੇ 15% ਸੂਦ ਦੇਣਗੇ ਔਰ ਸੂਦ ਦੇ ਨਾਲ ਰੁਪਿਆ ਕਿਸਾਨਾਂ ਨੂੰ ਵਾਪਿਸ ਕੀਤਾ ਜਾਏਗਾ । ਜਦੋਂ ਮੈਂ ਡਿਪਾਰਟਮੈਂਟ ਦੇ ਅਫਸਰਾਂ ਨੂੰ ਅਤੇ ਮਿੱਲ ਵਾਲਿਆਂ ਨੂੰ ਬੁਲਾਇਆ, ਉਦੋਂ 7 ਮਿੱਲਾਂ ਜਿਹੜੀਆਂ ਹਨ, ਸਰਕਾਰੀ ਵਿਭਾਗ ਦੀਆਂ ਹਨ ਜਿਵੇਂ ਅਜਨਾਲਾ, ਬਟਾਲਾ, ਭੋਗਪੁਰ, ਜਗਰਾਓਂ, ਫਾਜ਼ਿਲਕਾ, ਜ਼ੀਰਾ ਅਤੇ ਗੁਰਦਾਸਪੁਰ । ਦੋ ਪ੍ਰਾਈਵੇਟ ਮਿੱਲਾਂ-ਅਮਲੋਹ ਅਤੇ ਪਾਤੜਾਂ ਹਨ । ਇਨ੍ਹਾਂ ਨੇ ਸਾਰਾ ਬਕਾਇਆ ਪੈਸਾ ਕਿਸਾਨਾਂ ਦਾ ਦੇ ਦਿੱਤਾ ਹੈ । ਬਹੁਤ ਜਲਦੀ ਅਸੀਂ ਯਤਨ ਕਰ ਰਹੇ ਹਾਂ ਕਿ ਬਾਕੀ ਮਿੱਲਾਂ ਦਾ ਰੁਪਿਆ ਵੀ ਜਲਦੀ ਤੋਂ ਜਲਦੀ ਵਾਪਿਸ ਕੀਤਾ ਜਾਏ । ਮੈਨੂੰ ਉਮੀਦ ਹੈ ਕਿ 250 ਕਰੋੜ ਰੁਪਏ ਦੀ ਖੰਡ 21 ਮਿੱਲਾਂ ਵਿੱਚ ਪਈ ਹੈ ਜੋ ਕਿ ਚੁੱਕਦੇ ਨਹੀਂ । ਅਸੀਂ ਉਨ੍ਹਾਂ ਨੂੰ ਚਿੱਠੀ ਪੱਤਰ ਵੀ ਲਿਖ ਰਹੇ ਹਾਂ ਅਤੇ ਹੋ ਸਕਦਾ ਹੈ ਕਿ ਸੈਸ਼ਨ ਤੋਂ ਬਾਅਦ ਦਿੱਲੀ ਜਾ ਕੇ ਕੇਂਦਰ ਦੀ ਸਰਕਾਰ ਨਾਲ ਰਾਬਤਾ ਕਾਇਮ ਕਰੀਏ ਤਾਂ ਕਿ ਉਨ੍ਹਾਂ ਨੂੰ ਮਿਲ ਕੇ ਖੰਡ ਜਲਦੀ ਤੋਂ ਜਲਦੀ ਚੁਕਵਾਈ ਜਾਏ ਅਤੇ ਕਿਸਾਨਾਂ ਦਾ ਰੁਪਿਆ ਛੇਤੀ

[ਖੇਤੀ ਬਾੜੀ ਮੰਤਰੀ]

ਜੇਕਰ ਛੇਤੀ ਉਨ੍ਹਾਂ ਨੂੰ ਵਾਪਿਸ ਕੀਤਾ ਜਾ ਸਕੇ, ਉਨ੍ਹਾਂ ਨੂੰ ਸੂਦ ਦੇ ਨਾਲ ਰੁਪਿਆ ਦੇਵਾਂਗੇ। ਕਿਸਾਨਾਂ ਦਾ ਜਿਹੜਾ ਰੁਪਿਆ ਬਕਾਇਆ ਪਿਆ ਹੋਵੇਗਾ, ਉਹ 15% ਸੂਦ ਦੇ ਹਿਸਾਬ ਨਾਲ ਵਾਪਿਸ ਦੇਵਾਂਗੇ। 250 ਕਰੋੜ ਰੁਪਏ ਦੀ ਖੰਡ ਪਈ ਹੈ। ਮੈਨੂੰ ਇਕ ਹੀ ਚਿੰਤਾ ਹੈ। ਦਸੂਹਾ ਮਿੱਲ ਸਹਿਕਾਰੀ ਡਿਪਾਰਟਮੈਂਟ ਦੀ ਸੀ, ਉਸ ਤੇ ਕਨਫਿਊਜ਼ਨ ਪੈਦਾ ਹੋਇਆ ਅਤੇ ਉਸ ਸਬੰਧੀ ਨੋਟਿਸ ਮੈਨੂੰ ਭੇਜ ਦਿੱਤਾ ਜਦਕਿ ਅੱਜ ਦੇ ਅਜੰਡੇ ਵਿੱਚ ਲਿਖਿਆ ਹੈ ਕਿ ਸਹਿਕਾਰਤਾ ਮੰਤਰੀ ਉਸ ਦਾ ਜਵਾਬ ਦੇਵੇਗਾ। ਜਿਥੋਂ ਤੱਕ ਗੰਨੇ ਦਾ ਸਵਾਲ ਹੈ, ਉਹ ਮੇਰਾ ਸਵਾਲ ਹੈ। ਗੰਨੇ ਦੀਆਂ ਮਿੱਲਾਂ ਕੁਝ ਸਹਿਕਾਰੀ ਵਿਭਾਗ ਦੀਆਂ ਹਨ ਅਤੇ ਕੁਝ ਮਿੱਲਾਂ ਪ੍ਰਾਈਵੇਟ ਹਨ। 3-4 ਮਿੱਲਾਂ ਖੰਡ ਉਦਯੋਗ ਦੀਆਂ ਹਨ। 3 ਏਜੰਸੀਆਂ ਮਿਲ ਕੇ ਮਿੱਲਾਂ ਨੂੰ ਚਲਾ ਰਹੀਆਂ ਹਨ। ਇਹ 250 ਕਰੋੜ ਰੁਪਏ ਦੀ ਖੰਡ ਪਈ ਹੈ ਅਤੇ ਇਹ ਅਸੀਂ ਚੁਕਵਾ ਦਿਆਂਗੇ। ਮੇਰੇ ਮਨ ਤੇ ਬੋਝ ਹੈ। ਜਿਹੜੀ ਦਸੂਹਾ ਵਾਲੀ ਮਿੱਲ ਹੈ, ਉਸ ਕੋਲ 10 ਕਰੋੜ ਰੁਪਏ ਦੀ ਖੰਡ ਪਈ ਹੈ। ਖੰਡ ਖੁਰਦ ਬੁਰਦ ਕਿਉਂ ਕਰ ਦਿੱਤੀ ਜਾਂ ਕਿਵੇਂ ਹੋਈ, ਉਸ ਦੀ ਮੈਂ ਪੜਤਾਲ ਕਰ ਰਿਹਾ ਹਾਂ। ਦਸੂਹਾ ਵਾਲੀ ਮਿੱਲ ਨੂੰ ਪੀ.ਐਸ.ਆਈ.ਡੀ.ਸੀ. ਨੇ ਟੇਕ ਓਵਰ ਕਰ ਲਿਆ, ਬਾਕੀ ਦਾ ਰੁਪਿਆ ਉਸ ਵੱਲ ਪਿਆ ਹੈ। ਬੈਂਕਾਂ ਦਾ ਰੁਪਿਆ ਵੀ ਉਸ ਵੱਲ ਪਿਆ ਹੈ। ਸਿਰਫ ਦਸੂਹਾ ਵਾਲਾ ਝਗੜਾ ਰਹਿ ਜਾਣਾ ਹੈ। 17 ਕਰੋੜ ਰੁਪਿਆ ਇਕੱਲੀ ਦਸੂਹਾ ਵਾਲੀ ਮਿੱਲ ਦਾ ਬਕਾਇਆ ਪਿਆ ਹੈ। ਉਸ ਦੇ ਲਈ ਮੈਨੂੰ ਚਿੰਤਾ ਹੈ। ਉਸ ਲਈ ਮੈਂ ਚਿੰਤਾ ਕਰ ਰਿਹਾ ਹਾਂ। ਬਾਕੀ ਮਿੱਲਾਂ ਜਿਹੜੀਆਂ ਹਨ, ਮੈਨੂੰ ਉਮੀਦ ਹੈ ਕਿ ਬਹੁਤ ਜਲਦੀ ਤੋਂ ਜਲਦੀ, 15 ਅਕਤੂਬਰ ਤੱਕ ਕਿਸੇ ਮਿੱਲ ਦਾ ਬਕਾਇਆ ਨਹੀਂ ਰਹਿ ਜਾਵੇਗਾ। ਜੇ ਰਹਿ ਜਾਵੇਗਾ ਤਾਂ ਉਹ ਸੂਦ ਸਮੇਤ ਕਿਸਾਨਾਂ ਨੂੰ ਵਾਪਸ ਕਰਾਂਗੇ। ਕਿਸਾਨਾਂ ਦਾ ਮੇਰੇ ਮਨ ਤੇ ਵੀ ਕਾਫੀ ਬੋਝ ਹੈ ਕਿ ਉਨ੍ਹਾਂ ਨੂੰ ਗੰਨੇ ਦੀ ਪੇਮੈਂਟ ਨਹੀਂ ਦਿਵਾਈ ਗਈ। ਵੈਸੇ ਤਾਂ ਚਾਹੀਦਾ ਹੈ ਕਿ ਪੇਮੈਂਟ ਨਾਲ ਦੀ ਨਾਲ ਹੋਵੇ। ਅਸੀਂ ਕੋਸ਼ਿਸ਼ ਕਰਾਂਗੇ ਕਿ ਗੰਨੇ ਦੀ ਪੇਮੈਂਟ ਜਲਦੀ ਤੋਂ ਜਲਦੀ ਆਉਣ ਵਾਲੇ ਸੀਜ਼ਨ ਵਿੱਚ ਕਰਵਾਈ ਜਾਵੇ ਤਾਂ ਕਿ ਕਿਸਾਨਾਂ ਨੂੰ ਕੋਈ ਦੁੱਖ ਤੇ ਤਕਲੀਫ ਨਾ ਆ ਸਕੇ।

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ, ਉਸ ਦੇ ਇਕ ਪੋਰਸ਼ਨ ਦਾ ਅਸੀਂ ਵੈਲਕਮ ਕਰਦੇ ਹਾਂ ਪਰ ਪੰਜਾਬ ਦੀਆਂ ਖੰਡ ਮਿੱਲਾਂ ਭਾਵੇਂ ਉਹ ਕੋਆਪਰੇਟਿਵ ਬੇਸਿਜ਼ ਤੇ ਹੋਣ ਤੇ ਭਾਵੇਂ ਪ੍ਰਾਈਵੇਟ ਹੋਣ, ਅਸਲੀਅਤ ਤਾਂ ਇਹ ਹੈ ਕਿ ਉਨ੍ਹਾਂ ਵੱਲੋਂ ਗੰਨਾ ਉਤਪਾਦਕਾਂ ਨੂੰ ਪੈਸੇ ਨਹੀਂ ਦਿੱਤੇ ਗਏ। ਉਨ੍ਹਾਂ ਦੇ ਏਰੀਅਰਜ਼ ਹਜ਼ਾਰਾਂ ਵਿਚ ਨਹੀਂ, ਲੱਖਾਂ ਵਿਚ ਨਹੀਂ ਬਲਕਿ ਕਰੋੜਾਂ ਰੁਪਏ ਵਿੱਚ ਪਏ ਹਨ। ਜਿਹੜਾ ਟੋਟਲ ਸਾਡੇ ਸਾਹਮਣੇ ਕੋਟ ਕੀਤਾ ਹੈ, ਉਹ 55.2 ਕਰੋੜ ਰੁਪਏ ਦਾ ਹੈ। ਇਹ ਖੁਸ਼ੀ ਦੀ ਗੱਲ ਹੈ ਕਿ ਇਨ੍ਹਾਂ ਵੱਲੋਂ ਇਹ ਮਾਮਲਾ ਡਿਸਕਸ ਹੋਇਆ ਹੈ ਅਤੇ ਉਸ ਵਿੱਚ ਇਹ ਫੈਸਲਾ ਕੀਤਾ ਗਿਆ ਹੈ ਕਿ ਪੇਮੈਂਟ ਦੀ ਜਲਦੀ ਅਤੇ ਤੁਰੰਤ ਅਦਾਇਗੀ ਹੋਵੇ ਅਤੇ ਜਿਹੜੀ ਅਦਾਇਗੀ ਸਮੇਂ-ਸਿਰ ਨਹੀਂ ਹੋਈ, ਉਸ ਬਾਰੇ 15% ਇੰਟਰੈਸਟ ਪਾ ਕੇ ਡਿਲੇਅ ਦੀ ਪਨੈਲਟੀ ਦੇ ਵਜੋਂ ਉਨ੍ਹਾਂ ਨੂੰ ਪੈਸਾ ਦਿੱਤਾ ਜਾਵੇ। ਸਪੀਕਰ ਸਾਹਿਬ, ਜਿਥੋਂ ਤੱਕ

ਧੂਰਲਾਡਾ ਮਿੱਲ ਦਾ ਸਬੰਧ ਹੈ, ਉਸ ਬਾਰੇ ਅਰਸ਼ੀ ਜੀ ਆਪਣੀ ਕਲੈਰੀਫਿਕੇਸ਼ਨ ਦੇਣਗੇ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਕਿਸਾਨਾਂ ਦੀਆਂ ਬਹੁਤ ਸਾਰੀਆਂ ਹੋਰ ਵੀ ਮੰਗਾਂ ਹਨ, ਉਨ੍ਹਾਂ ਬਾਰੇ ਫੈਸਲਾ ਕੀ ਹੋਇਆ ਹੈ ? ਇਕੱਲੇ ਏਰੀਅਰ ਦੀ ਅਦਾਇਗੀ ਹੀ ਨਹੀਂ ਹੈ, ਉਨ੍ਹਾਂ ਵੱਲੋਂ ਹੋਰ ਵੀ ਬਹੁਤ ਸਾਰੀਆਂ ਡਿਮਾਂਡਾਂ ਰੱਖੀਆ ਗਈਆਂ ਸਨ । ਇਕ ਰਿਟਨ ਪੈਟਰਨ ਹੋਵੇ ਤਾਂ ਕਿ ਉਨ੍ਹਾਂ ਨੂੰ ਕੋਈ ਲਾਸ ਨਾ ਹੋਵੇ, ਇਸ ਦੇ ਬਾਰੇ ਮੰਤਰੀ ਜੀ ਕੀ ਕੋਈ ਕਲੈਰੀਫਿਕੇਸ਼ਨ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਕਾਲ ਅਟੈਨਸ਼ਨ ਮੋਸ਼ਨ ਵਿੱਚ ਤਾਂ ਇਹ ਗੱਲ ਆਉਂਦੀ ਨਹੀਂ । ਫਿਰ ਵੀ ਇਹ ਮੈਨੂੰ ਮਿਲ ਕੇ ਮੇਰੇ ਨੋਟਿਸ ਵਿੱਚ ਲਿਆ ਦੇਣ ਕਿ ਕਿਸਾਨਾਂ ਦੀਆਂ ਹੋਰ ਕਿਹੜੀਆਂ ਦਿੱਕਤਾਂ ਹਨ, ਹੋਰ ਕਿਹੜੀਆਂ ਡਿਮਾਂਡਾਂ ਹਨ । ਪਹਿਲ ਦੇ ਆਧਾਰ ਤੇ ਉਨ੍ਹਾਂ ਦੇ ਹੱਕਾਂ ਦੀ ਰਾਖੀ ਕੀਤੀ ਜਾਵਗੀ । ਜਿਹੜੀਆਂ ਕੋਈ ਹੋਰ ਬੇਨਿਯਮੀਆਂ ਹਨ, ਉਹ ਵੀ ਮੇਰੇ ਨੋਟਿਸ ਵਿੱਚ ਲਿਆਂਦੀਆਂ ਜਾਣ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ....

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਰਣਜੀਤ ਸਿੰਘ ਛੱਜਲਵੱਡੀ ਸਪਲੀਮੈਂਟਰੀ ਕਰਨ ਲਈ ਆਪਣੀ ਸੀਟ ਤੇ ਖੜ੍ਹੇ ਹੋਏ ।)

**ਸ਼੍ਰੀ ਸਪੀਕਰ** : ਛੱਜਲਵੱਡੀ ਜੀ, ਇਹ ਕੁਐਸਚਨ ਆਵਰ ਜਾਂ ਜ਼ੀਰੋ ਆਵਰ ਨਹੀਂ ਜਿਹੜਾ ਤੁਸੀਂ ਖੜ੍ਹੇ ਹੋ ਗਏ ਹੋ । ਕੀ ਤੁਹਾਨੂੰ ਰੂਲਜ਼ ਐਂਡ ਰੈਗੂਲੇਸ਼ਨ ਦਾ ਪਤਾ ਨਹੀਂ ਹੈ ਜਾਂ ਤੁਸੀਂ ਇੰਟਰੈਸਟ ਲੈਣਾ ਛੱਡ ਦਿੱਤਾ ਹੈ ?

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਆਪਣਾ ਜਵਾਬ ਬੜੀ ਡਿਟੇਲ ਵਿਚ ਦਿੱਤਾ ਹੈ ਅਤੇ ਮੈਂ ਵੈਲਕਮ ਕਰਦਾ ਹਾਂ, ਜਿਸ ਤਰ੍ਹਾਂ ਮੈਡਮ ਡਾਂਗ ਜੀ ਨੇ ਵੀ ਕਿਹਾ ਹੈ ਕਿ ਅੱਛੀ ਭਾਵਨਾ ਨਾਲ ਜਵਾਬ ਦਿੱਤਾ ਹੈ । ਪਰ ਸਵਾਲ ਭਾਵਨਾਵਾਂ ਦਾ ਨਹੀਂ, ਲਾਅ ਦਾ ਹੈ । ਗੌਰਮਿੰਟ ਨੇ ਕਿਸੇ ਤੋਂ ਪੈਸੇ ਲੈਣੇ ਹੁੰਦੇ ਹਨ ਤਾਂ ਕਿਸ ਤਰ੍ਹਾਂ ਕੇਸ ਰਜਿਸਟਰਡ ਹੋ ਜਾਂਦਾ ਹੈ, ਵਾਰੰਟ ਤੱਕ ਕੱਢ ਦਿੱਤੇ ਜਾਂਦੇ ਹਨ, ਚਾਹੇ ਕੋਈ ਲੇਮੈਨ ਹੋਵੇ ਤੇ ਚਾਹੇ ਕੋਈ ਹੋਰ ਹੋਵੇ । ਪ੍ਰਾਈਵੇਟ ਮਿੱਲਾਂ ਨੇ ਕਿਸਾਨਾਂ ਨੂੰ ਕੋਈ ਖੈਰ ਨਹੀਂ ਦੇਣੀ । ਉਨ੍ਹਾਂ ਨੇ ਕਿਸਾਨਾਂ ਤੋਂ ਮਾਲ ਖਰੀਦਿਆ ਹੈ, ਗੌਰਮਿੰਟ ਦੇ ਮੁਕੱਰਰ ਕੀਤੇ ਰੇਟਸ ਦੇ ਮੁਤਾਬਿਕ ਖਰੀਦਿਆ ਹੈ ਤੇ ਸ਼ੂਗਰ ਮਿੱਲ ਐਕਟ ਦੇ ਮੁਤਾਬਿਕ ਖਰੀਦਿਆ ਹੈ । ਕਿਸਾਨਾਂ ਨੂੰ ਪੇਮੈਂਟ ਨਾ ਦੇ ਕੇ ਉਨ੍ਹਾਂ ਨੇ ਰੂਲਜ਼ ਦੀ ਵਾਇਲੇਸ਼ਨ ਕੀਤੀ ਹੈ । ਇਨ੍ਹਾਂ ਨੇ ਕਿਹਾ ਹੈ ਕਿ 15% ਇੰਟਰੈਸਟ ਨਾਲ ਪੇਮੈਂਟ ਦਿਵਾ ਦਿਆਂਗੇ । ਮੰਤਰੀ ਜੀ, ਇਹ ਪੇਮੈਂਟ ਦਿਵਾਉਣ ਦਾ ਸਵਾਲ ਨਹੀਂ ਹੈ । ਇਹ ਗੱਲ ਤਾਂ ਸ਼ੂਗਰਕੇਨ ਕੰਟਰੋਲ ਆਰਡਰ, 1966 ਵਿੱਚ ਦਰਜ ਹੈ ਕਿ ਅਗਰ 14 ਦਿਨਾਂ ਦੇ ਬਾਅਦ ਪੇਮੈਂਟ ਲੇਟ ਹੋ ਜਾਵੇ ਤਾਂ ਉਹ 15% ਇੰਟਰੈਸਟ ਸਮੇਤ ਦਿੱਤੀ ਜਾਵੇਗੀ ਜੋ ਅੱਜ ਤੱਕ ਕਦੇ ਵੀ ਨਹੀਂ ਦਿੱਤੀ ਗਈ । ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਜਿਹੜੀਆਂ ਮਿੱਲਾਂ ਨੇ ਐਕਟ ਦੀ ਉਲੰਘਣਾ ਕੀਤੀ ਹੈ, ਉਨ੍ਹਾਂ ਦੇ ਖਿਲਾਫ ਕੇਸ ਰਜਿਸਟਰ ਕੀਤਾ ਜਾਵੇਗਾ ਅਤੇ ਪੂਰੀ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ ? ਕੀ ਇਸ ਸੀਜ਼ਨ ਦੀ ਅਤੇ ਪਿਛਲੀ ਵੀ ਜਿੰਨੀ ਪੇਮੈਂਟ ਲੇਟ ਕੀਤੀ

[ਕਾਮਰੇਡ ਗੁਰਦੇਵ ਅਰਸ਼ੀ]
ਹੈ, ਉਹ ਸਾਰੇ ਦੀ ਸਾਰੀ ਅਦਾਇਗੀ-ਪਿਛਲੀ ਵੀ ਅਤੇ ਇਸ ਸਮੇਂ ਦੀ ਵੀ, ਸਮੇਤ ਵਿਆਜ ਉਨ੍ਹਾਂ ਗੰਨਾ ਉਤਪਾਦਕਾਂ ਨੂੰ ਦਿਵਾਈ ਜਾਵੇਗੀ ?

ਮੰਤਰੀ : ਸਪੀਕਰ ਸਾਹਿਬ, ਸਤਿਕਾਰਯੋਗ ਮੈਂਬਰ ਸਾਹਿਬ ਨੇ ਜਿਹੜੀ ਗੱਲ ਕਹੀ ਹੈ, ਇਸ ਦੇ ਬਾਰੇ ਮੈਂ ਅੱਜ ਵੀ ਅਫਸਰਾਂ ਨੂੰ ਬੁਲਾ ਕੇ ਗੱਲ ਕਰਦਾ ਰਿਹਾ ਹਾਂ। ਜੋ ਅਰਸ਼ੀ ਜੀ ਨੇ ਕਿਹਾ ਹੈ ਕਿ ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾਵੇ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਵਿਚ ਇਕੱਲੀਆਂ ਪ੍ਰਾਈਵੇਟ ਮਿੱਲਾਂ ਹੀ ਸ਼ਾਮਿਲ ਨਹੀਂ ਹਨ, ਸਹਿਕਾਰੀ ਮਿੱਲਾਂ ਦੇ ਵੀ ਬਕਾਇਆ ਪੈਸੇ ਪਏ ਹਨ। ਜੋ ਵੀ ਬਕਾਇਆ ਪਿਆ ਹੈ, ਉਸ ਸਬੰਧੀ ਜੋ ਵੀ ਕਾਨੂੰਨੀ ਚਾਰਾਜੋਈ ਬਣਦੀ ਹੋਵੇਗੀ, ਉਹ ਪੂਰੀ ਅਮਲ ਵਿੱਚ ਲਿਆਂਦੀ ਜਾਵੇਗੀ। ਮੈਂ ਇਸ ਗੱਲ ਦਾ ਵਿਸ਼ਵਾਸ ਦਿਵਾਉਂਦਾ ਹਾਂ।

ਕਾਮਰੇਡ ਤਰਸੇਮ ਜੋਧਾਂ : ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ, ਚੰਗੀ ਭਾਵਨਾ ਨਾਲ ਦਿੱਤਾ ਹੈ ਪਰ ਇਸ ਦੇ ਨਾਲ ਹੀ ਕਿਸਾਨਾਂ ਦੀ ਤਸੱਲੀ ਨਹੀਂ ਹੋ ਜਾਣੀ ਕਿਉਂਕਿ ਜਿਹੜੀ ਕਿਸਾਨਾਂ ਦੀ ਇਕਾਨਮੀ ਹੈ, ਇਹ ਸ਼ੈਟਰ ਹੋ ਰਹੀ ਹੈ। ਪਿਛਲਾ ਕੰਮ ਤਾਂ ਹਾਲੇ ਨਿਕਭਿਆ ਨਹੀਂ, ਅਗਲਾ ਸੀਜ਼ਨ ਵੀ ਜਲਦੀ ਹੀ ਸ਼ੁਰੂ ਹੋ ਜਾਣਾ ਹੈ। ਕਿਸਾਨਾਂ ਦੀਆਂ ਬੜੀਆਂ ਸਮੱਸਿਆਵਾਂ ਹਨ। 250 ਕਰੋੜ ਰੁਪਏ ਦੀ ਚੀਨੀ ਮਿੱਲਾਂ ਵਿੱਚ ਪਈ ਹੈ। ਜ਼ੀਰੇ ਕੋਆਪ੍ਰੇਟਿਵ ਸ਼ੂਗਰ ਮਿੱਲ ਨੇ ਇੰਸਟਰੱਕਸ਼ਨਾਂ ਜਾਰੀ ਕਰ ਦਿੱਤੀਆਂ ਹਨ ਕਿ ਕੇਵਲ 150 ਕੁਇੰਟਲ ਪ੍ਰਤੀ ਏਕੜ ਗੰਨਾ ਹੀ ਚੁੱਕਿਆ ਜਾਵੇਗਾ ਅਤੇ ਇਕ ਟਰਾਲੀ ਵਿਚੋਂ 75 ਕੁਇੰਟਲ ਤੋਂ ਵੱਧ ਗੰਨਾ ਉਹ ਨਹੀਂ ਚੁੱਕਣਗੇ। ਜਿੰਨਾ ਗੰਨਾ ਕਿਸਾਨਾਂ ਨੇ ਬੀਜ ਲਿਆ ਹੈ, ਇਸ ਹਿਸਾਬ ਨਾਲ ਤਾਂ ਉਨ੍ਹਾਂ ਨੂੰ ਬੜੀ ਮੁਸ਼ਕਲ ਹੋਵੇਗੀ। ਅੱਜ ਕਿਸਾਨ ਧਰਨਾ ਮਾਰ ਰਹੇ ਹਨ ਅਤੇ ਗਿਰਫਤਾਰੀਆਂ ਵੀ ਦੇ ਰਹੇ ਹਨ। ਪਿਛਲਾ ਕੰਮ ਤਾਂ ਹਾਲੇ ਨਿਬੜਿਆ ਨਹੀਂ, ਅਗਲਾ ਕੰਮ ਹੋਰ ਸ਼ੁਰੂ ਹੋ ਗਿਆ ਹੈ। ਜਿੰਨਾ ਵੀ ਗੰਨਾ ਬੀਜਿਆ ਗਿਆ ਹੈ, ਉਹ ਸਮੇਂ ਸਿਰ ਚੁੱਕਿਆ ਜਾਵੇਗਾ ਅਤੇ ਪੇਮੈਂਟ ਵੀ ਸਮੇਂ ਸਿਰ ਕੀਤੀ ਜਾਵੇਗੀ, ਇਸ ਦੇ ਵਾਸਤੇ ਕੀ ਮੰਤਰੀ ਜੀ ਅਸ਼ੋਰੈਂਸ ਦੇਣਗੇ ਤਾਂ ਕਿ ਕਿਸਾਨਾਂ ਵਿੱਚ ਜਿਹੜੀ ਰਿਜ਼ੈਂਟਮੈਂਟ ਹੈ, ਉਹ ਦੂਰ ਹੋ ਸਕੇ ?

ਮੰਤਰੀ : ਸਪੀਕਰ ਸਾਹਿਬ, ਮਾਨਯੋਗ ਮੈਂਬਰ ਜੋਧਾਂ ਜੀ ਨੇ ਆਉਣ ਵਾਲੇ ਸੀਜ਼ਨ ਦੀ ਗੱਲ ਧਿਆਨ ਵਿੱਚ ਲਿਆਂਦੀ ਹੈ। ਅਸੀਂ ਪੂਰੀ ਕੋਸ਼ਿਸ਼ ਕਰਾਂਗੇ ਕਿ ਜਿੰਨਾ ਵੀ ਗੰਨਾ ਹੈ, ਉਹ ਸਮੇਂ ਸਿਰ ਚੁੱਕਿਆ ਜਾਵੇ, ਪੀੜਿਆ ਜਾਵੇ, ਖੰਡ ਬਣਾਈ ਜਾਵੇ ਅਤੇ ਕਿਸਾਨਾਂ ਨੂੰ ਪੇਮੈਂਟ ਜਲਦੀ ਤੋਂ ਜਲਦੀ ਦਿੱਤੀ ਜਾਵੇ। ਮੈਂ ਤਾਂ ਅੱਗੇ ਹੀ ਬੜਾ ਪਰੇਸ਼ਾਨ ਹਾਂ ਕਿ ਇਤਨਾ ਸਾਰਾ ਬਕਾਇਆ ਪਿਆ ਹੋਇਆ ਹੈ। ਸਰਦਾਰ ਇੰਦਰਜੀਤ ਸਿੰਘ ਜ਼ੀਰਾ ਵਾਕ-ਆਊਟ ਕਰ ਗਏ ਹਨ। ਉਹ ਇਥੇ ਹੁੰਦੇ ਤਾਂ ਮੈਂ ਉਨ੍ਹਾਂ ਨੂੰ ਦੱਸਦਾ ਕਿ ਅਸੀਂ ਇਸ ਦੇ ਲਈ ਹੀ ਕੁਝ ਕਰ ਰਹੇ ਹਾਂ। 22 ਅਗਸਤ, 1996 ਨੂੰ ਮੈਂ ਮੀਟਿੰਗ ਬੁਲਾਈ ਸੀ ਇਸ ਕੰਮ ਵਾਸਤੇ। ਜ਼ੀਰਾ ਸ਼ੂਗਰ ਮਿੱਲ ਦਾ 3 ਕਰੋੜ 17 ਲੱਖ ਰੁਪਿਆ ਬਕਾਇਆ ਸੀ ਜਿਹੜਾ ਕਿ ਹੁਣ ਕੇਵਲ 40 ਲੱਖ ਰੁਪਿਆ ਹੀ ਬਕਾਇਆ ਰਹਿ

ਗਿਆ ਹੈ । ਜ਼ੀਰਾ ਸ਼ੂਗਰ ਮਿੱਲ ਦਾ ਤਕਰੀਬਨ 3 ਕਰੋੜ ਰੁਪਿਆ ਅਸੀਂ ਦਿਵਾ ਦਿੱਤਾਂ ਹੈ । ਮੈਂ ਆਪ ਉਸ ਇਲਾਕੇ ਦਾ ਹਾਂ । ਮੈਂ ਹੁਣੇ ਪਿੱਛੇ ਜਿਹੇ ਸਾਧੂ ਵਾਲਾ ਪਿੰਡ, ਤਲਵੰਡੀ ਭਾਈਕੇ ਕੋਲ ਜਾ ਕੇ ਆਇਆ ਹਾਂ । ਉਥੇ ਕਿਸਾਨ ਮੈਨੂੰ ਮਿਲੇ ਸਨ । ਮੇਰੇ ਤਾਂ ਆਪਣੇ ਮਨ ਤੇ ਬੜਾ ਬੋਝ ਹੈ ਕਿ 250 ਕਰੋੜ ਰੁਪਏ ਦੀ ਖੰਡ ਮਿੱਲਾਂ ਵਿੱਚ ਪਈ ਹੋਵੇ ਅਤੇ ਉਸ ਦੀ ਪੇਮੈਂਟ ਨਾ ਕਰਵਾਈ ਜਾਵੇ । ਇਹ ਮੇਰੇ ਆਪਣੇ ਮਨ ਤੇ ਬੋਝ ਹੈ ।

(ਇਸ ਵਕਤ ਮਾਨਯੋਗ ਮੈਂਬਰ ਸ੍ਰੀ ਵਿਜੇ ਕੁਮਾਰ ਸਾਥੀ ਬੈਠੇ ਬੈਠੇ ਕੁਝ ਬੋਲ ਰਹੇ ਸਨ ਜੋ ਸਾਫ ਸੁਣਾਈ ਨਹੀਂ ਦਿੱਤਾ ।)

ਉਸਦਾ ਦਾ ਵੀ ਖਿਆਲ ਰੱਖਾਂਗੇ ।

**ਸ੍ਰੀ ਸਪੀਕਰ** : ਮੈਂ ਕਾਹਦੇ ਵਾਸਤੇ ਹਾਂ, ਤੁਸੀਂ ਸਿੱਧੀਆਂ ਗੱਲਾਂ ਕਰਨ ਲੱਗ ਪਏ ਹੋ। (ਹਾਸਾ) ਅਗਲਾ ਕਾਲ ਅਟੈਨਸ਼ਨ ਨੋਟਿਸ ।

---

(Serial No. 2)

**Shrimati Vimla Dang** : Sir, I beg to draw the attention of the Government to a matter of urgent importance, namely, the very rapid transfers of IAS Officers/PCS Officers in the State resulting in Administration coming to a dead halt.

In view of the obvious and urgent importance of the matter, the Minister concerned may please be asked to make a statement in the House.

**Mr. Speaker** : Who is to reply ?

**Finance Minister** (Doctor Kewal Krishan) : Sir, I will.

**Mr. Speaker** : O.K.

**Finance Minister** : Sir, transfers/postings of IAS/PCS officers are reviewed from time to time keeping in view their performance, suitability, administrative exigencies and also to fill up the vacant posts by way of adjustment of the officers available for posting on return from leave, training and deputation etc. keeping in view the public interest.

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਇਸ ਕਾਲ ਅਟੈਨਸ਼ਨ ਨੋਟਿਸ ਨੂੰ ਅਸੀਂ ਬੜਾ ਇੰਪਾਰਟੈਂਟ ਸਮਝਦੇ ਹਾਂ । ਮੰਤਰੀ ਜੀ ਨੇ ਜਿਹੜਾ ਜਵਾਬ ਦਿੱਤਾ ਹੈ, ਉਹ ਮੈਂ ਉਨ੍ਹਾਂ ਦੀ ਇਜਾਜ਼ਤ ਲੈ ਕੇ ਪਹਿਲਾਂ ਹੀ ਪੜ੍ਹ ਲਿਆ ਸੀ । ਮੈਂ ਬੇਨਤੀ ਕਰਨੀ ਚਾਹਵਾਂਗੀ ਕਿ ਜਦ ਤੋਂ ਬਰਾੜ ਸਾਹਿਬ ਚੀਫ ਮਨਿਸਟਰ ਬਣੇ ਹਨ, ਤਦ ਤੋਂ ਬਹੁਤ ਵੱਡੇ ਸਕੇਲ ਤੇ ਅਫਸਰਾਂ ਦੇ ਤਬਾਦਲੇ ਹੋਏ ਹਨ । ਐਜੂਕੇਸ਼ਨ ਸੈਕਟਰੀ ਇਕ ਸਾਲ ਵਿੱਚੋਂ 6

[ਸ੍ਰੀਮਤੀ ਵਿਮਲਾ ਡਾਂਗ]

ਵਾਰ ਬਦਲੇ ਗਏ ਹਨ । ਕੋਆਪ੍ਰੇਟਿਵ ਮਹਿਕਮੇਂ ਵਿੱਚ 3 ਸੈਕਟਰੀ ਇਕ ਸਾਲ ਵਿਚ ਬਦਲੇ ਗਏ ਹਨ । ਗੁਰਦਾਸਪੁਰ ਵਿਚ ਇਕ ਮਹੀਨੇ ਵਿੱਚ 4 ਡੀ.ਸੀ. ਬਦਲੇ ਗਏ ਹਨ । ਅੰਮ੍ਰਿਤਸਰ ਵਿਚ ਸਿੱਧੂ ਸਾਹਿਬ ਦੇ ਜਾਣ ਤੋਂ ਬਾਅਦ ਛਤਵਾਲ ਸਾਹਿਬ ਆਏ । ਹਾਲੇ ਉਹ 10-15 ਦਿਨ ਵੀ ਨਹੀਂ ਸਨ ਟਿਕੇ ਕਿ ਉਸ ਤੋਂ ਬਾਅਦ ਫੌਰੀ ਤੌਰ ਤੇ ਬਦਲ ਦਿੱਤੇ ਗਏ ਅਤੇ ਇਕ ਹੋਰ ਡੀ. ਸੀ. ਉਥੇ ਲਗਾ ਦਿੱਤਾ ਗਿਆ । ਮੈਂ ਜ਼ਿੰਮੇਵਾਰੀ ਨਾਲ ਇਹ ਗੱਲ ਕਹਿਣੀ ਚਾਹੁੰਦੀ ਹਾਂ ਕਿ ਅੰਮਿਤਸਰ ਦੇ ਵਿੱਚ ਇਹ ਇਕ ਆਮ ਚਰਚਾ ਹੈ ਕਿ ਡੀ. ਸੀ. ਲਗਾਉਣ ਲਈ ਇਕ ਸਾਬਕਾ ਐਮ. ਪੀ. ਨੇ 25 ਲੱਖ ਰੁਪਿਆ ਲਿਆ । ਜਿਹੜਾ ਜਵਾਬ ਡਾਕਟਰ ਸਾਹਿਬ ਨੇ ਦਿੱਤਾ ਹੈ, ਮੈਂ ਆਪ ਸਤਿਕਾਰਯੋਗ ਤਰੀਕੇ ਨਾਲ ਕਹਿਣਾ ਚਾਹਾਂਗੀ ਕਿ ਠੀਕ ਹੈ ਕਿ ਐਡਮਨਿਸਟਰੇਟਿਵ ਐਗਜ਼ੀਜੈਂਸੀ ਹੋ ਸਕਦੀ ਹੈ, ਬਹੁਤ ਸਾਰੀਆਂ ਟਰਾਂਸਫਰਜ਼ ਜਾਇਜ਼ ਵੀ ਹੋ ਸਕਦੀਆਂ ਹਨ ਪੋਸਟਿੰਗ ਜਾਂ ਛੁੱਟੀ ਵਗੈਰਾ ਦੇ ਕੇਸਾਂ ਵਿੱਚ ਲੇਕਿਨ ਇਸ ਤਰ੍ਹਾਂ ਕਦੇ ਵੀ ਨਹੀਂ ਹੋਇਆ ਕਿ ਇਕ ਸਾਲ ਵਿਚ ਤਬਾਦਲਾ-ਦਰ-ਤਬਾਦਲਾ ਹੁੰਦਾ ਚੱਲਾ ਜਾਏ । ਸੋ, ਇਹ ਜਿਹੜੀ ਇਨਰ ਪਾਵਰ ਪਾਲੇਟਿਕਸ ਚੱਲ ਰਹੀ ਹੈ ਸੱਤਾਰੂੜ੍ਹ ਪਾਰਟੀ ਦੀ, ਇਹ ਇਸ ਦਾ ਨਤੀਜਾ ਹੈ । ਐਡਮਨਿਸਟਰੇਸ਼ਨ ਦੀ ਹਾਲਤ ਤੁਸੀਂ ਦੇਖ ਹੀ ਰਹੇ ਹੋ । ਸੈਸ਼ਨ ਚੱਲ ਰਿਹਾ ਹੈ, ਮੈਟੀਰੀਅਲ ਕੋਈ ਤਿਆਰ ਨਹੀਂ । ਕੁਐਸਚਨ ਜਿਹੜੇ ਹਨ, ਉਹਨਾਂ ਦੇ ਜਵਾਬ ਨਹੀਂ ਮਿਲੇ, ਟੋਟਲ ਐਡਮਨਿਸਟਰੇਸ਼ਨ ਕੋਲੈਪਸ ਕਰ ਰਹੀ ਹੈ । ਇਸ ਕਰਕੇ ਜਿਹੜਾ ਇਹ ਜਵਾਬ ਹੈ, ਮੁਆਫ ਕਰਨਾ ਅਸੀਂ ਇਹਦੇ ਨਾਲ ਸੰਤੁਸ਼ਟ ਨਹੀਂ ਹਾਂ ।

**ਸ੍ਰੀ ਸਪੀਕਰ** : ਸਵਾਲ ਕੀ ਹੈ ਤੁਹਾਡਾ ? You have not asked any question. ਤੁਸੀਂ ਕੋਈ ਕੁਐਸਚਨ ਨਹੀਂ ਪੁੱਛਿਆ ।

**ਕਾਮਰੇਡ ਹਰਦੇਵ ਅਰਸ਼ੀ** : ਨਹੀਂ ਜੀ, ਮੈਂ ਪੁੱਛਦਾ ਹਾਂ ।

**ਸ੍ਰੀ ਸਪੀਕਰ** : ਉਹ ਤੁਹਾਡਾ ਆਪਣਾ ਸਵਾਲ ਹੈ । ਮੈਡਮ ਨੇ ਤਾਂ ਕੁਝ ਪੁੱਛਿਆ ਹੀ ਨਹਾਂ । When there is no question, how can I ask the Government to reply ?

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਕਲੀਅਰ ਕਹਿਣਾ ਚਾਹੁੰਦਾ ਹਾਂ ਕਿ ਟਰਾਂਸਫਰ, ਪੋਸਟਿੰਗ ਕਰਨਾ ਪਿਓਰਲੀ ਗੌਰਮਿੰਟ ਦਾ ਐਡਮਨਿਸਟਰੇਟਿਵ ਮਾਮਲਾ ਹੈ । ਜੇਕਰ ਕੇਵਲ ਇੱਥੋਂ ਤੱਕ ਹੀ ਗੱਲ ਸੀਮਤ ਹੁੰਦੀ ਤਾਂ ਕੋਈ ਚਿੰਤਾ ਪਰਗਟ ਨਾ ਹੁੰਦੀ ਲੇਕਿਨ ਇਹ ਇਸ ਕਰਕੇ ਕਰਨੀ ਪਈ ਕਿ ਜਿਸ ਤਰ੍ਹਾਂ ਥੋਕ ਰੂਪ ਵਿਚ ਛੇ ਛੇ ਵਾਰੀ, ਚਾਰ ਚਾਰ ਵਾਰੀ, ਤਿੰਨ ਤਿੰਨ ਵਾਰੀ ਆਈ. ਏ. ਐਸ., ਪੀ. ਸੀ. ਐਸ ਅਤੇ ਕਲਾਸ-ਵੰਨ ਅਫਸਰਾਂ ਦੀਆਂ ਟਰਾਂਸਫਰਜ਼ ਕੀਤੀਆਂ ਜਾ ਰਹੀਆਂ ਹਨ, ਉਸ ਨਾਲ ਐਨਟਾਇਰ ਐਡਮਨਿਸਟਰੇਟਿਵ ਸੈਟ-ਅੱਪ ਪੈਰਾਲਾਈਜ਼ ਹੋ ਗਿਆ ਹੈ । ਡੀਵੈਲਪਮੈਂਟ ਦਾ ਕੋਈ ਕੰਮ ਹੋ ਨਹੀਂ ਰਿਹਾ । ਹਰ ਅਫਸਰ ਵਿੱਚ ਇਸ ਗੱਲ ਦੀ ਚਿੰਤਾ ਹੈ ਕਿ ਉਹ ਉਥੇ ਰਹੇਗਾ ਵੀ ਜਾਂ ਨਹੀਂ ਰਹੇਗਾ । ਇਸ ਸਿਚੂਏਸ਼ਨ ਵਿੱਚ ਮੈਂ ਪੁੱਛਣਾ ਚਾਹੁੰਦਾ ਹਾਂ ਕਿ

ਕੀ ਸਰਕਾਰ ਦੀ ਕੋਈ ਟਰਾਂਸਫਰ ਪਾਲਿਸੀ ਹੈ ? ਕੋਈ ਗਾਈਡ ਲਾਈਨਜ਼ ਹਨ ਕਿ ਇਕ ਸਾਲ ਵਿੱਚ ਤਬਾਦਲੇ ਕਿਸ ਤਰ੍ਹਾਂ ਕਰਨੇ ਹਨ ? ਇਕ ਸਾਲ ਵਿੱਚ ਚਾਰ ਚਾਰ ਤਬਾਦਲੇ ਕਰ ਦਿਤੇ ਜਾਂਦੇ ਹਨ । ਕੀ ਇਹ ਸਰਕਾਰ ਦੀ ਟਰਾਂਸਫਰ ਪਾਲਿਸੀ ਵਿਚ ਕਵਰ ਹੁੰਦੇ ਹਨ ? ਡਿਪਾਰਟਮੈਂਟਸ ਦੇ ਛੇ ਛੇ ਸੈਕਟਰੀਜ਼ ਬਦਲ ਦਿੱਤੇ ਜਾਣੇ ਅਤੇ ਨਵੇਂ ਲਗਾ ਦਿੱਤੇ ਜਾਣੇ, ਕੀ ਇਹ ਟਰਾਂਸਫਰ ਪਾਲਿਸੀ ਵਿਚ ਕਵਰ ਹੁੰਦੇ ਹਨ ? ਕੀ ਇਹ ਟਰਾਂਸਫਰ ਪਾਲਿਸੀ ਦੀ ਵਾਇਓਲੇਸ਼ਨ ਨਹੀਂ ? ਕੀ ਕੋਈ ਗੈਰ ਸੰਵਿਧਾਨਕ ਸਿਸਟਮ ਜਾਂ ਸੱਤਾ ਕੇਂਦਰ ਤਾਂ ਓਪਰੇਟ ਨਹੀਂ ਕਰ ਰਿਹਾ ? ਸਾਰੇ ਦੇ ਸਾਰੇ ਟਾਪ ਆਫਿਸਰਜ਼ ਪੈਰਾਲਾਈਜ਼ ਹੋ ਗਏ ਹਨ, ਪਾਲੇਟੀਸ਼ੀਅਨਜ਼ ਵੀ ਬੇਵੱਸ ਹੋ ਗਏ ਹਨ । ਸਾਰੇ ਐਡਮਨਿਸਟਰੇਟਿਵ ਸਿਸਟਮ ਨੂੰ ਅਧਰੰਗ ਹੋ ਗਿਆ ਹੈ, ਇਸ ਬਾਰੇ ਇਹ ਕਲੀਯਰ ਕਰਨ ।

**ਮੰਤਰੀ** : ਮਾਨਯੋਗ ਮੈਂਬਰ ਸਾਹਿਬ ਨੇ ਟਰਾਂਸਫਰ ਬਾਰੇ ਚਿੰਤਾ ਪ੍ਰਗਟ ਕੀਤੀ ਹੈ, ਕੁਝ ਤੌਖਲੇ ਵੀ ਪ੍ਰਗਟ ਕੀਤੇ ਹਨ ਲੇਕਿਨ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਆਈ. ਏ. ਐਸ. ਔਰ ਪੀ. ਸੀ. ਐਸ. ਅਫਸਰ ਇੰਪਾਰਟੈਂਟ ਜਗ੍ਹਾ ਤੇ ਹੁੰਦੇ ਹਨ ਔਰ ਉਨ੍ਹਾਂ ਤੋਂ ਕੰਮ ਲੈਣ ਵਾਸਤੇ ਵੀ ਗੌਰਮਿੰਟ ਚਾਹੁੰਦੀ ਹੈ ਕਿ ਜ਼ਿਆਦਾ ਤੋਂ ਜ਼ਿਆਦਾ ਅਰਜੈਂਟ ਅਤੇ ਇੰਪਾਰਟੈਂਟ ਕੰਮ ਵਾਸਤੇ ਉਨ੍ਹਾਂ ਨੂੰ ਲਗਾਇਆ ਜਾਵੇ । ਪਿਛਲੇ ਦਿਨਾਂ ਵਿੱਚ ਐਸੇ ਤਬਾਦਲੇ ਜ਼ਰੂਰ ਹੋਏ ਹਨ ਲੇਕਿਨ ਉਸ ਵਿੱਚ ਜਿਵੇਂ ਮੈਂ ਅਰਜ਼ ਕੀਤਾ ਹੈ ਕਿ ਐਡਮਨਿਸਟਰੇਟਿਵ ਟਰਾਂਸਫਰਜ਼ ਜਿਹੜੀਆਂ ਕਿ ਜ਼ਰੂਰੀ ਹਨ, ਉਹ ਕੀਤੀਆਂ ਗਈਆਂ ਹਨ । ਕਿਸੇ ਵੇਲੇ ਕੋਈ ਛੁੱਟੀ ਤੋਂ ਆਉਂਦਾ ਹੈ, ਖਾਲੀ ਜਗ੍ਹਾ ਹੁੰਦੀ ਹੈ, ਉਸ ਜਗ੍ਹਾ ਪੋਸਟਿੰਗ ਕਰਨ ਲਈ ਕਿਸੇ ਵੇਲੇ ਖਾਸ ਤੌਰ ਤੇ ਟਰਾਂਸਫਰ ਕੀਤੀ ਜਾਂਦੀ ਹੈ । ਇਸ ਤੋਂ ਇਲਾਵਾ ਜੋ ਕੋਈ ਕਿਸੇ ਗੱਲ ਵਿੱਚ ਮਾਹਰ ਹੁੰਦਾ ਹੈ, ਤਜਰਬਾ ਰੱਖਦਾ ਹੈ ਤਾਂ ਉਸ ਦੀ ਪੋਸਟਿੰਗ ਕਰਨ ਲਈ ਵੀ ਕੁਝ ਟਰਾਂਸਫਰਜ਼ ਜ਼ਰੂਰੀ ਹੁੰਦੀਆਂ ਹਨ । ਲੇਕਿਨ ਪਿਛਲੇ ਦਿਨਾਂ ਵਿਚ ਮਈ, ਜੂਨ, ਜੁਲਾਈ ਵਿੱਚ ਵੀ ਕੁਝ ਟਰਾਂਸਫਰਜ਼ ਹੋਈਆਂ ਹਨ ਜਿਸ ਤਰ੍ਹਾਂ ਕਿ 9 ਮਈ 1996 ਨੂੰ ਸਿਰਫ ਦੋ, 12 ਮਈ, 1996 ਨੂੰ ਇਕ, 22 ਮਈ, 1996 ਨੂੰ ਤਿੰਨ, 29 ਮਈ, 1996 ਨੂੰ ਫਿਰ ਤਿੰਨ, 11 ਜੂਨ, 1996 ਨੂੰ ਇਕ, 20 ਜੂਨ, 1996 ਨੂੰ ਚਾਰ ਔਰ 26 ਜੂਨ, 1996 ਨੂੰ 10 ਟਰਾਂਸਫਰਜ਼ ਹੋਈਆਂ । ਇਸ ਤੋਂ ਇਲਾਵਾ 27 ਜੂਨ, 1996 ਨੂੰ ਇਕ, 28 ਜੂਨ, 1996 ਨੂੰ ਫਿਰ ਇਕ, ਫਿਰ 2 ਅਤੇ 9 ਜੁਲਾਈ, 1996 ਨੂੰ ਤਿੰਨ, ਮਿਤੀ 10 ਜੁਲਾਈ, 1996 ਨੂੰ 16 ਹੋਈਆਂ, ਉਸ ਤੋਂ ਬਾਅਦ 11 ਜੁਲਾਈ, 1996 ਨੂੰ ਫਿਰ 16 ਹੋਈਆਂ, ਫਿਰ 19 ਜੁਲਾਈ, 1996 ਨੂੰ ਇਕ, ਮਿਤੀ 1 ਅਗਸਤ, 1996 ਨੂੰ 30, 8 ਅਗਸਤ, 1996 ਨੂੰ 13, ਫਿਰ 2, ਫਿਰ 4 ਫਿਰ 14 ਅਗਸਤ, 1996 ਨੂੰ 2, ਫਿਰ 64 ਟ੍ਰਾਂਸਫਰਾਂ ਹੋਈਆਂ, 28 ਅਗਸਤ, 1996 ਨੂੰ 23 ਫਿਰ 2 ਤੇ ਫਿਰ ਇਕ . (ਵਿਘਨ)

**ਸ੍ਰੀ ਸਪੀਕਰ** : ਐਫ.ਐਮ. ਸਾਹਿਬ ਡਿਟੇਲ ਥੋੜ੍ਹਾ ਪੁੱਛੀ ਹੈ । They are worried only about the frequent transfers of I. A. S./P. C. S. officers who are very important functionaries of the Govt. ਹਫਤੇ ਹਫਤੇ ਬਾਅਦ ਟ੍ਰਾਂਸਫਰ ਨਹੀਂ ਹੋਣੀ ਚਾਹੀਦੀ । ਉਨ੍ਹਾਂ ਦੀ ਬਦਨਾਮੀ ਹੁੰਦੀ ਹੈ ਅਤੇ ਸਰਕਾਰ ਦੀ ਵੀ । ਲੋਕਾਂ ਵਿੱਚ ਬੁਰਾ ਅਸਰ ਪੈਂਦਾ ਹੈ । Kindly look into this matter only.

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, 2 3 ਵਾਰ ਜਿਹੜੀਆਂ ਟ੍ਰਾਂਸਫਰਜ਼ ਹੋਈਆਂ, ਉਸ ਤੋਂ ਬਾਅਦ ਇਸ ਗੱਲ ਦਾ ਖਿਆਲ ਰੱਖਿਆ ਹੋਇਆ ਹੈ। ਸਰਕਾਰ ਨੇ ਫੈਸਲਾ ਕੀਤਾ ਹੈ ਕਿ ਕਿਉਂਕਿ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਇਲੈਕਸ਼ਨਾਂ ਹਨ, ਇਸ ਲਈ 16 ਤਰੀਕ ਤੱਕ ਕੋਈ ਟ੍ਰਾਂਸਫਰ ਨਾ ਹੋਵੇ। ਉਸ ਤੋਂ ਬਾਅਦ ਇਸ ਗੱਲ ਦਾ ਧਿਆਨ ਰੱਖਿਆ ਜਾਵੇਗਾ ਕਿ ਲਾਰਜ ਸਕੇਲ ਤੇ ਟ੍ਰਾਂਸਫਰਜ਼ ਨਾ ਹੋਣ।

**Mr. Speaker** O. K. Next Call Attention Notice. ਬੜੀ ਖੁਸ਼ੀ ਹੋਈ ਏ ਮਾਸਟਰ ਜੀ ਨੂੰ। (ਮਾਸਟਰ ਜਾਗੀਰ ਸਿੰਘ ਵੱਲ ਇਸ਼ਾਰਾ) ਸਾਰੇ ਅੰਬਰਸਰੀਏ ਇਕੱਠੇ ਹੋ ਗਏ ਓ। (ਹਾਸਾ) ਹਾਂ ਜੀ, ਸ੍ਰੀ ਰਮੇਸ਼ ਦੱਤ ਜੀ।

---

(Serial No. 13)

1. **Shri Ramesh Dutt Sharma**
2. **Shri Jagmohan Singh Kang**

: Sir, I beg to draw the attention of the Government towards a matter of urgent public importance, namely, now a days non-availability of bricks at control rate fixed by the Government/D.Cs of respective districts in the state, is causing a great resentment in almost all the village panchayats because non-availability of bricks at control rates has virtually stopped the developmental works which are being carried out by village panchayats with the help of Government grants. This situation has created a panic like conditions amongst the village panchayats and they fear that the government grants will lapse thereby impending the progress of developments in villages.

In view of the obvious and urgent importance of the matter, the minister concerned may please be asked to make a statement in the House.

(ਇਸ ਸਮੇਂ ਮਾਨਯੋਗ ਮੈਂਬਰ, ਮਾਸਟਰ ਜਾਗੀਰ ਸਿੰਘ ਜੀ, ਆਪਣੀ ਸੀਟ ਤੇ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ ਪਰ ਮਾਈਕ ਬੰਦ ਹੋਣ ਕਾਰਨ ਕੁਝ ਸੁਣਾਈ ਨਹੀਂ ਦਿੱਤਾ।)

**ਖੁਰਾਕ ਅਤੇ ਸਪਲਾਈ ਮੰਤਰੀ** (ਸਰਦਾਰ ਲਾਲ ਸਿੰਘ) : ਸਪੀਕਰ ਸਾਹਿਬ, ਸਰਕਾਰ ਕੋਲ ਇੱਟਾਂ ਦੇ ਰੇਟ ਨਿਰਧਾਰਤ ਕਰਨ ਦੇ ਕੋਈ ਅਧਿਕਾਰ ਨਹੀਂ ਹਨ। ਪਹਿਲਾਂ ਰਾਜ ਸਰਕਾਰ ਸਰਕਾਰੀ ਮਹਿਕਮਿਆਂ ਤੇ ਅਰਧ ਸਰਕਾਰੀ ਅਦਾਰਿਆਂ ਲਈ ਲੋੜੀਂਦੀਆਂ ਇੱਟਾਂ ਦੇ ਰੇਟ ਨਿਰਧਾਰਤ ਕਰਦੀ ਸੀ। ਪ੍ਰੰਤੂ ਸਰਕਾਰ ਦੀ ਇਸ ਕਾਰਵਾਈ ਨੂੰ ਕੁਝ ਭੱਠਾ ਮਾਲਕਾਂ ਨੇ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਚੁਣੌਤੀ ਦਿੱਤੀ ਅਤੇ ਮਾਨਯੋਗ

ਹਾਈ ਕੋਰਟ ਨੇ ਮਿਤੀ 14 ਦਸੰਬਰ, 1973 ਦੇ ਫੈਸਲੇ ਅਨੁਸਾਰ ਸਰਕਾਰ ਦੇ ਇੱਟਾਂ ਦਾ ਰੇਟ ਨਿਰਧਾਰਤ ਕਰਨ ਸਬੰਧੀ ਹੁਕਮ ਨੂੰ ਰੱਦ ਕਰ ਦਿੱਤਾ ਅਤੇ ਗੈਰ ਕਾਨੂੰਨੀ ਕਰਾਰ ਦਿੱਤਾ। ਇਸ ਸਬੰਧੀ ਸਰਕਾਰ ਦੀ ਅਪੀਲ ਨੂੰ ਸੁਪਰੀਮ ਕੋਰਟ ਆਫ਼ ਇੰਡੀਆ ਨੇ ਮਿਤੀ 13 ਜੁਲਾਈ, 1995 ਨੂੰ ਰੱਦ ਕਰ ਦਿੱਤਾ। ਫਿਰ ਵੀ ਸਰਕਾਰ ਵੱਲੋਂ ਸਰਕਾਰੀ ਅਤੇ ਅਰਧ ਸਰਕਾਰੀ ਮਹਿਕਮਿਆਂ ਵਾਸਤੇ ਇੱਟਾਂ ਦੀ ਖਰੀਦ ਲਈ ਜ਼ਿਲ੍ਹਾ ਪੱਧਰ ਤੇ ਕਮੇਟੀਆਂ ਦਾ ਗਠਨ ਕੀਤਾ ਗਿਆ ਹੈ ਜਿਨ੍ਹਾਂ ਦੇ ਪ੍ਰਧਾਨ ਸਬੰਧਤ ਡਿਪਟੀ ਕਮਿਸ਼ਨਰ ਹਨ ਅਤੇ ਜ਼ਿਲ੍ਹਾ ਖੁਰਾਕ ਅਤੇ ਸਪਲਾਈ ਕੰਟਰੋਲਰ ਅਤੇ ਉਸ ਵਿਭਾਗ, ਜਿਸ ਨੂੰ ਇੱਟਾਂ ਦੀ ਜ਼ਰੂਰਤ ਹੁੰਦੀ ਹੈ, ਉਸ ਦਾ ਇਕ ਅਧਿਕਾਰੀ ਮੈਂਬਰ ਲਿਆ ਹੈ। ਇਹ ਕਮੇਟੀ ਮਹਿਕਮਿਆਂ ਵੱਲੋਂ ਖਰੀਦ ਕੀਤੀਆਂ ਜਾਣ ਵਾਲੀਆਂ ਇੱਟਾਂ ਦੇ ਰੇਟ ਟੈਂਡਰ ਪ੍ਰਾਪਤ ਕਰਕੇ ਨਿਰਧਾਰਤ ਕਰਦੀ ਹੈ। ਅਪਰੈਲ, 1996 ਵਿੱਚ ਸੂਬੇ ਦੇ ਸਾਰੇ ਜ਼ਿਲ੍ਹਾ ਖੁਰਾਕ ਅਤੇ ਸਪਲਾਈ ਕੰਟਰੋਲਰਾਂ ਅਤੇ ਡਿਪਟੀ ਕਮਿਸ਼ਨਰਾਂ ਨੂੰ ਸਲਾਹ ਦਿੱਤੀ ਗਈ ਹੈ ਕਿ ਉਹ ਸਰਕਾਰੀ ਅਤੇ ਅਰਧ ਸਰਕਾਰੀ ਅਦਾਰਿਆਂ ਦੇ ਵਿਕਾਸ ਦੇ ਕੰਮਾਂ ਲਈ ਇੱਟਾਂ ਦੀ ਉਪਲਬਧੀ ਨੂੰ ਯਕੀਨੀ ਬਣਾਉਣ ਤਾਂ ਕਿ ਸਰਕਾਰ ਵੱਲੋਂ ਦਿੱਤੀਆਂ ਗਈਆਂ ਗ੍ਰਾਂਟਾਂ ਲੈਪਸ ਨਾ ਹੋਣ।

**ਸ੍ਰੀ ਰੁਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਭੱਠਿਆਂ ਵਾਲਿਆਂ ਨੂੰ ਸਰਕਾਰ ਨਾ ਤਾਂ ਕੋਈ ਗ੍ਰਾਂਟ ਦਿੰਦੀ ਹੈ ਅਤੇ ਨਾ ਹੀ ਕੋਈ ਕੋਇਲਾ ਅਤੇ ਹਾਈ ਕੋਰਟ ਨੇ ਫ਼ੈਸਲਾ ਦੇ ਦਿੱਤਾ ਅਤੇ ਸੁਪਰੀਮ ਕੋਰਟ ਨੇ ਵੀ ਫੈਸਲਾ ਦੇ ਦਿਤਾ ਕਿ ਸਰਕਾਰ ਆਪਣੇ ਤੌਰ ਤੇ ਇੱਟਾਂ ਦਾ ਕੋਈ ਰੇਟ ਨਹੀਂ ਫਿਕਸ ਕਰ ਸਕਦੀ। ਬਾਵਜੂਦ ਇਸ ਗੱਲ ਦੇ ਹਰ ਜ਼ਿਲ੍ਹਾ ਪੱਧਰ ਤੇ ਕਮੇਟੀਆਂ ਬਣਾਈਆਂ ਹੋਈਆਂ ਹਨ ਅਤੇ ਉਨ੍ਹਾਂ ਨੇ ਸਾਰੇ ਜ਼ਿਲ੍ਹਿਆਂ ਵਾਸਤੇ 840 ਰੁਪਏ ਪ੍ਰਤੀ ਹਜ਼ਾਰ ਇੱਟਾਂ ਦੇ ਰੇਟ ਫਿਕਸ ਕੀਤੇ ਹੋਏ ਹਨ ਜਦ ਕਿ ਹਕੀਕਤ ਵਿੱਚ ਇਹ ਰੇਟ ਜ਼ਿਲ੍ਹਿਆਂ ਵਿੱਚ ਜੁਦਾ ਜੁਦਾ ਹੈ। ਸਰਕਾਰ ਕੋਲ ਕੋਈ ਅਥਾਰਿਟੀ ਨਹੀਂ ਹੈ ਅਤੇ ਭੱਠਿਆਂ ਵਾਲੇ ਮਾਰਕੀਟ ਵਿੱਚ 1540/- ਜਾਂ 1400/- ਰੁਪਏ ਪ੍ਰਤੀ ਹਜ਼ਾਰ ਇੱਟਾਂ ਵੇਚਦੇ ਹਨ ਅਤੇ ਉਹ 840/- ਰੁਪਏ ਦੇ ਭਾਅ ਨਾਲ ਪੰਚਾਇਤਾਂ ਨੂੰ ਇੱਟਾਂ ਦੇਣ ਲਈ ਤਿਆਰ ਨਹੀਂ। ਸਰਕਾਰ ਨੂੰ ਚਾਹੀਦਾ ਹੈ ਕਿ ਇਸ ਪਾਲਿਸੀ ਨੂੰ ਛੱਡ ਦਿੱਤਾ ਜਾਵੇ। ਜਾਂ ਤਾਂ ਕੁਟੇਸ਼ਨਾਂ ਨਾਲ ਜਿਸ ਤਰ੍ਹਾਂ ਲੋਹਾ, ਸੀਮਿੰਟ ਆਦਿ ਖਰੀਦਦੇ ਹਨ, ਉਸੇ ਤਰ੍ਹਾਂ ਭੱਠਾ ਮਾਲਕਾਂ ਤੋਂ ਕੁਟੇਸ਼ਨਾਂ ਲੈ ਕੇ ਇੱਟਾਂ ਖਰੀਦ ਕੀਤੀਆਂ ਜਾਇਆ ਕਰਨ ਜਾਂ ਫਿਰ ਜੋ ਕੰਟਰੋਲ ਰੇਟ ਹੈ, ਉਸ ਤੇ ਇੱਟਾਂ ਸਪਲਾਈ ਕਰਵਾਈਆਂ ਜਾਣ। ਇਸ ਤਰ੍ਹਾਂ ਨਾ ਹੋਵੇ ਕਿ ਪੱਕੇ ਰੇਟ ਵਿੱਚ 'ਏ' ਕਲਾਸ ਇੱਟਾਂ ਦੀ ਥਾਂ ਤੇ 'ਜੀ' ਕਲਾਸ ਇੱਟਾਂ ਸਪਲਾਈ ਕੀਤੀਆਂ ਜਾਣ। ਇਸ ਦੇ ਕਲੀਅਰ-ਕੱਟ ਰੇਟ ਡਿਸਟ੍ਰਿਕਟ ਅਥਾਰਿਟੀ ਵੱਲੋਂ ਫਿਕਸ ਕੀਤੇ ਜਾਣੇ ਚਾਹੀਦੇ ਹਨ। ਕੀ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਇਸ ਸਬੰਧੀ ਇਕ ਤਰਤਾ ਫੈਸਲਾ ਛੇਤੀ ਤੋਂ ਛੇਤੀ ਲੈ ਲਿਆ ਜਾਵੇਗਾ ਤਾਂ ਕਿ ਮਾਰਚ, 1997 ਤੋਂ ਪਹਿਲਾਂ ਪਹਿਲਾਂ ਜੋ ਸਰਕਾਰੀ ਗਰਾਂਟਸ ਹਨ, ਉਹ ਕੰਮਾ ਨੂੰ ਨੇਪਰੇ ਚਾੜ੍ਹਣ ਲਈ ਵਰਤੀਆਂ ਜਾ ਸਕਣ ?

**ਮੰਤਰੀ** : ਸਪੀਕਰ ਸਾਹਿਬ, ਮੈਂ ਬਿਲਕੁਲ ਸਪੱਸ਼ਟ ਤੌਰ ਤੇ ਇਨ੍ਹਾਂ ਨੂੰ ਜਵਾਬ ਦੇ ਚੁੱਕਾ ਹਾਂ ਕਿ ਜਿੱਥੋਂ ਤੱਕ ਇੱਟਾਂ ਦੇ ਰੇਟ ਦਾ ਸਵਾਲ ਹੈ, ਹਰ ਜ਼ਿਲ੍ਹੇ ਵਿੱਚ ਵੱਖਰੇ ਵੱਖਰੇ

[ਖੁਰਾਕ ਅਤੇ ਸਪਲਾਈ ਮੰਤਰੀ]
ਹਨ ਅਤੇ ਵੇਰੀ ਕਰਦੇ ਹਨ । ਇਸ ਦਾ ਕਾਰਣ ਇਹ ਹੈ ਕਿ ਕੋਇਲਾ ਜੋ ਆਉਂਦਾ ਹੈ, ਉਹ ਆਸਾਮ ਤੋਂ ਜਾਂ ਦੂਜੇ ਹੋਰ ਸੂਬਿਆਂ ਤੋਂ ਆਉਂਦਾ ਹੈ ਅਤੇ ਹਰ ਜ਼ਿਲ੍ਹੇ ਵਿੱਚ ਪੁੱਜਣ ਲਈ ਕਿਰਾਏ ਦੇ ਰੇਟ ਦਾ ਫਰਕ ਪੈਂਦਾ ਹੈ । ਇਸੇ ਕਰਕੇ ਇੱਟਾਂ ਦੇ ਰੇਟ ਵੱਖਰੇ ਵੱਖਰੇ ਜ਼ਿਲ੍ਹਿਆਂ ਵਿੱਚ ਵੱਖਰੇ ਵੱਖਰੇ ਹਨ ਅਤੇ ਪੰਜਾਬ ਅੰਦਰ ਇਕੋ ਰੇਟ ਫਿਕਸ ਨਹੀਂ ਕੀਤੇ ਜਾ ਸਕਦੇ । ਫਿਰ ਵੀ ਅਸੀਂ ਹਰ ਇਕ ਜ਼ਿਲ੍ਹੇ ਵਿੱਚ ਇਕ ਕਮੇਟੀ ਬਣਾਈ ਹੋਈ ਹੈ । ਹਰ ਸਾਲ ਡਿਪਟੀ ਕਮਿਸ਼ਨਰ ਲੋੜ ਦੇ ਮੁਤਾਬਿਕ ਰੇਟ ਵਧਣ ਘਟਣ ਦੇ ਮੁਤਾਬਿਕ ਡਿਸਟ੍ਰਿਕਟ ਲੈਵਲ ਤੇ ਮੀਟਿੰਗ ਕਰਦਾ ਹੈ ਅਤੇ ਕੰਸਰਨਡ ਡਿਪਾਰਟਮੈਂਟਜ਼, ਜਨ੍ਹਾਂ ਨੂੰ ਇੱਟਾਂ ਦੀ ਲੋੜ ਹੁੰਦੀ ਹੈ, ਉਨ੍ਹਾਂ ਨੂੰ ਬੁਲਾ ਕੇ ਟੈਂਡਰ ਜਾਂ ਕੁਟੇਸ਼ਨਾਂ ਕਾਲ ਕਰਕੇ ਰੇਟ ਤਹਿ ਹੁੰਦੇ ਹਨ । ਅਸੀਂ ਪਿਛਲੇ ਹਫਤੇ ਹੀ ਲਿਖ ਕੇ ਭੇਜਿਆ ਹੈ ਕਿ ਰੇਟ ਰੀਵਾਇਜ਼ ਕਰਕੇ ਫਿਕਸ ਕੀਤੇ ਜਾਣ ਅਤੇ ਫਿਰ ਵੀ ਕੋਸ਼ਿਸ਼ ਕਰਾਂਗੇ ਕਿ ਜਲਦੀ ਤੋਂ ਜਲਦੀ ਸਾਰੇ ਜ਼ਿਲ੍ਹਿਆਂ ਦੇ ਰੇਟ ਰੀਵਾਇਜ਼ ਹੋ ਜਾਣ ਅਤੇ ਜੋ ਮੌਜੂਦਾ ਫਰਕ ਹੈ, ਇਸ ਨੂੰ ਘਟਾਇਆ ਜਾਵੇ ।

**Mr. Speaker**: Question is not only of rates. There is a lot of difficulty on account of non-availability of the bricks ਇਸ ਦੇ ਲਈ ਸਰਕਾਰ ਕੁਝ ਕਰ ਸਕਦੀ ਹੈ, ਇਸ ਦਾ ਜਵਾਬ ਦਿਓ ।

**ਮੰਤਰੀ** : ਸਪੀਕਰ ਸਾਹਿਬ, ਇੱਟਾਂ ਦੀ ਕੋਈ ਘਾਟ ਨਹੀਂ । ਜਿਸ ਤਰ੍ਹਾਂ ਦੱਸਿਆ ਇਨ੍ਹਾਂ ਨੇ, ਫਰਕ ਇੰਨਾ ਹੈ ਕਿ ਭੱਠਿਆਂ ਵਾਲਿਆਂ ਤੋਂ ਮਹਿਕਮੇ ਵਾਲੇ ਮਾਰਕੀਟ ਰੇਟ ਤੇ ਇੱਟਾਂ ਨਹੀਂ ਖਰੀਦ ਰਹੇ, ਰੇਟ ਦਾ ਬੜਾ ਫਰਕ ਹੈ । ਇਸ ਨੂੰ ਦੂਰ ਕਰਨ ਵਾਸਤੇ ਹੀ ਜ਼ਿਲ੍ਹਾ ਕਮੇਟੀਆਂ ਬਣਾਈਆਂ ਹਨ ਜਿਸ ਦਾ ਪ੍ਰਧਾਨ ਡਿਪਟੀ ਕਮਿਸ਼ਨਰ ਹੈ । ਉਹ ਸਬੰਧਤ ਮਹਿਕਮਿਆਂ ਦੇ ਅਧਿਕਾਰੀਆਂ ਦੀ ਮੀਟਿੰਗ ਬੁਲਾ ਕੇ ਜਿਵੇਂ ਪੀ ਡਬਲਯੂ. ਡੀ. ਹੈ ਜਾਂ ਪੇਂਡੂ ਵਿਕਾਸ ਵਿਭਾਗ ਹੈ, ਜਿੱਥੇ ਬਹੁਤਾ ਫਰਕ ਹੈ, ਉਥੇ ਉਹ ਰੇਟ ਰੀਵਾਇਜ਼ ਕਰ ਰਹੇ ਹਨ । ਪਿਛਲੇ ਹਫਤੇ ਵੀ ਅਸੀਂ ਲਿਖਿਆ ਹੈ ਅਤੇ ਹੁਣ ਫਿਰ ਅਸੀਂ ਕੋਸ਼ਿਸ਼ ਕਰਾਂਗੇ ਤਾਂ ਕਿ ਛੇਤੀ ਤੋਂ ਛੇਤੀ ਰੇਟ ਮੁਕੱਰਰ ਕਰਾਏ ਜਾ ਸਕਣ ।

**ਸਰਦਾਰ ਜਗਮੋਹਨ ਸਿੰਘ ਕੰਗ** : ਸਪੀਕਰ ਸਾਹਿਬ, ਮੇਰੇ ਵੀਰ ਡਾਕਟਰ ਰਮੇਸ਼ ਦੱਤ ਜੀ ਨੇ ਜੋ ਕਾਲ ਅਟੈਨਸ਼ਨ ਨੋਟਿਸ (ਧਿਆਨ ਦਿਵਾਊ ਮਤਾ) ਦਿੱਤਾ ਹੈ, ਇਹ ਬੜਾ ਹੀ ਇੰਪਾਰਟੈਂਟ ਅਤੇ ਸੀਰੀਅਸ ਮਸਲਾ ਹੈ । ਪਿਛੇ ਜਿਹੇ ਮੈਨੂੰ ਆਪਣੇ ਇਲਾਕੇ ਦੇ ਕੁਝ ਪਿੰਡਾਂ ਅਤੇ ਖਾਸ ਕਰਕੇ ਮੋਰਿੰਡਾ ਹਲਕੇ ਅਤੇ ਰੋਪੜ ਜ਼ਿਲ੍ਹੇ ਦਾ ਦੌਰਾ ਕਰਨ ਦਾ ਮੌਕਾ ਮਿਲਿਆ । ਮੈਂ ਸਰਪੰਚਾਂ ਨੂੰ ਮਿਲ ਕੇ ਇਹ ਮੁਸ਼ਕਲ ਮਹਿਸੂਸ ਕੀਤੀ ਕਿ ਪੰਜਾਬ ਦੇ ਰੂਰਲ ਡਿਵੈਲਪਮੈਂਟ ਵਿਭਾਗ ਵੱਲੋਂ ਜੋ ਗਰਾਂਟਾਂ ਦਿੱਤੀਆਂ ਗਈਆਂ ਹਨ, ਇੱਟਾਂ ਨਾ ਮਿਲਣ ਦੇ ਕਾਰਣ ਉਨ੍ਹਾਂ ਵਿਚੋਂ ਤਕਰੀਬਨ 50% ਬੈਂਕਾਂ ਵਿੱਚ ਹੀ ਪਈਆਂ ਹਨ । ਜਦੋਂ ਅਸੀਂ ਜ਼ਿਲ੍ਹਾ ਪ੍ਰਸ਼ਾਸਨ ਨਾਲ ਗੱਲ ਕਰਦੇ ਹਾਂ ਤਾਂ ਉਹ ਡੀ. ਐਫ. ਸੀ. ਦੀ ਡਿਊਟੀ ਲਗਾਉਂਦੇ ਹਨ ਕਿ ਜਾ ਕੇ ਇੱਟਾਂ ਦਿਵਾਓ । ਉਨ੍ਹਾਂ ਦੇ ਪ੍ਰੈਸ਼ਰ ਨਾਲ, ਕਿ ਲਾਇਸੈਂਸ ਕੈਂਸਲ ਕਰ ਦਿਆਂਗੇ, ਇੱਟਾਂ ਤਾਂ ਮਿਲ ਜਾਂਦੀਆਂ ਹਨ ਲੇਕਿਨ ਜਿਹੜੀਆਂ ਮਿਲਦੀਆਂ

ਹਨ ਉਹ ਕੰਮ ਮਿਲਦੀਆਂ ਹਨ ਜਾਂ ਗਿਣਤੀ ਵਿੱਚ ਘੱਟ ਹੁੰਦੀਆਂ ਹਨ । ਜਦ ਉਹ ਕੰਮ ਇੱਟਾਂ ਪਿੰਡ ਵਿੱਚ ਜਾ ਕੇ ਲੱਗਦੀਆਂ ਹਨ ਤਾਂ ਕਿਉਂਕਿ ਸਰਪੰਚ ਦੀ ਪਿੰਡ ਵਿੱਚ ਪਾਰਟੀਬਾਜ਼ੀ ਹੁੰਦੀ ਹੈ, ਉਸ ਦੇ ਵਿਰੁੱਧ ਸ਼ਿਕਾਇਤਾਂ ਹੁੰਦੀਆਂ ਹਨ । ਮੇਰੇ ਕਹਿਣ ਦਾ ਭਾਵ ਹੈ ਕਿ ਮਸਲਾ ਬੜਾ ਗੰਭੀਰ ਹੈ । ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਸਟੇਟਮੈਂਟ ਦੇ ਵਿੱਚ ਕੁਝ ਸੈਲਫ-ਕੰਟਰਾਡਿਕਸ਼ਨ ਹੈ । ਇਕ ਪਾਸੇ ਤਾਂ ਉਹ ਕਹਿੰਦੇ ਹਨ ਕਿ ਸਰਕਾਰ ਕੰਟਰੋਲ ਨਹੀਂ ਕਰ ਸਕਦੀ, ਦੂਜੇ ਪਾਸੇ ਕਿ ਅਰਧ ਸਰਕਾਰੀ ਅਦਾਰੇ ਇਹ ਕਰਨ । ਮੁਆਫ ਕਰਨਾ, ਸਰਕਾਰ ਨੂੰ ਇਸ ਬਾਰੇ ਕਲੀਅਰ ਪਾਲਿਸੀ ਬਣਾਉਣੀ ਚਾਹੀਦੀ ਹੈ, ਜਾਂ ਫਿਰ ਇਸ ਨੂੰ ਓਪਨ ਕੀਤਾ ਜਾਵੇ । ਸਾਡੀ ਪੂਰੀ ਸ਼ਰਧਾ ਹੈ, ਪੂਰੀ ਇੱਛਾ ਹੈ ਕਿ ਪੈਸਾ ਵੱਧ ਤੋਂ ਵੱਧ ਦਿੱਤਾ ਜਾਵੇ ਤਾਂ ਕਿ ਵਿਕਾਸ ਦੇ ਕੰਮ ਵਧੇਰੇ ਹੋ ਸਕਣ । ਲੇਕਿਨ ਜੇ ਕੰਟਰੋਲ ਨਹੀਂ ਕਰ ਸਕਦੇ ਤਾਂ ਇਸ ਦਾ ਪੂਰਾ ਫਾਇਦਾ ਨਹੀਂ ਹੈ । ਭੱਠਿਆਂ ਵਾਲਿਆਂ ਨਾਲ ਗੱਲ ਕਰਦੇ ਹਾਂ ਤਾਂ ਉਹ ਕੋਇਲੇ ਦੀ ਗੱਲ ਕਰਦੇ ਹਨ, ਲੇਬਰ ਦੀ ਗੱਲ ਕਰਦੇ ਹਨ । ਮੇਰਾ ਕਹਿਣ ਦਾ ਭਾਵ ਇਹ ਹੈ ਕਿ ਸਸਪੈਂਸ ਵਿੱਚ ਰਹਿ ਕੇ ਜਾਂ ਬਿਆਨ ਦੇ ਕੇ ਗੱਲ ਨਹੀਂ ਬਣਦੀ । ਇਸ ਦੇ ਬਾਰੇ ਅੱਜ ਹੀ ਕੋਈ ਅਨਾਊਂਸਮੈਂਟ ਹੋਣੀ ਚਾਹੀਦੀ ਹੈ ਜਾਂ ਫਿਰ ਦੋਵੇਂ, ਮਹਿਕਮੇ ਰੂਰਲ ਡਿਵੈਲਪਮੈਂਟ ਅਤੇ ਫੂਡ ਐਂਡ ਸਪਲਾਈਜ਼ ਵਾਲੇ, ਮੀਟਿੰਗ ਕਰਕੇ ਕੋਈ ਗੱਲ ਕਰਨ । ਕੁਝ ਸਮਾਂ ਪਹਿਲਾਂ ਮੈਂ ਵਿੱਤ ਮੰਤਰੀ ਸਾਹਿਬ ਨੂੰ ਬੇਨਤੀ ਕੀਤੀ ਸੀ ਅਤੇ ਉਨ੍ਹਾਂ ਨੇ ਵੀ ਕਿਹਾ ਸੀ ਕਿ ਮੈਂ ਥੱਲੇ ਇੰਸਟਰੱਕਸ਼ਨਜ਼ ਭੇਜ ਚੁੱਕਾ ਹਾਂ ਪਰ ਅਜੇ ਤੱਕ ਉਸ ਦੀ ਕੋਈ ਇੰਪਲੀਮੈਂਟੇਸ਼ਨ ਨਹੀਂ ਹੋਈ ਅਤੇ ਬਹੁਤ ਸਾਰਾ ਪੈਸਾ ਸਾਡਾ ਬੈਂਕਾਂ ਵਿੱਚ ਹੀ ਪਿਆ ਹੈ । ਮੰਤਰੀ ਜੀ ਮਿਹਰਬਾਨੀ ਕਰਕੇ ਪਾਲਿਸੀ ਅਨਾਊਂਸ ਕਰਨ ਤਾਂ ਕਿ ਅੱਗੇ ਤੋਂ ਇਸ ਤਰ੍ਹਾਂ ਨਾ ਹੋਵੇ ।

**ਸ਼੍ਰੀ ਸਪੀਕਰ** : ਮਾਫ ਕਰਦਿਆਂ ਹੋਇਆਂ ਇੱਕ ਤਾਂ ਇਨ੍ਹਾਂ ਨੇ ਕਿਹਾ ਹੈ ਕਿ ਕੰਟਰੋਲ ਦੋ ਕਿਸਮ ਦਾ ਹੁੰਦਾ ਹੈ । ਇੱਕ ਕੰਟਰੋਲ ਗੌਰਮਿੰਟ ਦਾ ਹੁੰਦਾ ਹੈ । ਇੱਕ ਇਨ੍ਹਾਂ ਨੇ ਕਿਹਾ ਹੈ ਕਿ ਰੇਟ ਫਿਕਸ ਕਰਨ ਵਾਸਤੇ ਹਰ ਜ਼ਿਲ੍ਹੇ ਵਿੱਚ ਕਮੇਟੀ ਬਣਾ ਦਿੱਤੀ ਗਈ ਹੈ । ਜ਼ਿਲ੍ਹੇ ਦਾ ਡੀ. ਸੀ. ਉਸ ਕਮੇਟੀ ਦਾ ਪ੍ਰਧਾਨ ਹੁੰਦਾ ਹੈ । ਜਿਸ ਰੇਟ ਤੇ ਸਪਲਾਈ ਦੇਣੀ ਹੁੰਦੀ ਹੈ, ਉਸ ਬਾਰੇ ਆਲਰੇਡੀ ਕਹਿ ਦਿੱਤਾ ਗਿਆ ਹੈ ਪਰ ਫਿਰ ਵੀ ਉਹ ਐਗਜ਼ਾਮਿਨ ਕਰ ਲੈਣਗੇ । ਅਗਰ ਕੋਈ ਦਿੱਕਤ ਆਈ ਤਾਂ ਐਗਜ਼ਾਮਿਨ ਕਰ ਲੈਣਗੇ । ਮੰਤਰੀ ਜੀ, ਇਸ ਤੋਂ ਇਲਾਵਾ ਤੁਸੀਂ ਮੈਂਬਰ ਸਾਹਿਬ ਦਾ ਕੋਈ ਐਡੀਸ਼ਨਲ ਸਵਾਲ ਸਮਝਿਆ ਹੈ ਤਾਂ ਜਵਾਬ ਦੇ ਦਿਓ ।

**ਮੰਤਰੀ** : ਮੈਂ ਵੀ ਉਨਾ ਕੁ ਹੀ ਸਮਝਿਆ ਹੈ ਜਿੰਨਾ ਕੁ ਤੁਸੀਂ ਸਮਝਿਆ ਹੈ । ਮੈਂ ਪਹਿਲਾਂ ਵੀ ਕਲੀਅਰ ਕਹਿ ਦਿੱਤਾ ਹੈ ਕਿ ਇੱਟਾਂ ਤੇ ਕੰਟਰੋਲ ਨਹੀਂ ਕੀਤਾ ਜਾ ਸਕਦਾ ਅਤੇ ਨਾ ਕਿਸੇ ਦਬਾਓ ਨਾਲ ਇੱਟਾਂ ਦੁਆਈਆਂ ਜਾ ਸਕਦੀਆਂ ਹਨ ਕਿਉਂਕਿ ਹਾਈ ਕੋਰਟ ਅਤੇ ਸੁਪਰੀਮ ਕੋਰਟ ਦਾ ਫੈਸਲਾ ਹੈ । ਫਿਰ ਵੀ ਖੁੱਲ੍ਹ ਨਹੀਂ ਦਿੱਤੀ ਜਾ ਸਕਦੀ ਕਿਉਂਕਿ ਇਸ ਨਾਲ ਘਪਲੇਬਾਜ਼ੀ ਹੁੰਦੀ ਹੈ । ਇਸ ਵਾਸਤੇ ਇਹੀ ਰਸਤਾ ਕੱਢਿਆ ਹੈ ਕਿ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਹੀ ਰੇਟ ਫਿਕਸ ਕਰੇ । ਉਸ ਨਾਲ

[ਖੁਰਾਕ ਤੇ ਸਪਲਾਈ ਮੰਤਰੀ]

ਡੀ. ਐਫ. ਸੀ. ਔਰ ਸੰਬੰਧਿਤ ਮਹਿਕਮੇ ਦਾ ਸੀਨੀਅਰ ਅਫਸਰ ਬੈਠ ਕੇ ਟੈਂਡਰ ਕਾਲ ਕਰ ਸਕਦੇ ਹਨ ਔਰ ਮਿਨੀਮਮ ਔਰ ਸਹੀ ਰੇਟ ਬਾਰੇ ਫੈਸਲਾ ਕਰ ਸਕਦੇ ਹਨ। ਇਹ ਹਦਾਇਤਾਂ ਪਹਿਲਾਂ ਵੀ ਦਿੱਤੀਆਂ ਗਈਆਂ ਹਨ ਔਰ ਹੁਣ ਦੁਬਾਰਾ ਵੀ ਕਰ ਦਿਆਂਗੇ ਤਾਂ ਕਿ ਕੋਈ ਪਰਾਬਲਮ ਨਾ ਆਵੇ।

**Mr. Speaker**: No more discussion. Now papers are to be laid on the Table by a Minister.

---

## PAPERS LAID ON THE TABLE

**Finance Minister** (Doctor Kewal Krishan): Sir, I beg to lay on the table :—

1. The Punjab Panchayat Election (First Amendment) Rules, 1996, as required under section 139 (3) of the Punjab State Election Commission Act, 1994.

2. The-
   (i) Government of Punjab Finance Accounts for the year 1994-95;
   (ii) Government of Punjab Appropriation accounts for the year 1994-95 ; and
   (iii) Report of Comptroller and Auditor General of India for the year 1994-95 (Civil)

   as required under Article 151 (2) of the Constitution of India.

3. The Audit Observations on the Utilization of Grants received by the Punjab Agricultural University, Ludhiana during the period from 1-4-91 to 31-3-92; alongwith Government's comments, as required under Section 34(5) of the Haryana and Punjab Agricultural Universities Act, 1970

4. The Annual Statement of Accounts of the Punjab State Electricity Board for the year 1994-95, alongwith Statement showing the reasons for delay in placing the said Statement, as required under section 69(5) of the Electricity (Supply) Act, 1948

5. The Administration Report of the Punjab State Electrcity Board for the year 1993-94, as required under section 75 of the Electricity (Supply) Act, 1948

6. The 13th Annual Report of the Goindwal Industrial and Investment Corporation of Punjab Ltd. for the year 1993-94, as required under section 619-A (3) of the Companies Act, 1956

7. The Annual Statement of Accounts of the Punjab Housing Development Board for the year 1994-95, as required under section 53 (5) of the Punjab Regional and Town Planning and Development Act, 1995

8. The Annual Reports of the Punjab Housing Development Board for the year 1981-82, 1982-83, 1983-84 and 1994-95, as required under

section 54 (2) of the Punjab Regional and Town Planning and Development Act, 1995

9. The Balance Sheet of the Punjab Scheduled Castes Land Development and Finance Corporation for the year 1984-85 and 1992-93, as required under section 27 (5) of the Punjab Scheduled Castes Land Development and Finance Corporation Act, 1970

10. The 24th Annual Report of the Punjab Land Development and Reclamation Corporation Ltd. for the year 1988-89, as required under section 619-A(3) of the Companies Act, 1956

11. The 29th Annual Report and Accounts of the Punjab Agro Industries Corporation Ltd. for the year 1994-95 as required under section 619-A (3) of the Companies Act, 1956

12. The 10th Annual Report of the Punjab State Civil Supplics Corporation Ltd. for the year 1983, as required under section 619-A (3) of the Companies Act, 1956

13. The Report of the First Punjab Finance Commission (1995-96) together with Explanatory Memorandum as to the action taken thereon. as required under clause I (4) and Y (2) of Article 243 of the Constitution of India and Section 11 of the Punjab Finance Commission for Panchayats and Municipalities Act, 1994

## OFFICIAL RESOLUTION UNDER SECTION 65 (3) OF THE ELECTRICITY (SUPPLY) ACT, 1948.

**Mr. Speaker** Now the next item is Official Resolution under Section 65 (3) of the Electricity (Supply) Act, 1948. A Minister to move please.

**Finance Minister** (Doctor Kewal Krishan): Sir, I beg to move: —

" WHEREAS in pursuance of the provisions of Sub-Section (3) of Section 65 of the Electricity (Supply) Act, 1948 (Central Act No. 54 of 1948) the Government of Punjab intends to raise the limit of maximum amount which the Punjab State Electricity Board may at any time, have loan under Sub-Section (1) of Section 65 of the said Act from the existing limit of Rs. 1,000 Crores, fixed with the approval of the Parliament vide Government of Punjab, Department of Irrigation and Power Memo No. 11/243/89-IPE 5)/4838, dated 26-3-91, to Rs. 2,000 crores, which can be drawn by it with the approval of the Punjab Vidhan Sabha.

NOW, THEREFORE it is resolved and this House does hereby accord its approval to the fixing of the sum of Rs. 2,000 crores as the maximum amount which the Punjab State Electricity Board may at any time have on loan under Sub-Section (1) of Section 65 of the Act aforesaid. "

**Mr. Speaker**: If the House agrees, we can take up both the Resolutions together.

(Voices: Yes, Yes)

**Mr. Speaker**: Now, please move the next Resolution.

## OFFICIAL RESOLUTION UNDER ARTICLE 252 OF THE CONSTITUTION OF INDIA

**Deputy Chief Minister** (Sardarni Rajinder Kaur Bhattal): Sir, I beg to move: —

" WHEREAS the Punjab Legislative Assembly considers that it is desirable to have a uniform law throughout India for the regulation of removal, storage and transplantation of human organs for therapeutic purpose and for the prevention of commercial dealing in human organs and for all matters connected therewith or ancillary and incidental thereto ;

AND WHEREAS the subject matter of such a law is relatable mainly to entry 6 of the State List given in the seventh Schedule to tne Constitution of India ;

AND WHEREAS in pursuance of the resolution passed under clause (1) of Article 252 of the Constitution of India by all the Houses of the Legislatures of the State of Goa, Maharashtra and Himachal Pradesh to the effect that the matter aforesaid should be regulated in those States by Parliament by law, the Parliament has enacted the Transplantation of Human Organs Act, 1994 (Central Act, 42 of 1994) ;

AND WHEREAS, it appears to this Legislative Assembly to be desirable that the aforesaid Transplantation of Human Organs Act, 1994 should be adopted in the State of Punjab ;

NOW THEREFORE, in exercise of the powers conferred by clause (1) of Article 252 of the Constitution of India this House resolves that the Transplantation of Human Organs Act, 1994 should be adopted in the State of Punjab, "

**Mr Speaker**: Motion moved: —

(i) " WHEREAS in pursuance of the provisions of sub-section (3) of Section 65 of the Electricity (Supply) Act, 1948 (Central Act, No. 54 of 1948), the Government of Punjab intends to raise the limit of maximum amount which the Punjab State Electricity Board may at any time, have on loan under sub-section (1) of Section 65 of the said Act from the existing limit of Rs. 1,000 crores, fixed with the approval of the Parliament vide Government of Punjab, Department of Irrigation and Power Memo No. 11/243/89-IPR (5)/4838, dated 26-3-91, to Rs. 2,000 Crores, which can be done by it with the approval of the Punjab Vidhan Sabha.

NOW, THEREFORE, it is resolved and this House does hereby accord its approval to the fixing of the sum of Rs. 2,000 crores as the maximum amount which the Punjab State Electricity Board may at any time have on loan under sub-section (1) of section 65 of the Act aforesaid."

AND

(ii) " WHEREAS the Punjab Legislative Assembly considers that it is desirable to have a uniform law throughout India for the regulation of removal, storage and transplantation of human organs for therapeutic purpose and for the prevention of commercial dealing in human orgens and for all matters connected therewith or ancillary and incidental there to ;

AND WHEREAS the subject matter of such a Law is relatable mainly to entry 6 of the State List given in the Seventh Schedule to the Constitution of India ;

AND WHEREAS in pursuance of the resolution passed under clause (1) of Article 252 of the Constitution of India by all the Houses of the Legislatures of the State of Goa, Maharashtra and Himachal Pradesh to the effect that the matter aforesaid should be regulated in those States by Parliament by Law, the Parliament has enacted the Transplantation of Human Organs Act, 1994 (Central Act, 42 of 1994) ;

AND WHEREAS it appears to this Legislative Assembly to be desirable that the aforesaid Transplantation of Human Organs Act, 1994 should be adopted in the State of Punjab ;

Now THEREFORE, in exercise of the powers conferred by clause (1) of Article 252 of the Constiution of India this House resolves that the Transplantation of Human Organs Act, 1994 should be adopted in the State of Punjab. "

**Mr. Speaker** : Discussion. Comrade Gurnam Singh Dhirowal. I will request the Honbl'e Members ਕਿ ਜਿਸ ਤੇ ਤੁਸੀਂ ਬੋਲੋਗੇ, ਨਾਲ ਇਹ ਵੀ ਦੱਸਣਾ ਕਿ ਕਿਹੜੇ ਰੈਜ਼ੋਲਿਊਸ਼ਨ ਤੇ ਬੋਲਦੇ ਹੋ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** (ਸ੍ਰੀ ਹਰਗੋਬਿੰਦਪੁਰ) ਸਪੀਕਰ ਸਾਹਿਬ, ਮੈਂ ਬਿਜਲੀ ਬੋਰਡ ਬਾਰੇ ਰੈਜ਼ੋਲਿਊਸ਼ਨ ਤੇ ਤੁਹਾਡੀ ਆਗਿਆ ਨਾਲ ਬੋਲਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਬਿਜਲੀ ਬੋਰਡ ਬਾਰੇ ਰੈਜ਼ੋਲਿਊਸ਼ਨ ਪੇਸ਼ ਕੀਤਾ ਹੈ ਜਿਸ ਦੇ ਰਾਹੀਂ ਬਿਜਲੀ ਦੇ ਕੰਮ ਨੂੰ ਬਿਹਤਰ ਬਣਾਉਣ ਲਈ, ਬਿਜਲੀ ਦੀ ਸਪਲਾਈ ਦੀ ਸਮੱਸਿਆ ਨੂੰ ਦੂਰ ਕਰਨ ਲਈ ਅਤੇ ਬਿਜਲੀ ਦਾ ਵਿਕਾਸ ਕਰਨ ਲਈ 1,000 ਕਰੋੜ ਰੁਪਏ ਦੀ ਥਾਂ ਤੇ ਹੁਣ 2000 ਕਰੋੜ ਰੁਪਏ ਦੀ ਲੋਨ ਦੀ ਲਿਮਟ ਕਰਨ ਦੀ ਡਿਮਾਂਡ ਕੀਤੀ ਗਈ ਹੈ ਤਾਂ ਕਿ ਇੰਡਸਟਰੀ, ਖੇਤੀਬਾੜੀ ਅਤੇ ਦੂਸਰੇ ਧੰਧੇ ਠੀਕ ਤਰੀਕੇ ਨਾਲ ਚੱਲ ਸਕਣ ਅਤੇ ਲੋਕਾਂ ਦੀਆਂ ਸਮੱਸਿਆਵਾਂ ਦਾ ਹੱਲ ਹੋਵੇ । ਮੈਂ ਇਸ ਬਾਰੇ, ਸਪੀਕਰ ਸਾਹਿਬ,

[ਕਾਮਰੇਡ ਗੁਰਨਾਮ ਸਿੰਘ ਧੀਰੋਵਾਲ]

ਤੁਹਾਡੀ ਆਗਿਆ ਨਾਲ ਇਹ ਗਲ ਕਹਿਣੀ ਚਾਹੁੰਦਾ ਹਾਂ ਕਿ ਸਾਡੀ ਪਾਰਟੀ, ਸਾਡਾ ਅਸੰਬਲੀ ਗਰੁੱਪ ਇਸ ਗੱਲ ਨੂੰ ਠੀਕ ਮੰਨਦਾ ਹੈ। ਇਹ ਜਿਹੜੀ ਡਿਮਾਂਡ ਹੈ, ਠੀਕ ਡਿਮਾਂਡ ਹੈ । ਪੈਸੇ ਬੇਸ਼ੱਕ ਇਸ ਤੋਂ ਵੱਧ ਹੋਣ ਲੇਕਿਨ, ਸਪੀਕਰ ਸਾਹਿਬ, ਨਾਲ ਹੀ ਅਸੀਂ ਇਹ ਵੀ ਪੁੱਛਣਾ ਚਾਹੁੰਦੇ ਹਾਂ ਆਪਣੇ ਅਸੰਬਲੀ ਗਰੁੱਪ ਵੱਲੋਂ ਕਿ ਕੀ ਇਸ ਗੱਲ ਦੀ ਕੋਈ ਗਰੰਟੀ ਹੈ ਕਿ ਜਿਹੜੀ ਇੱਕ ਹਜ਼ਾਰ ਕਰੋੜ ਰੁਪਏ ਦੀ ਥਾਂ 2,000 ਕਰੋੜ ਰੁਪਏ ਦੇ ਲੋਨ ਦੀ ਲਿਸਟ ਦੀ ਡਿਮਾਂਡ ਕੀਤੀ ਹੈ, ਕੀ ਇਹ ਪੈਸਾ ਠੀਕ ਕੰਮਾਂ ਵਾਸਤੇ ਲੱਗੇਗਾ ? ਇਸ ਦੀ ਦੁਰਵਰਤੋਂ ਤਾਂ ਨਹੀਂ ਹੋਵੇਗੀ ? ਇਸ ਦੀ ਗਰੰਟੀ ਲਈ ਕੀ ਕੋਈ ਹਾਊਸ ਦੇ ਅੰਦਰ ਕਮੇਟੀ, ਜਿਸ ਤਰ੍ਹਾਂ ਪਬਲਿਕ ਅੰਡਰਟੇਕਿੰਗਜ਼ ਜਾਂ ਦੂਸਰੀਆਂ ਕਮੇਟੀਆਂ ਬਣੀਆਂ ਹਨ, ਬਣਾਉਣਗੇ ਤਾਂ ਕਿ ਲੋਕਾਂ ਦੀ ਰਿਪ੍ਰੈਜ਼ੈਂਟੇਟਿਵ ਕਮੇਟੀ ਕੋਈ ਦਖਲ ਦੇ ਸਕੇ ਅਤੇ ਜਿਹੜੀ ਕਿ ਲੋਕਪਾਲ ਦੇ ਘੇਰੇ ਵਿੱਚ ਆਉਂਦੀ ਹੋਵੇ ? ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੇ ਪੈਸੇ ਲੈ ਕੇ ਬਿਜਲੀ ਬੋਰਡ ਦੇ ਐਕਟ ਦੀ ਮੁੜਕੇ ਦੁਰਵਰਤੋਂ ਨਹੀਂ ਹੋਣੀ ਚਾਹੀਦੀ। ਮੁਆਫ਼ ਕਰਨਾ, ਸਪੀਕਰ ਸਾਹਿਬ, ਮੈਂ ਕਿਸੇ ਉੱਤੇ ਗਲਤ ਅਟੈਕ ਨਹੀਂ ਕਰਨਾ ਚਾਹੁੰਦਾ। ਮੈਂ ਹਾਊਸ ਦੇ ਸਾਹਮਣੇ ਇਸ ਗੱਲ ਦੀ ਰਿਕੁਐਸਟ ਕਰਦਾ ਹਾਂ ਕਿ ਜਿੰਨੀ ਦੇਰ ਤੱਕ ਸਰਕਾਰ ਇਸ ਗੱਲ ਦੀ ਗਰੰਟੀ ਨਹੀਂ ਦਿੰਦੀ ਕਿ ਇਸ ਪੈਸੇ ਦੀ ਦੁਰਵਰਤੋਂ ਨਾ ਹੋਵੇ, ਇਸ ਦੀ ਚੈਕਿੰਗ ਲਈ ਕੋਈ ਸਪੈਸ਼ਲ ਅਦਾਰਾ ਨਾ ਬਣਾਇਆ ਜਾਵੇ, ਉਨੀ ਦੇਰ ਤੱਕ ਇਸ ਨੂੰ ਮੰਨਜ਼ੂਰੀ ਨਹੀਂ ਦੇਣੀ ਚਾਹੀਦੀ।

ਦੂਸਰੀ ਗੱਲ ਮੈਂ ਇਸ ਦੇ ਬਾਰੇ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਬਿਜਲੀ ਬੋਰਡ ਦੇ ਮੈਂਬਰ ਤੇ ਚੇਅਰਮੈਨ ਹਨ, ਉਹ ਨਾਮਜ਼ਦ ਕੀਤੇ ਹੋਏ ਹਨ ਜਿਹੜੇ ਰਿਟਾਇਰ ਹੋ ਚੁੱਕੇ ਹਨ ਅਤੇ ਪੈਨਸ਼ਨ ਲੈ ਰਹੇ ਹਨ, ਜਿਨ੍ਹਾਂ ਦੀ ਕੋਈ ਜ਼ਿੰਮੇਵਾਰੀ ਨਹੀਂ। ਮੁਆਫ਼ ਕਰਨਾ, ਸਪੀਕਰ ਸਾਹਿਬ, ਪੰਜਾਬੀ ਦੀ ਇੱਕ ਕਹਾਵਤ ਹੈ ਕਿ ਜਿਹੜਾ ਵੱਟਾ ਹੜਿਆ ਹੋਵੇ, ਮੁੜ ਕੇ ਨਹੀਂ ਹਾੜੀਦਾ । ਉਸੇ ਤਰ੍ਹਾਂ ਜਿਹੜੇ ਕੋਰਟਾਂ ਚੋਂ ਹਾਰੇ ਹੋਏ ਹਨ, ਉਨ੍ਹਾਂ ਨੂੰ ਲਾਇਆ ਗਿਆ ਹੈ । ਜੇਕਰ ਬੱਕਰੇ ਨੂੰ ਬੋਹਲ ਦੀ ਰਾਖੀ ਬਿਠਾਇਆ ਜਾਵੇ, ਤਾਂ ਇਕ ਚੰਗੀ ਗੱਲ ਨਹੀ। ਮੈਂ ਸਮਝਦਾ ਹਾਂ ਕਿ ਅੱਜ ਬਿਜਲੀ ਬੋਰਡ ਦੇ ਅੰਦਰ ਵੀ ਇਹੀ ਪੁਜ਼ੀਸ਼ਨ ਹੈ ।

ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਹਾਈਡਲ ਪ੍ਰਾਜੈਕਟਾਂ ਦੀ ਥਾਂ ਜ਼ੋਰ ਥਰਮਲ ਪਲਾਂਟਾਂ ਵੱਲ ਲੱਗ ਰਿਹਾ ਹੈ । ਇਹ ਪੈਸਾ ਥਰਮਲ ਪ੍ਰਾਜੈਕਟਾਂ ਤੇ ਵਰਤਿਆ ਜਾਣਾ ਹੈ। ਹੁਣ ਵੀ ਤਾਂ ਇਹ ਪੈਸਾ ਹਾਈਡਲ ਪ੍ਰਾਜੈਕਟਾਂ ਤੇ ਖਰਚ ਨਹੀਂ ਹੁੰਦਾ। ਥਰਮਲ ਪਲਾਂਟਾਂ ਵਰਗੇ ਜਿਹੜੇ ਪ੍ਰਾਜੈਕਟ ਬਣਾਏ ਜਾਂਦੇ ਹਨ, ਉਥੇ ਇਨ੍ਹਾਂ ਨੂੰ ਕੁਰੱਪਸ਼ਨ ਦਾ ਮੌਕਾ ਮਿਲਦਾ ਹੈ। ਮਲਟੀਨੈਸ਼ਨਲ ਕੰਪਨੀਆਂ ਦੇ ਨਾਲ ਮਿਲ ਕੇ ਜਾਂ ਫਾਰਨ ਕੰਪਨੀਆਂ ਦੇ ਨਾਲ ਮਿਲ ਕੇ ਇਹ ਸਾਰਾ ਪੈਸਾ ਠੀਕ ਤਰ੍ਹਾਂ ਖਰਚ ਨਹੀਂ ਕੀਤਾ ਜਾਂਦਾ ਬਲਕਿ ਇਸ ਦੀ ਦੁਰਵਰਤੋਂ ਵੀ ਕੀਤੀ ਜਾਂਦੀ ਹੈ। ਮੈਂ ਸਮਝਦਾ ਹਾਂ ਕਿ ਹਾਈਡਲ ਪ੍ਰਾਜੈਕਟਾਂ ਦੇ ਉਤੇ ਸਰਕਾਰ ਨੂੰ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ । ਇਸ ਤਰ੍ਹਾਂ ਕਈ ਮਿਸਾਲਾਂ ਸਾਡੇ ਸਾਹਮਣੇ ਹਨ ।

ਸਰਕਾਰ ਨੇ ਥੀਨ ਡੈਮ ਬਣਾ ਦਿੱਤਾ । 'ਪੰਜਾਬ ਵਿੱਚ ਇਤਨਾ ਪਾਣੀ ਨਹੀਂ ਹੈ ਕਿ ਪੰਜਾਬ ਦੇ ਅੰਦਰ ਹੋਰ ਹਾਈਡਲ ਪ੍ਰੋਜੈਕਟ ਲਗ ਸਕਣ,' ਹਾਈਡਲ ਪ੍ਰੋਜੈਕਟਾਂ ਦੀ ਥਾਂ ਥਰਮਲ ਪਲਾਂਟ ਲਗਾਉਣ ਵਾਸਤੇ ਮੁੜ ਮੁੜ ਇਹੀ ਗੱਲ ਲਿਆਂਦੀ ਜਾਂਦੀ ਹੈ ਤਾਂ ਜੋ ਥਰਮਲ ਪਲਾਂਟ ਲਗਾ ਕੇ ਪੈਸਾ ਖਾਧਾ ਜਾਵੇ । ਹਿਮਾਚਲ ਪ੍ਰਦੇਸ਼ ਦੇ ਅੰਦਰ ਪ੍ਰੋਵੀਜਨ ਹੈ ਕਿ ਕੋਈ ਹੋਰ ਸਟੇਟ 20 ਪ੍ਰਤੀਸ਼ਤ ਬਿਜਲੀ ਦੇ ਕੇ ਆਪਣਾ ਪੈਸਾ ਇਥੇ ਲਾ ਸਕਦੀ ਹੈ । ਜੇ ਹਿਮਾਚਲ ਪ੍ਰਦੇਸ਼ ਦੇ ਅੰਦਰ ਰਾਜਸਥਾਨ, ਯੂ.ਪੀ. ਤੇ ਹਰਿਆਣਾ ਪੈਸਾ ਲਗਾ ਸਕਦਾ ਹੈ ਤਾਂ ਫਿਰ ਪੰਜਾਬ ਹਾਈਡਲ ਪ੍ਰੋਜੈਕਟਾਂ ਤੇ ਪੈਸੇ ਕਿਉਂ ਨਹੀਂ ਲਾ ਸਕਦਾ । ਸਾਡੇ ਸਾਹਮਣੇ ਮਿਸਾਲਾਂ ਹਨ ਜਿਵੇਂ ਥੀਨ ਡੈਮ ਦੇ ਬਾਰੇ ਅਤੇ ਸ਼ਾਹਪੁਰ ਕੰਡੀ ਦੇ ਬਾਰੇ ਵਿੱਚ ਹੈ । ਥੀਨ ਡੈਮ ਤਾਂ ਅਸੀਂ ਆਪ ਤਿਆਰ ਕੀਤਾ ਹੈ ਪਰ ਸ਼ਾਹਪੁਰ ਕੰਡੀ ਪ੍ਰੋਜੈਕਟ ਦਾ ਕੰਮ ਬਾਹਰ ਦੀਆਂ ਕੰਪਨੀਆਂ ਨੂੰ ਠੇਕੇ ਤੇ ਦਿੱਤਾ ਹੈ । ਇਸ ਤਰ੍ਹਾਂ ਫਾਰਨ ਕੰਪਨੀਆਂ ਨੂੰ ਇਹ ਪ੍ਰਾਈਵੇਟ ਤੌਰ ਤੇ ਇਸ ਲਈ ਦਿੱਤਾ ਗਿਆ ਹੈ ਤਾਂ ਕਿ ਇਸ ਵਿਚੋਂ ਕਮਿਸ਼ਨ ਦੇ ਤੌਰ ਤੇ ਪੈਸਾ ਖਾਧਾ ਜਾਵੇ । ਸਪੀਕਰ ਸਾਹਿਬ, ਮੈਂ ਇਸ ਬਾਰੇ ਪਹਿਲਾਂ ਵੀ ਕਿਹਾ ਸੀ ਕਿ ਇਸ ਦੀ ਚੈਕਿੰਗ ਹੋਣੀ ਚਾਹੀਦੀ ਹੈ ਅਤੇ ਇਸ ਗੱਲ ਦੀ ਗਾਰੰਟੀ ਹੋਣੀ ਚਾਹੀਦੀ ਹੈ । ਅੱਜ ਇਹ ਗੱਲ ਵਾਰ-ਵਾਰ ਕਹੀ ਜਾਂਦੀ ਹੈ ਕਿ ਬਿਜਲੀ ਬੋਰਡ ਨੂੰ ਬਹੁਤ ਜ਼ਿਆਦਾ ਘਾਟਾ ਪੈ ਰਿਹਾ ਹੈ ਅਤੇ ਇਸ ਬਿਜਲੀ ਬੋਰਡ ਦੇ ਘਾਟੇ ਦਾ ਸਾਰਾ ਕਾਰਣ ਸਮੁੱਚੀ ਕਿਸਾਨੀ ਨੂੰ ਦੱਸਿਆ ਜਾ ਰਿਹਾ ਹੈ ਕਿ ਕਿਸਾਨਾਂ ਨੂੰ ਬਿਜਲੀ "ਫਰੀ" ਦਿੱਤੀ ਜਾਂਦੀ ਹੈ ਜਾਂ ਫਲੈਟ ਰੇਟ ਤੇ ਦਿੱਤੀ ਜਾਂਦੀ ਹੈ, ਇਸ ਕਰਕੇ ਹੀ ਬਿਜਲੀ ਬੋਰਡ ਨੂੰ ਘਾਟਾ ਪੈ ਰਿਹਾ ਹੈ । ਸਪੀਕਰ ਸਾਹਿਬ, ਅੱਜ ਇਹ ਬਹੁਤ ਗੰਭੀਰ ਸਮੱਸਿਆ ਹੈ । ਇਹ ਸਮੱਸਿਆ ਇਕੱਲੇ ਪੰਜਾਬ ਦੀ ਨਹੀਂ ਬਲਕਿ ਸਮੁੱਚੇ ਹਿੰਦੁਸਤਾਨ ਦੀ ਹੈ, ਅਤੇ ਸਾਰੇ ਹਿੰਦੁਸਤਾਨ ਦੇ ਲਈ ਇਹ ਇਕ ਚੁਣੌਤੀ ਵੀ ਹੈ । ਅਗਰ ਤੁਰੰਤ ਸਾਰੀਆਂ ਪਾਰਟੀਆਂ ਅਤੇ ਸਾਰੀਆਂ ਪਾਰਟੀਆਂ ਦੇ ਸੰਸਦ ਮੈਂਬਰਾਂ ਨੇ ਇਸ ਨੂੰ ਪੂਰੀ ਸੰਜੀਦਗੀ ਨਾਲ ਨਾ ਲਿਆ ਤਾਂ ਇਸ ਦੇ ਬਹੁਤ ਜ਼ਿਆਦਾ ਗੰਭੀਰ ਸਿੱਟੇ ਨਿਕਲਣਗੇ । ਇਹ ਕੇਵਲ ਪੰਜਾਬ ਦੇ ਕਿਸਾਨਾਂ ਦੀ ਸਮੱਸਿਆ ਹੀ ਨਹੀਂ ਹੈ ਬਲਕਿ ਪੂਰੇ ਪੰਜਾਬ ਦੀ ਸਮੱਸਿਆ ਹੈ । ਇਹ ਕਹਿਣਾ ਕਿ ਕਿਸਾਨਾਂ ਨੂੰ "ਫਰੀ" ਬਿਜਲੀ ਦੇਣ ਕਾਰਨ ਇਹ ਘਾਟਾ ਪੈਂਦਾ ਹੈ, ਠੀਕ ਨਹੀਂ ਹੈ । ਸਪੀਕਰ ਸਾਹਿਬ, ਕਿਹਾ ਗਿਆ ਕਿ ਪੰਜ ਸੌ ਕਰੋੜ ਰੁਪਏ ਦਾ ਘਾਟਾ ਹਰ ਸਾਲ ਬਿਜਲੀ ਬੋਰਡ ਨੂੰ ਪੈਂਦਾ ਹੈ । ਇਸ ਪੰਜ ਸੌ ਕਰੋੜ ਰੁਪਏ ਦੇ ਘਾਟੇ ਦੇ ਪਰਦੇ ਹੇਠ ਅਤੇ ਬਿਜਲੀ ਬੋਰਡ ਦੇ ਖਾਤੇ ਵਿੱਚ ਘਾਟਾ ਦਿਖਾ ਕੇ ਇਹ ਪੈਸੇ ਖਾਧੇ ਜਾਂਦੇ ਹਨ । ਕਿਹਾ ਜਾਂਦਾ ਹੈ ਕਿ ਅਸੀਂ ਕਿਸਾਨਾਂ ਨੂੰ ਬਿਜਲੀ ਫਲੈਟ ਰੇਟ ਤੇ ਦਿੰਦੇ ਹਾਂ ਜਾਂ ਫਿਰ "ਫਰੀ" ਬਿਜਲੀ ਦਿੰਦੇ ਹਾਂ, ਇੰਜੀਨੀਅਰਾਂ ਦੇ ਇਕ ਅਧਿਐਨ ਅਨੁਸਾਰ 32.39 ਪ੍ਰਤੀਸ਼ਤ ਘਾਟਾ ਪੈਂਦਾ ਹੈ ਜਿਸ ਕਾਰਣ ਬਿਜਲੀ ਬੋਰਡ ਨੂੰ ਕਰੋੜਾਂ ਰੁਪਏ ਦਾ ਘਾਟਾ ਪੈਂਦਾ ਹੈ, ਕਿਹਾ ਗਿਆ ਕਿ 44% ਬਿਜਲੀ ਕਿਸਾਨੀ ਦੇ ਉਤੇ ਖਰਚ ਹੁੰਦੀ ਹੈ ਅਤੇ ਇਨ੍ਹਾਂ ਨੇ ਦੱਸਿਆ ਕਿ 9 ਘੰਟੇ ਬਿਜਲੀ ਦੀ ਸਪਲਾਈ ਕਿਸਾਨਾਂ ਨੂੰ ਦਿੱਤੀ ਜਾਂਦੀ ਹੈ ਲੇਕਿਨ ਖੇਤੀਬਾੜੀ ਮਾਹਿਰ ਦੱਸਦੇ ਹਨ ਜਾਂ ਫਿਰ ਸਾਨੂੰ ਪਿੰਡਾਂ ਦੇ ਵਿੱਚ ਰਹਿਣ ਵਾਲੇ ਲੋਕਾਂ ਨੂੰ ਪਤਾ ਹੈ ਕਿ ਪਿੰਡਾਂ ਦੀ ਕੀ ਦਸ਼ਾ ਹੈ । ਸਪੀਕਰ ਸਾਹਿਬ, ਪਿੰਡਾਂ ਦੇ ਵਿੱਚ ਲੋਕਾਂ ਨੂੰ ਸਾਢੇ ਤਿੰਨ

[ਕਾਮਰੇਡ ਗੁਰਨਾਮ ਸਿੰਘ ਧੀਰੋਵਾਲ]
ਘੰਟੇ ਔਸਤਨ ਬਿਜਲੀ ਦੀ ਸਪਲਾਈ ਮੁਸ਼ਕਲ ਨਾਲ ਹੁੰਦੀ ਹੈ । ਜੇ ਇਹ ਗੱਲ ਕਹਿ ਲਈ ਜਾਵੇ ਕਿ 44% ਦੀ ਬਜਾਏ 22% ਬਿਜਲੀ ਕਿਸਾਨੀ ਨੂੰ ਮਿਲਦੀ ਹੈ....

**ਸ੍ਰੀ ਸਪੀਕਰ** : ਧੀਰੋਵਾਲ ਜੀ, ਤੁਸੀ ਆਪਣੀ ਪਲਾਨ ਬਣਾ ਲਵੋ । ਤੁਹਾਨੂੰ ਇਸ ਤੋਂ ਬਾਅਦ ਸਿਰਫ ਪੰਜ ਮਿੰਟ ਹੀ ਹੋਰ ਮਿਲਣਗੇ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਠੀਕ ਹੈ ਜੀ, ਮੈਂ ਪੰਜਾਂ ਮਿੰਟਾਂ ਵਿੱਚ ਹੀ ਕਵਰ ਕਰ ਲਵਾਂਗਾ । ਸਪੀਕਰ ਸਾਹਿਬ, ਮੈਂ ਇੱਕ ਗੱਲ ਇਹ ਕਹਿਣੀ ਚਾਹੁੰਦਾ ਹਾਂ ਕਿ ਇਹ ਜਿਹੜਾ ਇਤਨਾ ਘਾਟਾ ਕਿਸਾਨਾਂ ਦੇ ਖਾਤੇ ਵਿੱਚ ਪੈਂਦਾ ਹੈ, ਇਹ ਚੋਰੀ ਦੀ ਵਜ੍ਹਾ ਕਰਕੇ ਹੈ ਔਰ ਇਸ ਘਪਲੇ ਨੂੰ ਲੁਕਾਉਣਾ ਅਤੇ ਘਾਟੇ ਦੀ ਵਜ੍ਹਾ ਸਿਰਫ ਕਿਸਾਨੀ ਦੱਸਣਾ, ਠੀਕ ਨਹੀਂ ਹੈ । ਮੈਂ ਤੁਹਾਡੇ ਸਾਹਮਣੇ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਸਾਹਮਣੇ ਘਾਟੇ ਦੇ ਹੋਰ ਵੀ ਬੜੇ ਕਾਰਨ ਹਨ । 10 ਸਾਲ ਪਹਿਲਾਂ ਉਦੋਂ ਦੇ ਬਿਜਲੀ ਬੋਰਡ ਦੇ ਚੇਅਰਮੈਨ ਸਰਦਾਰ ਹਰਬੰਸ ਸਿੰਘ ਨੇ ਮਾਲ ਖਰੀਦਿਆ, ਸਬ ਸਟੈਂਡਰਡ ਮੈਟੀਰੀਅਲ ਖਰੀਦਿਆ ਅਤੇ ਇੰਨਾ ਐਡਵਾਂਸ ਪ੍ਰਜੈਕਟ ਕੀਤਾ ਕਿ ਅੱਜ 1996 ਹੋ ਗਿਆ ਹੈ ਪਰ 10 ਸਾਲ ਪਹਿਲਾਂ ਦਾ ਖਰੀਦਿਆ ਹੋਇਆ ਮਾਲ ਹਾਲੇ ਵੀ ਸਟੋਰਾਂ ਵਿੱਚ ਸੜ-ਗਲ ਰਿਹਾ ਹੈ, ਬਰਬਾਦ ਹੋ ਰਿਹਾ ਹੈ । ਇਹ ਇਰ-ਰੈਗੂਲੇਰੀਟੀਜ਼ ਹਨ, ਇਹ ਧਾਂਦਲੀਆਂ ਹਨ, ਜਿਨ੍ਹਾਂ ਦੇ ਚਲਦਿਆਂ ਬਿਜਲੀ ਬੋਰਡ ਦਾ ਸਾਰਾ ਪੈਸਾ ਬਿਜਲੀ ਬੋਰਡ ਦੇ ਇਹ ਨਾਮਜ਼ਦ ਮੈਂਬਰ ਖਾਈ ਜਾਂਦੇ ਹਨ ਜਿਨ੍ਹਾਂ ਦੀ ਕੋਈ ਲਾਇਬਿਲਟੀ ਨਹੀਂ ਅਤੇ ਜਿਨ੍ਹਾਂ ਨੂੰ ਪੋਲੀਟੀਕਲ ਮੋਟਿਵ ਸਾਹਮਣੇ ਰੱਖ ਕੇ ਨਾਮਜ਼ਦ ਕੀਤਾ ਜਾਂਦਾ ਹੈ । ਇਹ ਸਾਰਾ ਧਨ ਇਨ੍ਹਾਂ ਲੋਕਾਂ ਦੇ ਢਿੱਡ ਵਿੱਚ ਜਾ ਪੈਂਦਾ ਹੈ । ਇਸ ਤਰ੍ਹਾਂ ਸਬ ਸਟੈਂਡਰਡ ਮੈਟੀਰੀਅਲ ਜੋ ਹੈ, ਉਸ ਦੀ ਪਰਚੇਜ਼ ਕਰਨੀ ਘਾਟਾ ਪਾਉਣ ਵਾਲੀ ਗੱਲ ਹੈ । ਮਸਲਨ ਮੀਟਰ ਦਾ ਕੰਮ ਹੈ । ਸਰਕਾਰ ਨੇ ਕਿਹਾ ਹੈ ਕਿ ਖਰੀਦਦਾਰ ਮੀਟਰ ਆਪਣੇ ਪੈਸੇ ਨਾਲ ਖਰੀਦਣ ਪਰ ਨਾਲ ਹੀ ਬੋਰਡ ਦੀ ਸ਼ਰਤ ਹੈ ਕਿ ਜਿਹੜੀਆਂ ਦੋ ਫਰਮਾਂ ਉਨ੍ਹਾਂ ਨੇ ਨਿਯਤ ਕੀਤੀਆਂ ਹਨ, ਉਹ ਮੀਟਰ ਇਨ੍ਹਾਂ ਦੋ ਫਰਮਾਂ ਤੋਂ ਹੀ ਖਰੀਦੇ ਜਾਣ । ਮੈਂ ਤੁਹਾਡੇ ਸਾਹਮਣੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਬਿਜਲੀ ਬੋਰਡ ਦੀ ਗੱਲ ਹੈ ਉਸੇ ਤਰ੍ਹਾਂ ਦੂਸਰਿਆਂ ਸਾਰਿਆ ਦੀ ਗੱਲ ਹੈ । ਕਿਸਾਨੀ ਦੀ ਗੱਲ ਹੈ । ਹੁਣ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਸ੍ਰੀ ਹਰਗੋਬਿੰਦਪੁਰ ਹਲਕੇ ਅੰਦਰ ਇਸ ਵਕਤ 250 ਟਿਊਬਵੈੱਲ ਚੱਲ ਰਹੇ ਹਨ ਜਿਨ੍ਹਾਂ ਦਾ ਕੋਈ ਕੁਨੈਕਸ਼ਨ ਐਂਟਰ ਨਹੀਂ, ਜਿਨ੍ਹਾਂ ਦੀਆਂ ਪਾਸ ਬੁੱਕਾਂ ਬਣੀਆਂ ਹੋਈਆਂ ਹਨ, ਜਿਨ੍ਹਾਂ ਤੇ ਬਿਜਲੀ ਦੇ ਬਿੱਲ ਦੇਣ ਦੀਆਂ ਐਂਟਰੀਆਂ ਹੋ ਰਹੀਆਂ ਹਨ ਅਤੇ ਜਿਨ੍ਹਾਂ ਦੇ ਹਰ ਮਹੀਨੇ ਵਾਊਚਰ ਕੱਟ ਰਹੇ ਹਨ । 2-2 ਸਾਲ ਹੋ ਗਏ ਹਨ, ਉਨ੍ਹਾਂ ਲੋਕਾਂ ਨੇ 10-10 ਹਜ਼ਾਰ ਰੁਪਏ ਰਿਸ਼ਵਤ ਦੇ ਕੇ ਆਪਣਾ ਸਾਰਾ ਮੈਟੀਰੀਅਲ ਲਾ ਕੇ ਕੁਨੈਕਸ਼ਨ ਲਿਆ । ਇਹ 250 ਟਿਊਬਵੈੱਲ ਕੁਨੈਕਸ਼ਨ ਹਨ । ਲੋਕਾਂ ਨੇ ਕੋਰਟਾਂ ਵਿੱਚ ਜਾ ਕੇ ਸਟੇਅ ਲਈ । ਕੇਸ ਪਾ ਕੇ ਦੋ ਲਾਈਨ-ਮੈਨ ਮੁਅੱਤਲ ਕਰ ਦਿੱਤੇ । ਇਨ੍ਹਾਂ ਵਿਚ ਐਸ.ਈ ਅਤੇ ਐਕਸੀਅਨ ਵੀ ਇਨਵਾਲਵਡ ਰਹੇ । ਗਰੀਵੈਂਸਿਸ ਕਮੇਟੀ ਵਿਚ ਵੀ ਸ਼ਿਕਾਇਤ ਹੋਈ । ਮਿਸਟਰ ਬਾਜਵਾ ਉਥੇ ਬੈਠੇ

ਸਨ, ਉਥੇ ਇਨ੍ਹਾਂ ਨੇ ਮੰਨਿਆ ਕਿ ਟਿਊਬਵੈੱਲ ਚੱਲ ਰਹੇ ਹਨ । ਉਸ ਵਿੱਚ ਐਕਸੀਅਨ ਵੀ ਹੈ । ਉੱਚ ਅਹੁਦਿਆਂ ਦੇ ਅਫਸਰ ਹਨ ।

**ਸ੍ਰੀ ਸਪੀਕਰ** : ਕਿਸ ਆਦਮੀ ਦਾ ਨਾਂ ਲੈ ਰਹੇ ਹੋ ? ਕੌਣ ਬਾਜਵਾ ਸਾਹਿਬ ?

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਰਦਾਰ ਪ੍ਰਤਾਪ ਸਿੰਘ ਬਾਜਵਾ, ਪਲੈਨਿੰਗ ਬੋਰਡ ਦੇ ਚੇਅਰਮੈਨ ਜੋ ਉਸ ਸਮੇਂ ਮੰਤਰੀ ਸਨ, ਉਨ੍ਹਾਂ ਦੀ ਹਾਜ਼ਰੀ ਵਿੱਚ ਇਹ ਸਭ ਹੋਇਆ । ਐਸ.ਈ. ਨੇ ਮੰਨਿਆ ਕਿ ਲਾਈਨਮੈਨ ਮੁਅੱਤਲ ਕੀਤੇ ਗਏ ਪਰ ਉਨ੍ਹਾਂ ਨੂੰ ਫਿਰ ਬਹਾਲ ਕਰ ਦਿੱਤਾ । ਪਾਸ ਬੁੱਕਾਂ ਬਣੀਆਂ ਹੋਈਆਂ ਹਨ ਅਤੇ ਵਾਊਚਰਾਂ ਰਜਿਸਟਰ ਹੋਈਆਂ ਹਨ । ਲੋਕਾਂ ਦੀਆਂ ਸਿਕਿਉਰਿਟੀਆਂ ਜਮ੍ਹਾਂ ਹੋਈਆਂ ਹੋਣ, ਲੋਕਾਂ ਕੋਲ ਰਸੀਦਾਂ ਹੋਣ ਅਤੇ ਕੋਟਟਾਂ ਤੋਂ ਸਟੇਆਂ ਲਈਆਂ ਹੋਣ । ਪਰ ਦੂਸਰੇ ਪਾਸੇ, ਸਪੀਕਰ ਸਾਹਿਬ, ਇਹ ਗਲ ਹੋਵੇ । ਉਹ ਐਕਸੀਅਨ ਹਰਦੇਵ ਸਿੰਘ, ਮੈਂ ਨਾਂ ਲੈਣ ਤੋਂ ਗੁਰੇਜ਼ ਨਹੀਂ ਕਰਦਾ, ਜਿਸ ਤੇ ਹਾਈ ਕੋਰਟ ਵਿੱਚ ਕੇਸ ਚੱਲਿਆ, ਉਸ ਨੇ 20-20, 25-25 ਹਜ਼ਾਰ ਰੁਪਿਆ ਲੈ ਕੇ ਅੱਤਵਾਦ ਦੇ ਸਮੇਂ ਵਿੱਚ ਵਰਕ ਚਾਰਜ਼ ਰੱਖੇ । ਹਾਈ ਕੋਰਟ ਨੇ 22 ਲੱਖ ਰੁਪਿਆ ਉਸ ਐਕਸੀਅਨ ਨੂੰ ਪਾਇਆ । ਭਾਵੇਂ ਇਸ ਕੇਸ ਚ ਉਸ ਨੇ 30 ਲੱਖ ਇਕੱਠੇ ਕੀਤੇ ਸਨ । ਉਹ ਐਕਸੀਅਨ ਦਾ ਐਕਸੀਅਨ ਹੀ ਹੈ, ਉਹ ਟਰਮੀਨੇਟ ਕਰ ਦਿੱਤਾ ਜਾਵੇ । 25-25 ਹਜ਼ਾਰ ਰੁਪਿਆ ਲੈ ਕੇ ਉਹ ਅੱਜ ਵੀ ਐਕਸੀਅਨ ਹੈ । 250 ਟਿਊਬਵੈੱਲ ਕਨੈਕਸ਼ਨ ਦੇਣੇ, ਹਰਦੇਵ ਸਿੰਘ ਦੇ ਵੇਲੇ ਦਾ ਕੰਮ ਹੈ । ਸਪੀਕਰ ਸਾਹਿਬ, ਇਸ ਸਾਰੇ ਘਪਲੇ ਦੀਆਂ ਮੇਰੇ ਕੋਲ ਲਿਸਟਾਂ ਪਈਆਂ ਹਨ । ਬਾਹਰਲੀ ਸਟੇਟ ਵਿੱਚ ਵੀ ਇਹ ਪੋਜ਼ੀਸ਼ਨ ਹੋ ਸਕਦੀ ਹੈ । ਲੇਕਿਨ ਮੈਂ ਆਪਣੇ ਹਲਕੇ ਦੀ ਗੱਲ ਕਰਨੀ ਚਾਹੁੰਦਾ ਹਾਂ । ਬਿਜਲੀ ਬੋਰਡ ਦੇ ਚੇਅਰਮੈਨ ਨੂੰ ਲਿਖਿਆ, ਮੈਂਬਰਾਂ ਨੂੰ ਲਿਖਿਆ, ਹਾਊਸ ਵਿੱਚ ਰੱਖਿਆ, ਅਸੈਂਬਲੀ ਵਿੱਚ ਰੱਖਿਆ, ਜਿਨ੍ਹਾਂ ਅਨੁਸੂਚਿਤ ਜਾਤੀਆਂ ਦੇ ਲੋਕਾਂ ਦੇ ਘਰ ਇੱਕ ਇਕ ਬਲਬ ਲੱਗਿਆ ਹੋਇਆ ਹੈ ਜਾਂ ਜਿਨ੍ਹਾਂ ਦੇ ਘਰ ਵਿੱਚ ਦੋ-ਦੋ ਬਲਬ ਲੱਗੇ ਹੋਏ ਹਨ (ਵਿਘਨ) ਇਹ ਮੇਰੇ ਕੋਲ ਬਿੱਲ ਪਏ ਹਨ ਅਤੇ ਇਹ ਮੈਂ ਸਦਨ ਦਾ ਮੇਜ਼ ਉਤੇ ਰੱਖਦਾ ਹਾਂ ।

(ਮਾਨਯੋਗ ਸਪੀਕਰ ਸਾਹਿਬ ਦੀ ਆਗਿਆ ਨਾ ਹੋਣ ਕਾਰਨ ਬਿੱਲ ਮਾਨਯੋਗ ਮੈਂਬਰ ਸਾਹਿਬ ਨੂੰ ਵਾਪਸ ਕੀਤੇ ਗਏ ।)

ਉਨ੍ਹਾਂ ਦੇ 11-11 ਹਜ਼ਾਰ ਰੁਪਏ ਦੇ ਬਿੱਲ, 13-13 ਹਜ਼ਾਰ ਰੁਪਏ ਦੇ ਬਿੱਲ ਆਏ ਜਦਕਿ ਕੇਵਲ ਇੱਕ-ਇੱਕ ਬਲਬ ਉਨ੍ਹਾਂ ਦੇ ਘਰਾਂ ਵਿੱਚ ਹੈ । ਹਰ ਮਹੀਨੇ ਉਹ ਰੈਗੂਲਰ ਪੇਮੈਂਟ ਕਰ ਰਹੇ ਹਨ । ਇਹ ਗੱਲ ਐਸ.ਈ. ਦੇ ਨੋਟਿਸ ਵਿੱਚ ਲਿਆਂਦੀ, ਅਸੈਂਬਲੀ ਸੈਸ਼ਨ ਵਿੱਚ ਰੱਖੀ ਅਤੇ ਇਹ ਗੱਲ ਗਰੀਵੈਂਸਿਜ਼ ਕਮੇਟੀ ਵਿੱਚ ਵੀ ਰੱਖੀ । ਇਹ ਗੱਲ ਐਕਸੀਅਨ ਨਾਲ ਹੋਈ, ਇਹ ਗੱਲ ਬਿਜਲੀ ਬੋਰਡ ਨਾਲ ਹੋਈ । ਉਨ੍ਹਾਂ ਲੋਕਾਂ ਦੇ ਡੀ.ਸੀ.ਓ. ਹੋ ਗਏ । ਉਨ੍ਹਾਂ ਨੂੰ ਕਿਸੇ ਨੇ ਵੀ ਪੁੱਛਿਆ ਨਹੀਂ । ਦੂਸਰੀ ਗੱਲ ਬਿਜਲੀ ਦੀ ਚੋਰੀ ਦੀ ਹੈ । ਬਿਜਲੀ ਚੋਰੀ ਕੌਣ ਕਰਦਾ ਹੈ ? ਬਿਜਲੀ ਚੋਰੀ ਬਾਹਰੋਂ ਨਹੀਂ ਹੁੰਦੀ ਹੈ ਬਲਕਿ ਬਿਜਲੀ

[ਕਾਮਰੇਡ ਗੁਰਨਾਮ ਸਿੰਘ ਧੀਰੋਂਵਾਲ]
ਚੋਰੀ ਅੰਦਰੋਂ ਹੀ ਹੁੰਦੀ ਹੈ ਅਤੇ ਇਹ ਬਿਜਲੀ ਬਿਜਲੀ ਬੋਰਡ ਹੀ ਚੋਰੀ ਕਰਦਾ ਹੈ । ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ, ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਕਾਸ ਲਈ, ਬਿਜਲੀ ਦੀ ਖਪਤ ਲਈ ਅਤੇ ਬਿਜਲੀ ਦੇ ਕੰਮ ਵਿੱਚ ਸੁਧਾਰ ਲਿਆਉਣ ਲਈ, ਬਿਜਲੀ ਦੇ ਜੋ ਪ੍ਰਾਜੈਕਟ ਹਨ, ਉਨ੍ਹਾਂ ਨੂੰ ਸਿਰੇ ਚੜ੍ਹਾਉਣ ਲਈ ਇਹ ਸ਼ਰਤ ਚਾਹੀਦੀ ਹੈ ਕਿ ਉਹ ਸਾਰੇ ਕੰਮ ਵੇਲੇ ਸਿਰ ਨੇਪਰੇ ਚੜ੍ਹਨਗੇ । ਇਸ ਲਈ ਸਰਕਾਰ ਇਹ ਜਿਹੜੀ ਪ੍ਰਵਾਨਗੀ ਲੈਣਾ ਚਾਹੁੰਦੀ ਹੈ, ਇਸ ਦੇ ਵਾਸਤੇ ਸਰਕਾਰ ਨੂੰ ਗਰੰਟੀ ਦੇਣੀ ਚਾਹੀਦੀ ਹੈ ਕਿ ਜਿਹੜੇ ਕੰਮ ਲਟਕ ਰਹੇ ਹਨ, ਉਹ ਜਲਦੀ ਪੂਰੇ ਕੀਤੇ ਜਾਣਗੇ । ਇਸ ਲਈ ਚਾਹੇ ਤੁਸੀਂ ਹਾਊਸ ਦੇ ਮੈਂਬਰਾਂ ਦੀ ਕੋਈ ਕਮੇਟੀ ਬਣਾ ਦਿਉ ਜਿਹੜੀ ਕਿ ਇਸ ਸਾਰੀ ਚੀਜ਼ ਦੀ ਘੋਖ ਕਰੇ । ਇਹ ਨਾ ਹੋਵੇ ਕਿ ਪੈਸਾ ਤਾਂ ਪ੍ਰਵਾਨ ਕਰ ਦਿੱਤਾ ਜਾਵੇ ਪਰ ਇਹ ਪੈਸਾ ਸਾਰਾ ਬੀ.ਐਮ.ਸੀ. ਵਾਲੇ ਹੀ ਲੈ ਜਾਣ ਜਿਹੜੀ ਕਿ ਫਾਰਨ ਦੀ ਕੰਪਨੀ ਹੈ । ਇਸ ਲਈ ਬਿਜਲੀ ਬੋਰਡ ਨੂੰ ਚਾਹੀਦਾ ਹੈ ਕਿ ਉਹ ਇਸ ਗੱਲ ਦੀ ਘੋਖ ਕਰੇ ਕਿ ਇਹ ਸਾਰੀ ਇਨਵੈਸਟਮੈਂਟ ਪ੍ਰਾਜੈਕਟਾਂ ਦੇ ਨਾਂ ਤੇ ਬੀ.ਐਮ.ਸੀ. ਵਾਲੇ ਹੀ ਹਜ਼ਮ ਨਾ ਕਰ ਜਾਣ । ਸਾਡੀ ਕਮਿਊਨਿਸਟ ਪਾਰਟੀ ਵੱਲੋਂ ਇਹ ਮੰਗ ਹੈ ਕਿ ਇਹ ਜਿਹੜੀ ਮਨਜ਼ੂਰੀ ਲਈ ਜਾ ਰਹੀ ਹੈ, ਇਸ ਦੀ ਮਨਜ਼ੂਰੀ ਲੈਣ ਤੋਂ ਪਹਿਲਾਂ ਸਰਕਾਰ ਨੂੰ ਇਸ ਪੈਸੇ ਦੀ ਠੀਕ ਵਰਤੋਂ ਦੀ ਗਰੰਟੀ ਕਰਨੀ ਚਾਹੀਦੀ ਹੈ । ਚਾਹੇ ਉਹ ਸ਼ਾਹਪੁਰ ਕੰਡੀ ਵਾਸਤੇ ਪੈਸਾ ਰੱਖਿਆ ਹੈ ਜਾਂ ਥੀਨ ਡੈਮ ਵਾਸਤੇ ਰੱਖਿਆ ਹੈ ਪਰ ਇਸ ਤੇ ਚੈੱਕ ਜ਼ਰੂਰ ਕਰਨਾ ਚਾਹੀਦਾ ਹੈ । ਇਹ ਜਿਹੜਾ 1,000 ਕਰੋੜ ਤੋਂ 2,000 ਕਰੋੜ ਰੁਪਿਆ ਕੀਤਾ ਜਾ ਰਿਹਾ ਹੈ, ਇਹ ਲੋਕਾਂ ਦੀ ਖੂਨ ਪਸੀਨੇ ਦੀ ਕਮਾਈ ਹੈ । ਇਸ ਨੂੰ ਖਰਾਬ ਨਹੀਂ ਕਰਨਾ ਚਾਹੀਦਾ ਬਲਕਿ ਇਸ ਦਾ ਠੀਕ ਇਸਤੇਮਾਲ ਕਰਨਾ ਚਾਹੀਦਾ ਹੈ । ਧੰਨਵਾਦ ।

ਡਾਕਟਰ (ਸ੍ਰੀਮਤੀ) ਮਾਲਤੀ ਥਾਪਰ (ਮੋਗਾ) ਸਪੀਕਰ ਸਾਹਿਬ, ਇਹ ਜਿਹੜਾ ਰੈਜ਼ੋਲਿਊਸ਼ਨ ਅੰਡਰ ਆਰਟੀਕਲ 252 ਆਫ ਦੀ ਕਾਂਸਟੀਚਿਊਸ਼ਨ ਸਾਡੀ ਡਿਪਟੀ ਚੀਫ ਮਨਿਸਟਰ ਸਾਹਿਬਾ ਨੇ ਪੇਸ਼ ਕੀਤਾ ਹੈ, ਮੈਂ ਇਸ ਤੇ ਬੋਲਣ ਲਈ ਖੜ੍ਹੀ ਹੋਈ ਹਾਂ । (ਵਿਘਨ) ਮੈਂ ਡਿਪਟੀ ਚੀਫ ਮਨਿਸਟਰ ਹੀ ਕਿਹਾ ਹੈ । ਇਹ ਜਿਹੜਾ ਟਰਾਂਸਪਲਾਂਟੇਸ਼ਨ ਆਫ ਹਿਊਮਨ ਆਰਗਨਜ਼ ਦਾ ਬਿੱਲ ਹੈ, ਇਹ ਪਹਿਲਾ ਹੀ ਸੰਸਦ ਦੇ ਦੋਨੋਂ ਸਦਨਾਂ-ਲੋਕ ਸਭਾ ਅਤੇ ਰਾਜ ਸਭਾ ਵਿਚ 5 ਮਈ, 1993 ਨੂੰ ਅਤੇ 14 ਜਨ, 1994 ਨੂੰ ਪੇਸ਼ ਹੋ ਚੁੱਕਾ ਹੈ । ਇਸ ਦੀ ਐਪਰੂਵਲ ਹੋਰ ਵੀ ਕਈ ਸਟੇਟਸ ਨੇ ਦਿੱਤੀ ਹੈ ਅਤੇ ਹੁਣ ਇਸ ਦੀ ਅਪਰੂਵਲ ਵਾਸਤੇ ਇਹ ਰੈਜ਼ੋਲਿਊਸ਼ਨ ਇਸ ਹਾਊਸ ਵਿਚ ਆਇਆ ਹੈ । ਮੈਂ ਚਾਹੁੰਦੀ ਹਾਂ ਕਿ ਇਸ ਤੇ ਪੂਰੀ ਤਰ੍ਹਾਂ ਨਾਲ ਡਿਸਕਸ਼ਨ ਕਰਕੇ ਇਸ ਨੂੰ ਅਡਾਪਟ ਕਰ ਲਿਆ ਜਾਵੇ ।

ਸਪੀਕਰ ਸਾਹਿਬ, ਮੈਨੂੰ ਇਹ ਦੱਸਦੇ ਹੋਏ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਅੱਜ ਸਾਡੇ ਹਿੰਦੁਸਤਾਨ ਵਿਚ ਮੈਡੀਕਲ ਸਾਇੰਸ ਨੇ ਬਹੁਤ ਤਰੱਕੀ ਕਰ ਲਈ ਹੈ ਔਰ ਇਸ ਨਾਲ ਇਨਸਾਨੀ ਜ਼ਿੰਦਗੀ ਨੂੰ ਬਚਾਇਆ ਜਾ ਰਿਹਾ ਹੈ । ਜੇ ਕਿਸੇ ਇਨਸਾਨ ਨੂੰ ਉਸ ਦੇ ਸਰੀਰ ਦਾ ਇੱਕ ਆਰਗਨ ਖਰਾਬ ਹੋਣ ਕਰਕੇ ਜਾਨ ਦਾ ਖਤਰਾ ਹੋ ਗਿਆ ਹੈ ਤਾਂ ਇਸ

ਬਿੱਲ ਦੇ ਮੁਤਾਬਿਕ ਉਸ ਨੂੰ ਆਰਗਨ ਬਦਲ ਕੇ ਬਚਾਇਆ ਜਾ ਸਕਦਾ ਹੈ । ਮੈਂ ਸਮਝਦੀ ਹਾਂ ਕਿ ਮੈਡੀਕਲ ਸਾਇੰਸ ਤੇ ਅਸੀਂ ਮਾਣ ਕਰ ਸਕਦੇ ਹਾਂ । ਰੱਬ ਤੋਂ ਬਾਅਦ ਮਾਂ ਅਤੇ ਡਾਕਟਰ ਦਾ ਹੀ ਨਾਂ ਲਿਆ ਜਾਂਦਾ ਹੈ ਜੋ ਇਨਸਾਨ ਨੂੰ ਜ਼ਿੰਦਗੀ ਦਿੰਦਾ ਹੈ । ਇਹ ਠੀਕ ਹੈ ਕਿ ਪਹਿਲਾਂ ਵੀ ਹਿੰਦੁਸਤਾਨ ਦੇ ਡਾਕਟਰ ਬੜੇ ਕਾਬਲ ਹੁੰਦੇ ਸਨ ਪਰ ਉਸ ਵੇਲੇ ਹਿੰਦੁਸਤਾਨ ਵਿਚ ਮੈਡੀਕਲ ਫੇਸਿਲਟੀਜ਼ ਬਹੁਤ ਜ਼ਿਆਦਾ ਨਹੀਂ ਸਨ । ਜਿਹੜੇ ਇਕਾਂਵਪਮੈਂਟਸ ਉਨ੍ਹਾਂ ਨੂੰ ਚਾਹੀਦੇ ਹੁੰਦੇ ਸਨ, ਉਹ ਪ੍ਰੋਵਾਈਡ ਨਹੀਂ ਸਨ ਹੁੰਦੇ । ਜਿਸ ਕਰਕੇ ਸਾਡੇ ਡਾਕਟਰਜ਼ ਨੂੰ ਫਾਰਨ ਕੰਟਰੀਜ਼ ਦੇ ਵਿਚ ਜਾ ਕੇ ਟਰੇਨਿੰਗ ਲੈਣੀ ਪੈਂਦੀ ਸੀ ਅਤੇ ਉਹ ਡਾਕਟਰਜ਼ ਉਥੇ ਹੀ ਫਾਰਨ ਕੰਟਰੀਜ਼ ਦੇ ਵਿਚ ਸਰਵਿਸ ਕਰਨ ਲੱਗ ਜਾਂਦੇ ਸਨ । ਇਸ ਬਾਰੇ ਮੈਡੀਕਲ ਰਿਪੋਰਟਾਂ ਆਈਆਂ ਕਿ ਸਾਡੇ ਹਿੰਦੁਸਤਾਨ ਦੇ ਡਾਕਟਰਜ਼ ਨੇ ਫਾਰਨ ਕੰਟਰੀਜ਼ ਦੇ ਵਿਚ ਬੜੇ ਸਕਸੈਸਫੁੱਲ ਉਪਰੇਸ਼ਨ ਹਾਰਟ ਦੇ ਕੀਤੇ । ਦੂਸਰੇ ਆਰਗਨਜ਼ ਦੀ ਟ੍ਰਾਂਸਪਲਾਂਟੇਸ਼ਨ ਵਿਚ ਉਨ੍ਹਾਂ ਨੇ ਬੜਾ ਨਾਮ ਕਮਾਇਆ ਅਤੇ ਬੜੀ ਸ਼ੋਹਰਤ ਹਾਸਲ ਕੀਤੀ । ਮੈਡੀਕਲ ਸਾਇੰਸ ਦੇ ਵਿਚ ਫਾਰਨ ਕੰਟਰੀਜ਼ ਦੇ ਵਿਚ ਪਹਿਲਾਂ ਡਾਕਟਰਜ਼ ਨੂੰ ਜਿਹੜੀਆਂ ਫੇਸਿਲਟੀਜ਼ ਮਿਲ ਸਕਦੀਆਂ ਸਨ, ਉਹ ਸਾਡੇ ਹਿੰਦੁਸਤਾਨ ਦੇ ਵਿਚ ਵੀ ਹੁਣ ਮਿਲ ਸਕਦੀਆਂ ਹਨ । ਹੁਣ ਸਾਡੇ ਡਾਕਟਰਜ਼ ਹਿਊਮਨ ਬਾਡੀ ਦੇ ਜਿਹੜੇ ਆਰਗਨਜ਼ ਟਰਾਂਸਪਲਾਂਟ ਹੋ ਸਕਦੇ ਹਨ, ਉਹ ਕਰ ਸਕਦੇ ਹਨ ਅਤੇ ਇਸ ਸਬੰਧ ਵਿਚ ਡਾਕਟਰਜ਼ ਨੇ ਰਿਕੁਐਸਟ ਸਰਕਾਰ ਨੂੰ ਭੇਜੀ ਹੈ । ਇਸ ਬਿੱਲ ਨੂੰ ਪੰਜਾਬ ਦੇ ਵਿਚ ਵੀ ਅਡਾਪਟ ਕੀਤਾ ਜਾਵੇ ਪਰ ਇਸ ਦੇ ਨਾਲ ਮੈਂ ਕੁਝ ਹੋਰ ਗੱਲਾਂ ਵੀ ਕਰਨਾ ਚਾਹੁੰਦੀ ਹਾਂ । ਜਿਹੜੀ ਟ੍ਰਾਂਸਪਲਾਂਟੇਸ਼ਨ ਹੁੰਦੀ ਹੈ, ਉਸ ਵਿਚ 3,4 ਪ੍ਰੋਸੀਜ਼ਰ ਇਨਵਾਲਵ ਹੁੰਦੇ ਹਨ । ਸਾਨੂੰ ਪਹਿਲੇ ਇਹ ਦੇਖਣਾ ਪੈਂਦਾ ਹੈ ਕਿ ਜਦੋਂ ਅਸੀਂ ਕਿਸੇ ਇਕ ਹਿਊਮਨ ਬਾਡੀ ਵਿਚੋਂ ਆਰਗਨ ਕੱਢਣਾ ਹੈ ਅਤੇ ਦੂਜੀ ਬਾਡੀ ਦੇ ਵਿਚ ਉਸ ਦੀ ਟ੍ਰਾਂਸਪਲਾਂਟੇਸ਼ਨ ਕਰਨੀ ਹੈ ਤਾਂ ਜਿਹੜੀਆਂ ਇਸ ਦੇ ਲਈ ਮੈਡੀਕਲ ਫ਼ੈਸਿਲਟੀਜ਼ ਚਾਹੀਦੀਆਂ ਹਨ, ਕੀ ਉਹ ਉਥੇ ਪੂਰੀਆਂ ਪ੍ਰੋਵਾਈਡ ਕੀਤੀਆਂ ਗਈਆਂ ਹਨ । ਦੂਸਰੀ ਗੱਲ, ਡਾਕਟਰਜ਼ ਦੀ ਜਿਹੜੀ ਟੀਮ ਇਸ ਗੱਲ ਲਈ ਆਥੋਰਾਈਜ਼ ਕੀਤੀ ਹੋਈ ਹੈ ਕੀ ਉਹ ਐਕਸਪਰਟ ਟੀਮ ਹੈ ? ਇਸ ਬਿੱਲ ਨੂੰ ਪਾਸ ਕਰਨ ਤੋਂ ਬਾਅਦ ਕੋਈ ਇਸ ਦੀ ਐਕਸਪਲਾਈਟੇਸ਼ਨ ਨਾ ਕਰ ਸਕੇ ਅਤੇ ਇਸ ਨੂੰ ਮਿਸਯੂਜ਼ ਨਾ ਕਰ ਸਕੇ । ਇਸ ਦੇ ਵਾਸਤੇ ਇਸ ਨੂੰ ਫੂਲਪਰੂਫ ਕਰਨਾ ਪਵੇਗਾ । ਪਹਿਲਾਂ ਅਸੀਂ ਪੰਜਾਬ ਦੇ ਵਿਚ ਅਤੇ ਹਿੰਦੁਸਤਾਨ ਦੇ ਹੋਰ ਹਿੱਸਿਆਂ ਦੇ ਵਿਚ ਬਲੱਡ ਬੈਂਕ ਸਥਾਪਿਤ ਕੀਤੇ ਸਨ ਤਾਂ ਕਿ ਜਿਨ੍ਹਾਂ ਨੂੰ ਬਲੱਡ ਦੀ ਜ਼ਰੂਰਤ ਹੋਵੇ, ਉਨ੍ਹਾਂ ਨੂੰ ਉਹ ਫਰੀ ਮਿਲ ਸਕੇ ਅਤੇ ਬਲੱਡ ਦਾ ਟੈਸਟ ਕੀਤਾ ਜਾਵੇਗਾ ਤਾਂ ਕਿ ਕਿਸੇ ਨੂੰ ਗਲਤ ਬਲੱਡ ਨਾ ਮਿਲ ਸਕੇ । ਇਸ ਦੇ ਨਾਲ ਕਿਸੇ ਦੀ ਜ਼ਿੰਦਗੀ ਔਰ ਮੌਤ ਦਾ ਸਵਾਲ ਹੁੰਦਾ ਹੈ । ਤੁਸੀਂ ਕਿਸੇ ਨੂੰ ਜ਼ਿੰਦਗੀ ਦੇਣ ਲਈ, ਕਿਸੇ ਨੂੰ ਮੌਤ ਦੇ ਰਸਤੇ ਤੇ ਨਾ ਲੈ ਕੇ ਜਾਓ । ਇਸ ਲਈ ਇਸ ਐਕਟ ਨੂੰ ਠੀਕ ਤਰ੍ਹਾਂ ਅਡਾਪਟ ਕਰਨਾ ਚਾਹੀਦਾ ਹੈ । ਇਸ ਲਈ ਪਹਿਲੇ ਬਿੱਲ ਨੂੰ ਪੜ੍ਹ ਲਿਆ ਜਾਵੇ, ਇਸ ਨੂੰ ਹਰ ਪੱਖ ਤੋਂ ਕਵਰ ਕਰ ਲਿਆ ਜਾਵੇ । ਇਸ ਦੇ ਵਿਚ ਜ਼ਿਕਰ ਕੀਤਾ ਗਿਆ ਹੈ ਕਿ ਡਾਕਟਰ ਰਜਿਸਟਰਡ ਮੈਡੀਕਲ

[ਡਾਕਟਰ (ਸ੍ਰੀਮਤੀ) ਮਾਲਤੀ ਥਾਪਰ]

ਪ੍ਰੈਕਟੀਸ਼ਨਰ ਹੋਣਾ ਚਾਹੀਦਾ ਹੈ ਪਰ ਇਸ ਦੇ ਵਿਚ ਇਕ ਚੀਜ਼ ਹੋਰ ਐਡ ਕਰ ਲੈਣੀ ਚਾਹੀਦੀ ਹੈ ਕਿ ਜਿਹੜਾ ਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰ ਹੋਵੇ, ਉਹ ਹਿਊਮਨ ਆਰਗਨ ਦੀ ਟ੍ਰਾਂਸਪਲਾਂਟੇਸ਼ਨ ਲਈ ਸਪੈਸ਼ਲਿਸਟ ਹੋਵੇ, ਇਹ ਕੰਮ ਕਰਨ ਵਿਚ ਐਕਸਪਰਟ ਹੋਵੇ ਅਤੇ ਇਕ ਹਿਊਮਨ ਬਾਡੀ ਤੋਂ ਦੂਜੀ ਹਿਊਮਨ ਬਾਡੀ ਦੇ ਵਿਚ ਟ੍ਰਾਂਸਪਲਾਂਟੇਸ਼ਨ ਕਰ ਸਕਦਾ ਹੋਵੇ । ਇਹ ਇਕ ਇਨਸਾਨੀ ਜ਼ਿੰਦਗੀ ਦਾ ਸਵਾਲ ਹੈ । ਉਦਾਹਰਨ ਦੇ ਤੌਰ ਤੇ ਜੇ ਕਿਸੇ ਇਨਸਾਨ ਨੂੰ ਬਲੱਡ ਦਿੱਤਾ ਜਾਂਦਾ ਹੈ ਤਾਂ ਬਲੱਡ ਦੇਣ ਤੋਂ ਪਹਿਲੇ ਕਈ ਟੈਸਟ ਕੀਤੇ ਜਾਣੇ ਚਾਹੀਦੇ ਹਨ । ਬਲੱਡ ਗਰੁੱਪ ਟੈਸਟ ਕੀਤਾ ਜਾਂਦਾ ਹੈ, ਆਰ. ਐਚ. ਟੈਸਟ ਕੀਤਾ ਜਾਂਦਾ ਹੈ ਅਤੇ ਮਰੀਜ਼ ਦੀ ਬਿਮਾਰੀ ਨੂੰ ਟੈਸਟ ਕੀਤਾ ਜਾਂਦਾ ਹੈ । ਫੇਰ ਬਲੱਡ ਬੋਤਲ ਨੂੰ ਚੈਕ ਕੀਤਾ ਜਾਂਦਾ ਹੈ ਕਿ ਇਸ ਦੀ ਐਕਸਪਾਇਰੀ ਡੇਟ ਤਾਂ ਨਹੀਂ ਨਿਕਲ ਗਈ । ਇਸ ਬਿੱਲ ਨੂੰ ਪਾਸ ਕਰਨ ਦੇ ਵਕਤ ਇਨ੍ਹਾਂ ਗੱਲਾਂ ਦਾ ਧਿਆਨ ਜ਼ਰੂਰ ਰੱਖਿਆ ਜਾਵੇ । ਦੂਜੀ ਗੱਲ, ਜਿਸ ਇਨਸਾਨ ਨੇ ਆਪਣਾ ਆਰਗਨ ਦੇਣਾ ਹੈ ਚਾਹੇ ਕਿਸੇ ਨੂੰ ਵੀ ਦੇਣਾ ਹੈ, ਉਸ ਵਿਚ ਉਸ ਦੀ ਕਨਸੈਂਟ ਜ਼ਰੂਰ ਲਈ ਜਾਵੇ । ਉਸ ਦੇ ਰਿਸ਼ਤੇਦਾਰਾਂ ਦੀ ਕਨਸੈਂਟ ਵੀ ਜ਼ਰੂਰ ਲਈ ਜਾਵੇ । ਜਿਸ ਤਰ੍ਹਾਂ ਪਿੱਛੇ ਅਖਬਾਰਾਂ ਦੇ ਵਿਚ ਆਇਆਂ ਸੀ ਕਿ ਕਿਸੇ ਬਾਹਰਲੀ ਸਟੇਟ ਦੇ ਡਾਕਟਰ ਨੇ ਆਪਣੀ ਪਾਵਰ ਨੂੰ ਮਿਸਯੂਜ਼ ਕੀਤਾ ਅਤੇ ਮਰੀਜ਼ ਤੋਂ ਪੁੱਛੇ ਬਗੈਰ ਹੀ ਉਸ ਦਾ ਆਰਗਨ ਕੱਢ ਦਿੱਤਾ, ਉਸ ਦਾ ਗੁਰਦਾ ਕੱਢ ਲਿਆ । ਇਸ ਲਈ ਇਸ ਬਿੱਲ ਨੂੰ ਅਡਾਪਟ ਕਰਨ ਤੋਂ ਪਹਿਲਾਂ ਇਨ੍ਹਾਂ ਗੱਲਾਂ ਦਾ ਧਿਆਨ ਜ਼ਰੂਰ ਰੱਖਿਆ ਜਾਵੇ । ਇਸ ਟ੍ਰਾਂਸਪਲਾਂਟੇਸ਼ਨ ਦੇ ਲਈ 2-3 ਗੱਲਾਂ ਆ ਸਕਦੀਆਂ ਹਨ ਕਿ ਇਸ ਆਰਗਨ ਨੂੰ ਕਿੰਨੇ ਘੰਟੇ ਬਾਅਦ ਡੈਡ ਬਾਡੀ ਦੇ ਵਿੱਚੋਂ ਕੱਢਿਆ ਜਾਣਾ ਚਾਹੀਦਾ ਹੈ ਅਤੇ ਇਸ ਨੂੰ ਕਿੰਨੇ ਘੰਟੇ ਤੱਕ ਪਰੀਜ਼ਰਵ ਕੀਤਾ ਜਾ ਸਕਦਾ ਹੈ ਜਾਂ ਇਮੀਜੀਏਟਲੀ ਇਸ ਦਾ ਯੂਜ਼ ਕੀਤਾ ਜਾ ਸਕਦਾ ਹੈ । ਉਸ ਆਰਗਨ ਦਾ ਕਿੰਨਾ ਚਿਰ ਲਾਈਫ ਸਪੈਨ ਹੈ ਅਤੇ ਕਿੰਨੇ ਚਿਰ ਵਿਚ ਉਸਦਾ ਦੂਸਰੀ ਹਿਊਮਨ ਬਾਡੀ ਦੇ ਵਿਚ ਟ੍ਰਾਂਸਪਲਾਂਟੇਸ਼ਨ ਕਰ ਸਕਦੇ ਹਾਂ । Secrecy of these operations should be kept in mind. ਸਪੀਕਰ ਸਾਹਿਬ, ਜੋ ਅਨ-ਕਲੇਮਡ ਬਾਡੀਜ਼ ਹੁੰਦੀਆਂ ਹਨ, ਜਿਨ੍ਹਾਂ ਦੇ ਵਾਰਸਾਂ ਦਾ ਪਤਾ ਨਹੀਂ ਹੁੰਦਾ, ਜੇਕਰ ਉਨ੍ਹਾਂ ਦੀ ਡੈੱਥ ਤੋਂ ਬਾਅਦ ਬਾਡੀ ਆਰਗਨ ਕੱਢ ਲਈਏ ਅਤੇ ਮਨੁੱਖੀ ਅੰਗਾਂ ਨੂੰ ਕੱਢਣ ਤੋਂ ਬਾਅਦ ਵਿਚ ਉਸ ਦਾ ਕੋਈ ਰੈਲੇਟਿਵ ਆ ਜਾਵੇ ਤਾਂ ਕੇਸ ਲਿਟੀਗੇਸ਼ਨ ਵਿਚ ਪੈ ਜਾਵੇਗਾ । ਜਿਸ ਤਰ੍ਹਾਂ ਮੈਂ ਪਹਿਲਾਂ ਵੀ ਇਹ ਗੱਲ ਕੀਤੀ ਹੈ, ਇਹ ਮਤਾ ਬਹੁਤ ਇੰਪਾਰਟੈਂਟ ਹੈ । ਸਾਨੂੰ ਇਹ ਮਤਾ ਅਡਾਪਟ ਕਰਨ ਲਈ ਸਾਰੀਆਂ ਗੱਲਾਂ ਧਿਆਨ ਵਿੱਚ ਰੱਖਣੀਆਂ ਚਾਹੀਦੀਆਂ ਹਨ । ਮੈਂ ਇਸ ਮਤੇ ਦੀ ਤਾਈਦ ਕਰਦੀ ਹਾਂ । ਸਪੀਕਰ ਸਾਹਿਬ, ਮੈਂ ਕੁਝ ਗੱਲਾਂ ਆਪਣੇ ਇਲਾਕੇ ਦੀਆ ਕਰਨੀਆਂ ਚਾਹੁੰਦੀ ਹਾਂ । ਮੈਂ ਡਾਕਟਰ ਕੇਵਲ ਕ੍ਰਿਸ਼ਨ ਜੀ ਨਾਲ ਗੱਲ ਕੀਤੀ ਸੀ ਔਰ ਇਹ ਸਾਡਾ ਲਾਸਟ ਸੈਸ਼ਨ ਹੈ । ਜਿਥੇ ਮੈਂ ਇਸ ਮਤੇ ਦੀ ਤਾਈਦ ਕਰਦੀ ਹਾਂ ਅਤੇ ਇਸ ਨੂੰ ਅਡਾਪਟ ਕਰਨ ਲਈ ਰਿਕੁਐਸਟ ਕਰਦੀ ਹਾਂ ਉਥੇ ਥੋੜ੍ਹੀਆਂ ਜਿਹੀਆਂ ਗੱਲਾਂ ਆਪਣੇ ਹਲਕੇ ਦੀਆ ਵੀ ਕਰਨੀਆਂ ਚਾਹੁੰਦੀ ਹਾਂ । ਸਾਡੇ ਫਾਈਨੈਂਸ ਮਨਿਸਟਰ ਸਾਹਿਬ ਬੈਠੇ ਹਨ, ਲੋਕਲ ਬਾਡੀਜ਼

ਦੇ ਮਨਿਸਟਰ ਬੈਠੇ ਹਨ। ਪੰਜਾਬ ਦੇ ਅਰਬਨ ਏਰੀਏ ਦੀ ਜੋ ਮੁਸ਼ਕਲ ਹੈ, ਮੈਂ ਡਾਕਟਰ ਕੇਵਲ ਕ੍ਰਿਸ਼ਨ ਜੀ ਨਾਲ ਵੀ ਗੱਲ ਕੀਤੀ ਹੈ। ਉਥੇ ਲੋਕਾਂ ਤੇ ਹਾਊਸ ਟੈਕਸ ਲੱਗ ਰਿਹਾ ਹੈ। 10 ਮਰਲੇ ਦਾ ਜਿਸ ਦਾ ਮਕਾਨ ਹੈ ਅਤੇ ਡਬਲ ਸਟੋਰੀ ਹੈ, ਉਹ ਖੁਦ ਉਸ ਮਕਾਨ ਵਿਚ ਰਹਿੰਦੇ ਹਨ ਅਤੇ ਆਪਣਾ ਮਕਾਨ ਯੂਜ਼ ਕਰਦੇ ਹਨ, ਉਨ੍ਹਾਂ ਤੇ ਹਾਊਸ ਟੈਕਸ ਜ਼ਿਆਦਾ ਲਗਾਇਆ ਜਾਂਦਾ ਹੈ। ਇਸ ਨੂੰ ਖਤਮ ਕੀਤਾ ਜਾਏ ਤਾਂਕਿ ਸ਼ਹਿਰਾਂ ਦੇ ਲੋਕਾਂ ਨੂੰ ਫਾਇਦਾ ਪਹੁੰਚ ਸਕੇ।

ਦੂਸਰੀ ਮੈਂ ਇਕ ਹੋਰ ਰਿਕੂਐਸਟ ਕਰਦੀ ਹਾਂ ਕਿ 1990 ਤੋਂ ਜੋ ਮਿਊਂਸਿਪਲ ਇੰਪਲਾਈਜ਼ ਹਨ, ਉਨ੍ਹਾਂ ਨੂੰ ਤੁਸੀਂ ਅਸੀਂ ਪੈਨਸ਼ਨ ਦਿੰਦੇ ਹਾਂ। ਜਿਹੜੇ ਕਰਮਚਾਰੀ 1990 ਤੋਂ ਪਹਿਲਾਂ ਰਿਟਾਇਰ ਹੋਏ ਹੋਏ ਹਨ, ਅਸੀਂ ਉਨ੍ਹਾਂ ਨੂੰ ਪੈਨਸ਼ਨ ਨਹੀਂ ਦਿੰਦੇ। ਉਨ੍ਹਾਂ ਨੇ ਹਾਈ ਕੋਰਟ ਵਿਚ ਵੀ ਕੇਸ ਕੀਤਾ ਹੋਇਆ ਹੈ। ਮੇਰੀ ਬੇਨਤੀ ਹੈ ਕਿ ਉਨ੍ਹਾਂ ਸਾਰੇ ਕਰਮਚਾਰੀਆਂ ਦਾ ਖਿਆਲ ਰੱਖਿਆ ਜਾਵੇ ਅਤੇ ਉਨ੍ਹਾਂ ਨੂੰ ਪੈਨਸ਼ਨ ਦਿੱਤੀ ਜਾਵੇ।

ਸਪੀਕਰ ਸਾਹਿਬ, ਤੀਸਰੀ ਰਿਕੂਐਸਟ ਇਹ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਪਰਾਮਿਸ ਕੀਤਾ ਸੀ ਕਿ ਜਿਹੜੇ ਸਾਡੇ ਪੁਲਿਸ ਅਫਸਰ ਹਨ, ਉਨ੍ਹਾਂ ਨੇ ਪੰਜਾਬ ਵਿਚ ਸ਼ਾਂਤੀ ਕਾਇਮ ਕਰਨ ਲਈ ਅੱਤਵਾਦੀਆਂ ਨਾਲ ਲੜਾਈ ਕੀਤੀ ਸੀ। ਉਨ੍ਹਾਂ ਨੂੰ ਹੁਣ ਕੋਰਟ ਵਿਚ ਜਾਣਾ ਪੈਂਦਾ ਹੈ।

**ਸ੍ਰੀ ਸਪੀਕਰ** : ਤੁਸੀਂ ਰੈਜ਼ੋਲਿਊਸ਼ਨ ਤੱਕ ਹੀ ਕਨਫਾਈਨ ਰਹੋ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ**: ਸਪੀਕਰ ਸਾਹਿਬ, ਹਾਊਸ ਤੁਸੀਂ ਇਕ ਦਿਨ ਦਾ ਹੋਰ ਰੱਖਿਆ ਹੈ। ਤੁਸੀਂ ਜਾਂ ਤਾਂ ਹਾਊਸ ਦਾ ਸਮਾਂ ਵਧਾ ਲਓ ਤਾਂ ਕਿ ਅਸੀਂ ਗੱਲ ਕਰ ਸਕੀਏ। ਮੈਂ ਇਹ ਗੱਲ ਜ਼ਰੂਰ ਕਹਿਣਾ ਚਾਹਵਾਂਗੀ ਕਿ ਜਿਹੜੇ ਪੁਲਿਸ ਅਫਸਰ ਹਨ, ਉਨ੍ਹਾਂ ਨੂੰ ਲੀਗਲ ਏਡ ਨਹੀਂ ਮਿਲਦੀ ਅਤੇ ਉਨ੍ਹਾਂ ਨੂੰ ਲੀਗਲ ਏਡ ਪ੍ਰੋਵਾਈਡ ਕਰਨੀ ਚਾਹੀਦੀ ਹੈ। ਉਨ੍ਹਾਂ ਪੁਲਿਸ ਅਫਸਰਾਂ ਨੂੰ ਫਰੀ ਲੀਗਲ ਏਡ ਦਿੱਤੀ ਜਾਵੇ। (ਵਿਘਨ)

**ਸ੍ਰੀ ਸਪੀਕਰ**. ਤੁਸੀਂ ਹਿਊਮਨ ਬਾਡੀ ਔਰਗਨਜ਼ ਤੇ ਬੇਸ਼ਕ ਬੋਲੋ ਪਰ ਰੈਜ਼ੋਲਿਊਸ਼ਨ ਤੇ ਹੀ ਬੋਲੋ। ਰੈਜ਼ੋਲਿਊਸ਼ਨ ਦੇ ਨਾਲ ਮਿਲਦੀ ਜੁਲਦੀ ਗੱਲ ਕਰੋ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿਣਾ ਚਾਹਵਾਂਗੀ ਕਿ ਲੇਡੀਜ਼ ਨੂੰ ਤੁਸੀਂ ਪੂਰੇ ਰਾਈਟਸ ਦਿੰਦੇ ਹੋ। ਪਰ ਹੁਣ ਤੁਸੀਂ ਮੈਨੂੰ ਬੋਲਣ ਨਹੀਂ ਦਿੰਦੇ।

**ਸ੍ਰੀ ਵਿਜੇ ਕੁਮਾਰ ਸਾਥੀ** (ਬੈਠੇ ਬੈਠੇ) : ਬੋਲਣ ਦਿਓ ਜੀ, ਸਪੀਕਰ ਸਾਹਿਬ।

**ਸ੍ਰੀ ਸਪੀਕਰ**: ਸਾਥੀ ਜੀ, ਮੈਂ ਤੁਹਾਡਾ ਟਾਈਮ ਕੱਟ ਲਵਾਂਗਾ ਕਿਉਂਕਿ ਤੁਸੀਂ ਬੋਲਣ ਲਈ ਰਿਕੁਮੈਂਡ ਕਰ ਰਹੇ ਹੋ।

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ** . ਸਪੀਕਰ ਸਾਹਿਬ, ਹੁਣ ਤੁਸੀਂ ਮੈਨੂੰ ਬੋਲਣ ਨਹੀਂ ਦਿੰਦੇ । ਮੈਂ ਇਹ ਗੱਲ ਕਰਨੀ ਚਾਹੁੰਦੀ ਸੀ......।

**ਸ੍ਰੀ ਸਪੀਕਰ.** ਹੁਣ ਤੁਸੀਂ ਆਰਗਨਜ਼ ਤੇ ਬੋਲੋ ਜਾਂ ਬਿਜਲੀ ਬੋਰਡ ਤੇ ਬੋਲੋ ਤੇ ਜਾਂ ਬੱਸ ਕਰੋ ।

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ.** ਸਰ ਮੈਂ ਲਾਸਟ ਵਿਚ ਬੋਲ ਦਿਆਂਗੀ ...

**ਸ੍ਰੀ ਸਤਨਾਮ ਸਿੰਘ ਕੈਂਥ.** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ਜਿਹੜੀ ਇਥੇ ਡਿਬੇਟ ਹੋ ਰਹੀ ਹੈ, ਉਹ ਬਿੱਲਾਂ ਤੇ ਹੋ ਰਹੀ ਹੈ । ਹਿਊਮਨ ਆਰਗਨਜ਼ ਅਤੇ ਇਲੈਕਟ੍ਰੀਸਿਟੀ ਬੋਰਡ ਬਾਰੇ । ਅਗਰ ਰੂਲਿੰਗ ਪਾਰਟੀ ਦੇ ਮੈਂਬਰ ਸਾਹਿਬਾਨ ਇਸ ਡਿਬੇਟ ਦੌਰਾਨ ਆਪਣੇ ਹਲਕੇ ਦੀਆਂ ਸਮੱਸਿਆਵਾਂ ਦੱਸਣਾ ਚਾਹੁੰਦੇ ਹਨ, ਜਿਵੇਂ ਇਨ੍ਹਾਂ ਨੇ ਦੱਸੀਆਂ ਵੀ ਹਨ ਤਾਂ ਇਹ ਛੋਟ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਵੀ ਹੋਣੀ ਚਾਹੀਦੀ ਹੈ । ਸਾਨੂੰ ਕੋਈ ਇਤਰਾਜ਼ ਨਹੀਂ ਇਸ ਗੱਲ ਦਾ ਕਿ ਥਾਰੋ ਡਿਬੇਟ ਕਰਾ ਲਈ ਜਾਵੇ । ਨਹੀਂ ਤਾਂ ਇਨ੍ਹਾਂ ਨੂੰ ਡਿਸਕਸ਼ਨ ਸਪੈਸੀਫਿਕ ਸਬਜੈਕਟ ਤੇ ਕਨਫਾਈਨ ਕਰਨੀ ਚਾਹੀਦੀ ਹੈ ।

**Mr. Speaker:** As far as I am concerned ਮੇਰੇ ਵਾਸਤੇ ਕੋਈ ਆਪੋਜ਼ੀਸ਼ਨ ਵਿਚ ਨਹੀਂ ਹੈ, ਕੋਈ ਕੁਝ ਨਹੀਂ ਹੈ । All are same for me. ਇਸ ਕਰਕੇ ਮੈਂ ਰਿਕੁਐਸਟ ਕਰਾਂਗਾ ਮੈਂਬਰ ਸਾਹਿਬਾਂ ਨੂੰ ਕਿ ਆਪਣੀ ਵਹਿਸ ਆਰਗਨਜ਼ ਤੇ ਕਨਫਾਈਨ ਰੱਖਣ । ਹੋਰ ਭਾਵੇਂ ਦਿਲ ਤੇ ਕੁਝ ਚਿਰ ਬੋਲ ਦੇਂਦੇ, ਕਲੇਜੇ ਤੇ ਬੋਲ ਦੇਂਦੇ, ਗਰਦੇ ਤੇ ਬੋਲ ਦੇਂਦੇ ਤਾਂ ਖੁਸ਼ੀ ਹੁੰਦੀ । ਹੁਣ ਬੱਸ ਕਰ ਦਿਉ । ਨੈਕਸਟ ਸ੍ਰੀ ਹਰਗੋਪਾਲ ਸਿੰਘ, ਬਿਜਲੀ ਬੋਰਡ ਤੇ ਬੋਲਣਾ । ਤੁਸੀਂ ਮਾਲਤੀ ਜੀ, ਹੁਣ ਬੈਠ ਜਾਉ ਫਿਰ ਬੋਲ ਲੈਣਾ ।

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ** . ਹਾਲੇ ਤਾਂ ਮੇਰਾ ਟਾਈਮ ਹੈ ਜੀ ।

**Mr. Speaker :** You want to speak on Resolution for a few minutes more. Speak, if you want to take another few minutes. For resolution, you can be allowed. Understand ?

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ:** ਸਪੀਕਰ ਸਾਹਿਬ, ਵਿਚ ਹੀ ਗੱਲ ਰੇਜ਼ੋਲਿਊਸ਼ਨ ਤੇ ਹੋ ਰਹੀ ਹੈ । ਇਹ ਹਿਊਮਨ ਆਰਗਨਜ਼ ਦੀ ਗੱਲ ਹੋ ਰਹੀ ਹੈ । ਜੋ ਮਿਊਂਸਪੈਲਿਟੀਜ਼ ਦੇ ਇੰਪਲਾਈਜ਼ ਹਨ, ਉਹ ਭੀ ਹਿਊਮਨ ਹਨ । ਜੇ ਮੈਂ ਪੁਲਿਸ ਆਫੀਸਰਜ਼ ਦੀ ਗੱਲ ਕੀਤੀ ਹੈ ਉਹ ਵੀ ਹਿਊਮਨ ਬੀਂਗਜ਼ ਹੀ ਹਨ । ਗੱਲ ਤਾਂ ਉਹੀ ਆ ਜਾਂਦੀ ਹੈ....

**ਸ੍ਰੀ ਸਪੀਕਰ :** ਤੁਸੀਂ ਇਹ ਕਹਿਣਾ ਚਾਹੁੰਦੇ ਹੋ ਕਿ ਹਿਊਮਨ ਆਰਗਨ ਖਰਾਬ ਹੋ ਜਾਂਦੇ ਹਨ ਸਲੱਮ ਏਰੀਆਜ਼ ਹੋਣ ਕਰਕੇ ਅਤੇ ਉਹ ਆਰਗਨ ਖਰਾਬ ਨਾ ਹੋਣ, ਇਸ ਲਈ ਸਲੱਮਜ਼ ਦਾ ਸੁਧਾਰ ਹੋਵੇ ।

OFFICIAL RESOLUTION UNDER SECTION 65(3) OF THE ELECTRICITY (SUPPLY) ACT, 1948 AND OFFICIAL RESOLUTION UNDER ARTICLE 252 OF THE CONSTITUTION OF INDIA 

**ਸ੍ਰੀ ਮਦਨ ਮੋਹਨ ਮਿੱਤਲ** ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਸਪੋਰਟ ਵਿਚ ਬੋਲਣ ਲੱਗਾ ਹਾਂ। ਇਹ ਜਿਹੜੀ ਗੱਲ ਕੀਤੀ ਹੈ ਕਿ ਅਸੀਂ ਹਿਊਮਨ ਆਰਗਨ ਡਿਸਕਸ ਕਰ ਰਹੇ ਤਾਂ ਇਸ ਵਿਚ ਮਿਊਂਸਪੈਲਿਟੀ ਦੀਆਂ ਸੜਕਾਂ ਦੀ ਗੱਲ ਕਰਨੀ ਵੀ ਠੀਕ ਹੈ। She is speaking on human organs because human organs are also to move on the roads and she is asking for the betterment of the municipal roads. ਮੈਂ ਸਮਝਦਾ ਹਾਂ ਕਿ ਇਹ ਠੀਕ ਬੋਲ ਰਹੇ ਹਨ, ਇਨ੍ਹਾਂ ਨੂੰ ਬੋਲਣ ਦਿਉ।

**ਸ੍ਰੀ ਸਪੀਕਰ:** ਜੇ ਹਿਊਮਨ ਆਰਗਨ ਖਰਾਬ ਹੋਣ ਦੇ ਕਾਰਨਾਂ ਨੂੰ ਠੀਕ ਕੀਤਾ ਜਾਵੇ ਤਾਂ ਹਿਊਮਨ ਆਰਗਨ ਬਦਲਣਾ ਹੀ ਨਹੀਂ ਪੈਣਾ। ਪਰ ਗੱਲ ਨੂੰ ਤੁਸੀਂ ਮੋੜ ਤਰੋੜ ਕੇ ਕਹਿ ਲੈਂਦੇ। ਇਹ ਕਹਿੰਦੇ ਕਿ ਇਹ ਸੁਧਾਰ ਕੀਤੇ ਜਾਣ ਤਾਂ ਕਿ ਅਸੀਂ ਹਿਊਮਨ ਆਰਗਨ ਖਰਾਬ ਹੀ ਨਾ ਹੋਣ ਦਈਏ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਇਨ੍ਹਾਂ ਨੂੰ ਪਤਾ ਹੀ ਨਹੀਂ ਕਿ ਹਿਊਮਨ ਬੀਂਗਜ਼ ਕੀ ਹੁੰਦੇ ਹਨ। ਸੋ ਸਪੀਕਰ ਸਾਹਿਬ, ਮੈਂ ਗੱਲ ਕਰ ਰਹੀ ਸੀ ਕਿ ਟਰਾਂਸਪਲਾਂਟੇਸ਼ਨ ਆਫ ਹਿਊਮਨ ਆਰਗਨਜ਼ ਐਕਟ, 1994 ਬਾਰੇ ਜਿਹੜਾ ਰੈਜ਼ੋਲਿਊਸ਼ਨ ਮੂਵ ਕੀਤਾ ਗਿਆ ਹੈ, ਮੈਂ ਜਿਸ ਤਰ੍ਹਾਂ ਪਹਿਲਾਂ ਵੀ ਕਿਹਾ ਹੈ, ਕਿ ਇਹ ਸਾਨੂੰ ਅਡਾਪਟ ਕਰ ਲੈਣਾ ਚਾਹੀਦਾ ਹੈ। ਇਸ ਦੇ ਨਾਲ ਨਾਲ ਜਿਸ ਤਰ੍ਹਾਂ ਮੈਂ ਪਹਿਲਾਂ ਵੀ ਗੱਲਾਂ ਕੀਤੀਆਂ ਹਨ, ਇਸ ਦੇ ਲਈ ਸਭ ਤੋਂ ਪਹਿਲਾਂ ਇਕ ਅੱਛਾ ਆਪਰੇਸ਼ਨ ਥੀਏਟਰ ਹੋਣਾ ਚਾਹੀਦਾ ਹੈ, ਰੂਲਜ਼ ਐਂਡ ਰੈਗੂਲੇਸ਼ਨਜ਼ ਬਣਾਉਣੇ ਚਾਹੀਦੇ ਹਨ ਕਿ ਕਿਹੜਾ ਡਾਕਟਰ ਪਰਫੈਕਟ ਹੈ ਜਿਹੜਾ ਇਸ ਨੂੰ ਨਿਕਾਲ ਸਕੇਗਾ, ਅਸੀਂ ਇਨ੍ਹਾਂ ਨੂੰ ਕਿੰਨੇ ਟਾਈਮ ਦੌਰਾਨ ਪਰੀਜ਼ਰਵ ਕਰਨ ਤੋਂ ਬਾਅਦ ਯੂਜ਼ ਕਰ ਸਕਾਂਗੇ ਅਤੇ ਸਭ ਤੋਂ ਵੱਡੀ ਗੱਲ ਕਿ ਇਨ੍ਹਾਂ ਆਰਗਨਜ਼ ਦੀ ਸੌਦੇਬਾਜ਼ੀ ਨਹੀਂ ਕੀਤੀ ਜਾਵੇਗੀ, ਆਰਗਨ ਨੂੰ ਅਸੀਂ ਵੇਚਾਂਗੇ ਨਹੀਂ। ਮੈਂ ਇਕ ਹੋਰ ਮਹੱਤਵਪੂਰਨ ਪੁਆਇੰਟ ਕਹਿਣਾ ਚਾਹੁੰਦੀ ਸੀ ਕਿ ਜਿਸ ਤਰ੍ਹਾਂ ਸਾਡੀ ਜਾਂ ਕੋਈ ਇਕ ਫੈਮਿਲੀ ਦਾ ਮੈਂਬਰ ਬਲਡ ਬੋਟਲ ਡੋਨੇਟ ਕਰ ਦੇਂਦਾ ਹੈ ਤਾਂ ਫਿਰ ਸਾਰੀ ਜ਼ਿੰਦਗੀ ਦੇ ਵਿਚ ਉਸ ਨੂੰ ਜਾਂ ਉਸ ਦੀ ਫੈਮਿਲੀ ਦੇ ਕਿਸੇ ਮੈਂਬਰ ਨੂੰ ਕਦੇ ਬਲੱਡ ਦੀ ਜ਼ਰੂਰਤ ਪੈਂਦੀ ਹੈ ਤਾਂ ਫਰੀ ਆਫ ਕਾਸਟ ਬਲੱਡ ਉਸ ਨੂੰ ਦਿੱਤਾ ਜਾਂਦਾ ਹੈ। ਇਸੇ ਤਰ੍ਹਾਂ ਅਗਰ ਕਿਸੇ ਵੀ ਫੈਮਿਲੀ ਦਾ ਮੈਂਬਰ ਮਰਨ ਤੋਂ ਬਾਅਦ ਸ਼ਰੀਰ ਦੇ ਆਰਗਨ ਨੂੰ ਡੋਨੇਟ ਕਰਦਾ ਹੈ ਤਾਂ ਉਸ ਦਾ ਲਾਭ ਉਸ ਦੇ ਫੈਮਿਲੀ ਮੈਂਬਰਜ਼ ਨੂੰ ਆਪਣੀ ਲਾਈਫ ਦੇ ਦੌਰਾਨ ਜ਼ਰੂਰ ਮਿਲਣਾ ਚਾਹੀਦਾ ਹੈ। ਉਸ ਨੂੰ ਆਪਣੀ ਲਾਈਫ ਦੇ ਦੌਰਾਨ ਜ਼ਰੂਰ ਉਹ ਲਾਭ ਮਿਲਣਾ ਚਾਹੀਦਾ ਹੈ। ਮੈਂ ਕਹਿਣਾ ਚਾਹੁੰਦੀ ਹਾਂ ਕਿ ਜਿਸ ਤਰ੍ਹਾਂ ਅਗਰ ਕਿਸੇ ਫੈਮਿਲੀ ਮੈਂਬਰ ਦੀ ਡੈੱਥ ਹੋ ਜਾਂਦੀ ਹੈ ਤਾਂ ਉਸ ਦਾ ਗੁਰਦਾ, ਹਾਰਟ ਜਾਂ ਹੋਰ ਕੋਈ ਆਰਗਨ ਇਮੀਜੀਏਟਲੀ ਪ੍ਰੀਜ਼ਰਵ ਕਰਕੇ ਬਾਅਦ ਵਿਚ ਕਿਸੇ ਹੋਰ ਨੂੰ ਦੇ ਦਿੰਦੇ ਹਾਂ, ਉਸੇ ਤਰ੍ਹਾਂ ਜਿਸ ਕਿਸੇ ਨੇ ਕੋਈ ਆਰਗਨ ਡੋਨੇਟ ਕੀਤਾ ਹੋਵੇ, ਥਰੂਆਊਟ ਹਿਜ਼ ਲਾਈਫ, ਉਸ ਦੀ ਫੈਮਿਲੀ ਨੂੰ ਵੀ ਇਹ ਸਹੂਲਤ ਵਿਦਾਊਟ ਐਨੀ ਕਾਸਟ ਮਿਲਣੀ ਚਾਹੀਦੀ ਹੈ। ਇੰਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦੀ ਹਾਂ।

**ਸਰਦਾਰ ਹਰਗੋਪਾਲ ਸਿੰਘ (ਬਲਾਚੌਰ)** : ਸਪੀਕਰ ਸਾਹਿਬ, ਇਹ ਜਿਹੜਾ ਬਿਜਲੀ (ਸਪਲਾਈ) ਐਕਟ ਇਥੇ ਲਿਆਂਦਾ ਗਿਆ ਹੈ ਅਤੇ ਇਸ ਦੇ ਵਿਚ ਜਿਹੜੀ ਲਿਮਿਟ 1,000 ਕਰੋੜ ਰੁਪਏ ਤੋਂ ਵਧਾ ਕੇ 2,000 ਕਰੋੜ ਰੁਪਏ ਕੀਤੀ ਗਈ ਹੈ, ਇਹ ਬੜੀ ਚੰਗੀ ਗੱਲ ਹੈ । ਇਥੇ ਇਹ ਗੱਲ ਵੇਖਣ ਵਾਲੀ ਹੈ ਕਿ ਜਦੋਂ ਕਿਸੇ ਡਿਪਾਰਟਮੈਂਟ ਦਾ ਪੈਸਾ ਵਧਾਇਆ ਜਾਂਦਾ ਹੈ ਤਾਂ ਉਹ ਪੈਸਾ ਵਧਾਉਣ ਤੋਂ ਪਹਿਲਾਂ ਉਸ ਦੀਆਂ ਕਮਜ਼ੋਰੀਆਂ ਨੂੰ ਦੂਰ ਕਰਨਾ ਬਹੁਤ ਜ਼ਰੂਰੀ ਹੁੰਦਾ ਹੈ । ਪੰਜਾਬ ਦਾ ਕਿਸਾਨ ਹੈ ਜਾਂ ਪੰਜਾਬ ਦੀ ਜੋ ਕਿਸਾਨੀ ਹੈ, ਉਹ ਖੇਤੀਬਾੜੀ ਤੇ ਡਿਪੈਂਡ ਕਰਦੀ ਹੈ ਅਤੇ ਇਹ ਖੇਤੀਬਾੜੀ ਤਾਂ ਹੀ ਉੱਨਤ ਹੋਵਗੀ ਜੇਕਰ ਕਿਸਾਨ ਨੂੰ 24 ਘੰਟੇ ਬਿਜਲੀ ਦੀ ਸਪਲਾਈ ਮਿਲੇਗੀ । ਪੰਜਾਬ ਦੇ ਅੰਦਰ ਹਾਲੇ ਤੱਕ ਬਿਜਲੀ ਦੀ ਸਪਲਾਈ ਸਫੀਸ਼ੀਐਂਟ ਨਹੀਂ ਹੋਈ । ਕਿਸੇ ਵੀ ਸ਼ਹਿਰ ਤੇ ਉਂਗਲੀ ਨਹੀਂ ਰੱਖੀ ਜਾ ਸਕਦੀ ਜਿਸ ਨੂੰ 24 ਘੰਟੇ ਬਿਜਲੀ ਦੀ ਸਪਲਾਈ ਮਿਲਦੀ ਹੋਵੇ । ਇਥੋਂ ਤੱਕ ਕਿ ਘਰਾਂ ਵਿਚ ਵੀ 24 ਘੰਟੇ ਬਿਜਲੀ ਦੀ ਸਪਲਾਈ ਨਹੀਂ ਹੈ । ਜਦੋਂ ਰਾਤ ਨੂੰ ਬੱਚਿਆਂ ਦੇ ਪੜ੍ਹਨ ਦਾ ਜਾਂ ਰੋਟੀ ਖਾਣ ਦਾ ਟਾਈਮ ਹੁੰਦਾ ਹੈ ਤਾਂ ਉਸ ਵੇਲੇ ਬਿਜਲੀ ਤੇ ਕੱਟ ਲਾ ਦਿੱਤੀ ਜਾਂਦੀ ਹੈ । ਇਸ ਕੱਟ ਦੇ ਟਾਈਮ ਨੂੰ ਅੱਗੇ ਪਿੱਛੇ ਵੀ ਕੀਤਾ ਜਾ ਸਕਦਾ ਹੈ । 2,000 ਕਰੋੜ ਰੁਪਏ ਦਾ ਅਸੀਂ ਸੈਂਟਰ ਤੋਂ ਲੋਨ ਲੈਣਾ ਹੈ ਤਾਂ ਪੰਜਾਬ ਦੇ ਇਸ ਕਰਜ਼ ਨੂੰ.......

**ਸ੍ਰੀ ਸਪੀਕਰ** : ਸੈਂਟਰ ਤੋਂ ਨਹੀਂ, ਜਿਥੋਂ ਮਰਜ਼ੀ ਲੋਨ ਲੈ ਲੈਣ । ਭਾਵੇਂ ਤੁਹਾਡੇ ਤੋਂ ਹੀ ਲੈ ਲੈਣ ।

**ਸਰਦਾਰ ਹਰਗੋਪਾਲ ਸਿੰਘ** : ਲੋਨ ਭਾਵੇਂ ਕਿਤੋਂ ਵੀ ਲੈਣ ਪਰ ਇਸ ਪੈਸੇ ਦੀ ਦੁਰਵਰਤੋਂ ਨਹੀਂ ਹੋਣੀ ਚਾਹੀਦੀ । ਪੰਜਾਬ ਵਿਚ ਬਿਜਲੀ ਸਪਲਾਈ ਦੇ ਸਬੰਧ ਵਿਚ ਜਿਹੜੀਆਂ ਕਮੀਆਂ ਹਨ, ਉਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ । ਕਈ ਕਈ ਸਾਲਾਂ ਤੋਂ, 10-10, 15-15 ਸਾਲਾਂ ਤੋਂ ਕਿਸਾਨਾਂ ਨੇ ਸਿਕਿਉਰਿਟੀ ਜਮ੍ਹਾਂ ਕਰਵਾਈ ਹੋਈ ਹੈ ਲੇਕਿਨ ਹਾਲੇ ਤੱਕ ਉਨ੍ਹਾਂ ਨੂੰ ਕੁਨੈਕਸ਼ਨ ਨਹੀਂ ਦਿੱਤੇ ਗਏ । ਇਕ ਸੈਲਫ ਫਾਈਨਾਂਸ ਸਕੀਮ ਚਲਾਈ ਹੋਈ ਹੈ । ਇਸੇ ਤਰ੍ਹਾਂ ਇਕ ਫਾਰੇਨ ਕਾਰੰਸੀ ਵਾਲੀ ਸਕੀਮ ਵੀ ਚਲਾਈ ਹੋਈ ਹੈ । ਮੇਰਾ ਮਤਲਬ ਹੈ ਕਿ ਇਨ੍ਹਾਂ ਸਕੀਮਾਂ ਵਿਚ ਪੈਸਾ ਲੋਕਾਂ ਨੇ ਹੀ ਦੇਣਾ ਹੈ, ਭਾਵੇਂ ਤਾਰਾਂ ਦਾ ਖਰਚਾ ਹੈ ਜਾਂ ਕੋਈ ਹੋਰ ਹੈ, ਤਾਂ ਫਿਰ ਉਨ੍ਹਾਂ ਨੂੰ ਇਤਨੀ ਦੇਰ ਤੱਕ ਕੁਨੈਕਸ਼ਨ ਕਿਉਂ ਨਹੀਂ ਦਿੱਤੇ ਜਾਂਦੇ । ਇਸ ਦੇ ਵਿਚ ਸਰਕਾਰ ਦਾ ਫਾਲਟ ਹੈ ਜਾਂ ਉਨ੍ਹਾਂ ਕਿਸਾਨਾਂ ਦਾ ਜਿਨ੍ਹਾਂ ਨੇ ਪੈਸਾ ਜਮ੍ਹਾਂ ਕਰਵਾਇਆ ਹੈ । ਕਈ ਸਾਲਾਂ ਤੋਂ ਉਨ੍ਹਾਂ ਨੇ ਪੈਸੇ ਜਮ੍ਹਾਂ ਕਰਵਾਏ ਹੋਏ ਹਨ । ਲੈਕ ਆਫ ਮੈਨੇਜਮੈਂਟ ਕਾਰਨ ਕਿਸਾਨਾਂ ਨੂੰ ਵੱਡੇ ਪੱਧਰ ਤੇ ਨੁਕਸਾਨ ਉਠਾਉਣਾ ਪੈ ਰਿਹਾ ਹੈ । ਉਨ੍ਹਾਂ ਨੂੰ ਕਈ ਕਈ ਸਾਲ ਕੁਨੈਕਸ਼ਨ ਨਹੀਂ ਮਿਲਦੇ । ਉਨ੍ਹਾਂ ਨੇ ਇਕੱਲੇ ਇਕੱਲੇ ਨੇ ਹਜ਼ਾਰਾਂ ਰੁਪਿਆ ਜਮ੍ਹਾਂ ਕਰਵਾਇਆ ਹੋਇਆ ਹੈ । ਜਦੋਂ ਫਸਲ ਸੁੱਕਦੀ ਹੈ ਤਾਂ ਕਿਸਾਨ ਅਫਸਰਾਂ ਨਾਲ ਗੰਢ ਤੁੱਪ ਕਰਕੇ ਬਿਜਲੀ ਲੈਣ ਲਈ ਕੋਸ਼ਿਸ਼ ਕਰਦਾ ਹੈ । ਕੁਦਰਤ ਦਾ ਅਸੂਲ ਹੈ ਕਿ ਜਦੋਂ ਕੋਈ ਰੋਟੀ ਤੋਂ ਭੁਖਾ ਮਰਦਾ ਹੈ ਤਾਂ ਉਹ ਕਹਿੰਦਾ ਹੈ ਕਿ ਮਰੇ ਤਾਂ ਹਾਂ ਹੀ,

ਚੋਰੀ ਕਰਕੇ ਹੀ ਕੁਝ ਖਾ ਲਉ। ਜੇ ਕਿਸਾਨ ਦੀ ਫਸਲ ਸੁੱਕਦੀ ਹੋਵੇ ਤਾਂ ਉਹ ਚੋਰੀ ਨਹੀਂ ਕਰੇਗਾ ਤਾਂ ਕੀ ਕਰੇਗਾ। ਸਰਕਾਰ ਦੀਆਂ ਆਪਣੀਆਂ ਕਮੀਆਂ ਐਸੀਆਂ ਹਨ ਕਿ ਕਿਸਾਨ ਨੂੰ ਚੋਰੀ ਕਰਨ ਤੇ ਮਜਬੂਰ ਕੀਤਾ ਜਾਂਦਾ ਹੈ। ਜਿਨ੍ਹਾਂ ਕਿਸਾਨਾਂ ਨੇ 10 ਸਾਲਾਂ ਤੋਂ, 15 ਸਾਲਾਂ ਤੋਂ ਪੰਜਾਬ ਦੀਆਂ ਸਾਰੀਆਂ ਸਬ-ਡਵੀਜ਼ਨਾਂ ਦੇ ਅੰਦਰ ਪੈਸੇ ਜਮ੍ਹਾਂ ਕਰਵਾਏ ਹੋਏ ਹਨ ਕੁਨੈਕਸ਼ਨ ਲੈਣ ਵਾਸਤੇ, ਉਨ੍ਹਾਂ ਨੂੰ ਬਿਜਲੀ ਦੇ ਕੁਨੈਕਸ਼ਨ ਨਹੀਂ ਦਿੱਤੇ ਜਾ ਰਹੇ। ਜਦੋਂ ਇਨ੍ਹਾਂ ਕਾਰਨਾਂ ਨੂੰ ਮੰਨ ਕੇ ਇਸ ਵਿਚ ਸੁਧਾਰ ਕਰਨ ਦੀ ਕੋਸ਼ਿਸ਼ ਕਰੀਏ ਤਾਂ ਪੰਜਾਬ ਵਿਚ ਬਿਜਲੀ ਦੀ ਸਪਲਾਈ ਵੀ ਠੀਕ ਹੋ ਸਕਦੀ ਹੈ ਅਤੇ ਇਸ ਨਾਲ ਬਜਟ ਦੀ ਮਾਲੀ ਹਾਲਤ ਵੀ ਸੁਧਰ ਸਕਦੀ ਹੈ। ਇਹ ਜਿਹੜੀਆਂ ਸਕੀਮਾਂ ਚਲਦੀਆਂ ਹਨ ਜਿਵੇਂ 24 ਘੰਟੇ ਵਾਲੀ ਬਿਜਲੀ ਦੀ ਸਪਲਾਈ ਦੀ ਸਕੀਮ ਹੈ, ਜੇ ਟਿਊਬਵੈੱਲਜ਼ ਨੂੰ ਬਿਜਲੀ 24 ਘੰਟੇ ਨਹੀਂ ਮਿਲ ਸਕਦੀ ਤਾਂ ਘੱਟ ਘੱਟ ਘਰਾਂ ਵਿੱਚ ਤਾਂ ਜ਼ਰੂਰੀ ਮਿਲਣੀ ਚਾਹੀਦੀ ਹੈ। ਜਿੱਥੋਂ ਤੱਕ ਪੂਰੇ ਡਿਪਾਰਟਮੈਂਟ ਨੂੰ ਓਵਰਹਾਲ ਕਰਨ ਦੀ ਗੱਲ ਹੈ, ਜਿਸ ਡਿਪਾਰਟਮੈਂਟ ਦਾ ਹੈਡ ਇਮਾਨਦਾਰ ਨਾ ਹੋਵੇ ਅਤੇ ਜਿਸ ਨੂੰ ਕੋਰਟ ਨੇ ਸਜ਼ਾ ਦਿੱਤੀ ਹੋਈ ਹੋਵੇ, ਪੰਜਾਬ ਦੀ ਸਰਕਾਰ ਉਸੇ ਅਫਸਰ ਨੂੰ ਅਜਿਹੇ ਮਹੱਤਵਪੂਰਨ ਬੋਰਡ ਦਾ ਚੇਅਰਮੈਨ ਬਣਾ ਦੇਵੇ ਔਰ ਫਿਰ ਹੋਰ ਫੰਡ ਦੇ ਕੇ ਮਹਿਕਮੇ ਨੂੰ ਵਧੀਆ ਢੰਗ ਨਾਲ ਚਲਾਉਣ ਦੀ ਗੱਲ ਸੋਚੇ ਤਾਂ ਸ਼ਾਇਦ ਇਸ ਦੇ ਵਧੀਆ ਰੀਜ਼ਲਟ ਸਾਡੇ ਸਾਹਮਣੇ ਨਹੀਂ ਆਉਣਗੇ। ਮੈਂ ਪੁੱਛਣਾ ਚਾਹੁੰਦਾ ਹਾਂ ਸਰਕਾਰ ਕੋਲੋਂ ਕਿ ਕੀ ਕੋਈ ਵਧੀਆ ਅਧਿਕਾਰੀ ਨਹੀਂ ਸੀ ਜਿਹੜਾ ਬਿਜਲੀ ਬੋਰਡ ਦਾ ਚੇਅਰਮੈਨ ਬਣਾਇਆ ਜਾ ਸਕਦਾ ਸੀ ? ਜਿਸ ਨੂੰ ਕੋਰਟ ਨੇ ਸਜ਼ਾ ਸੁਣਾਈ ਹੋਵੇ, ਉਹ ਬਿਜਲੀ ਬੋਰਡ ਦਾ ਚੇਅਰਮੈਨ ਹੋਵੇ ਅਤੇ ਫਿਰ ਸਰਕਾਰ ਇਕ ਹਜ਼ਾਰ ਕਰੋੜ ਰੁਪਏ ਤੋਂ ਵਧਾ ਕੇ ਦੋ ਹਜ਼ਾਰ ਕਰੋੜ ਰੁਪਿਆ ਕਰ ਦੇਵੇ ਅਤੇ ਉਸ ਤੋਂ ਆਸ ਰੱਖੇ ਕਿ ਇਸ ਨਾਲ ਕਿਸਾਨਾਂ ਦਾ ਭਲਾ ਹੋ ਜਾਵੇਗਾ, ਮੈਂ ਇਸ ਗੱਲ ਨਾਲ ਸਹਿਮਤ ਨਹੀਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਡਿਪਾਰਟਮੈਂਟ ਦਾ ਹੈੱਡ ਇਮਾਨਦਾਰ ਹੈ ਤਾਂ ਭਾਵੇਂ ਮਹਿਕਮੇ ਕੋਲ ਪੈਸੇ ਘੱਟ ਵੀ ਹੋਣ, ਉਹ ਆਪਣੇ ਮਹਿਕਮੇ ਨੂੰ ਵਧੀਆ ਢੰਗ ਨਾਲ ਚਲਾ ਕੇ ਲੋਕਾਂ ਨੂੰ ਸੈਟਿਸਫਾਈ ਕਰ ਸਕਦਾ ਹੈ। ਪੰਜਾਬ ਬਿਜਲੀ ਬੋਰਡ ਤੋਂ ਲੋਕ ਸੈਟਿਸਫਾਈ ਨਹੀਂ ਹਨ। ਜਦੋਂ 1972 ਵਿੱਚ ਜ ਤਾਂ ਪਾਰਟੀ ਦੀ ਸਰਕਾਰ ਬਣੀ ਸੀ ਤਾਂ ਉਦੋਂ 24 ਘੰਟੇ ਬਿਜਲੀ ਦੀ ਸਪਲਾਈ ਲੋਕਾਂ ਨੂੰ ਮਿਲੀ ਸੀ ਪਰ ਇਸ ਸਰਕਾਰ ਦੇ ਰਾਜ ਦੇ ਅੰਦਰ ਸਾਢੇ ਚਾਰ ਸਾਲ ਵਿੱਚ ਬਿਜਲੀ ਦੀ ਸਪਲਾਈ ਲੋਕਾਂ ਨੂੰ 24 ਘੰਟੇ ਕਦੇ ਵੀ ਨਹੀਂ ਮਿਲੀ। ਕੋਈ ਵੀ ਮੈਂਬਰ ਕਹਿ ਦੇਵੇ ਕਿ ਉਸ ਦੇ ਜ਼ਿਲ੍ਹੇ ਵਿੱਚ 24 ਘੰਟੇ ਸਪਲਾਈ ਆਉਂਦੀ ਹੈ। ਸਰਕਾਰ ਦੀ ਇਨਐਫੀਸ਼ੀਐਂਸੀ ਦੇ ਕਾਰਨ ਇਕੱਲੇ ਕਿਸਾਨਾਂ ਨੂੰ ਹੀ ਨੁਕਸਾਨ ਨਹੀਂ ਹੁੰਦਾ ਸਗੋਂ ਸਾਰੇ ਦੇਸ਼ ਦਾ ਨੁਕਸਾਨ ਹੋ ਰਿਹਾ ਹੈ। ਜੇ ਕਿਸਾਨਾਂ ਨੂੰ 24 ਘੰਟੇ ਬਿਜਲੀ ਦੀ ਸਪਲਾਈ ਮਿਲੇਗੀ ਤਾਂ ਇਸ ਨਾਲ ਇਕੱਲੇ ਕਿਸਾਨਾਂ ਦੀ ਆਮਦਨ ਵਿੱਚ ਹੀ ਵਾਧਾ ਨਹੀਂ ਹੋਏਗਾ ਸਗੋਂ ਇਸ ਨਾਲ ਦੇਸ਼ ਦੀ ਇਕਾਨਮੀ ਵੀ ਵਧੇਗੀ। ਇਸ ਕਰਕੇ ਜਿਹੜਾ ਪੈਸਾ ਲੋਨ ਤੇ ਲੈ ਰਹੇ ਹਾਂ, ਇਸ ਨੂੰ ਵਧੀਆ ਢੰਗ ਨਾਲ ਵਰਤਣਾ ਚਾਹੀਦਾ ਹੈ। ਚਾਹੇ ਹਾਈਡਰੋ

[ਸਰਦਾਰ ਹਰਗੋਪਾਲ ਸਿੰਘ]

ਪ੍ਰਾਜੈਕਟ ਹੈ, ਚਾਹੇ ਥਰਮਲ ਪਲਾਂਟ ਹਨ, ਉਨ੍ਹਾਂ ਨੂੰ ਸਹੀ ਤਰੀਕੇ ਦੇ ਨਾਲ, ਇਮਾਨਦਾਰ ਅਫਸਰਾਂ ਦੇ ਰਾਹੀਂ ਵਧੀਆ ਸਕੀਮਾਂ ਚਲਾ ਕੇ ਚਲਾਉਣਾ ਚਾਹੀਦਾ ਹੈ ।

ਜਿਹੜੀ ਇਕ ਬਲਬ ਦੀ ਸਕੀਮ ਸਰਕਾਰ ਨੇ ਚਾਲੂ ਕੀਤੀ ਹੋਈ ਹੈ, ਇਸ ਵਿਚ ਅਨੁਸੂਚਿਤ ਜਾਤੀਆਂ ਨੂੰ ਇਹ ਇਕ ਬਲਬ ਦੀ ਸਹੂਲਤ ਦੇ ਕੇ, ਸਰਕਾਰ ਨੇ ਉਨ੍ਹਾਂ ਲੋਕਾਂ ਨੂੰ ਸੰਤੁਸ਼ਟ ਕਰਨ ਦੀ ਕੋਸ਼ਿਸ਼ ਕੀਤੀ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਲੋਨ ਦੇ ਵਿੱਚ ਕੋਈ ਇਹੋ ਜਿਹੀ ਸਕੀਮ ਰੱਖੀ ਜਾਵੇ ਜਾਂ ਵਾਅਦਾ ਕੀਤਾ ਜਾਵੇ ਕਿ ਜਿਹੜੇ ਅਨੁਸੂਚਿਤ ਜਾਤੀਆਂ ਦੇ ਲੋਕ ਹਨ, ਜਿਨ੍ਹਾਂ ਨੂੰ ਇਕ ਬਲਬ ਦਾ ਕੁਨੈਕਸ਼ਨ ਦਿੱਤਾ ਗਿਆ ਹੈ, ਉਨ੍ਹਾਂ ਦਾ ਜਿਹੜਾ ਇਕ ਬਲਬ ਦਾ ਬਣਦਾ ਬਿੱਲ ਹੈ, ਉਸ ਨੂੰ ਮੁਆਫ ਕੀਤਾ ਜਾ ਰਿਹਾ ਹੈ । ਜੇ ਇਹੋ ਜਿਹੀਆਂ ਸਕੀਮਾਂ ਇਸ ਲੋਨ ਦੇ ਅੰਦਰ ਰੱਖੀਆਂ ਜਾਣਗੀਆਂ ਤਾਂ ਇਸ ਨਾਲ ਅਨੁਸੂਚਿਤ ਜਾਤੀਆਂ ਦੇ ਲੋਕਾਂ ਦਾ ਹੋਰ ਵੀ ਫਾਇਦਾ ਹੋ ਸਕਦਾ ਹੈ ।

ਇਸ ਮਹਿਕਮੇ ਨੂੰ ਪ੍ਰਾਈਵੇਟਾਈਜ਼ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਜਦੋਂ ਸਰਕਾਰ ਦੇ ਅਫਸਰ ਠੀਕ ਤਰੀਕੇ ਦੇ ਨਾਲ ਕੰਮ ਨਾ ਕਰਦੇ ਹੋਣ, ਮਹਿਕਮਾ ਘਾਟੇ ਦੇ ਵਿੱਚ ਜਾਂਦਾ ਹੋਵੇ ਤਾ ਫਿਰ ਉਸ ਨੂੰ ਪ੍ਰਾਈਵੇਟ ਹੱਥਾਂ ਵਿੱਚ ਦੇਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ । ਇਸ ਹਾਲਤ ਵਿੱਚ ਪੰਜਾਬ ਦੇ ਲੋਕਾਂ ਲਈ ਸਰਕਾਰ ਵੱਲੋਂ ਇਹ ਬੜੀ ਮਾੜੀ ਗੱਲ ਹੋਵੇਗੀ । ਸਰਕਾਰ ਨੂੰ ਏਨੀ ਐਫੀਸ਼ੀਐਂਸੀ ਲਿਆਉਣੀ ਚਾਹੀਦੀ ਹੈ ਕਿ ਮਹਿਕਮੇ ਨੂੰ ਪ੍ਰਾਈਵੇਟ ਹੱਥਾਂ ਵਿੱਚ ਦੇਣ ਦੀ ਲੋੜ ਹੀ ਨਾ ਪਵੇ । ਇਸ ਮਹਿਕਮੇ ਨੂੰ ਪ੍ਰਾਈਵੇਟ ਹੱਥਾਂ ਵਿੱਚ ਨਾ ਦੇ ਕੇ, ਇਸੇ ਵਿੱਚ ਹੀ ਹੋਰ ਸੁਧਾਰ ਲਿਆ ਕੇ ਕਿਸਾਨਾਂ ਦਾ ਕੋਈ ਫਾਇਦਾ ਕਰਨਾ ਚਾਹੀਦਾ ਹੈ । ਪਤਾ ਲੱਗਾ ਹੈ ਕਿ ਮਲਟੀ ਨੈਸ਼ਨਲ ਕੰਪਨੀਆਂ ਦੇ ਨਾਲ ਸੌਦਾ ਚੱਲ ਰਿਹਾ ਹੈ । ਪੰਜਾਬ ਬਿਜਲੀ ਬੋਰਡ ਨੂੰ ਪ੍ਰਾਈਵੇਟ ਹੱਥਾਂ ਦੇ ਵਿੱਚ ਦੇ ਕੇ ਵਧੀਆ ਕਾਰਗੁਜ਼ਾਰੀ ਦਿਖਾਈ ਜਾ ਸਕਦੀ ਹੈ, ਮੈਂ ਇਸ ਨਾਲ ਬਿਲਕੁਲ ਮੁਤਫਿਕ ਨਹੀਂ । ਮੇਰੀ ਸੁਜੈਸ਼ਨ ਹੈ ਕਿ ਇਸੇ ਸਿਸਟਮ ਨੂੰ ਸੁਧਾਰ ਕੇ ਕਿਸਾਨਾਂ ਨੂੰ ਪਿਛਲੇ ਦਸ ਦਸ ਸਾਲਾਂ ਤੋਂ ਜਿਹੜੇ ਪੈਂਡਿੰਗ ਕੁਨੈਕਸ਼ਨ ਪਏ ਹਨ, ਉਹ ਦਿੱਤੇ ਜਾਣ । ਇਸ ਨਾਲ ਕਿਸਾਨ ਵੀ ਸੰਤੁਸ਼ਟ ਹੋਣਗੇ ਅਤੇ ਸਾਡਾ ਮਾਲੀਆ ਵੀ ਵਧੇਗਾ ।

ਥੀਨ ਡੈਮ ਸਰਕਾਰ ਨੇ ਇਕ ਨਿਸ਼ਚਿਤ ਸਮੇਂ ਵਿਚ ਪੂਰਾ ਕਰਨ ਦਾ ਵਾਅਦਾ ਕੀਤਾ ਹੈ । ਜਿਹੜਾ ਲੋਨ ਲੈਣਾ ਹੈ, ਕੀ ਉਸ ਨਾਲ ਇਹ ਡੈਮ ਮੁਕੰਮਲ ਕਰ ਲਿਆ ਜਾਵੇਗਾ ? ਕਿਤੇ ਅਜਿਹਾ ਤਾਂ ਨਹੀਂ ਹੋਵੇਗਾ ਕਿ ਥੀਨ ਡੈਮ ਫਿਰ ਅਧੂਰਾ ਹੀ ਰਹਿ ਜਾਵੇ ਅਤੇ ਫਿਰ ਮੰਗ ਕੀਤੀ ਜਾਵੇ ਕਿ ਹੋਰ ਲੋਨ ਲਓ । ਇਸ 2000 ਕਰੋੜ ਰੁਪਏ ਦੇ ਲੋਨ ਨੂੰ ਵਿਕਾਸ ਦੇ ਚੰਗੇ ਕੰਮਾਂ ਅਤੇ ਚੰਗੀਆਂ ਸਕੀਮਾਂ ਵਿਚ ਹੀ ਲਾਉਣਾ ਚਾਹੀਦਾ ਹੈ ਅਤੇ ਇਸ ਨੂੰ ਲੋਕਾਂ ਦੇ ਭਲੇ ਲਈ ਹੀ ਖਰਚਿਆ ਜਾਣਾ ਚਾਹੀਦਾ ਹੈ । ਇਹ ਭਲੇ ਦੇ ਕੰਮਾਂ ਵਾਸਤੇ ਤਾਂ ਹੀ ਖਰਚ ਹੋ ਸਕੇਗਾ ਜੇਕਰ ਇਥੇ ਚੰਗੇ ਤੇ ਈਮਾਨਦਾਰ ਅਫਸਰ ਲਗਾਏ ਜਾਣਗੇ । ਜਿਨ੍ਹਾਂ ਨੂੰ ਕੋਰਟ ਵੱਲੋਂ ਦਾਗੀ ਕਰਾਰ ਕੀਤਾ ਹੋਇਆ ਹੈ, ਜੇਕਰ ਉਨ੍ਹਾਂ ਨੂੰ ਹੀ ਲਗਾਇਆ ਜਾਵੇਗਾ, ਤਾਂ ਇਸ ਲੋਨ ਦਾ ਕੋਈ ਫਾਇਦਾ ਨਹੀਂ ਹੋਵੇਗਾ । ਜੇਕਰ ਇਸ ਨੂੰ ਭਲੇ ਅਤੇ

ਵਿਕਾਸ ਦੀਆਂ ਚੰਗੀਆਂ ਸਕੀਮਾਂ ਵਾਸਤੇ ਵਰਤਿਆ ਜਾਂਦਾ ਹੈ ਤਾਂ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਇਸ ਦੇ ਹੱਕ ਵਿੱਚ ਹਾਂ । ਜੇਕਰ ਇਸ ਨੂੰ ਕੇਵਲ ਆਪਣੀਆਂ ਜੇਬਾਂ ਦੇ ਵਾਸਤੇ ਹੀ ਲੈਣਾ ਹੈ ਤਾਂ ਫਿਰ ਮੈਂ ਇਸ ਦੇ ਨਾਲ ਸਹਿਮਤ ਨਹੀਂ ਹਾਂ । ਇੰਨਾ ਕਹਿੰਦਾ ਹੋਇਆ ਮੈਂ ਆਪਣਾ ਸਥਾਨ ਲੈਂਦਾ ਹਾਂ । ਜੈ ਭੀਮ, ਜੈ ਭਾਰਤ ।

**ਸ਼੍ਰੀ ਵਿਜੇ ਕੁਮਾਰ ਸਾਥੀ** (ਬਾਘਾ ਪੁਰਾਣਾ) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਰੈਜ਼ੋਲਿਊਸ਼ਨ ਤੇ ਬੋਲਣ ਦਾ ਮੌਕਾ ਦਿੱਤਾ ਹੈ । ਸਪੀਕਰ ਸਾਹਿਬ, ਇਕ ਹਜ਼ਾਰ ਕਰੋੜ ਰੁਪਏ ਤੋਂ ਦੋ ਹਜ਼ਾਰ ਕਰੋੜ ਰੁਪਏ ਬਿਜਲੀ ਬੋਰਡ ਦੀ ਜਿਹੜੀ ਲਿਮਟ ਵਧਾਉਣ ਦੀ ਗੱਲ ਕੀਤੀ ਹੈ, ਇਸ ਬਾਰੇ ਗੱਲ ਕਰਨ ਤੋਂ ਪਹਿਲਾਂ ਮੈਂ ਇਕ ਬੇਨਤੀ ਕਰਦਾ ਹਾਂ । ਇਥੇ ਮਾਨਯੋਗ ਡੀ.ਸੀ.ਐਮ. ਸਾਹਿਬ ਬੈਠੇ ਹਨ । ਜਿਸ ਤਰ੍ਹਾਂ, ਸਪੀਕਰ ਸਾਹਿਬ, ਤੁਸੀਂ ਵੀ ਇਹ ਗੱਲ ਕਹੀ ਹੈ, ਇਹ ਲਿਮਟ ਵਧਾਉਣ ਦੀ ਲੋੜ ਕਿਉਂ ਪਈ । ਇਸ ਕਰਕੇ ਪਈ ਕਿ ਬਿਜਲੀ ਦੀ ਖਪਤ ਪੰਜਾਬ ਦੇ ਅੰਦਰ ਵੱਧ ਰਹੀ ਹੈ । ਮੰਨ ਲਈ ਗੱਲ ਕਿ ਇਸ ਲੋਨ ਦੀ ਜ਼ਰੂਰਤ ਹੈ ਪਰ, ਸਪੀਕਰ ਸਾਹਿਬ, ਪਿਛੋਕੜ ਤਾਂ ਦੇਖਣਾ ਪਏਗਾ । ਇਹ ਠੀਕ ਹੈ ਕਿ ਬਿਜਲੀ ਆਮ ਜਨ-ਸਧਾਰਨ ਜੀਵਨ ਦੀ ਇਕ ਜ਼ਰੂਰਤ ਹੋ ਗਈ ਹੈ, ਇਸ ਦੇ ਬਿਨਾਂ ਗੁਜ਼ਾਰਾ ਨਹੀਂ, ਗੁਜ਼ਾਰਾ ਨਹੀਂ ਹੈ । ਬਿਜਲੀ ਦੀ ਲੋੜ ਬਹੁਤ ਜ਼ਰੂਰੀ ਹੈ । ਮਗਰ ਮੈਂ ਇਕ ਗੱਲ ਕਹਾਂ ਕਿ ਇਹ ਜਿਹੜਾ ਰੈਜ਼ੋਲਿਊਸ਼ਨ ਲਿਆਂਦਾ ਹੈ, ਇਸ ਦੇ ਵਿਚ ਘੱਟ ਘੱਟ ਕੋਈ ਬੈਕ ਗਰਾਊਂਡ ਤਾਂ ਦਿੱਤੀ ਹੁੰਦੀ । ਕੋਈ ਗੱਲ ਤਾਂ ਦਰਸਾਈ ਹੁੰਦੀ ਕਿ ਪਿਛੋਕੜ ਵਿਚ ਸਾਡੀ ਕੀ ਪੁਜ਼ੀਸ਼ਨ ਰਹੀ ਹੈ, ਪਿਛਲੇ ਸਾਲਾਂ ਵਿਚ ਸਾਡਾ ਕੀ ਕਰਤੱਵ ਰਿਹਾ ਹੈ, ਬਿਜਲੀ ਬੋਰਡ ਨੇ ਕਿੰਨੀ ਬਿਜਲੀ ਪੈਦਾ ਕੀਤੀ, ਕਿਥੇ ਖਪਤ ਹੋਈ, ਕਿੰਨੀ ਚੋਰੀ ਹੋਈ ਆਦਿ । ਇਸ ਗੱਲ ਦਾ ਸਰਕਾਰ ਨੇ ਕੋਈ ਉਪਰਾਲਾ ਨਹੀਂ ਕੀਤਾ ਕਿ ਆਨਰੇਬਲ ਮੈਂਬਰ ਸਾਹਿਬਾਨ ਨੂੰ ਇਸ ਬਾਰੇ ਜਾਣੂ ਕਰਾਇਆ ਜਾਵੇ । ਸਪੀਕਰ ਸਾਹਿਬ, ਜੋ ਮੈਂ ਸਮਝਦਾ ਹਾਂ, 1985 ਵਿਚ ਇਸ ਬਿਜਲੀ ਬੋਰਡ ਦੀ ਜਿਹੜੀ ਲਿਮਟ ਸੀ, ਉਹ 350 ਕਰੋੜ ਰੁਪਏ ਦੀ ਸੀ । ਉਸ ਵਕਤ ਕਿੰਨੀ ਬਿਜਲੀ ਪੈਦਾ ਕੀਤੀ ਜਾਂਦੀ ਸੀ । ਉਸ ਤੋਂ ਬਾਅਦ ਇਸ ਲਿਮਟ ਨੂੰ ਵਧਾ ਕੇ 600 ਕਰੋੜ ਰੁਪਏ ਕੀਤਾ ਗਿਆ । ਫਿਰ 600 ਕਰੋੜ ਰੁਪਏ ਤੋਂ ਵਧਾ ਕੇ 1000 ਕਰੋੜ ਰੁਪਏ ਕੀਤਾ ਗਿਆ ਅਤੇ ਹੁਣ 1000 ਕਰੋੜ ਰੁਪਏ ਤੋਂ ਵਧਾ ਕੇ 2000 ਕਰੋੜ ਰੁਪਏ ਕਰ ਰਹੇ ਹਨ । ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ 350 ਕਰੋੜ ਰੁਪਏ ਦੀ ਲਿਮਟ ਸੀ, ਉਦੋਂ ਜੈਨਰੇਸ਼ਨ ਕਿੰਨੀ ਸੀ ? ਉਦੋਂ ਇਨ੍ਹਾਂ ਦੀ ਜੈਨਰੇਸ਼ਨ ਕਪੈਸਿਟੀ 2,450 ਮੈਗਾਵਾਟ ਸੀ । 2450 ਮੈਗਾਵਾਟ ਤੋਂ ਬਾਅਦ ਜਦੋਂ ਲਿਮਟ 600 ਕਰੋੜ ਰੁਪਏ ਕੀਤੀ, ਉਸ ਤੋਂ ਬਾਅਦ ਇਹ ਸਰਕਾਰ ਦੱਸ ਦੇਵੇ ਕਿ ਕਿੰਨੀ ਕਪੈਸਿਟੀ ਵਧਾਈ, ਕਿੰਨੀ ਜ਼ਰੂਰਤ ਸੀ ਅਤੇ ਇਨ੍ਹਾਂ ਨੇ ਕਿੰਨੀ ਪੂਰੀ ਕੀਤੀ । ਇਸ ਵਿਚ ਕੋਈ ਦੋ ਰਾਵਾਂ ਨਹੀਂ ਕਿ ਅੱਜ ਬਿਜਲੀ ਦੀ ਜ਼ਰੂਰਤ ਵੱਧ ਰਹੀ ਹੈ । ਸਰਕਾਰ ਇਹ ਦੱਸ ਦੇਵੇ, ਇਹ ਜਵਾਬ

[ਸ੍ਰੀ ਵਿਜੇ ਕੁਮਾਰ ਸਾਥੀ]
ਦੇ ਦੇਵੇ ਕਿ ਕਦੋਂ ਕਿੰਨੀ ਬਿਜਲੀ ਪੈਦਾ ਕੀਤੀ ਜਾਵੇਗੀ ਅਤੇ ਕਦੋਂ ਅਸੀਂ ਬਿਜਲੀ ਵਿਚ ਸੈਲਫ ਸਫੀਸ਼ੈਂਟ ਹੋ ਜਾਵਾਂਗੇ ? ਕੋਈ ਸਕੀਮ ਬਣਦੀ ਹੈ, ਸਕੀਮਾਂ ਦੇ ਮੁਤਾਬਿਕ ਕੰਮ ਹੁੰਦੇ ਹਨ । ਸਾਨੂੰ ਆਉਣ ਵਾਲੇ 5 ਸਾਲਾਂ ਵਿੱਚ ਬਿਜਲੀ ਦੀ ਕਿੰਨੀ ਲੋੜ ਹੋਵਗੀ ਉਸ ਦੇ ਮੁਤਾਬਿਕ ਕੋਈ ਗੱਲ ਕਰੀਏ । ਮਗਰ ਦੁੱਖ ਦੀ ਗੱਲ ਹੈ ਕਿ ਸਾਰੀ ਗੱਲ ਹੀ ਹਨੇਰੇ ਵਿੱਚ ਰੱਖੀ ਗਈ । ਸਪੀਕਰ ਸਾਹਿਬ, ਗੌਰ ਕਰਨਾ, ਸਾਰਾ ਕੰਮ ਹੀ ਹਨੇਰੇ ਵਿੱਚ ਰੱਖਿਆ ਜਾ ਰਿਹਾ ਹੈ । ਇਸ ਦੀ ਕੀ ਵਜ੍ਹਾ ਹੈ ? ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਬੋਲ ਰਹੇ ਸਨ ਕਿ ਲਓ, ਦੁੱਧ ਦੀ ਰਾਖੀ ਬਿੱਲਾ ਬਿਠਾ ਦਿੱਤਾ । ਬਰਾੜ ਸਾਹਿਬ ਦੀ ਸਰਕਾਰ, ਜਿਹੜੀ ਈਮਾਨਦਾਰੀ ਦਾ ਪੱਖ ਪੂਰਦੀ ਹੋਵੇ, ਫਿਰ ਉਸੇ ਬੰਦੇ ਨੂੰ ਹੀ ਬਿਜਲੀ ਬੋਰਡ ਦਾ ਚੇਅਰਮੈਨ ਲਾਉਂਦੀ ਹੈ, ਜਿਸ ਦੇ ਖਿਲਾਫ ਮਾਨਯੋਗ ਹਾਈ ਕੋਰਟ ਨੇ ਸਟਰਿਕਚਰ ਪਾਸ ਕੀਤੇ ਹੋਣ । ਸਪੀਕਰ ਸਾਹਿਬ, ਇਹ ਖਦਸ਼ਾ ਕਿਵੇਂ ਜ਼ਾਹਿਰ ਨਹੀਂ ਹੁੰਦਾ । ਸਰਕਾਰ ਦੀ ਨੀਤੀ ਬਦਨੀਤ ਹੋ ਗਈ ਹੈ । ਸਰਕਾਰ ਆਪਣੇ ਆਪ ਨੂੰ ਇਮਾਨਦਾਰ ਕਹਿੰਦੀ ਕਹਿੰਦੀ ਗਿਰਨ ਲੱਗ ਗਈ ਹੈ । ਸਪੀਕਰ ਸਾਹਿਬ, ਅੱਜ ਸਰਕਾਰ ਜਵਾਬ ਦੇਵੇ ਇਸ ਹਾਊਸ ਦੇ ਅੰਦਰ । ਅਸੀਂ ਲੋਕਾਂ ਪ੍ਰਤੀ ਜਵਾਬ ਦੇਹ ਹਾਂ । ਇਕ ਬੀ.ਐਮ.ਸੀ. ਕੰਪਨੀ ਹੈ, ਉਸ ਦੀ ਗੱਲ ਆਈ ਸੀ । ਚੱਠਾ ਸਾਹਿਬ, ਉਸ ਦੇ ਚੇਅਰਮੈਨ ਹਨ ।

**Finance Minister** : Sir, on a Point of Order.

**Mr. Speaker** : Yes, F.M. Sahib.

**ਵਿੱਤ ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹਾਂਗਾ ਕਿ ਜਿਹੜਾ ਆਦਮੀ ਇਥੇ ਹਾਊਸ ਵਿੱਚ ਹਾਜ਼ਰ ਨਾ ਹੋਵੇ ਅਤੇ ਆਪਣੇ ਆਪ ਨੂੰ ਡੀਫੈਂਡ ਨਾ ਕਰ ਸਕਦਾ ਹੋਵੇ, ਉਸ ਦਾ ਨਾਮ ਲੈ ਕੇ ਇਸ ਤਰ੍ਹਾਂ ਦੇ ਐਲੀਗੇਸ਼ਨ ਲਗਾਉਣੇ ਚੰਗੀ ਗੱਲ ਨਹੀਂ ਹੈ । ਇਹ ਹਾਊਸ ਦੀ ਡੀਬੇਟ ਵਿੱਚ ਨਹੀਂ ਆਉਣੇ ਚਾਹੀਦੇ ।

**ਸ੍ਰੀ ਵਿਜੇ ਕੁਮਾਰ ਸਾਥੀ** : ਮੈਂ ਕੋਈ ਮਾੜੀ ਗੱਲ ਕਹੀ ਹੈ ?

**ਵਿੱਤ ਮੰਤਰੀ** : ਮਾੜੀ ਤਾਂ ਨਹੀਂ ਕਹੀ ।

**Mr. Speaker** Sathi Ji, please sit down. Let me give the ruling. Then, I will allow you. The thing which I was going to point out, have been asked by FM on a Point of Order. It is not at all desirable that name of a person who cannot defend himself in the House should be mentioned. So, I will request the Hon'ble Member, once for all, to kindly keep this thing in mind.

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਵਿੱਦ ਡਰਾਅ ਕਰਦਾ ਹਾਂ । ਮੈਂ ਨਾਂ ਨਹੀਂ ਬੋਲਦਾ । ਵਿੱਤ ਮੰਤਰੀ ਜੀ ਨੇ ਜੋ ਪੁਆਇੰਟ ਆਫ ਆਰਡਰ ਰੇਜ਼ ਕੀਤਾ, ਉਸ ਬਾਰੇ ਮੈਂ ਉਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਹਾਈ ਕੋਰਟ ਦੇ ਫੈਸਲੇ ਤੋਂ

ਵਾਕਿਫ ਨਹੀਂ ? ਉਸ ਦੇ ਬਾਰੇ ਤੁਹਾਨੂੰ ਜਾਣਕਾਰੀ ਨਹੀਂ ਕਿ ਪਿਛੋਕੜ ਵਿੱਚ ਉਨ੍ਹਾਂ ਲੋਕਾਂ ਦਾ ਕੀ ਕਿਰਦਾਰ ਸੀ ? ਮੈਂ ਤਾਂ ਸਮਝਦਾ ਹਾਂ ਕਿ ਜਿਹੜੀ ਸਰਕਾਰ ਇਮਾਨਦਾਰੀ ਦਾ ਦਮ ਭਰਦੀ ਸੀ, ਉਸ ਨੂੰ ਖਿਆਲ ਕਰਨਾ ਚਾਹੀਦਾ ਸੀ । ਅਸੀਂ ਭਾਵੇਂ ਆਪੋਜ਼ੀਸ਼ਨ ਵਾਲੇ ਬੈਂਚਾਂ ਤੇ ਬੈਠੇ ਹਾਂ ਪਰ ਰੂਲਿੰਗ ਪਾਰਟੀ ਵਾਲੇ ਭਰਾ ਵੀ ਖੁਸ਼ ਹਨ ਕਿ ਸਾਥੀ ਠੀਕ ਬੋਲ ਰਿਹਾ ਹੈ । ਜਿੱਥੇ ਤੱਕ ਬਿਜਲੀ ਦਾ ਤਾਅਲੁੱਕ ਹੈ, ਮੈਂ ਜ਼ਿਕਰ ਕਰਾਂਗਾ ਕਿ ਕਿਸੇ ਵੀ ਬੀਮਾਰੀ ਦੀ ਜੜ੍ਹ ਫੜਨੀ ਹੋਵੇ ਤਾਂ ਵੇਖਣਾ ਪਵੇਗਾ ਕਿ ਉਸ ਬੀਮਾਰੀ ਦਾ ਬੇਸਿਕ ਕਾਰਨ ਕੀ ਹੈ । ਜੋ ਬਿਜਲੀ ਪੈਦਾ ਹੋਈ, ਉਸ ਦੀ ਖਪਤ ਕਿੰਨੀ ਹੈ ਅਤੇ ਚੋਰੀ ਕਿੰਨੀ ਹੋਈ ਹੈ । ਅੱਜ ਲੋੜ ਇਸ ਗੱਲ ਦੀ ਹੈ ਕਿ ਜਿਹੜਾ ਖਪਤਕਾਰ ਹੈ, ਉਹੀ ਚੋਰੀ ਕਰਦਾ ਹੈ । ਕਿਸਾਨ ਤਾਂ ਬਿਜਲੀ ਦੀ ਚੋਰੀ ਬਹੁਤ ਘੱਟ ਕਰਦਾ ਹੈ । ਕਿਸਾਨ ਦੀ ਤਾਂ ਮਜਬੂਰੀ ਹੈ ਕਿ ਉਸ ਵੱਲੋਂ ਬਿਜਲੀ ਦੀ ਚੋਰੀ ਦਾ ਸਬੰਧ ਫਸਲਾਂ ਨਾਲ ਹੁੰਦਾ ਹੈ । ਸਪੀਕਰ ਸਾਹਿਬ, ਮੈਂ ਜਾਣਦਾ ਹਾਂ ਕਿ ਬਿਜਲੀ ਦੀ ਮੈਕਸੀਮਮ ਚੋਰੀ ਇੰਡਸਟਰੀਅਲਿਸਟ ਕਰਦਾ ਹੈ, ਉਹ ਕਰੋੜਾਂ ਰੁਪਏ ਦੀ ਬਿਜਲੀ ਚੋਰੀ ਕਰਦਾ ਹੈ । ਅੱਜ ਲੋੜ ਹੈ ਉਸ ਨੂੰ ਰੋਕਣ ਦੀ । ਮਗਰ ਜੇ ਵੱਡਾ ਚੋਰ ਮਹਿਕਮੇ ਤੇ ਬਿਠਾ ਦਈਏ ਤਾਂ ਛੋਟੇ ਨੂੰ ਕਿਸ ਤਰ੍ਹਾਂ ਰੋਕ ਲਵਾਂਗੇ ।

**ਸ਼੍ਰੀ ਸਪੀਕਰ** : ਸਾਥੀ ਸਾਹਿਬ, ਤਿੰਨ ਮਿੰਟ ਹੋਰ ਰਹਿੰਦੇ ਹਨ ਅਤੇ ਤੁਸੀਂ ਇਸ ਮੁਤਾਬਿਕ ਪਲਾਨ ਕਰ ਲਓ ।

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਤੁਸੀਂ ਬਿਜ਼ਨਸ ਐਡਵਾਈਜ਼ਰੀ ਕਮੇਟੀ ਵਿੱਚ ਇਸ ਤੇ ਬੋਲਣ ਲਈ ਮੈਨੂੰ ਹੁਕਮ ਦਿੱਤਾ ਸੀ ਕਿ ਇਹ ਬਹੁਤ ਅਹਿਮ ਮਸਲਾ ਹੈ, ਇਸ ਤੇ ਬੋਲਿਆ ਜਾਵੇ । ਮੈਂ ਕੋਈ ਇਰ-ਰੈਗੂਲੈਰਿਟੀ ਨਹੀਂ ਕੀਤੀ । ਮੈਂ ਇਸੇ ਲਈ ਖੜ੍ਹਾ ਹੋਇਆ ਹਾਂ । ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਿਸਾਨਾਂ ਤੋਂ ਪੈਸੇ ਲੈ ਕੇ ਸਰਕਾਰ ਨੇ ਇਕ ਸਕੀਮ ਬਣਾਈ ਹੈ, ਫਾਰਨ-ਐਕਸਚੇਂਜ ਜਮ੍ਹਾਂ ਕਰਾਈ ਹੈ ਔਰ ਅੱਜ ਬਿਜਲੀ ਬੋਰਡ ਕੋਲ ਲੋਕਾਂ ਦੇ, ਕਿਸਾਨਾਂ ਦੇ ਕਰੋੜਾਂ ਰੁਪਏ ਜਮ੍ਹਾਂ ਪਏ ਹਨ ਪਰ ਕੁਨੈਕਸ਼ਨ ਉਨ੍ਹਾਂ ਨੂੰ ਨਹੀਂ ਦਿੱਤੇ, ਕਿਉਂ ਨਹੀਂ ਦਿੱਤੇ ? ਅੱਜ ਉਹ ਪੈਸਾ ਵਾਪਸ ਨਹੀਂ ਹੋ ਰਿਹਾ, ਉਸ ਦਾ ਵਿਆਜ ਤਾਂ ਕੀ ਦੇਣਾ ਸੀ । ਸਪੀਕਰ ਸਾਹਿਬ, ਉਹ ਬਿਜਲੀ ਦੀ ਜਿਹੜੀ ਖਪਤ ਹੈ, ਉਸ ਨੂੰ ਵਧਾਉਣ ਦੇ ਲਈ ਇਹ ਜਿਹੜੀਆਂ ਸਕੀਮਾਂ ਆਈਆਂ, ਉਹ ਇੰਪਲੀਮੈਂਟ ਨਹੀਂ ਹੋਈਆਂ । ਮੈਂ ਤਾਂ ਸਮਝਦਾ ਹਾਂ ਕਿ ਇਹ ਜਿਹੜੀ 1000 ਕਰੋੜ ਰੁਪਏ ਤੋਂ 2000 ਕਰੋੜ ਰੁਪਏ ਕਰਨ ਦੀ ਗੱਲ ਹੈ, ਇਹ ਇਕ ਸਾਜ਼ਸ਼ ਤਹਿਤ ਹੈ । ਇਹ ਸਾਜ਼ਸ਼ਾਂ ਹੁਣ ਖੁਲ੍ਹ ਜਾਣੀਆਂ ਹਨ ਕਿਉਂਕਿ ਹਾਈ ਕੋਰਟ ਅਤੇ ਸੁਪਰੀਮ ਕੋਰਟ ਹੁਣ ਤਕੜੀਆਂ ਹੋ ਗਈਆਂ ਹਨ । ਇਹ ਲੂਪਹੋਲ ਅਤੇ ਲੀਕੇਜ਼ ਕਿਤੇ ਨਾ ਕਿਤੇ ਨਿਕਲ ਆਉਣੀ ਹੈ ਅਤੇ ਉਸ ਦੇ ਗਲੇ ਵਿੱਚ ਫਾਹਾ ਪੈਣਾ ਹੈ ਜਿਹੜਾ ਦੋਸ਼ੀ ਹੋਵੇਗਾ । ਇਸ ਲਈ, ਸਪੀਕਰ ਸਾਹਿਬ, ਸਰਕਾਰ ਇਸ ਲਿਮਟ ਨੂੰ ਵਧਾਉਣ ਤੋਂ ਪਹਿਲਾਂ ਘੋਖ ਕਰੇ ਕਿ ਇਨ੍ਹਾਂ ਨੂੰ ਕਿੰਨੀ ਬਿਜਲੀ ਲੋੜੀਂਦੀ ਹੈ । ਆਉਣ ਵਾਲੇ ਪੰਜ ਸਾਲਾ ਵਿੱਚ ਇਨ੍ਹਾਂ ਨੂੰ ਜਿੰਨੀ ਬਿਜਲੀ ਦੀ ਲੋੜ ਪਵੇਗੀ, ਉਸ ਦੇ ਮੁਤਾਬਿਕ ਇਹ ਗੱਲ ਕਰਨ ।

ਸਪੀਕਰ ਸਾਹਿਬ, ਹੋਰ ਵੀ ਬੜੀਆਂ ਗੱਲਾਂ ਹਨ । ਪਰ ਹੈਰਾਨਗੀ ਵੀ ਹੈ ਔਰ ਸ਼ਰਮ ਵੀ ਆਉਂਦੀ ਹੈ ਕਿ ਇਹੋ ਜਿਹੀਆਂ ਗੱਲਾਂ ਹੁੰਦੀਆਂ ਹਨ । ਚੀਨ ਟੈਮ ਹੀ ਲੈ

[ਸ਼੍ਰੀ ਵਿਜੇ ਕੁਮਾਰ ਸਾਥੀ]

ਲਓ । ਇਹ ਡੈਮ ਬਣ ਰਿਹਾ ਹੈ ਪਰ ਕਾਫੀ ਦੇਰ ਤੋਂ ਬਣ ਰਿਹਾ ਹੈ । ਕਈ ਪ੍ਰਾਜੈਕਟ ਲੱਗੇ ਹਨ । ਸੁਣੀ ਦਾ ਵੀ ਹੈ ਔਰ ਅਖਬਾਰਾਂ ਵਿੱਚ ਪੜ੍ਹੀ ਦਾ ਵੀ ਹੈ ਕਿ ਕਈ ਹਜ਼ਾਰ ਕਰੋੜ ਰੁਪਿਆ ਦਾ ਨੁਕਸਾਨ ਹੋ ਗਿਆ । ਪਤਾ ਨਹੀਂ ਪਾਣੀ ਆਪੇ ਹੀ ਵੜ ਗਿਆ ਜਾਂ ਜਾਣ ਕੇ ਛੱਡ ਦਿੱਤਾ ਗਿਆ ਤਾਂ ਕਿ ਰੁਪਏ ਛਕੇ ਜਾ ਸਕਣ । ਪਤਾ ਨਹੀਂ ਹਿੱਸਾ-ਪੱਤੀ ਕਿੱਥੋਂ ਤੱਕ ਜਾਂਦੀ ਹੈ । ਬਿਜਲੀ ਬੋਰਡ ਵਿੱਚ, ਜਿੰਨਾ ਵੱਡਾ ਘਪਲਾ ਅਫਸਰਸ਼ਾਹੀ ਦੁਆਰਾ ਹੋ ਰਿਹਾ ਹੈ, ਉਹ ਸਰਕਾਰ ਦੀ ਮਿਲੀ-ਭੁਗਤ ਨਾਲ ਹੀ ਹੋ ਰਿਹਾ ਹੈ । ਮੈਂ ਹੈਰਾਨ ਹਾਂ, ਸਪੀਕਰ ਸਾਹਿਬ, ਮੇਰੇ ਅੰਦਰ ਰੀਜ਼ੈਂਟਮੈਂਟ ਹੈ ਕਿ ਸਰਕਾਰ ਦੱਸ ਨਹੀਂ ਰਹੀ ਕਿ ਕਿੰਨੀ ਬਿਜਲੀ ਚਾਹੀਦੀ ਹੈ, ਕਿੰਨੀ ਅੱਗੇ ਚਾਹੀਦੀ ਹੋਵੇਗੀ, ਚੋਰੀ ਨੂੰ ਕਿਵੇਂ ਰੋਕਣਾ ਹੈ ਅਤੇ ਚੋਰੀ ਕਿੰਨੇ ਪਰਸੈਂਟ ਹੋ ਰਹੀ ਹੈ । ਇਹ ਹੋਰ ਇੱਕ ਹਜ਼ਾਰ ਕਰੋੜ ਰੁਪਏ ਦਾ ਬੋਝ ਪਾਉਣ ਲੱਗੇ ਹਨ । ਇਹ ਬੜੀ ਅਫਸੋਸ ਦੀ ਗੱਲ ਹੈ । ਇਹ ਠੀਕ ਹੈ ਕਿ ਬਿਜਲੀ ਦੀ ਜ਼ਰੂਰਤ ਹੈ ਪਰ ਜਿਹੜੀ ਚੋਰੀ ਹੋ ਰਹੀ ਹੈ, ਉਸ ਨੂੰ ਵੀ ਰੋਕਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਮੈਂ ਇਸ ਬਾਰੇ ਬਹੁਤਾ ਨਾ ਕਹਿੰਦਾ ਹੋਇਆ ਹੁਣ ਹਿਊਮਨ ਆਰਗਨਜ਼ ਸਬੰਧੀ ਜੋ ਦੂਸਰਾ ਰੈਜ਼ੋਲਿਊਸ਼ਨ ਹੈ, ਉਸ ਬਾਰੇ ਬੋਲਣਾ ਚਾਹੁੰਦਾ ਹਾਂ । ਅਜ ਸਾਇੰਸ ਨੇ ਬਹੁਤ ਤਰੱਕੀ ਕੀਤੀ ਹੈ । ਮੈਡੀਕਲ ਸਾਇੰਸ ਵੀ ਬਹੁਤ ਤਰੱਕੀ ਕਰ ਰਹੀ ਹੈ । ਇਨਸਾਨ ਦਾ ਕੋਈ ਅੰਗ ਕਿਸੀ ਦੇ ਕੰਮ ਆਵੇ, ਇਸ ਤੋਂ ਵੱਡਾ ਦਾਨ ਹੋਰ ਕੀ ਹੋ ਸਕਦਾ ਹੈ । ਮੈਂ ਵੀ ਫਖਰ ਨਾਲ ਕਹਿੰਦਾ ਹਾਂ ਕਿ ਮੈਂ ਆਪਣੀਆਂ ਅੱਖਾਂ ਦਾਨ ਕੀਤੀਆਂ ਹਨ ਔਰ ਹਰ ਬੰਦੇ ਨੂੰ ਮਰਨ ਤੋਂ ਬਾਅਦ ਕੋਈ ਨਾ ਕੋਈ ਅੰਗ ਦਾਨ ਕਰਨਾ ਚਾਹੀਦਾ ਹੈ ਪਰ ਇਸ ਨਾਲ ਕਈ ਖਦਸ਼ੇ ਹਨ । ਪਿਛਲੇ ਸਮੇਂ ਵਿੱਚ ਖਬਰਾਂ ਆਈਆਂ ਕਿ ਇਕ ਹਸਪਤਾਲ ਵਿਚ ਗੁਰਦਿਆਂ ਦੀ ਲੈ-ਦੇ ਜਾਂ ਵੇਚ ਹੋਈ । ਡਾਕਟਰਾਂ ਨੇ ਅਪਰੇਸ਼ਨ ਕਿਸੀ ਹੋਰ ਚੀਜ਼ ਵਾਸਤੇ ਕੀਤਾ ਪਰ ਗੁਰਦੇ ਕੱਢ ਲਏ ਗਏ । ਮੈਂ ਡਾਕਟਰ ਨੂੰ ਰੱਬ ਤੋਂ ਬਾਅਦ ਦੂਸਰੇ ਨੰਬਰ ਤੇ ਸਮਝਦਾ ਹਾਂ । ਜਿਹੜੇ ਇਹੋ ਜਿਹੇ ਗਲਤ ਕੰਮ ਕਰਦੇ ਹਨ, ਉਨ੍ਹਾਂ ਤੇ ਸਰਕਾਰ ਦਾ ਹਥੌੜਾ ਤੱਕੜਾ ਹੋਣਾ ਚਾਹੀਦਾ ਹੈ । ਇਸ ਨਾਲ ਇਨਸਾਨੀ ਕਦਰਾਂ ਕੀਮਤਾਂ ਨੂੰ ਡਿੱਗਣ ਨਹੀਂ ਦੇਣਾ ਚਾਹੀਦਾ ਔਰ ਅਜਿਹਾ ਜਰਾਇਮ ਪੇਸ਼ਾ ਕਰਨ ਵਾਲਿਆਂ ਨੂੰ ਨੱਥ ਪਾਉਣੀ ਚਾਹੀਦੀ ਹੈ ਤਾਂਕਿ ਜਿਹੜੇ ਇਨੋਸੈਂਟ ਬੰਦੇ ਅਪਰੇਸ਼ਨ ਕਰਵਾਉਂਦੇ ਹਨ, ਉਨ੍ਹਾਂ ਨਾਲ ਅਜਿਹਾ ਵਾਪਰ ਨਾ ਸਕੇ । ਕਈ ਤਰ੍ਹਾਂ ਦੇ ਅਪਰੇਸ਼ਨ ਹਨ । ਇਕ ਗਾਲ ਬਲੈਡਰ ਹੈ ਜੋ ਕਿ ਸ਼ਰੀਰ ਦਾ ਜਪੇਅਰ ਪਾਰਟ ਹੈ ਇਹ ਵੀ ਕੱਢ ਲਿਆ ਜਾਂਦਾ ਹੈ । ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ । ਮਰਨ ਤੋਂ ਬਾਅਦ ਦਾਨ ਦੇਣ ਵਾਲੀ ਗੱਲ ਠੀਕ ਹੈ । ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਜੋ ਹਿਊਮਨ ਆਰਗਨਜ਼ ਦਾ ਰੈਜ਼ੋਲਿਊਸ਼ਨ ਹੈ, ਇਹ ਬਹੁਤ ਅੱਛਾ ਹੈ ਪਰ ਇਸ ਵਿਚ ਨੀਅਤ ਸਾਫ ਹੋਣੀ ਚਾਹੀਦੀ ਹੈ । ਦੂਸਰੇ ਪਾਸੇ ਜਿਹੜਾ ਬਿਜਲੀ ਬੋਰਡ ਵਾਲਾ ਰੈਜ਼ੋਲਿਊਸ਼ਨ ਹੈ, ਉਸ ਵਿਚ ਸਰਕਾਰ ਦੀ ਨੀਅਤ ਤੇ ਨੀਤੀ ਸਾਫ ਨਹੀਂ ਹੈ । ਇਸ ਵਿਚ ਬੇਈਮਾਨੀ ਜ਼ਰੂਰ ਹੈ ਔਰ ਸਰਕਾਰ ਨੂੰ ਕਿਤੇ ਹਾਈ ਕੋਰਟ ਜਾਂ ਸੁਪਰੀਮ ਕੋਰਟ ਖਿੱਚ ਨਾ ਲਵੇ । ਇਹ ਇਸ ਬਾਰੇ ਵੇਖ ਲੈਣ । ਮੈਂ ਇਸ ਪਵਿੱਤਰ ਸਦਨ ਵਿੱਚ ਫਿਰ ਕਹਿੰਦਾ ਹਾਂ ਕਿ ਰਾਜ-ਭਾਗ ਵਾਲਿਓ, ਇਹ ਇੱਕ ਹਜ਼ਾਰ

ਕਰੋੜ ਰੁਪਿਆ ਵਧਾਉਣ ਤੋਂ ਪਹਿਲਾਂ ਇਕ ਵਾਰ ਫਿਰ ਸੋਚ ਲਓ ਕਿਉਂਕਿ ਤੁਹਾਡਾ ਹੁਣ ਥੋੜ੍ਹਾ ਸਮਾਂ ਹੈ, ਬਾਅਦ ਵਿਚ ਕਿਤੇ ਫਸ ਨਾ ਜਾਣਾ । ਸਪੀਕਰ ਸਾਹਿਬ, ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸ੍ਰੀ ਸਪੀਕਰ** : ਹਾਂ ਜੀ, ਡਾਕਟਰ ਰਮੇਸ਼ ਦੱਤ ਸ਼ਰਮਾ ।

**ਸ੍ਰੀ ਰਮੇਸ਼ ਦੱਤ ਸ਼ਰਮਾ** (ਆਨੰਦਪੁਰ ਸਾਹਿਬ) : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਬਿੱਲ 1000 ਕਰੋੜ ਤੋਂ 2000 ਕਰੋੜ ਰੁਪਏ ਕਰਨ ਦਾ ਹੈ, ਇਹ ਕਾਫੀ ਪੁਰਾਣਾ ਹੈ । ਮੇਰੇ ਤੋਂ ਪਹਿਲਾਂ ਆਪੋਜ਼ੀਸ਼ਨ ਦੇ ਮੇਰੇ ਸਾਥੀਆਂ ਨੇ ਬੜੇ ਜ਼ੋਰ ਸ਼ੋਰ ਨਾਲ ਰੌਲਾ ਪਾਇਆ ਤਾਂ ਕਿ ਇਨ੍ਹਾਂ ਦੀ ਗੱਲ ਪ੍ਰੈਸ ਵਿੱਚ ਆ ਜਾਵੇ ਕਿ ਇਸ ਨਾਲ ਕੁਰੱਪਸ਼ਨ ਵਧੇਗੀ ਇਸ ਨਾਲ ਲੁੱਟ ਲਿਆ ਜਾਵੇਗਾ ਅਤੇ ਇਹ ਸਰਕਾਰ ਥੋੜ੍ਹੇ ਚਿਰ ਦੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਆਪਣਾ ਕੀ ਹਾਲ ਹੈ ? ਇਹ ਕਿਹੜੀ ਜਗ੍ਹਾ ਤੇ ਖੜ੍ਹੇ ਹਨ । ਜ਼ਰਾ ਚਾਰ ਕੁ ਮਹੀਨੇ ਪਹਿਲਾਂ ਤੇ ਨਜ਼ਰ ਮਾਰ ਲੈਣ । ਮੈਂ ਸਮਝਦਾ ਹਾਂ ਕਿ ਥੀਨ ਡੈਮ 1970 ਵਿੱਚ ਸ਼ੁਰੂ ਕੀਤਾ ਗਿਆ ਸੀ ਜਿਸ ਨੂੰ ਬਾਅਦ ਵਿੱਚ ਰਣਜੀਤ ਸਾਗਰ ਡੈਮ ਦਾ ਨਾਮ ਦੇ ਦਿੱਤਾ ਗਿਆ । ਇਹ ਠੀਕ ਹੈ ਕਿ ਕਿਸਾਨਾਂ ਦੇ ਤਥਾਂ-ਕਥਿਤ ਲੀਡਰਾਂ, ਪੰਜਾਬ ਦੇ ਸੋ-ਕਾਲਡ ਲੀਡਰਾਂ, ਆਪਣੇ ਆਪ ਨੂੰ ਹੀਰੋ ਕਹਾਉਣ ਵਾਲਿਆਂ ਨੇ ਉਸ ਵੇਲੇ 90 ਕਰੋੜ ਰੁਪਏ ਕਰੋੜ ਦਾ ਬਜਟ ਰੱਖਿਆ ਸੀ ਜੋ ਅੱਜ 17-18 ਸੌ ਕਰੋੜ ਤੋਂ ਵਧ ਕੇ, 28 ਸੌ ਕਰੋੜ ਰੁਪਏ ਤੱਕ ਚਲਾ ਗਿਆ ਹੈ, ਔਰ 1998 ਦੇ ਵਿੱਚ ਇਹ ਕੰਪਲੀਟ ਹੋਣਾ ਹੈ । ਉਹ ਲੋਕ ਇਥੇ ਬੜੇ ਬੜੇ ਨਾਹਰੇ ਲਾਉਂਦੇ ਰਹੇ ਕਿ ਅਸੀਂ ਗਰੀਬਾਂ ਦੇ 10-10 ਹਜ਼ਾਰ ਰੁਪਏ ਦੇ ਕਰਜ਼ੇ ਮੁਆਫ਼ ਕਰਨੇ ਹਨ, ਤੁਸੀਂ ਸਾਨੂੰ ਇਕ ਵਾਰੀ ਰਾਜ ਲਿਆ ਕੇ ਦੇਵੋ । ਲੋਕ 10-10 ਹਜ਼ਾਰ ਦੇ ਝਾਂਸੇ ਵਿੱਚ ਆ ਗਏ ਔਰ ਰਾਜ ਲਿਆ ਦਿੱਤਾ । ਰਾਜ ਚੱਲਿਆ ਡੇਢ ਸਾਲ ਜਾਂ ਪੌਣੇ ਦੋ ਸਾਲ । ਹੁਣ ਫਿਰ ਦੁਬਾਰਾ ਕੰਬੀਨੇਸ਼ਨ ਹੋਇਆ ਹੈ, ਪਹਿਲਾਂ ਵੀ ਇਸ ਤਰ੍ਹਾਂ ਤਿੰਨ ਚਾਰ ਵਾਰੀ ਹੋਇਆ ਸੀ । (ਵਿਘਨ) ਮੈਂ ਬਿੱਲ ਤੇ ਹੀ ਆ ਰਿਹਾ ਹਾਂ । ਬੜੇ ਨਾਹਰੇ ਲੱਗੇ । ਬਾਦਲ ਸਾਹਿਬ ਨੇ ਬਿਆਨ ਦਿੱਤਾ ਕਿ ਸਾਨੂੰ ਇਕ ਵਾਰੀ ਰਾਜ ਦੇਵੋ, ਅਸੀਂ ਬਿਜਲੀ ਮੁਫਤ ਦੇਵਾਂਗੇ, ਲੋਕਾਂ ਨੂੰ ਜ਼ਮੀਨ ਮੁਫਤ ਦੇਵਾਂਗੇ, ਲੋਕਾਂ ਨੂੰ ਸਭ ਕਝ ਮੁਫਤ ਦੇਵਾਂਗੇ । ਲੋਕਾਂ ਨੇ ਇਨ੍ਹਾਂ ਨੂੰ ਛੇ ਵਾਰੀ ਚੁਣਿਆ । ਛੇ ਵਾਰੀ ਇਨ੍ਹਾਂ ਦੀ ਮੰਗਣੀ ਹੋਈ, ਛੇ ਵਾਰੀ ਵਿਆਹ ਹੋਇਆ ਔਰ ਛੇ ਵਾਰੀ ਹੀ ਵਿਆਹ ਟੁੱਟਿਆ ਵੀ । ਮੈਨੂੰ ਇਕ ਵੀ ਕੰਮ ਦੱਸਣ ਜਿਹੜਾ ਇਨ੍ਹਾਂ ਨੇ ਕੀਤਾ ਹੋਵੇ । ਅਕਾਲੀ ਦਲ ਨੇ ਪੰਜ ਵਾਰੀ ਰਾਜ ਕੀਤਾ, ਇਹ ਦੱਸ ਦੇਣ ਕੋਈ ਡੈਮ ਜਾਂ ਕੋਈ ਕੰਮ ਜਿਤੇ ਲਾਇਆ ਹੋਵੇ । ਦੂਜੇ ਪਾਸੇ ਬੀ. ਜੇ. ਪੀ. ਵਾਲੇ ਵੀ ਬੜਾ ਰੌਲਾ ਪਾਉਂਦੇ ਰਹੇ ਪੰਜਾਬ ਅੰਦਰ । ਅੱਤਵਾਦ ਦੇ ਖਿਲਾਫ਼ ਬੋਲਦੇ ਰਹੇ । ਜਿਨ੍ਹਾਂ ਨੂੰ ਅੱਤਵਾਦੀ ਕਹਿੰਦੇ ਰਹੇ, ਬਾਅਦ ਵਿੱਚ ਉਨ੍ਹਾਂ ਦਾ ਹੀ ਸਮਰਥਨ ਕਰਦੇ ਰਹੇ । ਸਾਡੇ ਖਿਲਾਫ ਵੀ ਬੋਲਦੇ ਰਹੇ । ਇਹ ਸਭ ਰਿਕਾਰਡ ਤੇ ਹੈ । 1993 ਦੇ ਵਿੱਚ ਪੰਜਾਬ ਦੇ ਹਾਲਤ ਬਦਲੇ । ਪੰਜਾਬ ਵਿੱਚ ਡਿਵੈਲਪਮੈਂਟ ਸ਼ੁਰੂ ਹੋਈ, ਪੰਜਾਬ ਵਿੱਚ ਅਮਨ ਸ਼ਾਂਤੀ ਸ਼ੁਰੂ ਹੋਈ । ਅੱਜ ਵੀ ਅਸੀਂ ਚਹੁੰ ਆਪਣੇ ਆਪਣੇ ਹਲਕਿਆਂ ਵਿਚ ਜਿੱਤੇ ਹਾਂ । ਇਹ ਚਾਰ ਦੇ ਚਾਰੇ ਜਿਹੜੇ ਕਹਿੰਦੇ ਹਨ, ਆਪਣੀਆਂ ਸੀਟਾਂ ਵਿੱਚ ਹਾਰੇ ਹਨ । ਇਹ

[ਸ੍ਰੀ ਰਮੇਸ਼ ਦੱਤ ਸ਼ਰਮਾ]

ਆਪਣੇ ਪੂਰਵ ਪ੍ਰਧਾਨ ਨੂੰ ਪੁੱਛ ਲੈਣ। ਹੁਣ ਇਹ ਦਾਅਵੇ ਕਰਦੇ ਹਨ ਕਿ ਅਸੀਂ ਜਿੱਤਣਾ ਹੈ। ਪਰ ਅਜੇ ਦਿੱਲੀ ਬਹੁਤ ਦੂਰ ਹੈ।

ਨਾ ਖੰਜਰ ਉਠੇਗਾ ਨਾ ਉਠੇਗੀ ਤਲਵਾਰ,
ਯੇ ਬਾਜ਼ੂ ਹਮਾਰੇ ਆਜ਼ਮਾਏ ਹੂਏ ਹੈ।

ਬਿਜਲੀ ਦੀ ਪ੍ਰੋਡੈਕਸ਼ਨ ਨੂੰ ਵਧਾਉਣਾ ਚਾਹੀਦਾ ਹੈ, ਕਿਸਾਨਾਂ ਨੂੰ 24 ਘੰਟੇ ਬਿਜਲੀ ਦੇਣੀ ਚਾਹੀਦੀ ਹੈ, ਥੀਨ ਡੈਮ ਨੂੰ ਟਾਈਮ ਸਿਰ ਬਣਾਉਣਾ ਚਾਹੀਦਾ ਹੈ, ਇਹ ਸਾਰਾ ਕੁਝ ਕਰਨਾ ਚਾਹੀਦਾ ਹੈ। 1978 ਦਾ ਇਹ ਪ੍ਰਾਜੈਕਟ ਸ਼ੁਰੂ ਹੋਇਆ ਔਰ 1996 ਤੱਕ ਅਸੀਂ ਮੁਕੰਮਲ ਨਹੀਂ ਕਰ ਸਕੇ। ਸਰਦਾਰ ਇੰਦਰਜੀਤ ਸਿੰਘ ਜ਼ੀਰਾ ਇਥੇ ਬੜਾ ਰੌਲਾ ਪਾਉਂਦੇ ਰਹੇ ਕਿ ਸਾਡਾ ਬੜਾ ਨੁਕਸਾਨ ਹੋਇਆ ਹੈ। ਸਾਡੇ ਇਥੇ ਰੋਪੜ ਜ਼ਿਲੇ ਵਿੱਚ ਵੀ ਐਸ.ਵਾਈ.ਐਲ. ਨਹਿਰ ਨਿਕਲ ਰਹੀ ਹੈ, ਜਿਸ ਨੇ ਜ਼ਮੀਨ ਬਰਬਾਦ ਕਰਕੇ ਰੱਖ ਦਿੱਤੀ। ਲਿੰਕ ਸੜਕਾਂ ਟੁੱਟ ਗਈਆਂ। ਇਹ ਦਾਅਵੇ ਨਾਲ ਕਹਿਣ ਕਿ ਜ਼ਮੀਨਾਂ ਦੇ ਪੈਸੇ ਲੋਕਾਂ ਨੂੰ ਦੇ ਦਿੱਤੇ। ਜ਼ਮੀਨਾਂ ਵਿੱਚ ਫਸਲ ਮਰ ਗਈ। ਇਥੇ ਕਿਹਾ ਗਿਆ ਕਿ ਪਾਣੀ ਨਹੀਂ ਜਾਣ ਦੇਣਾ ਮੈਂ ਕਹਿੰਦਾ ਹਾਂ ਕਿ ਬਿਲਕੁਲ ਨਹੀਂ ਜਾਣਾ ਚਾਹੀਦਾ। ਪਰ ਜਟਾਲੇ ਦਾ ਹਾਈਡਲ ਪ੍ਰੋਜੈਕਟ ਤੇ ਰੋਪੜ ਦਾ ਹਾਈਡਲ ਪ੍ਰੋਜੈਕਟ ਮੁਕੰਮਲ ਹੋ ਜਾਵੇ। ਜੇਕਰ ਇਸ ਵਾਸਤੇ ਪੈਸੇ ਲੈ ਲਏ ਜਾਣ, ਤਾਂ ਇਸ ਵਿੱਚ ਕੀ ਹਰਜ਼ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਆਨੰਦਪੁਰ ਸਾਹਿਬ ਹਾਈਡਲ ਪ੍ਰਾਜੈਕਟ ਨਾਲ ਰੋਪੜ, ਰਾਜਪੁਰਾ ਅਤੇ ਪਟਿਆਲਾ ਜ਼ਿਲ੍ਹਿਆਂ ਵਿੱਚ ਬਿਜਲੀ ਮਿਲਣੀ ਹੈ ਅਤੇ ਉਥੇ ਜ਼ਮੀਨਾਂ ਦੀ ਸਿੰਜਾਈ ਵੀ ਹੋਣੀ ਹੈ। ਦਾਅਵੇ ਕਰਦੇ ਹਨ ਕਿਸਾਨੀ ਦਾ, ਕਿਸਾਨ ਦਾ ਪਰ ਜਦੋਂ ਪ੍ਰੈਕਟੀਕਲ ਗੱਲ ਆਉਂਦੀ ਹੈ, ਤਾਂ ਉਥੇ ਇਹ ਮੁਖਾਲਫ਼ਤ ਕਰਦੇ ਹਨ। ਮੈਂ ਕਹਿੰਦਾ ਹਾਂ ਕਿ ਜੇਕਰ ਦੋ ਹਜ਼ਾਰ ਕਰੋੜ ਰੁਪਿਆ ਲੋਨ ਵਧਾ ਦਿੱਤਾ ਜਾਵੇ, ਤਾਂ ਕੋਈ ਆਫ਼ਤ ਨਹੀਂ ਆ ਜਾਣੀ। ਜਿਥੇ ਬਾਕੀ ਕੰਮ ਕਰਨ ਵਾਸਤੇ ਸੜਕਾਂ ਨੂੰ ਮੁਕੰਮਲ ਕਰਨ ਵਾਸਤੇ, ਵਾਟਰ ਸਪਲਾਈ ਨੂੰ ਲੈਣ ਵਾਸਤੇ ਵਰਲਡ ਬੈਂਕ ਤੋਂ 718 ਕਰੋੜ ਰੁਪਏ ਲੈ ਕੇ ਲੋਕਾਂ ਨੂੰ ਪੀਣ ਦਾ ਪਾਣੀ ਦੇਣ ਨੂੰ ਤਿਆਰ ਹਾਂ; ਜਿਥੇ ਹੈਲਥ ਕਾਰਪੋਰੇਸ਼ਨ ਬਣਾਕੇ ਪਿੰਡਾਂ ਦੇ ਵਿੱਚ ਲੋਕਾਂ ਨੂੰ, ਗਰੀਬ ਆਦਮੀਆਂ ਨੂੰ ਮੁਕੰਮਲ ਹੈਲਥ ਦੇਣ ਨੂੰ ਤਿਆਰ ਹਾਂ, ਤਾਂ ਇਸੇ ਤਰ੍ਹਾਂ ਕਿਸਾਨਾਂ ਨੂੰ 24 ਘੰਟੇ ਬਿਜਲੀ ਦੀ ਸਪਲਾਈ ਜਾਂ ਹੋਰ ਡਿਮਾਂਡਾਂ ਵਾਸਤੇ, ਪ੍ਰਾਜੈਕਟਾਂ ਨੂੰ ਮੁਕੰਮਲ ਕਰਨ ਵਾਸਤੇ ਇਹ ਲੋਨ ਇਕ ਹਜ਼ਾਰ ਕਰੋੜ ਤੋਂ ਦੋ ਹਜ਼ਾਰ ਕਰੋੜ ਰੁਪਿਆ ਕਰਕੇ, ਪੰਜਾਬ ਸਰਕਾਰ ਨੇ ਬਹੁਤ ਅੱਛਾ ਕੰਮ ਕੀਤਾ ਹੈ। ਮੈਂ ਇਸ ਦਾ ਪੁਰਜ਼ੋਰ ਸਮਰਥਨ ਕਰਦਾ ਹਾਂ ਔਰ ਪੁਰਜ਼ੋਰ ਸਿਫ਼ਾਰਸ਼ ਕਰਦਾ ਹਾਂ ਕਿ ਇਸ ਨੂੰ ਯੂਨਾਨੀਮਸਲੀ, ਇਨ ਦਾ ਇੰਟਰਸਟ ਆਫ਼ ਪੰਜਾਬ ਅਤੇ ਪੰਜਾਬੀ, ਕਿਸਾਨ ਅਤੇ ਕਿਸਾਨੀ ਪਾਸ ਕਰਨਾ ਚਾਹੀਦਾ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਦੂਸਰਾ ਹਿਊਮਨ ਅੰਗਾਂ ਦੇ ਟਰਾਂਸਪਲਾਂਟੇਸ਼ਨ ਬਾਰੇ ਅਤੇ ਪ੍ਰਦਰਸ਼ਨੀ ਬਾਰੇ ਬਿੱਲ ਹੈ। ਪੰਜਾਬ ਦੇ ਅੰਦਰ ਪਿੰਡਾਂ ਵਿੱਚ ਜਿਹੜੇ ਲੋਕ ਹਨ, ਉਨ੍ਹਾਂ ਨੂੰ ਹੈਲਥ ਬਾਰੇ ਪੂਰਾ ਗਿਆਨ ਨਹੀਂ ਹੈ। ਸਾਡੇ ਵਰਗੇ ਪਿੰਡਾਂ ਦੇ ਵਿੱਚ ਬਹੁਤ ਸਾਰੇ ਲੋਕ

ਬੈਠੇ ਹਨ । ਉਨ੍ਹਾਂ ਨੇ ਇਸ ਤਰ੍ਹਾਂ ਦਾ ਵਪਾਰ ਸ਼ੁਰੂ ਕਰ ਦਿੱਤਾ, ਕਈ ਚੀਜ਼ਾਂ ਦੀ ਗਲਤ ਟਰਾਂਸਪਲਾਂਟੇਸ਼ਨ ਕੀਤੀ, ਕਈ ਚੀਜ਼ਾਂ ਕੱਢ ਲਈਆਂ ਜਾਂਦੀਆਂ ਹਨ ਔਰ ਉਨ੍ਹਾਂ ਦਾ ਵਪਾਰ ਕੀਤਾ ਜਾਂਦਾ ਹੈ । ਮੈਂ ਤੇ ਇਹ ਗੱਲ ਵੀ ਕਹਿਣ ਲਈ ਤਿਆਰ ਹਾਂ ਕਿ ਉਨ੍ਹਾਂ ਨੇ ਖੂਨ ਦੇਣ ਨੂੰ ਆਪਣਾ ਵਪਾਰ ਬਣਾ ਲਿਆ ਹੈ । ਮੈਂ ਸਮਝਦਾ ਹਾਂ ਕਿ ਜਦੋਂ ਤੱਕ ਪਰਾਪਰ ਅਥਾਰਟੀ, ਪਰਾਪਰ ਐਕਟ ਨਹੀਂ ਬਣਦਾ, ਉਦੋਂ ਤੱਕ ਇਸ ਚੀਜ਼ ਨੂੰ ਰੋਕਿਆ ਨਹੀਂ ਜਾ ਸਕਦਾ । ਸਪੀਕਰ ਸਾਹਿਬ, ਪੰਜਾਬ ਦੇ ਵਿੱਚ ਪਿਛਲੇ 10 ਸਾਲ ਲਗਾਤਾਰ ਅੱਤਵਾਦ ਵਾਲਾ ਮਾਹੌਲ ਬਣਿਆ ਰਿਹਾ । ਅੱਜ ਮੈਂ ਇਕ ਡਾਕਟਰ ਨੂੰ ਹੱਦ ਤੋਂ ਵੱਧ ਰੁਤਬਾ ਦਿੰਦਾ ਹਾਂ ਜਿਸ ਦੇ ਨਾਲ ਕਿਸੇ ਵੀ ਵਿਅਕਤੀ ਦੀ ਜਾਨ ਬਚ ਸਕਦੀ ਹੈ ਜਾਂ ਫਿਰ ਡਾਕਟਰ ਨੂੰ ਰੱਬ ਤੋਂ ਵੱਧ ਰੁਤਬਾ ਦੇਣਾ ਠੀਕ ਹੋਵੇਗਾ । ਪੰਜਾਬ ਹਰ ਇਕ ਪੱਖ ਤੋਂ ਅੱਗੇ ਹੈ, ਚਾਹੇ ਉਹ ਡਿਵੈਲਪਮੈਂਟ ਦਾ ਕੰਮ ਹੈ ਜਾਂ ਫਿਰ ਕੋਈ ਹੋਰ ਮਾਮਲਾ ਹੈ । ਪ੍ਰਾਪਰ ਐਕਟ ਦੇ ਵਿੱਚ ਅਥਾਰਟੀ ਐਕਟ ਦੇ ਵਿੱਚ ਲਿਆ ਕੇ ਉਸ ਤੋਂ ਬਾਅਦ ਸਰਕਾਰ ਨੂੰ ਇਸ ਬਿੱਲ ਨੂੰ ਵੀ ਯੂਨਾਨੀਮਸਲੀ ਪਾਸ ਕਰ ਦੇਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਸਿਰਫ ਵਿਰੋਧ ਕਰਨ ਦੀ ਖਾਤਰ ਮੁਖਾਲਫਤ ਕਰਨੀ ਕੋਈ ਚੰਗੀ ਗੱਲ ਨਹੀਂ ਹੈ । ਸਾਨੂੰ ਸਾਰਿਆਂ ਨੂੰ ਛੋਟੀਆਂ ਮੋਟੀਆਂ ਗੱਲਾਂ ਤੋਂ ਉਪਰ ਉਠ ਕੇ ਇਸ ਬਿੱਲ ਨੂੰ ਯੂਨਾਨੀਮਸਲੀ ਪਾਸ ਕਰ ਦੇਣਾ ਚਾਹੀਦਾ ਹੈ ਤਾਂ ਕਿ ਇਸ ਦੇ ਨਾਲ ਲੋਕਾਂ ਦਾ ਫਾਇਦਾ ਹੋ ਸਕੇ । ਚੰਗੇ ਚੰਗੇ ਐਕਟ, ਕਾਨੂੰਨ ਬਣਨੇ ਚਾਹੀਦੇ ਹਨ । ਸਪੀਕਰ ਸਾਹਿਬ, ਇਨ੍ਹਾਂ ਦੋਨਾਂ ਬਿੱਲਾਂ ਦੇ ਸਬੰਧ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਯੂਨਾਨੀਮਸਲੀ ਪਾਸ ਕਰ ਦੇਣਾ ਚਾਹੀਦਾ ਹੈ । ਅੰਤ ਵਿਚ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਅਤੇ ਇਹੀ ਦੁਬਾਰਾ ਅਪੀਲ ਕਰਦਾ ਹਾਂ ਕਿ ਇਨ੍ਹਾਂ ਬਿਲਾਂ ਨੂੰ ਯੂਨਾਨੀਮਸਲੀ ਪਾਸ ਕੀਤਾ ਜਾਵੇ । ਧੰਨਵਾਦ ।

**ਸ੍ਰੀ ਸਤਨਾਮ ਸਿੰਘ ਕੈਂਥ** (ਬੰਗਾ, ਐਸ. ਸੀ.). ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਜਿਹੜਾ ਰੈਜ਼ੋਲਿਊਸ਼ਨ ਸਰਕਾਰ ਦੀ ਤਰਫੋਂ ਆਇਆ ਹੈ, ਉਸ ਦੇ ਵਿੱਚ ਇਹ ਕੀਤਾ ਗਿਆ ਹੈ ਕਿ ਜੋ ਲੋਨ ਦੀ ਲਿਮਿਟ ਪੰਜਾਬ ਬਿਜਲੀ ਬੋਰਡ ਦੀ ਇਕ ਹਜ਼ਾਰ ਕਰੋੜ ਰੁਪਏ ਦੀ ਹੈ ਉਹ ਵਧਾ ਕੇ ਦੋ ਹਜ਼ਾਰ ਕਰੋੜ ਰੁਪਏ ਕਰ ਦਿੱਤੀ ਜਾਣੀ ਚਾਹੀਦੀ ਹੈ । ਸਪੀਕਰ ਸਾਹਿਬ, ਬਹੁਤ ਸਾਰੇ ਸਾਡੇ ਮਾਨਯੋਗ ਮੈਂਬਰਾਂ ਨੇ ਸੁਝਾਅ ਦਿੱਤੇ ਔਰ ਬਹੁਤ ਅੱਛੇ ਅੱਛੇ ਪਾਇੰਟ ਉਨ੍ਹਾਂ ਨੇ ਡਿਸਕਸ ਕੀਤੇ । ਮੈਂ ਉਨ੍ਹਾਂ ਨੂੰ ਰਿਪੀਟ ਨਹੀਂ ਕਰਨਾ ਚਾਹੁੰਦਾ ਲੇਕਿਨ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਜੋ ਬਿਜਲੀ ਹੈ, ਉਹ ਸਾਡੀ ਡਿਵੈਲਪਮੈਂਟ ਦਾ ਇਕ ਪਾਰਟ ਐਂਡ ਪਾਰਸਲ ਬਣ ਚੁੱਕੀ ਹੈ । ਇਸ ਪ੍ਰਾਜੈਕਟ ਬਾਰੇ, ਇਸ ਡਿਪਾਰਟਮੈਂਟ ਬਾਰੇ, ਇਸ ਮਹਿਕਮੇ ਬਾਰੇ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਦੋ ਪੱਖੀ ਨੀਤੀ ਧਾਰਨ ਕਰਨੀ ਚਾਹੀਦੀ ਹੈ । ਇਕ ਨੀਤੀ ਤਾਂ ਇਹ ਹੋਣੀ ਚਾਹੀਦੀ ਹੈ ਕਿ ਸ਼ਾਰਟ ਟਰਮ ਮਈਅਰ ਕੀ ਹੈ ਅਤੇ ਦੂਜੀ ਵੇਖਣ ਵਾਲੀ ਗੱਲ ਇਹ ਹੈ ਕਿ ਲੌਂਗ ਟਰਮ ਦੇ ਅੰਦਰ ਅਸੀਂ ਕਿਹੜੀ ਨੀਤੀ ਅਡਾਪਟ ਕਰਦੇ ਹਾਂ ਕਿਉਂਕਿ ਇਹ ਸਾਰੀ ਜ਼ਿੰਮੇਵਾਰੀ ਬਿਜਲੀ ਬੋਰਡ ਦੇ ਅੰਦਰ ਹੈ । ਸਾਰਾ ਜ਼ੋਰ ਅੱਜ ਥਰਮਲ ਪਲਾਂਟਾਂ ਤੇ ਦਿੱਤਾ ਜਾ ਰਿਹਾ ਹੈ । ਅੱਜ ਮਲਟੀਨੈਸ਼ਨਲ ਕੰਪਨੀਆਂ ਨੇ ਸਾਡੀ ਬਿਊਰੋਕਰੇਸੀ ਅਤੇ ਪਾਲੀਟੀਸ਼ਨਾਂ ਦਾ ਰੁਝਾਨ ਤਬਦੀਲ ਕਰ ਦਿੱਤਾ ਹੈ ਅਤੇ ਸਾਰੇ ਦਾ

[ਸ੍ਰੀ ਸਤਨਾਮ ਸਿੰਘ ਕੈਂਥ]

ਸਾਰਾ ਜ਼ੋਰ ਥਰਮਲ ਪਲਾਂਟਾਂ ਤੇ ਦਿੱਤਾ ਜਾ ਰਿਹਾ ਹੈ । ਅੱਜ ਪੰਜਾਬ ਦੀ ਗੋਰਮਿੰਟ ਵੱਲੋਂ, ਇਸ ਮਹਿਕਮੇ ਵੱਲੋਂ ਸਾਰਾ ਜ਼ੋਰ ਥਰਮਲ ਪਲਾਂਟਾਂ ਤੇ ਦਿੱਤਾ ਜਾ ਰਿਹਾ ਹੈ । ਥਰਮਲ ਪਲਾਂਟਾਂ ਦੇ ਲਈ ਪ੍ਰੋਡਕਸ਼ਨ ਦੀ ਕਾਸਟ ਬਹੁਤ ਜ਼ਿਆਦਾ ਹੈ, ਉਸ ਦੀ ਮੈਨੇਜਮੈਂਟ ਦੇ ਉਤੇ ਜ਼ਿਆਦਾ ਖ਼ਰਚਾ ਆ ਰਿਹਾ ਹੈ ਅਤੇ ਉਸ ਦਾ ਹਰ ਕੰਮ ਲਗਭਗ ਮਲਟੀਪਲਾਈ ਵੇਅ ਨਾਲ ਚੱਲ ਰਿਹਾ ਹੈ । ਸਾਡੇ ਪੰਜਾਬ ਦੇ ਥੀਨ ਡੈਮ ਤੇ ਗੌਰਮਿੰਟ ਨੂੰ ਬੜੀ ਗੰਭੀਰਤਾ ਨਾਲ ਧਿਆਨ ਦੇਣ ਦੀ ਜ਼ਰੂਰਤ ਹੈ । ਲੇਕਿਨ ਪੰਜਾਬ ਦੀ ਸਰਕਾਰ ਇਸ ਕੰਮ ਵਿਚ ਅਸਫਲ ਰਹੀ ਹੈ । ਪਿੱਛੇ ਜਿਹੇ ਹਿਮਾਚਲ ਪ੍ਰਦੇਸ਼ ਦੇ ਵਿੱਚ ਇਕ ਕਾਂਟਰੈਕਟ ਕੀਤਾ ਗਿਆ ਜਿਸ ਵਿੱਚ ਉੜੀਸਾ ਅਤੇ ਮਹਾਂਰਾਸ਼ਟਰ ਦੋਨਾਂ ਸਟੇਟਾਂ ਨੇ ਹਿੱਸਾ ਲਿਆ ਅਤੇ ਐਗਰੀਮੈਂਟ ਕੀਤਾ ਲੇਕਿਨ ਪੰਜਾਬ ਦੀ ਸਰਕਾਰ ਇਸ ਐਗਰੀਮੈਂਟ ਵਿੱਚ ਪਾਰਟੀਸਿਪੇਟ ਨਹੀਂ ਕਰ ਸਕੀ । ਜਿਹੜੇ ਸਾਡੇ ਨੈਚੂਰਲ ਰਿਸੋਰਸਿਜ਼ ਹਨ, ਘੱਟੋ ਘਟ ਉਨ੍ਹਾਂ ਨੂੰ ਤਾਂ ਯੂਟੇਲਾਈਜ਼ ਕੀਤਾ ਜਾਣਾ ਚਾਹੀਦਾ ਹੈ । ਇਸ ਲਈ ਵੱਡੇ ਪੈਮਾਨੇ ਦੇ ਉਤੇ ਧਿਆਨ ਦੇਣ ਦੀ ਜ਼ਰੂਰਤ ਹੈ । ਸਾਨੂੰ ਲੌਂਗ ਟਰਮ ਦੀਆਂ ਪਲੈਨਿੰਗਜ਼ ਤਿਆਰ ਕਰਨੀਆਂ ਚਾਹੀਦੀਆਂ ਹਨ, ਨਹੀਂ ਤਾਂ ਇਕ ਟਾਈਮ ਐਸਾ ਆਵੇਗਾ ਜਦੋਂ ਸਾਡੇ ਮਕਸਦ ਲੈਪਸ ਹੋ ਜਾਣਗੇ । ਸਾਡੇ ਪੰਜਾਬ ਦੇ ਅੰਦਰ ਪੈਨਿਕ ਕਰੀਏਟ ਹੋ ਚੁੱਕਾ ਹੈ । ਪਿੱਛੇ ਜਿਹੇ ਵੀ ਹੋਇਆ ਸੀ ਜਦੋਂ ਕੋਲਾ ਨਹੀਂ ਮਿਲਿਆ ਸੀ । ਕੋਲਾ ਨਾ ਮਿਲਣ ਕਾਰਣ ਸਾਡੇ ਥਰਮਲ ਪਲਾਂਟ ਰੁਕ ਗਏ । ਪੰਜਾਬ ਦੇ ਅੰਦਰ ਬਿਜਲੀ ਦਾ ਕੰਮ ਬੰਦ ਹੋ ਜਾਂਦਾ ਹੈ । ਇਸ ਦੇ ਵਾਸਤੇ ਪਲਾਨ ਕਰਨ ਦੀ ਜ਼ਰੂਰਤ ਹੈ । ਜਿਥੇ ਥਰਮਲ ਪਲਾਂਟ ਹਨ, ਉਥੇ ਨਾਲ ਦੀ ਨਾਲ ਲੰਮੇ ਸਮੇਂ ਵਾਸਤੇ ਹਾਈਡਲ ਪ੍ਰਾਜੈਕਟਾਂ ਤੇ ਸਟਰੈਸ ਕਰਕੇ, ਜ਼ਿਆਦਾ ਪੈਸਾ ਇਨਵੈਸਟ ਕਰਕੇ ਧਿਆਨ ਦੇਣ ਦੀ ਜ਼ਰੂਰਤ ਹੈ । ਦੂਸਰਾ ਕਿਹਾ ਗਿਆ ਕਿ ਕਿਉਂਕਿ ਅੱਜ ਬਿਜਲੀ ਦੀ ਯੂਟੀਲਾਈਜ਼ੇਸ਼ਨ ਵੱਧ ਰਹੀ ਹੈ, ਇਸ ਵਾਸਤੇ 2 ਹਜ਼ਾਰ ਕਰੋੜ ਰੁਪਿਆ ਰੱਖਿਆ ਗਿਆ ਹੈ । ਮੈਂ 2 ਹਜ਼ਾਰ ਕਰੋੜ ਰੁਪਏ ਦਾ ਵਿਰੋਧ ਨਹੀਂ ਕਰਦਾ, ਇਹ ਹੋਣਾ ਚਾਹੀਦਾ ਹੈ ਲੇਕਿਨ ਸਾਡਾ ਬਿਜਲੀ ਬੋਰਡ ਲਗਾਤਾਰ ਜੋ ਘਾਟੇ ਵਿੱਚ ਜਾ ਰਿਹਾ ਹੈ, ਉਸੇ ਘਾਟੇ ਨੂੰ ਗਰਾਸ ਰੂਟ ਤੇ ਵਾਚਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਉਸ ਦੇ ਕੀ ਕਾਰਨ ਹਨ । ਇੰਡਸਟ੍ਰੀਅਲਿਸਟ ਬਿਜਲੀ ਦੀ ਚੋਰੀ ਕਰਦੇ ਹਨ, ਉਨ੍ਹਾਂ ਦਾ ਕਦੀ ਜ਼ਿਕਰ ਨਹੀਂ ਕੀਤਾ ਜਾ ਰਿਹਾ । ਇਨ੍ਹਾਂ ਚੀਜ਼ਾਂ ਨੂੰ ਵੱਡੇ ਪੈਮਾਨੇ ਤੇ ਵਾਚਣ ਦੀ ਜ਼ਰੂਰਤ ਹੈ । ਕਿਸੇ ਬੀ. ਐਮ. ਸੀ. ਦਾ ਨਾਂ ਲਿਆ ਗਿਆ, ਇਸ ਨੂੰ ਵੀ ਘੋਖਣ ਦੀ ਲੋੜ ਹੈ । ਇਸ ਦੀ ਇਨਕੁਆਇਰੀ ਕਰਾਉਣੀ ਚਾਹੀਦੀ ਹੈ । ਮੈਂ ਇਕ ਲੇਖਕ ਦਾ ਜ਼ਿਕਰ ਕਰਦਾ ਹਾਂ, ਬੜਾ ਅੱਛਾ ਰਾਈਟਰ ਹੈ । ਉਸ ਨੇ ਇਹ ਗੱਲ ਵੱਡੇ ਪੈਮਾਨੇ ਤੇ ਦੱਸੀ ਹੈ । ਉਸ ਨੇ ਕਿਹਾ ਹੈ ਕਿ ਇਸ ਮਾਮਲੇ ਦੇ ਅੰਦਰ 15 ਕਰੋੜ ਰੁਪਏ ਦੀ ਸੌਦੇਬਾਜ਼ੀ ਹੋਈ ਹੈ । ਜਿਸ ਅਫਸਰ ਨੂੰ ਸਰਦਾਰ ਬੇਅੰਤ ਸਿੰਘ ਦੇ ਵੇਲੇ ਐਡਵਾਈਜ਼ਰ ਲਗਾਇਆ ਗਿਆ ਸੀ ਅਤੇ ਉਸ ਨੂੰ ਹਟਾ ਦਿੱਤਾ ਗਿਆ ਸੀ, ਇਸ ਸਰਕਾਰ ਦੀ ਕੀ ਮਜ਼ਬੂਰੀ ਬਣ ਗਈ ਕਿ ਉਸ ਨੂੰ ਮੁੜ ਇਕ ਅਹਿਮ ਪੋਸਟ ਤੇ ਲਗਾਇਆ ਗਿਆ ? ਇਹ ਕੋਈ ਅੱਛੀ ਰਵਾਇਤ ਨਹੀਂ । ਇਹ ਕਿਹਾ ਜਾ ਰਿਹਾ ਹੈ ਕਿ ਪੰਜਾਬ ਦਾ ਬਿਜਲੀ ਬੋਰਡ ਤਾਂ ਹੀ ਬਚ ਸਕਦਾ ਹੈ ਜੇਕਰ ਇਸ ਨੂੰ ਪ੍ਰਾਈਵੇਟਾਈਜ਼ ਕਰ ਦਿਓ । ਇਹ ਸਰਕਾਰ ਦੀ ਗਲਤ ਨੀਤੀ ਹੋਵੇਗੀ । ਬਿਜਲੀ ਬੋਰਡ ਕਿਸੇ ਵੀ

ਹਾਲਤ ਵਿੱਚ ਪ੍ਰਾਈਵੇਟ ਹੱਥਾਂ ਵਿੱਚ ਨਹੀਂ ਜਾਣਾ ਚਾਹੀਦਾ । ਪੰਜਾਬ ਦੇ ਕਿਸਾਨ, ਪੰਜਾਬ ਦੇ ਮਜ਼ਦੂਰ ਅਤੇ ਗ਼ਰੀਬ ਆਦਮੀ ਨੂੰ ਇਸ ਦਾ ਹਰਜਾਨਾ ਭੁਗਤਣਾ ਪਵੇਗਾ । ਸਾਨੂੰ ਅਫਸਰਾਂ ਦੀ ਅਜਿਹੀ ਕੋਸ਼ਿਸ਼ ਦਾ ਵਿਰੋਧ ਕਰਨਾ ਚਾਹੀਦਾ ਹੈ ਤਾਂ ਕਿ ਬਿਜਲੀ ਬੋਰਡ ਪ੍ਰਾਈਵੇਟ ਹੱਥਾਂ ਵਿੱਚ ਨਾ ਜਾਵੇ । ਦੂਜੀ ਗੱਲ 24 ਘੰਟੇ ਬਿਜਲੀ ਦੀ ਸਪਲਾਈ ਹੈ । ਸਾਡੇ ਪਿੰਡਾਂ ਨੂੰ ਬਿਜਲੀ ਦੇਣ ਲਈ 500 ਕਰੋੜ ਰੁਪਏ ਦਾ ਪ੍ਰਾਵਧਾਨ ਰੱਖਿਆ ਹੈ । ਪਿੰਡਾਂ ਨੂੰ ਜ਼ਰੂਰ 24 ਘੰਟੇ ਬਿਜਲੀ ਦੀ ਸਪਲਾਈ ਹੋਣੀ ਚਾਹੀਦੀ ਹੈ । ਇਸ ਨੂੰ ਵੱਡੇ ਪੈਮਾਨੇ ਤੇ ਵਾਚਣ ਦੀ ਜ਼ਰੂਰਤ ਹੈ । ਪੰਜਾਬ ਅੰਦਰ ਪਿੱਛੇ ਜਿਹੇ ਸਕੀਮ ਚਲਾਈ ਗਈ ਸੀ ਕਿ ਜਿਹੜਾ ਵੀ ਪਿੰਡ ਕੁੱਲ ਖਰਚੇ ਦਾ ਅੱਧਾ ਪੈਸਾ ਜਮ੍ਹਾਂ ਕਰਾਏਗਾ, ਉਸ ਨੂੰ 24 ਘੰਟੇ ਬਿਜਲੀ ਦੀ ਸਪਲਾਈ ਦਿੱਤੀ ਜਾਵੇਗੀ ਪਰ ਡਿਪਾਰਟਮੈਂਟ ਇਸ ਗੱਲ ਤੇ ਪੂਰਾ ਨਹੀਂ ਉਤਰਿਆ । ਅੱਜ ਵੀ ਬਹੁਤ ਸਾਰੇ ਪਿੰਡ ਅਜਿਹੇ ਹਨ ਜਿਨ੍ਹਾਂ ਨੂੰ ਲੰਮਾ ਸਮਾਂ ਹੋ ਗਿਆ ਪੈਸਾ ਜਮ੍ਹਾਂ ਕਰਾਇਆਂ ਨੂੰ ਪਰ ਹਾਲੇ ਤੱਕ ਉਨ੍ਹਾਂ ਨੂੰ 24 ਘੰਟੇ ਦੀ ਬਿਜਲੀ ਦੀ ਸਪਲਾਈ ਨਹੀਂ ਕੀਤੀ ਗਈ । ਅੱਜ ਇਕ ਹੋਰ ਨਵਾਂ ਮਸਲਾ ਸਾਹਮਣੇ ਆਇਆ ਕਿ ਆਪਣਾ ਮੀਟਰ ਲਿਆਉਣਾ ਹੋਵੇਗਾ ਅਤੇ ਆਪਣਾ ਹੀ ਖੰਭਾ ਲਿਆਉਣਾ ਹੋਵੇਗਾ । ਮੈਂ ਸਮਝਦਾ ਹਾਂ ਕਿ ਜੇਕਰ ਇਹ ਖਰਚ ਲੋਕਾਂ ਨੇ ਆਪਣੇ ਕੋਲੋਂ ਕਰਨਾ ਹੈ ਤਾਂ ਡਿਪਾਰਟਮੈਂਟ ਨੇ ਇਕ ਹਜ਼ਾਰ ਤੋਂ ਦੋ ਹਜ਼ਾਰ ਕਰੋੜ ਰੁਪਿਆ ਵਧਾ ਕੇ ਕਿਹੜੀ ਚੀਜ਼ ਤੇ ਖਰਚ ਕਰਨਾ ਹੈ । ਗਰੀਬ ਬੰਦੇ ਨੂੰ 7-8 ਸੌ ਦਾ ਮੀਟਰ ਲਿਆਉਣਾ ਪੈਂਦਾ ਹੈ, ਖੰਭਾ ਲਿਆਉਣਾ ਪੈਂਦਾ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਬਹੁਤ ਵੱਡੀ ਘਪਲੇਬਾਜ਼ੀ ਹੋ ਰਹੀ ਹੈ । ਇਸ ਵਿੱਚ ਸਹੀ ਅਰਥਾਂ ਵਿੱਚ ਸੁਧਾਰ ਲਿਆਉਣ ਦੀ ਜ਼ਰੂਰਤ ਹੈ । ਕਿਸਾਨਾਂ ਦਾ ਮਸਲਾ ਹੈ । ਅੱਜ ਉਸ ਬਾਰੇ ਇਹ ਤਾਂ ਕਹਿੰਦੇ ਹਨ ਕਿ ਉਨ੍ਹਾਂ ਨੇ ਮੋਟਰਾਂ ਲਾ ਲਈਆਂ ਹਨ ਅਤੇ ਬਿਜਲੀ ਦੀ ਚੋਰੀ ਕਰਦੇ ਹਨ ਪਰ ਦੂਜੇ ਪਾਸੇ ਜਿਨ੍ਹਾਂ ਕਿਸਾਨਾਂ ਦੀਆਂ ਐਪਲੀਕੇਸ਼ਨਾਂ ਕੁਨੈਕਸ਼ਨ ਲੈਣ ਵਾਸਤੇ ਪੈਂਡਿੰਗ ਪਈਆਂ ਹਨ, ਉਨ੍ਹਾਂ ਨੂੰ ਕੁਨੈਕਸ਼ਨ ਨਹੀਂ ਦਿੱਤੇ ਜਾ ਰਹੇ । ਉਸ ਤੇ ਕੋਈ ਅਮਲ ਨਹੀਂ ਹੋ ਰਿਹਾ ਔਰ ਜੇ ਹੋ ਰਿਹਾ ਹੈ ਤਾਂ ਬੜਾ ਸਲੋਅਲੀ ਹੋ ਰਿਹਾ ਹੈ । ਮੈਂ ਸਮਝਦਾ ਹਾਂ ਕਿ ਇਹੋ ਜਿਹੇ ਜਿਹੜੇ ਮਸਲੇ ਹਨ, ਸਰਕਾਰ ਨੂੰ ਇਨ੍ਹਾਂ ਨੂੰ ਟੇਕ ਅੱਪ ਕਰਨਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਕੁਨੈਕਸ਼ਨ ਮਿਲਣ । ਦੂਜੇ ਪਾਸੇ ਜਿਹੜੀ ਚੋਰੀ ਦੀ ਗੱਲ ਕੀਤੀ ਜਾਂਦੀ ਹੈ, ਉਸ ਬਾਰੇ ਮੈਂ ਦੱਸਦਾ ਹਾਂ ਕਿ ਜਿਹੜੇ ਵੱਡੇ ਵੱਡੇ ਇੰਡਸਟਰੀਅਲਿਸਟ ਹਨ, ਉਹ ਬਿਜਲੀ ਬੋਰਡ ਦੇ ਕਈ ਕਰਮਚਾਰੀਆਂ, ਐਕਸੀਅਨ ਵਗੈਰਾ ਨਾਲ ਮਿਲ ਕੇ ਬਿਜਲੀ ਦੀ ਮਿਸਯੂਟੇਲਾਈਜੇਸ਼ਨ ਕਰਦੇ ਹਨ ਪਰ ਉਨ੍ਹਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ । ਅਸੀਂ ਸਮਝਦੇ ਹਾਂ ਕਿ ਜੇ ਇਹੋ ਜਿਹੀ ਚੋਰੀ ਨੂੰ ਰੋਕ ਲਿਆ ਜਾਵੇ ਮਿਸਯੂਟੇਲਾਈਜੇਸ਼ਨ ਤੇ ਚੈੱਕ ਕੀਤਾ ਜਾਵੇ ਤਾਂ ਸਾਨੂੰ ਇਹ ਜਿਹੜਾ ਪੈਸਾ ਵਧਾਉਣ ਦੀ ਲੋੜ ਪੈਂਦੀ ਹੈ, ਇਹ ਲੋੜ ਹੀ ਨਾ ਪਵੇ ।

ਇਸ ਤੋਂ ਇਲਾਵਾ ਜਿਹੜੇ ਪ੍ਰਾਜੈਕਟ ਹਨ, ਚਾਹੇ ਉਹ ਥੀਨ ਡੈਮ ਦਾ ਪ੍ਰਾਜੈਕਟ ਹੈ ਜਾਂ ਹੋਰ ਅਜਿਹੇ ਪ੍ਰਾਜੈਕਟ ਹਨ, ਉਨ੍ਹਾਂ ਤੇ ਇਹ ਇਨਵੈਸਟਮੈਂਟ ਕਰਨੀ ਚਾਹੀਦੀ ਹੈ ਤਾਂ ਕਿ ਬਿਜਲੀ ਦਾ ਉਤਪਾਦਨ ਵੱਧ ਸਕੇ । ਇਸ ਲਈ ਮੈਂ ਇਸ ਰੈਜ਼ੋਲਿਊਸ਼ਨ ਦੀ ਵਿਰੋਧਤਾ

[ਸ਼੍ਰੀ ਸਤਨਾਮ ਸਿੰਘ ਕੈਂਥ]

ਤਾਂ ਨਹੀਂ ਕਰਦਾ ਪਰ ਸਰਕਾਰ ਨੂੰ ਸੁਚੇਤ ਜ਼ਰੂਰ ਕਰਨਾ ਚਾਹੁੰਦਾ ਹਾਂ ਕਿ ਬਿਜਲੀ ਬੋਰਡ ਦੀ ਮੈਨੇਜਮੈਂਟ ਵਿੱਚ ਹੋਰ ਜ਼ਿਆਦਾ ਸੁਧਾਰ ਲਿਆਉਣਾ ਚਾਹੀਦਾ ਹੈ ਤਾਂ ਕਿ ਲੋਕਾਂ ਦੇ ਪੈਸੇ ਦਾ ਬਿਹਤਰ ਇਸਤੇਮਾਲ ਹੋ ਸਕੇ। ਇਤਨਾ ਕਹਿੰਦਾ ਹੋਇਆ ਮੈਂ ਇਸ ਨਾਲ ਸਹਿਮਤੀ ਪ੍ਰਗਟ ਕਰਦਾ ਹਾਂ ਅਤੇ ਆਪ ਦਾ ਧੰਨਵਾਦ ਕਰਦਾ ਹਾਂ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** (ਚਮਕੌਰ ਸਾਹਿਬ, ਐਸ. ਸੀ.) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿਸ ਤੁਸੀਂ ਮੈਨੂੰ ਇਸ ਇਲੈਕਟ੍ਰੀਸਿਟੀ ਬਿੱਲ ਅਤੇ ਟਰਾਂਸਪਲਾਂਟੇਸ਼ਨ ਆਫ ਹਿਊਮਨ ਆਰਗਨਜ਼ ਬਿੱਲ ਤੇ ਬੋਲਣ ਦਾ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਇਸ ਸਰਕਾਰ ਨੂੰ ਲਗਭਗ ਸਾਢੇ 4 ਸਾਲ ਬਣੇ ਨੂੰ ਹੋ ਗਏ ਹਨ, ਇਸ ਦੌਰਾਨ ਇਸ ਕਾਂਗਰਸ ਦੀ ਸਰਕਾਰ ਨੇ ਪੰਜਾਬ ਵਾਸਤੇ ਬਹੁਤ ਕੁਝ ਕੀਤਾ ਹੈ ਜਿਹੜਾ ਕਿ ਇਕ ਰਿਕਾਰਡ ਹੈ। ਮੈਂ ਸਮਝਦਾ ਹਾਂ ਕਿ ਇਸ ਤੋਂ ਪਹਿਲਾਂ ਚਾਹੇ ਇਥੇ ਕਾਂਗਰਸ ਦੀਆਂ ਸਰਕਾਰਾਂ ਰਹੀਆਂ ਜਾਂ ਕਿਸੇ ਵੀ ਹੋਰ ਪਾਰਟੀ ਦੀਆਂ ਸਰਕਾਰਾਂ ਬਣੀਆਂ, ਕਿਸੇ ਨੇ ਵੀ ਡਿਵੈਲਪਮੈਂਟ ਦੇ ਇਤਨੇ ਕੰਮ ਆਪਣੇ ਸਮੇਂ ਵਿੱਚ ਨਹੀਂ ਕੀਤੇ ਜਿੰਨੇ ਕਿ ਇਸ ਪਿਛਲੇ ਸਾਢੇ 4 ਸਾਲ ਸਾਲ ਦੇ ਦੌਰਾਨ ਹੋਏ ਹਨ। ਸਭ ਤੋਂ ਵੱਡੀ ਗੱਲ ਤਾਂ ਇਹ ਕੀਤੀ ਹੈ ਕਿ ਇਸ ਕਾਂਗਰਸ ਦੀ ਸਰਕਾਰ ਨੇ ਅੱਤਵਾਦ ਨੂੰ ਕਾਬੂ ਕੀਤਾ ਹੈ, ਇਸ ਦਾ ਜ਼ਿਕਰ ਇਥੇ ਕਈ ਵਾਰ ਆਇਆ ਹੈ। ਇਸ ਤੋਂ ਇਲਾਵਾ ਡਿਵੈਲਪਮੈਂਟ ਦੇ ਪੱਖੋਂ ਵੀ ਹਰ ਖੇਤਰ ਦੇ ਵਿੱਚ ਸਰਕਾਰ ਨੇ ਬੜੀ ਤਰੱਕੀ ਕੀਤੀ ਹੈ। ਚਾਹੇ ਉਹ ਵਿਦਿਆ ਦਾ ਖੇਤਰ ਹੋਵੇ, ਇਸ ਸਮੇਂ ਦੌਰਾਨ ਬਹੁਤ ਸਾਰੇ ਸਕੂਲ ਖੋਲ੍ਹੇ ਗਏ ਹਨ, ਚਾਹੇ ਉਹ ਬਿਜਲੀ ਉਤਪਾਦਨ ਦਾ ਖੇਤਰ ਹੋਵੇ, ਬਹੁਤ ਬਿਜਲੀ ਪੈਦਾ ਕੀਤੀ ਗਈ ਹੈ, ਚਾਹੇ ਐਗਰੀਕਲਚਰ ਦਾ ਖੇਤਰ ਹੋਵੇ ਅਤੇ ਚਾਹੇ ਪਾਣੀ ਦੀ ਗੱਲ ਕਰ ਲਈਏ, ਇਹ ਸਰਕਾਰ ਹੁਣ ਤੱਕ ਦੀਆਂ ਸਰਕਾਰਾਂ ਵਿਚੋਂ ਸਭ ਤੋਂ ਅੱਗੇ ਚਲ ਰਹੀ ਹੈ।

ਸਪੀਕਰ ਸਾਹਿਬ, ਇਹ ਅੱਜ ਜੋ ਦੋ ਰੈਜ਼ੋਲਿਊਸ਼ਨ ਇਥੇ ਪੇਸ਼ ਕੀਤੇ ਗਏ ਹਨ, ਇਹ ਅੱਜ ਦੇ ਯੁੱਗ ਵਿੱਚ ਬੜੇ ਹੀ ਇੰਪਾਰਟੈਂਟ ਰੈਜ਼ੋਲਿਊਸ਼ਨ ਹਨ। ਬਿਜਲੀ ਦੀ ਬਹੁਤ ਵੱਡੀ ਲੋੜ ਹੈ। ਇਸ ਕਰਕੇ ਇਹ ਰੈਜ਼ੋਲਿਊਸ਼ਨ ਪਾਸ ਕਰਨਾ ਬਹੁਤ ਜ਼ਰੂਰੀ ਹੈ। ਇਥੇ ਮੇਰੇ ਆਪੋਜ਼ੀਸ਼ਨ ਵਾਲੇ ਦੋਸਤਾਂ ਨੇ ਬੋਲਦੇ ਹੋਏ ਸਰਕਾਰ ਦਾ ਕ੍ਰਿਟੀਸਿਜ਼ਮ ਕਰਨ ਦੀ ਕੋਸ਼ਿਸ਼ ਕੀਤੀ ਲੇਕਿਨ ਇਹ ਕ੍ਰਿਟੀਸਿਜ਼ਮ ਮਹਿਜ਼ ਫਾਰ ਦੀ ਸੇਕ ਆਫ ਕ੍ਰਿਟੀਸਿਜ਼ਮ ਹੀ ਕੀਤਾ ਗਿਆ ਹੈ। ਇਨ੍ਹਾਂ ਨੇ ਫੈਕਟਸ ਐਂਡ ਫਿਗਰਜ਼ ਨੂੰ ਨਹੀਂ ਵੇਖਿਆ ਅਤੇ ਨਾ ਹੀ ਇਨ੍ਹਾਂ ਨੇ ਸਰਕਾਰ ਵੱਲੋਂ ਕੀਤੇ ਜਾ ਰਹੇ ਉਪਰਾਲਿਆਂ ਬਾਰੇ ਜਾਣਕਾਰੀ ਹਾਸਲ ਕੀਤੀ ਹੈ ਕਿ ਕਿਵੇਂ ਬਿਜਲੀ ਦੀ ਪ੍ਰੋਡਕਸ਼ਨ ਕੀਤੀ ਜਾਂਦੀ ਹੈ ਅਤੇ ਕਿਸ ਤਰ੍ਹਾਂ ਇਸ ਦੀ ਕੰਨਜ਼ਪਸ਼ਨ ਕੀਤੀ ਜਾਂਦੀ ਹੈ। ਆਪੋਜ਼ੀਸ਼ਨ ਵਾਲਿਆ ਨੂੰ ਕ੍ਰਿਟੀਸਿਜ਼ਮ ਕਰਨ ਤੋਂ ਪਹਿਲਾਂ ਇਨ੍ਹਾਂ ਫੈਕਟਸ ਐਂਡ ਫਿਗਰਜ਼ ਨੂੰ ਦੇਖ ਲੈਣਾ ਚਾਹੀਦਾ ਸੀ। ਮਹਿਜ਼ ਆਪੋਜ਼ੀਸ਼ਨ ਵਿੱਚ ਹੋਣ ਕਰਕੇ ਆਪੋਜ਼ੀਸ਼ਨ ਕਰਨਾ ਹੈਲਦੀ ਟਰੇਡੀਸ਼ਨ ਨਹੀਂ ਹੈ। ਕੁਝ ਸਾਥੀਆਂ ਨੇ ਕਾਂਸਟ੍ਰੱਕਟਿਵ ਵਿਚਾਰ ਰੱਖੇ ਹਨ ਪਰ ਉਹ ਬਹੁਤ ਹੀ ਥੋੜ੍ਹੇ ਮੈਂਬਰ ਸਾਹਿਬਾਨ ਹਨ। ਜਿਥੋਂ ਤੱਕ ਬਿਜਲੀ ਉਤਪਾਦਨ ਦਾ

ਸਬੰਧ ਹੈ. ਇਹ 2 ਕਿਸਮ ਨਾਲ ਪੈਦਾ ਕੀਤੀ ਜਾਂਦੀ ਹੈ, ਇਕ ਹਾਈਡਲ ਪ੍ਰਾਜੈਕਟਾਂ ਅਤੇ ਦੂਜਾ ਥਰਮਲ ਪਲਾਂਟਾਂ ਰਾਹੀਂ ਬਿਜਲੀ ਪੈਦਾ ਕੀਤੀ ਜਾਂਦੀ ਹੈ ।

ਸਪੀਕਰ ਸਾਹਿਬ, ਤੁਸੀਂ ਪੁਰਾਣੇ ਜ਼ਮਾਨੇ ਦੇ ਵਿੱਚ ਦੇਖਿਆ ਹੋਵੇਗਾ ਕਿ ਸ਼ਹਿਰਾਂ ਦੇ ਵਿੱਚ ਚੌਰਸਤਿਆਂ ਤੇ ਮਿੱਟੀ ਦੇ ਤੇਲ ਦੇ ਲੈਂਪ ਰੱਖੇ ਹੁੰਦੇ ਸਨ । ਇਹ 40 ਸਾਲ ਪੁਰਾਣੀ ਗੱਲ ਹੈ ਪਰ ਤੁਸੀਂ ਹੁਣ ਦੇਖ ਲਵੋ ਕਿ ਸਾਡਾ ਪੰਜਾਬ ਕਿਥੇ ਖੜ੍ਹਾ ਹੈ । ਬਿਜਲੀ ਦੇ ਨਾਲ ਸਾਰਾ ਪੰਜਾਬ ਜਗਮਗਾ ਹੋ ਗਿਆ ਹੈ ਅਤੇ ਪੰਜਾਬ ਦੇ ਵਿੱਚ ਹਰ ਪੱਖੋਂ ਤਰੱਕੀ ਕੀਤੀ ਜਾਂਦੀ ਹੈ । ਇਹ ਇਕ ਪੱਖੋਂ, ਬਿਜਲੀ ਦੀ ਪ੍ਰੋਡਕਸ਼ਨ ਵੱਲੋਂ ਹੀ ਵੇਖ ਲਵੋ । ਇਸ ਖੇਤਰ ਵਿੱਚ ਪੰਜਾਬ ਨੇ ਬਹੁਤ ਹੀ ਤਰੱਕੀ ਕੀਤੀ ਹੈ । ਆਪੋਜ਼ੀਸ਼ਨ ਦੇ ਵੀਰ ਕੇਵਲ ਆਪੋਜ਼ੀਸ਼ਨ ਦੇ ਵਿੱਚ ਹੋਣ ਕਰਕੇ ਕ੍ਰਿਟੀਸਿਜ਼ਮ ਨਾ ਕਰਨ ਬਲਕਿ ਕਾਂਸਟਰੱਕਟਿਵ ਸੁਝਾਅ ਦੇਣ । ਇਥੇ ਡਾਕਟਰ ਰਮੇਸ਼ ਦੱਤ ਸ਼ਰਮਾ ਨੇ ਠੀਕ ਕਿਹਾ ਕਿ ਜਦੋਂ ਵੀ ਇਨ੍ਹਾਂ ਆਪੋਜ਼ੀਸ਼ਨ ਪਾਰਟੀ ਦੀ ਸਰਕਾਰ ਪੰਜਾਬ ਵਿੱਚ ਬਣੀ, ਇਹ ਆਪਸ ਵਿੱਚ ਹੀ ਲੜ ਕੇ ਟੁੱਟਦੇ ਰਹੇ । ਇਸ ਦਾ ਸਾਰੀ ਦੁਨੀਆਂ ਨੂੰ ਪਤਾ ਹੈ ਅਤੇ ਪੰਜਾਬ ਦੇ ਲੋਕਾਂ ਨੂੰ ਵੀ ਪਤਾ ਹੈ । ਇਨ੍ਹਾਂ ਦੇ ਰਾਜ ਭਾਗ ਵਿਚ ਤਰੱਕੀ ਦਾ ਕੋਈ ਕੰਮ ਨਹੀਂ ਹੁੰਦਾ । ਤੁਸੀਂ, ਸਪੀਕਰ ਸਾਹਿਬ, ਵਿਧਾਨ ਸਭਾ ਦੇ ਰਿਕਾਰਡ ਕਢਵਾ ਕੇ ਵੇਖ ਲਵੋ । ਤੁਸੀਂ ਐਜੂਕੇਸ਼ਨ ਦਾ ਮਹਿਕਮਾ ਹੀ ਲੈ ਲਵੋ । ਇਨ੍ਹਾਂ ਦੀ ਪੰਜਾਬ ਵਿੱਚ 5 ਵਾਰੀ ਸਰਕਾਰ ਬਣੀ, ਕੁਲੀਸ਼ਨ ਸਰਕਾਰ ਵੀ ਬਣੀ, ਅਕਾਲੀ ਪਾਰਟੀ ਦੀ ਸਰਕਾਰ ਵੀ ਕਈ ਵਾਰ ਬਣੀ ਪਰ ਡਿਵੈਲਪਮੈਂਟ ਦੇ ਇਹ ਕੰਮ ਨਹੀਂ ਕਰ ਸਕੇ । ਇਨ੍ਹਾਂ ਦੀ ਸਰਕਾਰ ਬਣ ਜਾਵੇ ਤਾਂ ਇਹ ਪਾਰਟੀ ਵਾਲੇ ਆਪਸ ਵਿੱਚ ਲੜ ਮਰਦੇ ਹਨ । ਇਹ ਵੀ ਉਸੇ ਤਰ੍ਹਾਂ ਕਰਦੇ ਹਨ ਜਿਸ ਤਰ੍ਹਾਂ ਆਪੋਜ਼ੀਸ਼ਨ ਦੇ ਲੀਡਰ ਆਂਧਰਾ ਪ੍ਰਦੇਸ਼ ਵਿੱਚ ਐਨ. ਟੀ. ਰਾਮਾ ਰਾਓ ਨੇ ਇਲੈਕਸ਼ਨ ਤੋਂ ਪਹਿਲਾਂ ਨਾਹਰਾ ਦੇ ਦਿੱਤਾ ਕਿ ਮੇਰੀ ਪਾਰਟੀ ਦੀ ਸਰਕਾਰ 2 ਰੁਪਏ ਕਿਲੋ ਚਾਵਲ ਦੇਵੇਗੀ । 2 ਰੁਪਏ ਕਿਲੋ ਚਾਵਲ ਦੇਣ ਵਿੱਚ ਉਸਦਾ ਕੀ ਹਸ਼ਰ ਹੋਇਆ । ਉਸ ਦੀ ਪਤਨੀ, ਪਰਿਵਾਰ ਅਤੇ ਜੁਆਈ ਉਸ ਨੂੰ ਛੱਡ ਗਏ ਅਤੇ ਉਹ ਇਸੇ ਝੰਜਟ ਵਿੱਚ ਚਲਾ ਗਿਆ । ਹੁਣ ਇਹ ਆਪੋਜ਼ੀਸ਼ਨ ਪਾਰਟੀ ਦੇ ਲੀਡਰ ਅਖਬਾਰਾਂ ਦੇ ਵਿੱਚ ਸਟੇਟਮੈਂਟ ਦੇ ਰਹੇ ਹਨ ਕਿ ਅਸੀਂ ਸਰਕਾਰ ਵਿੱਚ ਆ ਕੇ ਲੋਕਾਂ ਨੂੰ ਫਰੀ ਬਿਜਲੀ, ਫਰੀ ਪਾਣੀ, ਫਰੀ ਰੋਟੀ ਦੇਵਾਂਗੇ । ਇਨਾਂ ਦਾ ਹਸ਼ਰ ਵੀ ਉਹੀ ਹੋਵੇਗਾ ਜਿਹੜਾ ਐਨ. ਟੀ. ਰਾਮਾ ਰਾਓ ਦਾ ਹੋਇਆ ਹੈ । ਇਹ ਇਲੈਕਸ਼ਨ ਦੇ ਵਿੱਚ ਜਿੱਤ ਪ੍ਰਾਪਤ ਕਰਨ ਲਈ ਲੋਕਾਂ ਦੇ ਨਾਲ ਝੂਠੇ ਵਾਅਦੇ ਕਰਦੇ ਹਨ ਅਤੇ ਲੋਕਾਂ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਕਰ ਰਹੇ ਹਨ । ਇਹ ਇਕ ਸਾਫ ਚਿੱਟਾ ਧੋਖਾ ਲੋਕਾਂ ਦੇ ਨਾਲ ਕੀਤਾ ਜਾ ਰਿਹਾ ਹੈ । ਇਹ ਲੋਕ ਪਾਵਰ ਦੇ ਵਿੱਚ ਆਉਣ ਦੀ ਖਾਤਰ ਲੋਕਾਂ ਨੂੰ ਗੁਮਰਾਹ ਕਰ ਰਹੇ ਹਨ । (ਵਿਘਨ) ਸਪੀਕਰ ਸਾਹਿਬ, ਬਿਜਲੀ ਦੀ ਪ੍ਰੋਡਕਸ਼ਨ ਦੀ ਗੱਲ ਚਲ ਰਹੀ ਹੈ । ਇਕ ਰੁਪਿਆ ਯੂਨਿਟ ਹਾਈਡਲ ਪਲਾਂਟ ਰਾਹੀਂ ਬਿਜਲੀ ਪੈਦਾ ਕਰਨ ਤੇ ਲਾਗਤ ਆਉਂਦੀ ਹੈ ਅਤੇ ਥਰਮਲ ਪਲਾਂਟ ਰਾਹੀਂ ਬਿਜਲੀ ਪੈਦਾ ਕਰਨ ਵਿੱਚ 3 ਰੁਪਏ ਪਰ ਯੂਨਿਟ ਖਰਚਾ ਆਉਂਦਾ ਹੈ । ਐਗਰੀਕਲਚਰ ਸੈਕਟਰ ਦੇ ਵਿੱਚ, ਸਪੀਕਰ ਸਾਹਿਬ, ਜਿਹੜੀ ਆਮਦਨ ਹੈ, ਉਹ ਤਕਰੀਬਨ 200 ਕਰੋੜ ਰੁਪਿਆ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਇਕ ਸਾਲ ਦੇ ਵਿੱਚ ਆਉਂਦੀ ਹੈ । ਐਗਰੀਕਲਚਰ ਵਿਚ 1996 97 ਵਿੱਚ ਟੋਟਲ 6,478 ਮਿਲੀਅਨ ਯੂਨਿਟ ਬਿਜਲੀ ਲੱਗਣੀ ਹੈ । ਇਸ ਦੀ ਐਵਰੇਜ ਕਾਸਟ ਤਕਰੀਬਨ 1.75 ਰੁਪਏ ਯੂਨਿਟ ਪੈਂਦੀ ਹੈ । ਟੋਟਲ ਖਰਚਾ 1,134 ਕਰੋੜ ਰੁਪਿਆ ਬਣਦਾ ਹੈ ਪਰ ਜਿਹੜੀ ਆਮਦਨ ਹੈ, ਉਹ ਕੇਵਲ 200 ਕਰੋੜ ਰੁਪਿਆ ਹੀ ਆਉਂਦੀ ਹੈ । 934 ਕਰੋੜ ਰੁਪਿਆ ਡੈਫੀਸਿਟ ਵਿੱਚ ਜਾਂਦਾ ਹੈ । ਸਬਸਿਡਾਈਜ਼ਡ ਰੇਟ ਤੇ ਬਿਜਲੀ ਐਗਰੀਕਲਚਰ ਸੈਕਟਰ ਨੂੰ ਦਿੰਦੇ ਹਾਂ ਔਰ ਇਤਨਾ ਘਾਟਾ ਹਰ ਸਾਲ ਤਕਰੀਬਨ ਸਰਕਾਰ ਨੂੰ ਪੈਂਦਾ ਹੈ ।

ਜਦੋਂ ਡਿਵੈਲਪਮੈਂਟ ਵੱਲ ਜਾਂਦੇ ਹਾਂ ਤਾਂ ਪ੍ਰੋਡਕਸ਼ਨ ਵੱਲ ਵੀ ਜਾਂਦੇ ਹਾਂ । ਆਖਿਰਕਾਰ ਪੈਸਾ ਤਾਂ ਕਿਤੋਂ ਆਵੇਗਾ ਹੀ । 600 ਕਰੋੜ ਰੁਪਏ ਦੀ ਇਕ ਨਵੀਂ ਸਕੀਮ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਕੀਤੀ ਗਈ ਹੈ । ਮੇਰੇ ਸਾਥੀ ਇਥੇ ਹਾਊਸ ਵਿੱਚ ਬੈਠੇ ਹਨ ਅਤੇ ਉਨ੍ਹਾਂ ਨੂੰ ਪਤਾ ਹੈ ਕਿ ਪਿੰਡਾਂ ਵਿੱਚ ਕਿਤਨੀ ਡਿਵੈਲਪਮੈਂਟ ਹੋਈ ਹੈ । 600 ਕਰੋੜ ਰੁਪਿਆ ਖਰਚਣ ਦੇ ਨਾਲ ਪਿੰਡਾਂ ਵਿੱਚ ਇਕ ਨਵਾਂ ਯੁਗ ਬਣ ਗਿਆ ਹੈ । ਹੁਣ ਸਾਰਿਆਂ ਨੂੰ ਮਹਿਸੂਸ ਹੋਣ ਲੱਗਾ ਹੈ ਕਿ ਸਰਕਾਰ ਨੇ ਇਨਸਾਨੀਅਤ ਨੂੰ ਸਮਝਿਆ ਹੈ । ਕਾਂਗਰਸ ਸਰਕਾਰ ਇਹ ਸਮਝਦੀ ਹੈ । (ਬੈਲਿੰਗ) ਸਪੀਕਰ ਸਾਹਿਬ, ਸਾਰਾ ਕੁਝ ਦੇਖਣਾ ਪੈਂਦਾ ਹੈ, ਜ਼ਮੀਨ ਲਈ ਪੈਸਾ ਦੇਣਾ ਪੈਂਦਾ ਹੈ, ਹਸਪਤਾਲਾਂ ਨੂੰ ਪੈਸਾ ਦੇਣਾ ਪੈਂਦਾ ਹੈ ਅਤੇ ਹੋਰ ਕਈ ਥਾਵਾਂ ਤੇ ਪੈਸੇ ਸਰਕਾਰ ਨੂੰ ਦੇਣੇ ਪੈਂਦੇ ਹਨ ਅਤੇ ਇਨਕਮ ਨੂੰ ਵੀ ਵੇਖਣਾ ਪੈਂਦਾ ਹੈ । ਇਹ ਪਾਸੀਬਲ ਨਹੀਂ ਹੈ ਕਿ ਇਕ ਸੈਕਟਰ ਤੇ ਹੀ ਸਾਰਾ ਪੈਸਾ ਲਗਾ ਦੇਈਏ । ਹੋਰ ਡਿਵੈਲਪਮੈਂਟ ਵਾਸਤੇ ਵੀ ਸਰਕਾਰ ਵੱਲੋਂ ਸੋਚਿਆ ਜਾ ਰਿਹਾ ਹੈ । ਸਰਦਾਰ ਹਰਚਰਨ ਸਿੰਘ ਬਰਾੜ ਸਾਡੇ ਮੁੱਖ ਮੰਤਰੀ ਜੀ ਹਿਮਾਚਲ ਸਰਕਾਰ ਨਾਲ ਮਿਲ ਕੇ ਸੋਚ ਰਹੇ ਹਨ ਕਿ ਕੋਈ ਨਾ ਕੋਈ ਬਿਜਲੀ ਦੇ ਸਾਧਨ ਬਣਾ ਸਕੀਏ । ਲੇਕਿਨ ਇਸ ਦੇ ਵਿੱਚ ਕਈ ਸਮੱਸਿਆਵਾਂ ਆਉਂਦੀਆਂ ਹਨ । ਹਿਮਾਚਲ ਸਰਕਾਰ ਨਾਲ ਅਗਾਂ ਐਗਰੀਮੈਂਟ ਕਰਾਂਗੇ ਕਿਉਂਕਿ ਪਾਣੀ ਦਾ ਸੋਰਸ ਹਿਮਾਚਲ ਸਰਕਾਰ ਕੋਲ ਹੈ । ਉਹ ਕਹਿੰਦੇ ਹਨ ਕਿ ਸਾਨੂੰ ਤੁਸੀਂ ਕੀ ਦਿਉਗੇ । ਇਸ ਦੇ ਲਈ ਜ਼ਮੀਨ ਵੀ ਐਕੁਆਇਰ ਕਰਨੀ ਪੈਂਦੀ ਹੈ । ਅਸੀਂ ਸੋਚਣਾ ਹੈ ਕਿ ਜ਼ਮੀਨ ਕਿਵੇਂ ਐਕੁਆਇਰ ਕਰਨੀ ਹੈ । ਰੀਹੈਬਲੀ-ਟੇਸ਼ਨ ਤੇ ਵੀ ਸਾਡਾ ਹੀ ਖਰਚ ਆਵੇਗਾ । ਕਈ ਪਰਾਬਲਮਜ਼ ਆਉਂਦੀਆਂ ਹਨ । ਉਹ ਕਹਿੰਦੇ ਹਨ ਕਿ ਅਸੀਂ ਬਾਹਰਲੀਆਂ ਪ੍ਰਾਈਵੇਟ ਕੰਪਨੀਆਂ ਨੂੰ ਠੇਕਾ ਦੇਣਾ ਹੈ । ਸਰਕਾਰ ਕੋਲ ਇਤਨੇ ਰਿਸੋਰਸਿਜ਼ ਨਹੀਂ ਹੁੰਦੇ । ਸਪੀਕਰ ਸਾਹਿਬ, ਕੈਂਥ ਸਾਹਿਬ ਨੇ ਗੱਲ ਕਹੀ ਹੈ ਕਿ ਪ੍ਰਾਈਵੇਟ ਸੈਕਟਰ ਵਾਲਿਆਂ ਨੂੰ ਇਹ ਬਿਜਲੀ ਦੇ ਪ੍ਰਾਜੈਕਟ ਦੇ ਰਹੇ ਹਨ ਪਰ ਮੈਂ ਕਹਿੰਦਾ ਹਾਂ ਕਿ ਜੇਕਰ ਹਿੰਦੁਸਤਾਨ ਵਿੱਚ ਪਹਿਲਾਂ ਪ੍ਰਾਈਵੇਟਾਈਜ਼ੇਸ਼ਨ ਹੁੰਦੀ ਤਾਂ ਸਾਨੂੰ ਇਨ੍ਹਾਂ ਸਮਸਿਆਵਾਂ ਦਾ ਕੋਈ ਸਾਹਮਣਾ ਨਾ ਕਰਨਾ ਪੈਂਦਾ ਕਿ ਬਿਜਲੀ ਬੰਦ ਹੋ ਗਈ ਹੈ ਅਤੇ ਬਿਜਲੀ ਖਰਾਬ ਹੋ ਗਈ ਹੈ । ਫਾਰਨ ਕੰਟਰੀਜ਼ ਵਿੱਚ ਇਹ ਹੁੰਦਾ ਹੈ ਕਿ ਜੇਕਰ ਬਿਜਲੀ ਨਹੀਂ ਮਿਲਦੀ ਤਾਂ ਉਸ ਤੇ ਡੈਮੇਜ ਪਾ ਦਿੰਦੇ ਹਨ । ਜੇਕਰ ਪ੍ਰਾਈਵੇਟਾਈ-ਜ਼ੇਸ਼ਨ ਕਰ ਦਿਉ ਤਾਂ ਡੈਫੀਨੇਟਲੀ ਸਾਰੀਆਂ ਗੱਲਾਂ ਇੰਪਰੂਵ ਹੋਣਗੀਆਂ । ਸਾਡਾ ਪ੍ਰਾਈਵੇਟ ਕੰਪਨੀਆਂ ਨਾਲ ਐਗਰੀਮੈਂਟ ਹੋਵੇਗਾ ਅਤੇ ਹੋਰ ਸਭ ਕੁਝ ਹੋਵੇਗਾ । ਇਸ ਤਰ੍ਹਾਂ ਕਰਨ

ਨਾਲ ਫੈਸੀਲਿਟੀਜ਼ ਜ਼ਿਆਦਾ ਮਿਲਣਗੀਆਂ । ਡਾਕਟਰ ਸਾਹਿਬ ਨੇ ਰਣਜੀਤ ਸਾਗਰ ਡੈਮ ਦੀ ਗੱਲ ਕੀਤੀ ਹੈ । ਅੱਜ 2,800 ਕਰੋੜ ਰੁਪਏ ਦਾ ਐਸਟੀਮੇਟ ਹੈ ਜਿਹੜਾ 600 ਮੈਗਾਵਾਟ ਬਿਜਲੀ ਪੈਦਾ ਕਰੇਗਾ । ਇਸ ਦੇ ਵਿਚ 2,000 ਕਰੋੜ ਰੁਪਏ ਦੀ ਹੋਰ ਲੋੜ ਹੈ ਤਾਂ ਕਿ ਲੋਕਾਂ ਨੂੰ ਇਸ ਦਾ ਫ਼ਾਇਦਾ ਹੋ ਸਕੇ । ਸੋ, ਇਮੀਜੀਏਟਲੀ ਜਿੰਨੀ ਜਲਦੀ ਪੈਸਾ ਮਿਲ ਜਾਵੇਗਾ, ਉਨੀ ਜਲਦੀ ਹੀ ਰਣਜੀਤ ਸਾਗਰ ਡੈਮ ਦਾ ਕੰਮ ਕੰਪਲੀਟ ਹੋ ਜਾਵੇਗਾ । ਸਾਰੀਆਂ ਸਕੀਮਾਂ ਵਾਸਤੇ ਪੈਸੇ ਚਾਹੀਦੇ ਹਨ । 8 ਟੋਟਲ ਸਕੀਮਾਂ ਹਨ ਜਿਹੜੀਆਂ ਪਾਣੀ ਵਿਚੋਂ ਬਿਜਲੀ ਪੈਦਾ ਕਰਨ ਲਈਆ ਸਰਕਾਰ ਨੇ ਆਪਣੇ ਹੱਥ ਵਿਚ ਲਈਆਂ ਹੋਈਆਂ ਹਨ । ਉਨ੍ਹਾਂ ਦੇ ਵਾਸਤੇ ਬੜੀ ਵੱਡੀ ਅਮਾਊਂਟ ਦੀ ਲੋੜ ਹੈ ਜਿਹੜਾ ਕਿ ਕਾਫ਼ੀ ਮੁਸ਼ਕਲ ਕੰਮ ਹੈ । ਮੁਸ਼ਕਲ ਇਹ ਹੈ ਕਿ ਡਿਵੈਲਪਮੈਂਟ ਦੇ ਪੱਖੋਂ ਵੀ ਦੇਖਣਾ ਪੈਂਦਾ ਹੈ, ਹਰ ਪੱਖੋਂ ਦੇਖਣਾ ਪੈਂਦਾ ਹੈ । ਇਹ ਸਾਰੀ ਐਡਜਸਟਮੈਂਟ, ਸਪੀਕਰ ਸਾਹਿਬ, ਕਰਨੀ ਪੈਂਦੀ ਹੈ ਕਿ ਪੈਸਾ ਕਿਧਰੋਂ ਕੱਢਣਾ ਹੈ, ਕਿਧਰ ਪਾਉਣਾ ਹੈ । ਜਿਵੇਂ ਬਠਿੰਡਾ ਥਰਮਲ ਪਲਾਂਟ ਹੈ, ਉਸ ਨੂੰ ਵੀ ਦੇਖਣਾ ਹੈ । ਉਸ ਦਾ ਤੀਜਾ ਯੂਨਿਟ ਚਲ ਰਿਹਾ ਹੈ ਜਿਸ ਤੇ ਤਕਰੀਬਨ 400 ਕਰੋੜ ਰੁਪਿਆ ਲੱਗ ਚੁਕਾ ਹੈ ਅਤੇ ਟੋਟਲ 1200 ਕਰੋੜ ਰੁਪਿਆ ਲੱਗਣ ਦਾ ਐਸਟੀਮੇਟ ਹੈ, ਯਾਨੀ 800 ਕਰੋੜ ਰੁਪਿਆ ਹੋਰ ਲੱਗਣਾ ਹੈ । ਇਹ ਕੰਮ ਵਿਚੇ ਹੀ ਪਿਆ ਹੈ । ਚੌਥਾ ਯੂਨਿਟ ਵੀ ਉਸ ਤਾ ਨਾਲੋਂ ਚੱਲਣਾ ਹੈ । ਇਹ ਦੋਵੇਂ ਯੂਨਿਟ 420 ਮੈਗਾਵਾਟ ਬਿਜਲੀ ਪੈਦਾ ਕਰਨਗੇ । ਇਹ ਸਾਰੀਆਂ ਡਿਵੈਲਪਮੈਂਟ ਦੀਆਂ ਸਕੀਮਾਂ ਚਲਾਈਆਂ ਜਾ ਰਹੀਆਂ ਹਨ ਔਰ ਇਹ ਪੂਰੀਆਂ ਹੋਣਗੀਆਂ । ਜੇ ਅਸੀਂ ਇਹ ਸਾਰੇ ਪ੍ਰਾਜੈਕਟ ਐਟ ਵਨ ਹੈਂਡ ਟੇਕ ਅਪ ਕਰ ਲਈਏ ਤਾਂ ਪੈਸੇ ਦੀ ਕਮੀ ਕਾਰਣ ਉਨ੍ਹਾਂ ਸਾਰਿਆਂ ਨੂੰ ਪੂਰਾ ਕਰਨ ਦੇ ਕਾਬਲ ਨਹੀਂ ਹੋ ਸਕਾਂਗੇ । ਸ਼ਾਹਪੁਰ ਕੰਡੀ ਦਾ ਪ੍ਰਾਜੈਕਟ ਹੈ, ਉਹ ਵੀ ਅੰਡਰ ਕੰਸੀਡਰੇਸ਼ਨ ਹੈ ਕਿ ਉਸ ਨੂੰ ਪ੍ਰਾਈਵੇਟਾਈਜ਼ ਕਰ ਦੇਈਏ । ਇਸ ਤਰ੍ਹਾਂ ਇਹ ਪ੍ਰਾਜੈਕਟ ਜਲਦੀ ਸ਼ੁਰੂ ਹੋ ਜਾਣਗੇ ਜਿਸ ਨਾਲ ਪੰਜਾਬ ਦੇ ਲੋਕਾਂ ਨੂੰ ਅਤੇ ਜ਼ਿਮੀਂਦਾਰਾਂ ਨੂੰ ਰਾਹਤ ਮਿਲੇਗੀ, ਪਾਣੀ ਮਿਲੇਗਾ, ਸਾਡਾ ਰੋਜ਼ਗਾਰ ਵਧੇਗਾ ਅਤੇ ਪ੍ਰੋਡਕਸ਼ਨ ਹੋਰ ਵਧੇਗੀ ਜਿਸ ਨਾਲ ਪਰ ਕੈਪੀਟਾ ਇਨਕਮ ਵੀ ਵਧੇਗੀ । ਇਸ ਕਰਕੇ ਇਹ ਗੱਲ ਸਰਕਾਰ ਦੇ ਅੰਤਰ ਕੰਸੀਡਰੇਸ਼ਨ ਹੈ ਕਿ ਬਿਜਲੀ ਦੇ ਕੁਝ ਪ੍ਰਾਜੈਕਟ ਪ੍ਰਾਈਵੇਟਾਈਜ਼ ਕਰ ਦੇਈਏ ਤਾਂ ਕਿ ਜਲਦੀ ਤੋਂ ਜਲਦੀ ਲੋਕਾਂ ਦਾ ਫ਼ਾਇਦਾ ਹੋ ਸਕੇ । ਪੈਸਾ ਇਕ ਦਮ ਇਨਾ ਨਹੀਂ ਲਗਾਇਆ ਜਾ ਸਕਦਾ ਅਤੇ ਸਕੀਮਾਂ ਵੀ ਬੰਦ ਨਹੀਂ ਕੀਤੀਆਂ ਜਾ ਸਕਦੀਆਂ । ਸਰਕਾਰ ਦੇ ਸਾਹਮਣੇ ਇਸ ਤਰ੍ਹਾਂ ਦੀਆਂ ਸਮੱਸਿਆਵਾਂ ਆਉਂਦੀਆਂ ਹਨ ਪਰ ਸਾਡੇ ਜਿਹੜੇ ਆਪੋਜ਼ੀਸ਼ਨ ਦੇ ਵੀਰ ਹਨ, ਉਹ ਇਸ ਗੱਲ ਨੂੰ ਘੱਟ ਸਮਝਦੇ ਹਨ ਕਿ ਬਾਕੀ ਦੇ ਡਿਵੈਲਪਮੈਂਟ ਦੇ ਕੰਮ ਵੀ ਕਰਨੇ ਹਨ । ਇਹ ਇਕ ਪੁਆਇੰਟ ਨੂੰ ਟੇਕ ਅੱਪ ਕਰਕੇ ਸ਼ੁਰੂ ਕਰ ਦੇਂਦੇ ਹਨ । ਅੱਜ ਦੇਖੀਏ ਤਾਂ ਸਾਡੀ ਜਿਹੜੀ ਟਿਊਬਵੈਲਜ਼ ਦੀ ਸਪਲਾਈ ਹੈ, ਉਹ 24 ਘੰਟੇ ਦੀ ਹੈ, ਉਸ ਵਿਚ ਕੋਈ ਵਿਘਨ ਨਹੀਂ ਪੈਂਦਾ . . .

**ਸਰਦਾਰ ਹਰਗੋਪਾਲ ਸਿੰਘ** : ਸਪੀਕਰ ਸਾਹਿਬ, ਇਹ ਦੱਸਣ ਕਿ ਕਿਹੜੇ ਜ਼ਿਲ੍ਹੇ ਦੀ 24 ਘੰਟੇ ਦੀ ਟਿਊਬਵੈਲਾਂ ਦੀ ਸਪਲਾਈ ਹੈ ?

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪਲਾਈ 24 ਘੰਟੇ ਚਲਦੀ ਰਹਿੰਦੀ ਹੈ ਐਕਸੈਪਟ

[ਸਰਦਾਰ ਸ਼ਮਸ਼ੇਰ ਸਿੰਘ ਰਾਏ]
ਜਦੋਂ ਸਾਡਾ ਖਰੀਫ ਦਾ, ਜ਼ੀਰੀ ਦਾ ਸੀਜ਼ਨ ਹੁੰਦਾ ਹੈ । ਉਦੋਂ ਜਦੋਂ ਜ਼ਿਆਦਾ ਸਪਲਾਈ ਦੀ ਲੋੜ ਹੁੰਦੀ ਹੈ ਤਾਂ ਥੋੜ੍ਹੀ ਜਿਹੀ ਇੰਟਰੱਪਸ਼ਨ ਆਉਂਦੀ ਹੈ, ਅਦਰਵਾਈਜ਼ 24 ਘੰਟੇ ਸਪਲਾਈ ਆਉਂਦੀ ਹੈ....

**ਸਰਦਾਰ ਨਿਰਮਲ ਸਿੰਘ ਨਿੰਮਾ** (ਬੈਠੇ ਬੈਠੇ) : ਰੇਡੀਓ ਵਾਲਿਆਂ ਦਾ ਪ੍ਰੋਗਰਾਮ ਸੁਣਿਆ ਕਰੋ, ਕਿੰਨੇ ਤੋਂ ਕਿੰਨੇ ਆਉਂਦਾ ਹੈ....

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਤੁਸੀਂ ਵੀ ਰੇਡੀਓ ਵਾਲੇ ਹੀ ਹੋ । ਇਸ ਤੋਂ ਬਾਅਦ ਉਪਰਾਲਾ ਜਿਹੜਾ ਸਰਕਾਰ ਨੇ....

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ ਹੁਣ । ਤੁਸੀਂ ਇਕੋ ਗੱਲ ਵਾਰ ਵਾਰ ਰਿਪੀਟ ਕਰ ਰਹੇ ਹੋ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ 1-2 ਗੱਲਾਂ ਜਿਹੜੀਆਂ ਮੇਨ ਨਜ਼ਰ ਆਉਂਦੀਆਂ ਹਨ, ਉਹ ਕਰਨਾ ਚਾਹੁੰਦਾ ਹਾਂ ਕਿ ਪਿੱਛੇ ਸਰਕਾਰ ਨੇ ਇਕ ਪੁਆਇੰਟ ਪ੍ਰੋਗਰਾਮ ਸ਼ੁਰੂ ਕੀਤਾ ਹੈ ਸ਼ਡਿਊਲਡ ਕਾਸਟਸ ਨੂੰ ਬਿਜਲੀ ਦੇਣ ਵਾਸਤੇ । ਇਕ ਪੁਆਇੰਟ ਬਲਬ ਪ੍ਰੋਗਰਾਮ ਦੇ ਤਹਿਤ ਇਕ ਬਲਬ ਲਗਾਉਣਾ ਹੈ । ਸ਼ਡਿਊਲਡ ਕਾਸਟ ਲੋਕਾਂ ਦੇ ਇਕ ਇਕ ਘਰ ਵਿੱਚ, ਜਿਸ ਬਾਰੇ ਮੈਂ ਬੇਨਤੀ ਕਰਦਾ ਹਾਂ ਕਿ ਇਹ ਪ੍ਰੋਗਰਾਮ ਜਲਦੀ ਕੰਪਲੀਟ ਹੋ ਜਾਣਾ ਚਾਹੀਦਾ ਹੈ, ਇਸ ਸਬੰਧੀ ਕਾਫੀ ਡਿਲੇਅ ਹੋਇਆ ਹੈ, ਕਦੇ ਠੇਕੇਦਾਰ ਭੱਜ ਜਾਂਦੇ ਹਨ ਅਤੇ ਕਦੇ ਕੁਝ ਹੋਰ ਹੋ ਜਾਂਦਾ ਹੈ । ਇਕ ਬਲਬ ਇਕ ਘਰ ਨੂੰ ਦੇਣਾ ਬਹੁਤ ਜ਼ਰੂਰੀ ਹੈ । ਜਿਹੜੀਆਂ ਧਰਮਸ਼ਾਲਾਵਾਂ ਹਨ ਐਸ. ਸੀਜ਼ ਦੀਆਂ, ਹਰੀਜਨਾਂ ਦੀਆਂ, ਉਨ੍ਹਾਂ ਨੂੰ ਵੀ ਫਰੀ ਆਫ ਕਾਸਟ ਇਲੈਕਟ੍ਰੀਫਾਈ ਕਰਨਾ ਚਾਹੀਦਾ ਹੈ

**ਸਰਦਾਰ ਨਿਰਮਲ ਸਿੰਘ ਨਿੰਮਾ** (ਬੈਠੇ, ਬੈਠੇ) : ਐਸ. ਸੀ. ਦਾ ਮਤਲਬ ਹਰੀਜਨ ਨਹੀਂ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਮੈਂ, ਸਪੀਕਰ ਸਾਹਿਬ, ਇਸ ਰੈਜ਼ੋਲਿਊਸ਼ਨ ਨਾਲ ਸਹਿਮਤ ਹਾਂ, ਇਹ ਪਾਸ ਹੋਣਾ ਚਾਹੀਦਾ ਹੈ ਅਤੇ ਮੈਂ ਇਸ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ । ਧੰਨਵਾਦ ।

**ਸ੍ਰੀ ਮਦਨ ਮੋਹਨ ਮਿੱਤਲ** (ਨੰਗਲ) : ਸਪੀਕਰ ਸਾਹਿਬ, ਇਹ ਜੋ ਰੈਜ਼ੋਲਿਊਸ਼ਨ ਡਿਪਟੀ ਚੀਫ ਮਨਿਸਟਰ ਸਾਹਿਬ ਨੇ ਇਥੇ ਪੇਸ਼ ਕੀਤਾ ਹੈ, ਇਸ ਵਿਚ ਸੈਕਸ਼ਨ 65 ਅਧੀਨ ਜੋ ਲੋੜ ਹੈ, ਉਹੀ ਗੱਲ ਉਨ੍ਹਾਂ ਨੇ ਪੜ੍ਹ ਦਿੱਤੀ । ਚਾਹੀਦਾ ਤਾਂ ਇਹ ਸੀ ਕਿ ਪਾਰਲੀਮੈਂਟਰੀ ਪ੍ਰੈਕਟਿਸ ਨੂੰ ਫਾਲੋ ਕੀਤਾ ਜਾਂਦਾ । ਪਹਿਲਾਂ ਇਹ ਦੱਸਿਆ ਜਾਂਦਾ ਕਿ 1000 ਕਰੋੜ ਦੀ ਜੋ ਲਿਮਿਟ ਪਹਿਲਾਂ ਵਧਾਈ ਗਈ ਸੀ, ਉਸ ਵੇਲੇ ਬਿਜਲੀ ਬੋਰਡ ਦੇ ਸਾਹਮਣੇ ਜਾਂ ਸਰਕਾਰ ਦੇ ਸਾਹਮਣੇ ਕੀ ਕੀ ਪ੍ਰੋਪੋਜ਼ਲਜ਼ ਸਨ । ਉਸ ਵੇਲੇ ਜੋ ਕਮਿਟਮੈਂਟਸ ਕੀਤੀਆਂ ਗਈਆਂ ਸਨ, ਕੀ ਉਨ੍ਹਾਂ ਨੂੰ ਸਰਕਾਰ ਨੇ ਪੂਰਾ ਕੀਤਾ ? ਕੋਈ ਵੇਸਟਫੁਲ ਐਕਸਪੈਂਡੀਚਰ ਤਾਂ ਨਹੀਂ ਕੀਤਾ ? ਐਸਟੈਬਲਿਸ਼ਮੈਂਟ ਐਕਸਪੈਨਸਿਜ਼ ਤਾਂ ਨਹੀਂ ਵਧ ਗਏ ? ਇਹ ਨਹੀਂ ਦੱਸਿਆ

ਗਿਆ ਕਿ 1,000 ਕਰੋੜ ਤੋਂ 2,000 ਕਰੋੜ ਰੁਪਏ ਦੀ ਲਿਮਿਟ ਕਰਨ ਦੀ ਕਿਸ ਕਰਕੇ ਲੋੜ ਪਈ। ਇਹ ਨਹੀਂ ਦੱਸਿਆ ਗਿਆ ਕਿ ਵਾਧੂ ਪੈਸੇ ਨਾਲ ਬਿਜਲੀ ਦਾ ਉਤਪਾਦਨ ਕਰਨਾ ਹੈ ਜਾਂ ਕਿਸੇ ਵਿਸ਼ੇਸ਼ ਸੈਕਸ਼ਨ ਨੂੰ ਫੈਸਿਲਟੀ ਦੇਣੀ ਹੈ, ਇੰਡਸਟਰੀ ਨੂੰ ਜ਼ਿਆਦਾ ਬਿਜਲੀ ਦੇਣੀ ਹੈ, ਜਾਂ ਕਿਸਾਨਾਂ ਨੂੰ ਜ਼ਿਆਦਾ ਬਿਜਲੀ ਦੇਣੀ ਹੈ ਜਾਂ ਕੋਈ ਹੋਰ ਪਾਵਰ ਹਾਊਸ ਲਾਉਣਾ ਹੈ। ਜੋ ਸਪੋਰਟਿੰਗ ਡਾਕੂਮੈਂਟਸ ਇਸ ਰੈਜ਼ੋਲਿਊਸ਼ਨ ਨਾਲ ਲਾਉਣੇ ਚਾਹੀਦੇ ਸੀ, ਉਹ ਨਹੀਂ ਲਗਾਏ ਗਏ। ਅਗਰ ਇਹ ਚੀਜ਼ਾਂ ਇਸ ਦੇ ਵਿਚ ਹੁੰਦੀਆਂ ਤਾਂ ਸ਼ਾਇਦ ਇਸ ਤਰ੍ਹਾਂ ਦੀਆਂ ਗੱਲਾਂ ਇਥੇ ਵਾਰ ਵਾਰ ਕਰਨ ਦੀ ਲੋੜ ਨਾ ਪੈਂਦੀ ਕਿ ਇਹ ਪੈਸਾ ਜ਼ਾਇਆ ਹੋ ਜਾਵੇਗਾ ਜਾਂ ਇਸ ਪੈਸੇ ਦੀ ਦੁਰਵਰਤੋਂ ਹੋਵੇਗੀ। ਕਰਜ਼ੇ ਦੀ ਲਿਮਿਟ ਵਧਾਉਣ ਦੇ ਅਸੀਂ ਖਿਲਾਫ ਨਹੀਂ ਹਾਂ। ਬਿਜਲੀ ਸਾਡੀ ਜ਼ਿੰਦਗੀ ਦੀ ਸਭ ਤੋਂ ਵੱਡੀ ਜ਼ਰੂਰਤ ਹੈ। ਸਾਡੀ ਸੋਸਾਇਟੀ ਦੇ 3 ਸੈਕਸ਼ਨ ਐਸੇ ਹਨ ਜਿਨ੍ਹਾਂ ਨੂੰ ਬਿਜਲੀ ਦੀ ਹਮੇਸ਼ਾ ਜ਼ਰੂਰਤ ਰਹਿੰਦੀ ਹੈ। ਪੰਜਾਬ ਇਕ ਡਿਵੈਲਪਿੰਗ ਇੰਡਸਟਰੀਅਲ ਸਟੇਟ ਹੈ। ਇਥੇ ਇੰਡਸਟਰੀ ਨੂੰ ਡਿਵੈਲਪ ਕਰਨ ਦੀ ਲੋੜ ਹੈ ਅਤੇ ਇਸ ਦੇ ਵਾਸਤੇ ਕਾਫੀ ਬਿਜਲੀ ਚਾਹੀਦੀ ਹੈ। ਇਸੇ ਤਰ੍ਹਾਂ ਪੰਜਾਬ ਦੀ ਖੇਤੀਬਾੜੀ ਦੀ ਗੱਲ ਹੈ। ਅੱਜ ਖੇਤੀ ਵੀ ਸਾਰੀ ਮੈਕਾਨਾਈਜ਼ਡ ਹੋ ਗਈ ਹੈ। ਕਿਸਾਨਾਂ ਨੂੰ ਬਿਜਲੀ ਦੀ ਬੜੀ ਲੋੜ ਹੈ। ਇਸ ਰੈਜ਼ੋਲਿਊਸ਼ਨ ਵਿਚ ਇਸ ਗੱਲ ਦਾ ਕੋਈ ਜ਼ਿਕਰ ਨਹੀਂ ਹੈ ਕਿ ਇਸ ਵਾਧੂ ਪੈਸੇ ਨੂੰ ਲੈ ਕੇ ਉਸ ਨੂੰ ਕਿਸ ਪਾਸੇ ਅਸੀਂ ਲਗਾਵਾਂਗੇ। ਇਸ ਬਾਰੇ ਇਹ ਸਾਈਲੈਂਟ ਹੈ। ਮੈਂਬਰ ਸਾਹਿਬਾਨ ਨੇ ਇਥੇ ਜੋ ਗੱਲਾਂ ਕੀਤੀਆਂ ਹਨ, ਉਨ੍ਹਾਂ ਵਿਚ ਵਜ਼ਨ ਹੈ। ਉਨ੍ਹਾਂ ਨੂੰ ਸਿਰਫ ਨੁਕਤਾਚੀਨੀ ਹੀ ਨਾ ਸਮਝਿਆ ਜਾਵੇ। ਦੇਖਣ ਵਾਲੀ ਗੱਲ ਹੈ ਕਿ ਬਿਜਲੀ ਸਪਲਾਈ ਦੀ ਹਾਲਤ ਕੀ ਹੈ। ਬਿਜਲੀ ਬੋਰਡ ਦੀ ਵਰਕਿੰਗ ਦੇਖੀ ਜਾਵੇ ਤਾਂ ਇਸ ਤੋਂ ਕੋਈ ਵੀ ਸੈਕਟਰ ਖੁਸ਼ ਨਹੀਂ ਹੈ। ਇੰਡਸਟਰੀਅਲਿਸਟ ਖੁਸ਼ ਨਹੀਂ ਹੈ। ਉਹ ਕਹਿੰਦਾ ਹੈ ਕਿ ਕੱਟ ਲਗੀ ਰਹਿੰਦੀ ਹੈ। ਇਸ ਤਰ੍ਹਾਂ ਹੀ ਕਿਸਾਨ ਕਹਿ ਰਿਹਾ ਹੈ ਕਿ ਉਸ ਨੂੰ ਪੂਰੀ ਬਿਜਲੀ ਨਹੀਂ ਮਿਲਦੀ। ਅੱਜ ਤੁਸੀਂ ਵੇਖ ਲਓ, ਹਜ਼ਾਰਾਂ ਐਪਲੀਕੇਸ਼ਨਜ਼ ਕੁਨੈਕਸ਼ਨਜ਼ ਵਾਸਤੇ ਪੈਂਡਿੰਗ ਪਈਆਂ ਹਨ। ਇੰਡਸਟਰੀਅਲਿਸਟਸ ਦੀ ਡਿਮਾਂਡ ਵੇਖ ਲਓ। ਜਿੰਨੀ ਬਿਜਲੀ ਦੀ ਉਨ੍ਹਾਂ ਨੂੰ ਲੋੜ ਹੈ, ਉਨੀ ਬਿਜਲੀ ਉਨ੍ਹਾਂ ਨੂੰ ਨਹੀਂ ਮਿਲਦੀ। ਕਿਸਾਨਾਂ ਤੇ ਵੀ ਕੱਟ ਹੈ। ਸਪੀਕਰ ਸਾਹਿਬ, ਤੁਸੀਂ ਵੀ ਆਪਣੇ ਹਲਕੇ ਵਿਚ ਜਾਂਦੇ ਹੋ। ਤੁਹਾਨੂੰ ਵੀ ਪਤਾ ਹੋਵੇਗਾ ਕਿ ਉਥੇ ਬਿਜਲੀ ਦੀ ਕੀ ਹਾਲਤ ਹੈ। ਅੱਜ ਬਿਜਲੀ ਦੀ ਹਾਲਤ ਇਹ ਹੈ ਕਿ ਜੇ ਇੰਡਸਟਰੀ ਚੱਲਣ ਲੱਗ ਜਾਵੇ ਤਾਂ ਸਾਰਾ ਲੋਡ ਉਧਰ ਹੀ ਹੋ ਜਾਂਦਾ ਹੈ। ਰੂਰਲ ਏਰੀਆਜ਼ ਵਿਚ ਜਿਉਂ ਜਿਉਂ ਸ਼ਾਮ ਪੈਂਦੀ ਹੈ ਜਾਂ ਰਾਤ ਪੈਂਦੀ ਹੈ ਤਾਂ ਬਿਜਲੀ ਦੇ ਬਲਬ ਟਿਮਟਿਮਾਉਣ ਲੱਗ ਪੈਂਦੇ ਹਨ। ਮੈਂ ਆਪਣੇ ਖੇਤਰ ਦੀ ਗੱਲ ਤੁਹਾਨੂੰ ਦੱਸਦਾ ਹਾਂ। ਜਿਸ ਕਾਲੋਨੀ ਨੂੰ ਬੀ.ਬੀ.ਐਮ.ਬੀ. ਦੀ ਸਪਲਾਈ ਹੁੰਦੀ ਹੈ, ਉਥੇ ਤਾਂ ਉਹ ਪੂਰੀ ਹੁੰਦੀ ਹੈ ਲੇਕਿਨ ਜਿਥੇ ਕਿਤੇ ਪੀ.ਐਸ.ਈ.ਬੀ. ਦੀ ਸਪਲਾਈ ਹੁੰਦੀ ਹੈ, ਉਥੇ ਜਿਵੇਂ ਜਿਵੇਂ ਸ਼ਾਮ ਹੁੰਦੀ ਜਾਂਦੀ ਹੈ, ਰੋਸ਼ਨੀ ਘੱਟ ਹੁੰਦੀ ਚਲੀ ਜਾਂਦੀ ਹੈ। ਸਰਕਾਰ ਕਹਿੰਦੀ ਹੈ ਕਿ ਅਸੀਂ ਸਾਰੇ ਪਿੰਡਾਂ ਵਿਚ ਇਲੈਕਟਰੀਫਿਕੇਸ਼ਨ ਕਰ ਦਿੱਤੀ ਹੈ ਪਰ ਹਕੀਕਤ ਇਸ ਦੇ ਉਲਟ ਹੈ। ਮੈਂ ਬਸਤੀਆਂ ਦੀ ਗੱਲ ਦੱਸਦਾ ਹਾਂ। 4 ਸਾਲ ਬਾਅਦ ਹੁਣ ਮਤਾ ਬਣ ਕੇ ਆਇਆ ਹੈ ਕਿ ਅਸੀਂ ਉਥੇ ਬਿਜਲੀ ਲਗਾਵਾਂਗੇ। ਦਰਿਆ

[ਸ੍ਰੀ ਮਦਨ ਮੋਹਨ ਮਿੱਤਲ]

ਦੇ ਪਾਰ ਬਿਜਲੀ ਨਹੀਂ ਸੀ ਲੱਗਦੀ । ਉਸ ਦੇ ਵਾਸਤੇ ਅਸੀਂ ਬੜੀ ਕੋਸ਼ਿਸ਼ ਕੀਤੀ । ਹੁਣ ਆਖਿਰੀ ਗੱਲ ਇਹ ਆ ਗਈ ਕਿ ਖਰਚਾ ਤੁਸੀਂ ਆਪ ਦਿਓ, ਫਿਰ ਅਸੀਂ ਬਿਜਲੀ ਲਗਾਵਾਂਗੇ । ਬਰਾੜ ਸਾਹਿਬ ਦੇ ਕੋਲ ਉਦੋਂ ਮਹਿਕਮਾ ਸੀ । ਅਸੀਂ ਉਨ੍ਹਾਂ ਨੂੰ ਮਿਲੇ ਤਾਂ ਉਨ੍ਹਾਂ ਨੇ ਕਿਹਾ ਕਿ ਅਸੀਂ ਕਿਸੇ ਪਾਸਿਉਂ ਪੈਸਾ ਕੱਢ ਕੇ ਬਿਜਲੀ ਲਗਾ ਦਿੰਦੇ ਹਾਂ । ਇਸ ਗੱਲ ਨੂੰ ਬੜੀ ਦੇਰ ਹੋ ਗਈ ਹੈ । ਢਾਈ ਸਾਲਾਂ ਬਾਅਦ ਹੁਣ ਕੋਈ ਗੱਲ ਬਣੀ ਹੈ । ਇਕ ਬਸਤੀ ਦਾਂ ਕੰਮ ਤਾਂ ਹੋ ਗਿਆ ਹੈ ਪਰ ਇਹੋ ਜਿਹੀਆਂ ਹੋਰ ਵੀ ਬਹੁਤ ਸਾਰੀਆਂ ਬਸਤੀਆਂ ਹਨ ਜਿਥੇ ਹਾਲੇ ਤੱਕ ਬਿਜਲੀ ਨਹੀਂ ਲੱਗੀ । ਵਨ ਪੁਆਇੰਟ ਬਲਬ ਲਗਾਉਣ ਵਾਸਤੇ ਵੀ ਮਹਿਕਮੇ ਵਾਲੇ ਕਹਿੰਦੇ ਹਨ ਕਿ ਤਾਰਾ ਦਾ ਖਰਚਾ ਸਰਵਿਸ ਚਾਰਜਿਜ਼ ਤੁਸੀਂ ਦਿਓਗੇ, ਤਾਂ ਤੁਹਾਡੀ ਆਬਾਦੀ ਵਿਚ ਬਿਜਲੀ ਆਵੇਗੀ । ਇਕ ਆਬਾਦੀ ਵਿਚ 2-3 ਮਾਜਰੇ ਹਨ । ਨਾਂ ਤਾਂ ਬਿਜਲੀ ਹਾਲੇ ਤੱਕ ਸਾਰੇ ਪਿੰਡਾਂ ਵਿਚ ਗਈ ਹੈ ਅਤੇ ਨਾ ਹੀ ਇਸ ਦੀ ਸਰਵਿਸ ਐਫੀਸੈਂਟ ਹੈ । ਨਾ ਸਾਡੇ ਕੋਲ ਬਿਜਲੀ ਪੂਰੀ ਹੈ, ਔਰ ਨਾ ਹੀ ਰਿਪੇਅਰ ਹੈ । ਦੋ ਮਹਿਕਮੇ ਤਾਂ ਇਹੋ ਜਹੇ ਹਨ : ਇਕ ਟੈਲੀਫੂਨ ਮਹਿਕਮਾ ਅਤੇ ਦੂਸਰਾ ਬਿਜਲੀ ਮਹਿਕਮਾ । ਚਲੋ, ਟੈਲੀਫੂਨ ਮਹਿਕਮਾ ਤਾਂ ਪੰਜਾਬ ਦਾ ਨਹੀਂ ਹੈ । ਜੇ ਤੁਸੀਂ ਇਨ੍ਹਾਂ ਦੀ ਕਿਸੇ ਦੀ ਸ਼ਿਕਾਇਤ ਲੈ ਲਓ, ਚਾਹੇ ਟੈਲੀਫੂਨ ਮਹਿਕਮਾ ਹੋਵੇ ਅਤੇ ਚਾਹੇ ਬਿਜਲੀ ਮਹਿਕਮਾ ਹੋਵੇ, ਕੋਈ ਜ਼ਿੰਮੇਵਾਰੀ ਨਾਲ ਨਹੀਂ ਕਹਿ ਸਕਦਾ ਕਿ ਇਹ ਜੋ ਅੱਜ ਸ਼ਿਕਾਇਤ ਹੋ ਗਈ ਹੈ, ਇਹ ਕੱਲ੍ਹ ਤੱਕ ਠੀਕ ਹੋ ਜਾਵੇਗੀ । ਟਰਾਂਸਫਾਰਮਰਜ਼ ਲੈ ਲਓ, ਇਨ੍ਹਾਂ ਦੀ ਜਿਹੜੀ ਖਰੀਦੋ ਫਰੋਖਤ ਕੀਤੀ ਗਈ, ਉਸ ਵਿਚ ਕਿੰਨੇ ਵੱਡੇ ਘਪਲੇ ਹੋਏ । ਜੇ ਦੋ ਹਜ਼ਾਰ ਕਰੋੜ ਰੁਪਿਆ ਦੇਣਾ ਹੈ ਅਤੇ ਇਸ ਗੱਲ ਵਾਸਤੇ ਦੇਣਾ ਹੈ ਕਿ ਪਰਚੇਜ਼ ਕਰਨ ਦੀ ਲਿਮਿਟ ਵਧਾ ਦੇਈਏ, ਇਕ ਟੈਂਡੈਂਸੀ ਬਣ ਗਈ ਤਾਂ ਇਹ ਠੀਕ ਨਹੀਂ ਹੈ । ਪਬਲਿਕ ਅੰਡਰਟੇਕਿੰਗਜ਼ ਲੈ ਲਓ, ਚਾਹੇ ਪੰਜਾਬ ਸਰਕਾਰ ਲੈ ਲਓ, ਜੋ ਵੀ ਅਫਸਰ ਕਿਤੇ ਡੀਵੈਲਪਮੈਂਟਸ ਵਰਕ ਤੇ ਲੱਗਦਾ ਹੈ, ਉਨ ਦੀ ਇਹ ਟੈਂਨਡੈਂਸੀ ਹੁੰਦੀ ਹੈ ਕਿ ਜਿੰਨੀ ਦੇਰ ਤੱਕ ਮੈਂ ਰਹਿਣਾ ਹੈ ਉਨੀ ਦੇਰ ਮੈਕਸੀਮੱਮ ਪਰਚੇਜ਼ ਕਰ ਦਿਓ, ਪਰਚੇਜ਼ ਹੋਲ ਸੇਲ ਤੇ ਕਰ ਦਿਓ, ਚਾਹੇ ਸਮਾਨ ਦੀ ਯੁਟੇਲਾਈਜ਼ੇਸ਼ਨ ਹੋਣੀ ਹੋਵੇ ਜਾਂ ਨਾ ਹੋਣੀ ਹੋਵੇ । ਲੰਪਸਮ ਪਰਚੇਜ਼ ਕਰਨ ਦਾ ਮਤਲਬ ਹੈ ਕਮਿਸ਼ਨ ਲੈਣਾ । ਅੱਜ ਕਿੰਨੇ ਹੀ ਟਰਾਂਸਫਾਰਮਰਜ਼ ਬਿਜਲੀ ਬੋਰਡ ਵਿਚ ਪਏ ਹਨ ਜਿਹੜੇ ਕਿ ਸਬ ਸਟੈਂਡਰਡ ਹਨ, ਬਹੁਤ ਸਾਰਾ ਮਾਲ ਸਬ-ਸਟੈਂਡਰਡ ਹੈ, ਬਹੁਤ ਸਾਰੀ ਮਸ਼ੀਨਰੀ ਅਜਿਹੀ ਪਈ ਹੈ ਜਿਸ ਦੀ ਯੁਟੇਲਾਈਜ਼ੇਸ਼ਨ ਨਹੀਂ ਹੋ ਰਹੀ । ਜੇ ਘਾਟੇ ਨੂੰ ਪੂਰਾ ਕਰਨ ਵਾਸਤੇ ਪੈਸਾ ਵਧਾਉਣਾ ਹੈ ਅਤੇ ਸਦਨ ਨੂੰ ਇਸ ਗੱਲ ਲਈ ਹੀ ਕਾਂਨਫੀਡੈਂਸ ਵਿਚ ਲੈਣਾ ਹੈ ਤਾਂ ਮੈਂ ਸਮਝਦਾ ਹਾਂ ਕਿ ਅਸੀਂ ਇਸ ਵਾਸਤੇ ਭਾਗੀਦਾਰ ਨਹੀਂ ਹੋ ਸਕਦੇ । ਜੇ ਇਹ ਪੈਸਾ ਬਿਜਲੀ ਦੇ ਉਤਪਾਦਨ ਵਿਚ ਲੱਗਣਾ ਹੈ, ਡੀਵੈਲਪਮੈਂਟ ਵਾਸਤੇ ਲੱਗਣਾ ਹੈ ਤਾਂ ਫਿਰ ਸਾਨੂੰ ਇਸ ਵਿਚ ਕੋਈ ਇਤਰਾਜ਼ ਨਹੀਂ । ਅਸੀਂ ਥਰਮਲ ਪਲਾਂਟ ਵਾਸਤੇ ਤੁਰੇ ਹਾਂ । ਥਰਮਲ ਪਲਾਂਟ ਚਲਾਉਣ ਵਾਸਤੇ ਕੋਲੇ ਦੀ ਲੋੜ ਪੈਂਦੀ ਹੈ ਔਰ ਇਹ ਕੋਲਾ ਕਿੰਨੀ ਦੂਰ ਤੋਂ ਆਉਂਦਾ ਹੈ । ਕੋਲਾ ਰਾਅ ਮੈਟੀਰੀਅਲ ਹੈ । ਜਦੋਂ ਇਹ ਪ੍ਰਾਜੈਕਟ ਪਲਾਨ ਕੀਤਾ ਤਾਂ ਉਸ ਵੇਲੇ ਇਸ ਤੇ ਪੂਰੀ ਤਰ੍ਹਾਂ ਵਿਚਾਰ ਨਹੀਂ ਕੀਤਾ ਗਿਆ ਔਰ

ਕੇਵਲ ਏਸੇ ਕਰਕੇ ਥਰਮਲ ਪਲਾਂਟ ਲਗਾਉਂਦੇ ਜਾਈਏ ਕਿ ਜਿਹੜੇ ਲਾਉਣ ਵਾਲੇ ਹਨ, ਉਨ੍ਹਾਂ ਨੂੰ ਇਸ ਵਿਚ ਕੋਈ ਇਨਟ੍ਰੈਸਟ ਹੈ ਤਾਂ ਇਹ ਗੱਲ ਸਟੇਟ ਦੇ ਇਨਟਰੈਸਟ ਵਿਚ ਨਹੀਂ ਹੈ। ਪੰਜਾਬ ਦੇ ਵਿਚ ਆਪਣੇ ਲੋਕਲ ਰੀਸੋਰਸਿਜ਼ ਹਨ। ਜੇ ਉਨ੍ਹਾਂ ਨੂੰ ਵਰਤਿਆ ਜਾਵੇ ਤਾਂ ਸ਼ਾਇਦ ਘੱਟ ਖਰਚ ਨਾਲ ਅਸੀਂ ਜ਼ਿਆਦਾ ਬਿਜਲੀ ਪੈਦਾ ਕਰ ਸਕਦੇ ਹਾਂ। ਅਸੀਂ ਛੋਟੇ ਡੈਮ ਲਗਾ ਕੇ ਬਿਜਲੀ ਪੈਦਾ ਕਰ ਸਕਦੇ ਸੀ। ਬਿਜਲੀ ਦੇ ਛੋਟੇ ਪਾਵਰ ਹਾਊਸ ਲਗਾਏ ਜਾਣ ਤਾਂ ਉਹ ਘਟ ਕੀਮਤ ਨਾਲ ਲੱਗ ਸਕਦੇ ਹਨ। ਹਿਮਾਚਲ ਪ੍ਰਦੇਸ਼ ਨੇ ਆਪਣੀ ਸਟੇਟ ਦੇ ਅੰਦਰ ਪੰਜਾਬ ਨੂੰ ਹਾਈਡਰੋ ਪ੍ਰਾਜੈਕਟ ਲਗਾਉਣ ਦੀ ਆਫਰ ਕੀਤੀ ਔਰ ਪੰਜਾਬ ਸਰਕਾਰ ਨੇ ਥੋੜਾ ਬਹੁਤ ਇਨੀਸ਼ੀਏਟ ਵੀ ਕੀਤਾ ਪਰ ਪੂਰੀ ਤਰ੍ਹਾਂ ਪਾਰਟੀਸਿਪੇਟ ਨਹੀਂ ਕੀਤਾ ਜਦ ਕਿ ਦੂਸਰੇ ਸੂਬਿਆਂ ਨੇ ਆ ਕੇ ਇਸ ਪ੍ਰਾਜੈਕਟ ਵਿਚ ਬਿਜਲੀ ਦੇ ਉਤਪਾਦਨ ਵਿਚ ਹਿੱਸਾ ਲਿਆ। ਅਸੀਂ ਤਾਂ ਬਿਲਕੁਲ ਐਡਜੁਆਇਨਿੰਗ ਸਟੇਟ ਹਾਂ ਔਰ ਸਾਨੂੰ ਉਥੋਂ ਬਿਜਲੀ ਕੈਰੀ ਕਰਨ ਵਾਸਤੇ ਖਰਚਾ ਵੀ ਘੱਟ ਪੈਣਾ ਸੀ। ਪਰ ਸਾਨੂੰ ਜੋ ਉਹ ਮੌਕਾ ਮਿਲਿਆ ਸੀ, ਉਸ ਨੂੰ ਅਸੀਂ ਅਵੇਲ ਨਹੀਂ ਕਰ ਸਕੇ। ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਬਿਜਲੀ ਦੇ ਉਤਪਾਦਨ ਵਾਸਤੇ ਥੀਨ ਡੈਮ ਦਾ ਕੰਮ ਸ਼ੁਰੂ ਕੀਤਾ ਸੀ। ਮੇਰੇ ਦੋਸਤ ਬੜੇ ਗੁੱਸੇ ਵਿਚ ਬੋਲ ਰਹੇ ਸੀ, ਪਤਾ ਨਹੀਂ ਕਿ ਉਨ੍ਹਾਂ ਦੀ ਫਰੱਸਟਰੇਸ਼ਨ ਬੋਲ ਰਹੀ ਸੀ ਜਾਂ ਉਹ ਬਿੱਲ ਤੇ ਬੋਲ ਰਹੇ ਸੀ ਜਾਂ ਛੇ ਮਹੀਨੇ ਬਾਅਦ ਜਿਹੜਾ ਬੁਖਾਰ ਆਉਣ ਵਾਲਾ ਹੈ, ਉਸ ਉਤੇ ਬੋਲ ਰਹੇ ਸੀ। ਮੈਂ ਨਹੀਂ ਜਾਣਦਾ, ਮੈਂ ਉਸ ਉਤੇ ਜ਼ਿਆਦਾ ਕੁਮੈਂਟ ਨਹੀਂ ਕਰਨਾ ਚਾਹੁੰਦਾ ਪਰ ਮੈਂ ਇਕ ਗੱਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਠੀਕ ਹੈ, ਪਹਿਲੀਆਂ ਸਰਕਾਰਾਂ ਨੇ ਥੀਨ ਡੈਮ ਨਹੀਂ ਬਣਾਇਆ ਹੋਏਗਾ ਜਾਂ ਉਨ੍ਹਾਂ ਨੂੰ ਮਨਜ਼ੂਰੀ ਮਿਲਣ ਵਿਚ ਦੇਰੀ ਲੱਗ ਗਈ ਹੋਏਗੀ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਨੇ ਵੀ ਤਾਂ 1996 ਤੱਕ ਥੀਨ ਡੈਮ ਕੰਪਲੀਟ ਕਰਨ ਦਾ ਵਾਅਦਾ ਕੀਤਾ ਸੀ। ਇਸ ਸਰਕਾਰ ਨੇ ਗਵਰਨਰ ਐਡਰੈਸ ਵਿਚ, ਬੱਜਟ ਸਪੀਚ ਵਿਚ ਭਾਸ਼ਨਾਂ ਵਿਚ ਕਿਹਾ ਕਿ 1996 ਵਿਚ ਏਥੇ ਬਿਜਲੀ ਦਾ ਉਤਪਾਦਨ ਸ਼ੁਰੂ ਹੋ ਜਾਏਗਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਕਿਉਂ ਨਹੀਂ ਹੋ ਸਕਿਆ। ਇਹ ਤ੍ਰਿਵੇਣੀ ਇਕ ਕੰਪਨੀ ਹੈ। ਤ੍ਰਿਵੇਣੀ ਸਟਰਕਚਰ ਲਿਮਿਟਿਡ ਉਸ ਦਾ ਨਾਂ ਹੈ, ਉਸ ਨੂੰ ਠੇਕਾ ਦੇ ਦਿੱਤਾ ਗਿਆ ਕੰਮ ਕਰਨ ਦਾ। ਸਪੀਕਰ ਸਾਹਿਬ, ਰਿੰਗ ਬੰਨ੍ਹ ਬਣਾਇਆ ਤਾਂ ਡਿਪਾਰਟਮੈਂਟ ਨੇ ਪੇਮੈਂਟ ਕਰ ਦਿੱਤੀ ਉਸ ਕੰਪਨੀ ਨੂੰ। ਉਹ ਰਿੰਗ ਬੰਨ੍ਹ ਟੁੱਟ ਗਿਆ। ਟੁੱਟਣ ਨਾਲ ਉਸ ਵਿਚ ਪਾਣੀ ਚਲਾ ਗਿਆ, ਜੋ ਪਾਵਰ ਹਾਊਸ ਬਣਨਾ ਸੀ, ਔਰ ਜੋ ਉਥੇ ਮੈਟੀਰੀਅਲ ਤਿਆਰ ਹੋਇਆ ਸੀ, ਪੈਨਜ਼ ਸਟਰੋਕ ਵਗੈਰਾ ਫਿੱਟ ਹੋ ਰਿਹਾ ਸੀ, ਉਸ ਦੀ ਐਡਵਾਂਸ ਪੇਮੈਂਟ ਚਾਰ ਕਰੋੜ ਰੁਪਏ ਤੋਂ ਵੀ ਜ਼ਿਆਦਾ ਕਰ ਦਿੱਤੀ ਉਸੇ ਕੰਪਨੀ ਨੂੰ। ਉਸ ਕੰਪਨੀ ਨੂੰ ਜੋ ਟਾਈਮ ਦਿੱਤਾ ਗਿਆ ਕੰਮ ਕਰਨ ਵਾਸਤੇ, ਉਸ ਫਿਕਸਡ ਟਾਈਮ ਵਿਚ ਉਹ ਕੰਮ ਨਹੀਂ ਕਰ ਸਕੀ, ਫਿਰ ਟਾਈਮ ਵੀ ਐਕਸਟੈਂਡ ਕਰ ਦਿੱਤਾ। ਇਸ ਤਰੀਕੇ ਨਾਲ ਉਥੇ ਘਪਲੇ ਹੋਏ। ਉਥੇ ਇਨੀ ਮਸ਼ੀਨਰੀ ਪਈ ਹੈ; ਬਿਆਸ ਡੈਮ ਦੀ ਜੋ ਸਾਰੀ ਮਸ਼ੀਨਰੀ ਹੈ, ਉਹ ਉਥੇ ਸ਼ਿਫਟ ਕਰ ਦਿੱਤੀ ਗਈ ਔਰ ਉਸ ਮਸ਼ੀਨਰੀ ਦੇ ਪਾਰਟਸ ਉਥੋਂ ਚੋਰੀ ਹੋ ਰਹੇ ਹਨ। ਸਪੀਕਰ ਸਾਹਿਬ, ਅਫਸੋਸ ਹੈ, ਚੋਰੀ ਉਥੇ ਦੇ ਛੋਟੇ

[ਸ਼੍ਰੀ ਮਦਨ ਮੋਹਨ ਮਿੱਤਲ]

ਮੋਟੇ ਕਰਮਚਾਰੀ ਜਾਂ ਪ੍ਰੋਫੈਸ਼ਨਲ ਚੋਰ ਨਹੀਂ ਕਰ ਰਹੇ ਸਗੋਂ ਪੁਲਿਸ ਦੇ ਉਚ ਅਧਿਕਾਰੀ ਉਨ੍ਹਾਂ ਦੇ ਵਿਚ ਸ਼ਾਮਲ ਸੀ ਅੌਰ ਜਿਨ੍ਹਾਂ ਗੱਡੀਆਂ ਦੇ ਵਿਚ ਉਹ ਸਾਮਾਨ ਨਿਕਲਵਾ ਕੇ ਜਾ ਰਿਹਾ ਸੀ, ਪੁਲਿਸ ਦੇ ਅਧਿਕਾਰੀ ਉਨ੍ਹਾਂ ਵਿਚ ਬੈਠ ਕਰਕੇ ਉਹ ਸਾਮਾਨ ਨਿਕਲਵਾ ਰਹੇ ਸੀ। ਉਥੋਂ ਦਾ ਇਕ ਗਜ਼ਟਿਡ ਅਫਸਰ ਲਾਪਤਾ ਹੈ। ਉਸ ਦੇ ਖਿਲਾਫ ਕੇਸ ਰਜਿਸਟਰਡ ਕੀਤਾ ਹੋਇਆ ਹੈ। ਉਹ ਇਸ ਚੋਰੀ ਦੇ ਵਿਚ ਇਨਵਾਲਵਡ ਹੈ। ਲੱਖਾਂ ਕਰੋੜਾਂ ਰੁਪਏ ਦਾ ਮੈਟੀਰੀਅਲ ਉਥੇ ਖੁਲ੍ਹਾ ਪਿਆ ਹੈ। ਮੈਨੂੰ ਉਥੇ ਜਾਣ ਦਾ ਮੌਕਾ ਮਿਲਿਆ ਹੈ। ਉਥੇ ਬਹੁਤ ਮਸ਼ੀਨਰੀ ਪਈ ਹੈ ਅੌਰ ਉਸ ਮਸ਼ੀਨਰੀ ਦੀ ਪਰਾਪਰ ਯੂਟੇਲਾਈਜ਼ੇਸ਼ਨ ਨਹੀਂ ਹੋ ਰਹੀ ਹੈ। ਕੇਵਲ ਨਵੀਂ ਮਸ਼ੀਨਰੀ ਖਰੀਦ ਲਈਏ ਅੌਰ ਇਹ ਸੋਚਣਾ ਕਿ ਕਿਸ ਤਰੀਕੇ ਦੇ ਨਾਲ ਖਰੀਦ ਲਈਏ, ਲੋਨ ਵਧਾ ਲਈਏ ਅੌਰ ਮਿਸਯੂਟੇਲਾਈਜ਼ੇਸ਼ਨ ਕਰ ਲਈਏ ਤਾਂ ਇਹ ਪੰਜਾਬ ਦੇ ਹਿਤ ਵਿਚ ਨਹੀਂ ਹੈ, ਖਾਸ ਤੌਰ ਤੇ ਜਿਸ ਤਰੀਕੇ ਨਾਲ ਨਿਯੁਕਤੀਆਂ ਹੋ ਰਹੀਆਂ ਹਨ। ਮੈਨੂੰ ਅਫਸੋਸ ਹੈ ਕਿ ਇਕ ਪਰਟੀਕੁਲਰ ਅਫਸਰ ਨੂੰ ਇਕ ਸਾਲ ਦੀ ਪਹਿਲਾਂ ਐਕਟਟੈਨਸ਼ਨ ਹੋ ਗਈ, ਅਸੀਂ ਉਸ ਉਤੇ ਸ਼ੋਰ ਮਚਾਇਆ, ਫਿਰ ਉਸ ਨੂੰ ਐਡਵਾਈਜ਼ਰ ਲਗਾ ਦਿੱਤਾ, ਅਸੀਂ ਉਸ ਉਤੇ ਵੀ ਸ਼ੋਰ ਮਚਾਇਆ ਅੌਰ ਜਿਸ ਤਰੀਕੇ ਨਾਲ ਏਥੇ ਇੰਡਸਟਰੀਅਲ ਪਾਟਟ ਬਰੋ ਅਵੇ ਪਰਾਈਸ ਤੇ ਦਿੱਤੇ ਗਏ, ਕੀ ਹੁਣ ਇਹ ਪੈਸਾ ਵੀ ਇਸੇ ਤਰ੍ਹਾਂ ਵੰਡਿਆ ਜਾਵੇਗਾ ? ਬਿਜਲੀ ਦੇ ਮਹਿਕਮੇ ਵਿਚ ਇੰਟਰੱਸਟਿਡ ਲੋਕਾਂ ਨੂੰ ਪੈਸਾ ਇਸੇ ਤਰ੍ਹਾਂ ਹੀ ਵੰਡ ਦੇਣਾ ਹੈ ਅਤੇ ਇਸੇ ਤਰ੍ਹਾਂ ਹੀ ਵਰਕਸ ਅਲਾਟ ਕਰ ਦਿੱਤੇ ਜਾਣਗੇ। ਮੇਰੀ ਜਾਣਕਾਰੀ ਮੁਤਾਬਿਕ ਉਨ੍ਹਾਂ ਦੀ ਨਿਯੁਕਤੀ ਵਾਸਤੇ ਦਿੱਲੀ ਵਿਚ 5 ਕਰੋੜ ਰੁਪਏ ਦਾ ਸੌਦਾ ਲੈਣ ਦੇਣ ਹੋਇਆ ਹੈ। ਕੈਂਬ ਸਾਹਿਬ ਨੇ ਕਿਹਾ ਹੈ ਕਿ ਇਹ 15 ਕਰੋੜ ਰੁਪਏ ਦਾ ਹੋਇਆ ਹੈ, ਚਲੋ, ਮੇਰੀ ਜਾਣਕਾਰੀ ਵਿਚ ਇਜ਼ਾਫਾ ਹੋਇਆ ਹੈ। ਇਥੇ ਰੂਲਿੰਗ ਪਾਰਟੀ ਦੇ ਕਿਸੇ ਜ਼ਿਮੇਂਵਾਰ ਲੀਡਰ ਨਾਲ ਜਾਂ ਜ਼ਿਮੇਂਵਾਰ ਮੰਤਰੀ ਨਾਲ ਗੱਲ ਕਰੀਏ ਤਾਂ ਉਹ ਕਹਿੰਦੇ ਹਨ ਕਿ ਸਾਨੂੰ ਤਾਂ ਪਤਾ ਹੀ ਨਹੀਂ ਕਿ ਇਹ ਨਿਯੁਕਤੀ ਕਿਵੇਂ ਹੋ ਗਈ। ਇਹ ਤਾਂ ਸਾਡੇ ਤੇ ਥੋਪ ਦਿਤਾ ਗਿਆ ਹੈ। ਜ਼ਿਮੇਂਵਾਰੀ ਨੂੰ ਕੋਈ ਓਨ ਨਹੀਂ ਕਰਦਾ। ਕੋਈ ਕਹਿੰਦਾ ਹੈ ਕਿ ਉਪਰਲੇ ਲੀਡਰਾਂ ਨੇ ਗੱਲ ਕਰ ਲਈ ਹੈ। ਕੋਈ ਕਹਿੰਦਾ ਹੈ ਕਿ ਕਿਸੇ ਬਾਹਰਲੀ ਪਾਰਟੀ ਨੇ ਗੱਲ ਕਰਵਾ ਦਿੱਤੀ ਹੈ। ਕੀ ਨਿਯੁਕਤੀ ਇਸੇ ਤਰ੍ਹਾਂ ਹੁੰਦੀ ਹੈ ਕਿ ਜਿਸ ਨਿਯੁਕਤੀ ਨੂੰ ਕੋਈ ਓਨ ਹੀ ਨਾ ਕਰੇ ? ਪਹਿਲਾਂ ਤਾਂ ਬੀ.ਐਮ.ਸੀ. ਬਣੀ ਹੈ, ਫਿਰ ਪਤਾ ਨਹੀਂ ਕੀ ਬਣੇਗਾ। ਅਸੀਂ ਪੀ.ਐਸ.ਈ.ਬੀ. ਨੂੰ ਕੀ ਕਰਨਾ ਚਾਹੁੰਦੇ ਹਾਂ, where we want to take the P.S.E.B. ? ਪੀ.ਐਸ.ਈ.ਬੀ. ਇਕ ਇਤਨਾ ਵੱਡਾ ਅਦਾਰਾ ਹੈ, ਇਸ ਦੀ ਐਸਟੈਬਲਿਸ਼ਮੈਂਟ ਵੀ ਬਹੁਤ ਜ਼ਿਆਦਾ ਹੈ, ਇਤਨੇ ਵੱਡੇ ਅਸੈੱਟਸ ਹਨ ਅੌਰ ਹੁਣ ਰੂਲਿੰਗ ਪਾਰਟੀ ਵਾਲੇ ਪ੍ਰਾਈਵੇਟਾਈਜ਼ ਕਰਨ ਦਾ ਨਾਹਰਾ ਲਗਾ ਰਹੇ ਹਨ ਕਿ ਇਸ ਨੂੰ ਪ੍ਰਾਈਵੇਟਾਈਜ਼ ਕਰ ਦਿੱਤਾ ਜਾਵੇ। ਕਿ ਇਹ ਪ੍ਰਾਈਵੇਟਾਈਜ਼ ਇਸੇ ਤਰੀਕੇ ਨਾਲ ਹੋਵੇਗਾ ਜਿਸ ਤਰ੍ਹਾਂ ਕਿ ਪਹਿਲਾਂ ਸਰਕਾਰ ਦੀਆਂ ਕੁਝ ਕੰਪਨੀਆਂ ਪ੍ਰਾਈਵੇਟਾਈਜ਼ ਹੋਈਆਂ ਹਨ ? ਹੁਣ ਸ਼ੂਗਰ ਮਿੱਲ ਦਸੂਹਾ ਨੂੰ ਪ੍ਰਾਈਵੇਟਾਈਜ਼ ਕੀਤਾ ਜਾ ਰਿਹਾ ਹੈ। ਸ਼ੂਗਰ ਮਿੱਲ ਦੇ ਪ੍ਰਾਈਵੇਟਾਈਜ਼ ਕਰਨ ਵਿਚ ਉਹ ਇਕ

ਨਾਹਬਲੈਂਡ ਦੀ ਕੰਪਨੀ ਨੂੰ ਦੇ ਦਿਤੀ, ਪੇਮੈਂਟ ਵੀ ਉਹਦੇ ਕੋਲੋਂ ਨਹੀਂ ਲਿਤੀ ਅਤੇ ਇਹ ਕਹਿ ਦਿੱਤਾ ਕਿ ਇਹ ਪੰਜਾਬ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਨੇ ਕੀਤਾ ਹੈ। ਪਤਾ ਲੱਗਾ ਹੈ ਕਿ ਉਥੋਂ ਦੇ ਕਿਸਾਨਾਂ ਦਾ 17 ਕਰੋੜ ਰੁਪਿਆ ਦੇਣਾ ਹੈ। ਸਰਕਾਰ ਨੂੰ ਇਕ ਪੈਸਾ ਨਹੀਂ ਦਿੱਤਾ। ਕਿਸੇ ਬੰਦੇ ਨੇ ਹਾਈਕੋਰਟ ਦੇ ਜੱਜ ਨੂੰ ਸ਼ਿਕਾਇਤ ਕਰ ਦਿੱਤੀ। ਉਸ ਦੀ ਇਨਕੁਆਇਰੀ ਕਰਵਾਈ। ਇਨਕੁਆਇਰੀ ਕਰਨ ਤੋਂ ਬਾਅਦ ਉਨ੍ਹਾਂ ਸਾਰੇ ਲੋਕਾਂ ਦੇ ਨਾਂ ਆਏ ਕਿ ਕਿਨ੍ਹਾਂ ਕਿੰਨ੍ਹਾਂ ਲੋਕਾਂ ਨੇ ਪੈਸੇ ਲਿਤੇ ਹਨ। ਅੱਜ ਅਸੀਂ ਕਿਥੇ ਖੜ੍ਹੇ ਹਾਂ ? ਕੀ ਇਸੇ ਤਰੀਕੇ ਨਾਲ ਅਸੀਂ ਪੰਜਾਬ ਦੇ ਗਰੀਬ ਲੋਕਾਂ ਦੀ ਕਮਾਈ ਨੂੰ ਰੋੜ੍ਹਨਾ ਹੈ ? ਮੇਰੀ ਜਾਣਕਾਰੀ ਅਨੁਸਾਰ, ਉਸ ਕੰਪਨੀ ਦਾ ਜਿਹੜਾ ਐਮ.ਡੀ. ਹੈ, ਜਿਹੜਾ ਮਾਲਕ ਹੈ, ਉਸ ਨੇ ਪੁਲਿਸ ਥਾਣੇਦਾਰ ਦੇ ਨਾਲ ਮਿਲ ਕੇ ਚੀਨੀ ਨੂੰ ਉਥੋਂ ਮਿਲ ਵਿਚੋਂ ਨਿਕਾਲ ਲਿਆ ਤੇ ਕਿਤੇ ਹੋਰ ਡੰਪ ਕਰ ਦਿੱਤੀ ਅਤੇ ਕਹਿ ਦਿੱਤਾ ਕਿ ਘਾਟਾ ਪੈ ਗਿਆ ਹੈ। ਮਿੱਲ ਦੀ ਵਰਕਿੰਗ ਦੇ ਬੇਸ ਤੇ ਜਿਹੜੇ ਕਿਸਾਨਾਂ ਨੇ ਗੰਨਾ ਬੀਜਿਆ ਹੈ, ਉਹ ਗੰਨਾ ਹੁਣ ਕੌਣ ਚੁੱਕੇਗਾ। ਮਿੱਲ ਬੰਦ ਪਈ ਹੈ, ਮਿੱਲ ਨੂੰ ਲੈਣ ਨੂੰ ਕੋਈ ਤਿਆਰ ਨਹੀਂ, ਸਰਕਾਰ ਕੋਈ ਜ਼ਿਮੇਂਵਾਰੀ ਲੈਣ ਨੂੰ ਤਿਆਰ ਨਹੀਂ ਅਤੇ ਕਿਸਾਨਾਂ ਦਾ ਪਿਛਲਾ ਪੈਸਾ ਮਿੱਲ ਨੇ ਚੁਕਾਇਆ ਨਹੀਂ। ਹੁਣ ਅੱਗੇ ਕਿਸਾਨਾਂ ਦਾ ਗੰਨਾ ਜੇ ਚੁਕਿਆ ਨਹੀਂ ਜਾਵੇਗਾ ਤਾਂ ਉਹ ਕਿਥੇ ਜਾ ਕੇ ਪੀੜਿਆ ਜਾਵੇਗਾ ? ਜੇ ਇਸੇ ਤਰੀਕੇ ਨਾਲ ਹੀ ਅਸੀਂ ਇਨ੍ਹਾਂ ਪਬਲਿਕ ਅੰਡਰਟੇਕਿੰਗਜ਼ ਨੂੰ ਪੈਸਾ ਲੈ ਕੇ ਦੇਣਾ ਹੈ ਤਾਂ ਫਿਰ ਮੈਂ ਸਮਝਦਾ ਹਾਂ ਕਿ ਕਮ-ਅਜ਼-ਕਮ ਮੇਰੀ ਪਾਰਟੀ ਤਾਂ ਇਸ ਨਾਲ ਸਹਿਮਤ ਨਹੀਂ ਹੋ ਸਕਦੀ। ਅਗਰ ਕੋਈ ਚੈੱਕ ਐਂਡ ਬੈਲੇਂਸ ਹੈ ਤਾਂ ਸਰਕਾਰ ਇਸ ਗੱਲ ਦਾ ਭਰੋਸਾ ਦਿਲਾਵੇ, ਜਿਹੜਾ ਕਿ ਨਹੀਂ ਹੈ। ਅਗਰ ਇਸ ਬਾਰੇ ਦੱਸਿਆ ਜਾਵੇ ਕਿ ਕਿਹੜੀ ਬਿਜਲੀ ਵਧਾਉਣੀ ਹੈ, ਕਿਹੜੇ ਤੇ ਕਿੰਨੇ ਨਵੇਂ ਪਾਵਰ ਹਾਊਸ ਲਾਉਣੇ ਹਨ, ਛੋਟੇ ਛੋਟੇ ਡੈਮ ਲਗਾ ਕੇ ਪੰਜਾਬ ਦੇ ਰਿਸੋਰਸਿਜ਼ ਨੂੰ ਐਕਸਪਲਾਇਟ ਕਰਨਾ ਹੈ, ਇਸ ਦੇ ਨਾਲ ਕਿਤਨੇ ਨਵੇਂ ਕੁਨੈਕਸ਼ਨ ਦਿੱਤੇ ਜਾਣਗੇ, ਕਿੰਨੀ ਇੰਡਸਟਰੀ ਨੂੰ ਅਸੀਂ ਹੋਰ ਫਲੈਟ ਕਰਕੇ ਸਾਧਨ ਮੁਹੱਈਆ ਕਰ ਰਹੇ ਹਾਂ, ਤਾਂ ਫਿਰ ਤਾਂ ਇਹ ਠੀਕ ਹੈ। ਜਿਹੜਾ ਇਹ ਕਹਿੰਦੇ ਹਨ ਕਿ ਪਿੰਡਾਂ ਵਿਚ ਡੋਮੈਸਟਿਕ ਬਿਜਲੀ 24 ਘੰਟੇ ਮਿਲਦੀ ਹੈ ਔਰ ਸਾਰੇ ਪਿੰਡਾਂ ਵਿਚ ਬਿਜਲੀ ਦੇ ਜਿਹੜੇ ਬਲਬ ਟਿਮਟਿਮਾਂਦੇ ਹਨ, ਉਹ ਬਲਬ ਪੂਰੇ ਜਗਣਗੇ ਤਾਂ ਫਿਰ ਠੀਕ ਹੈ। ਬੱਚਿਆਂ ਨੂੰ ਬਲਬ ਜਗਣ ਤੇ ਲਾਲਟੈਨ ਨਹੀਂ ਜਗਾਉਣੀ ਪਵੇਗੀ। ਇਨ੍ਹਾਂ ਗੱਲਾਂ ਦਾ ਸਰਕਾਰ ਨੂੰ ਭਰੋਸਾ ਦਿਵਾਉਣਾ ਚਾਹੀਦਾ ਹੈ, ਫਿਰ ਤਾਂ ਮੈਂ ਇਸ ਗੱਲ ਨਾਲ ਸਹਿਮਤ ਹਾਂ। ਲਿਮਟ ਭਾਵੇਂ 2,000 ਕਰੋੜ ਰੁਪਏ ਦੀ ਬਣਾ ਲਓ ਪਰ 2,000 ਕਰੋੜ ਦੇ ਇਸਤੇਮਾਲ ਦੀ ਗਰੰਟੀ ਵੀ ਹੋਵੇ। ਪੰਜਾਬ ਸਰਕਾਰ ਨੇ ਤਾਂ ਆਪ ਮੰਨਿਆ ਹੈ ਕਿ ਇਸ ਨੇ ਕਈ ਹਜ਼ਾਰ ਕਰੋੜ ਰੁਪਿਆ ਕਰਜ਼ਾ ਦੇਣਾ ਹੈ ਸੈਂਟਰ ਸਰਕਾਰ ਦਾ। ਜਿਸ ਸਰਕਾਰ ਨੇ ਕਰਜ਼ਾ ਵੀ ਦੇਣਾ ਹੈ, ਫਿਰ ਬਿਜਲੀ ਬੋਰਡ ਦਾ ਵੀ ਕਰਜ਼ਾ ਵਧਾਉਣਾ ਹੈ ਅਤੇ ਫਿਰ ਉਸ ਵਿਚ ਬੰਦੇ ਵੀ ਇਦਾਂ ਦੇ ਗਲਤ ਰੈਪੂਟੇਸ਼ਨ ਵਾਲੇ ਬਿਠਾ ਦੇਣੇ ਨੇ ਤਾਂ ਫਿਰ ਤਾਂ ਬੀ.ਐਮ.ਸੀ. ਹੀ ਬਣੂੰ ਜਾਂ ਪਤਾ ਨਹੀਂ ਹੋਰ ਕੀ ਬਣੂੰ। ਐਟਲੀਸਟ, ਮੈਂ ਕਹਿੰਦਾ ਹਾਂ ਕਿ ਪੰਜਾਬ ਤੇ ਰਹਿਮ ਕਰੋ। ਹੋਰ ਬਹੁਤ ਗੱਲਾਂ ਹੋ ਰਹੀਆਂ ਹਨ ਕਿ ਪਤਾ ਨਹੀਂ ਕੀ ਹੋ ਜਾਏ ਗਾ। ਮੈਂ ਕਹਿੰਦਾ ਹਾਂ ਕਿ ਜਿਹੜਾ ਚਾਰ ਮਹੀਨੇ ਦਾ

[ਸ਼੍ਰੀ ਮਦਨ ਮੋਹਨ ਮਿੱਤਲ]

ਸਮਾਂ ਰਹਿੰਦਾ ਹੈ, ਠੀਕ ਤਰ੍ਹਾਂ ਨਾਲ ਕੰਮ ਕਰੋ । ਤੁਸੀਂ ਕੰਮ ਕਰੋ, ਅਸੀਂ ਤੁਹਾਡੇ ਰਸਤੇ ਵਿਚ ਰੁਕਾਵਟ ਨਹੀਂ ਬਣਾਂਗੇ । ਪਿਛਲੇ ਸਾਢੇ ਚਾਰ ਸਾਲਾਂ ਵਿਚ ਜਿਹੜਾ ਤੁਸੀਂ ਕੰਮ ਕੀਤਾ ਹੈ, ਅਸੀਂ ਚੰਗੇ ਕੰਮਾਂ ਦੀ ਸ਼ਲਾਘਾ ਕੀਤੀ ਹੈ । ਤੁਸੀਂ ਲੜਾਈ ਲੜੀ ਹੈ, ਅਸੀਂ ਵੀ ਉਸ ਲੜਾਈ ਵਿਚ ਤੁਹਾਡੇ ਨਾਲ ਸ਼ਾਮਲ ਰਹੇ ਹਾਂ । ਮੋਢੇ ਨਾਲ ਮੋਢਾ ਜੋੜ ਕੇ ਤੁਰੇ ਹਾਂ । ਪਰ ਇਸ ਤਰ੍ਹਾਂ ਦੀ ਲੁੱਟ-ਖਸੁੱਟ ਵਿਚ ਅਸੀਂ ਤੁਹਾਡੇ ਨਾਲ ਸਹਿਮਤ ਨਹੀਂ ਹੋ ਸਕਦੇ । ਸਪੀਕਰ ਸਾਹਿਬ, ਇਹਦੇ ਵਾਸਤੇ ਮੈਡਮ ਡੀ.ਸੀ.ਐਮ. ਜਵਾਬ ਦੇਣਗੇ, ਪਰ ਮੇਰੀ ਨਿਵੇਦਨ ਹੈ ਕਿ ਇਸ ਗੱਲ ਨੂੰ ਉਹ ਯਕੀਨੀ ਬਣਾਉਣ ਕਿ ਉਹ ਇਹ ਪੈਸਾ ਠੀਕ ਤਰੀਕੇ ਨਾਲ ਇਸਤੇਮਾਲ ਕਰਨਗੇ, ਸਪਲਾਈ ਰੈਗੂਲਰ ਹੋਵੇਗੀ, ਕਿਸਾਨਾਂ ਦੇ ਹਾਈਟ ਸੁਰੱਖਿਅਤ ਹੋਣਗੇ ਅਤੇ ਕਿਆ ਸਰਕਾਰ ਇਹ ਕਦਮ ਉਠਾਏਗੀ ਕਿ ਜਿਨ੍ਹਾਂ ਲੋਕਾਂ ਵੱਲ ਏਰੀਅਰਜ਼ ਹਨ, ਉਹ ਲਏ ਜਾਣਗੇ ? ਜਿਹੜੇ ਬਿਜਲੀ ਦੇ ਛੋਟੇ ਖਪਤਕਾਰ ਹਨ ਜਿਨ੍ਹਾਂ ਦੇ ਬਿੱਲ 50-60 ਰੁਪਏ ਦੇ ਹੁੰਦੇ ਹਨ, ਜੇ ਤਾਂ ਉਹ ਬਿੱਲ ਨਾ ਭਰਨ ਤਾਂ ਉਨ੍ਹਾਂ ਦੇ ਡੀ.ਸੀ.ਓ. ਤਾਂ ਝੱਟ ਕੱਟ ਦਿੱਤੇ ਜਾਂਦੇ ਹਨ ਅਤੇ ਫਿਰ ਦੁਬਾਰਾ ਲਗਾਉਣ ਦੇ 100 ਰੁਪਏ ਚਾਰਜ ਕਰ ਲਏ ਜਾਂਦੇ ਹਨ ਪਰ ਜੇ ਕੋਈ ਇੰਡਸਟਰੀਲਿਸਟ ਬਿੱਲ ਨਹੀਂ ਭਰਦਾ ਤਾਂ ਉਸ ਨੂੰ ਕੋਈ ਪੁੱਛਦਾ ਹੀ ਨਹੀਂ । ਕਰੋੜਾਂ ਰੁਪਏ ਉਨ੍ਹਾਂ ਦੇ ਜ਼ਿੰਮੇ ਡਿਊ ਹਨ । ਇਸ ਰਿਕਵਰੀ ਪ੍ਰੋਸੈੱਸ ਨੂੰ ਠੀਕ ਕਰਨ ਦੀ ਅਤੇ ਏਰੀਅਰਜ਼ ਦੀ ਰਿਕਵਰੀ ਦੀ ਗਰੰਟੀ ਕਰਨੀ ਚਾਹੀਦੀ ਹੈ ਅਤੇ ਇਸ ਦੇ ਵਾਸਤੇ ਕੋਈ ਟਾਈਮ ਲਿਮਟ ਹੋ ਜਾਵੇ । ਲਿਮਟ ਬੇਸ਼ਕ ਵਧਾ ਲਓ । ਲਿਮਟ ਦਾ ਮਤਲਬ ਇਹ ਨਹੀਂ ਕਿ ਅਸੀਂ ਅੱਜ ਹੀ ਲੋਨ ਲੈ ਲਿਆ ਹੈ । It is limit only for the utilisation in future, I understand. ਸ਼ਾਇਦ ਲੋੜ ਨਾ ਪਵੇ, ਲਿਮਟ ਵਧਾ ਕੇ ਵੀ ਡਰਾਅ ਕਰਨ ਦੀ ਲੋੜ ਨਾ ਪਏ । ਅਗਰ ਅਸੀਂ ਐਸੇ ਪੱਖ ਤੋਂ ਰਿਕਵਰੀ ਕਰ ਲਈਏ, ਕੋਈ ਅੱਛੇ ਸਟੈਪਸ ਉਠਾਈਏ ਤਾਂ ਸਾਨੂੰ ਇਸ ਗੱਲ ਦੀ ਲੋੜ ਹੀ ਨਹੀਂ ਪਵੇਗੀ । ਸਪੀਕਰ ਸਾਹਿਬ, ਮੈਂ ਇਸ ਲਿਮਟ ਵਧਾਉਣ ਦੀ ਕੰਡੀਸ਼ਨਲ ਤੌਰ ਤੇ ਆਪਣੀ ਪਾਰਟੀ ਵੱਲੋਂ ਸਪੋਰਟ ਕਰਦਾ ਹਾਂ । ਅਗਰ ਇਸ ਦੇ ਕੋਈ ਸਟੈਪਸ ਠੀਕ ਲੈਣਗੇ ਤਾਂ ਸਾਨੂੰ ਕੋਈ ਇਤਰਾਜ਼ ਨਹੀਂ । ਪੰਜਾਬ ਦੀ ਅਸੀਂ ਡਿਵੈਲਪਮੈਂਟ ਚਾਹੁੰਦੇ ਹਾਂ ਕਿਉਂਕਿ ਅਸੀਂ ਪਹਿਲਾਂ ਹੀ 10 ਸਾਲ ਡਿਵੈਲਪਮੈਂਟ ਵਿਚ ਪਛੜ ਗਏ ਹਾਂ । ਅਸੀਂ ਚਾਹੁੰਦੇ ਹਾਂ ਬਾਹਰੋਂ ਇੰਡਸਟਰੀਲਿਸਟ ਇਥੇ ਆਉਣ ਅਤੇ ਇੰਡਸਟਰੀ ਲਗਾਉਣ । ਇੰਡਸਟਰੀਜ਼ ਦੇ ਖੇਤਰ ਵਿਚ ਸਾਡਾ ਕੰਪੀਟੀਸ਼ਨ ਦੂਜੀਆਂ ਸਟੇਟਾਂ ਨਾਲ ਹੈ । ਜੇ ਇਥੇ ਸਾਡੀ ਇੰਡਸਟਰੀ ਲੱਗੇਗੀ ਤਾਂ ਸਾਡੀ ਪਰ-ਕੈਪੀਟਾ ਇਨਕਮ ਵੀ ਵਧੇਗੀ । ਧੰਨਵਾਦ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** (ਖਡੂਰ ਸਾਹਿਬ, ਐਸ.ਸੀ.) : ਸਪੀਕਰ ਸਾਹਿਬ, ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਸਮਾਂ ਦਿੱਤਾ ਹੈ, ਮੈਂ ਇਸ ਦੇ ਲਈ ਤੁਹਾਡਾ ਧੰਨਵਾਦੀ ਹਾਂ । ਇਹ ਜਿਹੜਾ ਬਿਜਲੀ ਬੋਰਡ ਨੂੰ 2000 ਕਰੋੜ ਰੁਪਏ ਦਾ ਹੋਰ ਕਰਜ਼ਾ ਲੈਣ ਦੀ......(ਵਿਘਨ) ਮੇਰੇ ਕਹਿਣ ਦਾ ਮਤਲਬ ਹੈ ਕਿ ਦੋ ਦੀ ਬਜਾਏ 20 ਹਜ਼ਾਰ ਕਰੋੜ ਰੁਪਏ ਦਾ ਵੀ ਜੇ ਕਰਜ਼ਾ ਲੈ ਲਓ, ਤਾਂ ਵੀ ਇਹ ਨਹੀਂ ਚੱਲਣਾ ਕਿਉਂਕਿ

** ** ** । ਮੈਨੂੰ ਯਾਦ ਹੈ ਕਿ 1993 ਵਿਚ ਜਦੋਂ ਮੈਂ ਪੀ.ਏ.ਸੀ. ਦਾ ਮੈਂਬਰ ਸੀ, 20 ਸਤੰਬਰ ਨੂੰ ਬੋਰਡ ਆਫ ਡਾਇਰੈਕਟਰਜ਼ ਇਹ ਪਾਸ ਕਰਦਾ ਹੈ ਕਿ 2 ਸਾਲ ਵਾਸਤੇ ਸਾਨੂੰ ਕੋਈ ਸਮਾਨ ਖਰੀਦਣ ਦੀ ਲੋੜ ਨਹੀਂ ਹੈ ਪਰ ਫਿਰ 26 ਸਤੰਬਰ ਨੂੰ ਢਾਈ ਕਰੋੜ ਰੁਪਏ ਦਾ ਮਾਲ ਖਰੀਦ ਲਿਆ। ਇਸ ਤੇ ਆਡਿਟ ਅਬਜੈਕਸ਼ਨ ਲੱਗ ਗਿਆ। ਇਸ ਆਡਿਟ ਪੈਰ੍ਹੇ ਬਾਰੇ ਬਿਜਲੀ ਬੋਰਡ ਦੇ ਅਧਿਕਾਰੀਆਂ ਨੇ ਕਿਹਾ ਕਿ ਸਾਨੂੰ ਤਾਂ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਸਮਾਨ ਫਲਾਣੀ ਫਰਮ ਤੋਂ ਖਰੀਦਿਆ ਜਾਵੇ, ਜਿਸ ਕਰਕੇ ਸਾਨੂੰ ਇਹ ਸਮਾਨ ਖਰੀਦਣਾ ਪਿਆ। ਸਪੀਕਰ ਸਾਹਿਬ, ਜੇ ਇਨ੍ਹਾਂ ਨੇ ਇਸੇ ਤਰ੍ਹਾਂ ਹੀ ਸਮਾਨ ਖਰੀਦੀ ਜਾਣਾ ਹੈ ਅਤੇ ਲੋਕਾਂ ਤੇ ਭਾਰ ਵਧਾਈ ਜਾਣਾ ਹੈ ਤਾਂ ਮੈਂ ਸਮਝਦਾ ਹੈ ਕਿ ਇਹ ਲਿਮਟ ਵਧਾਈ ਜਾਣੀ ਜਸਟੀਫਾਈਡ ਨਹੀਂ। ਇਕ ਪਾਸੇ ਦੱਸਿਆ ਹੈ ਕਿ ਸਰਕਾਰ ਦੀ ਪਾਲਿਸੀ ਹੈ ਕਿ ਅਸੀਂ ਪ੍ਰਾਈਵੇਟਾਈਜੇਸ਼ਨ ਵਾਲੇ ਪਾਸੇ ਜਾ ਰਹੇ ਹਾਂ, ਫਿਰ ਇਨ੍ਹਾਂ ਨੂੰ ਕਰਜ਼ੇ ਦੀ ਜ਼ਰੂਰਤ ਕੀ ਹੈ। ਕੀ ਇਹ ਲਿਮਟ ਪਿਛਲਾ ਕਰਜ਼ਾ ਉਤਾਰਨ ਲਈ ਵਧਾਉਣੀ ਹੈ ਜਾਂ ਫਿਰ ਜਿਹੜੇ ਨਵੇਂ ਅਫਸਰ ਹਨ ਅਤੇ ਪੈਸੇ ਦੇ ਕੇ ਲੱਗੇ ਹਨ, ਉਨ੍ਹਾਂ ਨੇ ਕਮਿਸ਼ਨ ਪੂਰਾ ਕਰਨਾ ਹੈ। ਇਸ ਕਰਕੇ ਕਰਜ਼ੇ ਦੀ ਲਿਮਟ ਵਧਾਉਣ ਬਾਰੇ ਜੋ ਬੀ. ਜੇ. ਪੀ. ਵਾਲਿਆਂ ਨੇ ਕਿਹਾ ਹੈ, ਮੈਂ ਉਸਦੇ ਨਾਲ ਸਹਿਮਤ ਹਾਂ। ਸਰਕਾਰ ਨੂੰ ਕਲੀਅਰ ਕਰਨਾ ਚਾਹੀਦਾ ਹੈ ਕਿ ਇਸ ਪੈਸੇ ਨਾਲ ਕੀ ਕੋਈ ਨਵਾਂ ਪ੍ਰੋਜੈਕਟ ਲਗਾਉਣਾ ਹੈ ਜਾਂ ਕੋਈ ਨਵੀਂ ਕੰਸਟਰੱਕਸ਼ਨ ਕਰਨੀ ਹੈ ਜਾਂ ਇਹ ਪੈਸਾ ਪਿੰਡਾਂ ਵਿਚ ਬਿਜਲੀ ਦਾ ਸੁਧਾਰ ਕਰਨ ਦੇ ਲਈ ਚਾਹੀਦਾ ਹੈ। ਇਨ੍ਹਾਂ ਨੇ ਕੋਈ ਕਾਰਣ ਨਹੀਂ ਦੱਸਿਆ ਕਿ ਇਸ ਮੰਤਵ ਲਈ ਕਰਜ਼ੇ ਦੀ ਇਹ ਲਿਮਟ ਵਧਾਈ ਜਾਣੀ ਹੈ। ਇਸ ਲਈ ਖਦਸ਼ਾ ਜ਼ਾਹਿਰ ਹੁੰਦਾ ਹੈ ਕਿ ਇਹ ਕਰਜ਼ਾ ਘਪਲੇ ਕਰਨ ਲਈ ਲੈਣਾ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਵਿਧਾਨ ਸਭਾ ਨੂੰ ਟਰੇਜ਼ਰੀ ਬੈਂਚਾਂ ਵਾਲੇ ਜਦੋਂ ਤੱਕ ਕਲੀਅਰ ਨਹੀਂ ਕਰਦੇ, ਉਨ੍ਹਾਂ ਚਿਰ ਤੱਕ ਇਨ੍ਹਾਂ ਨੂੰ ਇਹ ਬਿੱਲ ਵਾਪਸ ਲੈ ਲੈਣਾ ਚਾਹੀਦਾ ਹੈ। ਦੂਸਰੀ ਗੱਲ ਸਾਡੇ ਡਾਕਟਰ ਸਾਹਿਬ ਬੈਠੇ ਹਨ ਇਨ੍ਹਾਂ ਨੇ ਕਿਹਾ ਸੀ ਕਿ ਅਕਾਲੀ ਦਲ, ਬਾਦਲ ਸਾਹਿਬ, ਦੀ ਸਰਕਾਰ ਨੇ ਕੁਝ ਨਹੀਂ ਕੀਤਾ। ਸ਼ਾਇਦ ਇਨ੍ਹਾਂ ਨੂੰ ਚੇਤਾ ਭੁੱਲ ਗਿਆ ਹੈ। ਪਾਕਿਸਤਾਨ ਦੀ ਵੰਡ ਵੇਲੇ ਰਾਵੀ ਦੇ ਪਾਣੀ ਬਾਰੇ ਇਹ ਫੈਸਲਾ ਕੀਤਾ ਗਿਆ ਸੀ ਕਿ 1970 ਤੱਕ ਰਾਵੀ ਦਾ ਪਾਣੀ ਪਾਕਿਸਤਾਨ ਵਿਖੇ ਜਾਵੇਗਾ। ਚਾਹੀਦਾ ਇਹ ਸੀ ਕਿ 31 ਮਾਰਚ, 1970 ਤੱਕ ਉਥੇ ਡੈਮ ਬਣਾਇਆ ਜਾਂਦਾ ਤਾਂ ਕਿ ਪਾਣੀ ਦੀ ਸਹੀ ਵਰਤੋਂ ਹੋ ਸਕਦੀ। ਉਸ ਸਮੇਂ ਸੈਂਟਰ ਵਿੱਚ ਵੀ ਅਤੇ ਸਟੇਟ ਵਿੱਚ ਵੀ ਤੁਹਾਡੀ ਸਰਕਾਰ ਸੀ ਪਰ ਉਨ੍ਹਾਂ ਨੇ ਕਦੇਂ ਵੀ ਨਹੀਂ ਸੋਚਿਆ ਕਿ ਪਾਣੀ ਜ਼ਾਇਆ ਜਾਵੇਗਾ। ਅੱਜ ਵੀ ਉਹ ਪਾਣੀ ਜ਼ਾਇਆ ਜਾ ਰਿਹਾ ਹੈ ਅਤੇ ਅਸੀਂ ਉਸ ਨੂੰ ਯੂਟੇਲਾਈਜ਼ ਨਹੀਂ ਕਰ ਸਕੇ। ਸਪੀਕਰ ਸਾਹਿਬ, 1969 ਵਿੱਚ ਸਾਡੀ ਸਰਕਾਰ ਆਈ ਸੀ ਅਤੇ ਬਾਦਲ ਸਾਹਿਬ ਨੇ ਸੈਂਟਰ ਦੀ ਸਰਕਾਰ ਨੂੰ ਕਿਹਾ ਸੀ ਕਿ ਪਾਕਿਸਤਾਨ ਨਾਲ ਕੀਤਾ ਹੋਇਆ ਐਗਰੀਮੈਂਟ ਖਤਮ ਹੋਣ ਵਾਲਾ ਹੈ, ਇਸ ਕਰਕੇ ਰਾਵੀ ਤੇ ਬੰਧ ਬਣਾਇਆ ਜਾਵੇ।

**Mr. Speaker**: This is expunged ** ** **

Expunged as ordered by the Chair.

**ਸਰਦਾਰ ਰਣਜੀਤ ਸਿੰਘ ਛੱਜਲਵੱਡੀ.** ਉਸ ਬਾਰੇ ਸੈਂਟਰ ਦੀ ਸਰਕਾਰ ਨੇ ਜਵਾਬ ਦਿੱਤਾ। ਇੱਕ ਸਾਲ ਬਾਅਦ ਜਵਾਬ ਦਿੱਤਾ ਕਿ ਸਾਡੇ ਕੋਲ ਪੈਸੇ ਨਹੀਂ ਹਨ। ਉਦੋਂ ਬਾਦਲ ਸਾਹਿਬ ਨੇ ਕਿਹਾ ਸੀ ਕਿ ਜੇ ਤੁਹਾਡੇ ਕੋਲ ਪੈਸੇ ਨਹੀਂ ਤਾਂ ਅਸੀਂ ਪੰਜਾਬੀਆਂ ਕੋਲੋਂ ਝੋਲੀ ਅੱਡ ਕੇ ਪੈਸੇ ਮੰਗ ਲਵਾਂਗੇ। ਅਸੀਂ ਉਨ੍ਹਾਂ ਦਾ ਭਵਿੱਖ ਬਣਾਉਣਾ ਹੈ। ਸਾਨੂੰ ਥੀਨ ਡੈਮ ਬਣਾ ਲੈਣ ਦਿਓ। ਉਨ੍ਹਾਂ ਨੇ ਫਿਰ ਕਿਹਾ ਕਿ ਚਲੋ ਬਣਾ ਲਓ। ਉਸ ਸਮੇਂ ਜਿਹੜਾ ਕੰਮ ਹਜ਼ਾਰਾਂ-ਲੱਖਾਂ ਰੁਪਏ ਦਾ ਸੀ, ਅੱਜ ਉਹ ਕਰੋੜਾਂ-ਅਰਬਾਂ ਰੁਪਏ ਤੱਕ ਪਹੁੰਚ ਗਿਆ ਹੈ। ਉਸ ਸਮੇਂ ਦਸ ਕਰੋੜ ਰੁਪਏ ਦਾ ਸਮਾਨ ਸੁਟਵਾਇਆ ਸੀ ਪਰ ਜਦੋਂ ਕਾਂਗਰਸ ਸਰਕਾਰ ਬਣੀ ਤਾਂ ਉਹ ਸਾਰਾ ਸਮਾਨ ਆਪਣੇ ਘਰ ਲੈ ਗਏ। ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਇਹ ਕੁਝ ਨਹੀਂ ਕਰਦੇ। ਮੈਂ ਯਾਦ ਦਿਵਾਉਣਾ ਚਾਹੁੰਦਾ ਹਾਂ ਕਿ ਸੰਨ 1969 ਵਿੱਚ ਗੁਰੂ ਨਾਨਕ ਦੇਵ ਜੀ ਦੇ ਚਾਰ ਸੌ ਸਾਲਾ ਜਨਮ ਦਿਨ ਤੇ ਬਠਿੰਡਾ ਥਰਮਲ ਪਲਾਂਟ ਬਣਿਆ। 1970 ਵਿੱਚ ਪੰਜਾਬ ਭਵਨ ਬਣਾਇਆ ਗਿਆ ਜਿੱਥੇ ਤੁਸੀਂ ਡੇਢ ਮਹੀਨਾ ਧਰਨਾ ਮਾਰ ਕੇ ਬੈਠੇ ਰਹੇ। ਇਹ ਪੰਜਾਬ ਭਵਨ ਜੇ ਨਾ ਹੁੰਦਾ ਤਾਂ ਤੁਸੀਂ ਬਾਹਰ ਹੋਟਲਾਂ ਵਿੱਚ ਨਹੀਂ ਰਹਿ ਸਕਦੇ ਸੀ। ਤੁਸੀਂ ਸਾਡੀ ਬਦੌਲਤ ਪੰਜਾਬ ਭਵਨ ਵਿੱਚ ਬੈਠੇ ਰਹੇ ਅਤੇ ਤਿੰਨ ਮਹੀਨੇ ਲਗਾਤਾਰ ਬੈਠੇ ਰਹੇ ਜਿਸ ਦੀ ਬਦੌਲਤ ਤੁਹਾਨੂੰ ਇਨਸਾਫ ਮਿਲਿਆ ਤੇ ਸਾਡੀ ਭੈਣ ਡਿਪਟੀ ਚੀਫ ਮਨਿਸਟਰ ਬਣੀ। ਇਹ ਸਭ ਉਸ ਦੀ ਬਦੌਲਤ ਹੀ ਹੈ। ਅਸੀਂ ਤੁਹਾਨੂੰ ਇਕੱਠੇ ਹੋਣ ਲਈ ਜਗ੍ਹਾ ਪ੍ਰੋਵਾਈਡ ਕੀਤੀ। ਇਥੇ ਹੀ ਬੱਸ ਨਹੀਂ। ਸਪੀਕਰ ਸਾਹਿਬ, ਅਸੀਂ ਹਰੀਜਨਾਂ ਵਾਸਤੇ ਧਰਮਸ਼ਾਲਾਵਾਂ ਬਣਾਈਆਂ। ਡਾਕਟਰ ਸਾਹਿਬ, ਸ਼ਾਇਦ ਤੁਹਾਨੂੰ ਪਤਾ ਨਹੀਂ ਅਸੀਂ ਤੁਹਾਨੂੰ ਜ਼ਮੀਨ ਦਿੱਤੀ। ਸਪੀਕਰ ਸਾਹਿਬ, ਜਦੋਂ ਸਾਡੀ ਸਰਕਾਰ ਆਈ ਸੀ ਤਾਂ ਉਸ ਸਮੇਂ ਅਸੀਂ ਮਜ਼ਬੀ ਸਿੱਖਾਂ ਵਾਸਤੇ ਧਰਮ ਸ਼ਾਲਾਵਾਂ ਬਣਵਾਈਆਂ ਤਾਂ ਕਿ ਉਹ ਆਪਣੀ ਸਾਰੀ ਬਰਾਦਰੀ ਦੇ ਬੰਦੇ ਇਕੱਠੇ ਬੈਠ ਸਕਣ ਔਰ ਆਪਣਾ ਦੁਖ-ਸੁੱਖ ਸਾਂਝਾ ਕਰ ਸਕਣ। ਇਸ ਤਰ੍ਹਾਂ ਸਾਡੀ ਪਹਿਲੀ ਸਰਕਾਰ ਸੀ ਜਿਸ ਨੇ ਹਰੀਜਨਾਂ ਵਾਸਤੇ ਧਰਮਸ਼ਾਲਾਵਾਂ ਬਣਵਾਈਆਂ।

**ਸ੍ਰੀ ਸਪੀਕਰ.** ਤੁਸੀਂ ਰੈਜ਼ੋਲਿਊਸ਼ਨ ਤੇ ਹੀ ਬੋਲੋ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ.** ਸਾਡੀ ਪਹਿਲੀ ਸਰਕਾਰ ਸੀ ਜਿਸ ਨੇ ਮਜ਼ਬੀ ਸਿੱਖਾਂ ਦੇ ਬੱਚਿਆਂ ਨੂੰ ਫਰੀ ਕਿਤਾਬਾਂ ਦਿੱਤੀਆਂ।

**ਸ੍ਰੀ ਸਪੀਕਰ:** ਤੁਸੀਂ ਰੈਜ਼ੋਲਿਊਸ਼ਨ ਤੇ ਬੋਲੋ (ਵਿਘਨ)

**ਸ੍ਰੀ ਮਲਕੀਅਤ ਸਿੰਘ ਬੀਰਮੀ.** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਸ੍ਰੀ ਸਪੀਕਰ:** ਹਾਂ ਜੀ, ਬੀਰਮੀ ਸਾਹਿਬ।

**ਸ੍ਰੀ ਮਲਕੀਤ ਸਿੰਘ ਬੀਰਮੀ :** ਸਪੀਕਰ ਸਾਹਿਬ ਮੈਂਬਰ ਸਾਹਿਬ ਕਹਿ ਰਹੇ ਹਨ ਕਿ ਅਸੀਂ ਸ਼ਡਿਊਲਡ ਕਾਸਟਾਂ ਵਾਸਤੇ ਧਰਮਸ਼ਾਲਾਵਾਂ ਬਣਾਈਆਂ, ਦਿੱਲੀ ਵਿਚ ਪੰਜਾਬ ਭਵਨ ਬਣਾਇਆ। ਇਹ ਕਿਹੜੇ ਰੈਜ਼ੋਲਿਊਸ਼ਨ ਤੇ ਬੋਲ ਰਹੇ ਹਨ। ਦੂਸਰੇ ਪਾਸੇ ਇਹ 'ਹਰੀਜਨ' ਸ਼ਬਦ ਵਰਤ ਰਹੇ ਹਨ।

**ਸ੍ਰੀ ਸਪੀਕਰ:** ਛਜਲਵੱਡੀ ਜੀ, ਤੁਸੀਂ ਰੇਜ਼ੋਲਿਊਸ਼ਨ ਤੇ ਹੀ ਬੋਲੋ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਇਹ ਜਿਹੜੇ ਪੈਸੇ ਬਿਜਲੀ ਬੋਰਡ ਨੂੰ ਜ਼ਬਰਦਸਤੀ ਦੇਣੇ ਹਨ, ਇਸ ਵਿਚ ਸਰਕਾਰ ਇਨਵਲਾਵਡ ਹੋਣੀ ਹੈ ਜਿਨ੍ਹਾਂ ਨੇ ਇੱਥੋਂ ਪੈਸਾ ਲੈ ਕੇ ਬਾਅਦ ਵਿਚ ਇਲੈਕਸ਼ਨਾਂ ਤੇ ਲਗਾਉਣਾ ਹੈ । (ਵਿਘਨ) (ਸ਼ੋਰ) । ਨਹਿਰਾਂ ਪੱਕੀਆਂ ਕੀਤੀਆਂ ਜਾਣ, ਫਾਲ ਬਣਾਏ ਜਾਣ ਹੋਰ ਪ੍ਰਾਜੈਕਟ ਲਗਾਏ ਜਾਣ ਤਾਂ ਕਿ ਬਿਜਲੀ ਵਧੇ ਔਰ ਰੁਜ਼ਗਾਰ ਮਿਲ ਸਕੇ । (ਵਿਘਨ)

**ਸ੍ਰੀ ਸਪੀਕਰ:** ਵਾਈਂਡ ਅੱਪ ਕਰੋ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ**. ਸਾਨੂੰ ਹਾਈਡਰੋ ਪ੍ਰਾਜੈਕਟ ਲਗਾਉਣੇ ਚਾਹੀਦੇ ਹਨ । 'ਸਬਜੈਕਟ ਟੂ' ਕਰਕੇ ਪੈਸੇ ਲੈਣੇ ਚਾਹੀਦੇ ਹਨ । ਕੋਲੇ ਦੀ ਜਗ੍ਹਾ ਹਾਈਡਰੋ ਪ੍ਰਾਜੈਕਟ ਲਗਾਏ ਜਾਣ ਤਾਂ ਕਿ ਪਾਲਿਊਸ਼ਨ ਤੋਂ ਬਚਿਆ ਜਾ ਸਕੇ । ਲੋਕਾਂ ਨੂੰ ਵੱਧ ਬਿਜਲੀ ਮਿਲ ਸਕੇ । ਇਹ ਛੋਟੀ ਜਿਹੀ ਸਟੇਟ ਹੈ ਔਰ ਇਹ ਪਲਿਊਸ਼ਨ ਦਾ ਇਨਾਂ ਜਿਆਦਾ ਬੋਝ ਝੱਲ ਨਹੀਂ ਸਕਦੀ । ਹੁਣ ਤੁਹਾਡੀ ਸਰਕਾਰ ਹੈ, ਤੁਸੀਂ ਮਿੰਨਤਾਂ ਤਰਲੇ ਕਰਕੇ ਥਰਮਲ ਪਲਾਂਟ ਚਲਾ ਲਵੋਗੇ ਪਰ ਜਦੋਂ ਸਾਡੀ ਸਰਕਾਰ ਆਉਣੀ ਹੈ ਤਾਂ ਤੁਸੀ ਕਹਿਣਾ ਹੈ ਕਿ ਕੋਲਾ ਤੁਹਾਨੂੰ ਨਹੀਂ ਦੇਣਾ । ਤੁਸੀਂ ਪੰਜਾਬ ਦਾ ਨਹੀਂ ਸੋਚਣਾ ਕਿ ਇਸ ਤਰ੍ਹਾਂ ਕਰਨ ਨਾਲ ਸਾਰੇ ਪੰਜਾਬ ਦਾ ਨੁਕਸਾਨ ਹੈ । 'ਸਾਡੀ ਭਾਵੇਂ' ਕੰਧ ਡਿੱਗ ਪਵੇ ਪਰ ਗਵਾਂਢੀ ਜ਼ਰੂਰ ਮਰ ਜਾਵੇ । ਇਸ ਕਰਕੇ ਆਉਣ ਵਾਲੇ ਸਮੇਂ ਵਿੱਚ ਜਿਹੜੇ ਨਵੇਂ ਪ੍ਰੋਜੈਕਟ ਲਾਉਣੇ ਹਨ, ਉਹ ਹਾਈਡਲ ਪ੍ਰੋਜੈਕਟ ਲਾਏ ਜਾਣ, ਉਨ੍ਹਾਂ ਵਾਸਤੇ ਕਰਜਾ ਲਿਆ ਜਾਵੇ, ਤਾਂ ਅਸੀਂ ਇਸ ਬਿੱਲ ਤੇ ਸਹਿਮਤੀ ਜਾਹਰ ਕਰਾਂਗੇ । ਧੰਨਵਾਦ ।

**ਸ੍ਰੀਮਤੀ ਵਿਮਲਾ ਡਾਂਗ** (ਅੰਮ੍ਰਿਤਸਰ ਪੱਛਮੀ): ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਇਸ ਸਬਜੈਕਟ ਦੇ ਉਪਰ ਅਜੇ ਤੱਕ ਕੋਈ ਵੀ ਨਹੀਂ ਬੋਲਿਆ ਸਿਰਫ ਡਾਕਟਰ ਮਾਲਤੀ ਥਾਪਰ ਬੋਲੇ ਹਨ । ਮੇਰਾ ਖਿਆਲ ਹੈ ਕਿ ਬਹੁਤ ਸਾਰ ਲੋਕ ਜਿਹੜੇ ਕਿ ਕੁਝ ਕਹਿਣਾ ਚਾਹੁੰਦੇ ਸੀ, ਉਨ੍ਹਾਂ ਨੂੰ ਸਮਾਂ ਨਹੀਂ ਮਿਲੇਗਾ ।

**ਸ੍ਰੀ ਸਪੀਕਰ:** ਇਹ ਆਖਰੀ ਸਪੀਕਰ ਹਨ । ਇਸ ਤੋਂ ਬਾਅਦ ਮੰਤਰੀ ਜੀ ਜਵਾਬ ਦੇਣਗੇ ।

**ਸ੍ਰੀਮਤੀ ਵਿਮਲਾ ਡਾਂਗ:** ਇਹ ਸੈਂਟਰਲ ਐਕਟ ਹੈ ਜਿਹੜਾ ਕਿ ਪਾਰਲੀਮੈਂਟ ਨੇ ਪੇਸ਼ ਕੀਤਾ ਹੈ ਔਰ ਉਨ੍ਹਾਂ ਦੀ ਡਾਇਰੈਕਸ਼ਨ ਹੈ, ਹਦਾਇਤ ਹੈ ਕਿ ਇਸ ਸੈਂਟਰਲ ਐਕਟ ਨੂੰ ਸਟੇਟਸ ਵੀ ਅਡਾਪਟ ਕਰਨ । ਇਹ ਪਰੋਪੋਜ਼ਲ ਲਗਭਗ ਇੱਕ ਸਾਲ ਪਹਿਲਾਂ ਵਿਧਾਨ ਸਭਾ ਦੇ ਵਿੱਚ ਦਿੱਤੀ ਗਈ ਸੀ । ਇਸ ਕਰਕੇ ਅਸੀਂ ਇਸ ਗੱਲ ਦਾ ਸਵਾਗਤ ਕਰਦੇ ਹਾਂ ਕਿ ਪੰਜਾਬ ਵਿਧਾਨ ਸਭਾ ਸਨਮੁੱਖ ਅੱਜ ਇਹ ਰੈਜੋਲਿਊਸ਼ਨ ਪੇਸ਼ ਹੋਇਆ ਹੈ ।

[ਸ੍ਰੀਮਤੀ ਵਿਮਲਾ ਡਾਂਗ]

ਇਹ ਬੜਾ ਇੰਪਾਰਟੈਂਟ ਡਾਕੂਮੈਂਟ ਹੈ ਪਰ ਇਸ ਗੱਲ ਦਾ ਮੈਨੂੰ ਅਫਸੋਸ ਹੈ ਕਿ ਇਹ ਪਹਿਲਾਂ ਨਹੀਂ ਦਿੱਤਾ ਗਿਆ ਔਰ ਦੇਰ ਨਾਲ ਵੀ ਨਹੀਂ ਦਿੱਤਾ ਗਿਆ ਬਲਕਿ ਹੁਣੇ ਹੀ ਸੰਰਕੂਲੇਟ ਕੀਤਾ ਹੈ। ਇਸ ਕਿਸਮ ਦੀ ਬਹਿਸ ਦਾ ਕੋਈ ਫਾਇਦਾ ਨਹੀਂ ਹੁੰਦਾ ਕਿਉਂਕਿ ਆਪਣੇ ਆਪਣੇ ਤਜਰਬੇ ਦੇ ਆਧਾਰ ਉਪਰ ਨੁਕਤੇ ਰੱਖੇ ਜਾ ਸਕਦੇ ਹਨ। ਇਹ ਇੱਕ ਬਹੁਤ ਯੂਜ਼ਫੁਲ ਡਾਕੂਮੈਂਟ ਹੈ ਔਰ ਮੈਂ ਆਸ ਕਰਦੀ ਹਾਂ ਕਿ ਮੈਂਬਰ ਇਸ ਨੂੰ ਸਟੱਡੀ ਕਰਨਗੇ। ਚਕਿਤਸਾ ਮੰਤਵਾਂ ਦੇ ਲਈ ਮਨੁੱਖੀ ਅੰਗਾਂ ਨੂੰ ਕੱਢਣ, ਸਟੋਰ ਕਰਨ, ਇੱਕ ਸਰੀਰ ਤੋਂ ਦੂਸਰੇ ਸਰੀਰ ਵਿੱਚ ਬਦਲਣ ਅਤੇ ਵਪਾਰਕ ਕਾਰੋਬਾਰ ਨੂੰ ਰੋਕਣ ਦੇ ਨਾਲ ਸਬੰਧਤ ਜਿਹੜਾ ਸੈਂਟਰਲ ਐਕਟ ਹੈ, ਉਸ ਦੇ ਵਿੱਚ ਇਹ ਵੀ ਤਜਵੀਜ਼ ਦਿੱਤੀ ਗਈ ਹੈ ਕਿ ਯੂਨੀਫਾਰਮ ਕਾਨੂੰਨ ਹੋਣਾ ਚਾਹੀਦਾ ਹੈ। ਇੱਕ ਸਾਰ ਕਾਨੂੰਨ ਹੋਣਾ ਚਾਹੀਦਾ ਹੈ। ਅਸੀਂ ਮਹਿਸੂਸ ਕਰਦੇ ਹਾਂ ਕਿ ਮੈਡੀਕਲ ਸਾਇੰਸ ਨੇ ਬੜੀ ਤਰੱਕੀ ਕੀਤੀ ਹੈ ਤੇ ਇਨਸਾਨੀਅਤ ਦਾ ਭਲਾ ਵੀ। ਲੇਕਿਨ ਜਿਸ ਸਮਾਜ ਵਿੱਚ, ਵਿਵਸਥਾ ਵਿੱਚ ਅਸੀਂ ਰਹਿ ਰਹੇ ਹਾਂ, ਉਸ ਦੇ ਵਿੱਚ ਪੈਸਾ ਬਣਾਉਣਾ ਮੁੱਖ ਤੌਰ ਤੇ ਇੱਕ ਮਨੋਰਥ ਬਣ ਗਿਆ ਹੈ ਔਰ ਇੱਕ ਪ੍ਰੋਫੈਸ਼ਨ ਬਣ ਗਿਆ ਹੈ। ਮੈਡੀਕਲ ਪ੍ਰੋਫੈਸ਼ਨ ਦੀ ਅਸੀਂ ਬੜੀ ਇੱਜ਼ਤ ਕਰਦੇ ਹਾਂ ਪਰ ਪੈਸਾ ਕਮਾਉਣ ਵਾਲੇ ਪਾਸੇ ਅਸੀਂ ਬੜੇ ਜ਼ੋਰ-ਸ਼ੋਰ ਨਾਲ ਤੁਰੇ ਹੋਏ ਹਾਂ ਔਰ ਇਹ ਸਾਰਾ ਜਿਹੜਾ ਪ੍ਰੋਫੈਸ਼ਨ ਹੈ, ਇਹ ਬੜਾ ਕਮਰਸ਼ੀਅਲ ਹੋ ਚੁੱਕਾ ਹੈ। ਕਮਰਸ਼ੀਅਲ ਬੇਸਿਜ਼ ਤੇ ਸਾਰੀ ਟਰੇਡ ਚੱਲ ਰਹੀ ਹੈ। ਕੁਝ ਚਿਰ ਪਹਿਲਾਂ ਬੰਗਲੌਰ ਦੇ ਵਿੱਚ ਇੱਕ ਬੜਾ ਵੱਡਾ ਸਕੈਂਡਲ ਕਿਡਨੀ ਟਰਾਂਸਪਲਾਂ-ਟੇਸ਼ਨ ਦੇ ਸਬੰਧ ਵਿੱਚ ਸਾਹਮਣੇ ਆਇਆ ਸੀ ਔਰ ਬੜੇ ਬੜੇ ਟਾਪ ਦੇ ਡਾਕਟਰ ਉਸ ਵਿੱਚ ਇਨਵਾਲਵਡ ਸਨ। ਪੰਜਾਬ ਦੇ ਵਿੱਚ ਬਹੁਤ ਸਾਰੀਆਂ ਥਾਵਾਂ ਤੇ ਇਸ ਤਰ੍ਹਾਂ ਹੋ ਰਿਹਾ ਹੈ। ਕੁਝ ਅਰਸਾ ਪਹਿਲਾਂ ਇੱਕ ਖਬਰ ਅਖਬਾਰਾਂ ਦੇ ਵਿੱਚ ਆਈ ਸੀ ਕਿ ਸਟੋਨ ਦਾ ਅਪ੍ਰੇਸ਼ਨ ਕਰਨ ਲਈ ਕੋਈ ਪੇਸ਼ੈਂਟ ਦਾਖਲ ਹੋਇਆ ਪਰ ਪੱਥਰੀ ਆਪ੍ਰੇਸ਼ਨ ਦੀ ਬਜਾਏ ਉਸ ਦਾ ਗੁਰਦਾ ਹੀ ਕੱਢ ਲਿਆ ਗਿਆ ਔਰ ਪੇਸ਼ੈਂਟ ਦੇ ਰਿਸ਼ਤੇਦਾਰਾਂ ਨੇ ਆ ਕੇ ਕਿਹਾ ਕਿ ਕੇਸ ਰਜਿਸਟਰ ਹੋਣਾ ਚਾਹੀਦਾ ਹੈ। ਅੰਮ੍ਰਿਤਸਰ ਵਿੱਚ ਅਸੀਂ ਸਰਕਾਰੀ ਦਖਲ ਦੀ ਮੰਗ ਕਰਕੇ ਕੇਸ ਉਠਾਇਆ ਸੀ। ਸਪੀਕਰ ਸਾਹਿਬ, ਮੈਂ ਅੰਮ੍ਰਿਤਸਰ ਦੇ ਇਕ ਪਿੰਡ ਕਲਸੀਆਂ ਦੀ ਉਦਾਹਰਣ ਦੇਣਾ ਚਾਹੁੰਦੀ ਹਾਂ। ਉਥੋਂ ਦੇ ਪਿੰਡ ਦੇ ਸਰਪੰਚ ਦਾ ਲੜਕਾ ਸੀ, ਉਸ ਦਾ ਉਪਰੇਸ਼ਨ ਕੀਤਾ ਗਿਆ ਅਤੇ ਕੁਝ ਚਿਰ ਤੋਂ ਬਾਅਦ ਉਸ ਦਾ ਗੁਰਦਾ ਮੜਕੇ ਖਰਾਬ ਹੋ ਗਿਆ। ਦੂਸਰੀ ਵਾਰੀ ਉਸ ਦਾ ਉਪਰੇਸ਼ਨ ਕੀਤਾ ਗਿਆ। ਅੰਮ੍ਰਿਤਸਰ ਦੇ ਵਿਚ ਇਕ ਰਿਨਾਊਂਡ ਪ੍ਰਾਈਵੇਟ ਹਸਪਤਾਲ ਨੂੰ, ਉਨ੍ਹਾਂ ਨੇ ਦਿੱਲੀ ਤੋਂ ਗੁਰਦਾ ਡੋਨੇਟ ਕਰਨ ਲਈ ਕਿਹਾ। ਸਪੀਕਰ ਸਾਹਿਬ, ਦਾਤਾ ਜਿਹੜਾ ਹੈ, ਉਹ ਹੈਲਦੀ ਹੋਣਾ ਚਾਹੀਦਾ ਹੈ ਅਤੇ ਉਸ ਨੂੰ ਕਿਸੇ ਕਿਸਮ ਦੀ ਬੀਮਾਰੀ ਨਹੀਂ ਹੋਣੀ ਚਾਹੀਦੀ। ਉਸ ਦਾਤਾ ਨੂੰ ਏਡਜ਼ ਦੀ ਬਿਮਾਰੀ ਸੀ ਔਰ ਜਦੋਂ ਦੂਸਰੀ ਵਾਰੀ ਉਹ ਗੁਰਦਾ ਟ੍ਰਾਂਸ-ਪਲਾਂਟ ਕੀਤਾ ਗਿਆ ਤਾਂ ਉਸ ਦੇ ਦੋ ਤਿੰਨ ਮਹੀਨੇ ਬਾਅਦ ਹੀ ਉਸ ਨੌਜਵਾਨ ਲੜਕੇ ਦੀ ਮੌਤ ਹੋ ਗਈ। ਉਸ ਲੜਕੇ ਦੇ ਵਾਰਸ ਮੇਰ ਕੋਲ ਆਏ ਅਤੇ ਸਰਕਾਰ ਤੱਕ ਵੀ ਅਪਰੋਚ ਕੀਤੀ ਗਈ ਪਰ ਹਾਲੇ ਤੱਕ ਸਰਕਾਰ ਵੱਲੋਂ ਕੁਝ ਨਹੀਂ ਕੀਤਾ ਗਿਆ। ਅਸੀਂ ਇਹ ਮਸਲਾ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀ ਦੇ ਵਿਚ ਉਠਾਇਆ ਸੀ। ਡਾਕਟਰਜ਼ ਬੜੀਆਂ

ਵੱਡੀਆਂ ਵੱਡੀਆਂ ਸਿਫਾਰਸ਼ਾਂ ਲੈ ਕੇ ਮੇਰੇ ਪਾਸ ਆਏ । ਸਪੀਕਰ ਸਾਹਿਬ, ਇਹ ਜਿਹੜੀ ਮੌਤ ਹੋਈ ਹੈ, ਇਹ ਡਾਕਟਰਾਂ ਦੀ ਸ਼ਰੇਆਮ ਅਣਗਹਿਲੀ ਦੇ ਕਾਰਣ ਹੀ ਹੋਈ ਹੈ ਕਿਉਂਕਿ ਉਨ੍ਹਾਂ ਨੇ ਗੁਰਦੇ ਨੂੰ ਟੈਸਟ ਨਹੀਂ ਸੀ ਕੀਤਾ ਕਿ ਇਸ ਨੂੰ ਏਡਜ਼ ਦੀ ਬਿਮਾਰੀ ਹੈ । ਇਸ ਕਾਰਨ ਉਹ ਨੌਜਵਾਨ ਲੜਕਾ ਮਰ ਗਿਆ । ਕੇਸ ਰਜਿਸਟਰ ਹੋਣ ਤੋਂ ਬਾਅਦ ਇੱਕ ਸਾਲ ਹੋ ਗਿਆ ਹੈ । ਸੈਂਟਰਲ ਐਕਟ ਦੇ ਵਿੱਚ ਪੁਨਿਸ਼ਮੈਂਟ ਦੇ ਬਾਰੇ ਪ੍ਰੋਵੀਜ਼ਨ ਹੈ । ਵਾਇਓਲੇਸ਼ਨ ਆਫ ਰੂਲਜ਼ ਹੈ ਜਾਂ ਉਨ੍ਹਾਂ ਦਾ ਕਸੂਰ ਹੈ ਤਾਂ ਉਨ੍ਹਾਂ ਨੂੰ ਜ਼ਰੂਰ ਸਜ਼ਾ ਮਿਲਣੀ ਚਾਹੀਦੀ ਹੈ । ਸਾਡੇ ਪ੍ਰਾਈਵੇਟ ਹਸਪਤਾਲਾਂ ਤੇ ਵੀ ਕੰਟਰੋਲ ਹੋਣਾ ਚਾਹੀਦਾ ਹੈ । ਇਹ ਐਗਜ਼ਾਂਪਲ ਮੈਂ ਆਪਣੇ ਤਜਰਬੇ ਦੇ ਆਧਾਰ ਦੇ ਉਤੇ ਅੰਮ੍ਰਿਤਸਰ ਦੀ ਦੇ ਰਹੀ ਹਾਂ । ਇਨ੍ਹਾਂ ਐਫਰਟਸ ਨੂੰ ਮੈਂ ਵੈਲਕਮ ਕਰਦੀ ਹਾਂ ਅਤੇ ਬੇਨਤੀ ਕਰਦੀ ਹਾਂ ਕਿ ਮੈਡੀਕਲ ਐਥਿਕਸ ਆਬਜ਼ਰਵ ਕੀਤੀ ਜਾਵੇ । ਡਾਕਟਰ ਕਿਸੇ ਦੀ ਜ਼ਿੰਦਗੀ ਨੂੰ ਬਚਾਉਂਦਾ ਹੈ । ਇਸ ਲਈ ਪ੍ਰਾਈਵੇਟ ਹਸਪਤਾਲਾਂ ਦੇ ਉਤੇ ਵੀ ਕੰਟਰੋਲ ਹੋਣਾ ਚਾਹੀਦਾ ਹੈ । ਇਸ ਸਬੰਧ ਵਿੱਚ ਮੈਂ ਪਿਛਲੇ ਸੈਸ਼ਨ ਦੇ ਵਿੱਚ ਇਹ ਮਸਲਾ ਉਠਾਇਆ ਸੀ । ਸ੍ਰੀ ਬਰਾੜ ਉਦੋਂ ਹੈਲਥ ਮਨਿਸਟਰ ਸਨ ਪਰ ਅੱਜ ਉਹ ਮੁੱਖ ਮੰਤਰੀ ਹਨ । ਬਰਾੜ ਸਾਹਿਬ ਨੇ ਇਹ ਐਸ਼ੋਰੈਂਸ ਦਿੱਤੀ ਸੀ ਕਿ ਜਿਹੜੇ ਪ੍ਰਾਈਵੇਟ ਹਸਪਤਾਲ ਹਨ, ਉਨ੍ਹਾਂ ਨੂੰ ਕੰਟਰੋਲ ਕਰਨ ਲਈ ਕਾਨੂੰਨ ਬਣਨਾ ਚਾਹੀਦਾ ਹੈ ਔਰ ਉਨ੍ਹਾਂ ਨੇ ਇਸ ਗੱਲ ਦਾ ਪ੍ਰੋਮਿਸ ਵੀ ਕੀਤਾ ਸੀ । ਸਰਦਾਰ ਬੇਅੰਤ ਸਿੰਘ ਹੁਰਾਂ ਦੀ ਸਰਕਾਰ ਦੇ ਦੌਰਾਨ ਉਨ੍ਹਾਂ ਨੇ ਇਹ ਐਸ਼ੋਰੈਂਸ ਦਿੱਤੀ ਸੀ ਪਰ ਅੱਜ ਤੱਕ ਇਸ ਤੇ ਕੁਝ ਨਹੀਂ ਹੋਇਆ । ਇਸ ਸੈਂਟਰਲ ਐਕਟ ਦੇ ਵਿੱਚ ਇਹ ਗੱਲ ਬਹੁਤ ਜ਼ਰੂਰੀ ਹੋ ਗਈ ਹੈ ਤੇ ਪ੍ਰੋਵਾਈਡਿਡ ਹੈ ਕਿ ਹਿਊਮਨ ਆਰਗਨਜ਼ ਟਰਾਂਸਪਲਾਂਟੇਸ਼ਨ ਉਨ੍ਹਾਂ ਹਸਪਤਾਲਾਂ ਵਿਚ ਹੀ ਹੋਵੇਗੀ ਜਿਹੜੇ ਇਸ ਐਕਟ ਦੇ ਮਾਤਹਿੱਤ ਹੋਣਗੇ ਅਤੇ ਜਿਨ੍ਹਾਂ ਨੂੰ ਰਜਿਸਟਰੇਸ਼ਨ ਮਿਲੀ ਹੋਈ ਹੈ । ਰਜਿਸਟਰੇਸ਼ਨ ਮਿਲਣ ਤੋਂ ਪਹਿਲਾਂ ਅਥਾਰਿਟੀਜ਼ ਇਹ ਵੇਖੇਗੀ ਕੀ ਉਥੇ ਅੱਛੀ ਸਰਵਿਸ ਹੈ, ਸਟਾਫ ਹੈ, ਮੈਨ ਪਾਵਰ ਹੈ ਅਤੇ ਸਟੋਰਿੰਗ ਦੀ ਸਹੂਲਤ ਹੈ ? ਇਹ ਸਭ ਕੁਝ ਕਰਨ ਤੋਂ ਬਾਅਦ ਫਿਰ ਹਸਪਤਾਲ ਦੇ ਵਿਚ ਇਸ ਕਿਸਮ ਦੇ ਬੜੇ ਟੈਕਨੀਕਲ ਅਤੇ ਐਕਸਪਰਟ ਡਾਕਟਰ ਇਸ ਕੰਮ ਵਿੱਚ ਲਗਾਏਗਾ. ਤਾਂ ਹੀ ਉਨ੍ਹਾਂ ਨੂੰ ਰਜਿਸਟਰੇਸ਼ਨ ਮਿਲੇਗੀ । ਮੈਂ ਇਸ ਸਬੰਧ ਵਿੱਚ ਇਹ ਕਹਿਣਾ ਚਾਹੁੰਦਾ ਹਾਂ ਕਿ ਇੱਕ ਗਰੀਬ ਆਦਮੀ ਅਗਰ ਸਰਕਾਰੀ ਹਸਪਤਾਲ ਦੇ ਵਿੱਚ ਜਾਂਦਾ ਹੈ ਤਾਂ ਉਹ ਕਹਿ ਦਿੰਦੇ ਹਨ ਕਿ ਮਸ਼ੀਨ ਖਰਾਬ ਹੈ । ਉਥੇ 70% ਦੇ ਕਰੀਬ ਮਸ਼ੀਨਾਂ ਖਰਾਬ ਰਹਿੰਦੀਆਂ ਹਨ । ਪ੍ਰਾਈਵੇਟ ਮੈਡੀਕਲ ਅਦਾਰਿਆਂ ਦੇ ਨਾਲ ਉਨ੍ਹਾਂ ਦਾ ਸਬੰਧ ਹੁੰਦਾ ਹੈ ਲੇਕਿਨ ਸਰਕਾਰ ਦਾ ਫਰਜ਼ ਹੈ ਕਿ ਉਹ ਇਸ ਕਿਸਮ ਦੀਆਂ ਗੱਲਾਂ ਦੀ ਰੋਕਥਾਮ ਕਰੇ । ਬਹੁਤ ਸਾਰੇ ਜਿਹੜੇ ਪ੍ਰਾਈਵੇਟ ਹਸਪਤਾਲ ਹਨ, ਉਨ੍ਹਾਂ ਵਿੱਚ ਅਨਟ੍ਰੇਂਡ ਨਰਸਾਂ ਹੁੰਦੀਆਂ ਹਨ । ਇਨ੍ਹਾਂ ਵਿੱਚ ਬਹੁਤ ਹੀ ਮਹਿੰਗਾ ਇਲਾਜ ਹੁੰਦਾ ਹੈ, ਬਹੁਤ ਹੀ ਐਕਸਪੈਂਸਿਵ ਟਰੀਟਮੈਂਟ ਹੈ । ਅਨਟ੍ਰੇਂਡ ਨਰਸਾਂ ਕਾਰਨ ਪੇਸ਼ੈਂਟ ਮਰ ਜਾਂਦੇ ਹਨ । ਇਸ ਦੀ ਕਦੇ ਇਨਕੁਆਇਰੀ ਹੋਈ ਹੈ ? ਇਨ੍ਹਾਂ ਦਾ ਮਕਸਦ ਪੈਸਾ ਕਮਾਉਣਾ ਹੀ ਬਣ ਗਿਆ ਹੈ । ਮੈਂ ਇਸ ਬਾਰੇ ਜ਼ਿਆਦਾ ਕੁਝ ਨਾ ਕਹਿੰਦੇ ਹੋਏ ਇਸ ਰੇਜ਼ੋਲਿਊਸ਼ਨ ਦਾ ਸੀ.ਪੀ.ਆਈ. ਗਰੁੱਪ ਵੱਲੋਂ ਸਮਰਥਨ ਕਰਦੀ ਹਾਂ ਅਤੇ ਚਾਹਾਂਗੀ ਕਿ ਇਸ ਦੀ ਇੰਪਲੀਮੈਂਟੇਸ਼ਨ ਵਿੱਚ

[ਸ੍ਰੀਮਤੀ ਵਿਮਲਾ ਡਾਂਗ]

ਜੋ ਲੂਪ ਹੋਲਜ਼ ਹਨ, ਉਨ੍ਹਾਂ ਦੀ ਅੱਛੇ ਤਰੀਕੇ ਨਾਲ ਘੋਖ ਪੜਤਾਲ ਕਰਕੇ ਇਹ ਸੈਂਟਰਲ ਐਕਟ ਰਾਜ ਦੇ ਵਿੱਚ ਲਾਗੂ ਕੀਤਾ ਜਾਵੇ । ਮੈਂ ਸਮਝਦੀ ਹਾਂ ਕਿ ਕੋਈ ਵੇਲ ਕਨਸੀਵਡ ਆਰਟੀਕਲ ਇਸ ਸਬਜੈਕਟ ਉਪਰ ਲਿਖਿਆ ਜਾਵੇ, ਜਿਹੜੇ ਮੈਡੀਕਲ ਐਕਸਪਰਟ ਹਨ, ਉਹ ਇਸ ਉਪਰ ਕੁਝ ਲਿਖਣ । ਲੇਕਿਨ ਅਸੀਂ ਅੱਧੀ ਦਿਹਾੜੀ ਵਿੱਚ ਫੈਸਲਾ ਕਰਕੇ ਰੈਜ਼ੋਲਿਊਸ਼ਨ ਪਾਸ ਕਰਾਂਗੇ, ਪਾਸ ਤਾਂ ਹੋਣਾ ਚਾਹੀਦਾ ਹੈ ਪਰ ਰੈਜ਼ੋਲਿਊਸ਼ਨ ਦੇ ਜਿਹੜੇ ਸਾਰੇ ਪ੍ਰੋਵੀਜ਼ਨਜ਼ ਹਨ, ਉਨ੍ਹਾਂ ਨੂੰ ਸਟੱਡੀ ਕਰਨਾ ਸਾਡਾ, ਵਿਧਾਨ ਸਭਾ ਦਾ ਅਤੇ ਸਰਕਾਰ ਦਾ ਫਰਜ਼ ਹੈ । ਅਸੀਂ ਪਬਲਿਕ ਨੂੰ ਐਜੂਕੇਟ ਕਰੀਏ । ਇਨ੍ਹਾਂ ਸ਼ਬਦਾਂ ਨਾਲ ਇੱਕ ਵਾਰ ਫੇਰ ਮੈਂ ਬੇਨਤੀ ਕਰਾਂਗੀ ਕਿ ਪ੍ਰਾਈਵੇਟ ਹਸਪਤਾਲਾਂ ਵਿੱਚ ਵਪਾਰਕ ਕਾਰੋਬਾਰੀ ਇਸ ਵਕਤ ਚਲਦੀ ਹੈ ਔਰ ਲੋਕਾਂ ਦੀ ਛਿੱਲ ਲਾਹ ਕੇ ਕੋਈ ਸੈਟਿਸਫੈਕਟਰੀ ਇਲਾਜ ਲੋਕਾਂ ਨੂੰ ਨਹੀਂ ਦਿੱਤਾ ਜਾਂਦਾ । ਇਸ ਨਾਲ ਆਰਗਨਜ਼ ਟਰਾਂਸਪਲਾਂਟੇਸ਼ਨ ਦਾ ਸਬੰਧ ਵੀ ਹੈ । ਇਸ ਬਾਰੇ ਵੀ ਘੋਖ ਪੜਤਾਲ ਕਰਨੀ ਚਾਹੀਦੀ ਹੈ ਅਤੇ ਇਸ ਬਾਰੇ ਕੋਈ ਕਾਨੂੰਨ ਬਣਨਾ ਚਾਹੀਦਾ ਹੈ । ਇਨ੍ਹਾਂ ਸ਼ਬਦਾਂ ਦੇ ਨਾਲ ਇਸ ਰੈਜ਼ੋਲਿਊਸ਼ਨ ਦਾ ਮੈਂ ਸਮਰਥਨ ਕਰਦੀ ਹਾਂ ।

**Mr. Speaker** : F.M. to reply to the discussion on Resolution in respect of the Electricity Board.

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ) : ਸਪੀਕਰ ਸਾਹਿਬ, ਰੈਜ਼ੋਲਿਊਸ਼ਨ ਪੇਸ਼ ਹੋਇਆ ਕਿ ਬਿਜਲੀ ਲਈ ਇੱਕ ਹਜ਼ਾਰ ਕਰੋੜ ਰੁਪਏ ਦੀ ਲਿਮਿਟ ਨੂੰ ਦੋ ਹਜ਼ਾਰ ਕਰੋੜ ਰੁਪਏ ਤੱਕ ਲੋਨ ਲੈਣ ਵਾਸਤੇ ਕਰ ਦਿੱਤਾ ਜਾਵੇ । ਸਾਰੇ ਮੈਂਬਰ ਸਾਹਿਬਾਨ ਨੇ ਇਸ ਉਪਰ ਵਿਚਾਰ ਪ੍ਰਗਟ ਕਰਦੇ ਹੋਏ ਸਹਿਮਤੀ ਪ੍ਰਗਟ ਕੀਤੀ ਹੈ । ਪੰਜਾਬ ਵਿੱਚ ਹੋਰ ਬਿਜਲੀ ਦੀ ਲੋੜ ਹੈ ਅਤੇ ਉਸ ਦੇ ਲਈ ਲੋਨ ਲੈਣ ਲਈ ਸਾਨੂੰ ਕੋਈ ਆਪੱਤੀ ਨਹੀਂ । ਲੇਕਿਨ ਕੁਝ ਤੌਖਲੇ ਜ਼ਾਹਿਰ ਕੀਤੇ ਗਏ ਹਨ ਕਿ ਚੋਰੀ ਹੁੰਦੀ ਹੈ, ਕੁਰੱਪਸ਼ਨ ਹੈ ਜਾਂ ਕੋਈ ਠੀਕ ਤਰ੍ਹਾਂ ਬਿਜਲੀ ਦੀ ਸਪਲਾਈ ਨਹੀਂ ਹੁੰਦੀ । ਸਪੀਕਰ ਸਾਹਿਬ, ਇਸ ਸਬੰਧ ਵਿੱਚ ਪਹਿਲਾਂ ਮੈਂ ਉਨ੍ਹਾਂ ਮੈਂਬਰਾਂ ਦਾ ਧੰਨਵਾਦ ਕਰਨਾ ਚਾਹਾਂਗਾ ਜਿਨ੍ਹਾਂ ਨੇ ਇਸ ਮਸਲੇ ਦੀ ਹਮਾਇਤ ਕੀਤੀ ਹੈ । ਮੈਂ ਹਾਊਸ ਅੱਗੇ ਇਸ ਦੇ ਤਿੰਨ ਪੱਖ ਦਸਾਂਗਾ । ਪਹਿਲਾਂ ਤਾਂ ਸਪੀਕਰ ਸਾਹਿਬ, ਭਾਰਤ ਤਕਸੀਮ ਹੋਇਆ, ਪਾਕਿਸਤਾਨ ਬਣ ਗਿਆ ਅਤੇ ਅੱਧਾ ਪੰਜਾਬ ਇਸ ਪਾਸੇ ਆਇਆ । ਉਧਰਲੀ ਜ਼ਮੀਨ ਬਹੁਤ ਉਪਜਾਊ ਸੀ ਅਤੇ ਇੱਧਰ ਵਾਲੀ ਜ਼ਮੀਨ ਇੰਨੀ ਉਪਜਾਊ ਨਹੀਂ ਸੀ । 1947 ਤੋਂ ਲੈ ਕੇ 1996 ਤੱਕ ਲੱਗਭਗ 49 ਸਾਲ ਆਜ਼ਾਦੀ ਮਿਲੀ ਨੂੰ ਹੋ ਚੁੱਕੇ ਹਨ, 50ਵੇਂ ਸਾਲ ਦੇ ਵਿੱਚ ਅਸੀਂ ਪ੍ਰਵੇਸ਼ ਕਰ ਚੁੱਕੇ ਹਾਂ ਅਤੇ ਮੈਨੂੰ ਇਹ ਕਹਿਣ ਵਿੱਚ ਖੁਸ਼ੀ ਹੈ ਕਿ ਇਨ੍ਹਾਂ ਸਾਰੇ ਸਾਲਾਂ ਵਿੱਚ ਅਗਰ ਪੰਜਾਬ ਵਿੱਚ ਸਰਕਾਰ ਰਹੀ ਹੈ ਤਾਂ 40 ਸਾਲ ਦੇ ਸਮੇਂ ਤੋਂ ਵੱਧ ਕਾਂਗਰਸ ਦੀ ਸਰਕਾਰ ਰਹੀ ਹੈ । (ਥੰਪਿੰਗ) ਬਾਕੀ ਪਾਰਟੀਆਂ ਦੀ ਜੇ ਸਰਕਾਰ ਰਹੀ ਵੀ ਹੈ ਤਾਂ ਡੇਢ ਸਾਲ, ਦੋ ਸਾਲ ਜਾਂ ਢਾਈ ਸਾਲ ਹੀ ਰਹੀ ਹੈ । ਜਿਸ ਪਾਰਟੀ ਦੀ ਸਰਕਾਰ ਪੰਜਾਬ ਵਿੱਚ ਰਹੀ ਹੈ, ਉਸ ਲਈ ਬਿਜਲੀ ਪੈਦਾ ਕਰਨੀ ਬਹੁਤ ਜ਼ਰੂਰੀ ਸੀ । ਅੱਜ ਵੀ ਮਾਡਰਨ ਜ਼ਿੰਦਗੀ ਵਿਚ ਇਹ ਬਹੁਤ ਜ਼ਰੂਰੀ ਹੈ ਕਿ ਇਹ ਬਿਜਲੀ ਦਾ ਉਤਪਾਦਨ ਹੋਰ ਵਧੇ ਔਰ ਜ਼ਿਆਦਾ ਤੋਂ ਜ਼ਿਆਦਾ

ਹੋਵੇ । ਮੈਨੂੰ ਇਹ ਖੁਸ਼ੀ ਹੈ ਕਿ ਪੰਜਾਬ ਵਿਚ ਪਿਛਲੇ ਸਾਲਾਂ ਵਿਚ ਕਾਂਗ੍ਰਸ ਸਰਕਾਰਾਂ ਨੇ ਬਿਜਲੀ ਪੈਦਾ ਕਰਨ ਵਾਸਤੇ ਜੋ ਕੋਸ਼ਿਸ਼ ਕੀਤੀ ਹੈ, ਉਸ ਨਾਲ 4519 ਮੈਗਾਵਾਟ ਬਿਜ਼ਲੀ ਹੋ ਗਈ ਹੈ ਔਰ ਆਉਣ ਵਾਲੇ 5 ਸਾਲਾ ਪਲਾਨ ਵਿਚ 2657 ਮੈਗਾਵਾਟ ਬਿਜਲੀ ਹੋਰ ਪੈਦਾ ਕੀਤੀ ਜਾਣੀ ਹੈ ਜਿਸ ਤੇ ਕੋਈ 7437 ਕਰੋੜ ਰੁਪਿਆ ਲੱਗਣਾ ਹੈ । ਇਸ ਦੇ ਵੇਰਵੇ ਮੇਰੇ ਕੋਲ ਹਨ, ਮੈਂ ਹਾਊਸ ਨੂੰ ਦੱਸ ਦਿੰਦਾ ਹਾਂ । ਗੁਰੂ ਹਰਗੋਬਿੰਦ ਥਰਮਲ ਪਲਾਂਟ ਲਹਿਰਾ ਮੁਹੱਬਤ ਤੇ 1250 ਕਰੋੜ ਰੁਪਿਆ ਲੱਗਣਾ ਹੈ ਔਰ 420 ਮੈਗਾਵਾਟ ਬਿਜਲੀ ਮਿਲਣੀ ਹੈ ਫਿਰ ਨੈਪਥਾ ਨਾਲ ਚੱਲਣ ਵਾਲਾ ਬਠਿੰਡਾ ਦਾ ਜਿਹੜਾ ਥਰਮਲ ਪਲਾਂਟ ਹੈ, ਇਸ ਤੇ 400 ਕਰੋੜ ਰੁਪਿਆ ਲੱਗਣਾ ਹੈ ਔਰ ਇਸ ਤੋਂ 150 ਮੈਗਾਵਾਟ ਬਿਜਲੀ ਮਿਲਣੀ ਹੈ । ਥਰਮਲ ਪਲਾਂਟ ਗੋਇੰਦਵਾਲ ਤੇ 2000 ਕਰੋੜ ਰੁਪਏ ਲੱਗਣੇ ਹਨ ਅਤੇ 500 ਮੈਗਾਵਾਟ ਬਿਜਲੀ ਹਾਸਲ ਹੋਣੀ ਹੈ । ਸ਼ਾਹਪੁਰ ਕੰਢੀ ਪਰੋਜੈਕਟ ਤੇ 1287 ਕਰੋੜ ਰੁਪਏ ਲੱਗਣੇ ਹਨ ਅਤੇ 168 ਮੈਗਾਵਾਟ ਬਿਜਲੀ ਮਿਲਣੀ ਹੈ, ਯੂ.ਬੀ.ਡੀ.ਸੀ. ਸਟੇਜ ਤਿੰਨ ਤੇ 400 ਕਰੋੜ ਰੁਪਿਆ ਲੱਗਣਾ ਹੈ ਅਤੇ 78 ਮੈਗਾਵਾਟ ਬਿਜਲੀ ਮਿਲਣੀ ਹੈ । ਮੁਕੇਰੀਆਂ ਸਟੇਜ ਤਿੰਨ ਤੇ 100 ਕਰੋੜ ਰੁਪਿਆ ਲੱਗਣਾ ਹੈ ਅਤੇ 21 ਮੈਗਾਵਾਟ ਬਿਜਲੀ ਮਿਲਣੀ ਹੈ । ਇਸੇ ਤਰ੍ਹਾਂ ਜੁਆਇੰਟ ਵੈਂਚਰ ਵਿਚੋਂ; 800 ਮੈਗਾਵਾਟ ਬਿਜਲੀ ਹਾਸਲ ਹੋਣੀ ਹੈ । ਇਹ ਕੁੱਲ 7437 ਕਰੋੜ ਰੁਪਿਆ ਲੱਗਣਾ ਹੈ ਅਤੇ 2657 ਮੈਗਾਵਾਟ ਬਿਜਲੀ ਮਿਲਣੀ ਹੈ ਆਉਣ ਵਾਲੇ ਸਮੇਂ ਵਿਚ । ਸਪੀਕਰ ਸਾਹਿਬ, ਇਸ ਸਬੰਧ ਵਿਚ ਕੁਝ ਸਾਥੀਆਂ ਵੱਲੋਂ ਇਹ ਮਹਿਸੂਸ ਕੀਤਾ ਗਿਆ ਕਿ ਸ਼ਾਇਦ ਬਿਜਲੀ ਬੋਰਡ ਵੱਲੋਂ ਕੋਈ ਕਮੀ ਰਹਿ ਗਈ ਹੈ ਜਿਸ ਕਾਰਣ ਪਰੋਜੈਕਟਸ ਦੀ ਉਸਾਰੀ ਵਿਚ ਕੋਈ ਪ੍ਰਗਤੀ ਹੋਈ ਨਜ਼ਰ ਨਹੀਂ ਆਉਂਦੀ । ਇਸ ਸਬੰਧ ਵਿਚ ਮੈਂ ਹਾਊਸ ਵਿੱਚ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਇੰਡਿਆ ਕਰੈਡਿਟ ਰੇਟਿੰਗ ਏਜੰਸੀ ਹੈ ਜਿਹੜੀ ਕਿ ਸਾਰੇ ਹਿੰਦੁਸਤਾਨ ਦੇ ਬਿਜਲੀ ਬੋਰਡਜ਼ ਦੀ ਰੇਟਿੰਗ ਕਰਦੀ ਹੈ ਕਿ ਕਿਸ ਬੋਰਡ ਦਾ ਕੰਮ ਕਿਸ ਰੇਟ ਤੇ ਰਿਹਾ ਹੈ, ਉਸ ਨੇ ਆਪਣੀ ਰਿਪੋਟ ਵਿਚ ਇਹ ਕਿਹਾ ਹੈ ਕਿ ਪੰਜਾਬ ਰਾਜ ਬਿਜਲੀ ਬੋਰਡ ਦਾ ਕੰਮ ਸਾਰੇ ਹਿੰਦੁਸਤਾਨ ਵਿਚ ਨੰਬਰ ਇਕ ਤੇ ਹੈ । (ਥੰਪਿੰਗ) ਉਸ ਨੇ ਮਿਤੀ 20-8-1996 ਨੂੰ ਆਪਣੀ ਰਿਪੋਰਟ ਵਿਚ ਇਹ ਰਿਜ਼ਲਟ ਕਢਿਆ ਹੈ ਕਿ ਪੰਜਾਬ ਇਸ ਲਿਹਾਜ਼ ਨਾਲ ਸਾਰੇ ਹਿੰਦੂਸਤਾਨ ਵਿਚ ਸਭ ਨਾਲੋਂ ਉਪਰ ਹੈ ਜਿਥੇ ਬਿਜਲੀ ਬੋਰਡ ਦਾ ਕੰਮ ਸਭ ਤੋਂ ਚੰਗੇ ਤਰੀਕੇ ਨਾਲ ਹੋ ਰਿਹਾ ਹੈ । (ਵਿਘਨ)

ਇਸ ਦੇ ਨਾਲ ਹੀ ਮੈਂ ਦੂਸਰੀ ਗੱਲ ਕਹਾਂਗਾ ਕਿ ਇਹ ਜਿਹੜਾ ਬਿਜਲੀ ਦਾ ਉਤਪਾਦਨ ਰੇਟ ਹੈ, ਇਹ ਸਰਕਾਰ ਨੂੰ 1.75 ਪੈਸੇ ਪ੍ਰਤੀ ਯੂਨਿਟ ਪੈਂਦਾ ਹੈ ਪਰ ਸਰਕਾਰ ਕਿਸਾਨਾਂ ਦੀ ਬਿਹਤਰੀ ਵਾਸਤੇ ਉਨ੍ਹਾਂ ਨੂੰ ਸਿਰਫ 32 ਪੈਸੇ ਪਰ ਯੂਨਿਟ ਦੇ ਰਹੀ ਹੈ ਤਾਕਿ ਸਾਡਾ ਪੰਜਾਬ ਦਾ ਕਿਸਾਨ ਆਪਣਾ ਉਤਪਾਦਨ ਵਧਾ ਸਕੇ । ਭਾਵੇਂ ਕਈ ਪਰੋਜੈਕਟਸ ਲੱਗੇ ਹਨ ਔਰ ਨਹਿਰਾਂ ਦਾ ਪਾਣੀ ਵੀ ਕਿਸਾਨਾਂ ਨੂੰ ਦਿੱਤਾ ਜਾ ਰਿਹਾ ਹੈ ਪਰ ਕਿਸਾਨਾਂ ਨੇ ਆਪਣੇ ਬਿਜਲੀ ਦੇ ਕੁਨੈਕਸ਼ਨ ਲੈ ਕੇ ਆਪਣੇ ਅਨਾਜ ਦੀ ਪੈਦਾਵਾਰ ਨੂੰ ਇਤਨਾ

[ਵਿੱਤ ਮੰਤਰੀ]

ਵਧਾਇਆ ਹੈ ਕਿ ਉਹ ਸਾਰੇ ਹਿੰਦੁਸਤਾਨ ਵਿਚ ਅਨਾਜ ਦੇ ਭੰਡਾਰ ਵਿਚ ਨੰਬਰ ਇਕ ਤੇ ਰਿਹਾ ਹੈ ਅਤੇ ਉਸ ਨੇ ਪੰਜਾਬ ਦਾ ਸਿਰ ਉਚਾ ਕੀਤਾ ਹੈ । ਸਿਰਫ ਪੰਜਾਬ ਹੀ ਸਾਰੇ ਹਿੰਦੁਸਤਾਨ ਵਿਚ ਇਕ ਅਜਿਹੀ ਸਟੇਟ ਹੈ। ਜੋ ਸਰਪਲੱਸ ਅਨਾਜ ਪੈਦਾ ਕਰਦੀ ਹੈ। ਇਸ ਦਾ ਮੁਕਾਬਲਾ ਕੋਈ ਵੀ ਹੋਰ ਸਟੇਟ ਨਹੀਂ ਕਰ ਸਕਦੀ । ..ਅਗਰ ਅਸੀਂ ਇਤਨੀ ਬਿਜਲੀ ਪੰਜਾਬ ਦੇ ਵਿਚ ਪੈਦਾ ਨਾ ਕਰਦੇ ਤਾਂ ਫੇਰ ਅਸੀਂ ਆਪਣੇ ਕਿਸਾਨਾਂ ਨੂੰ ਟਿਊਬਵੈਲਜ਼ ਕੁਨੈਕਸ਼ਨਾਂ ਲਈ ਇਤਨੀ ਬਿਜਲੀ ਨਾ ਦੇ ਸਕਦੇ। ਇਹ ਬਿਜਲੀ ਦੇਣ ਕਰਕੇ ਹੀ ਪੰਜਾਬ ਦੇ ਕਿਸਾਨਾਂ ਨੇ ਇਤਨੀ ਪੈਦਾਵਾਰ ਕੀਤੀ ਅਤੇ ਦੇਸ਼ ਦੇ ਵਿਚ ਮਾਣ ਅਤੇ ਸਨਮਾਨ ਪ੍ਰਾਪਤ ਕੀਤਾ । ਇਸ ਦਾ ਫਖਰ ਸਾਨੂੰ ਪੰਜਾਬੀਆਂ ਨੂੰ ਹਾਸਲ ਹੋਇਆ । ਸਾਡਾ ਪੰਜਾਬ ਸੈਂਟਰਲ ਪੂਲ ਦੇ ਵਿਚ ਸਭ ਨਾਲੋਂ ਵੱਧ ਚਾਵਲ ਅਤੇ ਕਣਕ ਦਿੰਦਾ ਹੈ । ਪੰਜਾਬ ਪਿਛਲੇ ਕੁਝ ਅਰਸੇ ਵਿਚ ਦੁਖਾਂਤ ਵਾਤਾਵਰਣ ਵਿੱਚੋਂ ਨਿਕਲਿਆ ਅਤੇ ਉਸ ਦੁਖਾਂਤ ਵਾਤਾਵਰਣ ਤੋਂ ਬਾਅਦ 1992 ਵਿਚ ਸਾਡੀ ਪਾਰਟੀ ਦੀ ਸਰਕਾਰ ਪੰਜਾਬ ਵਿਚ ਬਣੀ । ਉਸ ਵਕਤ ਇੰਡਸਟਰੀ ਡਰ ਦੇ ਮਾਹੌਲ ਕਰਕੇ ਬਾਹਰ ਨਿਕਲਦੀ ਜਾ ਰਹੀ ਸੀ ਅਤੇ ਕਾਫੀ ਸਾਰੀ ਚਲੀ ਵੀ ਗਈ ਸੀ । ਇਸ ਚੀਜ਼ ਨੂੰ ਦੇਖਦੇ ਹੋਏ ਇੰਡਸਟਰੀ ਨੂੰ ਬਾਹਰ ਜਾਣ ਤੋਂ ਰੋਕਣ ਲਈ ਪਹਿਲੇ ਅਸੀਂ ਦੁਖਾਂਤ ਵਾਤਾਵਰਣ ਨੂੰ ਠੀਕ ਕੀਤਾ । ਮੈਨੂੰ ਖੁਸ਼ੀ ਹੈ ਕਿ ਸਾਨੂੰ ਇਸ ਖੇਤਰ ਵਿਚ ਪੂਰੀ ਕਾਮਯਾਬੀ ਮਿਲੀ । ਇੰਡਸਟਰੀਅਲ ਪ੍ਰੋਡੱਕਸ਼ਨ ਅਤੇ ਖਾਸ ਤੌਰ ਤੇ ਜੋ ਸਮਾਲ ਸਕੇਲ ਇੰਡਸਟਰੀ ਸੀ ਜਿਹੜੀ ਕਿ ਮਿਲੀਟੈਂਸੀ ਕਰਕੇ ਬਿਲਕੁਲ ਘਟ ਗਈ ਸੀ, ਉਸ ਨੂੰ ਫੇਰ ਅੱਗੇ ਲਿਜਾਣ ਲਈ ਸਰਕਾਰ ਨੇ ਉਪਰਾਲੇ ਕੀਤੇ ਅਤੇ ਉਸ ਵਿਚ ਸਾਨੂੰ ਕਾਫੀ ਕਾਮਯਾਬੀ ਮਿਲੀ । ਇਨ੍ਹਾਂ ਯਤਨਾਂ ਕਰਕੇ ਸਮਾਲ ਸਕੇਲ ਇੰਡਸਟਰੀ ਦੇ ਖੇਤਰ ਵਿਚ ਜਿਹੜੀ ਸਾਡੀ ਇੰਡਸਟਰੀਅਲ ਪ੍ਰੋਡੱਕਸ਼ਨ 700 ਕਰੋੜ ਰੁਪਏ ਦੀ ਐਕਸਪੋਰਟ ਹੁੰਦੀ ਸੀ, ਉਹ ਪਿਛਲੇ ਸਾਲ 2500 ਕਰੋੜ ਰੁਪਏ ਦੀ ਹੋ ਗਈ ਅਤੇ ਇਸ ਸਾਲ ਸਾਨੂੰ ਉਮੀਦ ਹੈ ਕਿ ਇਸ ਨੂੰ ਅਸੀਂ 3000 ਕਰੋੜ ਰੁਪਏ ਤੱਕ ਐਕਸਪੋਰਟ ਕਰਨ ਲੱਗ ਜਾਵਾਂਗੇ ।

**ਸ੍ਰੀ ਸਪੀਕਰ** : ਹਾਊਸ ਐਡਜਾਰਨ ਕਰਨ ਵਿਚ ਸਿਰਫ 9 ਮਿੰਟ ਬਾਕੀ ਰਹਿ ਗਏ ਹਨ ਅਤੇ ਹਾਲੇ ਡਿਪਟੀ ਚੀਫ ਮਨਿਸਟਰ ਸਾਹਿਬਾ ਨੇ ਬੋਲਣਾ ਹੈ । ਤੁਸੀਂ ਹੋਰ ਕਿੰਨਾ ਸਮਾਂ ਲਵੋਂਗੇ ।

**ਵਿੱਤ ਮੰਤਰੀ** : ਬੱਸ, ਸਪੀਕਰ ਸਾਹਿਬ, ਮੈਂ 2-3 ਮਿੰਟ ਦੇ ਵਿਚ ਹੀ ਖਤਮ ਕਰਨ ਲੱਗਾ ਹਾਂ ।

ਬਿਜਲੀ ਦੀ ਚੋਰੀ ਬਾਰੇ ਇਥੇ ਮੈਂਬਰ ਸਾਹਿਬ ਨੇ ਜਿਕਰ ਕੀਤਾ ਹੈ । ਇਸ ਨੂੰ ਰੋਕਣ ਲਈ ਸਰਕਾਰ ਵੱਲੋਂ ਉਪਰਾਲੇ ਕੀਤੇ ਜਾ ਰਹੇ ਹਨ । ਇਸ ਚੋਰੀ ਨੂੰ ਰੋਕਣ ਵਾਸਤੇ ਬਿਜਲੀ ਬੋਰਡ ਵਲੋਂ ਚੈਕਿੰਗ ਕੀਤੀ ਜਾਂਦੀ ਹੈ । 1995-96 ਦੇ ਵਿਚ ਬਿਜਲੀ ਬੋਰਡ ਨੇ 459837 ਕੇਸਿਜ਼ ਡੀਟੈਕਟ ਕੀਤੇ ਸਨ ਜਿਨ੍ਹਾਂ ਵਿਚੋਂ 3231 ਕੇਸਿਜ਼ ਦੇ ਵਿਚ ਚੋਰੀ ਫੜੀ ਗਈ ਸੀ ਅਤੇ ਡੀਫਾਲਟਰਜ਼ ਤੋਂ 7 ਕਰੋੜ 44 ਲੱਖ ਰੁਪਿਆ ਵਸੂਲ ਵੀ ਕੀਤਾ ਗਿਆ ਸੀ । ਇਸੇ ਤਰ੍ਹਾਂ 1994-95 ਦੇ ਵਿੱਚ 44 ਲੱਖ ਕੇਸਿਜ ਦੀ ਚੈਕਿੰਗ ਕੀਤੀ

ਗਈ ਸੀ ਅਤੇ ਕਾਫੀ ਕੇਸਿਜ਼ ਚੋਰੀ ਦੇ ਫੜ੍ਹੇ ਗਏ ਸਨ ਅਤੇ ਵਸੂਲੀ 25 ਕਰੋੜ ਰੁਪਏ ਦੀ ਕੀਤੀ ਗਈ ਸੀ। ਅਸੀਂ ਚੋਰੀ ਕਰਨ ਵਾਲਿਆਂ ਦੇ ਖਿਲਾਫ ਕਾਰਵਾਈ ਵੀ ਕਰਦੇ ਹਾਂ ਪਰ ਇਹ ਇਕ ਸੋਸਾਇਟੀ ਹੈ ਜਿਸ ਦੇ ਵਿਚ ਹਰ ਤਰ੍ਹਾਂ ਦੇ ਬੰਦੇ ਰਹਿੰਦੇ ਹਨ। ਜੋ ਚੋਰੀ ਵੀ ਕਰਦੇ ਹਨ ਅਤੇ ਕੁਰੱਪਸ਼ਨ ਵੀ ਕਰਦੇ ਹਨ। ਸਰਕਾਰ ਇਨ੍ਹਾਂ ਨੂੰ ਰੋਕਣ ਲਈ ਆਪਣੇ ਯਤਨ ਕਰਦੀ ਰਹਿੰਦੀ ਹੈ ਉਹ ਕਾਰਵਾਈ ਵੀ ਕਰਦੀ ਹੈ ਅਤੇ ਜੁਰਮਾਨੇ ਵੀ ਵਸੂਲ ਕਰਦੀ ਹੈ। ਸਾਡੀ ਜ਼ਿੰਮੇਵਾਰੀ ਹੈ ਕਿ ਅਸੀਂ ਪਿੰਡਾਂ ਦੇ ਵਿਚ 24 ਘੰਟੇ ਬਿਜਲੀ ਦੇ ਸਕੀਏ ਅਤੇ ਇਹ ਸਾਡਾ ਇਕ ਟੀਚਾ ਵੀ ਹੈ ਕਿ ਪੰਜਾਬ ਦੇ ਪਿੰਡਾਂ ਦੇ ਵਿਚ ਬਿਨਾਂ ਰੁਕਾਵਟ ਦੇ 24 ਘੰਟੇ ਬਿਜਲੀ ਦੀ ਸਪਲਾਈ ਹੋਵੇ। ਬਿਜਲੀ ਦੀ ਸਪਲਾਈ ਦੇਣ ਵਿਚ ਅਸੀਂ ਕਿਸੇ ਪਿੰਡ ਤੋਂ ਹਿੱਸਾ ਨਹੀਂ ਲਵਾਂਗੇ ਔਰ ਇਸ ਕੰਮ ਦੇ ਲਈ ਸਰਕਾਰ ਨੇ 40 ਕਰੋੜ ਰੁਪਿਆ ਬਿਜਲੀ ਬੋਰਡ ਨੂੰ ਦੇ ਦਿੱਤਾ ਹੈ ਤਾਂਕਿ ਬਿਜਲੀ ਬੋਰਡ 1000 ਪਿੰਡਾਂ ਨੂੰ 24 ਘੰਟੇ ਲਗਾਤਾਰ ਬਿਜਲੀ ਦੀ ਸਪਲਾਈ ਦੇ ਸਕੇ। ਇਹ ਸਾਡਾ ਟੀਚਾ ਹੈ ਕਿ 24 ਘੰਟੇ ਬਿਜਲੀ ਪਿੰਡਾਂ ਦੇ ਵਿਚ ਦਿੱਤੀ ਜਾ ਸਕੇ। ਇਸ ਦੇ ਨਾਲ ਜਿਹੜੇ ਸਾਡੇ ਲਾਈਨ ਲਾਸਿਜ਼ ਹਨ, ਉਹ 18% ਹਨ ਜਦਕਿ ਹਿੰਦੁਸਤਾਨ ਦੇ ਲਾਈਨ ਲਾਸਿਜ਼ 22% ਹਨ। ਅਸੀਂ ਆਪਣੇ ਇਨ੍ਹਾਂ ਲਾਈਨ ਲਾਸਿਜ਼ ਨੂੰ ਹੋਰ ਘਟਾਉਣ ਦੇ ਯਤਨ ਕਰ ਰਹੇ ਹਾਂ ਔਰ ਬਿਜਲੀ ਬੋਰਡ ਨੂੰ 1000 ਕਰੋੜ ਤੋਂ ਵਧਾ ਕੇ 2000 ਕਰੋੜ ਰੁਪਿਆ ਲੋਨ ਲੈਣ ਦੀ ਇਜਾਜ਼ਤ ਦੇ ਰਹੇ ਹਾਂ। ਜਦ ਵੀ ਕੋਈ ਮਾਰਕੀਟਿੰਗ ਬਾਡੀ ਅਤੇ ਫਾਈਨੈਂਸ਼ੀਅਲ ਇਂਸਟੀਚਿਊਸ਼ਨਜ਼ ਲੋਨ ਦਿੰਦੀਆਂ ਹਨ, ਉਹ ਪਹਿਲੇ ਦੇਖਦੀਆਂ ਹਨ ਕਿ ਇਹ ਲੋਨ ਜਿਹੜਾ ਦਿੱਤਾ ਜਾ ਰਿਹਾ ਹੈ, ਇਹ ਕਿਸ ਪਰਪਜ਼ ਲਈ ਯੂਜ਼ ਕੀਤਾ ਜਾ ਰਿਹਾ ਹੈ, ਕਿਸ ਤਰ੍ਹਾਂ ਇਸ ਦੀ ਵਾਪਸੀ ਹੋਵੇਗੀ ਕਿਸ ਤਰ੍ਹਾਂ ਇਸ ਦਾ ਖਰਚਾ ਹੋਵੇਗਾ ਅਤੇ ਇਸ ਦੀ ਪੇਮੈਂਟ ਕਿਸ ਤਰ੍ਹਾਂ ਹੋਵੇਗੀ। ਮੈਂ ਹਾਊਸ ਦੇ ਵਿਚ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਪੰਜਾਬ ਨੂੰ ਖੁਸ਼ਹਾਲ ਬਣਾਉਣ ਲਈ ਬਿਜਲੀ ਦੀ ਵੱਧ ਪ੍ਰੋਡੈਕਸ਼ਨ ਕਰਕੇ ਪੰਜਾਬ ਵਿਚ ਤਰੱਕੀ ਕਰਨਾ ਚਾਹੁੰਦੇ ਹਾਂ। ਪੰਜਾਬ ਦੇ ਵਿਚ ਜਿਹੜਾ ਬਿਜਲੀ ਦਾ ਸੈੱਟ ਅੱਪ ਹੈ ਅਤੇ ਇਸ ਦੀ ਦੇਖ ਰੇਖ ਜਿਹੜਾ ਵਿਅਕਤੀ ਕਰ ਰਿਹਾ ਹੈ, ਉਸ ਵੱਲ ਮੈਂਬਰ ਸਾਹਿਬਾਨ ਨੇ ਕੁਝ ਇਸ਼ਾਰਾ ਕੀਤਾ ਹੈ ਕਿ ਉਸ ਦੇ ਖਿਲਾਫ ਕੁਰੱਪਸ਼ਨ ਸਬੰਧੀ ਹਾਈ ਕੋਰਟ ਵੱਲੋਂ ਸਟਰਿਕਚਰ ਪਾਸ ਕੀਤੇ ਗਏ ਸਨ। ਬਿਜਲੀ ਬੋਰਡ ਦੇ ਚੇਅਰਮੈਨ ਜੋ ਪਹਿਲਾਂ ਪੰਜਾਬ ਦੇ ਚੀਫ ਸੈਕਟਰੀ ਰਹੇ ਹਨ, ਨੇ ਸਾਢੇ 3 ਸਾਲਾਂ ਦੇ ਵਿਚ ਪੰਜਾਬ ਵਿਚ ਅਮਨ ਕਾਨੂੰਨ ਕਾਇਮ ਕਰਨ ਵਿਚ ਕਾਫੀ ਯੋਗਦਾਨ ਦਿੱਤਾ ਅਤੇ ਪੰਜਾਬ ਦੇ ਵਿੱਚ ਤਰੱਕੀ ਕਰਨ ਲਈ ਪ੍ਰਬੰਧ ਕੀਤਾ। ਹੁਣ ਉਨ੍ਹਾਂ ਨੂੰ ਬਿਜਲੀ ਬੋਰਡ ਦਾ ਚੇਅਰਮੈਨ ਲਗਾਇਆ ਗਿਆ ਹੈ। ਪੰਜਾਬ ਦੇ ਵਿਚ ਜਿੰਨੀ ਜ਼ਿਆਦਾ ਬਿਜਲੀ ਪੈਦਾ ਹੋਵੇਗੀ, ਉਤਨੀ ਹੀ ਪੰਜਾਬ ਜ਼ਿਆਦਾ ਤਰੱਕੀ ਕਰੇਗਾ। ਉਹ ਬਿਜਲੀ ਬੋਰਡ ਦੇ ਕੰਮ ਕਾਰ ਵਿਚ ਸੁਧਾਰ ਲਿਆ ਰਹੇ ਹਨ। ਸਪੀਕਰ ਸਾਹਿਬ, ਮੈਂਬਰਾਂ ਨੇ ਕਿਹਾ ਹੈ ਕਿ ਬਿਜਲੀ ਬੋਰਡ ਦੇ ਹੁਣ ਦੇ ਚੇਅਰ-ਮੈਨ ਦੇ ਖਿਲਾਫ ਕੁਝ ਸਟਰਿਕਚਰ ਪਾਸ ਹੋਏ ਸਨ। ਉਹ ਇਕ ਐਡਮਨਿਸਟ੍ਰੇਟਰ ਦੇ ਤੌਰ ਤੇ ਯੋਗ ਆਦਮੀ ਸੀ। ਉਸ ਦੇ ਖਿਲਾਫ ਜੋ ਫੈਸਲੇ ਹੋਏ ਹਨ, ਉਸ ਦਾ ਇਹ ਮਤਲਬ ਨਹੀਂ ਹੈ ਕਿ ਉਨ੍ਹਾਂ ਸਟਰਿਕਚਰਜ਼ ਦੇ ਕਾਰਨ ਉਸ ਕੋਲੋਂ ਕੰਮ ਨਾ ਲਿਆ ਜਾਵੇ। ਮੈਨੂੰ ਪੂਰੀ ਉਮੀਦ ਹੈ ਬਿਜਲੀ ਦੇ ਹਾਲਾਤ ਹੋਰ ਸੁਧਰਨਗੇ। ਆਨਰੇਬਲ ਮੈਂਬਰ ਸਾਹਿਬਾਨ

[ਵਿੱਤ ਮੰਤਰੀ]

ਵੱਲੋਂ ਜਿਹੜੇ ਤੌਖਲੇ ਜ਼ਾਹਰ ਕੀਤੇ ਗਏ ਹਨ, ਉਹ ਜ਼ਰੂਰ ਦੂਰ ਹੋਣਗੇ। ਅਖਬਾਰਾਂ ਵਿਚ ਆਇਆ ਹੈ ਕਿ ਬਿਜਲੀ ਮੁਫਤ ਦਿੱਤੀ ਜਾਵੇਗੀ ਅਤੇ ਇਸ ਦਾ ਬੜਾ ਪਰਚਾਰ ਹੋ ਰਿਹਾ ਹੈ, ਮੈਂ ਸਪੀਕਰ ਸਾਹਿਬ, ਇਨ੍ਹਾਂ ਨੂੰ ਯਾਦ ਕਰਾਉਂਦਾ ਹਾਂ ਕਿ :

"ਇਕਬਾਲ ਬੜਾ ਉਪਦੇਸ਼ਕ ਹੈ ਮਨ ਬਾਤੋਂ ਸੇ ਮੋਹ ਲੇਤਾ ਹੈ,
ਗੁਫਤਾਰ ਕਾ ਗਾਜ਼ੀ ਬਣ ਹੀ ਗਿਆ, ਕਿਰਦਾਰ ਕਾ ਗਾਜ਼ੀ ਬਣ ਨਾ ਸਕਾ।"

ਅਕਾਲੀ ਸਾਡੇ ਲੀਡਰ, ਸਪੀਕਰ ਸਾਹਿਬ, ਕਹਿੰਦੇ ਹਨ ਕਿ ਬਿਜਲੀ ਮੁਫਤ ਦਿੱਤੀ ਜਾਵੇਗੀ। ਪਿੱਛੇ ਜਦੋਂ ਉਨ੍ਹਾਂ ਦੀ ਹਕੂਮਤ ਸੀ ਅਤੇ ਉਨ੍ਹਾਂ ਦਾ ਚੀਫ ਮਨਿਸਟਰ ਸੀ ਤਾਂ ਇਸ ਵੇਲੇ ਬਿਜਲੀ ਮੁਫਤ ਦਿੱਤੀ ਹੋਵੇ ਤਾਂ ਇਹ ਦੱਸਣ ਫਿਰ ਇਹ ਗੱਲ ਮੰਨੀ ਜਾ ਸਕਦੀ ਸੀ। ਪੰਜਾਬ ਦੇ ਲੋਕਾਂ ਨੂੰ ਇਸ ਤਰ੍ਹਾਂ ਦੇ ਨਾਅਰੇ ਦੇ ਕੇ ਬੇਵਕੂਫ ਨਹੀਂ ਬਣਾਇਆ ਜਾ ਸਕਦਾ। ਪੰਜਾਬ ਦੀ ਕਾਂਗਰਸ ਸਰਕਾਰ ਨੇ ਅਮਨ ਦੇ ਲਈ, ਡਿਵੈਲਪਮੈਂਟ ਦੇ ਲਈ ਲੋਕਾਂ ਦੀ ਬੜੀ ਸੇਵਾ ਕੀਤੀ ਹੈ ਅਤੇ ਆਉਂਦੇ ਕੁਝ ਮਹੀਨਿਆਂ ਵਿਚ ਵੀ ਅਸੀਂ ਪੰਜਾਬ ਦੇ ਲੋਕਾਂ ਦੀ ਵੱਧ ਤੋਂ ਵੱਧ ਸੇਵਾ ਕਰਾਂਗੇ। (ਥੰਪਿੰਗ) ਮੇਰੀ ਗੁਜ਼ਾਰਿਸ਼ ਹੈ ਕਿ ਇਸ ਰੈਜ਼ੋਲਿਊਸ਼ਨ ਨੂੰ ਯੂਨੈਨੀਮਸਲੀ ਪਾਸ ਕੀਤਾ ਜਾਏ।

## EXTENSION OF TIME OF THE SITTING

**Mr. Speaker** : Is it pleasure of the House that the time of the sitting of the House be extended till the passing of both the Resolutions.

(Voices : Yes, Yes)

**Mr. Speaker** : The time of the sitting of the House is extended till the passing of both the Resolutions.

## OFFICIAL RESOLUTION UNDER SECTION 65(3) OF THE ELECTRICITY (SUPPLY) ACT, 1948 AND OFFICIAL RESOLUTION UNDER 252 OF THE CONSTITUTION OF INDIA

**ਆਬਕਾਰੀ ਅਤੇ ਕਰ ਮੰਤਰੀ** : ਸਪੀਕਰ ਸਾਹਿਬ, ਮੈਂ ਰਿਕੁਐਸਟ ਕਰਨਾ ਚਾਹੁੰਦਾ ਹਾਂ ਸੀ. ਐਮ. ਸਾਹਿਬ ਦੀ ਤਬੀਅਤ ਠੀਕ ਨਹੀਂ ਹੈ, ਇਸ ਕਰਕੇ ਅੱਜ ਵੋਟ ਨਾ ਕਰਾਈ ਜਾਏ।

**ਉੱਪ ਮੁੱਖ ਮੰਤਰੀ** (ਸਰਦਾਰਨੀ ਰਾਜਿੰਦਰ ਕੌਰ ਭੱਠਲ) : ਸਪੀਕਰ ਸਾਹਿਬ, ਅੱਜ ਹਾਊਸ ਵਿਚ ਦੋ ਮਹੱਤਵਪੂਰਨ ਮਤੇ ਆਏ ਹਨ। ਇਕ ਮਤੇ ਬਾਰੇ ਵਿੱਤ ਮੰਤਰੀ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਮੈਂਬਰਾਂ ਦੀਆਂ ਤਕਲੀਫਾਂ ਨੂੰ ਦੂਰ ਕਰਨ ਲਈ ਸਾਰੀਆਂ ਗੱਲਾਂ ਸਪਸ਼ਟ ਕੀਤੀਆਂ ਹਨ। ਮਨੁੱਖੀ ਅੰਗਾਂ ਨੂੰ ਕੱਢਣ ਅਤੇ ਟ੍ਰਾਂਸਪਲਾਂਟੇਸ਼ਨ ਕਰਨ ਬਾਰੇ ਦੂਸਰਾ ਮਤਾ ਇਥੇ ਹਾਊਸ ਵਿਚ ਆਇਆ ਹੈ ਕਿ ਮਨੁੱਖੀ ਅੰਗਾਂ ਦੀ ਟ੍ਰਾਂਸਪਲਾਂਟੇਸ਼ਨ

ਐਕਟ, 1994 ਨੂੰ ਪੰਜਾਬ ਰਾਜ ਵਿਚ ਵੀ ਅਪਣਾਇਆ ਜਾਵੇ । ਸਪੀਕਰ ਸਾਹਿਬ, ਜਿਥੋਂ ਤੱਕ ਮੈਂ ਸਮਝਦੀ ਹਾਂ, ਤਕਰੀਬਨ ਸਾਰੇ ਹੀ ਮਾਨਯੋਗ ਮੈਂਬਰਾਂ ਵੱਲੋਂ ਕੁਝ ਸੁਝਾਓ ਜ਼ਰੂਰ ਆਏ ਹਨ ਪਰ ਉਨ੍ਹਾਂ ਦੀ ਪੂਰੀ ਸਹਿਮਤੀ ਇਸ ਰੈਜ਼ੋਲਿਊਸ਼ਨ ਨਾਲ ਹੈ । ਖਾਸ ਕਰਕੇ ਸੀ. ਪੀ. ਆਈ. ਵੱਲੋਂ ਵੀ ਸਹਿਮਤੀ ਆਈ ਹੈ ।

**ਸ੍ਰੀ ਸਪੀਕਰ** : ਦੋ ਮਿੰਟ, ਇਹ ਵੋਟ ਵਾਲੀ ਬੜੀ ਹੀ ਕੰਟਰੋਵਰਸ਼ਿਅਲ ਗੱਲ ਹੈ ਕਿ ਸੀ. ਐਮ. ਸਾਹਿਬ ਤੋਂ ਬਗੈਰ ਵੋਟ ਹੋਵੇਗੀ ਜਾਂ ਉਨ੍ਹਾਂ ਦੇ ਨਾਲ ਵੋਟ ਹੋਵੇਗੀ । ਸੀ. ਐਮ. ਸਾਹਿਬ ਤੋਂ ਬਗੈਰ ਕੱਲ੍ਹ ਵੀ ਪੋਸਟਪੋਨ ਕੀਤਾ ਹੈ । ਕੱਲ੍ਹ ਵੀ ਗਵਰਨਰ ਸਾਹਿਬ ਨਾਲ ਟਾਈਮ ਫਿਕਸ ਕੀਤਾ ਸੀ । ਗਵਰਨਰ ਸਾਹਿਬ ਬੜੇ ਆਨਰੇਬਲ ਹਨ ਅਤੇ ਕੱਲ੍ਹ ਹੀ ਵੋਟ ਨੂੰ ਪੋਸਟਪੋਨ ਕੀਤਾ ਗਿਆ ਸੀ। ਹੁਣ ਗਵਰਨਰ ਸਾਹਿਬ ਤੋਂ ਪੁੱਛ ਕੇ ਹੀ ਇਸ ਨੂੰ ਕੈਂਸਲ ਕਰਾਂਗੇ । ਮੈਨੂੰ ਪਹਿਲਾਂ ਯਾਦ ਕਰਾ ਦਿੰਦੇ ਤਾਂ ਚੰਗਾ ਹੁੰਦਾ ਅਤੇ ਮੈਂ ਇਥੇ ਦੱਸ ਦਿੰਦਾ । Because unless we ask him, we should not cancel it. Courtesy demands that we must tell the Governor first and then we should cancel.

**ਉੱਪ ਮੁੱਖ ਮੰਤਰੀ** : ਮੈਂ, ਸਪੀਕਰ ਸਾਹਿਬ, ਮਾਨਯੋਗ ਮੈਂਬਰਾਂ ਦਾ ਧੰਨਵਾਦ ਕਰਦੀ ਹਾਂ ਜੋ ਉਨ੍ਹਾਂ ਨੇ ਸੁਝਾਓ ਰੱਖੇ ਹਨ, ਖਾਸ ਕਰਕੇ ਸਤਿਕਾਰਯੋਗ ਸ੍ਰੀਮਤੀ ਵਿਮਲਾ ਡਾਂਗ ਜੀ ਦਾ ਜਿਨ੍ਹਾਂ ਨੇ ਮਤੇ ਨੂੰ ਛੇਤੀ ਲਾਗੂ ਕਰਨ ਵਾਸਤੇ ਕਿਹਾ ਹੈ । ਉਨ੍ਹਾਂ ਨੇ ਕਿਹਾ ਹੈ ਕਿ ਮੈਨੂੰ ਖੁਸ਼ੀ ਹੈ ਕਿ ਸਰਕਾਰ ਵੱਲੋਂ ਮਨੁੱਖੀ ਅੰਗਾਂ ਦੀ ਟ੍ਰਾਂਸਪਲਾਂਟੇਸ਼ਨ ਐਕਟ, 1994 ਦਾ ਵਧੀਆ ਮਤਾ ਲਿਆਂਦਾ ਗਿਆ ਹੈ । ਇਸ ਮਤੇ ਵਿਚ ਸਭ ਦੀ ਸਹਿਮਤੀ ਮਿਲੀ ਹੈ । ਸਪੀਕਰ ਸਾਹਿਬ, ਮੈਡੀਕਲ ਸਾਇੰਸ ਨੇ ਬੜੀ ਤਰਕੀ ਕੀਤੀ ਹੈ । ਅਸੀਂ ਸਾਰੇ ਜਾਣਦੇ ਹਾਂ ਕਿ ਬਹੁਤ ਸਾਰੀਆਂ ਬਿਮਾਰੀਆਂ ਜਦ ਪਿੰਡਾਂ ਵਿਚ ਅਤੇ ਸ਼ਹਿਰਾਂ ਵਿਚ ਆ ਜਾਂਦੀਆਂ ਹਨ ਤਾਂ ਉਨ੍ਹਾਂ ਦੇ ਨਾਲ....

**Mr. Speaker** : Either D.C.M. or any other senior minister should go to the Governor and tell him the reasons. You should not make my position awkward. We do not cancel it till we tell the hon'ble Governor well in time.

**ਵਿੱਤ ਮੰਤਰੀ** : ਹਾਊਸ ਦਾ ਸਮਾਂ ਵੀ ਖਤਮ ਹੋਣ ਵਾਲਾ ਹੈ । ਮੈਂ ਗਵਰਨਰ ਸਾਹਿਬ ਨਾਲ ਗੱਲ ਕਰਕੇ ਮੈਸੇਜ ਕਨਵੇ ਕਰ ਦਿੰਦਾ ਹਾਂ ।

**ਸ੍ਰੀ ਸਪੀਕਰ** : ਜੋ ਐਗਰੀਮੈਂਟ ਉਨ੍ਹਾਂ ਨੇ ਕੀਤਾ ਹੈ, ਉਸ ਦੇ ਮੁਤਾਬਿਕ ਉਹ ਅੱਜ ਰੁਕ ਗਏ, ਹਾਲਾਂਕਿ ਉਨ੍ਹਾਂ ਨੇ ਬਾਹਰ ਜਾਣਾ ਸੀ । ਸਾਡੀ ਕਰਟਸੀ ਡਿਮਾਂਡ ਕਰਦੀ ਹੈ ਕਿ ਪਹਿਲਾਂ ਉਨ੍ਹਾਂ ਨੂੰ ਵੈੱਲ ਇਨ ਟਾਈਮ ਇਨਫਾਰਮ ਕਰੀਏ ਅਤੇ ਫਿਰ ਅਨਾਊਂਸ ਕਰੀਏ ।

**ਉੱਪ ਮੁੱਖ ਮੰਤਰੀ** : ਸਪੀਕਰ ਸਾਹਿਬ, ਡਾਕਟਰ ਸਾਹਿਬ ਗੱਲ ਕਰਨ ਗਏ ਹਨ । ਜੋ ਵੀ ਗੱਲ ਹੁੰਦੀ ਹੈ, ਅਸੀਂ ਤੁਹਾਨੂੰ ਦੱਸ ਦਿੰਦੇ ਹਾਂ । ਤੁਸੀਂ ਅਨਾਊਂਸ ਕਰ ਦੇਣਾ ।

**Mr. Speaker** : Mr. Henry should have requested (about it) earlier not at 1.30 P. M.

**Excise and Taxation Minister :** Sorry, Sir.

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਮਤੇ ਦੇ ਬਾਰੇ ਵਿਚ ਮੈਂ ਗੱਲ ਕਰ ਰਹੀ ਸੀ ਕਿ ਸਾਇੰਸ ਨੇ ਬੜੀ ਤਰੱਕੀ ਕੀਤੀ ਹੈ। ਪਹਿਲਾਂ ਆਮ ਤੌਰ ਤੇ ਬਸਤੀਆਂ ਅਤੇ ਸ਼ਹਿਰਾਂ ਵਿਚ ਬੀਮਾਰੀਆਂ ਨਾਲ ਪਰਿਵਾਰਾਂ ਦੇ ਪਰਿਵਾਰ ਅਤੇ ਪਿੰਡਾਂ ਦੇ ਪਿੰਡ ਤਬਾਹ ਹੋ ਜਾਂਦੇ ਸਨ। ਲੋਕਾਂ ਦੀਆਂ ਅੱਖਾਂ ਦੇ ਸਾਹਮਣੇ ਉਨ੍ਹਾਂ ਦੇ ਆਪਣੇ ਪਰਿਵਾਰਾਂ ਦੇ ਜੀਅ ਮੌਤ ਦੀ ਗੋਦ ਵਿਚ ਜਾ ਬੈਠਦੇ ਸਨ। ਫਿਰ ਅਸੀਂ ਦੇਖਿਆ ਹੈ ਕਿ ਹੁਣ ਹਰ ਪੱਖੋਂ ਬੜਾ ਇਲਾਜ ਹੈ ਅਤੇ ਬੜੇ ਅੱਛੇ ਇਕੁਇਪਮੈਂਟਸ ਅਤੇ ਬੜੇ ਅੱਛੇ ਪ੍ਰੋਫੈਸ਼ਨਲ ਡਾਕਟਰ ਆਏ ਹਨ। ਪਿਛਲੇ ਸਮੇਂ ਵਿਚ ਇਕ ਖਾਸ ਗੱਲ ਦਿਖਾਈ ਪੈਂਦੀ ਸੀ ਜਿਸ ਕਰਕੇ ਇਹ ਖਾਸ ਮਤਾ ਲੈ ਕੇ ਆਉਣਾ ਪਿਆ। ਮੈਂ ਸਤਿਕਾਰ ਕਰਦੀ ਹਾਂ ਡਾਕਟਰ ਸਾਹਿਬਾਨ ਦਾ, ਕਿ ਉਹ ਬੜੀ ਯੋਗਤਾ ਨਾਲ, ਬੜੀ ਕੰਟਰੀਬਿਊਸ਼ਨ ਅਤੇ ਮਿਹਨਤ ਨਾਲ ਲੋਕਾਂ ਦੀ ਸੇਵਾ ਕਰਦੇ ਹਨ। ਲੇਕਿਨ ਕਹਿੰਦੇ ਹਨ ਕਿ ਪੰਜੇ ਉਂਗਲਾਂ ਇਕੋ ਜਿਹੀਆਂ ਨਹੀਂ ਹੁੰਦੀਆਂ। ਕਈ ਐਸੀਆਂ ਦਿਲ ਹਿਲਾਊ ਘਟਨਾਵਾਂ ਸਾਡੇ ਸਾਹਮਣੇ ਆਈਆਂ ਕਿ ਜੇ ਉਨ੍ਹਾਂ ਦੀ ਅਵੱਗਿਆ ਕੀਤੀ ਗਈ, ਉਨ੍ਹਾਂ ਪ੍ਰਤੀ ਅਣਗਹਿਲੀ ਕੀਤੀ ਗਈ ਤਾਂ ਇਨਸਾਨੀਅਤ ਦੀ ਸੋਚ ਤੋਂ ਉਠ ਕੇ ਜ਼ਿੰਦਗੀ ਨਾਲ ਖਿਲਵਾੜ ਕਰਨ ਵਾਲੀ ਗੱਲ ਹੋ ਜਾਵੇਗੀ। ਸੋ, ਉਸ ਸਾਰੀ ਚੀਜ਼ ਨੂੰ ਰੋਕਣ ਵਾਸਤੇ, ਉਸ ਤੇ ਕੰਟਰੋਲ ਕਰਨ ਵਾਸਤੇ ਇਹ ਸੋਚਿਆ ਗਿਆ ਕਿ ਅਸੀਂ ਕੋਈ ਆਪਣੀ ਕਾਨੂੰਨੀ ਤਾਕਤ ਦੇ ਮੁਤਾਬਿਕ ਕੋਈ ਐਸਾ ਐਕਟ ਬਣਾਈਏ। ਇਸੇ ਕਰਕੇ 1994 ਦਾ ਐਕਟ ਬਣਿਆ ਸੀ ਜਿਹੜਾ ਪਹਿਲੀ ਦਫਾ ਗੋਆ, ਹਿਮਾਚਲ ਪ੍ਰਦੇਸ਼ ਅਤੇ ਮਹਾਰਾਸ਼ਟਰਾ ਵਿਚ ਲਾਗੂ ਹੋਇਆ। ਇਸ ਦੇ ਮੁਤਾਬਿਕ ਹੀ ਗੌਰਮਿੰਟ ਆਫ ਇੰਡੀਆ ਦੇ ਹੈਲਥ ਡਿਪਾਰਟਮੈਂਟ ਨੇ ਸਾਨੂੰ ਵੀ ਬੇਨਤੀ ਕੀਤੀ ਕਿ ਪੰਜਾਬ ਬਾਰੇ ਵੀ ਇਸ ਤਰ੍ਹਾਂ ਦਾ ਐਕਟ ਬਣਾਇਆ ਜਾਵੇ। ਪੰਜਾਬ ਕੀਨ ਵੀ ਹੈ ਅਤੇ ਇਸ ਦੀ ਜ਼ਰੂਰਤ ਵੀ ਹੈ। ਅੱਗੇ ਵੀ ਪੰਜਾਬ ਨੇ ਹਰ ਬੁਰਾਈ ਦਾ ਤਕੜੇ ਹੋ ਕੇ ਸਾਹਮਣਾ ਕੀਤਾ ਹੈ। ਇਥੇ ਅੱਤਵਾਦ, ਵੱਖਵਾਦ ਆਇਆ। ਇਹ ਰੋਂਦਾ ਹੋਇਆ ਪੰਜਾਬ ਸੀ। ਕਾਂਗਰਸ ਪਾਰਟੀ ਦੇ ਰਾਜ ਵਿਚ ਸਾਡੇ ਸਵਰਗੀ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਦੂਜੀਆਂ ਪਾਰਟੀਆਂ ਦੇ ਸਹਿਯੋਗ ਨਾਲ ਮੌਤ ਦੇ ਮੂੰਹ ਵਿਚੋਂ ਪੰਜਾਬ ਨੂੰ ਬਚਾ ਕੇ ਅਮਨ ਅਤੇ ਸ਼ਾਂਤੀ ਵਾਲੇ ਪਾਸੇ ਲੈ ਕੇ ਆਏ। ਹੁਣ ਅਸੀਂ ਚਾਹੁੰਦੇ ਹਾਂ ਕਿ ਇਸ ਐਕਟ ਨੂੰ ਵੀ ਅਸੀਂ ਆਪਣੀ ਕਾਂਗਰਸ ਪਾਰਟੀ ਦੀ ਸਰਕਾਰ ਸਮੇਂ ਹੀ ਲਾਗੂ ਕਰੀਏ। ਉਹ ਜਿਹੇ ਲੋਕ ਜਿਹੜੇ ਵਿਚਾਰੇ ਬਿਨਾਂ ਕਿਸੇ ਤਵੱਜੋ ਦੇ ਮੌਤ ਦੇ ਮੂੰਹ ਵਿਚ ਚਲੇ ਜਾਂਦੇ ਹਨ, ਉਨ੍ਹਾਂ ਨੂੰ ਬਚਾਉਣ ਲਈ ਬੜੀ ਜ਼ਿੰਮੇਵਾਰੀ ਤੋਂ ਕੰਮ ਲੈਣ ਦੀ ਲੋੜ ਹੈ ਅਤੇ ਇਸੇ ਕਰਕੇ ਅੱਜ ਅਸੀ ਇਹ ਮਤਾ ਲੈ ਕੇ ਆਏ ਹਾਂ।

ਇਸ ਐਕਟ ਦੇ ਮਾਤਹਿਤ ਕਈ ਸੰਸਥਾਵਾਂ ਵੀ ਆਉਣੀਆਂ ਹਨ ਅਤੇ ਕਈ ਅਜਿਹੇ ਪ੍ਰਾਈਵੇਟ ਡਾਕਟਰ ਵੀ ਆਉਣੇ ਹਨ ਜਿਵੇਂ ਕਿ ਹੁਣੇ ਭੈਣ ਮਾਲਤੀ ਜੀ ਨੇ ਬਾਹਰਲੇ ਸੂਬੇ ਦੇ ਇਕ ਡਾਕਟਰ ਬਾਰੇ ਦੱਸਿਆ ਹੈ ਜਿਹੜਾ ਕਮਰਸ਼ੀਅਲ ਬਿਜ਼ਨਿਜ਼ ਤੇ ਅੱਖਾਂ, ਕੰਨ ਅਤੇ

ਕਿਡਨੀ ਆਦਿ ਯੂਜ਼ ਕਰਦਾ ਰਿਹਾ ਇਕ ਨੂੰ ਬਚਾਉਣ ਲਈ ਦੂਸਰੇ ਨੂੰ ਮਾਰ ਕੇ ਪੈਸੇ ਦੇ ਪੱਖ ਨੂੰ ਮੂਹਰੇ ਰੱਖਿਆ ਗਿਆ। ਇਸ ਕਰਕੇ ਇਹ ਸਾਡੀ ਤੀਬਰ ਇੱਛਾ ਹੀ ਨਹੀਂ ਸਗੋਂ ਕੋਸ਼ਿਸ਼ ਹੋਵੇਗੀ ਕਿ ਅਸੀਂ ਇਨ੍ਹਾਂ ਬੁਰਾਈਆਂ ਨੂੰ ਦੂਰ ਕਰ ਸਕੀਏ। ਜਿਥੇ ਵੀ ਕਿਸੇ ਨੂੰ ਬਚਾਇਆ ਜਾ ਸਕਦਾ ਹੈ, ਬਚਾਉਣ ਦੀ ਕੋਸ਼ਿਸ਼ ਕਰਾਂਗੇ। ਕੋਈ ਇਨਸਾਨ ਜਿਹੜਾ ਆਪਣਾ ਅੰਗ ਡੋਨੇਟ ਕਰਦਾ ਹੈ, ਉਹ ਇਨ੍ਹਾਂ ਕੰਡੀਸ਼ਨਾਂ ਦੇ ਮੁਤਾਬਿਕ ਹੋਵੇਗਾ ਜੋ ਕਿ ਜ਼ਰੂਰੀ ਰੱਖੀਆਂ ਗਈਆਂ ਹਨ ਤਾਂ ਕਿ ਕਿਸੇ ਵੀ ਥਾਂ ਉਪਰ ਕੋਈ ਅਣਗਹਿਲੀ ਵਰਤ ਕੇ ਮਾੜੀ ਸੋਚ ਨੂੰ ਤਰਜੀਹ ਨਾ ਮਿਲੇ ਜਿਸ ਨਾਲ ਕਿਸੇ ਦਾ ਨੁਕਸਾਨ ਹੋ ਸਕੇ ਅਤੇ ਇਨ੍ਹਾਂ ਸ਼ਰਤਾਂ ਨੂੰ ਸਖਤੀ ਦੇ ਨਾਲ ਅਸੀਂ ਲਾਗੂ ਕਰਾ ਸਕੀਏ। ਇਸੇ ਕਰਕੇ ਇਹ ਐਕਟ ਇਥੇ ਲਿਆਂਦਾ ਗਿਆ ਹੈ। ਇਸ ਦੇ ਵਿਚ ਇਹ ਪ੍ਰੋਵੀਜ਼ਨ ਰੱਖੀ ਗਈ ਹੈ ਕਿ ਜੇ ਕੋਈ ਇੰਸਟੀਚਿਊਸ਼ਨ ਜਾਂ ਕੋਈ ਡਾਕਟਰ ਅਣਗਹਿਲੀ ਕਰਦਾ ਹੈ ਤਾਂ ਉਸ ਨੂੰ ਸਖਤ ਸਜ਼ਾ ਦਿਤੀ ਜਾਵੇਗੀ। ਜੇ ਕਿਸ ਇੰਸਟੀਚਿਊਸ਼ਨ ਜਾਂ ਕਿਸੇ ਡਾਕਟਰ ਦੀ ਗਲਤੀ ਪਾਈ ਗਈ ਤਾਂ ਉਸ ਨੂੰ 5 ਸਾਲ ਤੱਕ ਸਜ਼ਾ ਹੋ ਸਕਦੀ ਹੈ ਅਤੇ 10,000 ਰੁਪਿਆ ਜੁਰਮਾਨਾ ਹੋ ਸਕਦਾ ਹੈ। ਜੇ ਕੋਈ ਇਸ ਗਲਤੀ ਵਿਚ ਐਸੋਸੀਏਟ ਕਰੇਗਾ, ਉਸ ਨੂੰ ਵੀ ਇਸ ਐਕਟ ਵਿਚ ਮੁਆਫ ਨਹੀਂ ਕੀਤਾ ਜਾਵੇਗਾ। ਉਸ ਨੂੰ ਵੀ ਢਾਈ ਸਾਲ ਤੱਕ ਕੈਦ ਅਤੇ 5000 ਰੁਪਏ ਦਾ ਜੁਰਮਾਨਾ ਹੋਵੇਗਾ। ਜਿਥੇ ਕਿਤੇ ਅਸੀਂ ਵੇਖਾਂਗੇ ਕਿ ਕਿਸੇ ਇਨਸਾਨ ਨੂੰ ਬਚਾਇਆ ਜਾ ਸਕਦਾ ਹੈ, ਉਥੇ ਉਸ ਨੂੰ ਅਸੀਂ ਬਚਾਵਾਂਗੇ। ਮਾਲਤੀ ਜੀ ਦਾ ਕਹਿਣਾ ਸੀ ਕਿ ਡੈੱਡ ਬਾਡੀ ਵਿਚੋਂ ਇਕ ਨਿਸ਼ਚਿਤ ਪੀਰੀਅਡ ਅੰਦਰ ਹੀ ਅੰਗ ਕੱਢ ਕੇ ਸਟੋਰ ਕੀਤਾ ਜਾ ਸਕਦਾ ਹੈ। ਇਸ ਵੱਲ ਖਾਸ ਤੌਰ ਤੇ ਤਵੱਜੋ ਦਿਤੀ ਜਾਵੇਗੀ। ਕਿਸੇ ਦੀ ਮੌਤ ਹੋ ਜਾਵੇ ਤਾਂ ਉਸ ਦੇ ਰੈਲੇਟਿਵ ਕਿੰਨੇ ਸਮੇਂ ਦੇ ਵਿਚ ਆ ਸਕਦੇ ਹਨ ਅਤੇ ਕਿੰਨੇ ਚਿਰ ਬਾਦ ਉਸ ਦੇ ਅੰਗ ਕਢੇ ਜਾ ਸਕਦੇ ਹਨ, ਇਸ ਦਾ ਪੀਰੀਅਡ ਇਸ ਦੇ ਵਿਚ ਨਿਸ਼ਚਿਤ ਕੀਤਾ ਹੋਇਆ ਹੈ। ਉਸ ਅੰਗ ਨੂੰ ਕਢਣ ਵਾਸਤੇ ਜਾਂ ਚੇਂਜ ਕਰਨ ਵਾਸਤੇ ਕਿਸ ਡਾਕਟਰ ਨੇ ਜ਼ਿੰਮੇਵਾਰੀ ਨਿਭਾਉਣੀ ਹੈ, ਇਸ ਬਾਰੇ ਵੀ ਖਾਸ ਤੌਰ ਤੇ ਇਸ ਵਿਚ ਲਿਖਿਆ ਗਿਆ ਹੈ। ਇਹ ਉਸੇ ਹੀ ਪ੍ਰੋਫੈਸ਼ਨ ਦਾ, ਅੰਗ ਦਾ ਸਪੈਸ਼ਲਿਸਟ ਡਾਕਟਰ ਹੋਵੇਗਾ ਤਾਂ ਕਿ ਕੋਈ ਗਲਤੀ ਨਾ ਹੋਵੇ। ਜਦੋਂ ਇਸ ਐਕਟ ਨੂੰ ਸਖਤੀ ਨਾਲ ਅਸੀਂ ਲਾਗੂ ਕਰਾਂਗੇ ਤਾਂ ਬਹੁਤ ਸਾਰੀਆਂ ਜ਼ਿੰਦਗੀਆਂ ਅਸੀਂ ਬਚਾ ਸਕਾਂਗੇ। ਪਰਮਾਤਮਾ, ਅਕਾਲ ਪੁਰਖ ਇਨਸਾਨ ਨੂੰ ਜ਼ਿੰਦਗੀ ਦਿੰਦਾ ਹੈ। ਅਸੀਂ ਸਾਰੇ ਮੰਨਦੇ ਹਾਂ ਕਿ ਉਸ ਤੋਂ ਬਾਅਦ ਇਸ ਦੁਨੀਆਂ ਵਿਚ ਡਾਕਟਰ ਹੀ ਹੁੰਦਾ ਹੈ। ਰੂਲਜ਼ ਐਂਡ ਰੈਗੂਲੇਸ਼ਨਜ਼ ਦੇ ਮੁਤਾਬਿਕ ਉਨ੍ਹਾਂ ਵੱਲ ਕੁਝ ਧਿਆਨ ਦਿਤਾ ਜਾ ਸਕੇ, ਤਵੱਜੋ ਦਿਤੀ ਜਾ ਸਕੇ ਇਸ ਨੂੰ ਪਹਿਰਾ ਕਹਿ ਲਓ, ਧਿਆਨ ਕਹਿ ਲਓ ਜਾਂ ਕੰਟਰੋਲ ਕਹਿ ਲਓ; ਇਸ ਦੇ ਵਾਸਤੇ ਇਹ ਐਕਟ ਲਿਆਂਦਾ ਗਿਆ ਹੈ। ਪੰਜਾਬ ਇਕ ਤਕੜੀ ਸਟੇਟ ਹੈ ਅਤੇ ਇਸ ਨੇ ਹਰ ਕੰਮ ਵਿਚ ਪਹਿਲ ਕੀਤੀ ਹੈ। ਆਪਣੀ ਰਵਾਇਤ ਨੂੰ ਕਾਇਮ ਰੱਖਦੇ ਹੋਏ ਪੰਜਾਬ ਇਸ ਐਕਟ ਨੂੰ ਲਾਗੂ ਕਰੇਗਾ। ਇਸ ਐਕਟ ਦੇ ਤਹਿਤ ਇਕ ਅਥਾਰਟੀ ਬਣਨੀ ਹੈ ਅਤੇ ਉਸ ਨੇ ਸਾਰਾ ਕੁਝ ਵੇਖਣਾ ਹੈ। ਹੋਰ ਵੀ ਕਈ ਸੁਝਾਓ ਆਏ ਹਨ, ਕਿਸੇ ਵੀ ਥਾਂ ਤੇ ਕੋਈ ਅਣਗਹਿਲੀ ਨਾ ਕੀਤੀ ਜਾ ਸਕੇ, ਇਸ ਦੇ ਲਈ ਹਰ ਚੀਜ਼ ਇਸ ਵਿਚ ਅਸੀਂ ਲੈ ਕੇ ਆਵਾਂਗੇ। ਇਸ ਐਕਟ ਨੂੰ ਪੰਜਾਬ ਵਿਚ ਲਾਗੂ ਕਰਨ ਲਈ ਇਹ ਇਥੇ ਲਿਆਂਦਾ ਗਿਆ ਹੈ। ਲੀਗਲ ਪੁਜ਼ੀਸ਼ਨ

[ਉੱਪ ਮੁੱਖ ਮੰਤਰੀ]

ਜ਼ਿੰਮੇਵਾਰੀ ਅਤੇ ਅਥਾਰਿਟੀ—ਇਹ ਸਾਰਾ ਕੁਝ ਇਸੇ ਵਿਚ ਦੱਸਿਆ ਗਿਆ ਹੈ। ਕਿਸ ਕਿਸ ਥਾਂ ਅਤੇ ਸਿਚੂਏਸ਼ਨ ਵਿਚ ਡਾਕਟਰ ਨੂੰ ਪਾਵਰ ਦਿਤੀ ਜਾ ਸਕਦੀ ਹੈ, ਇਹ ਸਾਰਾ ਕੁਝ ਇਸ ਵਿਚ ਕਵਰ ਕੀਤਾ ਗਿਆ ਹੈ। ਮੈਂ ਧੰਨਵਾਦੀ ਹਾਂ ਕਿ ਮੈਂਬਰ ਸਾਹਿਬਾਨ ਨੇ ਆਪੋ ਆਪਣੀਆਂ ਰਾਵਾਂ ਦਿਤੀਆਂ ਹਨ। ਮੈਂ ਆਸ ਕਰਦੀ ਹਾਂ ਕਿ ਉਹ ਆਪਣਾ ਪੂਰਾ ਸਹਿਯੋਗ ਦੇਣਗੇ ਤਾਂ ਜੋ ਇਨ੍ਹਾਂ ਦੋਨਾਂ ਮਤਿਆਂ ਨੂੰ ਸਰਬਸੰਮਤੀ ਨਾਲ ਇਸ ਹਾਊਸ ਵਿਚ ਪਾਸ ਕੀਤਾ ਜਾ ਸਕੇ। ਧੰਨਵਾਦ।

**Mr. Speaker** : Question is—

"Whereas in pursuance of the provisions of sub-section (3) of section 65 of the Electricity (supply) Act, 1948 (Central Act No. 54 of 1948), the Government of Punjab intends to raise the limit of maximum amount which the Punjab State Electricity Board may at any time, have on loan under sub-section (1) of section 65 of the said Act from the existing limit of Rs. 1000 crores, fixed with the approval of the Parliament vide Government of Punjab, department of Irrigation & Power memo No. 11/243/89—IPE(5)/4838, dated 26th March, 1991 to Rs. 2000 crores, which can be done by it with the approval of the Punjab Vidhan Sabha.

NOW THEREFORE, it is resolved and this house does hereby accord its approval to the fixing of the sum of Rs. 2000 crores as the maximum amount which the Punjab State Electricity Board may at any time have on loan under sub-section (1) of Section 65 of the Act aforesaid.'

*The motion was carried unanimously.*

**Mr. Speaker** . Second Resolution.

**Mr. Speaker** : Question is—

"WHEREAS, the Punjab Legislative Assembly considers that it is desirable to have a uniform law throughout India for the regulation of removal, storage and transplantation of human organs for therapeutic purpose and for the prevention of commercial dealing in human organs and for all matters connected therewith or ancillary and incidental thereto.'

AND WHEREAS the subject matter of such a Law is relatable mainly to entry 6 of the State List in given the Seventh Schedule to the Constitution of India,

AND WHEREAS in pursuance of the resolution passed under clause (1) of Article 252 of the Constitution of India by all the Houses of the Legislature of the state of Goa, Maharashtra and Himachal Pradesh to the effect that the matter aforesaid should be regulated in those states by Parliament by law, the Parliament has enacted the transplantation of human organs Act, 1994 (Central Act 42 of 1994),

AND WHEREAS, it appears to this Legislative Assembly to be desirable that the aforesaid Transplantation of Human Organs Act, 1994 should be adopted in the State of Punjab,

NOW THEREFORE, in exercise of the powers conferred by clause (1) of Article 252 of the Constitution of India this House resolves that the Transplantation of Human Organs Act, 1994 should be adopted in the State of Punjab.'

*The motion was carried unanimously.*

**ਵਿੱਤ ਮੰਤਰੀ** : ਸਪੀਕਰ ਸਾਹਿਬ, ਗਵਰਨਰ ਸਾਹਿਬ ਕਹਿੰਦੇ ਹਨ ਕਿ ਜੇ ਸੀ. ਐਮ. ਨਹੀਂ ਆਉਣਗੇ ਤਾਂ ਫੋਟੋ ਨਹੀਂ ਹੋਏਗੀ। ਉਹ ਬੀਮਾਰ ਹਨ, ਉਹ ਜਾ ਨਹੀਂ ਸਕਦੇ, ਇਸ ਲਈ ਫੋਟੋ ਦਾ ਪ੍ਰੋਗਰਾਮ ਕੈਂਸਲ ਹੀ ਹੈ।

**Mr. Speaker**: With the approval of the Governor though late but well in time, photo is cancelled.

The House stands adjourned till 9.00 A.M. on Wednesday, the 18th September, 1996.

*1.42 P. M. | (The Sabha then adjourned* till 9.00 A. M. on Wednesday, the 18th September, 1996.)

# APPENDIX
# TO
# PUNJAB VIDHAN SABHA DEBATES
*17th September, 1996*
*Vol. XII—No. 2*

## STARRED QUESTION AND ANSWER

### ਚੌਥਾ ਪੰਜਾਬ ਤਨਖਾਹ ਕਮਿਸ਼ਨ

*3343 1. ਕਾਮਰੇਡ ਤਰਸੇਮ ਜੋਧਾਂ,
2. ਸ੍ਰੀ ਸਤਨਾਮ ਸਿੰਘ ਕੈਂਥ, } ਕੀ ਵਿੱਤ ਮੰਤਰੀ ਜੀ ਇਹ
3. ਸ੍ਰੀ ਹਰਗੋਪਾਲ ਸਿੰਘ,

ਦੱਸਣ ਦੀ ਕ੍ਰਿਪਾਲਤਾ ਕਰਨਗੇ ।

(ੳ) ਰਾਜ ਸਰਕਾਰ ਦੁਆਰਾ ਸਥਾਪਤ ਕੀਤੇ ਗਏ ਚੌਥੇ ਪੰਜਾਬ ਤਨਖਾਹ ਕਮਿਸ਼ਨ ਦੀਆਂ ਵਿਚਾਰ ਗੋਚਰੀਆਂ ਗੱਲਾਂ ਕੀ ਹਨ ਅਤੇ ਇਸ ਵੱਲੋਂ ਆਪਣੀ ਪੂਰੀ ਰਿਪੋਰਟ ਕਦੋਂ ਪੇਸ਼ ਕਰਨ ਦੀ ਸੰਭਾਵਨਾ ਹੈ,

(ਅ) ਕਮਿਸ਼ਨ ਦੁਆਰਾ ਸਿਫਾਰਸ਼ ਕੀਤੇ ਅਨੁਸਾਰ ਸੋਧੇ ਹੋਏ ਤਨਖਾਹ ਸਕੇਲ ਕਿਸ ਮਿਤੀ ਤੋਂ ਪ੍ਰਭਾਵਕਾਰੀ ਹੋਣਗੇ ਅਤੇ ਇਸ ਦੀਆਂ ਹੋਰ ਕਿਹੜੀਆਂ ਸਿਫਾਰਸ਼ਾਂ ਅਮਲ ਵਿਚ ਲਿਆਂਦੇ ਜਾਣ ਦੀ ਤਜਵੀਜ਼ ਕੀਤੀ ਗਈ ਹੈ,

(ੲ) ਕੀ ਕਮਿਸ਼ਨ ਨੇ ਉਕਤ ਭਾਗ 'ੳ' ਵਿਚ ਦਰਸਾਈ ਅੰਤ੍ਰਿਮ ਰਿਪੋਟ ਸਰਕਾਰ ਨੂੰ ਪੇਸ਼ ਕਰ ਦਿਤੀ ਹੈ, ਜੇਕਰ ਅਜਿਹਾ ਹੈ ਤਾਂ ਉਸ ਦੇ ਕੀ ਵੇਰਵੇ ਹਨ ਅਤੇ ਉਸ ਵਿਚ ਦਰਜ ਸਿਫਾਰਸ਼ਾਂ ਨੂੰ ਅਮਲ ਵਿਚ ਲਿਆਂਦੇ ਜਾਣ ਦੀ ਕਦੋਂ ਤੋਂ ਸੰਭਾਵਨਾ ਹੈ ।

(ਸ) ਕੀ ਰਾਜ ਸਰਕਾਰ ਦੀ ਤਜਵੀਜ਼ ਚੌਥੇ ਪੰਜਾਬ ਤਨਖਾਹ ਕਮਿਸ਼ਨ ਦੀਆ ਸਿਫਾਰਸ਼ਾਂ ਨੂੰ ਕੇਂਦਰੀ ਸਰਕਾਰ ਦੁਆਰ ਕਾਇਮ ਕੀਤੇ ਗਏ ਪੰਜਵੇਂ ਕੇਂਦਰੀ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਤੋਂ ਅਲੱਗ ਕਰਨ ਦੀ ਹੈ, ਜੇਕਰ ਨਹੀਂ ਤਾਂ ਉਸਦੇ ਕੀ ਕਾਰਣ ਹਨ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ** (ਮੁੱਖ ਮੰਤਰੀ) : ਚੌਥੇ ਪੰਜਾਬ ਤਨਖਾਹ ਕਮਿਸ਼ਨ ਦੀਆਂ ਵਿਚਾਰ ਗੋਚਰੇ ਗੱਲਾਂ ਨਿਮਨ ਅਨੁਸਾਰ ਹਨ :—

(ੳ) ਅਜਿਹੇ ਸਿਧਾਂਤ ਘੜਣਾ ਜੋ ਰਾਜ ਦੇ ਸਰਕਾਰੀ ਕਰਮਚਾਰੀਆ ਦੀਆਂ ਉਹਨਾਂ ਸੇਵਾ ਸ਼ਰਤਾਂ ਅਤੇ ਤਨਖਾਹ ਢਾਂਚੇ ਦਾ ਸੰਚਾਲਣ ਕਰਨ ਜਿਸ ਨਾਲ ਆਰਥਿਕ ਲਾਭ ਹੋਵੇ ।

(ਅ) ਹੇਠ ਲਿਖੇ ਕਰਮਚਾਰੀਆਂ ਦੀਆਂ ਸ਼੍ਰੇਣੀਆਂ ਦੇ ਸਬੰਧ ਵਿਚ ਉਹਨਾਂ ਨੂੰ ਮਿਲਣਯੋਗ ਲਾਭਾਂ ਨੂੰ ਧਿਆਨ ਵਿਚ ਰੱਖਦੇ ਹੋਇਆਂ ਵਰਤਮਾਨ ਭੱਤਿਆਂ ਅਤੇ ਸੇਵਾ ਸ਼ਰਤ ਦਾ ਨਿਰੀਖਣ ਕਰਨਾ ਅਤੇ ਉਹਨਾ ਵਿਚ ਲੋੜੀਂਦੀਆਂ ਅਤੇ ਸੰਭਵ ਤਬਦੀਲੀਆਂ ਤਜਵੀਜ਼ ਕਰਨੀਆਂ :—

(i) ਸਿਵਾਏ ਉਹਨਾਂ ਕਰਮਚਾਰੀਆਂ ਦੇ, ਜਿਹਨਾਂ ਦੇ ਤਨਖਾਹ ਸਕੇਲ ਯੂਨੀਵਰ-ਸਿਟੀ ਗਰਾਂਟ ਕਮਿਸ਼ਨ ਦੀਆਂ ਸਿਫਾਰਸ਼ਾਂ ਤੇ ਨਿਰਧਾਰਿਤ ਕੀਤੇ ਗਏ ਹਨ, ਸਮੂਹ ਵਰਗਾਂ ਦੇ ਕਰਮਚਾਰੀ ਜਿਹਨਾਂ ਤੇ ਪੰਜਾਬ ਸਿਵਲ ਸੇਵਾਵਾਂ ਨਿਯਮਾ-ਵਲੀ, ਜਿਲਦ-1, ਭਾਗ-1 ਲਾਗੂ ਹੁੰਦਾ ਹੈ,

(ii) ਵਰਕਚਾਰਜਡ ਕਰਮਚਾਰੀ ।

(ੲ) ਪੈਨਸ਼ਨਰਾਂ ਨੂੰ ਉਚਿਤ ਪੈਨਸ਼ਨ ਢਾਂਚਾ ਦੇਣ ਦੇ ਵਿਚਾਰ ਨਾਲ ਮੌਜੂਦਾ ਪੈਨਸ਼ਨ ਢਾਂਚੇ, ਜਿਸ ਵਿਚ ਮਿਰਤੂ-ਕਮ-ਰਿਟਾਇਰਮੈਂਟ ਲਾਭ ਵੀ ਸ਼ਾਮਲ ਹਨ ਦਾ ਨਿਰੀਖਣ ਕਰਨਾ ਅਤੇ ਉਸ ਨਾਲ ਸਬੰਧ ਰੱਖਣ ਵਾਲੀਆਂ ਉਚਿਤ ਤੇ ਲੋੜੀਂਦੀਆਂ ਸਿਫਾਰਸ਼ਾਂ ਕਰਨੀਆਂ ।

(ਸ) ਕੰਮ ਦੇ ਤਰੀਕੇ ਅਤੇ ਕੰਮ ਵਾਲੇ ਸਥਾਨ ਦੇ ਵਾਤਾਵਰਣ ਅਤੇ ਵੱਖ-ਵੱਖ ਕਿਸਮਾਂ ਦੇ ਲਾਭ ਤੇ ਭੱਤੇ, ਜੋ ਕਰਮਚਾਰੀਆਂ ਲਈ ਤਨਖਾਹ ਤੋਂ ਇਲਾਵਾ ਵਰਤਮਾਨ ਸਮੇਂ ਵਿਚ ਮਿਲਣਯੋਗ ਹਨ, ਦਾ ਨਿਰੀਖਣ ਕਰਨਾ ਅਤੇ ਪ੍ਰਸ਼ਾਸ਼ਨ ਅੰਦਰ ਕਾਰਜ ਕੁਸ਼ਲਤਾ ਵਧਾਉਣ, ਬੇਲੋੜੀ ਕਾਗਜ਼ੀ ਕਾਰਵਾਈ ਅਤੇ ਸਰਕਾਰੀ ਮਸ਼ੀਨਰੀ ਦੇ ਆਕਾਰ ਨੂੰ ਘਟਾਉਣ ਦੇ ਵਿਚਾਰ ਨਾਲ ਸਰਲ ਅਤੇ ਤਰਕ ਸੰਗਤ ਢੰਗਾਂ ਦਾ ਸੁਝਾਅ ਦੇਣਾ ।

(ਹ) ਉਪਰੋਕਤ ਹਰੇਕ ਸਾਧਨ ਦੇ ਸਬੰਧ ਵਿਚ ਹੋਰਨਾ ਸਬੰਧਤ ਸਾਧਨਾਂ ਦੇ ਨਾਲ ਨਾਲ ਭਾਰਤ ਸਰਕਾਰ ਦੁਆਰਾ ਆਪਣੇ ਮੁਲਾਜ਼ਮਾਂ ਲਈ ਪੰਜਵੇਂ ਕੇਂਦਰੀ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ ਅਪਣਾਏ ਜਾਣ ਵਾਲੇ ਸੋਧੇ ਤਨਖਾਹ ਸਕੇਲਾਂ ਦੇ ਪੈਟਰਨ ਰਾਜ ਸਰਕਾਰ ਦੇ ਵਿੱਤੀ ਸਾਧਨ ਅਤੇ ਉਹਨਾਂ ਸਬੰਧੀ ਮੰਗਾਂ ਜਿਵੇਂ ਕਿ ਵਿਕਾਸ ਯੋਜਨਾਵਾਂ, ਕਾਨੂੰਨ ਵਿਵਸਥਾ ਦਾ ਪ੍ਰਬੰਧ ਅਤੇ ਸਮਾਜ ਦੇ ਕਮਜ਼ੋਰ ਵਰਗਾਂ ਦੀ ਭਲਾਈ ਪ੍ਰਤੀ ਜ਼ਿੰਮੇਵਾਰੀ ਅਤੇ ਠੋਸ ਵਿੱਤੀ ਪ੍ਰਬੰਧ ਦੀਆਂ ਲੋੜਾਂ ਨੂੰ ਧਿਆਨ ਵਿਚ ਰੱਖਦੇ ਹੋਇਆਂ ਸਿਫਾਰਸ਼ਾਂ ਕਰਨੀਆਂ ।

(ਕ) ਆਪਣੇ ਸਲਾਹ ਮਸ਼ਵਰੇ ਦੇ ਦੌਰਾਨ ਕਮਿਸ਼ਨ ਵਲੋਂ ਅੰਤਰਿਮ ਰਾਹਤ ਦੇਣ ਦੀ ਲੋੜ ਬਾਰੇ ਵਿਚਾਰ ਵਿਟਾਂਦਰਾ ਕੀਤਾ ਜਾ ਸਕਦਾ ਹੈ ਅਤੇ ਇਸ ਸਬੰਧੀ ਆਪਣੀਆਂ ਸਿਫਾਰਸ਼ਾਂ ਦਿਤੀਆਂ ਜਾ ਸਕਦੀਆਂ ਹਨ । ਕਿਸੇ ਅੰਤਰਿਮ ਰਾਹਤ ਦੀ ਸਿਫਾਰਸ਼ ਕਰਨ ਦੀ ਸੂਰਤ ਵਿਚ, ਉਹ ਮਿਤੀ ਜਿਸ ਤੋਂ ਅਜਿਹੀ ਰਾਹਤ ਪ੍ਰਭਾਵਕਾਰੀ ਹੋਵੇਗੀ, ਕੀ ਦਰਸਾਈ ਜਾਵੇ ।

(ੳ) ਕਮਿਸ਼ਨ ਵਲੋਂ ਆਪਣੀ ਅੰਤਰਿਮ ਰਿਪੋਟ ਸਾਲ 1997 ਵਿਚ ਪੇਸ਼ ਕਰਨ ਦੀ ਸੰਭਾਵਨਾ ਹੈ ।

(ਅ) ਕਮਿਸ਼ਨ ਆਪਣੀ ਅੰਤਿਮ ਰਿਪੋਟ ਵਿਚ ਸੋਧੇ ਹੋਏ ਤਨਖਾਹ ਸਕੇਲਾਂ ਅਤੇ ਹੋਰ ਸਿਫਾਰਸ਼ਾਂ ਨੂੰ ਲਾਗੂ ਕਰਨ ਦੀ ਮਿਤੀ/ਮਿਤੀਆਂ ਸਬੰਧੀ ਸਿਫਾਰਸ਼ ਕਰੇਗਾ ।

(ੲ) ਕਮਿਸ਼ਨ ਦੀਆਂ ਆਪਣੀਆਂ ਅੰਤਰਿਮ ਰਿਪੋਟਾਂ ਵਿਚ ਦਰਜ ਸਿਫਾਰਸ਼ਾਂ ਦੇ ਅਨੁਸਰਨ ਵਿਚ ਪਹਿਲਾਂ ਹੀ ਸਰਕਾਰੀ ਕਰਮਚਾਰੀਆਂ/ਪੈਨਸ਼ਨਰਾਂ ਨੂੰ ਹੇਠ ਲਿਖੇ ਲਾਭ ਦਿੱਤੇ ਜਾ ਚੁੱਕੇ ਹਨ :—

(i) ਮਿਤੀ 1 ਅਪ੍ਰੈਲ, 1995 ਤੋਂ ਅੰਤਰਿਮ ਰਾਹਤ ਦੀਆਂ ਦੋ ਕਿਸ਼ਤਾਂ, ਪਹਿਲੀ 150/- ਰੁਪਏ ਪ੍ਰਤੀ ਮਹੀਨਾ ਅਤੇ 200/- ਰੁਪਏ ਪ੍ਰਤੀ

ਮਹੀਨਾ ਦੀ ਦਰ ਨਾਲ ਉਹਨਾਂ ਕਰਮਚਾਰੀਆਂ ਲਈ ਜੋ ਕ੍ਰਮਵਾਰ 3500/- ਰੁਪਏ ਪ੍ਰਤੀ ਮਹੀਨੇ ਤੋਂ ਘੱਟ ਅਤੇ 3500/- ਰੁਪਏ ਤੋਂ ਵੱਧ ਬੇਸਿਕ ਤਨਖਾਹ ਲੈ ਰਹੇ ਹਨ, ਦੂਜੀ ਅੰਤਰਿਮ ਰਹਿਤ ਬੇਸਿਕ ਤਨਖਾਹ ਦੇ 10% ਦੀ ਦਰ ਨਾਲ ਪਹਿਲਾਂ ਹੀ ਕਰਮਚਾਰੀਆਂ ਨੂੰ ਦਿਤੀ ਜਾ ਚੁੱਕੀ ਹੈ। ਇਨ੍ਹਾਂ ਦੋ ਕਿਸ਼ਤਾਂ ਦਾ ਲਾਭ ਪੈਨਸ਼ਨਾਂ ਨੂੰ ਵੀ ਦਿੱਤਾ ਜਾ ਚੁੱਕਾ ਹੈ। ਸਰਕਾਰ ਨੇ ਅੰਤਰਿਮ ਰਾਹਤ ਦੀ ਇਕ ਹੋਰ ਕਿਸ਼ਤ ਮਿਤੀ 1 ਸਤੰਬਰ, 1996 ਤੋਂ ਸਰਕਾਰੀ ਕਰਮਚਾਰੀਆਂ/ਪੈਨਸ਼ਨਰਾਂ ਦੀ ਬੇਸਿਕ ਤਨਖਾਹ ਦੇ 10% ਦੀ ਦਰ ਨਾਲ ਦੇਣ ਦਾ ਫੈਸਲਾ ਕੀਤਾ ਹੈ।

(ii) ਸਰਕਾਰ ਨੇ ਨਿਯਤ ਮੈਡੀਕਲ ਭੱਤੇ ਨੂੰ 40/- ਰੁਪਏ ਪ੍ਰਤੀ ਮਹੀਨਾ ਤੋਂ ਵੱਧਾ ਕੇ 100/- ਰੁਪਏ ਪ੍ਰਤੀ ਮਹੀਨਾ ਕਰਨ ਦਾ ਵੀ ਫੈਸਲਾ ਕੀਤਾ ਹੈ।

(iii) ਸਰਕਾਰ ਨੇ ਮਕਾਨ-ਉਸਾਰੀ ਦੀ ਪੇਸ਼ਗੀ ਰਕਮ ਦੀ ਮੌਜੂਦਾ ਹੱਦ ਨੂੰ ਵੀ ਵਧਾਉਣ ਦਾ ਫੈਸਲਾ ਕੀਤਾ ਹੈ।

(iv) ਸਰਕਾਰ ਨੇ ਜੀ. ਪੀ. ਐਫ. ਲੇਖੇ ਦੇ ਸਬੰਧ ਵਿਚ ਖੇਤਰੀ ਅਮਲੇ ਨੂੰ ਕੁਝ ਅਖਤਿਆਰ ਸੌਂਪਦੇ ਹੋਇਆਂ ਇਸ ਦੀ ਬਣਤਰ ਨੂੰ ਮੁੜ ਤਰਤੀਬ ਦੇਣ ਅਤੇ ਸੰਗਠਿਤ ਕਰਨ ਦਾ ਫੈਸਲਾ ਵੀ ਕੀਤਾ ਹੈ।

(V) ਸਰਕਾਰ ਨੇ ਰਿਟਾਇਰਮੈਂਟ ਗਰੈਚੁਇਟੀ/ਮਿਰਤੂ ਗਰੈਚੁਇਟੀ ਦੇ ਮੰਤਵ ਲਈ ਮਹਿੰਗਾਈ ਭੱਤੇ ਨੂੰ ਮਹਿੰਗਾਈ ਤਨਖਾਹ ਵਜੋਂ ਸਮਝਣ ਅਤੇ 1 ਅਪ੍ਰੈਲ, 1995 ਤੋਂ ਗਰੈਚੁਇਟੀ ਦੀ ਸੀਮਾ ਇਕ ਲੱਖ ਰੁਪਏ ਤੋਂ ਵਧਾ ਕੇ ਢਾਈ ਲੱਖ ਰੁਪਏ ਕਰਨ ਦੇ ਆਦੇਸ਼ ਕਰ ਦਿਤੇ ਹੋਏ ਹਨ।

(ਸ) ਹਾਂ ਜੀ! ਰਾਜ ਸਰਕਾਰ ਨੇ ਚੌਥੇ ਪੰਜਾਬ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਕੇਂਦਰੀ ਸਰਕਾਰ ਦੁਆਰਾ ਕਾਇਮ ਕੀਤੇ ਗਏ ਪੰਜਵੇਂ ਕੇਂਦਰੀ ਤਨਖਾਂਹ ਕਮਿਸ਼ਨ ਦੀਆਂ ਸਿਫਾਰਸ਼ਾਂ ਤੋਂ ਅਲੱਗ ਕਰ ਦਿੱਤਾ ਹੈ।

## UNSTARRED QUESTION AND ANSWER

### Vacation of Buildings from Police Occupation

642. **Shrimati Vimla Dang**: Will the Chief Minister be pleased to State :—

(a) the district-wise names of Government and Non-Government Schools and Colleges in the State any parts of the buildings of which are in occupation of the Police for one reason or the other togetherwith the period since when each of the buildings have been in Police occupation ;

(b) the time by which the Government proposes to get the buildings of the educational institutions referred to in part(a) above vacated from the Police occupation ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਅਤੇ (ਅ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

# ਅਨੁਲੱਗ ੳ

**ਪੰਜਾਬ ਵਿਧਾਨ ਸਭਾ ਦਾ ਬਿਨਾ ਨਿਸ਼ਾਨ ਪ੍ਰਸ਼ਨ ਨੰ. 642 ਦੁਆਰਾ ਸ੍ਰੀਮਤੀ ਵਿਮਲਾ ਡਾਂਗ, ਐਮ. ਐਲ. ਏ. ਬਾਬਤ ਪੁਲਿਸ ਕਬਜ਼ੇ ਵਿਚ ਇਮਾਰਤਾਂ ਖਾਲੀ ਕਰਵਾਉਣ ਬਾਰੇ**

| ਜ਼ਿਲ੍ਹਾ | (ੳ) ਰਾਜ ਵਿਚ ਉਹਨਾਂ ਸਰਕਾਰੀ ਅਤੇ ਗੈਰ ਸਰਕਾਰੀ ਸਕੂਲਾਂ/ਕਾਲਜਾਂ ਦੇ ਜ਼ਿਲ੍ਹਾ ਵਾਰ ਨਾ ਕੀ ਕੀ ਹਨ ਜਿਨ੍ਹਾਂ ਦੀਆਂ ਇਮਾਰਤਾਂ ਦੇ ਕੋਈ ਹਿਸੇ ਤੇ ਕਿਸੇ ਨਾ ਕਿਸੇ ਕਾਰਨ ਕਰਕੇ ਪੁਲਿਸ ਦੇ ਕਬਜ਼ੇ ਵਿਚ ਹਨ ਅਤੇ ਹਰ ਇਕ ਇਮਾਰਤ ਕਿੰਨੇ ਸਮੇਂ ਤੋਂ ਪੁਲਿਸ ਦੇ ਕਬਜ਼ੇ ਵਿਚ ਰਹੀ ਹੈ । (ਸਰਕਾਰੀ ਇਮਾਰਤਾਂ) | (ਕਬਜ਼ੇ ਵਿਚ ਲੈਣ ਦੀ ਮਿਤੀ) | (ਅ) ਭਾਗ (ੳ) ਵਿਚ ਵਰਣਿਤ ਸਿੱਖਿਆ ਸੰਸਥਾਵਾਂ ਦੀਆਂ ਇਮਾਰਤਾਂ ਨੂੰ ਕਬਜ਼ੇ ਵਿਚੋਂ ਕਦੋਂ ਤੱਕ ਖਾਲੀ ਕਰਵਾਏ ਜਾਣ ਦੀ ਸਰਕਾਰ ਦੀ ਤਜਵੀਜ਼ ਹੈ । |
|---|---|---|---|
| 1 | 2 | 3 | 4 |
| ਬਟਾਲਾ | 1. ਸਰਕਾਰੀ ਪ੍ਰਾਇਮਰੀ ਸਕੂਲ, ਸੋਹਲੇਵਾਨ । | 20-4-88 | ਸੀਨੀਅਰ ਪੁਲਿਸ ਕਪਤਾਨ, ਬਟਾਲਾ ਨੇ ਸੂਚਿਤ ਕੀਤਾ ਹੈ ਕਿ ਜ਼ਿਲ੍ਹਾ ਬਟਾਲਾ ਵਿਚ ਸਰਕਾਰੀ ਥਾਵਾਂ ਦੀ ਬਹੁਤ ਘਾਟ ਹੈ ਅਤੇ ਜ਼ਰੂਰੀ ਕਾਰਨਾਂ ਕਰਕੇ ਇਹਨਾਂ ਸਕੂਲਾਂ ਦੀਆਂ ਇਮਾਰਤਾਂ ਕਬਜ਼ੇ ਵਿਚ ਲਈਆਂ ਗਈਆਂ ਹਨ । ਉਹਨਾਂ ਨੇ ਅਗੋਂ ਸੂਚਿਤ ਕੀਤਾ ਹੈ ਕਿ ਢੁੱਕਵੀਂ ਥਾਂ ਮਿਲ ਜਾਵੇਗੀ ਤਾਂ ਇਹ ਇਮਾਰਤਾਂ ਖਾਲੀ ਕਰ ਦਿਤੀਆਂ ਜਾ ਜਾਣਗੀਆਂ । |
| | 2. ਸਰਕਾਰੀ ਹਾਈ ਸਕੂਲ, ਜੀ.ਟੀ. ਬੈਗੜ । | 20-12-92 | |
| | 3. ਸਰਕਾਰੀ ਹਾਈ ਸਕੂਲ, ਸਾਹਪੁਰ । | 20-4-88 | |
| | 4. ਸਰਕਾਰੀ ਪ੍ਰਾਇਮਰੀ ਸਕੂਲ, ਵਡੋਲਵਾਲ | 1-7-89 | |
| | 5. ਸਰਕਾਰੀ ਹਾਈ ਸਕੂਲ ਦੋਸਤਪੁਰ । | 1-6-89 | |

| | | | |
|---|---|---|---|
| | 6. ਸਰਕਾਰੀ ਪ੍ਰਾਇਮਰੀ ਸਕੂਲ, ਮੰਜ । | 1-6-84 | |
| | 7. ਸਰਕਾਰੀ ਪ੍ਰਾਇਮਰੀ ਸਕੂਲ, ਸਹਿਬਾਨ । | 20-4-88 | |
| | 8. ਸਰਕਾਰੀ ਕਾਲਜ, ਕਾਲਾ ਅਫਗਾਨਾ ਦੀ ਕੰਟੀਨ । | 23-1-96 | |
| | 9. ਸਰਕਾਰੀ ਹਾਈ ਸਕੂਲ, ਗੋਰੀਆ । | 20-4-88 | |
| | 10. ਸਰਕਾਰੀ ਪ੍ਰਾਇਮਰੀ ਸਕੂਲ, ਖੇੜਾ ਸੁਲਤਾਨ । | 20-4-88 | |
| ਅੰਮ੍ਰਿਤਸਰ | 1. ਸਰਕਾਰੀ ਸਕੂਲ ਰਾਜਾ ਸਾਂਸੀ ਦੀ ਲਾਇਬ੍ਰੇਰੀ ਦੀ ਇਮਾਰਤ । | 10-11-91 | ਸਕੂਲ ਦੇ ਪ੍ਰਬੰਧਕ ਇਮਾਰਤ ਨੂੰ ਖਾਲੀ ਨਹੀਂ ਕਰਵਾਉਣਾ ਚਾਹੁੰਦੇ । |
| | 2. ਮੈਡੀਕਲ ਕਾਲਜ ਅੰਮ੍ਰਿਤਸਰ ਦੇ ਹੋਸਟਲ ਦਾ ਕੁੱਝ ਹਿੱਸਾ । | 1983 ਤੋਂ | ਸੀਨੀਅਰ ਪੁਲਿਸ ਕਪਤਾਨ, ਅੰਮ੍ਰਿਤਸਰ ਨੇ ਸੂਚਿਤ ਕੀਤਾ ਹੈ ਕਿ ਢੁੱਕਵੀਂ ਥਾਂ ਲੱਭਣ ਦੇ ਉਪਰਾਲੇ ਕੀਤੇ ਜਾ ਰਹੇ ਹਨ ਜਦੋਂ ਵੀ ਥਾਂ ਮਿਲ ਜਾਵੇਗੀ ਤਾਂ ਇਹ ਇਮਾਰਤ ਖਾਲੀ ਕਰ ਦਿੱਤੀ ਜਾਵੇਗੀ । |
| ਤਰਨਤਾਰਨ | 1. ਸਰਕਾਰੀ ਮਾਡਲ ਸਕੂਲ, ਬਾਸਰਕੇ | 2-12-1989 | ਸੀਨੀਅਰ ਪੁਲਿਸ ਕਪਤਾਨ, ਤਰਨਤਾਰਨ ਨੇ ਸੂਚਿਤ ਕੀਤਾ ਹੈ ਕਿ ਜ਼ਿਲ੍ਹਾ ਤਰਨਤਾਰਨ ਵਿਚ ਕੋਈ ਸਰਕਾਰੀ ਥਾਂ ਨਹੀਂ ਹੈ । ਢੁੱਕਵੀਂ ਥਾਂ ਲੱਭਣ ਦੇ ਉਪਰਾਲੇ ਕੀਤੇ ਜਾ ਰਹੇ ਹਨ ਜਦੋਂ ਵੀ ਥਾਂ ਮਿਲ ਜਾਵੇਗੀ ਤਾਂ ਇਹ ਇਮਾਰਤ ਖਾਲੀ ਕਰ ਦਿੱਤੀ ਜਾਵੇਗੀ । |
| | 2. ਸਰਕਾਰੀ ਪ੍ਰਾਇਮਰੀ ਸਕੂਲ, ਸ਼ਾਹਬਾਜ਼ਪੁਰ । | 26-7-1992 | |

| 1 | 2 | 3 | 4 |
|---|---|---|---|
| ਰੋਪੜ | 1. ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਘੜੂਆਂ ਹਿੱਸਾ । | 7/1992 | ਸੀਨੀਅਰ ਪੁਲਿਸ ਕਪਤਾਨ, ਰੋਪੜ ਨੇ ਸੂਚਿਤ ਕੀਤਾ ਹੈ ਕਿ ਕਿ ਥਾਣੇ ਦੀ ਇਮਾਰਤ ਦੀ ਉਸਾਰੀ ਲਈ ਜਗ੍ਹਾਂ ਢੂੰਡ ਲਈ ਗਈ ਹੈ ਅਤੇ ਉਸਨੂੰ ਅਕਵਾਇਰ ਕਰਨ ਦਾ ਕੰਮ ਆਖਰੀ ਸਟੇਜ ਤੇ ਹੈ । ਇਮਾਰਤ ਦੀ ਉਸਾਰੀ ਜਾਂ ਇਸ ਲਈ ਕੋਈ ਢੁੱਕਵੀ ਥਾਂ ਮਿਲਣ ਤੇ ਇਮਾਰਤ ਖਾਲੀ ਕਰ ਦਿਤੀ ਜਾਵੇਗੀ । ਇਸ ਲਈ ਉਪਰਾਲੇ ਜਾਰੀ ਹਨ । |
| ਜਗਰਾਓ | 1. ਸਰਕਾਰੀ ਹਾਈ ਸਕੂਲ, ਬੁੱਟਾਰੀ । | 17-12-1993 | ਬੁੱਟਾਰੀ ਵਿੱਖੇ ਢੁੱਕਵੀ ਥਾਂ ਨਾ ਹੋਣ ਕਰਕੇ ਸਰਕਾਰੀ ਹਾਈ ਸਕੂਲ, ਬੁੱਟਾਰੀ ਦੇ ਤਿੰਨ ਕਮਰੇ ਕਬਜੇ ਵਿਚ ਲਏ ਗਏ ਹਨ । ਢੁੱਕਵੀ ਥਾਂ ਲੱਭਣ ਦੇ ਉਪਰਾਲੇ ਕੀਤੇ ਜਾ ਰਹੇ ਹਨ ਜਦੋਂ ਵੀ ਥਾਂ ਮਿਲ ਜਾਵੇਗੀ ਤਾਂ ਇਹ ਇਮਾਰਤ ਖਾਲੀ ਕਰ ਦਿੱਤੀ ਜਾਵੇਗੀ । |
| ਫਤਿਹਗੜ੍ਹ ਸਹਿਬ | 1. ਸਰਕਾਰੀ ਹਾਈ ਸਕੂਲ, ਹਵਾਰਾ ਕਲਾਂ । | 1992 ਤੋਂ | ਇਸ ਸਕੂਲ ਦੀ ਇਮਾਰਤ ਦੇ ਦੋ ਕਮਰੇ ਪੰਚਾਇਤ ਅਤੇ ਸਕੂਲ ਦੇ ਅਧਿਆਪਕਾਂ ਦੀ ਰਜਾਮੰਦੀ ਨਾਲ ਕਬਜੇ ਵਿਚ ਲਏ ਗਏ ਹਨ । ਢੁੱਕਵੀ ਥਾਂ ਲੱਭਣ ਦੇ ਉਪਰਾਲੇ ਕੀਤੇ ਜਾ ਰਹੇ ਹਨ ਜਦੋਂ ਵੀ ਕੋਈ ਢੁੱਕਵੀਂ ਥਾਂ ਮਿਲ ਜਾਵਗੀ ਤਾਂ ਇਸ ਸਕੂਲ ਦੇ ਕਮਰੇ ਖਾਲੀ ਕਰ ਦਿੱਤੇ ਜਾਣਗੇ । |
| ਫਿਰੋਜਪੁਰ | 1. ਸਰਕਾਰੀ ਪ੍ਰਾਇਮਰੀ ਬੇਸਿਕ ਸਕੂਲ, ਅਬੋਹਰ । | 12-3-90 | ਸੀਨੀਅਰ ਪੁਲਿਸ ਕਪਤਾਨ, ਫਿਰੋਜ਼ਪੁਰ ਨੇ ਸੂਚਿਤ ਕੀਤਾ ਹੈ ਕਿ ਪੁਲਿਸ ਵਿਭਾਗ ਦੇ ਵੱਖ-ਵੱਖ ਦਫਤਰਾਂ ਦਾ ਕੰਮ ਸੁਚਾਰੂ ਢੰਗ ਨਾਲ ਚਲਾਉਣ ਲਈ ਢੁੱਕਵੀਂ ਇਮਾਰਤਾਂ ਲੱਭਣ ਦੀਆਂ |
| | 2. ਸਰਕਾਰੀ ਪ੍ਰਾਇਮਰੀ ਸਕੂਲ, ਜੇਲੇਵਾਲ । | 6-9-95 | |

| | | | | |
|---|---|---|---|---|
| | 3. | ਸਰਕਾਰੀ ਪ੍ਰਾਇਮਰੀ ਸਕੂਲ, ਫਤਿਹਗੜ੍ਹ ਸਬਰੀ । | 10-3-88 | ਕੋਸ਼ਿਸ਼ਾਂ ਕੀਤੀਆਂ ਜਾ ਰਹੀਆ ਹਨ । ਜਦੋਂ ਵੀ ਢੁੱਕਵੀ ਥਾਂ ਮਿਲ ਜਾਵੇਗੀ ਤਾਂ ਇਹ ਇਮਾਰਤਾਂ ਖਾਲੀ ਕਰ ਦਿਤੀਆਂ ਜਾਣਗੀਆਂ । |
| | 4. | ਸਰਕਾਰੀ ਪ੍ਰਾਇਮਰੀ ਸਕੂਲ, ਮੋਹਰਾਵਾਲਾ | 27-4-94 | |
| | 5. | ਸਰਕਾਰੀ ਪ੍ਰਾਇਮਰੀ ਸਕੂਲ, ਚੁਗਾਤੇਵਾਲਾ | 15-1-85 | |
| | 6. | ਸਰਕਾਰੀ ਹਾਈ ਸਕੂਲ, ਕੋਟ ਈਸੇ ਖਾਂ | 6-11-69 | |
| | 7. | ਸਰਕਾਰੀ ਪ੍ਰਾਇਮਰੀ ਸਕੂਲ, ਕਮਾਲਕੇ । | 7-1990 | |
| | 8. | ਸਰਕਾਰੀ ਪ੍ਰਾਇਮਰੀ ਸਕੂਲ, ਸੋਹਨਗੜ੍ਹ ਰਤਨਵਾਲਾ । | 26-12-88 | |
| | 9. | ਸਰਕਾਰੀ ਪ੍ਰਾਇਮਰੀ ਸਕਲ, ਫੱਤੇਵਾਲਾ । | 28-8-95 | |
| ਗਾ | 1. | ਸਰਕਾਰੀ ਪ੍ਰਾਇਮਰੀ ਸਕੂਲ, ਰੋੜੇ । | 2-1996 | ਇਹ ਇਮਾਰਤ ਸਕੂਲ ਦੇ ਸਟਾਫ ਅਤੇ ਪ੍ਰੰਬੰਧਕ ਦੀ ਸਹਿਮਤੀ ਨਾਲ ਕਬਜ਼ੇ ਵਿਚ ਲਈ ਗਈ ਹੈ । |
| ਮਜੀਠਾ | 1. | ਸਰਕਾਰੀ ਪ੍ਰਾਇਮਰੀ ਸਕੂਲ, ਚਹੋਂਤੇਵਾਲੀ ਦੀ ਇਮਾਰਤ ਦਾ ਕੁੱਝ ਹਿੱਸਾ । | 15-6-87 | ਸੀਨੀਅਰ ਪੁਲਿਸ ਕਪਤਾਨ, ਮਜੀਠਾ ਨੇ ਸੂਚਿਤ ਕੀਤਾ ਹੈ ਕਿ ਇਹਨਾਂ ਇਮਾਰਤਾਂ ਤੋਂ ਇਲਾਵਾ ਕੋਈ ਵੀ ਢੁੱਕਵੀ ਥਾਂ ਉਪਲਬਧ ਨਹੀਂ ਹੈ । ਥਾਂ ਲੱਭਣ ਦੇ ਉਪਰਾਲੇ ਕੀਤੇ ਜਾ ਰਹੇ ਹਨ ਜਦੋਂ ਵੀ ਢੁੱਕਵੀ ਥਾਂ ਮਿਲ ਜਾਵੇਗੀ ਤਾਂ ਇਹ ਇਮਾਰਤਾਂ ਖਾਲੀ ਕਰ ਦਿਤੀਆਂ ਜਾਣਗੀਆਂ । |
| | 2. | ਸਰਕਾਰੀ ਪ੍ਰਾਇਮਰੀ ਸਕੂਲ, ਕਮਾਲਪੁਰਾ ਦਾ ਕੁੱਝ ਹਿੱਸਾ । | 1989 ਤੋਂ | |
| | 3. | ਸਰਕਾਰੀ ਪ੍ਰਾਇਮਰੀ ਸਕੂਲ, ਮੱਨ੍ਹਾਵਾਲਾ | —ਉਹੀ— | |

| 1 | 2 | 3 | 4 |
|---|---|---|---|
| ਜਲੰਧਰ | 1. ਸਰਕਾਰੀ ਪ੍ਰਾਇਮਰੀ ਸਕੂਲ, ਕਾਲਾ ਬੱਕਰਾ । | 4/1988 ਤੋਂ | ਸੀਨੀਅਰ ਪੁਲਿਸ ਕਪਤਾਨ, ਜਲੰਧਰ ਨੇ ਸੂਚਿਤ ਕੀਤਾ ਹੈ ਕਿ ਢੁੱਕਵੀ ਥਾਂ ਲੱਭਣ ਦੇ ਉਪਰਾਲੇ ਕੀਤੇ ਜਾ ਰਹੇ ਹਨ ਜਦੋਂ ਵੀ ਢੁੱਕਵੀ ਥਾਂ ਮਿਲ ਜਾਵੇਗੀ ਤਾਂ ਇਹ ਇਮਾਰਤਾਂ ਖ਼ਾਲੀ ਕਰ ਦਿਤੀਆਂ ਜਾਣਗੀਆਂ ਜੀ । |
| | 2. ਸਰਕਾਰੀ ਹਾਈ ਸਕੂਲ, ਪਾਤੜਾਂ । | 4/1988 ਤੋਂ | |
| | 3. ਸਰਕਾਰੀ ਹਾਈ ਸਕੂਲ, ਨੰਗਲ ਸਾਮਾਂ | 4/1989 ਤੋਂ | |
| ਮਾਨਸਾ | 1. ਸਰਕਾਰੀ ਪ੍ਰਾਇਮਰੀ ਸਕੂਲ, ਬੋਹਾ | 6-9-95 | ਪੁਲਿਸ ਸਟੇਸ਼ਨ ਬੋਹਾ ਦੀ ਇਮਾਰਤ ਉਸਾਰੀ ਅਧੀਨ ਹੈ ਅਤੇ ਇਸ ਇਮਾਰਤ ਨੂੰ ਪੂਰਾ ਹੋਣ ਲਈ ਕਰੀਬਨ ਛੇ ਮਹੀਨੇ ਹੋਰ ਲੱਗਣਗੇ ਜੀ । ਜਦੋਂ ਵੀ ਇਹ ਇਮਾਰਤ ਬਣ ਕੇ ਤਿਆਰ ਹੋ ਜਾਵੇਗੀ ਤਾਂ ਸਕੂਲ ਦੀ ਇਮਾਰਤ ਖਾਲੀ ਕਰ ਦਿੱਤੀ ਜਾਵੇਗੀ ਜੀ । |

# ਅਨੁਲੱਗ ਅ

**ਪੰਜਾਬ ਵਿਧਾਨ ਸਭਾ ਦਾ ਬਿਨਾਂ ਨਿਸ਼ਾਨ ਪ੍ਰਸ਼ਨ ਨੰ. 642 ਦੁਆਰਾ ਸ੍ਰੀਮਤੀ ਵਿਮਲਾ ਡਾਂਗ ਬਾਬਤ ਪੁਲਿਸ ਕਬਜ਼ੇ ਵਿਚ ਇਮਾਰਤਾਂ ਖਾਲੀ ਕਰਵਾਉਣ ਬਾਰੇ ।**

| ਜ਼ਿਲਾ | (ੳ) ਰਾਜ ਵਿਚ ਉਹਨਾਂ ਸਰਕਾਰੀ ਅਤੇ ਗੈਰ ਸਰਕਾਰੀ ਸਕੂਲ/ਕਾਲਜਾਂ ਦੇ ਜ਼ਿਲ੍ਹਾ ਵਾਰ ਨਾਂ ਕੀ ਕੀ ਹਨ ਜਿੰਨਾਂ ਦੀਆਂ ਇਮਾਰਤਾਂ ਦੇ ਕੋਈ ਹਿੱਸੇ ਤੇ ਕਿਸੇ ਨਾਂ ਕਿਸੇ ਕਾਰਨ ਕਰਕੇ ਪੁਲਿਸ ਦੇ ਕਬਜ਼ੇ ਵਿਚ ਹਨ ਅਤੇ ਹਰ ਇਕ ਇਮਾਰਤ ਕਿੰਨੇ ਸਮੇਂ ਤੋਂ ਪੁਲਿਸ ਦੇ ਕਬਜ਼ੇ ਵਿਚ ਰਹੀ ਹੈ । (ਗੈਰ-ਸਰਕਾਰੀ ਇਮਾਰਤਾਂ) | (ਕਬਜ਼ੇ ਵਿਚ ਲੈਣ ਦੀ ਮਿਤੀ) | (ਅ) ਭਾਗ (ੳ) ਵਿਚ ਵਰਣਿਤ ਸਿਖਿਆ ਸੰਸਥਾਵਾਂ ਦੀਆਂ ਇਮਾਰਤਾਂ ਨੂੰ ਕਬਜ਼ੇ ਚੋਂ ਕਦੋਂ ਤਕ ਖਾਲੀ ਕਰਵਾਏ ਜਾਣ ਦੀ ਸਰਕਾਰ ਦੀ ਤਜਵੀਜ਼ ਹੈ । |
|---|---|---|---|
| 1 | 2 | 3 | 4 |
| ਅੰਮ੍ਰਿਤਸਰ | 1. ਬੀ. ਆਰ ਮਾਡਲ ਹਾਈ ਸਕੂਲ, ਅੰਮ੍ਰਿਤਸਰ । | 1987 ਤੋਂ | ਸੀਨੀਅਰ ਪੁਲਿਸ ਕਪਤਾਨ, ਨੇ ਸੂਚਿਤ ਕੀਤਾ ਹੈ ਕਿ ਸਕੂਲ ਦੀ ਮੈਨੇਜਮੈਂਟ ਅਤੇ ਸੁਧਾਰ ਟਰਸਟ ਵਿਚਕਾਰ ਮਾਲਕੀ ਨੂੰ ਲੈ ਕੇ ਝਗੜਾ ਚੱਲ ਰਿਹਾ ਹੈ ਅਤੇ ਸਕੂਲ ਦੀ ਇਮਾਰਤ ਖਾਲੀ ਪਈ ਹੈ ਅਤੇ ਸਰਕਾਰੀ ਥਾਂ ਦੀ ਘਾਟ ਨੂੰ ਧਿਆਨ ਵਿਚ ਰੱਖਦੇ ਹੋਏ । ਇਹ ਇਮਾਰਤ ਕਬਜ਼ੇ ਵਿਚ ਲਈ ਗਈ ਹੈ । |

| 1 | 2 | 3 | 4 |
|---|---|---|---|
| ਤਰਨਤਾਰਨ | 1. ਆਰੀਆ ਸਮਾਜ ਹਾਈ ਸਕੂਲ, ਤਰਨਤਾਰਨ । | 1988 ਤੋਂ | ਹੋਰ ਕੋਈ ਢੁੱਕਵੀਂ ਥਾਂ ਨਾ ਹੋਣ ਕਰਕੇ ਇਸ ਸਕੂਲ ਦੀ ਇਮਾਰਤ ਕਬਜ਼ੇ ਵਿਚ ਲਈ ਗਈ ਹੈ । ਢੁੱਕਵੀਂ ਥਾਂ ਲੱਭਣ ਦੇ ਉਪਰਾਲੇ ਕੀਤੇ ਜਾ ਰਹੇ ਹਨ ਅਤੇ ਜਦੋਂ ਵੀ ਢੁੱਕਵੀਂ ਥਾਂ ਮਿਲ ਜਾਵੇਗੀ ਤਾਂ ਇਸ ਸਕੂਲ ਦੀ ਇਮਾਰਤ ਖਾਲੀ ਕਰ ਦਿੱਤੀ ਜਾਵੇਗੀ । |
| ਜਲੰਧਰ | 1. ਡੀ. ਏ. ਵੀ. ਕਾਲਜ ਜਲੰਧਰ ਦੇ ਹੋਸਟਲ ਦਾ ਕੁੱਝ ਹਿਸਾ । | 1889 ਤੋਂ | ਜ਼ਿਲ੍ਹਾ ਜਲੰਧਰ ਵਿਚ ਸਰਕਾਰੀ ਥਾਂ ਦੀ ਘਾਟ ਹੋਣ ਕਰਕੇ ਸੁਰੱਖਿਆ ਬਲਾਂ ਨੇ ਡੀ. ਏ. ਵੀ. ਕਾਲਜ ਦੇ ਹੋਸਟਲ ਦੇ ਕੁੱਝ ਹਿੱਸੇ ਤੇ ਕਬਜ਼ਾ ਕੀਤਾ ਹੈ । ਢੁੱਕਵੀਂ ਥਾਂ ਲੱਭਣ ਦੇ ਉਪਰਾਲੇ ਕੀਤੇ ਜਾ ਰਹੇ ਹਨ ਜਦੋਂ ਵੀ ਢੁੱਕਵੀਂ ਥਾਂ ਮਿਲ ਜਾਵੇਗੀ ਤਾਂ ਇਸ ਕਾਲਜ ਦੀ ਇਮਾਰਤ ਖਾਲੀ ਕਰ ਦਿਤੀ ਜਾਵੇਗੀ । |
| | 2. ਐਸ. ਡੀ. ਹਾਈ. ਸਕੂਲ, ਸ਼ੰਕਰ । | 5-92 | ਇਹ ਸਕੂਲ ਪਿਛਲੇ ਚਾਰ ਸਾਲਾਂ ਤੋਂ ਬੰਦ ਹੈ ਅਤੇ ਇਸ ਦੀ ਇਮਾਰਤ ਨਕਾਰਾ ਹੈ । ਇਸ ਲਈ ਇਸ ਤੇ ਪੁਲਿਸ ਦਾ ਕਬਜ਼ਾ ਹੈ । |
| ਨਵਾਂ ਸ਼ਹਿਰ | 1. ਡੀ. ਏ. ਵੀ. ਸੀਨੀਅਰ ਸੈਕੰਡਰੀ ਸਕੂਲ, ਕਾਠਗੜ੍ਹ ਦਾ ਹੋਸਟਲ । | 1-7-92 | ਸਕੂਲ ਦੀ ਮੈਨੇਜਮੈਂਟ ਨੇ ਇਹ ਇਮਾਰਤ ਇਕ ਹਜ਼ਾਰ ਰੁਪਏ ਮਹੀਨਾ ਦੇ ਹਿਸਾਬ ਨਾਲ ਕਿਰਾਏ ਤੇ ਦਿੱਤੀ ਹੈ ਅਤੇ ਇਸ ਦਾ ਕਿਰਾਇਆ ਲਗਾਤਾਰ ਅਦਾ ਕੀਤਾ ਜਾ ਰਿਹਾ ਹੈ । ਸਕੂਲ ਦੀ ਮੈਨੇਜਮੈਂਟ ਨੇ ਇਮਾਰਤ ਨੂੰ ਖਾਲੀ ਕਰਨ ਦੀ ਮੰਗ ਨਹੀਂ ਕੀਤੀ ਹੈ । |

| | | | |
|---|---|---|---|
| ਮੁਕਤਸਰ | 1. ਗੁਰੂ ਨਾਨਕ ਕਾਲਜ, ਮੁਕਤਸਰ । | 1981 ਤੋਂ | ਇਸ ਕਾਲਜ ਦੇ ਇਕ ਹਿੱਸੇ ਵਿਚ ਪੁਲਿਸ ਪੋਸਟ ਕਿਲਿਆਂ ਵਾਲੀ ਕੰਮ ਕਰ ਰਹੀ ਹੈ ਅਤੇ ਇਸ ਕਾਰਨ ਕਾਲਜ ਦੇ ਕੰਮ ਰਾਜ਼ ਵਿਚ ਕਈ ਤੰਗੀ ਨਹੀਂ ਆ ਰਹੀ ਹੈ । ਸਕੂਲ ਦੇ ਪ੍ਰਬੰਧਕਾਂ ਨੂੰ ਇਸ ਪੁਲਿਸ ਪੋਸਟ ਨੂੰ ਮੌਜੂਦਾ ਸਥਿਤੀ ਵਿਚ ਰੱਖਣ ਵਿਚ ਕੋਈ ਇਤਰਾਜ ਨਹੀਂ ਹੈ । |

———

2209—11-2-97—305—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।
51X66/10.1Kg. Offset Paper

# PUNJAB VIDHAN SABHA

## DEBATES

*18th September, 1996*

Vol. 12 —No. 3

## OFFICIAL REPORT

CONTENTS

*Wednesday, the 18th September, 1996*



**Punjab Vidhan Sabha Secretariat, Chandigarh.**

Price : Rs.————

PAGE

# PUNJAB VIDHAN SABHA

*Wednesday, the 18th September, 1996*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 9.00 A.M. Mr. Speaker (Shri Harnam Das Johar) in the Chair.*

---

## STARRED QUESTIONS AND ANSWERS

**Supplementaries to Starred Question No. 3295****

**Mr. Speaker**: Supplementaries to question No. 3295. The Advocate General will give his opinion whether names of the persons can be given or not under the Lok Pal Act.

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਪਹਿਲਾਂ ਮੈਂ ਬੋਲਣਾ ਚਾਹਾਂਗੀ । ਮੈਂ ਪੰਜਾਬੀ ਵਿਚ ਗੱਲ ਕਰਦੀ ਪਈ ਹਾਂ । ਜਵਾਬ ਵੀ ਪੰਜਾਬੀ ਵਿਚ ਮਿਲੇ ਅਤੇ ਸਾਰੇ ਲੋਕਾਂ ਨੂੰ ਉਸ ਦੀ ਸਮਝ ਆਵੇ । ਸਾਡਾ ਸਵਾਲ ਸੀ names together with offices held by public men against whom eight complaints have been received so for. ਕੇਵਲ ਇਹ ਸਵਾਲ ਸੀ ਸਾਡਾ ਕਿ ਉਨ੍ਹਾਂ ੮ ਸੱਜਣਾਂ ਦੇ ਨਾਂ ਦੱਸੇ ਜਾਣ ਜਿਨ੍ਹਾਂ ਦੇ ਖਿਲਾਫ ਕੰਪਲੇਂਟਸ ਦਿੱਤੀਆਂ ਗਈਆਂ । ਇਸ ਦਾ ਰਿਪਲਾਈ ਤੁਸੀਂ ਸੁਣਿਆ ਹੈ, ਮੈਂ ਕੁਝ ਕਹਿਣਾ ਨਹੀਂ ਚਾਹੁੰਦੀ । ਸਾਡੀ ਗੁਜ਼ਾਰਿਸ਼ ਹੈ ਕਿ ਜਿਸ ਤਰ੍ਹਾਂ ਇੰਟਰਪ੍ਰੇਟੇਸ਼ਨ ਕਰਕੇ ਉਤਰ ਦਿੱਤਾ ਗਿਆ ਹੈ, ਸੈਕਸ਼ਨ-13 of the Punjab Lok Pal Act, 1995 provides enquiry against a legislator shall be held in camera. ਅਸੀਂ ਕੋਈ ਇਨਕੁਆਰੀ ਦੀ ਮੰਗ ਨਹੀਂ ਕੀਤੀ । ਸੈਕਸ਼ਨ-19 of the Act says about penalty regarding disclosure or publication of information in respect of complaints against legislators. It implies names and office held by public men against whom complaints made are not permitted to be disclosed. ਇਸ ਦੀ ਵੀ ਅਸੀਂ ਕੋਈ ਮੰਗ ਨਹੀਂ ਕੀਤੀ । ਸਾਡੀ ਜਿਹੜੀ ਇੰਟਰਪ੍ਰੇਟੇਸ਼ਨ ਹੈ ਲੋਕਪਾਲ ਐਕਟ ਦੇ ਮੁਤੱਲਕ, ਉਸ ਦੇ ਮੁਤਾਬਿਕ ਅਸੀਂ ਕੋਈ ਕੰਪਲੇਂਟਸ ਦੀ ਡਿਟੇਲ ਨਹੀਂ ਪੁੱਛੀ । ਅਸੀਂ ਤਾਂ ਕੇਵਲ ਨਾਮ ਤੇ ਆਫਿਸਿਜ਼ ਆਫ ਪਬਲਿਕ ਮੈਨ ਪੁੱਛੇ ਹਨ, ਜਿਨ੍ਹਾਂ 8 ਪਬਲਿਕ ਮੈਨਾਂ ਦੇ ਖਿਲਾਫ ਸ਼ਕਾਇਤਾਂ ਕੀਤੀਆਂ ਹਨ । ਇਸ ਦੇ ਵਿਚ ਸੈਕਸ਼ਨ 2-ਕੇਪ੍ਰੈਜ਼ੈਂਟ ਐਕਟ ਦਾ ਕੋਟ ਕੀਤਾ ਹੈ ਜਿਸ ਦੇ ਵਿਚ ਮਨਿਸਟਰ ਵੀ ਹੋ ਸਕਦੇ ਹਨ, ਲੈਜਿਸਲੇਟਰ ਵੀ ਹੋ ਸਕਦੇ ਹਨ, ਕੋਈ ਚੇਅਰਮੈਨ ਜਾਂ ਮੈਂਬਰ ਆਫ ਬੋਰਡ ਵਗੈਰਾ ਵੀ ਹੋ ਸਕਦੇ ਹਨ । ਸਾਡੀ ਇੰਟਰਪ੍ਰੇਟੇਸ਼ਨ, ਸਾਡੀ ਨਾਕਸ ਸਮਝ ਦੇ ਮੁਤਾਬਿਕ ਇਹੋ ਹੈ ਕਿ

---

**For Starred Question No. 3295 and reply thereto, please see Debates dated 17th September, 1996.

[ਸ੍ਰੀਮਤੀ ਵਿਮਲਾ ਡਾਂਗ]
ਇਸ ਦੇ ਵਿਚ ਜਿਹੜਾ ਅਸੀਂ ਸਵਾਲ ਪੁਛਿਆ ਹੈ ਲੋਕਪਾਲ ਐਕਟ ਦੇ ਤਹਿਤ, ਸਾਡੀ ਸਮਝ ਦੇ ਅਨੁਸਾਰ ਉਸ ਦਾ ਉੱਤਰ ਦਿਤਾ ਜਾ ਸਕਦਾ ਹੈ ਅਤੇ ਉਸ ਦੇ ਬਾਰੇ ਐਡਵੋਕੇਟ ਜਨਰਲ ਇਥੇ ਸਪਸ਼ਟ ਕਰਨ।

**Shri Madan Mohan Mittal**: Sir, would you allow anybody else to speak before the Advocate General speaks ?

**ਸ੍ਰੀ ਸਪੀਕਰ** : ਇਕ ਮਿੰਟ ਪਲੀਜ਼। ਤੁਸੀਂ ਪਹਿਲਾਂ ਬੋਲ ਲਵੋ। ਐਡਵੋਕੇਟ ਜਨਰਲ ਇਕੋ ਵਾਰੀ ਜਵਾਬ ਦੇਣਗੇ। ਉਹ ਕੇਵਲ 'Yes' ਜਾਂ 'No' ਕਹਿਣਗੇ। ਉਨ੍ਹਾਂ ਕੋਲੋਂ ਜ਼ਿਆਦਾ ਨਹੀਂ ਪੁਛਿਆ ਜਾ ਸਕਦਾ। ਉਹ ਗੌਰਮਿੰਟ ਦੇ ਐਡਵੋਕੇਟ ਜਨਰਲ ਹਨ ਅਤੇ ਉਨ੍ਹਾਂ ਨੂੰ ਬੁਲਾਇਆ ਗਿਆ ਹੈ। ਉਹ ਕੇਵਲ 'Yes' ਜਾਂ 'No' ਕਹਿਣਗੇ। ਉਸ ਤੋਂ ਬਾਅਦ ਕੋਈ ਕੁਐਸਚਨ ਨਹੀਂ ਹੋਵੇਗਾ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਹ ਕੁਐਸਚਨ ਬੜਾ ਸਿੰਪਲ ਹੈ। ਨਾ ਕੋਈ ਲੈਜਿਸਲੇਟਰ ਲਿਖਿਆ ਹੈ ਤੇ ਨਾ ਹੀ ਕੋਈ ਮਨਿਸਟਰ ਦਾ ਨਾਂ ਲਿਖਿਆ ਹੈ। It was regarding statement of names together with the offices held by publicmen. It was in continuation of the old question No. 2946. ਮੇਰੀ ਗੁਜ਼ਾਰਿਸ਼ ਇਹ ਹੈ ਕਿ ਸੈਕਸ਼ਨ-19 ਵਿਚ ਜਿਹੜੀ ਇੰਟਰਪ੍ਰੇਟੇਸ਼ਨ ਦੀ ਗੱਲ ਕੀਤੀ ਗਈ ਹੈ ਕਿ ਪੈਨਲਟੀ ਹੋਵੇਗੀ ਜੇ ਕੋਈ ਪਬਲੀਕੇਸ਼ਨ ਕਰਦਾ ਹੈ, ਜੇ ਡਿਸਕਲੋਜ਼ਰ ਆਫ ਇਨਫਰਮੇਸ਼ਨ ਹੋਵੇਗੀ, ਇਹ ਡਿਸਕਲੋਜ਼ਰ ਆਫ ਇਨਫਰਮੇਸ਼ਨ ਤਾਂ ਆਊਟ ਸਾਈਡ ਦਿ ਹਾਊਸ ਹੈ। ਅਗਰ ਕੋਈ ਅਖਬਾਰ ਵਾਲਾ ਪ੍ਰੈਸ ਰਿਪੋਰਟਰ, ਕੋਈ ਕਰਮਚਾਰੀ, ਪਬਲਿਕ ਮੈਨ ਅਗਰ ਅਨਾਊਂਸ ਕਰਦਾ ਹੈ then we can say that he is liable to be punished.

---

## ANNOUNCEMENT BY THE SPEAKER RE. PRESENCE OF SPEAKER OF HARYANA VIDHAN SABHA

**ਸ੍ਰੀ ਸਪੀਕਰ** : ਇਕ ਮਿੰਟ ਮਿੱਤਲ ਜੀ, ਬੈਠੋ। ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਸਾਡੇ ਨਾਲ ਦੇ ਗੁਆਂਢੀ ਪ੍ਰਦੇਸ਼ (ਹਰਿਆਣਾ) ਦੇ ਸਪੀਕਰ ਸਾਹਿਬ ਪ੍ਰੋਫੈਸਰ ਛੱਤਰ ਸਿੰਘ ਚੌਹਾਨ ਸਾਡੇ ਇਥੇ ਤਸ਼ਰੀਫ ਲਿਆਏ ਹਨ। ਮੈਂ ਤੁਹਾਡੇ ਸਾਰਿਆਂ ਵਲੋਂ ਉਨ੍ਹਾਂ ਨੂੰ ਵੈਲਕਮ ਕਰਦਾ ਹਾਂ। ਉਨ੍ਹਾਂ ਦੇ ਨਾਲ ਸਕੱਤਰ ਸਾਹਿਬ, ਵਿਧਾਨ ਸਭਾ ਵੀ ਆਏ ਹਨ। (ਥੰਪਿੰਗ)

---

## STARRED QUESTIONS AND ANSWERS (*Resumption*)

**ਸ੍ਰੀ ਮਦਨ ਮੋਹਨ ਮਿੱਤਲ** : ਸਰ, ਮੈਂ ਕਹਿ ਰਿਹਾ ਸੀ ਕਿ ਸੈਕਸ਼ਨ-19 ਵਿਚ ਪਬਲਿਕੇਸ਼ਨ ਐਂਡ ਡਿਸਕਲੋਜ਼ਰ ਦੇ ਬਾਰੇ ਹੈ। Sir, the publication and disclosure of information means the publication and disclosure outside the House. The House is Supreme. There is a provision under certain Acts and certain information which cannot be discussed outside, can be discussed in the House. This House has a right to know. ਇਸ ਹਾਊਸ ਦੇ ਵਿਚ ਕਿਸੇ ਦੇ ਖਿਲਾਫ ਐਲੀਗੇਸ਼ਨ ਲਗਾਉਣਾ ਡੇਫਲਮੇਸ਼ਨ ਨਹੀਂ ਹੈ, ਇਨਫਰਮੇਸ਼ਨ

ਦੇਣਾ ਕੋਈ ਅਫੈਂਸ ਨਹੀਂ ਹੈ। ਜੇ ਕੋਈ ਮੈਂਬਰ ਇਥੇ ਇਨਫਰਮੇਸ਼ਨ ਮੰਗ ਨਹੀਂ ਕਰ ਸਕਦਾ ਤਾਂ ਕਿਵੇਂ ਕਰ ਸਕਦਾ ਹੈ। ਅਸੀਂ ਤਾਂ ਸਿਰਫ ਨਾਮ ਹੀ ਪੁੱਛਦੇ ਹਾਂ ਜਿਸ ਤੋਂ ਲੋਕਪਾਲ ਇਨਕਾਰ ਕਰ ਰਿਹਾ ਹੈ। ਮੈਂ ਸਮਝਦਾ ਹਾਂ ਕਿ ਡਿਸਕਲੋਜ਼ਰ ਆਫ ਇਨਫਰਮੇਸ਼ਨ ਔਰ ਪਬਲੀਕੇਸ਼ਨ ਇਨ ਦਾ ਹਾਊਸ, ਸੈਕਸ਼ਨ 19 ਵਿਚ ਫਾਲ ਨਹੀਂ ਕਰਦਾ ਕਿਉਂਕਿ ਹਾਊਸ ਸੁਪਰੀਮ ਹੈ ਅਤੇ ਸਪੀਕਰ ਦੀ ਪਾਵਰ ਵੀ ਸੁਪਰੀਮ ਹੈ। ਅਲਾਹਾਬਾਦ ਵਿਚ ਵੀ ਕੋਰਟ ਅਤੇ ਸਪੀਕਰ ਦਰਮਿਆਨ ਝਗੜਾ ਹੋਇਆ ਸੀ, ਡਿਸਪਿਊਟ ਹੋਇਆ ਸੀ ਅਤੇ ਉਥੇ ਵੀ ਹਾਈ ਕੋਰਟ ਵਲੋਂ ਸਪੀਕਰ ਦੀ ਪਾਵਰ ਨੂੰ ਸੁਪਰੀਮ ਅਤੇ ਇੰਡੀਪੈਂਡੈਂਟ ਮੰਨਿਆ ਗਿਆ ਹੈ। Even there the House was considered to be Supreme and independent and it has nothing to do with Section 19. ਇਸ ਹਾਊਸ ਦੇ ਵਿਚ ਇਸ ਇਨਫਰਮੇਸ਼ਨ ਨੂੰ ਅੰਡਰ ਸੈਕਸ਼ਨ 19 ਦੇ ਤਹਿਤ ਰਖਿਆ ਜਾ ਸਕਦਾ ਹੈ, ਅੰਡਰ ਸੈਕਸ਼ਨ 13 ਦੇ ਤਹਿਤ ਰੱਖਿਆ ਜਾ ਸਕਦਾ ਹੈ। ਬਾਕੀ ਐਡਵੋਕੇਟ ਜਨਰਲ ਸਾਹਿਬ ਜੋ ਸਰਕਾਰ ਵਲੋਂ ਪੱਖ ਪੇਸ਼ ਕਰਨਗੇ, ਉਹ ਅਸੀਂ ਸੁਣਾਂਗੇ। ਮੈਂ ਸਮਝਦਾ ਹਾਂ ਕਿ ਇਸ ਹਾਊਸ ਦਾ ਜੋ ਟਰਾਂਸਪੇਰੈਂਸੀ ਦਾ ਰਾਈਟ ਹੈ ਉਸ ਨੂੰ ਮੱਦੇ ਨਜ਼ਰ ਰੱਖਿਆ ਜਾਵੇਗਾ। He is a renowned lawyer. He will give his opinion that is what atleast I request him.

**Finance Minister** (Doctor Kewal Krishan): May I speak, Speaker Sahib ?

**Mr. Speaker**: Yes, F.M. Sahib.

**ਵਿੱਤ ਮੰਤਰੀ**. ਸਪੀਕਰ ਸਾਹਿਬ, ਲੋਕਪਾਲ ਜਿਹੜਾ ਅਸੀਂ ਨਿਯੁਕਤ ਕੀਤਾ ਹੈ ਔਰ ਜਿਨ੍ਹਾਂ ਨੇ ਇਸ ਐਕਟ ਦੇ ਮੁਤਾਬਿਕ ਐਕਸ਼ਨ ਲੈਣ ਵਾਸਤੇ ਕਾਰਵਾਈ ਕਰਨੀ ਹੈ ਅਤੇ ਕਰੱਪਟ ਪ੍ਰੈਕਟਿਸ ਨੂੰ ਰੋਕਣਾ ਹੈ, ਉਨ੍ਹਾਂ ਦਾ ਲੈਟਰ ਪੜ੍ਹ ਕੇ ਮੈਂ ਕੱਲ੍ਹ ਰਿਕੁਐਸਟ ਕੀਤੀ ਸੀ ਕਿ ਜੋ ਅਸੀਂ ਇਨਫਰਮੇਸ਼ਨ ਲੈਣੀ ਹੈ, ਉਨ੍ਹਾਂ ਤੋਂ ਲੈਣੀ ਹੈ। ਅਗਰ ਉਹ ਇਨਫਰਮੇਸ਼ਨ ਐਕਟ ਦੇ ਮੁਤਾਬਿਕ ਜਿਸ ਤਰ੍ਹਾਂ ਉਨ੍ਹਾਂ ਨੇ ਕਿਹਾ ਹੈ, this being the statutory provision, it would not appear permissible that name of the persons against whom complaints have been filed, be stated or to give particulars of the offices held by them. ਦੂਸਰੀ ਗੱਲ ਇਹ ਕਿ ਜਿੰਨੇ ਵੀ ਅੱਠ ਨਾਮ ਹਨ, ਮੈਂ ਕੱਲ੍ਹ ਵੀ ਕਿਹਾ ਸੀ ਔਰ ਅੱਜ ਫਿਰ ਦੁਹਰਾਉਂਦਾ ਹਾਂ ਕਿ ਉਹ ਸਾਰੇ ਲੈਜਿਸਲੇਟਰਜ਼ ਦੇ ਹਨ ਹੋਰ ਕਿਸੇ ਪਬਲਿਕ ਮੈਨ ਨਾਲ ਜਾਂ ਚੇਅਰਮੈਨ ਨਾਲ ਸਬੰਧ ਨਹੀਂ ਰੱਖਦੇ। ਜਿਨ੍ਹਾਂ 8 ਦੇ ਬਾਰੇ ਪੁੱਛਿਆ ਸੀ ਜਿਸ ਇਨਫਰਮੇਸ਼ਨ ਉਪਰ ਹੋਰ ਕਲੈਰੀਫਿਕੇਸ਼ਨ ਲੈਣੀ ਮੰਗੀ ਸੀ, ਸ਼ਾਇਦ ਤੁਸੀਂ ਲੋਕਪਾਲ ਦੀ ਚਿੱਠੀ ਤੇ ਵੀ ਮਹਿਸੂਸ ਕੀਤਾ ਹੋਵੇ ਕਿ ਹੋਰ ਕਲੈਰੀਫਿਕੇਸ਼ਨ ਲੈਣੀ ਚਾਹੀਦੀ ਹੈ ਅਸੀਂ ਸਰੀਨ ਸਾਹਿਬ, ਸਾਡੇ ਐਡਵੋਕੇਟ ਜਨਰਲ ਸਾਹਿਬ ਬੈਠੇ ਹਨ, ਉਨ੍ਹਾਂ ਤੋਂ ਹੋਰ ਕਲੈਰੀਫਿਕੇਸ਼ਨ ਲੈ ਸਕਦੇ ਹਾਂ।

**ਸ੍ਰੀ ਸਪੀਕਰ** : ਇਹ ਦਰੁੱਸਤ ਹੈ ਕਿ ਅਗਰ ਮੈਂ ਸੈਟਿਸਫਾਈਡ ਹੁੰਦਾ। ਇਸ ਦੇ ਨਾਲ ਤਾਂ ਮੈਂ ਐਡਵੋਕੇਟ ਜਨਰਲ ਤੋਂ ਇੰਟਰਪ੍ਰੇਟੇਸ਼ਨ ਲੈਣ ਦਾ ਖਿਆਲ ਨਾ ਕਰਦਾ।

[Mr. Speaker]

I was not satisfied. That is why, the Advocate General who is the senior most adviser and interpretor of law for the Government, is here. ਦੂਸਰਾ ਜੋ ਮਿੱਤਲ ਸਾਹਿਬ ਨੇ ਕਿਹਾ, ਮੈਂ ਇਸ ਦੇ ਨਾਲ ਵੀ ਐਗਰੀ ਨਹੀਂ ਕਰਦਾ ਕਿਉਂਕਿ ਮੈਂ ਕੋਈ ਕਾਨੂੰਨ ਨਹੀਂ ਬਣਾਉਣੇ। ਜਿਹੜਾ ਲੋਕਪਾਲ ਕਾਨੂੰਨ ਬਣਿਆ ਹੈ ਉਸਦੀ ਇੰਟਰਪ੍ਰੈਟੇਸ਼ਨ ਲਈ ਐਡਵੋਕੇਟ ਜਨਰਲ ਸਾਹਿਬ ਆਏ ਹਨ, ਮੈਂ ਇਸ ਵਿਚ ਕੋਈ ਰੂਲਿੰਗ ਨਹੀਂ ਦੇਣੀ। Advocate General may give his opinion.

## OPINION OF THE ADVOCATE GENERAL

**ਐਡਵੋਕੇਟ ਜਨਰਲ** (ਸ੍ਰੀ ਐਮ. ਐਲ. ਸਰੀਨ) : ਮਾਨਯੋਗ ਸਪੀਕਰ ਸਾਹਿਬ, ਕੱਲ੍ਹ ਸ਼ਾਮ ਨੂੰ ਮੈਨੂੰ ਜਦੋਂ ਸੁਨੇਹਾ ਮਿਲਿਆ ਕਿ ਤੁਸੀਂ ਮੇਰੀ ਲੀਗਲ ਓਪੀਨੀਅਨ ਸੀਕ ਕੀਤੀ ਹੈ, ਮੈਂ ਸੋਚਿਆ ਕਿ ਮੈਂ ਆਪ ਪਰਸਨਲੀ ਹਾਜ਼ਰ ਹੋ ਕੇ ਆਪਣੀ ਓਪੀਨੀਅਨ ਐਕਸਪਰੈਸ ਕਰਾਂ, ਇਸ ਤੋਂ ਬਿਹਤਰ ਹੋਰ ਕੋਈ ਗੱਲ ਨਹੀਂ ਹੋ ਸਕਦੀ। ਸੋ, ਇਸ ਲਈ ਮੈਂ ਅੱਜ ਹਾਜ਼ਰ ਹੋਇਆ ਹਾਂ। ਮੇਰੀ ਰਾਏ ਵਿਚ ਲੋਕਪਾਲ ਐਕਟ ਜਿਹੜਾ ਬਣਿਆ ਹੈ ਉਥੇ ਵੀ ਸੋਚਿਆ ਗਿਆ ਹੈ ਕਿ ਪਬਲਿਕ ਮੈਨ ਦੀ ਪੁਜ਼ੀਸ਼ਨ ਹੀ ਐਸੀ ਹੁੰਦੀ ਹੈ ਕਿ ਅਗਰ ਤੁਸੀਂ ਕੰਪਲੇਂਟ ਫ਼ਾਈਲ ਕਰਕੇ ਸਾਰਾ ਕੁਝ ਪਹਿਲਾਂ ਹੀ ਡਿਸ-ਕਲੋਜ਼ ਕਰ ਦਿਓ ਤਾਂ ਠੀਕ ਨਹੀਂ ਕਿਉਂਕਿ ਕੰਪਲੇਂਟ ਝੂਠੀ ਵੀ ਹੋ ਸਕਦੀ ਹੈ, ਫ਼ਾਲਸ ਹੋ ਸਕਦੀ ਹੈ ਜਾਂ ਬੇਸਲੈੱਸ ਹੋ ਸਕਦੀ ਹੈ। ਇਸ ਨਾਲ ਪਬਲਿਕ ਮੈਨ ਨੂੰ ਡੈਮੇਜ ਹੋ ਸਕਦਾ ਹੈ ਭਾਵੇਂ ਬਾਅਦ ਵਿਚ ਲੋਕਪਾਲ ਕਹਿ ਦੇਵੇ ਕਿ ਇਨ੍ਹਾਂ ਨੇ ਕੁਝ ਨਹੀਂ ਕੀਤਾ। ਇਸ ਲਈ ਪਬਲਿਕ ਦੀ ਇਨਟੈਨਸ਼ਨ ਨੂੰ ਸਾਹਮਣੇ ਰੱਖ ਕੇ ਸੈਕਸ਼ਨ 13 ਬਣਾਇਆ ਗਿਆ ਅਤੇ ਇਕ ਹੋਰ ਸੈਕਸ਼ਨ 19 ਬਣਾਇਆ ਗਿਆ। ਸੈਕਸ਼ਨ 13 ਵਿਚ ਦੋ ਚੀਜ਼ਾਂ ਹਨ। ਪਹਿਲੀ ਇਹ ਕਿ ਜਿਹੜੀ ਵੀ ਇਨਕੁਆਰੀ ਹੋਣੀ ਹੈ, ਉਹ ਇਨ ਕੈਮਰਾ ਹੋਵੇ। ਸਿਰਫ਼ ਦੋ ਐਕਸੈਪਸ਼ਨਜ਼ ਹਨ। ਇਕ, ਲੋਕਪਾਲ ਆਪ ਚਾਹੁਣ by reasons recorded in writing, he may pursue method other than in camera. ਮੈਂ ਤੁਹਾਡੇ ਲਈ ਸੈਕਸ਼ਨ ਪੜ੍ਹ ਕੇ ਸੁਣਾਉਂਦਾ ਹਾਂ "If, after the consideration and verification under section 12 in respect of a complaint, the Lok Pal proposes to conduct any inquiry, he shall......" ਪ੍ਰੋਸੀਜ਼ਰ ਦਿੱਤਾ ਗਿਆ ਹੈ ਪਰ ਉਹ ਇਸ ਮੌਕੇ ਤੇ ਰੈਲੇਵੈਂਟ ਨਹੀਂ ਹੈ। Sub-section (2) states that "Every such inquiry shall, unless the Lokpal, for reasons to be recorded in writing determines otherwise, be conducted in camera", ਜੋ ਚਿੱਠੀ ਲੋਕਪਾਲ ਜੀ ਨੇ ਲਿਖੀ ਹੈ, ਉਸ ਵਿੱਚ ਉਨ੍ਹਾਂ ਨੇ ਲਿਖਿਆ ਹੈ ਕਿ ਸੈਕਸ਼ਨ 13 ਅਤੇ ਸੈਕਸ਼ਨ 19 ਦੇ ਅੰਡਰ ਮੈਂ ਡਿਸਕਲੋਜ਼ ਨਹੀਂ ਕਰ ਸਕਦਾ। ਇਸ ਤੋਂ ਕਲੀਅਰਲੀ ਐਸਟੈਬਲਿਸ਼ ਹੁੰਦਾ ਹੈ ਕਿ ਉਨ੍ਹਾਂ ਨੇ ਕੋਈ ਇਜਾਜ਼ਤ ਨਹੀਂ ਦਿੱਤੀ by an order in writing after recording reasons ਕਿ ਕੋਈ ਗੱਲ otherwise in camera ਹੋਵੇ। ਦੂਸਰੀ ਗੱਲ ਜੋ ਸੈਕਸ਼ਨ 13 ਹੈ ਕਿ ਲੈਜਿਸਲੇਟਰ ਜਿੱਥੇ ਇਨਵਾਲਵ ਹਨ, ਉਥੇ ਲੋਕਪਾਲ ਨੂੰ ਹੱਕ ਨਹੀਂ ਹੈ ਕਿ ਉਹ ਰੀਜ਼ਨਜ਼ ਰਿਕਾਰਡ ਕਰਕੇ inquiry, otherwise than in camera

ਕਰੇ । ਸੋ, ਸੈਕਸ਼ਨ-13 ਨੂੰ ਪੜ੍ਹ ਕੇ ਇਹ ਕਲੀਅਰ ਹੋ ਜਾਂਦਾ ਹੈ ਕਿ ਇਸ ਕੇਸ ਵਿਚ ਕੋਈ ਆਰਡਰ ਨਹੀਂ ਹੈ ਅਤੇ ਜਿੱਥੇ ਲੋਕਪਾਲ ਨੇ ਇਨਕੁਆਰੀ otherwise than in camera ਕੀਤੀ ਅਤੇ ਜੇ ਉਹ ਡਿਸ-ਕਲੋਜ਼ ਕਰਦਾ ਹੈ ਤਾਂ ਇਸ ਨਾਲ ਸੈਕਸ਼ਨ-13 ਦੀ ਵਾਇਲੇਸ਼ਨ ਹੁੰਦੀ ਹੈ । ਸੈਕਸ਼ਨ-13 ਤੋਂ ਇਨਟੈਨਸ਼ਨ ਸਪਸ਼ਟ ਹੋ ਜਾਂਦੀ ਹੈ । ਇਸ ਲਈ ਮੇਰੀ ਰਾਏ ਵਿਚ ਸੈਕਸ਼ਨ-13 ਕਾਫੀ ਹੈ ਕਿ ਨਾਂ ਡਿਸ-ਕਲੋਜ਼ ਨਹੀਂ ਕੀਤੇ ਜਾ ਸਕਦੇ । ਇਕ ਹੋਰ ਸੈਕਸ਼ਨ-19 ਹੈ ਜੋ ਇਸ ਐਕਸਟੈਂਡ ਤੱਕ ਜਾਂਦਾ ਹੈ ਕਿ ਅਗਰ ਕੋਈ ਆਦਮੀ ਲੋਕ ਪਾਲ ਦੀਆਂ ਪ੍ਰਸੀਡਿੰਗਜ਼ ਪੈਂਡਿੰਗ ਹੋਣ ਤੇ ਨਾਂ ਡਿਸਕਲੋਜ਼ ਕਰੇ ਤਾਂ he can be punished with imprisonment for a term, which may be extended to six months as well as fine. ਇਸ ਵਿਚ ਸੈਕਸ਼ਨ-19 ਦਾ ਸਬ ਸੈਕਸ਼ਨ-3 ਬਹੁਤ ਹੀ ਇੰਪਾਰਟੈਂਟ ਹੈ । ਮੈਂ ਇਹ ਪੜ੍ਹ ਕੇ ਸੁਣਾਉਂਦਾ ਹਾਂ : "The provision of this section shall have effect notwithstanding anything in any other section of this Act or in any other enactment." ਇਸ ਨੂੰ ਕਾਨੂੰਨੀ ਲੈਂਗੂਏਜ਼ ਵਿਚ ਇਸ ਤਰ੍ਹਾਂ ਕਹਿੰਦੇ ਹਨ: That section 19 has been given an over riding effect to all other provisions of the Law including other Sections of the Act itself. ਸੋ ਇਹ ਗੱਲ ਕਾਨੂੰਨੀ ਤੌਰ ਤੇ ਇੰਪਾਰਟੈਂਟ ਬਣ ਜਾਂਦੀ ਹੈ ਕਿ ਲੀਗਲ ਓਪੀਨੀਅਨ ਡਿਸ-ਕਲੋਜ਼ ਨਹੀਂ ਕਰ ਸਕਦੇ । ਇਕ ਹੋਰ ਐਂਗਲ ਵੀ ਦੇਖਿਆ ਜਾ ਸਕਦਾ ਹੈ ਕਿ ਜੇ ਨਾਂ ਡਿਸ-ਕਲੋਜ਼ ਕਰ ਦੇਈਏ ਤਾਂ ਮੈਲਾ-ਫਾਈਡ ਇਨਟੈਨਸ਼ਨ ਕਿਸੇ ਨੂੰ ਹਾਰਮ ਕਰ ਸਕਦੀ ਹੈ ਕਿਉਂਕਿ ਜੇ ਕੋਈ ਇਲੈਕਸ਼ਨਾਂ ਤੋਂ 2-3 ਮਹੀਨੇ ਪਹਿਲਾਂ ਫਾਲਸ ਕੰਪਲੇਂਟ ਕਰ ਦੇਵੇ ਅਤੇ ਫਿਰ ਨਾਂ ਡਿਸ-ਕਲੋਜ਼ ਕਰ ਦੇਵੇ, ਭਾਵੇਂ ਕੰਪਲੇਂਟ ਫਰਿਵਲਸ ਹੋਵੇ ਤਾਂ ਇਸ ਨਾਲ ਨੁਕਸਾਨ ਹੋ ਸਕਦਾ ਹੈ । 7-8 ਮਹੀਨੇ ਬਾਅਦ ਚਾਹੇ ਸਾਰਾ ਕੁਝ ਠੀਕ ਹੋ ਜਾਵੇ । ਇਸ ਨਾਲ ਲੋਕਪਾਲ ਉਨ੍ਹਾਂ ਤੇ ਐਕਸ਼ਨ ਲੈ ਸਕਦਾ ਹੈ ਅਤੇ ਉਨ੍ਹਾਂ ਤੇ ਕਾਸਟ ਡੈਮੇਜ ਵੀ ਪਾ ਸਕਦਾ ਹੈ । ਸਾਰ ਐਂਗਲਜ਼ ਤੋਂ ਇਹ ਕਲੀਅਰ ਹੁੰਦਾ ਹੈ ਕਿ ਅਗਰ ਲੋਕਪਾਲ ਆਪ ਰਿਕਾਰਡ ਕਰਨ ਤਾਂ trial will be otherwise in camera ਕੋਈ ਨਹੀਂ । ਇਕ ਚੀਜ਼ ਮੈਂ ਕਹਿਣਾ ਚਾਹੁੰਦਾ ਹਾਂ ਕਿ Law will be the same, whether it applies to the Members of this House or to the public at large. That is my conclusion. So, the answer given by the F. M. is correct. ਮੈਂ ਮਾਨਯੋਗ ਸਪੀਕਰ ਸਾਹਿਬ, ਤੁਹਾਡੇ ਤੋਂ ਇਜਾਜ਼ਤ ਮੰਗਾਂਗਾ ਕਿ ਮੈਨੂੰ ਵਿਦ-ਡਰਾਅ ਕਰਨ ਦੀ ਇਜਾਜ਼ਤ ਦਿਓ ਕਿਉਂਕਿ ਮੈਂ ਹਾਈ ਕੋਰਟ ਪਹੁੰਚਣਾ ਹੈ । ਮੈਂ ਤੁਹਾਡੀ ਇਜਾਜ਼ਤ ਨਾਲ ਆਪਣੀ ਓਪੀਨੀਅਨ ਦੇਣ ਲਈ ਹਾਜ਼ਰ ਹੋਇਆ ਹਾਂ ।

**Mr. Speaker:** Advocate General Sahib, one second only. I am quite satisfied with the Advocate General's opinion. ਸੈਟਿਸਫੈਕਸ਼ਨ ਦਾ ਮਤਲਬ ਇਹ ਨਹੀਂ ਹੈ, ਇਨ੍ਹਾਂ ਨੇ ਗਰਾਊਂਡਜ਼ ਵੀ ਦਿੱਤੀਆਂ ਹਨ ਔਰ ਉਸ ਨਾਲ ਮੈਂ ਸੈਟਿਸਫਾਈਡ ਹਾਂ । ਅਗਰ ਪ੍ਰੋਵੀਜ਼ਨ ਹੁੰਦੀ ਤਾਂ ਮੈਂ ਰੋਕਣ ਵਾਲਾ ਕੋਈ ਨਹੀਂ ਸੀ । I could not stop it. He has given his opinion, not only

[Mr. Speaker]

his opinion, but he has given the reasons also and I am convinced with the reasons ਕਿ ਕਿਸੇ ਪਬਲਿਕ ਮੈਨ ਦਾ ਨਾਮ ਨਹੀਂ ਦੇਣਾ ਚਾਹੀਦਾ ਜਦ ਤੱਕ ਉਸ ਬਾਰੇ ਕੁਝ ਪਰੂਵ ਨਾ ਹੋ ਜਾਵੇ । This matter is over. This question is over. O.K. Thank you Mr. Advocate General.

---

## STARRED QUESTIONS AND ANSWERS (*Resumption*)

### Supplementaries to Starred Question No. 3296**

ਕਾਮਰੇਡ ਹਰਦੇਵ ਅਰਸ਼ੀ : ਸਪੀਕਰ ਸਾਹਿਬ, ਕੱਲ੍ਹ ਮੈਂ ਜਵਾਬ ਤੋਂ ਪੂਰੀ ਤਰ੍ਹਾਂ ਸੰਤੁਸ਼ਟ ਨਹੀਂ ਸੀ । ਕੱਲ੍ਹ ਮੰਤਰੀ ਜੀ ਨੇ ਜਵਾਬ ਦਿੱਤਾ ਸੀ ਕਿ ਇੰਪਲਾਇਮੈਂਟ ਐਕਸਚੇਂਜ ਤੋਂ ਕੋਈ ਕੈਂਡੀਡੇਟ ਨਹੀਂ ਸੀ ਲਿਆ । ਇਨ੍ਹਾਂ ਨੇ ਤਾਂ ਇੰਪਲਾਇਮੈਂਟ ਐਕਸਚੇਂਜ ਨੂੰ ਲਿਖਿਆ ਹੀ ਨਹੀਂ ਉਹ ਕੈਂਡੀਡੇਟ ਕਿਸ ਤਰ੍ਹਾਂ ਭੇਜਦੇ । ਦੂਸਰਾ, ਇਨ੍ਹਾਂ ਨੇ ਕਿਹਾ ਕਿ ਡਾਇਰੈਕਟ ਅੰਪਲੀਕੇਸ਼ਨਜ਼ ਆਈਆਂ ਹਨ ਅਤੇ ਉਨ੍ਹਾਂ ਵਿਚੋਂ 89 ਦਿਨਾਂ ਵਾਸਤੇ ਕੈਂਡੀਡੇਟ ਰੱਖ ਲਏ । ਡਾਇਰੈਕਟ ਵੀ ਤਾਂ ਹੀ ਰੱਖ ਸਕਦੇ ਹਨ ਜੇਕਰ ਅਖਬਾਰਾਂ ਵਿੱਚ ਐਡ ਆਵੇ । ਕੀ ਅਖਬਾਰਾਂ ਵਿੱਚ ਐਡ ਦਿੱਤੀ ਗਈ ਹੈ ? ਜਿਹੜੇ 545 ਕੈਂਡੀਡੇਟ ਸਿਲੈਕਟ ਕੀਤੇ, ਉਨ੍ਹਾਂ ਨੂੰ ਕਿਸ ਤਰ੍ਹਾਂ ਪਤਾ ਲੱਗਿਆ ਕਿ ਤੁਹਾਡੇ ਵਿਭਾਗ ਵਿੱਚ ਪੋਸਟਾਂ ਖਾਲੀ ਪਈਆਂ ਹਨ ਜਦੋਂ ਕਿ ਤੁਸੀਂ ਐਡ ਦਿੱਤੀ ਹੀ ਨਹੀਂ ? ਮੰਤਰੀ ਜੀ ਇਸ ਦੀ ਜਾਣਕਾਰੀ ਦੇਣ ।

ਰਾਜ ਮੰਤਰੀ (ਪੇਂਡੂ ਵਿਕਾਸ ਅਤੇ ਪੰਚਾਇਤਾਂ) : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਸਾਥੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਵਿੱਚ ਕੋਈ ਐਸੀ ਗੱਲ ਨਹੀਂ ਸੀ ਕਿ ਅਸੀਂ ਇਸ ਨੂੰ ਜਲਦਬਾਜ਼ੀ ਵਿੱਚ ਕੀਤਾ ਹੈ ਜਾਂ ਇਸ ਕਰਕੇ ਕੀਤਾ ਹੈ ਕਿ ਕਿਸੇ ਨੂੰ ਫ਼ੇਵਰ ਦੇਣੀ ਹੈ । ਪਿਛਲੇ ਸਮੇਂ ਦੇ ਵਿਚ ਤਿੰਨ ਕਰੋੜ ਦੀ ਗਰਾਂਟ ਲੈਪਸ ਹੋ ਗਈ ਸੀ ਅਤੇ 11 ਕਰੋੜ ਦੀ ਹੋਰ ਲੈਪਸ ਹੋ ਗਈ ਸੀ । ਇਸ ਵਿੱਚ ਪਿਛਲੀ ਹਿਸਟਰੀ ਇਹ ਸੀ ਕਿ ਜਦੋਂ ਐਡਵਰਟਾਈਜ਼ਮੈਂਟ ਕੀਤੀ ਸੀ, ਤਾਂ 30 ਹਜ਼ਾਰ ਐਪਲੀਕੇਸ਼ਨਜ਼ ਆਈਆਂ ਸਨ ਔਰ ਏਨੀਆਂ ਜ਼ਿਆਦਾ ਐਪਲੀਕੇਸ਼ਨਜ਼ ਨੂੰ ਦੇਖਣਾ ਔਖਾ ਸੀ । ਹੁਣ ਅਸੀਂ ਕੰਮ ਸ਼ੁਰੂ ਕਰਕੇ 19 ਜੁਲਾਈ, 1996 ਨੂੰ ਡਿਪਾਰਟਮੈਂਟ ਦੀ ਕਮੇਟੀ ਕਾਂਸਟੀਚਿਊਟ ਕਰ ਦਿੱਤੀ ਹੈ ਔਰ 27 ਅਗਸਤ, 1996 ਨੂੰ ਇੰਪਲਾਇਮੈਂਟ ਐਕਸਚੇਂਜ ਨੂੰ ਰਿਕੁਜ਼ੀਸ਼ਨ ਭੇਜ ਦਿੱਤੀ ਹੈ । ਜਿਹੜੇ ਉਨ੍ਹਾਂ ਵਿਚੋਂ ਐਲਿਜੀਬਲ ਕੈਂਡੀਡੇਟਸ ਹੋਣਗੇ, ਰੱਖ ਲਏ ਜਾਣਗੇ, ਬਾਕੀ ਰਹਿ ਜਾਣਗੇ । ਸੋ, ਇਹ ਕੰਮ ਚਲਾਉਣ ਵਾਸਤੇ ਕੀਤਾ ਸੀ ।

ਕਾਮਰੇਡ ਹਰਦੇਵ ਅਰਸ਼ੀ : ਸਪੀਕਰ ਸਾਹਿਬ, ਮੈਂ ਦੂਸਰੀ ਸਪਲੀਮੈਂਟਰੀ ਤਾਂ ਤਦ ਕਰਾਂ ਜੇਕਰ ਪਹਿਲੀ ਦਾ ਉੱਤਰ ਆਇਆ ਹੋਵੇ । ਇਨ੍ਹਾਂ ਨੇ ਇੰਪਲਾਇਮੈਂਟ ਐਕਸਚੇਂਜ ਤੋਂ ਮੰਗੇ ਹੀ ਨਹੀਂ, ਤਾਂ ਜਿਨ੍ਹਾਂ ਤੋਂ ਡਾਇਰੈਕਟ ਐਪਲੀਕੇਸ਼ਨਜ਼ ਲਈਆਂ, ਉਨ੍ਹਾਂ ਨੂੰ ਇਸ ਬਾਰੇ ਕਿਵੇਂ ਪਤਾ ਲੱਗਿਆ ?

---

** For Starred Question No. 3296 and reply thereto, please see debates dated 17th September, 1996.

**ਸ੍ਰੀ ਸਪੀਕਰ** : ਮੰਤਰੀ ਜੀ, ਇਨ੍ਹਾਂ ਨੇ ਪੁੱਛਿਆ ਹੈ ਕਿ ਲੋਕਾਂ ਨੂੰ ਕਿਵੇਂ ਪਤਾ ਲੱਗਿਆ, ਉਹ ਤੁਹਾਡੇ ਕੋਲ ਕਿਵੇਂ ਆਏ, ਕਿਹੜਾ ਸੋਰਸ ਸੀ ਉਨ੍ਹਾਂ ਦਾ । ਇਹ ਕਿਥੋਂ ਫੜ-ਫੜ ਕੇ ਲਿਆਂਦੇ । ਕੋਈ ਇਸ਼ਤਿਹਾਰ ਅਖਬਾਰਾਂ ਵਿੱਚ ਆਇਆ ਨਹੀਂ. ਇੰਪਲਾਇਮੈਂਟ ਐਕਸਚੇਂਜ ਤੋਂ ਤੁਸੀਂ ਮੰਗੇ ਨਹੀਂ । The question is very simple. You kindly give the answer.

**ਰਾਜ ਮੰਤਰੀ** : ਸਪੀਕਰ ਸਾਹਿਬ, ਪਬਲਿਕਮੈਨ ਨੂੰ ਰੋਜ਼ ਲੋਕ ਮਿਲਣ ਆਉਂਦੇ ਹਨ ਔਰ ਐਪਲੀਕੇਸ਼ਨਾਂ ਵੀ ਨਾਲ ਲੈ ਕੇ ਆਉਂਦੇ ਹਨ । ਇਹ ਜਿਨੇ ਕੈਂਡੀਡੇਟ ਚੁਣੇ ਗਏ ਹਨ, ਇਹ ਇੱਕ ਥਾਂ ਤੋਂ ਨਹੀਂ ਚੁਣੇ ਗਏ, ਥਰੂਆਊਟ ਪੰਜਾਬ ਵਿੱਚੋਂ ਚੁਣੇ ਗਏ ਹਨ। ਮੈਂ ਦੱਸਣਾ ਚਾਹੁੰਦਾ ਹਾਂ ਔਰ ਅਰਸ਼ੀ ਸਾਹਿਬ ਕੋਲ ਵੀ ਲਿਸਟ ਪਈ ਹੈ....

**Mr. Speaker**: This is not the question. There are two procedures. One is to ask the Employment Exchange to provide the names and the other is to give advertisement in the paper. Have you done any of these ? Not done ਜਵਾਬ ਹੋ ਗਿਆ, ਇਨ੍ਹਾਂ ਨੇ ਨਹੀਂ ਕੀਤਾ । ਹੁਣ ਹੋਰ ਕੋਈ ਹੈ, ਸਪਲੀਮੈਂਟਰੀ ਪੁੱਛਣ ਵਾਸਤੇ ?

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਪਹਿਲੇ ਜਵਾਬ ਤੋਂ ਪੂਰੀ ਤਰ੍ਹਾਂ ਸੰਤੁਸ਼ਟ ਨਹੀਂ ਹਾਂ ਅਤੇ ਦੂਸਰਾ ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਸਾਰੇ ਪੰਜਾਬ ਵਿਚੋਂ ਕੇਵਲ ਤਿੰਨ ਜ਼ਿਲ੍ਹਿਆਂ ਦੇ ਵਿਚੋਂ ਨਿਯੁਕਤੀਆਂ ਕੀਤੀਆਂ ਗਈਆਂ ਹਨ ਜਿਵੇਂ ਜਲੰਧਰ ਦੇ ਵਿਚੋਂ 150, ਪਟਿਆਲਾ ਦੇ ਵਿਚੋਂ 119 ਅਤੇ ਮੁਕਤਸਰ ਦੇ ਵਿੱਚੋਂ 90 ਅਤੇ ਇਹ ਕੁਲ 360 ਬਣਦੀਆਂ ਹਨ । ਜੇਕਰ ਇਸ ਵਿੱਚ ਸੰਗਰੂਰ ਨੂੰ ਵੀ ਪਲੱਸ ਕਰ ਲਿਆ ਜਾਵੇ ਤਾਂ ਇਹ ਗਿਣਤੀ 415 ਬਣਦੀ ਹੈ । ਇਹ ਸਿਰਫ ਚਾਰ-ਪੰਜ ਜ਼ਿਲ੍ਹਿਆਂ ਦੇ ਵਿਚੋਂ 89 ਡੇਜ਼ ਤੇ ਨਿਯੁਕਤੀ ਕੀਤੀ ਗਈ ਹੈ । ਇਸ ਵਿੱਚ ਕਲੀਅਰਲੀ ਭ੍ਰਿਸ਼ਟਾਚਾਰ ਕੀਤਾ ਗਿਆ ਹੈ, ਪੈਸੇ ਲਏ ਗਏ ਹਨ, ਨੈਪੋਟਿਜ਼ਮ ਕੀਤਾ ਗਿਆ ਹੈ । ਮੈਂ ਬੇਨਤੀ ਕਰਦਾ ਹਾਂ ਕਿ ਅੱਜ ਇਥੇ ਸੀ. ਐਮ. ਸਾਹਿਬ ਬਿਮਾਰੀ ਕਾਰਨ ਹਾਜ਼ਰ ਨਹੀਂ ਹਨ ਪਰ ਡਿਪਟੀ ਸੀ. ਐਮ. ਸਾਹਿਬਾ ਬੈਠੇ ਹਨ, ਕੀ ਇਹ ਐਸ਼ੋਰੇਂਸ ਦੇਣਗੇ ਕਿ ਇਸ ਗੱਲ ਦੀ ਇਨਕੁਆਰੀ ਲਈ ਇਹ ਕੇਸ ਸੀ. ਬੀ. ਆਈ. ਨੂੰ ਦਿੱਤਾ ਜਾਵੇਗਾ ? ਸਪੀਕਰ ਸਾਹਿਬ, ਜਿਥੇ 4 ਕਰੋੜ ਦਾ ਕੇਸ ਸੀ. ਬੀ. ਆਈ. ਨੂੰ ਦਿੱਤਾ ਜਾ ਸਕਦਾ ਹੈ, ਇਹ ਵੀ ਤਕਰੀਬਨ ਢਾਈ ਕਰੋੜ ਦਾ ਕੇਸ ਬਣਦਾ ਹੈ । ਜੇਕਰ ਅਸੀਂ ਇੱਕ ਬੰਦੇ ਕੋਲੋਂ 50-50 ਹਜ਼ਾਰ ਰੁਪਏ ਦੇ ਹਿਸਾਬ ਨਾਲ ਹਿਸਾਬ ਲਾਈਏ ਤਾਂ ਇਹ ਲਗਭਗ ਢਾਈ ਕਰੋੜ ਰੁਪਏ ਦੇ ਕਰੀਬ ਬਣਦਾ ਹੈ । ਕੀ ਡਿਪਟੀ ਚੀਫ ਮਨਿਸਟਰ ਸਾਹਿਬਾ ਇਸ ਕੇਸ ਨੂੰ ਸੀ. ਬੀ. ਆਈ. ਨੂੰ ਦੇਣ ਬਾਰੇ ਐਸ਼ੋਰੇਂਸ ਦੇਣਗੇ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੇ ਆਨਰੇਬਲ ਮੈਂਬਰ ਸਾਹਿਬ ਲਿਖ ਕੇ ਦੇ ਦੇਣ ਤਾਂ ਅਸੀਂ ਲਾਜ਼ਮੀ ਇਸ ਦੀ ਇਨਕੁਆਇਰੀ ਕਰਵਾਵਾਂਗੇ । ਇਸ ਵਿੱਚ ਜੇਕਰ ਕੋਈ ਗਲਤੀ ਹੋਵੇਗੀ ਤਾਂ ਅਸੀਂ ਇਸ ਦੀ ਜ਼ਰੂਰ ਇਨਕੁਆਇਰੀ ਕਰਵਾਵਾਂਗੇ ।

Mr. Speaker: Anyway he has, in his wisdom, given his opinion. It is upto you. You may send it or not. You should be satisfied. The Deputy Chief Minister has already assured you that enquiry will be made and action will be taken. But you give in writing. O.K. Now next question.

ਸ੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਮੁੱਦਾ ਬੜਾ ਸੀਰੀਅਸ ਹੈ ਅਤੇ ਹਾਈਕੋਰਟ ਦੀ ਜੱਜਮੈਂਟ ਦੀ ਵਾਇਓਲੇਸ਼ਨ ਹੈ । Everything has come on the record. I think the Deputy Chief Minister is satisfied and says that we are referring the matter. ਚਾਰ ਜ਼ਿਲ੍ਹਿਆਂ ਦੇ ਵਿਚੋਂ ਹੀ ਨਿਯੁਕਤੀਆਂ ਕੀਤੀਆਂ ਗਈਆਂ ਹਨ । ਜਦੋਂ ਸਪੀਕਰ ਸਾਹਿਬ ਸਾਰੀ ਗੱਲ ਰਿਕਾਰਡ ਤੇ ਹੀ ਆ ਗਈ ਹੈ ਤਾਂ ਇਸ ਵਿੱਚ ਲਿਖ ਕੇ ਦੇਣ ਦੀ ਕਿਹੜੀ ਜ਼ਰੂਰਤ ਹੈ । ਇਸ ਵਿੱਚ ਕੋਰਟ ਦੇ ਆਰਡਰਾਂ ਦੀ ਵਾਇਓਲੇਸ਼ਨ ਨੰਬਰ ਇਕ ਅਤੇ ਇੰਪਲਾਇਮੈਂਟ ਐਕਸਚੇਂਜ ਦੀ ਵਾਇਓਲੇਸ਼ਨ ਨੰਬਰ ਦੋ ਹੈ । ਕੇਵਲ ਚਾਰ ਜ਼ਿਲ੍ਹਿਆਂ ਦੇ ਵਿਚੋਂ ਹੀ ਨਿਯੁਕਤੀਆਂ ਕੀਤੀਆਂ ਗਈਆਂ ਅਤੇ ਸਾਰਿਆਂ ਤੋਂ ਪੈਸੇ ਲਏ ਗਏ ਹਨ । The whole record is with the Government I think the Deputy Chief Minister should straightway come with the facts and should assure the House that the matter would be enquired.

ਸ੍ਰੀ ਸਪੀਕਰ : ਅੱਜ ਮੈਂ ਤੁਹਾਨੂੰ ਡੀ. ਸੀ. ਐਮ. ਨਹੀਂ ਕਹਿਣਾ । (ਹਾਸਾ)

ਉਪ ਮੁੱਖ ਮੰਤਰੀ : ਸਪੀਕਰ ਸਾਹਿਬ, ਤੁਸੀਂ ਕੁਝ ਵੀ ਕਹਿ ਸਕਦੇ ਹੋ, ਕੁਝ ਵੀ ਬੋਲ ਸਕਦੇ ਹੋ । ਮੈਂ ਬੜੇ ਸਾਫ ਲਫਜ਼ਾਂ ਦੇ ਵਿੱਚ ਬੇਨਤੀ ਕੀਤੀ ਹੈ । ਅਸੀਂ ਸਾਰੀਆਂ ਹੀ ਜੁਡੀਸ਼ਰੀਜ਼, ਕੋਰਟਾਂ ਦਾ ਬੜਾ ਆਦਰ ਕਰਦੇ ਹਾਂ ਅਤੇ ਪੂਰਨ ਸਤਿਕਾਰ ਕਰਦੇ ਹਾਂ । ਜੇਕਰ ਕੋਈ ਕੇਸ ਕਿਸੇ ਦੀ ਭੁੱਲ ਦੇ ਕਾਰਨ ਕੋਰਟ ਵਿੱਚ ਚਲਾ ਜਾਵੇ ਤਾਂ ਅਸੀਂ ਕੋਰਟ ਦੇ ਆਰਡਰਾਂ ਨੂੰ ਪੂਰੇ ਸਤਿਕਾਰ ਨਾਲ ਮੰਨਦੇ ਹਾਂ । ਮੈਂ ਤਾਂ ਇਨ੍ਹਾਂ ਨੂੰ ਬੜਾ ਕਲੀਅਰਲੀ ਕਿਹਾ ਹੈ ਕਿ ਇਹ ਲਿਖ ਕੇ ਦੇਣ ਅਸੀਂ ਲਾਜ਼ਮੀ ਤੌਰ ਤੇ ਇਸ ਦੀ ਇਨਕੁਆਰੀ ਕਰਵਾ ਲਵਾਂਗੇ । ਇਸ ਵਿੱਚ ਇਨ੍ਹਾਂ ਨੂੰ ਲਿਖ ਕੇ ਦੇਣ ਨੂੰ ਕੀ ਹਰਜ਼ ਹੈ । ਅਸੀਂ ਕੋਰਟਾਂ ਦੇ ਹੁਕਮ ਸਰਕਾਰੀ ਤੌਰ ਤੇ ਅਤੇ ਵਿਅਕਤੀਗਤ ਤੌਰ ਤੇ ਮੰਨਦੇ ਹਾਂ, ਇਸ ਲਈ ਇਹ ਲਿਖ ਕੇ ਦੇਣ ।

ਖੁਰਾਕ ਤੇ ਸਪਲਾਈ ਮੰਤਰੀ : ਸਪੀਕਰ ਸਾਹਿਬ, ਹੁਣੇ ਹੀ ਇਥੇ ਲੋਕਪਾਲ ਦਾ ਜ਼ਿਕਰ ਹੋਇਆ ਹੈ । ਇਹ ਕਾਹਦੇ ਵਾਸਤੇ ਬਣਾਇਆ ਹੈ । ਜੇਕਰ ਇਨ੍ਹਾਂ ਨੂੰ ਕਿਸ ਵਜ਼ੀਰ ਦੇ ਖਿਲਾਫ ਕੋਈ ਸ਼ਿਕਾਇਤ ਹੈ ਤਾਂ ਇਹ ਕੇਸ ਲੋਕਪਾਲ ਕੋਲ ਲੈ ਜਾਣ ।

ਸ੍ਰੀ ਰਮੇਸ਼ ਦੱਤ ਸ਼ਰਮਾ : ਮਾਨਯੋਗ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਪੰਚਾਇਤ ਸੈਕ੍ਰੇਟਰੀ ਰੱਖੇ ਗਏ ਹਨ ਅਤੇ ਜਿਨ੍ਹਾਂ ਬਾਰੇ ਮੇਰੇ ਆਪੋਜ਼ੀਸ਼ਨ ਦੇ ਸਾਥੀਆਂ ਨੇ ਵੀ ਗੱਲ ਕੀਤੀ ਹੈ, ਇਹ ਬਿਲਕੁਲ ਦਰੁੱਸਤ ਹੈ, ਇਸ ਲਈ ਕੋਈ ਤਰੀਕਾ

ਨਹੀਂ ਅਪਣਾਇਆ ਗਿਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਚਾਇਤ ਸੰਮਤੀ ਦੀ 73ਵੀਂ, 74ਵੀਂ ਅਮੈਂਡਮੈਂਟ ਬਾਰੇ ਸਾਰੇ ਹਿੰਦੁਸਤਾਨ ਦੇ ਵਿੱਚ ਰੌਲਾ ਪੈਂਦਾ ਰਿਹਾ ਹੈ। ਉਸ ਦੀਆਂ ਸਾਰੀਆਂ ਪਾਵਰਾਂ ਚੇਅਰਮੈਨ ਕੋਲੋਂ ਵਿਦਡਰਾਅ ਕਰ ਲਈਆਂ ਗਈਆਂ ਹਨ। ਜਿਸ ਤਰੀਕੇ ਨਾਲ ਪੰਚਾਇਤ ਸੈਕਟਰੀਆਂ ਨੂੰ ਰੱਖਿਆ ਗਿਆ ਹੈ ਉਹ ਹਾਈ ਕੋਰਟ ਦੇ ਆਰਡਰਾਂ ਦੀ ਵਾਇਲੇਸ਼ਨ ਕੀਤੀ ਗਈ ਹੈ। ਇਸ ਨਾਲ ਉਸ ਦੀ ਉਲੰਘਣਾ ਕੀਤੀ ਗਈ ਹੈ। ਸੰਮਤੀ ਦੇ ਮੈਂਬਰਾਂ ਦੀਆਂ ਪਾਵਰਾਂ ਲੈ ਕੇ ਡਾਇਰੈਕਟਰ ਨੂੰ ਦਿੱਤੀਆਂ ਗਈਆਂ ਹਨ। ਇਸ ਵਿੱਚ ਬਿਲਕੁਲ ਇਨਕੁਆਰੀ ਹੋਣੀ ਚਾਹੀਦੀ ਹੈ, ਲਿਖ ਕੇ ਦੇਣ ਦੀ ਗੱਲ ਨਹੀਂ ਬਣਦੀ। ਸਾਰਾ ਹਾਊਸ ਮੰਨ ਰਿਹਾ ਹੈ।

**Mr. Speaker**: O. K. Now Panchayat Minister Sahib.

**ਰਾਜ ਮੰਤਰੀ** (ਪੇਂਡੂ ਵਿਕਾਸ ਅਤੇ ਪੰਚਾਇਤਾਂ) : ਮੈਂ ਸਪੀਕਰ ਸਾਹਿਬ ਦੱਸਣਾ ਚਾਹੁੰਦਾ ਹਾਂ ਕਿ ਇਹ ਮੈਟਰ ਹਾਈਕੋਰਟ ਵਿੱਚ ਗਿਆ ਹੈ। 25 ਸਤੰਬਰ, 1996 ਦੀ ਤਰੀਕ ਪਈ ਹੈ ਜੋ ਫੈਸਲਾ ਹੋਵੇਗਾ ਉਹ ਲਾਗੂ ਕੀਤਾ ਜਾਵੇਗਾ।

(At this time many hon. Members rose to speak)

**Mr. Speaker**: Now, we take up the Regular List of questions (interruption & noise). Please resume your seats. Resume your seats please.

---

**ਜ਼ਿਲ੍ਹਾ ਭਾਸ਼ਾ ਅਫਸਰ, ਕਪੂਰਥਲਾ ਦੇ ਦਫ਼ਤਰ ਵਿਚ ਜਾਂਚ-ਪੜਤਾਲ**

*3342. **ਸਰਦਾਰ ਹਰਗੋਪਾਲ ਸਿੰਘ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਅਕਤੂਬਰ, 1990 ਦੇ ਮਹੀਨੇ ਵਿੱਚ ਜ਼ਿਲ੍ਹਾ ਭਾਸ਼ਾ ਅਫ਼ਸਰ, ਕਪੂਰਥਲਾ ਦੇ ਦਫ਼ਤਰ ਵਿੱਚ ਕੋਈ ਜਾਂਚ-ਪੜਤਾਲ ਕੀਤੀ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਸਿੱਟੇ ਕੀ ਹਨ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ** : ਹਾਂ ਜੀ, ਅਕਤੂਬਰ, 1990, ਦੌਰਾਨ ਜ਼ਿਲ੍ਹਾ ਭਾਸ਼ਾ ਅਫ਼ਸਰ, ਕਪੂਰਥਲਾ ਦੇ ਦਫ਼ਤਰ ਦੀ ਇਨਕੁਆਇਰੀ ਕਰਵਾਈ ਗਈ ਸੀ। ਮੁੱਢਲੀ ਪੜਤਾਲ ਦੇ ਆਧਾਰ ਤੇ ਸ੍ਰੀ ਲਖਵਿੰਦਰ ਸਿੰਘ, ਇਨਸਟ੍ਰਕਟਰ ਅਤੇ ਸ੍ਰੀ ਸੁਰਿੰਦਰ ਕੁਮਾਰ, ਸਫ਼ਾਈ ਸੇਵਕ-ਕਮ-ਚੌਕੀਦਾਰ ਨੂੰ ਮਿਤੀ 7 ਨਵੰਬਰ, 1990 ਨੂੰ ਮੁਅੱਤਲ ਕਰ ਦਿੱਤਾ ਗਿਆ ਸੀ ਅਤੇ ਸ੍ਰੀਮਤੀ ਸਤਵੰਤ ਕੌਰ, ਜ਼ਿਲ੍ਹਾ ਭਾਸ਼ਾ ਅਫ਼ਸਰ, ਕਪੂਰਥਲਾ ਨੂੰ ਮੁੱਖ ਦਫਤਰ, ਪਟਿਆਲਾ ਵਿਖੇ ਬਦਲ ਦਿੱਤਾ ਗਿਆ ਸੀ। ਉਸ ਉਪਰੰਤ ਰੈਗੂਲਰ ਪੜਤਾਲ ਕਰਵਾਈ ਗਈ ਪਰ ਲਗਾਏ ਗਏ ਦੋਸ਼ ਸਾਬਤ ਨਾ ਹੋਣ ਕਾਰਨ ਸ੍ਰੀ ਲਖਵਿੰਦਰ ਸਿੰਘ, ਇਨਸਟ੍ਰਕਟਰ ਅਤੇ ਸ੍ਰੀ ਸੁਰਿੰਦਰ ਕੁਮਾਰ, ਸਫ਼ਾਈ ਸੇਵਕ-ਕਮ-ਚੌਕੀਦਾਰ ਨੂੰ ਮਿਤੀ 30 ਅਪਰੈਲ 1991 ਨੂੰ ਦੋਸ਼ ਮੁਕਤ ਕਰ ਦਿੱਤਾ ਗਿਆ ਸੀ।

**ਸਰਦਾਰ ਹਰਗੋਪਾਲ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਿਪਟੀ ਚੀਫ਼ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇੱਕ ਪਾਸੇ ਤਾਂ 1990 ਵਿੱਚ ਉਹ ਦੋਸ਼ੀ ਪਾਏ ਗਏ ਦੱਸਿਆ ਗਿਆ ਹੈ, ਦੂਸਰੇ ਪਾਸੇ ਡਾਇਰੈਕਟਰ, ਭਾਸ਼ਾ ਵਿਭਾਗ ਉਸ ਲਖਵਿੰਦਰ ਸਿੰਘ, ਇੰਸਟ੍ਰਕਟਰ ਨੂੰ ਨੇਕਚਲਣੀ ਦਾ ਸਰਟੀਫਿਕੇਟ ਦੇ ਰਹੇ ਹਨ । ਇਹ ਦੱਸਿਆ ਜਾਵੇ ਕਿ ਇਸ ਵਿੱਚ ਠੀਕ ਕੀ ਹੈ ? ਬਾਕੀ ਸਭ ਗੱਲਾਂ ਤਾਂ ਬਾਅਦ ਦੀਆਂ ਹਨ ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਉਸ ਵੇਲੇ ਇਕ ਕੰਪਲੇਂਟ ਮਿਲੀ ਸੀ ਉਸ ਵਕਤ ਦੇ ਆਨਰੇਬਲ ਐਮ. ਐਲ. ਏ. ਸਾਹਿਬ ਵੱਲੋਂ, ਸਾਡੇ ਬੜੇ ਸਨਮਾਨਯੋਗ ਸ੍ਰੀ ਆਤਮਾ ਸਿੰਘ ਜੀ ਸਨ, ਉਨ੍ਹਾਂ ਵੱਲੋਂ ਮਿਲੀ ਸੀ । ਉਥੇ ਦਫਤਰ ਵਿੱਚ ਐਡਮਿਨੀਸਟ੍ਰੇਟਿਵਲੀ ਸਾਰਾ ਕੁਝ ਪ੍ਰਸ਼ਾਸਨਿਕ ਤੌਰ ਤੇ ਠੀਕ ਨਹੀਂ ਪਾਇਆ ਗਿਆ. ਇਸ ਤਰ੍ਹਾਂ ਦੀ ਕੰਪਲੇਂਟ ਕੁਝ ਆਈ ਸੀ । ਕਿਉਂਕਿ ਆਦਰਯੋਗ ਮੈਂਬਰ ਵੱਲੋਂ ਕੰਪਲੇਂਟ ਸੀ, ਫੌਰਨ ਤੌਰ ਤੇ ਉਥੇ ਪ੍ਰੀਲਿਮਨਰੀ ਇਨਕੁਆਰੀ ਕਰਾਈ ਗਈ ਅਤੇ ਉਸ ਇਨਕੁਆਰੀ ਵਿੱਚ ਵੀ ਉਨ੍ਹਾਂ ਨੂੰ ਲੱਗਾ ਕਿ ਪ੍ਰਸ਼ਾਸਨਿਕ ਢਾਂਚੇ ਵਿੱਚ ਕੁੱਝ ਲੜਾਈ ਝਗੜਾ ਹੈ, ਇਸ ਦੀ ਰੇਗੂਲਰ ਇਨਕੁਆਰੀ ਹੋਣੀ ਚਾਹੀਦੀ ਹੈ । ਜਦੋਂ ਰੈਗੂਲਰ ਇਨਕੁਆਰੀ ਕਰਾਈ ਗਈ ਤਾਂ ਉਸ ਦੇ ਵਿੱਚ ਸਾਰੇ ਦੋਸ਼ ਸਾਬਤ ਨਹੀਂ ਹੋਏ ਜਿਸ ਕਰਕੇ ਇਹ ਗੱਲ ਜੋ ਮੈਂਬਰ ਜੀ ਨੇ ਕਹੀ ਹੈ, ਉਨ੍ਹਾਂ ਨੂੰ ਦੋਸ਼ ਮੁਕਤ ਕਰਾਰ ਦਿੱਤਾ ਗਿਆ । ਸੋ, ਕੋਈ ਕੰਪਲੇਂਟ ਆਉਣ ਤੋਂ ਪਹਿਲਾਂ ਨਾ ਹੀ ਦੋਸ਼ੀ ਕਿਹਾ ਜਾ ਸਕਦਾ ਹੈ ਅਤੇ ਨਾ ਹੀ ਉਸ ਨੂੰ ਕੋਈ ਐਸਾ ਨੇਕ ਚਲਣੀ ਦਾ ਸਰਟੀਫਿਕੇਟ ਦਿੱਤਾ ਜਾ ਸਕਦਾ ਹੈ । ਇਹ ਸਾਰਾ ਮਾਮਲਾ ਜਦੋਂ ਕੰਪਲੇਂਟ ਆਈ, ਨੈਚੂਰਲੀ ਉਸ ਨੂੰ ਡਾਊਟਫੁੱਲ ਤਰੀਕੇ ਨਾਲ ਦੇਖ ਕੇ ਹੀ ਉਹ ਸ਼ੁਰੂ ਕਰਾਈ ਗਈ ਲੇਕਿਨ ਬਾਅਦ ਵਿੱਚ ਰੈਗੂਲਰ ਇਨਕੁਆਰੀ ਵਿੱਚ ਜਦੋਂ ਕੁਝ ਸਾਬਤ ਨਹੀਂ ਹੋਇਆ, ਨੇਕ ਚਲਣੀ ਦਾ ਸਰਟੀਫਿਕੇਟ ਦੇਣਾ ਹੀ ਚਾਹੀਦਾ ਹੈ ।

**ਸਰਦਾਰ ਹਰਗੋਪਾਲ ਸਿੰਘ** : ਮੈਂ ਪੁੱਛਣਾ ਚਾਹਾਂਗਾ ਕਿ ਕੰਪਲੇਂਟ ਜਿਹੜੀ ਭਾਸ਼ਾ ਵਿਭਾਗ ਦੀ ਆਈ ਹੈ ਉਹ ਸ੍ਰੀਮਤੀ ਸਤਵੰਤ ਕੌਰ ਅਤੇ ਸੁਰਿੰਦਰ ਕੁਮਾਰ ਦੇ ਖਿਲਾਫ਼ ਦਿੱਤੀ ਗਈ ਹੈ । ਲਖਵਿੰਦਰ ਸਿੰਘ ਦਾ ਕੋਈ ਨਾਂ ਨਹੀਂ ਸੀ । ਇਸ ਦਾ ਨਾਂ ਜਾਣ ਬੁੱਝ ਕੇ ਹੀ ਭੇਜਿਆ ਗਿਆ । ਉਸ ਦਾ ਨਾਂ ਕਿਉਂ ਪਾਇਆ ਗਿਆ ਜਦਕਿ ਉਸ ਦੇ ਖਿਲਾਫ਼ ਕੋਈ ਕੰਪਲੇਂਟ ਨਹੀਂ ਸੀ । ਸ੍ਰੀਮਤੀ ਸਤਵੰਤ ਕੌਰ, ਜ਼ਿਲ੍ਹਾ ਭਾਸ਼ਾ ਅਫਸਰ ਅਤੇ ਸ੍ਰੀ ਸੁਰਿੰਦਰ ਕੁਮਾਰ ਦੇ ਖਿਲਾਫ਼ ਐਪਲੀਕੇਸ਼ਨ ਆਈ ਸੀ । ਸ੍ਰੀ ਲਖਵਿੰਦਰ ਸਿੰਘ ਇੰਸਟ੍ਰਕਟਰ ਨੂੰ ਕਿਉਂ ਇਨਵਾਲਵ ਕੀਤਾ ਗਿਆ ?

**ਸ੍ਰੀ ਸਪੀਕਰ** : ਤੁਸੀਂ ਦੱਸੋ ਕਿ ਤੀਸਰਾ ਵਿਅਕਤੀ ਜਿਸ ਦਾ ਨਾਂ ਕੰਪਲੇਂਟ ਵਿਚ ਨਹੀਂ ਸੀ, ਉਹ ਕਿਉਂ ਪਾਇਆ ਗਿਆ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਉਸ ਦਫਤਰ ਵਿਚ ਕੰਮ ਕਰਨ ਵਾਲੇ ਤਿੰਨ ਹੀ ਕਰਮਚਾਰੀ ਸਨ । ਫਿਰ ਜਦੋਂ ਕੋਈ ਇਸ ਤਰ੍ਹਾਂ ਦੀ ਕੰਪਲੇਂਟ ਆਵੇ ਤਾਂ ਤਿੰਨਾਂ ਦੀ ਹੀ ਇਨਕੁਆਇਰੀ ਕੀਤੀ ਜਾਂਦੀ ਹੈ । ਕਿਸੇ ਬੁਰੇ ਖਿਆਲ ਨਾਲ ਕਿਸੇ ਦਾ ਨਾਂ ਨਹੀਂ ਪਾਇਆ ਗਿਆ ਬਲਕਿ ਸਭ ਦੀ ਜ਼ਿੰਮੇਵਾਰੀ ਸਮਝ ਕੇ ਹੀ ਇਹ ਕੀਤਾ ਗਿਆ ਹੈ ।

**ਸਰਦਾਰ ਹਰਗੋਪਾਲ ਸਿੰਘ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਇਨਕੁਆਇਰੀ ਹੋਣ ਤੋਂ ਬਾਅਦ ਜਦੋਂ ਸਰਦਾਰ ਲਖਵਿੰਦਰ ਸਿੰਘ ਦੋਸ਼ ਮੁਕਤ ਪਾਇਆ ਗਿਆ ਤਾਂ ਉਸ ਨੇ ਡੈਫੇਮੇਸ਼ਨ/ਕੰਪਨਸੇਸ਼ਨ ਦਾ ਕੇਸ ਪਾਇਆ ਪਰ ਉਸ ਦੀ ਮਨਜ਼ੂਰੀ ਕਿਉਂ ਨਹੀਂ ਦਿੱਤੀ ਗਈ ?

**ਸ੍ਰੀ ਸਪੀਕਰ** : ਤੁਸੀਂ ਇਨ੍ਹਾਂ ਨੂੰ ਡਿਪਾਰਟਮੈਂਟ ਦੇ ਸੈਕਟਰੀ ਦੇ ਨਾਲ ਮਿਲਾ ਦੇਣਾ, ਉਹ ਕਲੈਰੀਫਿਕੇਸ਼ਨ ਕਰ ਦੇਣਗੇ ।

**ਭਗਤ ਨਾਮਦੇਵ ਚੇਅਰ ਸਥਾਪਿਤ ਕਰਨਾ**

*3292. **ਕਾਮਰੇਡ ਹਰਦੇਵ ਅਰਸ਼ੀ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ ਭਗਤ ਨਾਮਦੇਵ ਦੇ ਨਾਂ ਤੇ ਇਕ ਚੇਅਰ ਸਥਾਪਿਤ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਕਤ ਚੇਅਰ ਕਿਸ ਤਰੀਕ ਨੂੰ ਸਥਾਪਿਤ ਕੀਤੀ ਗਈ ਸੀ ਅਤੇ ਇਸ ਸਬੰਧੀ ਕਿੰਨੇ ਫੰਡ ਰੱਖੇ ਗਏ;

(ਅ) ਉਸ ਵਿਅਕਤੀ ਦਾ ਨਾਂ ਕੀ ਹੈ ਜਿਸ ਨੂੰ ਉਪਰੋਕਤ ਭਾਗ (ੳ) ਵਿਚ ਵਰਣਿਤ ਚੇਅਰ ਦੇ ਮੁੱਖੀ (ਸਭਾਪਤੀ) ਵਜੋਂ ਨਿਯੁਕਤ ਕੀਤਾ ਗਿਆ ਹੈ ਅਤੇ ਚੇਅਰ ਦੁਆਰਾ ਹੁਣ ਤੱਕ ਕੀਤੇ ਗਏ ਕੰਮਾਂ/ਖੋਜ ਦੇ ਵੇਰਵੇ ਕੀ ਹਨ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ** : (ੳ) ਨਹੀਂ ਜੀ । ਪਰ ਪੰਜਾਬ ਸਰਕਾਰ ਨੇ ਭਗਤ ਨਾਮਦੇਵ ਚੇਅਰ ਦੀ ਸਥਾਪਨਾ ਲਈ 2 ਲੱਖ ਰੁਪਏ ਮਨਜ਼ੂਰ ਕੀਤੇ ਹਨ ।

(ਅ) ਹਾਲੇ ਤੱਕ ਕਿਸੇ ਵਿਅਕਤੀ ਦੀ ਨਿਯੁਕਤੀ ਨਹੀਂ ਕੀਤੀ ਗਈ । ਇਸ ਲਈ ਕਿਸੇ ਤਰ੍ਹਾਂ ਦੀਆਂ ਗਤੀਵਿਧੀਆਂ/ਖੋਜ ਦਾ ਕੰਮ ਸ਼ੁਰੂ ਨਹੀਂ ਹੋਇਆ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਬੰਧ ਵਿਚ 24 ਨਵੰਬਰ, 1993 ਨੂੰ ਸਾਡੇ ਵਿਛੜ ਚੁੱਕੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਐਲਾਨ ਕੀਤਾ ਸੀ ਅਤੇ ਉਸ ਤੋਂ ਬਾਅਦ ਸਾਲ 1995-96 ਦੀ ਬਜਟ ਸਪੀਚ ਵਿਚ ਵੀ ਪੇਜ 46 ਤੇ ਵਿੱਤ ਮੰਤਰੀ ਸਾਹਿਬ ਨੇ ਇਹ ਕਿਹਾ ਸੀ ਕਿ ਭਗਤ ਨਾਮਦੇਵ ਜੀ ਦੀ ਚੇਅਰ ਸਥਾਪਿਤ ਕੀਤੀ ਜਾਵੇਗੀ । ਪਰ ਇਹ ਦੋਨੋਂ ਐਲਾਨ ਹੋਣ ਦੇ ਬਾਵਜੂਦ ਵੀ ਇਹ ਚੇਅਰ ਸਥਾਪਿਤ ਕਿਉਂ ਨਹੀਂ ਕੀਤੀ ਗਈ ?

**ਉੱਪ ਮੁੱਖ ਮੰਤਰੀ** : ਸਪੀਕਰ ਸਾਹਿਬ, ਹਮੇਸ਼ਾ ਇਹ ਹੁੰਦਾ ਹੈ ਕਿ ਸਰਕਾਰ ਦੇ ਜੋ ਮਨ ਵਿਚ ਹੁੰਦਾ ਹੈ ਉਹ ਕਈ ਵਾਰ ਪਬਲਿਕਲੀ ਐਲਾਨ ਕਰ ਦਿੱਤਾ ਜਾਂਦਾ ਹੈ ਪਰ ਉਸ ਤੇ ਅਮਲ ਕਰਨ ਵਾਸਤੇ ਪਰਾਪਰ ਤਰੀਕੇ ਨਾਲ ਆਰਡਰਜ਼ ਹੁੰਦੇ ਹਨ । ਇਸ ਸਬੰਧ ਵਿਚ ਵੀ ਮੀਮੋ ਨੰ: 8/55/92/6671 ਮਿਤੀ 29 ਮਾਰਚ, 1995 ਰਾਹੀਂ ਚੇਅਰ ਸਥਾਪਿਤ ਕਰਨ ਵਾਸਤੇ ਆਰਡਰ ਕਰ ਦਿੱਤੇ ਗਏ ਸਨ ਅਤੇ ਫਿਰ ਉਸ ਵਾਸਤੇ 2 ਲੱਖ ਰੁਪਿਆ ਵੀ ਰੱਖਿਆ ਗਿਆ ਸੀ । ਪਰ ਇਸ ਦਾ ਚੇਅਰਮੈਨ ਕੋਈ ਆਰਡਨਰੀ ਆਦਮੀ ਨਹੀਂ ਹੁੰਦਾ ਉਹ ਬੜਾ ਮਾਹਰ ਹੋਣਾ ਚਾਹੀਦਾ ਹੈ । ਇਸ ਦੀ ਚੋਣ ਵਾਸਤੇ ਸਰਕਾਰ

[ਉਪ ਮੁੱਖ ਮੰਤਰੀ]

ਨੇ ਦੋ ਵਾਰ ਅਗਸਤ, 1995 ਅਤੇ ਸਤੰਬਰ, 1995 ਵਿਚ ਇਸ਼ਤਿਹਾਰ ਦਿੱਤੇ ਸਨ ਪਰ ਕੋਈ ਯੋਗ ਆਦਮੀ ਨਹੀਂ ਮਿਲਿਆ। ਇਸ ਲਈ ਫਿਰ ਇਸ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਸਾਹਿਬ ਨੂੰ ਕਿਹਾ ਗਿਆ ਕਿ ਉਹ ਆਪਣੇ ਪਰਸਨਲ ਲੈਵਲ ਤੇ ਕਿਸੇ ਯੋਗ ਆਦਮੀ ਨੂੰ ਲੈ ਆਉਣ ਤਾਂ ਕਿ ਇਸ ਸਬੰਧ ਵਿਚ ਕਾਰਵਾਈ ਸ਼ੁਰੂ ਕੀਤੀ ਜਾ ਸਕੇ। ਉਨ੍ਹਾਂ ਨੇ ਇਕ ਹਿੰਦੀ ਦੇ ਮਾਹਿਰ ਵਿਅਕਤੀ ਦਾ ਨਾਂ ਸੁਜੈਸਟ ਕੀਤਾ ਸੀ ਪਰ ਉਹ ਵੀ ਸੈਨਿਟ ਵਿਚ ਵਿਚਾਰ ਕਰਨ ਤੋਂ ਬਾਅਦ ਠੀਕ ਨਹੀਂ ਸਮਝਿਆ ਗਿਆ। ਉਸ ਤੋਂ ਬਾਅਦ ਫਿਰ ਐਪਲੀਕੇਸ਼ਨਾਂ ਮੰਗੀਆਂ ਗਈਆਂ ਹਨ। ਅਸੀਂ ਇਸ ਚੇਅਰ ਵਾਸਤੇ ਨੈਸ਼ਨਲ ਲੈਵਲ ਤੇ ਵਿਅਕਤੀ ਦੀ ਤਲਾਸ਼ ਕਰ ਰਹੇ ਹਾਂ ਅਤੇ ਇਸ ਕੰਮ ਦੇ ਲਈ ਅਸੀਂ 20 ਜੂਨ, 1996 ਤੱਕ ਐਪਲੀਕੇਸ਼ਨਜ਼ ਮੰਗੀਆਂ ਸਨ ਅਤੇ ਸਾਡੇ ਕੋਲ ਐਪਲੀਕੇਸ਼ਨਜ਼ ਆ ਚੁੱਕੀਆਂ ਹਨ। ਸਰਕਾਰ ਖੁਦ ਉਤਾਵਲੀ ਹੈ ਕਿ ਕਿਸੇ ਯੋਗ ਵਿਅਕਤੀ ਨੂੰ ਇਸ ਚੇਅਰ ਵਾਸਤੇ ਲਗਾ ਸਕੀਏ।

**Mr. Speaker** : Very good. I am satisfied.

**Comrade Hardev Arshi** : I am also satisfied.

**Mr. Speaker** : Next Question No. 3336. Comrade Tarsem Jodhan.

---

### ਨੰਬਰਦਾਰਾਂ ਨੂੰ ਭੱਤਾ ਦੇਣਾ

*3336. 1. **ਕਾਮਰੇਡ ਤਰਸੇਮ ਜੋਧਾਂ**
2. **ਸ੍ਰੀ ਸਤਨਾਮ ਸਿੰਘ ਕੈਂਥ**
: ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਮਾਲੀਆ ਇਕੱਠਾ ਕਰਨ ਲਈ ਅਨੁਸੂਚਿਤ ਜਾਤੀਆਂ ਦੀ ਸ਼੍ਰੇਣੀ ਨਾਲ ਸਬੰਧਤ ਨੰਬਰਦਾਰਾਂ ਨੂੰ ਗੈਰ-ਅਨੁਸੂਚਿਤ ਜਾਤੀਆਂ ਦੇ ਨੰਬਰਦਾਰਾਂ ਨੂੰ ਦਿਤੇ ਜਾ ਰਹੇ ਪੰਜੋਤਰੇ ਦੇ ਆਧਾਰ ਤੇ ਕੋਈ ਭੱਤਾ ਦੇਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਅਜਿਹੀ ਤਜਵੀਜ਼ ਦੇ ਵੇਰਵੇ ਕੀ ਹਨ ?

**ਸਰਦਾਰ ਗੁਰਚੇਤ ਸਿੰਘ ਭੁੱਲਰ** : ਨਹੀਂ ਜੀ।

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸ਼ਡਿਊਲਡ ਕਾਸਟ ਨੰਬਰਦਾਰ ਲੱਗੇ ਹੋਏ ਹਨ, ਉਨ੍ਹਾਂ ਨੂੰ ਸਰਕਾਰ ਵੱਲੋਂ ਕੋਈ ਭੱਤਾ ਨਹੀਂ ਦਿੱਤਾ ਜਾਂਦਾ ਜਦ ਕਿ ਉਹ ਗਵਾਹੀ ਦੇਣ ਦਾ ਕੰਮ ਕਰਦੇ ਹਨ ਅਤੇ ਹੋਰ ਵੀ ਸਰਕਾਰ ਦੇ ਕੰਮ ਕਰਦੇ ਹਨ ਜਦ ਕਿ ਨਾਨ ਸ਼ਡਿਊਲਡ ਕਾਸਟ ਨੰਬਰਦਾਰਾਂ ਨੂੰ ਸਰਕਾਰ ਵੱਲੋਂ ਭੱਤੇ ਦੀ ਸ਼ਕਲ ਵਿਚ ਪੰਜੋਤਰਾ ਦਿੱਤਾ ਜਾਂਦਾ ਹੈ। ਕੀ ਸਰਕਾਰ ਦੀ ਕੋਈ ਪਰਪੋਜ਼ਲ ਹੈ ਕਿ ਜਿਹੜੇ ਸ਼ਡਿਊਲਡ ਕਾਸਟ ਨੰਬਰਦਾਰ ਲੱਗੇ ਹੋਏ ਹਨ, ਉਨ੍ਹਾਂ ਨੂੰ ਵੀ ਸਰਕਾਰ ਵੱਲੋਂ ਕੋਈ ਭੱਤਾ ਦਿੱਤਾ ਜਾਵੇਗਾ ਕਿਉਂਕਿ ਉਨ੍ਹਾਂ ਕੋਲ ਕੋਈ ਰੁਜ਼ਗਾਰ ਨਹੀਂ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਨਾਨ ਸ਼ਡਿਊਲਡ ਕਾਸਟ ਨੰਬਰਦਾਰ ਲੈਂਡ ਰੈਵੇਨਿਊ ਐਕਟ ਅਧੀਨ ਮਾਮਲਾ ਇਕੱਠਾ ਕਰਦੇ ਹਨ, ਉਨ੍ਹਾਂ ਨੂੰ ਹੀ ਪੰਜੋਤਰਾ ਭੱਤੇ ਵਜੋਂ ਦਿੱਤਾ ਜਾਂਦਾ ਹੈ ਅੌਰ ਜਿਹੜੇ ਸ਼ਡਿਊਲਡ ਕਾਸਟ ਨੰਬਰਦਾਰ ਲੱਗੇ ਹੋਏ ਹਨ, ਉਹ ਲੈਂਡ ਰੈਵੇਨਿਊ ਐਕਟ ਅਧੀਨ ਮਾਮਲਾ ਇਕੱਠਾ ਕਰਨ ਦਾ ਕੰਮ ਨਹੀਂ ਕਰਦੇ ਜਿਸ ਕਰਕੇ ਉਨ੍ਹਾਂ ਨੂੰ ਪੰਜੋਤਰਾ ਨਹੀਂ ਦਿੱਤਾ ਜਾ ਸਕਦਾ ।

**ਸ੍ਰੀ ਸਪੀਕਰ** : ਉਹ ਕੀ ਕੰਮ ਕਰਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਲੈਂਡ ਰੈਵੇਨਿਊ ਐਕਟ ਅਧੀਨ ਜਿਹੜਾ ਮਾਮਲਾ ਇਕੱਠਾ ਕਰਦਾ ਹੈ, ਉਸ ਨੂੰ ਹੀ ਉਸ ਦਾ ਹਿੱਸਾ ਪੰਜੋਤਰੇ ਵੱਜੋਂ ਦਿੱਤਾ ਜਾਂਦਾ ਹੈ ।

**ਸ੍ਰੀ ਸਪੀਕਰ** : ਫਿਰ ਤੁਸੀਂ ਇਹ ਸ਼ਡਿਊਲਡ ਕਾਸਟ ਨੰਬਰਦਾਰ ਕਿਉਂ ਅਤੇ ਕਾਹਦੇ ਲਈ ਲਗਾਏ ਹੋਏ ਹਨ ?

**ਮੰਤਰੀ** : ਸਪੀਕਰ ਸਾਹਿਬ, ਜਦੋਂ ਕਿਸੇ ਸ਼ਡਿਊਲਡ ਕਾਸਟ ਨੇ ਕੋਈ ਗਵਾਹੀ ਵਗੈਰਾ ਪਾਉਣੀ ਹੁੰਦੀ ਹੈ ਉਸ ਵਕਤ ਉਨ੍ਹਾਂ ਨੂੰ ਕੋਈ ਐਸਾ ਵਿਅਕਤੀ ਨਹੀਂ ਮਿਲਦਾ ਜਿਹੜਾ ਉਨ੍ਹਾਂ ਦੀ ਤਹਿਸੀਲ ਦੇ ਵਿਚ ਗਵਾਹੀ ਪਾ ਸਕੇ । ਇਹ ਉਨ੍ਹਾਂ ਦੀ ਗਵਾਹੀ ਵਗੈਰਾ ਪਾਉਣ ਦਾ ਕੰਮ ਕਰਦੇ ਹਨ । ਇਹ ਸ਼ਡਿਊਲਡ ਕਾਸਟ ਨੰਬਰਦਾਰ ਰੈਗੂਲਰ ਨੰਬਰਦਾਰ ਦੀਆਂ ਡਿਊਟੀਆਂ ਨਹੀਂ ਕਰਦੇ ਅਤੇ ਨਾ ਹੀ ਮਾਮਲਾ ਇਕੱਠਾ ਕਰਦੇ ਹਨ । ਜਿਹੜਾ ਨੰਬਰਦਾਰ ਲੈਂਡ ਰੈਵੇਨਿਊ ਐਕਟ ਅਧੀਨ ਮਾਮਲਾ ਇਕੱਠਾ ਕਰਦਾ ਹੋਵੇ ਉਸ ਨੂੰ ਹੀ ਪੰਜੋਤਰਾ ਭੱਤੇ ਵੱਜੋਂ ਦਿੱਤਾ ਜਾਂਦਾ ਹੈ ।

**ਸ੍ਰੀ ਸਪੀਕਰ** : ਇਨ੍ਹਾਂ ਨੂੰ ਰੈਵੇਨਿਊ ਇਕੱਠਾ ਕਰਨ ਦੀ ਡਿਊਟੀ ਕਿਉਂ ਨਹੀਂ ਦਿੱਤੀ ਜਾਂਦੀ । ਇਹ ਵੀ ਮਾਮਲਾ ਇਕੱਠਾ ਕਰ ਸਕਦੇ ਹਨ । It looks very much discriminatory. ਇਸ ਬਾਰੇ ਕੋਈ ਪਰਪੋਜ਼ਲ ਬਣਾਉ । It is very much discriminatory on the face of it. ਇਹ ਜਿਹੜਾ ਮਾਮਲਾ ਮੈਂਬਰ ਸਾਹਿਬ ਨੇ ਉਠਾਇਆ ਹੈ ਉਹ ਠੀਕ ਹੈ । ਸਰਕਾਰ ਸ਼ਡਿਊਲਡ ਕਾਸਟਾਂ ਦੇ ਵਾਸਤੇ ਕਾਫ਼ੀ ਕੁਝ ਕਰ ਰਹੀ ਹੈ । When we talk too much about the scheduled castes reservation etc., kindly look into the matter.

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੇ ਸ਼ਡਿਊਲਡ ਕਾਸਟ ਨੰਬਰਦਾਰ ਲੱਗੇ ਹੋਏ ਹਨ, ਇਹ ਲੈਂਡ ਰੈਵੇਨਿਊ ਐਕਟ ਅਧੀਨ ਮਾਮਲਾ ਇਕੱਠਾ ਨਹੀਂ ਕਰਦੇ ਜਿਸ ਕਰਕੇ ਇਨ੍ਹਾਂ ਨੂੰ ਪੰਜੋਤਰਾ ਨਹੀਂ ਦਿੱਤਾ ਜਾ ਸਕਦਾ ।

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਅਗਰ ਸਰਕਾਰ ਗੈਰ ਅਨੁਸੂਚਿਤ ਜਾਤੀ ਦੇ ਨੰਬਰਦਾਰਾਂ ਕੋਲੋਂ ਰੈਵੇਨਿਊ ਇਕੱਠਾ ਕਰਨ ਦਾ ਕੰਮ ਲੈ ਸਕਦੀ ਹੈ ਫੇਰ ਇਨ੍ਹਾਂ ਅਨੁਸੂਚਿਤ ਜਾਤੀਆਂ ਦੇ ਨੰਬਰਦਾਰਾਂ ਤੋਂ ਕਿਉਂ ਨਹੀਂ ਮਾਮਲਾ ਇਕੱਠਾ ਕਰਨ ਦਾ ਕੰਮ ਲੈਂਦੀ ? ਇਹ ਇਕ ਗਰੀਬ ਜਾਤੀ ਦੇ ਨਾਲ ਸਬੰਧ ਰੱਖਦੇ ਹਨ । ਕੀ ਸਰਕਾਰ ਦੀ ਇਨ੍ਹਾਂ ਸ਼ਡਿਊਲਡ ਕਾਸਟ ਨੰਬਰਦਾਰਾਂ ਨੂੰ ਕੋਈ ਭੱਤਾ ਦੇਣ ਦੀ ਸਕੀਮ ਵਿਚਾਰ ਅਧੀਨ ਹੈ ?

**ਮੰਤਰੀ** : ਸਪੀਕਰ ਸਾਹਿਬ, ਸ਼ਡਿਊਲਡ ਕਾਸਟ ਅਤੇ ਨਾਨ ਸ਼ਡਿਊਲਡ ਕਾਸਟ ਨੰਬਰਦਾਰਾਂ ਦੀ ਗੱਲ ਨਹੀਂ ਹੈ। ਲੈਂਡ ਰੈਵੇਨਿਊ ਐਕਟ ਅਧੀਨ ਜਿਹੜਾ ਨੰਬਰਦਾਰ ਮਾਮਲਾ ਇਕੱਠਾ ਕਰਦਾ ਹੈ ਉਸ ਨੂੰ ਉਸ ਦਾ ਹਿੱਸਾ ਪੰਜੋਤਰੇ ਵਜੋਂ ਦਿੱਤਾ ਜਾਂਦਾ ਹੈ।

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਜਿਹੜਾ ਮੈਂ ਸਵਾਲ ਕੀਤਾ ਸੀ ਉਸ ਦਾ ਜਵਾਬ ਮੰਤਰੀ ਸਾਹਿਬ ਨੇ ਕੋਈ ਕਲੀਅਰ ਨਹੀਂ ਦਿੱਤਾ ਹੈ। ਮੈਂ ਕਿਹਾ ਸੀ ਕਿ ਕੀ ਸਰਕਾਰ ਦੀ ਇਨ੍ਹਾਂ ਨੂੰ ਭੱਤਾ ਦੇਣ ਦੀ ਕੋਈ ਸਕੀਮ ਵਿਚਾਰ ਅਧੀਨ ਹੈ ?

**ਮੰਤਰੀ** : ਸਪੀਕਰ ਸਾਹਿਬ, ਨਹੀਂ ਜੀ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਜਿਹੜਾ ਨੰਬਰਦਾਰ ਲੈਂਡ ਰੈਵੇਨਿਊ ਐਕਟ ਅਧੀਨ ਲੈਂਡ ਰੈਵੇਨਿਊ ਇਕੱਠਾ ਕਰਦਾ ਹੈ, ਉਸ ਨੂੰ ਉਸ ਦਾ ਹਿੱਸਾ ਦਿੱਤਾ ਜਾਂਦਾ ਹੈ। ਇਹ ਜਿਹੜੇ ਸ਼ਡਿਊਲਡ ਕਾਸਟ ਨੰਬਰਦਾਰ ਲੱਗੇ ਹੋਏ ਹਨ, ਇਹ ਸਰਕਾਰ ਵੱਲੋਂ ਸ਼ਡਿਊਲਡ ਕਾਸਟ ਲੋਕਾਂ ਦੇ ਸਟੇਟਸ ਨੂੰ ਇਸਟੈਬਲਿਸ਼ ਕਰਨ ਲਈ ਲਗਾਏ ਗਏ ਸਨ ਤਾਂ ਕਿ ਕੋਈ ਜਾਤੀਵਾਦ ਦੀ ਐਕਸਪਲਾਇਟੇਸ਼ਨ ਨਾ ਕਰ ਸਕੇ। ਜਿਸ ਤਰ੍ਹਾਂ ਪਿੰਡਾਂ ਦੇ ਵਿਚ ਅਸੀਂ ਚੌਕੀਦਾਰ ਲਗਾਏ ਹੋਏ ਹਨ ਅਤੇ ਸਰਕਾਰ ਇਨ੍ਹਾਂ ਨੂੰ ਵੀ ਭੱਤਾ ਦਿੰਦੀ ਹੈ। ਉਸੇ ਪੈਟਰਨ ਤੇ ਸਰਕਾਰ ਇਨ੍ਹਾਂ ਨੂੰ ਵੀ ਭੱਤਾ ਦੇ ਦੇਵੇ ਤਾਂ ਕਿ ਇਨ੍ਹਾਂ ਦਾ ਵੀ ਗੁਜ਼ਾਰਾ ਹੋ ਸਕੇ ਅਤੇ ਇਹ ਵੀ ਆਪਣੀ ਡਿਊਟੀ ਪੂਰੀ ਤਰ੍ਹਾਂ ਨਾਲ ਨਿਭਾ ਸਕਣ। ਸਰਕਾਰ ਇਨ੍ਹਾਂ ਨੂੰ ਕੋਈ ਮਾਣ ਭੱਤਾ ਦੇਣ ਦੇ ਬਾਰੇ ਮਾਮਲਾ ਵਿਚਾਰ ਕਰ ਲਵੇ। ਨੰਬਰਦਾਰ ਦਾ ਪਿੰਡ ਵਿਚ ਬੜਾ ਇੰਪਾਰਟੈਂਟ ਰੋਲ ਹੁੰਦਾ ਹੈ।

**ਮੰਤਰੀ** : ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸ ਚੁੱਕਾ ਹਾਂ ਕਿ ਹਾਲੇ ਕੋਈ ਵਿਚਾਰ ਅਧੀਨ ਨਹੀਂ ਹੈ।

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਵਾਬ ਦਿਤਾ ਹੈ ਕਿ ਕੋਈ ਵਿਚਾਰ ਅਧੀਨ ਨਹੀਂ ਹੈ ਪਰ ਕੀ ਆਉਣ ਵਾਲੇ ਸਮੇਂ ਵਿਚ ਸਰਕਾਰ ਇਸ ਤੇ ਵਿਚਾਰ ਕਰ ਰਹੀ ਹੈ ? ਇਹ ਮਾਮਲਾ ਕਿਉਂ ਵਿਚਾਰ ਅਧੀਨ ਨਹੀਂ ਹੈ ?

**ਸ੍ਰੀ ਸਪੀਕਰ** : ਕੀ ਤੁਸੀਂ ਅਗੇ ਲਈ ਵਿਚਾਰ ਕਰੋਗੇ ?

**ਮੰਤਰੀ** : ਹਾਲੇ ਕੋਈ, ਸਪੀਕਰ ਸਾਹਿਬ, ਵਿਚਾਰ ਅਧੀਨ ਨਹੀਂ ਹੈ।

**Mr. Speaker** : This is the will of the Government. You can not press ਕਿ ਇਸ ਤੇ ਜ਼ਰੂਰ ਵਿਚਾਰ ਕਰੋ। Next Question. Smt. Vimla Dang.

———

### ਹੈਂਡਲੂਮ ਵਸਤਾਂ ਦੀ ਵਿਕਰੀ

*3291. **ਸ੍ਰੀਮਤੀ ਵਿਮਲਾ ਡਾਂਗ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੲ) ਕੀ ਹੈਂਡਲੂਮ ਵਸਤਾਂ ਦੀ ਵਿਕਰੀ ਨੂੰ ਬੜ੍ਹਾਵਾ ਦੇਣ ਦੇ ਮੱਦੇ ਨਜ਼ਰ ਕੋਈ ਮੁੱਢਲੀਆਂ ਸਹਿਕਾਰੀ ਸਭਾਵਾਂ (ਹੈਂਡਲੂਮ ਵੀਵਰਜ਼) ਨੂੰ ਸਾਲ 1994-95 ਅਤੇ 1995-96 ਦੇ ਦੌਰਾਨ ਭਾਰਤ ਦੇ ਵੱਖ-ਵੱਖ ਹਿੱਸਿਆਂ ਵਿਚ ਮਿੰਨੀ ਲੈਵਲ ਹੈਂਡਲੂਮ ਐਕਸਪੋਜ਼ ਵਿਚ ਹਿੱਸਾ ਲੈਣ ਲਈ ਆਗਿਆ ਦਿੱਤੀ ਗਈ ਸੀ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਸਭਾਵਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੇ 1994-95 ਅਤੇ 1995-96 ਵਿਚ ਵੀ ਭਾਗ ਲਿਆ ਸੀ ਅਤੇ ਅਜਿਹੀਆਂ ਸਭਾਵਾ ਦੇ ਨਾਂ ਅਤੇ ਸਥਾਨਾਂ ਦੇ ਨਾਂ ਕੀ ਕੀ ਹਨ ਜਿਥੇ ਉਕਤ ਐਕਸਪੋਜ਼ ਲਗਾਏ ਗਏ ਸਨ;

(ਅ) ਕੀ ਉਪਰੋਕਤ ਭਾਗ (ੲ) ਵਿਚ ਵਰਣਿਤ ਸਭਾਵਾਂ ਦੁਆਰਾ ਗਾਹਕਾਂ ਨੂੰ ਇਸ ਆਧਾਰ ਤੇ ਕੋਈ ਰਿਬੇਟ ਦੇਣੀ ਲੋੜੀਂਦੀ ਸੀ ਕਿ ਇਸ ਤਰ੍ਹਾਂ ਰਿਬੇਟ ਦਿੱਤੀ ਗਈ ਰਕਮ ਦੀ ਸਰਕਾਰ ਦੁਆਰਾ ਉਨ੍ਹਾਂ ਨੂੰ ਪ੍ਰਤਿਪੂਰਤੀ ਕੀਤੀ ਜਾਵੇਗੀ, ਜੇਕਰ ਅਜਿਹਾ ਹੋਵੇ, ਤਾਂ ਰਿਬੇਟ ਦੀ ਕੁੱਲ ਰਕਮ ਕਿੰਨੀ ਹੈ ਜੋ ਹਰ ਇਕ ਪ੍ਰਾਇਮਰੀ ਸੁਸਾਇਟੀ ਨੂੰ ਦੇਣੀ ਬਣਦੀ ਸੀ;

(ੲ) ਕੀ ਉਪਰੋਕਤ ਭਾਗ (ਅ) ਵਿਚ ਵਰਣਿਤ ਰਕਮ ਸਬੰਧਤ ਸਭਾਵਾਂ ਨੂੰ ਅਦਾ ਕੀਤੀ ਗਈ ਹੈ; ਜੇਕਰ ਨਹੀਂ ਤਾਂ ਅਦਾਇਗੀ ਕਦੋਂ ਤਕ ਕੀਤੇ ਜਾਣ ਦੀ ਸੰਭਾਵਨਾ ਹੈ ?

**Chaudhary Jagjit Singh** : The information as per Annexure 'A' is laid on the Table of the House.

[Minister for Co-operation]

ANNEXURE 'A'

(A) As per directions of Government of India vide their letter No. 1/3/94/DCH-M & E dated 21st Sept., 1994 seven Mini level Handloom Expos were organised at different places during 1994-95 & Primary Handloom Societies of Punjab State sponsored by the Punjab State Handloom Weavers Apex Cooperative Societies Ltd. (Weavers) participated in five different Mini Level Expos, the list of which attached (Annexure 'A').

During the year 1995-96, 10 Mini level Handloom Expos were organised by the Government of India vide their letter No. 10(9)/95-DCH/P & E dated 3rd April, 1995 and No. 1/3/94-DCH/M & E dated 6th Sept., 1995 at different places. Nine Primary Handloom Weavers Cooperative Societies were allowed to participate in 8 Mini level Expos, the list of which is also enclosed (Annexure "B').

(B) As per directions contained in Government of India letters mentioned above 20% rebate was to be allowed to the customers on the sale of Handloom goods. The rebate so given by these primary Societies was to be reimbursed by the Government of India and State Government on 50 : 50 basis. The detail of rebate given by each Societies has been shown in the attached list (Annexure A & B). The total amount of this rebate works out to be Rs. 51.13 lacs (Rs. 20.49 lacs for 1994-95 and Rs. 30.90 lacs for 1995-96).

(C) Sanction of Rs. 60.00 lacs under this scheme has been received from the Government and the funds will be released to the Primary Handloom Societies and Weavco shortly as per their eligibility in accordance with terms and conditions laid down by the Government of India for implementation of this scheme.

**List of Primary Handloom Cooperative Soceities who participated in Mini level Handloom expos during the year 1994-95 in various places.**

| Sr. No. | Name of the societies | Mini level Expos in which partici-pated. | Amount of Claim (rupees) |
|---|---|---|---|
| 1 | 2 | 3 | 4 |
| 1. | The Bhakhewal Weavers PCIS Ltd. Batala. .. | 1. Chandigarh | 1,18,960.00 |
| | | 2. Bhubneshwar | 78,687.00 |
| | | 3. Vijawada | 1,03,325.00 |
| | | 4. Allahabad | 88,829.00 |
| | | 5. Bhopal | 75.401.00 |
| | | Total .. | 4,65,202.00 |

| 1 | 2 | 3 | 4 |
|---|---|---|---|
| 2. | The Janta Handloom PCIS Ltd. Amritsar. | 1. Chandigarh | 85,186.00 |
| 3. | The Mazdoor Textile PCIS Ltd. Amritsar. | 1. Chandigarh | 93,619.25 |
| | | 2. Bhubneshwar | 81,629.75 |
| | | 3. Vijawada | 78.095.00 |
| | | 4. Allahabad | 51,545.00 |
| | | 5. Bhopal | 1,01,757.50 |
| | | Total .. | 4,06,646.50 |
| 4. | The Godgilla Handloom Weavers W/S CIS Ltd. Mohali. | 1. Chandigarh | 55,566.89 |
| 5. | The Rising Star Handloom CIS Ltd. Mohali. | 1. Chandigarh | 93,441.40 |
| | The Bharat Handloom Model Weavers CIS Ltd. Amritsar. | 1. Bhubneshwar | 90,694.00 |
| | | 2. Vijawada | 83,411.25 |
| | | 3. Allahabad | 84,774.00 |
| | | 4. Bhopal | 90,500.00 |
| | | Total | 3,49,379.25 |
| 7. | The Luxmi Textile PCIS Ltd. Amritsar. | 1. Bhubneshwar | 86,965.00 |
| | | 2. Vijawada | 1,04,382.75 |
| | | 3. Allahabad | 1,00,162.00 |
| | | 4. Bhopal | 65,936.00 |
| | | Total | 3,57,445.75 |
| 8. | The Nikhil Handloom Weavers CIS Ltd. Mohali. | 1. Bhubneshwar | 58,056.25 |
| | | 2. Vijawada | 50,153.50 |
| | | 3. Allahabad | 60,222.50 |
| | | 4. Bhopal | 67,974.00 |
| | | Total .. | 2,36,406.25 |
| | | Grand Total .. | 20,49,274.04 |

[Minister for Co-operation]

**List of Primary Handloom Cooperative Societies who participated in Mini level Handloom Expos during the year 1995-96 in variuos places.**

| Sr. No. | Name of the Society | Mini Level Expos in which participated. | Amount of claim (Rupees) |
|---|---|---|---|
| 1 | 2 | 3 | 4 |
| 1. | The Luxmi Textile PCIS Ltd. Amritsar. | 1. Gauhati | 88,305.00 |
| | | 2. Mysore | 1,12,251.00 |
| | | 3. Nagpur | 1,20,333.45 |
| | | 4. Bhubneshwar | 1,15,197.00 |
| | | 5. Shimla | 1,12,008.00 |
| | | Total .. | 5,48,094.45 |
| 2. | The Bharat Handloom Model Weavers PCIS Ltd., Amritsar. | 1. Gauhati | 48,275.50 |
| 3. | The Bakhowal Weavers PCIS Ltd., Batala. | 1. Gauhati | 90,714.40 |
| | | 2. Shimla | 74,748.00 |
| | | 3. Lucknow | 1,19,461.00 |
| | | 4. Indore | 1,69,235.00 |
| | | 5. Bhopal | 1,26,782.00 |
| | | 6. Nagpur | 1,04,348.90 |
| | | 7. Bhubneshwar | 1,13,130.85 |
| | | Total | 7,98,420,15 |
| 4. | Raunaq Handloom PCIS Ltd., Ludhiana. | 1. Mysore | 1,49,056.50 |
| | | 2 Shimla | 2,18,750.00 |
| | | Total .. | 3,67,806.50 |
| 5. | The Himalya Handloom PCIS Ltd., Amritsar. | 1. Shimla | 94,260.00 |
| | | 2. Indore | 1,27,612.00 |
| | | 3. Bhopal | 1,42,437.00 |
| | | 4. Nagpur | 1,30,113.00 |
| | | 5. Bhubneshwar | 1,24,509.00 |
| | | Total . | 6,18,931.00 |

| 1 | 2 | | 3 | 4 |
|---|---|---|---|---|
| 6. | The Vishnu Handloom and Screen Printing PCIS Ltd. Amritsar. | .. | 1. Lucknow | 1,22,340.00 |
| | | | 2. Indore | 1,17,764.00 |
| | | | 3. Bhopal | 1,38,570.00 |
| | | | Total | 3,78,674.00 |
| 7. | Sita Handloom W/S CIS Ltd. Ludhiana. | .. | 1. Nagpur | 1,47,755.00 |
| | | | 2. Bhubneshwar | 1,71,081.25 |
| | | | Total .. | 3,18,836.25 |
| 8. | The Nikhil Handloom Weavers W/S CIS Ltd. Mohali. | .. | 1. Gauhati | 80,956.00 |
| | | | 2. Mysore | 25,300.00 |
| | | | 3. Shimla | 8,157.00 |
| | | | Total .. | 1,14,413.00 |
| 9. | The Mazdoor Textile PCIS Ltd. Amritsar. | .. | 1. Bhubneshwar | 96,787.00 |
| | | | Grand Total .. | 32,90,237.85 |

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਇਹ ਕੋਆਪਰੇਟਿਵ ਸੁਸਾਇਟੀਆਂ ਨੂੰ 20% ਰਿਬੇਟ ਦੇ ਰਹੇ ਹਨ ਅਤੇ ਚੰਗਾ ਕੰਮ ਕਰ ਰਹੇ ਹਨ। ਉਨ੍ਹਾਂ ਨੂੰ 1994 ਤੋਂ ਏਰੀਅਰਜ਼ ਨਹੀਂ ਮਿਲੇ ਅਤੇ ਟੋਟਲ ਰਕਮ ਕਾਫੀ ਬਣਦੀ ਹੈ। ਸਰਕਾਰ ਨੇ 60 ਲੱਖ ਰੁਪਿਆ ਸੈਂਕਸ਼ਨ ਕੀਤਾ ਹੈ। ਉੱਤਰ ਵਿਚ ਇਹ ਗੱਲ ਕਹੀ ਗਈ ਹੈ ਕਿ ਪੇਮੈਂਟ ਹੋਵੇਗੀ, ਪਰ ਕੀ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਕਦੋਂ ਤੱਕ ਪੇਮੈਂਟ ਹੋ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਰਿਬੇਟ ਹੈ ਉਹ 20% ਮਿਲਦੀ ਹੈ। ਜਿਹੜੀਆਂ ਕੋਆਪਰੇਟਿਵ ਸੁਸਾਇਟੀਆਂ ਸਮਾਨ ਵੇਚਦੀਆਂ ਹਨ, ਉਨ੍ਹਾਂ ਨੂੰ 50% ਪੈਸਾ ਸੈਂਟਰਲ ਗੌਰਮਿੰਟ ਦਿੰਦੀ ਹੈ ਅਤੇ 50% ਪੈਸਾ ਪੰਜਾਬ ਸਰਕਾਰ ਪਾਉਂਦੀ ਹੈ। 50:50 ਦੀ ਰੇਸ਼ੋ ਹੁੰਦੀ ਹੈ। ਪੰਜਾਬ ਸਰਕਾਰ ਨੇ ਇਹ ਪੈਸੇ ਸਾਨੂੰ ਦੇ ਦਿਤੇ ਹਨ ਔਰ ਜਿਹੜਾ ਏਰੀਅਰ ਹੈ ਉਹ ਹਾਲੇ ਦਿੱਤਾ ਨਹੀਂ। ਮਿਤੀ 8 ਅਗਸਤ, 1996 ਨੂੰ ਸਾਰੀਆਂ ਸੁਸਾਇਟੀਆਂ ਨੂੰ ਪੇਮੈਂਟ ਕਰ ਦਿੱਤੀ ਗਈ ਹੈ ਅਤੇ ਕੋਈ ਪੈਸਾ ਬਾਕੀ ਨਹੀਂ ਹੈ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਇਹ ਜਿਹੜੀ ਡੀਲੇਅ ਹੋਈ ਹੈ, ਇਹ ਕਿਉਂ ਹੋਈ ਹੈ ? ਕੀ ਅਗੋਂ ਵਾਸਤੇ ਸਰਕਾਰ ਡਾਇਰੈਕਸ਼ਨ ਦੇਵੇਗੀ ਤਾਂਕਿ ਗਰੀਬ ਲੋਕਾਂ ਨੂੰ ਵਕਤ ਸਿਰ ਪੇਮੈਂਟ ਹੋ ਜਾਵੇ ?

**ਸ੍ਰੀ ਸਪੀਕਰ** : ਮੰਤਰੀ ਜੀ ਨੇ ਦੱਸ ਦਿੱਤਾ ਹੈ ਕਿ ਮਿਤੀ 8 ਅਗਸਤ, 1996 ਨੂੰ ਪੈਸਾ ਦੇ ਦਿੱਤਾ ਹੈ । ਅਗੋਂ ਲਈ ਦੇਖੀ ਜਾਵੇਗੀ । ਅਗਲਾ ਸਵਾਲ ।

---

**ਝੋਨੇ ਦੀ ਖਰੀਦ ਤੇ ਕਿਸਾਨਾਂ ਨੂੰ ਬੋਨਸ ਦੀ ਅਦਾਇਗੀ**

*3337. 1. ਕਾਮਰੇਡ ਤਰਸੇਮ ਜੋਧਾਂ
2. ਸ੍ਰੀ ਸਤਨਾਮ ਸਿੰਘ ਕੈਂਥ } : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਸਰਕਾਰ ਨੇ ਸਾਲ 1995-96 ਦੇ ਦੌਰਾਨ ਖਰੀਦ ਕੀਤੇ ਗਏ ਝੋਨੇ ਲਈ 5 ਰੁਪਏ ਪ੍ਰਤੀ ਕੁਇੰਟਲ ਦੀ ਦਰ ਤੇ ਬੋਨਸ ਦੇਣ ਦਾ ਐਲਾਨ ਕੀਤਾ ਸੀ ; ਜੇਕਰ ਅਜਿਹਾ ਹੋਵੇ, ਤਾਂ ਕੀ ਬੋਨਸ ਦੀ ਅਦਾਇਗੀ ਰਾਜ ਵਿਚ ਸਾਰੇ ਸਬੰਧਤ ਕਿਸਾਨਾਂ ਨੂੰ ਕਰ ਦਿੱਤੀ ਗਈ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਨਾਂਹ ਵਿਚ ਹੋਵੇ, ਤਾਂ ਉਸਦੇ ਕਾਰਨ ਕੀ ਹਨ ਅਤੇ ਬੋਨਸ ਦੀ ਅਦਾਇਗੀ ਨਾ ਕਰਨ ਲਈ ਜ਼ਿੰਮੇਵਾਰ ਅਫ਼ਸਰਾਂ ਵਿਰੁੱਧ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ; ਅਤੇ ਬੋਨਸ ਦੀ ਅਦਾਇਗੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਾਲ ਸਿੰਘ** : (ੳ) ਹਾਂ ਜੀ ।

36.48 ਕਰੋੜ ਰੁਪਏ ਕੁੱਲ ਰਾਸ਼ੀ ਜੋ ਕਿ ਬੋਨਸ ਵਜੋਂ ਦੇਣੀ ਬਣਦੀ ਸੀ, ਵਿਚੋਂ 24.09 ਕਰੋੜ ਰੁਪਏ ਅਦਾ ਕੀਤੇ ਜਾ ਚੁੱਕੇ ਹਨ ।

(ਅ) ਰਾਜ ਸਰਕਾਰ ਅਤੇ ਇਸ ਦੀਆਂ ਏਜੰਸੀਆਂ (ਖੁਰਾਕ ਤੇ ਸਪਲਾਈ ਵਿਭਾਗ ਪੰਜਾਬ, ਪਨਸਪ, ਮਾਰਕਫੈਡ ਅਤੇ ਪੰਜਾਬ ਸਟੇਟ ਵੇਅਰ ਹਾਊਸਿੰਗ ਨਿਗਮ) ਵਲੋਂ ਬੋਨਸ ਵਜੋਂ ਬਣਦੀ ਕੁਲ ਰਾਸ਼ੀ 27.67 ਕਰੋੜ ਰੁਪਏ ਵਿਚੋਂ 24.09 ਕਰੋੜ ਰੁਪਏ ਦੀ ਰਕਮ ਅਦਾ ਕੀਤੀ ਜਾ ਚੁੱਕੀ ਹੈ । ਸਰਕਾਰ ਅਤੇ ਇਸ ਦੀਆਂ ਏਜੰਸੀਆਂ ਇਹ ਯਕੀਨੀ ਬਣਾਉਣ ਦੀਆਂ ਭਰਪੂਰ ਕੋਸ਼ਿਸ਼ਾਂ ਕਰ ਰਹੀਆਂ ਹਨ ਕਿ ਬਾਕੀ ਦੀ ਰਹਿੰਦੀ 13% ਬੋਨਸ ਦੀ ਰਾਸ਼ੀ ਆੜ੍ਹਤੀਆਂ ਰਾਹੀਂ ਤੁਰੰਤ ਵੰਡੀ ਜਾਵੇ ਅਤੇ ਆੜ੍ਹਤੀਏ ਬਿਨਾਂ

ਕਿਸੇ ਦੇਰੀ ਦੇ ਇਸ ਦਾ ਪ੍ਰਤੀ ਪੂਰਤੀ ਲਈ ਕਲੇਮ ਪੇਸ਼ ਕਰਨ। ਕਿਉਂਕਿ ਭਾਰਤੀ ਖੁਰਾਕ ਨਿਗਮ ਵਲੋਂ ਖਰੀਦ ਕੀਤੀ ਪੈਡੀ ਤੇ ਬਾਰ ਬਾਰ ਬੇਨਤੀ ਕਰਨ ਦੇ ਬਾਵਜੂਦ ਵੀ ਉਨ੍ਹਾਂ ਨੇ ਬੋਨਸ ਦੀ ਅਦਾਇਗੀ ਨਹੀਂ ਕੀਤੀ। ਇਸ ਲਈ ਰਾਜ ਸਰਕਾਰ ਵਲੋਂ ਮਿਤੀ 10 ਸਤੰਬਰ, 1996 ਨੂੰ ਇਸ 8.81 ਕਰੋੜ ਰੁਪਏ ਦੀ ਅਣਵੰਡੀ ਰਾਸ਼ੀ ਦੀ ਅਦਾਇਗੀ ਖੁਰਾਕ ਤੇ ਸਪਲਾਈ ਵਿਭਾਗ ਦੇ ਅਧਿਕਾਰੀ ਰਾਹੀਂ ਕੀਤੇ ਜਾਣ ਦੀਆਂ ਹਦਾਇਤਾਂ ਜਾਰੀ ਕੀਤੀਆਂ ਗਈਆਂ। ਬੋਨਸ ਦੀ ਇਸ ਰਾਸ਼ੀ ਦਾ ਵੱਡਾ ਹਿੱਸਾ ਤੇ ਸਰਕਾਰੀ ਏਜੰਸੀਆਂ ਦੀ ਛੋਟੀ ਜਿਹੀ ਰਾਸ਼ੀ, ਜਿਸ ਦੀ ਅਦਾਇਗੀ ਹੋਣੀ ਰਹਿੰਦੀ ਹੈ, ਦਾ ਭੁਗਤਾਨ ਇਕ ਮਹੀਨੇ ਦੇ ਅੰਦਰ ਕੀਤੇ ਜਾਣ ਦੀ ਸੰਭਾਵਨਾ ਹੈ। ਇਸ ਸਥਿਤੀ ਦੇ ਸਨਮੁੱਖ ਕਿਸੇ ਵੀ ਅਧਿਕਾਰੀ ਦੇ ਵਿਰੁੱਧ ਕੋਈ ਕਾਰਵਾਈ ਕਰਨ ਦਾ ਵਿਚਾਰ ਨਹੀਂ ਹੈ।

**ਕਾਮਰੇਡ ਤਰਸੇਮ ਜੋਧਾਂ** : ਸਪਲੀਮੈਂਟਰੀ ਸਰ। ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ 27.67 ਕਰੋੜ ਰੁਪਏ ਦੀ ਰਾਸ਼ੀ ਇਨ੍ਹਾਂ ਨੇ ਵੰਡੀ ਹੈ ਇਹ ਕਿਸ ਮਹੀਨੇ ਤੇ ਕਿਸ ਤਾਰੀਖ ਨੂੰ ਵੰਡਣੀ ਸ਼ੁਰੂ ਕੀਤੀ ਅਤੇ ਨਾਲ ਹੀ ਜਿਹੜੀ ਰਾਸ਼ੀ ਹੁਣ ਤੱਕ ਵੰਡੀ ਨਹੀਂ ਗਈ, ਉਸਦੇ ਲਈ ਜ਼ਿੰਮੇਵਾਰ ਕੌਣ ਹੈ ? ਆੜ੍ਹਤੀਏ ਜ਼ਿੰਮੇਵਾਰ ਹਨ ਜਾਂ ਅਧਿਕਾਰੀ ਜ਼ਿੰਮੇਵਾਰ ਹਨ, ਇਸਦਾ ਜਵਾਬ ਦਿੱਤਾ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਫਾਈਨਾਂਸ ਡਿਪਾਰਟਮੈਂਟ ਵਲੋਂ ਮਿਤੀ 2 ਮਈ, 1996 ਨੂੰ 16.95 ਕਰੋੜ ਰੁਪਿਆ ਸਾਨੂੰ ਆਇਆ ਸੀ। ਉਸ ਤੋਂ ਬਾਅਦ 4 ਜੁਲਾਈ, 1996 ਨੂੰ 19.05 ਕਰੋੜ ਰੁਪਿਆ ਯਾਨੀ ਕੁਲ 36 ਕਰੋੜ ਸਾਡੇ ਕੋਲ ਆਇਆ ਸੀ। ਇਹ ਜੁਲਾਈ ਮਹੀਨੇ ਵਿਚ ਆਇਆ ਅਤੇ ਜੁਲਾਈ ਤੋਂ ਲੈ ਕੇ ਹੁਣ ਤੱਕ ਜਿਹੜੀਆਂ ਚਾਰ ਏਜੰਸੀਆਂ ਫੂਡ ਡਿਪਾਰਟਮੈਂਟ, ਪਨਸਪ, ਮਾਰਕਫੈਡ ਅਤੇ ਵੇਅਰ ਹਾਊਸਿੰਗ ਕਾਰਪੋਰੇਸ਼ਨ ਹੈ, ਇਨ੍ਹਾਂ ਵਲੋਂ ਡੇਢ ਦੋ ਮਹੀਨੇ ਦੇ ਵਿਚ 27.67 ਕਰੋੜ ਰੁਪਏ ਵਿਚੋਂ 24.09 ਕਰੋੜ ਰੁਪਿਆ ਵੰਡ ਦਿੱਤਾ ਗਿਆ ਹੈ ਅਤੇ 13% ਅਦਾਇਗੀ ਰਹਿੰਦੀ ਸੀ। ਕੁਝ ਦੇਰ ਪਹਿਲਾਂ ਅਤੇ ਅੱਜ ਦੀ ਡੇਟ ਵਿਚ ਮੈਨੂੰ ਯਕੀਨ ਹੈ ਕਿ 4-5% ਅਦਾਇਗੀ ਕਰਨੀ ਰਹਿ ਗਈ ਹੋਵੇਗੀ। ਇਸ ਵਿਚ ਕਿਸੇ ਦਾ ਕਸੂਰ ਨਹੀਂ। ਰਕਮ ਜੁਲਾਈ ਵਿਚ ਆਈ ਸੀ ਅਤੇ ਡੇਢ ਮਹੀਨੇ ਵਿਚ ਏਡੀ ਵੱਡੀ ਰਕਮ ਵੰਡਣੀ ਕੋਈ ਸੌਖੀ ਗੱਲ ਨਹੀਂ ਸੀ। ਇਸ ਲਈ ਕਸੂਰ ਕਿਸੇ ਦਾ ਨਹੀਂ ਬਣਦਾ। ਬਾਕੀ ਇਸ ਸਬੰਧੀ ਪ੍ਰੋਸੀਜਰ ਇਹ ਹੈ ਕਿ ਆੜ੍ਹਤੀ ਕਿਸਾਨਾਂ ਨੂੰ ਬੋਨਸ ਆਪਣੇ ਕੋਲੋਂ ਦੇਂਦਾ ਹੈ ਅਤੇ ਉਸ ਦੀ ਰਸੀਦ ਲੈ ਕੇ ਬਿਲ ਸਾਡੇ ਕੋਲ ਪੇਸ਼ ਕਰਦਾ ਹੈ ਅਤੇ ਉਸ ਬਿਲ ਦੀ ਰੀਇਮਬਰਸਮੈਂਟ ਅਸੀਂ ਕਰਦੇ ਹਾਂ। ਇਸ ਕੰਮ ਵਿਚ ਕੋਈ ਡਿਲੇਅ ਨਹੀਂ ਹੋਈ ਅਤੇ ਜੇ ਹੋਈ ਵੀ ਹੈ ਤਾਂ ਐਫ. ਸੀ. ਆਈ. ਵਲੋਂ ਹੋਈ ਹੈ। ਉਨ੍ਹਾਂ ਵਲੋਂ 14 ਅਗਸਤ, 1996 ਨੂੰ ਜਵਾਬ ਦਿੱਤਾ ਗਿਆ ਹੈ ਕਿ ਦਿੱਲੀ ਹੈਡਕੁਆਟਰ ਨੇ ਇਸ ਦੀ ਇਜਾਜ਼ਤ ਨਹੀਂ ਦਿੱਤੀ। ਚਿੱਠੀ ਆਉਣ ਤੋਂ ਬਾਅਦ

[ਖੁਰਾਕ ਅਤੇ ਸਪਲਾਈਜ਼ ਮੰਤਰੀ]

ਅਸੀਂ ਫੈਸਲਾ ਕੀਤਾ ਹੈ ਕਿ ਫੂਡ ਡਿਪਾਰਟਮੈਂਟ ਜਲਦੀ ਤੋਂ ਜਲਦੀ ਰਾਸ਼ੀ ਵੰਡ ਦੇਵੇਗਾ ਅਤੇ ਇਸ ਵਿਚ ਕਿਸੇ ਦੀ ਢਿੱਲ ਨਹੀਂ ।

**ਸ੍ਰੀ ਸਤਨਾਮ ਸਿੰਘ ਕੈਂਥ** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ 36.48 ਕਰੋੜ ਰੁਪਏ ਦੀ ਕੁਲ ਰਾਸ਼ੀ ਬਣਦੀ ਹੈ ਅਤੇ ਉਸ ਵਿਚੋਂ ਇਹ 24.09 ਕਰੋੜ ਰੁਪਿਆ ਅਦਾ ਕਰ ਚੁੱਕੇ ਹਨ । ਇਨ੍ਹਾਂ ਨੇ ਆਖਿਰ ਵਿਚ ਕਿਹਾ ਹੈ ਕਿ 10 ਸਤੰਬਰ, 1996 ਨੂੰ 8.81 ਕਰੋੜ ਰੁਪਏ ਦੀ ਅਣਵੰਡੀ ਰਾਸ਼ੀ ਨੂੰ ਵੰਡਣ ਦੀਆਂ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ । ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਣਵੰਡੀ ਰਾਸ਼ੀ ਨੂੰ ਵੰਡਣ ਬਾਰੇ ਹਦਾਇਤਾਂ ਮੁਤੱਲਕ ਕੀ ਇਹ ਐਸ਼ਿਓਰ ਕਰਨਗੇ ਕਿ ਕਿੰਨੇ ਟਾਈਮ ਦੇ ਅੰਦਰ ਅੰਦਰ ਇਸ ਰਾਸ਼ੀ ਦਾ ਭੁਗਤਾਨ ਕਰ ਦਿੱਤਾ ਜਾਵੇਗਾ ? ਐਫ.ਸੀ.ਆਈ. ਨੇ ਕਿਹਾ ਹੈ ਕਿ ਉਹ ਅਲਾਓ ਨਹੀਂ ਕਰਦੇ ਤਾਂ ਕੀ ਫੂਡ ਐਂਡ ਸਪਲਾਈਜ਼ ਡਿਪਾਰਟਮੈਂਟ ਵਲੋਂ ਇਹ ਰਾਸ਼ੀ ਟਾਈਮ ਬਾਊਂਡ ਪ੍ਰੋਗਰਾਮ ਅਨੁਸਾਰ ਕਿਸਾਨਾਂ ਨੂੰ ਵੰਡ ਦਿੱਤੀ ਜਾਵੇਗੀ ?

**ਮੰਤਰੀ** : ਮੈਂ ਤਾਂ ਕਹਿ ਦਿੱਤਾ ਹੈ ਕਿ ਇਕ ਮਹੀਨੇ ਦੇ ਅੰਦਰ ਅੰਦਰ ਸਾਰੀ ਰਾਸ਼ੀ ਵੰਡ ਦਿਤੀ ਜਾਵੇਗੀ । 14 ਅਗਸਤ, 1996 ਨੂੰ ਐਫ.ਸੀ.ਆਈ. ਨੇ ਜਵਾਬ ਦਿੱਤਾ ਹੈ । ਅਣਵੰਡੀ ਰਾਸ਼ੀ 4.5% ਰਹਿ ਗਈ ਹੋਵੇਗੀ ਜਿਸਦਾ ਭੁਗਤਾਨ ਇਕ ਮਹੀਨੇ ਦੇ ਅੰਦਰ ਅੰਦਰ ਕਰ ਦੇਵਾਂਗੇ ।

**Mr. Speaker** : O. K. Assurance is given. One month is not a very big period. ਚਲੋ ਫਿਰ ਵੀ ਸਾਥੀ ਜੀ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਰਕਮ ਇਨ੍ਹਾਂ ਨੇ ਬਤੌਰ 5% ਬੋਨਸ ਦੇਣ ਦੀ ਗੱਲ ਕੀਤੀ ਹੈ, ਕੀ ਇਹ ਜਿਹੜੀ ਪੰਜਾਬ ਭਰ ਵਿਚ ਸਾਰੇ ਝੋਨੇ ਦੀ ਪਰਚੇਜ਼ ਹੋਈ ਹੈ, ਉਸ ਤੇ ਹੈ ਜਾਂ ਕਿਸੇ ਵੱਖ ਵੱਖ ਕਿਸਮ ਤੇ ਬੋਨਸ ਦੇਣ ਦੀ ਗੱਲ ਹੈ ? ਇਹ ਸਾਰੀ ਅਦਾਇਗੀ ਕਿਸ ਕਿਸਮ ਦੇ ਝੋਨੇ ਤੇ ਕੀਤੀ ਗਈ ਹੈ ?

**ਮੰਤਰੀ** : ਸਪੀਕਰ ਸਾਹਿਬ, ਕੁਲ ਝੋਨਾ 72.87 ਲੱਖ ਮੀਟ੍ਰਿਕ ਟਨ ਆਇਆ ਸੀ । ਇਸ ਸਾਰੇ ਝੋਨੇ ਤੇ 5/- ਰੁਪਏ ਫੀ ਕੁਇੰਟਲ ਦੇ ਹਿਸਾਬ ਨਾਲ 36.62 ਕਰੋੜ ਰੁਪਿਆ ਬਣਦਾ ਸੀ । ਇਸ ਵਿਚ ਘੱਟ ਵੱਧ ਕਰਨ ਦਾ ਸਵਾਲ ਹੀ ਨਹੀਂ ਹੈ । ਜਿੰਨਾ ਵੀ ਝੋਨਾ ਆਇਆ ਸੀ, ਉਸ ਸਾਰੇ ਝੋਨੇ ਤੇ ਹੀ ਇਹ ਦਿੱਤਾ ਹੈ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਸੁਪਰਫਾਈਨ ਝੋਨੇ ਤੇ ਨਹੀਂ ਦਿੱਤਾ ਗਿਆ ਹੈ ।

**ਸ੍ਰੀ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਕਿ ਸਾਰੇ ਤੇ ਹੀ ਦਿਤਾ ਗਿਆ ਹੈ । You can check up and if it is wrong, ask for the action. Next Question.

———

## ਬਲਾਕ ਵਿਕਾਸ ਅਤੇ ਪੰਚਾਇਤ ਅਫਸਰਾਂ ਦੀ ਮੁਅੱਤਲੀ

* 3319. **ਸ੍ਰੀ ਰਮੇਸ਼ ਦੱਤ ਸ਼ਰਮਾ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲਾ ਰੋਪੜ ਵਿਚ ਮਾਰਚ 1996 ਤੋਂ ਜੁਲਾਈ, 1996 ਤੱਕ ਦੇ ਸਮੇਂ ਦੌਰਾਨ ਕੁਝ ਬਲਾਕ ਵਿਕਾਸ ਅਤੇ ਪੰਚਾਇਤ ਅਫਸਰ ਮੁਅੱਤਲ ਕੀਤੇ ਗਏ ਸਨ ; ਜੇਕਰ ਅਜਿਹਾ ਹੋਵੇ, ਤਾਂ ਮੁਅੱਤਲ ਕੀਤੇ ਗਏ ਅਫਸਰਾਂ ਦੇ ਨਾਂ ਕੀ ਕੀ ਹਨ ਅਤੇ ਉਨ੍ਹਾਂ ਵਿਰੁੱਧ ਹੁਣ ਤੱਕ ਕੀਤੀ ਗਈ ਅਗਲੇਰੀ ਕਾਰਵਾਈ ਦੇ ਵੇਰਵੇ ਕੀ ਹਨ ?

**Sardar Brij Bhupinder Singh**: Yes. One Block Development and Panchayat Officer was suspended during the period from March, 1996 to July, 1996 in District Ropar. The name of this officer is Shri Krishan Lal and suitable disciplinary action is being taken against him.

**ਸ੍ਰੀ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਇਕ ਬੀ. ਡੀ. ਪੀ. ਓ. ਸ੍ਰੀ ਕ੍ਰਿਸ਼ਨ ਲਾਲ ਸਸਪੈਂਡ ਕੀਤਾ ਸੀ ਅਤੇ ਉਸ ਦੇ ਖਿਲਾਫ ਡਿਸਿਪਲਨਰੀ ਐਕਸ਼ਨ ਲਿਆ ਜਾ ਰਿਹਾ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਹੀ ਕ੍ਰਿਸ਼ਨ ਲਾਲ ਹੈ ਜਿਹੜਾ ਅਕਾਊਂਟੈਂਟ ਲੱਗਾ ਸੀ ਅਤੇ ਜਿਸ ਨੂੰ ਨੂਰਪੁਰ ਬੇਦੀ ਦਾ ਐਡੀਸ਼ਨਲ ਚਾਰਜ ਦਿੱਤਾ ਗਿਆ ਸੀ ? ਦੂਸਰੀ ਗੱਲ, ਇਨਕੁਆਇਰੀ ਤੋਂ ਬਾਅਦ ਉਸ ਨੂੰ ਬਹਾਲ ਵੀ ਕਰ ਦਿੱਤਾ ਗਿਆ ਹੈ ਜਾਂ ਹਾਲੇ ਉਹ ਸਸਪੈਂਡ ਹੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਉਸ ਨੂੰ 4 ਮਹੀਨੇ ਸਸਪੈਂਡ ਰੱਖਣ ਤੋਂ ਬਾਅਦ ਬਹਾਲ ਕਰ ਦਿੱਤਾ ਗਿਆ ਹੈ। ਏ. ਡੀ. ਸੀ. (ਡਿਵੈਲਪਮੈਂਟ) ਨਵਾਂ ਸ਼ਹਿਰ ਨੂੰ ਉਸ ਦੀ ਇਨਕੁਆਇਰੀ ਦਿੱਤੀ ਹੋਈ ਹੈ। ਇਨਕੁਆਇਰੀ ਛੇਤੀ ਕੰਪਲੀਟ ਕਰਨ ਵਾਸਤੇ ਮਿਤੀ 16-7-1996 ਅਤੇ 12-9-1996 ਨੂੰ ਉਸ ਨੂੰ ਰਿਮਾਈਂਡਰ ਵੀ ਦਿੱਤੇ ਗਏ ਹਨ।

**ਸ੍ਰੀ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਇਹ ਜਿਹੜਾ ਕ੍ਰਿਸ਼ਨ ਲਾਲ ਹੈ, ਇਸ ਦਾ ਪਰਮਾਨੈਂਟ ਰੈਜ਼ੀਡੈਂਸ ਨਵਾਂ ਸ਼ਹਿਰ ਹੀ ਹੈ ਅਤੇ ਨਵਾਂ ਸ਼ਹਿਰ ਦੇ ਏ. ਡੀ. ਸੀ. ਨੂੰ ਹੀ ਇਨਕੁਆਇਰੀ ਦੇ ਦਿੱਤੀ ਗਈ ਹੈ। ਇਸ ਕ੍ਰਿਸ਼ਨ ਲਾਲ ਨੂੰ ਮੁੜ ਕੇ ਉਸੇ ਹੀ ਜਗ੍ਹਾ ਤੇ ਲਗਾ ਦਿੱਤਾ ਗਿਆ ਹੈ ਜਿਥੋਂ ਉਸ ਨੇ ਪੀਲੇ ਕਾਰਡ ਬਣਾਉਣ ਵਾਸਤੇ ਪੈਸੇ ਲਏ ਸੀ ਅਤੇ ਯੂ. ਸੀ. ਓ. ਦੇ ਵੀ ਪੈਸੇ ਮੰਗੇ ਸੀ। ਇਸੇ ਕਰਕੇ ਹੀ ਉਸ ਨੂੰ ਸਸਪੈਂਡ ਕੀਤਾ ਗਿਆ ਸੀ। ਪਹਿਲਾਂ ਵੀ ਉਹ ਨੂਰਪੁਰ ਬੇਦੀ ਹੀ ਸੀ ਅਤੇ ਹੁਣ ਫਿਰ ਉਸ ਨੂੰ ਉਥੇ ਹੀ ਲਗਾ ਦਿੱਤਾ ਗਿਆ ਹੈ। ਹੁਣ ਇਹ ਕਹਿੰਦੇ ਹਨ ਕਿ ਉਸ ਤੇ ਡਿਸਿਪਲਨਰੀ ਐਕਸ਼ਨ ਲਿਆ ਜਾ ਰਿਹਾ ਹੈ। ਜਿਨ੍ਹਾਂ ਅਕਾਊਂਟੈਂਟਾਂ ਵਿਚੋਂ ਜਿਹੜੇ ਬੀ. ਡੀ. ਪੀ. ਓ. ਬਣਾਏ ਸਨ, ਉਨ੍ਹਾਂ ਵਿਚੋਂ ਬੈਕਵਰਡ ਕਲਾਸ ਦਾ ਗੁਰਜੀਤ ਸਿੰਘ ਹੈ ਜਿਸ ਦਾ 94 ਨੰਬਰ ਸੀ। ਉਸ ਨੂੰ ਪਰਮੋਟ ਕਰ ਦਿੱਤਾ। ਉਸ ਤੋਂ ਬਾਦ 103, 106 ਅਤੇ 107 ਨੰਬਰ ਵਾਲਿਆਂ ਨੂੰ ਇਗਨੋਰ ਕਰਕੇ 108 ਨੰਬਰ

[ਸ੍ਰੀ ਰਮੇਸ਼ ਦੱਤ ਸ਼ਰਮਾ]
ਵਾਲੇ ਨੂੰ ਰੈਗੂਲਰ ਪਰਮੋਟ ਵੀ ਕਰ ਦਿੱਤਾ ਅਤੇ ਨੂਰਪੁਰ ਬੇਦੀ ਵੀ ਲਗਾ ਦਿੱਤਾ । ਹੁਣ ਇਹ ਕਹਿੰਦੇ ਹਨ ਕਿ ਡਿਸਿਪਲਨਰੀ ਐਕਸ਼ਨ ਲਿਆ ਜਾ ਰਿਹਾ ਹੈ । ਕੀ ਮਨਿਸਟਰ ਸਾਹਿਬ, ਸਾਰੇ ਕੇਸ ਦੀ ਇਨਕੁਆਇਰੀ ਕਰਨਗੇ ਅਤੇ ਜਿਹੜੇ ਵੀ ਅਫਸਰ ਦੋਸ਼ੀ ਹਨ, ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣਗੇ ? ਜਦ ਤੱਕ ਇਨਕੁਆਇਰੀ ਚੱਲ ਰਹੀ ਹੈ, ਲੀਗਲੀ ਉਸ ਨੂੰ ਪਰਮੋਟ ਨਹੀਂ ਕੀਤਾ ਜਾ ਸਕਦਾ । ਉਸ ਦੀ ਸ਼ਿਕਾਇਤ/ਇਨਕੁਆਇਰੀ ਦੀ ਹਾਲੇ ਤੱਕ ਕੋਈ ਰਿਪੋਰਟ ਨਹੀਂ ਆਈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਸ ਕੇਸ ਦੀ ਬਾਕਾਇਦਾ ਇਨਕੁਆਇਰੀ ਕਰਕੇ ਦੋਸ਼ੀ ਅਫਸਰ/ਅਫਸਰਾਂ ਦੇ ਖਿਲਾਫ ਸੂਟੇਬਲ ਐਕਸ਼ਨ ਲੈਣਗੇ ?

**ਰਾਜ ਮੰਤਰੀ.** ਸਪੀਕਰ ਸਾਹਿਬ, ਇਨਕੁਆਇਰੀ ਆਲਰੇਡੀ ਚਲ ਰਹੀ ਹੈ । ਜੇ ਉਹ ਦੋਸ਼ੀ ਸਾਬਤ ਹੋਵੇਗਾ ਤਾਂ ਅਸੀਂ ਸਖਤ ਤੋਂ ਸਖਤ ਐਕਸ਼ਨ ਲਵਾਂਗੇ ।

**ਸ੍ਰੀ ਰਮੇਸ਼ ਦੱਤ ਸ਼ਰਮਾ:** ਸਪੀਕਰ ਸਾਹਿਬ, ਉਸ ਦੇ ਖਿਲਾਫ ਇਨਕੁਆਇਰੀ ਚਲ ਰਹੀ ਹੈ ਪਰ ਉਸ ਨੂੰ ਬਹਾਲ ਅਤੇ ਪਰਮੋਟ ਵੀ ਕਰ ਦਿਤਾ ਅਤੇ ਦੁਬਾਰਾ ਫਿਰ ਨੂਰਪੁਰ ਬੇਦੀ ਲਗਾ ਦਿੱਤਾ । ਇਨ ਉਸ ਨੂੰ ਸਸਪੈਂਡ ਕਰਨ ਕਿਉਂਕਿ ਹਾਲੇ ਉਸ ਦੇ ਖਿਲਾਫ ਇਨਕੁਆਇਰੀ ਚੱਲ ਰਹੀ ਹੈ । ਸਪੀਕਰ ਸਾਹਿਬ, ਉਸ ਨੂੰ ਅਕਾਊਂਟੈਂਟ ਤੋਂ ਬੀ. ਡੀ. ਪੀ. ਓ. ਪਰਮੋਟ ਕਰ ਦਿੱਤਾ । ਇਹ ਕਿਸ ਤਰ੍ਹਾਂ ਦੀ ਇਨਕੁਆਇਰੀ ਹੈ ? ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ।

**ਸ੍ਰੀ ਸਪੀਕਰ.** ਮੈਂ ਤੁਹਾਨੂੰ ਜਵਾਬ ਦਿਵਾਉਂਦਾ ਹਾਂ । (ਹਾਸਾ) ਮੰਤਰੀ ਜੀ, ਜਿਥੋਂ ਤੱਕ ਬਹਾਲ ਕਰਨ ਦਾ ਸਬੰਧ ਹੈ, ਬਹਾਲ ਤਾਂ ਕੀਤਾ ਜਾ ਸਕਦਾ ਹੈ ਪਰ ਮੈਂਬਰ ਸਾਹਿਬ ਕਹਿੰਦੇ ਹਨ ਕਿ ਉਸ ਨੂੰ ਇਨਕੁਆਇਰੀ ਦੇ ਰਹਿੰਦੇ ਹੋਏ ਪਰਮੋਟ ਵੀ ਕਰ ਦਿੱਤਾ । ਤੁਸੀਂ ਦੱਸੋ ਕਿ ਕੀ ਉਸ ਨੂੰ ਪਰਮੋਟ ਕੀਤਾ ਗਿਆ ਹੈ ?

**ਰਾਜ ਮੰਤਰੀ** ਸਪੀਕਰ ਸਾਹਿਬ, ਇਸ ਦੇ ਵਾਸਤੇ ਇਹ ਸੈਪਰੇਟ ਕੁਐਸਚਨ ਦੇ ਦੇਣ । ਮੈਂ ਦੁਬਾਰਾ ਮਹਿਕਮੇ ਤੋਂ ਪੁੱਛ ਲਵਾਂਗਾ । (ਵਿਘਨ) ਮਨਿਸਟਰ ਕੋਲ ਸਾਰੀ ਇਨਫਰਮੇਸ਼ਨ ਨਹੀਂ ਹੁੰਦੀ । ਇਕ ਡਿਪਾਰਟਮੈਂਟ ਦੀ ਕਮੇਟੀ ਬਣੀ ਹੋਈ ਹੈ ਜਿਹੜੀ ਪਰਮੋਸ਼ਨਾਂ ਕਰਦੀ ਹੈ ।

**ਸ੍ਰੀ ਸਪੀਕਰ :** ਮੰਤਰੀ ਜੀ, ਤੁਹਾਡੇ ਕੋਲ ਉੱਤਰਾਂ ਦੇ ਨਾਲ ਜਿਹੜਾ "ਨੋਟ ਫਾਰ ਪੈਡ" ਆਉਂਦਾ ਹੈ, ਉਸ ਤੋਂ ਤੁਸੀਂ ਵੇਖੋ ਕਿ ਉਹ ਉਸੇ ਪੋਸਟ ਤੇ ਲੱਗਾ ਹੋਇਆ ਹੈ ਜਾਂ ਪਰਮੋਟ ਹੋ ਗਿਆ ਹੈ ।

**ਰਾਜ ਮੰਤਰੀ :** ਸਪੀਕਰ ਸਾਹਿਬ, ਜੇ ਤੁਸੀਂ ਮੈਨੂੰ ਇਜਾਜ਼ਤ ਦਿਉ ਤਾਂ ਮੈਂ ਦੱਸ ਦਿੰਦਾ ਹਾਂ ਕਿ ਡਿਪਾਰਟਮੈਂਟਲ ਕਮੇਟੀ ਜਿਹੜੀ ਹੈ ਉਹ ਮਹਿਕਮੇ ਦੀ ਬਣੀ ਹੋਈ ਹੈ, ਪਰਮੋਸ਼ਨ ਕਿਸ ਨੇ ਕੀਤੀ ਹੈ ਉਹ ਮੇਰੀ ਨਾਲੇਜ ਵਿੱਚ ਨਹੀਂ ਹੈ, ਮੈਂ ਇਸ ਬਾਰੇ ਪਤਾ ਕਰਕੇ ਦੱਸ ਦਿਆਂਗਾ ਜੀ ।

**ਸ੍ਰੀ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, (ਵਿਘਨ) ਇਹ ਡਿਪਾਰਟਮੈਂਟਲ ਪਰਮੋਸ਼ਨ, ਹੈ ਡਾਇਰੈਕਟ ਭਰਤੀ ਨਹੀਂ ਹੈ, ਇਹ ਕੋਈ ਪਬਲਿਕ ਸਰਵਿਸ ਕਮਿਸ਼ਨ ......(ਵਿਘਨ)

**ਸ੍ਰੀ ਸਪੀਕਰ**: ਮੰਤਰੀ ਜੀ, ਇਹ ਸਵਾਲ ਕੋਈ ਸਾਰੀ ਸਟੇਟ ਬਾਰੇ ਨਹੀਂ ਹੈ। He is asking only about one person. You sholud look into the matter. ਔਰ ਉਸ ਬਾਰੇ ਸਭ ਕੁਝ ਤੁਹਾਡੇ ਕੋਲ ਹੋਣਾ ਚਾਹੀਦਾ ਸੀ। ਅਗਰ ਤੁਹਾਨੂੰ ਅਫਸਰਾਂ ਨੇ ਨਹੀਂ ਦਿੱਤਾ, you should check up.

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਨੂੰ ਇਜਾਜ਼ਤ ਦਿਉ, ਮੈਂ ਪਤਾ ਕਰ ਦਿੰਦਾ ਹਾਂ। ਆਫਟਰ ਆਲ 135-136 ਬਲਾਕ ਹਨ...... (ਵਿਘਨ)....

(ਇਸ ਸਮੇਂ ਹਾਊਸ ਅੰਦਰ ਕਾਫੀ ਸ਼ੋਰ ਸੀ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਸੀ ਦੇ ਰਿਹਾ)

**ਸ੍ਰੀ ਸਪੀਕਰ**: ਚਲੋ, ਕੱਲ੍ਹ ਲੈ ਆਉਣਾ ਤੁਸੀਂ। Bring it tomorrow. He will give reply tomorrow. Come with the information.

---

## ਫੋਟੋ ਸਟੇਟ ਮਸ਼ੀਨ ਖਰੀਦਣਾ

*3320. **ਸ੍ਰੀ ਰਮੇਸ਼ ਦੱਤ ਸ਼ਰਮਾ**: ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਅਪ੍ਰੈਲ, 1996 ਤੋਂ ਹੁਣ ਤੱਕ ਦਿਹਾਤੀ ਵਿਕਾਸ ਅਤੇ ਪੰਚਾਇਤ ਵਿਭਾਗ ਦੁਆਰਾ ਕੁੱਲ ਕਿੰਨੀਆਂ ਫੋਟੋਸਟੇਟ ਮਸ਼ੀਨਾਂ/ਫੈਕਸ ਮਸ਼ੀਨਾਂ/ਵੀ. ਸੀ. ਆਰਜ਼./ਟੀ ਵੀ. ਸੈੱਟਸ ਦੀ ਖਰੀਦ ਕੀਤੀ ਗਈ ;

(ਅ) ਅਜਿਹੇ ਬਲਾਕ ਸਦਰ ਮੁਕਾਮਾਂ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ ਜਿਨ੍ਹਾਂ ਨੂੰ ਉਕਤ ਭਾਗ (ੳ) ਵਿਚ ਵਰਣਿਤ ਮਸ਼ੀਨਾਂ ਸਪਲਾਈ ਕੀਤੀਆਂ ਗਈਆਂ ਹਨ ?

**Sardar Brij Bhupinder Singh**: (a)143 Photostat machines have been purchased by the Department w. e. f. April, 1996 to date. No Fax Machines/V. C. Rs./T.V. Sets have been purchased.

(b) the district-wise details of Block Head-quarters to which the machines have been supplied is attached here with at Flag 'A'.

---

[Minister of State for Rural Development and Panchayats]

ANNEXURE 'A'

DISTRICT AMRITSAR

1. Verka
2. Majitha
3. Jandiala Guru
4. Trasikka
5. Rayya
6. Ajnala
7. Chigawan
8. Tarn Taran
9. Naushera Pannuan
10. Cholha Sahib
11. Khadur Sahib
12. Gandiwind
13. Patti
14. Bhikhiwind
15. Voltoha
16. Harsa Chhinna

DISTRICT BHATINDA

17. Bhatinda
18. Nathana
19. Sangat
20. Talwandi Sabo
21. Rampura
22. Phul
23. Maur

DISTRICT FATEHGARH SAHIB

24. Bassi Pathana
25. Sirhind
26. Amloh
27. Khamanon
28. Khera

DISTRICT FEROZEPUR

29. Ferozepur
30. Ghall Khurd
31. Guru Har Sahai
32. Jalalabad
33. Fazilka
34. Khuian Sarwar
35. Abohar
36. Zira
37. Dharamkot at Kot Ise Khan
38. Makhu
39. Mamdot

DISTRICT FARIDKOT

40. Faridkot
41. Kotkapura

DISTRICT GURDASPUR

42. Gurdaspur
43. Kalanour
44. Dhariwal
45. Dinanagar
46. Kahnuwan
47. Pathankot
48. Dhar Kalan
49. Narot Jaimal Singh
50. Bamial
51. Batala
52. Fatehgarh Churian
53. Dera Baba Nanak
54. Shri Hargobindpur
55. Qadian

DISTRICT HOSHIARPUR

56. Mukerian
57. Talwara
58. Tanda
59. Dasuya
60. Hoshiarpur-I
61. Hoshiarpur-II
62. Bhunga
63. Garhshankar
64. Mahilpur
65. Hazipur

DISTRICT JALANDHAR

| | | | |
|---|---|---|---|
| 96. | Adampur | 71. | Shahkot |
| 67. | Bhogpur | 72. | Phillaur |
| 68. | Jalandhar East | 73. | Nurmahal |
| 69. | Jalandhar West | 74. | Rurka Kalan |
| 70. | Nakodar | 75. | Lohian |

DISTRICT KAPURTHALA

| | | | |
|---|---|---|---|
| 76. | Nadala | 79. | Phagwara |
| 77. | Kapurthala | 80. | Dhilwan |
| 78. | Sultanpur Lodhi | | |

DISTRICT LUDHIANA

| | | | |
|---|---|---|---|
| 81. | Jagraon | 86. | Dehlon |
| 82. | Sidwan Bet | 87. | Pakhowal |
| 83. | Sudhar | 88. | Machhiwara |
| | | 89. | Samrala |
| 84. | Ludhiana-I | 90. | Doraha |
| 85. | Ludhiana-II | 91. | Khanna |

DISTRICT MANSA

| | | | |
|---|---|---|---|
| 92. | Budhlada | 95. | Bhikhi |
| 93. | Mansa | 96. | Sardulgarh |
| 94. | Jhunir | | |

DISTRICT PATIALA

| | | | |
|---|---|---|---|
| 97. | Patiala | 102. | Ghanour |
| 98. | Bhunerheri | 103. | Samana |
| 99. | Nabha | 104. | Sanour |
| 100. | Rajpura | 105. | Patran |
| 101. | Dera Bassi | | |

DISTRICT ROPAR

| | | | |
|---|---|---|---|
| 106. | Ropar | 110. | Anandpur Sahib |
| 107. | Chamkaur Sahib | 111. | Nurpur Bedi |
| 108. | Kharar | 112. | Morinda |
| 109. | Majri | | |

DISTRICT SANGRUR

| | | | |
|---|---|---|---|
| 113. | Sangrur | 119. | Lehragagga |
| 114. | Malerkotla-I | 120. | Barnala |
| 115. | Malerkotla-II | 121. | Sehna |
| 116. | Dhuri | 122. | Mahil Kalan |
| 117. | Bawanigarh | 123. | Andana |
| 118. | Sunam | 124. | Sherpur |

DISTRICT MOGA

| | | | |
|---|---|---|---|
| 125. | Moga-I | 127. | Bagha Purana |
| 126. | Moga-II | 128. | Nihal Singh wala |

[Minister of State for Rural Development and Panchayats]

DISTRICT MUKTSAR

129. Muktsar
130. Kot Bhai at Gidderbaha
131. Malout
132. Lambi

DISTRICT NAWANSHEHR

133. Nawan Shehr
134. Aur
135. Banga
136. Balachaur
137. Saroya

**ਸ਼੍ਰੀ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, 143 ਮਸ਼ੀਨਾਂ ਜ਼ਿਰੜੀਆਂ ਫੋਟੋਸਟੇਟ ਦੀਆਂ ਲਈਆਂ ਗਈਆ ਹਨ ਇਹ ਮਸ਼ੀਨਾਂ ਜੇ. ਆਰ. ਵਾਈ. ਸਕੀਮ ਵਿੱਚੋਂ ਲਈਆਂ ਗਈਆਂ ਹਨ ਜਾਂ ਕੰਟੀਨਜੈਂਸੀ ਫੰਡ ਵਿੱਚੋਂ ਲਈਆਂ ਗਈਆਂ ਹਨ ਜਾਂ ਕਿ ਸਰਕਾਰ ਨੇ ਸਪੈਸ਼ਲ ਫੰਡ ਦਿੱਤੇ ਹਨ ? ਇਹ ਕਿਹੜੇ ਫੰਡ ਵਿਚੋਂ ਮਸ਼ੀਨਾਂ ਲਈਆਂ ਗਈਆਂ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਮਸ਼ੀਨਾ ਕੰਟੀਨਜੈਂਸੀ ਫੰਡ ਵਿਚੋਂ ਲਈਆਂ ਹਨ ਜੀ ।

**ਸ਼੍ਰੀ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੰਤਰੀ ਜੀ ਇਨ੍ਹਾਂ ਮਸ਼ੀਨਾਂ ਬਾਰ ਇਹ ਰਿਪੋਰਟ ਲੈ ਕੇ ਆਏ ਹਨ ਕਿ ਕੰਟੀਨਜੈਂਸੀ ਵਿੱਚੋਂ ਲਈਆਂ ਗਈਆਂ ਹਨ । ਕੀ ਕੰਟੀਨਜੈਂਸੀ ਫੰਡ ਵਿੱਚ ਇਨ੍ਹਾਂ ਨੇ ਆਪਣੇ ਮਹਿਕਮੇ ਦੇ ਅੰਦਰ ਕੁਝ ਕਲਰਕ ਵੀ ਰੇਗੂਲਰ ਗ੍ਰੇਡ ਵਿੱਚ ਰੱਖੇ ਹਨ ? ਕੀ ਕੰਟੀਨਜੈਂਸੀ ਫੰਡ ਵਿੱਚੋਂ ਮਸ਼ੀਨਾਂ ਖਰੀਦੀਆਂ ਜਾਂ ਸਕਦੀਆਂ ਹਨ ? ਮੇਰੀ ਜਾਣਕਾਰੀ ਵਿੱਚ ਹੈ ਕਿ ਇਹ ਮਸ਼ੀਨਾਂ ਜੇ. ਆਰ. ਵਾਈ. ਸਕੀਮ ਵਿੱਚੋਂ ਖਰੀਦੀਆਂ ਗਈਆਂ ਹਨ । ਕੀ ਮੰਤਰੀ ਜੀ ਇਹ ਐਸ਼ੋਰੈਂਸ ਦੇਣਗੇ ਕਿ ਵਾਕਿਆ ਹੀ ਇਹ ਕੰਟੀਨਜੈਂਸੀ ਫੰਡ ਵਿੱਚੋਂ ਖਰੀਦੀਆਂ ਗਈਆਂ ਹਨ ? ਹਰ ਮਸ਼ੀਨ ਦਾ ਰੇਟ ਇੱਕ ਲੱਖ ਰੁਪਏ ਤੋਂ ਉਪਰ ਹੈ । ਇਨ੍ਹਾਂ ਨੇ ਇਹ ਮਸ਼ੀਨਾਂ ਕਿਸ ਰੇਟ ਤੇ ਖਰੀਦੀਆਂ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, 94.120 ਰੁਪਏ ਇਹਦਾ ਰੇਟ ਹੈ ਜੀ । ਰੇਟ ਕਾਂਟ੍ਰੈਕਟ ਹੋਇਆ ਹੋਇਆ ਹੈ । ਮਸ਼ੀਨਾਂ ਅਸੀਂ ਕੰਟਰੋਲਰ ਆਫ਼ ਸਟੋਰਜ਼ ਤੋਂ ਲਈਆਂ ਹਨ ਜੀ ।

**ਸ਼੍ਰੀ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, 94 ਹਜ਼ਾਰ ਕੁਝ ਰੁਪਏ ਇਨ੍ਹਾਂ ਨੇ ਰੇਟ ਦੱਸਿਆ ਹੈ, ਕੀ ਜਿਹੜਾ ਇਸਦੇ ਨਾਲ ਸਟੈਬਲਾਈਜ਼ਰ ਹੁੰਦਾ ਹੈ ਇਹ ਰੇਟ ਉਸ ਤੋਂ ਬਿਨਾਂ ਹੈ ਜਾਂ ਉਸ ਨਾਲ ਇਨਕਲੂਡਿਡ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਏਨਾ ਕਲੀਅਰਲੀ ਤਾਂ ਨਹੀਂ ਦੱਸ ਸਕਦਾ । ਲੇਕਿਨ 94,120 ਰੁਪਏ ਇਨਕਲੂਡਿੰਗ ਸੇਲਜ਼ ਟੈਕਸ ਜਿਸਦਾ ਰੇਟ ਹੈ ਉਹੀ ਅਸੀਂ ਦਿੱਤਾ ਹੈ ।

**ਸ਼੍ਰੀ ਰਮੇਸ਼ ਦੱਤ ਸ਼ਰਮਾ** : ਇਕ ਸਪਲੀਮੈਂਟਰੀ ਕਰਨੀ ਰਹਿੰਦੀ ਹੈ ਜੀ ।

**Mr. Speaker** : No, no. ਕੱਲ੍ਹ, ਕੱਲ੍ਹ ।

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

---

### ਰਾਜ ਮਨੁੱਖੀ ਅਧਿਕਾਰ ਕਮਿਸ਼ਨ ਸਥਾਪਿਤ ਕਰਨਾ

*3293. **ਸ਼੍ਰੀਮਤੀ ਵਿਮਲਾ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਕਤੂਬਰ, 1994 ਦੇ ਮਹੀਨੇ ਵਿਚ ਉਸ ਸਮੇਂ ਦੇ ਮੁੱਖ ਮੰਤਰੀ ਨੂੰ ਰਾਸ਼ਟਰੀ ਮਨੁੱਖੀ ਅਧਿਕਾਰ ਕਮਿਸ਼ਨ ਦੀ ਸਭਾਪਤੀ ਵਲੋਂ ਰਾਜ ਮਨੁੱਖੀ ਅਧਿਕਾਰ ਕਮਿਸ਼ਨ ਸਥਾਪਿਤ ਕਰਨ ਜਾਂ ਸ਼ੁਰੂ ਵਿਚ ਘੱਟੋ ਘੱਟ "ਮਨੁੱਖੀ ਅਧਿਕਾਰ ਅਦਾਲਤ" ਸ਼ੁਰੂ ਕਰਨ ਸਬੰਧੀ ਕੋਈ ਪੱਤਰ ਪ੍ਰਾਪਤ ਹੋਇਆ ; ਜੇਕਰ ਅਜਿਹਾ ਹੋਵੇ, ਤਾਂ ਉਸ ਦੀ ਇਕ ਕਾਪੀ ਅਤੇ ਉਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਸਦਨ ਦੀ ਮੇਜ਼ ਤੇ ਰੱਖੇ ਜਾਣ ?

**ਸਰਦਾਰ ਹਰਚਰਨ ਸਿੰਘ ਬਰਾੜ** : ਹਾਂ, ਜੀ । ਅਕਤੂਬਰ, 1994 ਵਿੱਚ ਸਭਾਪਤੀ, ਨੈਸ਼ਨਲ ਹਿਊਮਨ ਰਾਈਟਸ ਕਮਿਸ਼ਨ ਵੱਲੋਂ ਉਸ ਸਮੇਂ ਦੇ ਮੁੱਖ ਮੰਤਰੀ ਜੀ ਨੂੰ ਰਾਜ ਹਿਊਮਨ ਰਾਈਟਸ ਕਮਿਸ਼ਨ ਜਾਂ ਘੱਟੋ ਘੱਟ" ਹਿਊਮਨ ਰਾਈਟਸ ਕੋਰਟ" ਸ਼ੁਰੂ ਕਰਨ ਲਈ ਪੱਤਰ ਪ੍ਰਾਪਤ ਹੋਇਆ ਸੀ । ਪੱਤਰ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ । ਮਾਮਲਾ ਰਾਜ ਸਰਕਾਰ ਦੇ ਵਿਚਾਰ ਅਧੀਨ ਹੈ ।

---

[Chief Minister]

No. 40/1/CH/NHRC-94

राष्ट्रीय मानव अधिकार आयोग

**National Human Rights Commission**

सरदार पटेल भवन, संसद मार्ग, नई दिल्ली-110001 भारत

फोन : (का) 011 310891 फैक्स 011 310016 (आ) 011 3018085

Sardar Patel Bhavan, Sansad Marg, New Delhi-110001 INDIA
Phone : (O) 011 310891 Fax 011 310016 (Res.) 011 3018085

**Justice Ranganath Misra**

**Chairperson.**

4th October, 1994

My dear Chief Minister,

The National Human Rights Commission is going to complete one year of its work in another ten days. During this period it has been able to monitor certain activities related to violation of human rights by law enforcement agencies in the States and Union Territories and has taken steps to improve the human rights literacy position and b ing about some sensitization.

The Commission is of the view that every State should have its own Commission as contemplated by Section 21 of the Protection of Human Rights Act, 1993 and my request on behalf of the Commission is yet to take shape. I had also suggested that at least one Court in terms of Sec. 30 of the Act to be known as the "Human Rights Court" should be set up to start within every State. Establishment of such a Court does not involve any extra financial burden as any existing Sessions Court at the place of choice can be named for the purpose.

In addition to these, I suggest that without losing time you may kindly set up district committees in your State to monitor human rights violations on the Kerala model. A copy of that States' notification in this regard is enclosed for your refererence.

Human Rights observance keeps society in good shape and life at a high level. In today's degenerating social order, the human rights movement appears to be the only safeguard which may bring about generation of the right attitudes since this has nothing to do with any political philosophy and is a human welfare related matter. I look forward for your immediate response on S.O.S. basis

I register my complaint of non-response to my letters and reminders and look forward for your generous gesture and cooperation. I enclose a copy of the Act for your use. I am also enclosing a copy of my letter to the Chief Justice of your High Court. A copy of the annual report is also sent.

With regards and Season's greetings,

Yours sincerely,

Sd/-

(Ranganath Misra)

**Encl:** As above

Shri Beant Singh,
Chief Minister,
Govt. of Punjab,
CHANDIGARH.

**Starred Question No. 3363**

**(Extension has been asked for in respect of Starred Question No. 3363)**

**Harcharan Singh Brar**

D. O. No. 4/27/96-2HIV/
ਅੱਧ ਸ. ਪ. ਨੰ:
Chief Minister, Punjab.
ਮੁੱਖ ਮੰਤਰੀ, ਪੰਜਾਬ।
Dated: 17th September, 1996

Dear Sh. Johar Sahib,

The answer to Punjab Vidhan Sabha starred Question No. 3363 appearing in the list of Questions for 18th September, 1996 in the name of Shri Rajinder Kumar, M. L. A. is not ready. The requisite information is being collected from the quarters concerned. I am, therefore, to request you that time for answering this question may kindly be extended.

Your Sincerely,

Sd/-

(Harcharan Singh Brar)

Shri Harnam Dass Johar,
Speaker,
Punjab Vidhan Sabha,
Chandigarh.

---

**ਮੰਤਰੀਆਂ ਦੇ ਸਫ਼ਰ ਭੱਤੇ ਤੇ ਖ਼ਰਚਾ**

*3306. **ਸ੍ਰੀ ਮਦਨ ਮੋਹਨ ਮਿੱਤਲ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1 ਅਪ੍ਰੈਲ, 1996 ਤੋਂ 31 ਜੁਲਾਈ, 1996 ਤੱਕ ਦੇ ਸਮੇਂ ਦੇ ਦੌਰਾਨ ਰਾਜ ਵਿਚ ਹਰ ਇਕ ਕੈਬਨਿਟ ਮੰਤਰੀ/ਰਾਜ-ਮੰਤਰੀ/ਉਪ-ਮੰਤਰੀ ਦੇ ਸਫਰ ਭੱਤਿਆਂ ਦੇ ਖਰਚਿਆਂ ਵਜੋਂ ਸਰਕਾਰ ਦੁਆਰਾ ਕੀਤੇ ਗਏ, ਖਰਚ ਦੇ ਮਹੀਨੇ-ਵਾਰ ਵੇਰਵੇ ਕੀ ਹਨ ?

**ਡਾਕਟਰ ਕੇਵਲ ਕ੍ਰਿਸ਼ਨ (ਵਿੱਤ ਮੰਤਰੀ) :** ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**ਅਨੁਲੱਗ-1**

1 ਅਪ੍ਰੈਲ, 1996 ਤੋਂ 31 ਜੁਲਾਈ, 1996 ਤੱਕ ਮੁੱਖ ਮੰਤਰੀ, ਉਪ ਮੁੱਖ ਮੰਤਰੀ, ਕੈਬਨਿਟ ਮੰਤਰੀ, ਰਾਜ ਮੰਤਰੀ, ਉਪ ਮੰਤਰੀ ਅਤੇ ਮੁੱਖ ਸੰਸਦੀ ਸਕੱਤਰ ਵਲੋਂ ਪ੍ਰਾਪਤ ਕੀਤੇ ਗਏ ਸਫ਼ਰ ਭੱਤੇ ਦੀ ਮੰਤਰੀ ਵਾਰ ਸਾਰਣੀ (ਮਹੀਨਾਵਾਰ)

| ਲੜੀ ਨੰ: | ਮੰਤਰੀ ਦਾ ਨਾਂ ਅਤੇ ਅਹੁਦਾ | 1 ਅਪਰੈਲ, 1996 ਤੋਂ 31 ਜੁਲਾਈ, 1996 ਤੱਕ ਮਹੀਨਾਵਾਰ ਪ੍ਰਾਪਤ ਕੀਤੀ ਗਈ ਰਾਸ਼ੀ ਦਾ ਵੇਰਵਾ | | | | |
|---|---|---|---|---|---|---|
| | | ਅਪ੍ਰੈਲ (ਰੁਪਏ) | ਮਈ (ਰੁਪਏ) | ਜੂਨ (ਰੁਪਏ) | ਜੁਲਾਈ (ਰੁਪਏ) | ਕੁਲ ਜੋੜ (ਰੁਪਏ) |
| 1 | 2 | 3 | 4 | 5 | 6 | 7 |
| 1. | ਸ. ਹਰਚਰਨ ਸਿੰਘ ਬਰਾੜ ਮੁੱਖ ਮੰਤਰੀ .. | 600/- | 4,000/ | 3,400/- | 5,200/- | 13,200/- |
| 2. | ਸ੍ਰੀਮਤੀ ਰਾਜਿੰਦਰ ਕੌਰ ਭੱਠਲ, ਉਪ ਮੁੱਖ ਮੰਤਰੀ .. | — | — | — | — | — |
| 3. | ਡਾ. ਕੇਵਲ ਕ੍ਰਿਸ਼ਨ, ਵਿੱਤ ਮੰਤਰੀ .. | 2,200/- | 3,800/- | 3,800/- | 200/- | 10,000/- |

| | | | | | | |
|---|---|---|---|---|---|---|
| 4. | ਸ. ਗੁਰਚੇਤ ਸਿੰਘ ਭੁੱਲਰ, ਮਾਲ ਅਤੇ ਪੁਨਰਵਾਸ ਮੰਤਰੀ .. | — | 4,000/- | — | — | 4,000/- |
| 5. | ਸ. ਸਰਦੂਲ ਸਿੰਘ, ਕਾਨੂੰਨੀ ਮਾਮਲੇ ਅਤੇ ਜੇਲ੍ਹਾਂ ਤੇ ਨਿਆਂ ਮੰਤਰੀ .. | — | 2,200/- | 3,800/- | 2,400/- | 8,400/- |
| 6. | ਸ. ਪ੍ਰਤਾਪ ਸਿੰਘ ਬਾਜਵਾ, ਲੋਕ ਨਿਰਮਾਣ (ਭਵਨ ਤੇ ਮਾਰਗ) ਮੰਤਰੀ .. | — | — | — | — | — |
| 7. | ਸ੍ਰੀਮਤੀ ਸੁਰਜੀਤ ਕੌਰ ਕਾਲਕਟ, ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ .. | 1,400/- | 4,000/- | 3,600/- | — | 9,000/- |
| 8. | ਸ੍ਰੀ ਅਵਤਾਰ ਹੈਨਰੀ, ਆਬਕਾਰੀ ਅਤੇ ਕਰ ਮੰਤਰੀ, .. | — | — | — | — | — |
| 9. | ਚੌਧਰੀ ਜਗਜੀਤ ਸਿੰਘ, ਸਹਿਕਾਰਤਾ ਮੰਤਰੀ .. | 600/- | 4,800/- | 3,800/- | 4,400/- | 13,600/- |
| 10. | ਸ੍ਰੀ ਬ੍ਰਹਮ ਮਹਿੰਦਰਾ ਉਦਯੋਗ ਮੰਤਰੀ .. | 2,200/- | 6,200/- | 6,017/- | 200/- | 14,617/ |
| 11. | ਸ. ਮਨਿੰਦਰਜੀਤ ਸਿੰਘ ਬਿੱਟਾ, ਟਰਾਂਸਪੋਰਟ ਮੰਤਰੀ .. | — | 2,096/- | 18,633/- | — | 20,129/- |

| 1 | 2 | 3 | 4 | 5 | 6 | 7 |
|---|---|---|---|---|---|---|
| 12. | ਸ੍ਰ. ਜੋਗਿੰਦਰ ਸਿੰਘ ਮਾਨ, ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਭਲਾਈ ਮੰਤਰੀ .. | — | 7,197/- | — | — | 7,197/- |
| 13. | ਸ੍ਰੀ ਸੱਜਨ ਕੁਮਾਰ ਜਾਖੜ ਲੋਕ ਨਿਰਮਾਣ (ਜਨ ਸਿਹਤ) ਮੰਤਰੀ .. | — | 17,700/- | 12,640/- | 10,560/- | 40,900/- |
| 14. | ਸ੍ਰੀ ਰਘੂਨਾਥ ਸਹਾਏ ਪੁਰੀ, ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ ਮੰਤਰੀ .. | — | 5 600/- | 1,800/- | — | 7,400/- |
| 15. | ਸ੍ਰੀ ਮਹਿੰਦਰ ਸਿੰਘ ਕੇਪੀ, ਖੇਡਾਂ ਅਤੇ ਯੁਵਕ ਸੇਵਾਵਾਂ ਮੰਤਰੀ .. | — | — | 2,200/- | 2,200/- | 4,400/- |
| 16. | ਸ੍ਰ. ਪਰਮਿੰਦਰ ਸਿੰਘ ਸੰਧੂ, ਮੰਤਰੀ ਲੋਕ ਨਿਰਮਾਣ (ਭਵਨ ਤੇ ਮਾਰਗ) .. | — | — | — | — | — |
| 17. | ਸ੍ਰੀ ਹੇਮ ਰਾਜ ਜੋਸਨ; ਮੰਤਰੀ ਖੇਤੀਬਾੜੀ .. | — | 4,400/- | 3,400/- | 3,600/- | 11,400/- |

| | | | | | | | |
|---|---|---|---|---|---|---|---|
| 18. | ਸ਼੍ਰੀ ਰਮਨ ਕੁਮਾਰ ਭੱਲਾ, ਮੰਤਰੀ, ਖੁਰਾਕ ਅਤੇ ਸਪਲਾਈ | .. | 600/- | 6,364/- | 3,000/- | 800/- | 10,764/- |
| 19. | ਸ੍. ਤ੍ਰਿਪਤ ਰਜਿੰਦਰ ਸਿੰਘ ਬਾਜਵਾ ਮੰਤਰੀ, ਸਕੂਲ ਸਿੱਖਿਆ | .. | 600/- | 4,800/- | 5,400/- | — | 10,200/- |
| 20. | ਸ. ਬ੍ਰਿਜ ਭੁਪਿੰਦਰ ਸਿੰਘ, ਮੰਤਰੀ ਪੇਂਡੂ ਵਿਕਾਸ ਅਤੇ ਪੰਚਾਇਤ | .. | — | — | — | — | — |
| 21. | ਸ੍. ਹਰਨੇਕ ਸਿੰਘ ਪਾਇਲ, ਮੰਤਰੀ, ਪਸ਼ੂ ਪਾਲਣ ਅਤੇ ਮੱਛੀ ਪਾਲਣ | .. | 4,400/- | 3,200/- | 3,200/- | — | 10,800/- |
| 22. | ਸ. ਜਸਜੀਤ ਸਿੰਘ ਰੰਧਾਵਾ, ਮੰਤਰੀ, ਲੋਕ ਨਿਰਮਾਣ (ਜਨ ਸਿਹਤ) | .. | — | 3,400/- | — | — | 3,400/- |
| 23. | ਸ. ਹਰਨੇਕ ਸਿੰਘ ਘੜੂੰਆਂ, ਮੰਤਰੀ, ਸ਼ਿਕਾਇਤ ਨਿਵਾਰਣ | .. | 400/- | 2,800/- | 3,000/- | — | 6,200/- |
| 24. | ਸ਼੍ਰੀ ਭਗਵਾਨ ਦਾਸ ਅਰੋੜਾ, ਮੰਤਰੀ, ਵਣ ਅਤੇ ਟਰਾਂਸਪੋਰਟ | .. | 400/- | 4,000/- | — | — | 4,400/- |
| 25. | ਸ਼੍ਰੀ ਅਬਦੁਲ ਗਫਾਰ, ਮੰਤਰੀ, ਛਪਾਈ ਅਤੇ ਲਿਖਣ ਸਮੱਗਰੀ | .. | 400/- | 5,600/- | 200/- | — | 6,200/- |

ਅਨੁਲੱਗ-2

1 ਅਪ੍ਰੈਲ, 1996 ਤੋਂ 31 ਜੁਲਾਈ, 1996 ਤੱਕ ਸਾਬਕਾ ਮੰਤਰੀਆਂ ਵਲੋਂ ਪ੍ਰਾਪਤ ਕੀਤੇ ਗਏ ਸਫਰ ਭੱਤੇ ਦੀ ਸਾਰਣੀ ਮਹੀਨਾਵਾਰ

| ਲੜੀ ਨੰ: | ਸਾਬਕਾ ਮੰਤਰੀ ਦਾ ਨਾਂ ਅਤੇ ਅਹੁਦਾ | 1 ਅਪ੍ਰੈਲ, 1996 ਤੋਂ 31 ਜੁਲਾਈ, 1996 ਤੱਕ ਮਹੀਨਾਵਾਰ ਪ੍ਰਾਪਤ ਕੀਤੀ ਗਈ ਰਾਸ਼ੀ ਦਾ ਵੇਰਵਾ । | | | | |
|---|---|---|---|---|---|---|
| | | ਅਪ੍ਰੈਲ, 1996 | ਮਈ, 1996 | ਜੂਨ, 1996 | ਜੁਲਾਈ, 1996 | ਕੁਲ ਜੋੜ |
| 1 | 2 | 3 | 4 | 5 | 6 | 7 |
| | | (ਰੁਪਏ) | (ਰੁਪਏ) | (ਰੁਪਏ) | (ਰੁਪਏ) | (ਰੁਪਏ) |
| 1. | ਸ੍ਰੀ ਆਰ.ਸੀ. ਡੋਗਰਾ, ਰਾਜ ਮੰਤਰੀ, ਸਥਾਨਕ ਸਰਕਾਰ .. | — | 4,600/- | 800/- | — | 5,400/- |
| 2. | ਸ. ਗੁਰਚਰਨ ਸਿੰਘ ਪੰਜ ਗਰਾਈਂ ਉਪ ਮੰਤਰੀ, ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ । .. | — | 2,000/- | 2,600/- | — | 4,600/- |

| | | | | | | | |
|---|---|---|---|---|---|---|---|
| 3, | ਸ਼੍ਰੀ ਸਜ਼ਵਾਰ ਸਿੰਘ, ਉਪ ਮੰਤਰੀ, ਡੇਅਰੀ ਵਿਕਾਸ | .. | — | — | — | — | — |
| 4 | ਸ੍ਰ. ਗੁਲਜ਼ਾਰ ਸਿੰਘ, ਉਪ ਮੰਤਰੀ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ | .. | — | — | — | — | — |
| 5. | ਸ੍ਰ. ਮਲਕੀਅਤ ਸਿੰਘ ਬੀਰਮੀ, ਉਪ ਮੰਤਰੀ, ਸ਼ਹਿਰੀ ਹਵਾਬਾਜ਼ੀ | .. | 600/- | 4,200/- | 3,800/- | 600/- | 9,200/- |
| 6. | ਸ੍ਰੀ. ਕ੍ਰਿਪਾਲ ਸਿੰਘ ਮਾਖਾ, ਉਪ ਮੰਤਰੀ, ਸਿੰਚਾਈ | .. | 1,400/- | 6,200/- | 4,800/- | 2,600/- | 15,000/- |
| 7. | ਡਾ. (ਸ੍ਰੀਮਤੀ) ਮਾਲਤੀ ਬਾਪਟ, ਉਪ ਮੰਤਰੀ, ਸਿਹਤ ਅਤੇ ਪਰਿਵਾਰ ਭਲਾਈ | .. | 6,000/- | 6,200/- | — | — | 12 200/ |
| 8. | ਸ੍ਰ. ਗੁਰਨਾਮ ਸਿੰਘ ਅਬੁੱਲ ਖੁਰਾਨਾ, ਉਪ ਮੰਤਰੀ, ਪੇਂਡੂ ਵਿਕਾਸ ਅਤੇ ਪੰਚਾਇਤੀ | .. | 400/- | 4,600/- | — | — | 5,000/- |
| 9. | ਸ. ਗੁਰਚਰਨ ਸਿੰਘ ਦਿੜਬਾ, ਉਪ ਮੰਤਰੀ, ਲੋਕ ਨਿਰਮਾਣ, (ਜਨ ਸਿਹਤ) | .. | — | 4,800/- | 4,000/- | 600/- | 9,400/- |

| 1 | 2 | 3 | 4 | 5 | 6 | 7 |
|---|---|---|---|---|---|---|
| 10. | ਸ. ਜਗਤਾਰ ਸਿੰਘ ਮੁਲਤਾਨੀ, ਉਪ ਮੰਤਰੀ, ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ .. | — | — | — | — | — |
| 11. | ਮ. ਸਾਧੂ ਸਿੰਘ ਅਮਲੋਹ, ਉਪ ਮੰਤਰੀ, ਯੁਵਕ ਸੇਵਾਵਾਂ ਅਤੇ ਖੇਡਾਂ .. | — | 6,000/- | 200/- | — | 6,200/- |
| 12. | ਸ੍ਰੀ ਉਪਿੰਦਰ ਕੁਮਾਰ, ਉਪ ਮੰਤਰੀ, ਜੇਲ੍ਹਾਂ ਅਤੇ ਨਿਆਂ .. | — | 5,200/- | 3,600/- | 1,600/- | 10,400/- |
| 13. | ਸ. ਹਮੀਰ ਸਿੰਘ ਘੱਗਾ, ਉਪ ਮੰਤਰੀ, ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬਾਲ ਵਿਕਾਸ .. | — | 6,200/- | — | — | 6,200/- |
| 14. | ਸ੍ਰੀ ਧਰਮਪਾਲ ਸੱਭਰਵਾਲ, ਰਾਜ ਮੰਤਰੀ ਛਪਾਈ, ਅਤੇ ਲਿਖਣ ਸਮੱਗਰੀ .. | — | — | — | — | — |

| | | | | | | |
|---|---|---|---|---|---|---|
| 15. | ਸ਼੍ਰੀ ਹਰਮਿੰਦਰ ਸਿੰਘ ਜੱਸੀ, ਰਾਜ ਮੰਤਰੀ ਯੁਵਕ ਸੇਵਾਵਾ ਅਤੇ ਖੇਡਾਂ .. | — | — | — | — | — |
| 16. | ਮਰਹੂਮ ਸ. ਕਰਮ ਸਿੰਘ ਗਿੱਲ, ਰਾਜ ਮੰਤਰੀ, ਵਾਤਾਵਰਨ, ਕਾਨੂੰਨੀ ਅਤੇ ਵਿਧਾਨਕ ਮਾਮਲੇ । .. | — | — | — | — | — |

## ਆਈ. ਏ. ਐਸ./ਆਈ. ਪੀ. ਐਸ. ਅਫਸਰਾਂ ਦੀ ਸੇਵਾ-ਕਾਲ ਵਿਚ ਵਾਧਾ ਕਰਨਾ

*3305. **ਸ੍ਰੀ ਮਦਨ ਮੋਹਨ ਮਿੱਤਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ 1 ਅਪ੍ਰੈਲ, 1996 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਸਰਕਾਰ ਨੇ ਕਿਸੇ ਆਈ. ਏ. ਐਸ ਜਾਂ ਆਈ. ਪੀ. ਐਸ. ਅਫਸਰਾਂ ਦੀ ਸੇਵਾ ਨਿਵਿਰਤੀ ਤੋਂ ਬਾਅਦ ਉਨ੍ਹਾਂ ਦੇ ਸੇਵਾ-ਕਾਲ ਵਿਚ ਵਾਧਾ ਕੀਤਾ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਅਫਸਰਾਂ ਦੇ ਨਾਂ ਕੀ-ਕੀ ਹਨ ਅਤੇ ਕਿਨ੍ਹਾਂ ਕਾਰਣਾਂ ਕਰਕੇ ਇਹ ਵਾਧਾ ਕੀਤਾ ਗਿਆ ਹੈ ਅਤੇ ਹਰ ਇਕ ਕੇਸ ਵਿਚ ਵਾਧੇ ਦਾ ਸਮਾਂ ਕਿੰਨਾ ਕਿੰਨਾ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ** : ਸ੍ਰੀਮਾਨ ਜੀ, ਕਿਸੇ ਵੀ ਸੇਵਾ ਨਵਿਰਤ ਆਈ.ਏ.ਐਸ. ਅਧਿਕਾਰੀ ਦੇ ਸੇਵਾ ਕਾਲ ਵਿੱਚ 1 ਅਪ੍ਰੈਲ, 1996 ਉਪਰੰਤ ਵਾਧਾ ਨਹੀਂ ਕੀਤਾ ਗਿਆ ਹੈ । ਪਰੰਤੂ ਇੱਕ ਆਈ. ਪੀ. ਐਸ. ਅਧਿਕਾਰੀ ਸ੍ਰੀ ਇੰਦਰਜੀਤ ਸਿੰਘ ਸਿੱਧੂ (ਆਈ.ਪੀ.ਐਸ. 1981), ਡਿਪਟੀ ਇੰਸਪੈਕਟਰ ਜਨਰਲ, ਇਨਟੈਲੀਜੈਂਸ ਨੂੰ ਉਨ੍ਹਾਂ ਦੀ ਸੇਵਾ ਨਵਿਰਤੀ ਉਪਰੰਤ ਲੋਕਹਿੱਤ ਵਿੱਚ ਮਿਤੀ 1 ਜੁਲਾਈ, 1996 ਤੋਂ 31 ਦਸੰਬਰ, 1996 ਤੱਕ 6 ਮਹੀਨੇ ਲਈ ਸੇਵਾ ਕਾਲ ਵਿੱਚ ਵਾਧਾ ਦਿੱਤਾ ਗਿਆ ਹੈ ।

---

## ਹੜ੍ਹ ਕੰਟਰੋਲ ਤੇ ਖਰਚ

*3301 **ਕਾਮਰੇਡ ਹਰਦੇਵ ਅਰਸ਼ੀ** ; ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 1 ਜਨਵਰੀ, 1996 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਰਾਜ ਵਿਚ ਹੜ੍ਹ ਕੰਟਰੋਲ ਲਈ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ ਅਤੇ ਇਸ ਦੇ ਜ਼ਿਲਾ ਵਾਰ ਵੇਰਵੇ ਕੀ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਰਕਮ ਜ਼ਿਲ੍ਹਾ-ਵਾਰ ਕਿਸ ਕਿਸ ਤਰੀਕ ਨੂੰ ਵੰਡੀ ਗਈ ਸੀ ?

**ਸਰਦਾਰ ਹਰਚਰਨ ਸਿੰਘ ਬਰਾੜ** : (ੳ) ਅਤੇ (ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**1 ਜਨਵਰੀ, 1996 ਤੋਂ ਮਿਤੀ 31 ਅਗਸਤ, 1996 ਤੱਕ ਦੇ ਸਮੇਂ ਦੌਰਾਨ ਰਾਜ ਵਿਚ ਹੜ੍ਹ ਕੰਟਰੋਲ ਲਈ ਖਰਚੇ ਸਬੰਧੀ ਜ਼ਿਲ੍ਹੇਵਾਰ ਵੇਰਵਿਆਂ ਅਤੇ ਰਾਸ਼ੀ ਦੀ ਵੰਡ ਦੀਆਂ ਮਿਤੀਆਂ ਸਬੰਧੀ ਸੂਚੀ ।**

ਰਾਜ ਵਿਚ ਕੰਮਾਂ ਲਈ 1 ਜਨਵਰੀ, 1996 ਤੋਂ 31 ਅਗਸਤ, 1996 ਤੱਕ 4,405 ਲੱਖ ਰੁਪਏ ਖਰਚ ਕੀਤੇ ਗਏ ਹਨ । ਜ਼ਿਲ੍ਹੇਵਾਰ ਵੇਰਵਾ, ਰਕਮਾਂ ਵੰਡਣ ਦੀਆਂ ਮਿਤੀਆਂ ਸਮੇਤ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਰਕਮ (ਰੁਪਏ ਲੱਖਾਂ ਵਿਚ) | ਵੰਡਣ ਦੀ ਮਿਤੀ |
|---|---|---|---|---|
| 1 | 2 | | 3 | 4 |
| 1. | ਅੰਮ੍ਰਿਤਸਰ | | 780.00 | 25-4-1996, 3-5-1996 ਅਤੇ 11-7-1996 |
| 2. | ਗੁਰਦਾਸਪੁਰ | .. | 685.00 | —ਉਹੀ— |
| 3. | ਜਲੰਧਰ | .. | 578.00 | —ਉਹੀ— |
| 4. | ਕਪੂਰਥਲਾ | .. | 145.00 | —ਉਹੀ— |
| 5. | ਨਵਾਂ ਸ਼ਹਿਰ | .. | 279.00 | —ਉਹੀ— |
| 6. | ਲੁਧਿਆਣਾ | .. | 220.00 | —ਉਹੀ— |
| 7. | ਹੁਸ਼ਿਆਰਪੁਰ | .. | 183.00 | —ਉਹੀ— |
| 8. | ਪਟਿਆਲਾ | .. | 170.00 | —ਉਹੀ— |
| 9. | ਰੋਪੜ | .. | 135.00 | —ਉਹੀ— |
| 10. | ਫਤਿਹਗੜ੍ਹ ਸਾਹਿਬ | .. | 6.00 | —ਉਹੀ— |
| 11. | ਫਿਰੋਜ਼ਪੁਰ | .. | 409.00 | 29-12-95, 22-3-96, 28-3-96, 31-3-96, 25-4-96, 3-5-96, 8-5-96, 8-6-96, 18-6-96 ਅਤੇ 11-7-96 |
| 12. | ਫਰੀਦਕੋਟ | .. | 195.00 | —ਉਹੀ— |
| 13. | ਸੰਗਰੂਰ | .. | 158.00 | —ਉਹੀ— |
| 14. | ਮੁਕਤਸਰ | .. | 161.00 | —ਉਹੀ— |
| 15. | ਮੋਗਾ | .. | 177.00 | —ਉਹੀ— |
| 16. | ਮਾਨਸਾ | .. | 111.00 | 29-12-95, 22-3-96, 31-3-96, 28-3-96, 8-5-96, ਅਤੇ 21-6-96 |
| 17. | ਬਠਿੰਡਾ | .. | 13.00 | —ਉਹੀ— |
| | | ਕੁਲ | 4405.00 | |
| | | ਯਾ ਰੁਪਏ | 44.05 ਕਰੋੜਜ਼ | |

## ਰਣਜੀਤ ਸਾਗਰ ਡੈਮ ਦੀ ਉਸਾਰੀ

*3326. **ਸਰਦਾਰ ਇੰਦਰਜੀਤ ਸਿੰਘ ਜ਼ੀਰਾ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਣਜੀਤ ਸਾਗਰ ਡੈਮ, ਸ਼ਾਹਪੁਰ ਕੰਡੀ ਦੀ ਉਸਾਰੀ ਤੇ ਹੁਣ ਤੱਕ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਪ੍ਰਾਜੈਕਟ ਵਿਚ ਹੁਣ ਤੱਕ ਜਿਨ੍ਹਾਂ ਗਬਨ ਅਤੇ ਚੋਰੀ ਦੇ ਕੇਸਿਜ਼ ਦਾ ਪਤਾ ਲੱਗਿਆ, ਉਨ੍ਹਾਂ ਦੀ ਕੁੱਲ ਗਿਣਤੀ ਕਿੰਨੀ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ**: (ੳ) 31 ਜੁਲਾਈ, 1996 ਤੱਕ 1998.55 ਕਰੋੜ ਰੁਪਏ ।

(ਅ) ਛੋਟੇ ਛੋਟੇ ਕੇਸਾਂ ਤੋਂ ਇਲਾਵਾ ਅੱਠ ਕੇਸ ।

---

## ਰਣਜੀਤ ਸਾਗਰ ਡੈਮ ਵਿਚ ਦਰਾੜ

*3327 **ਸਰਦਾਰ ਇੰਦਰਜੀਤ ਸਿੰਘ ਜ਼ੀਰਾ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਾਲ ਹੀ ਵਿਚ, ਅਰਥਾਤ ਪਿਛਲੇ ਸੱਤ ਮਹੀਨਿਆਂ ਦੇ ਦੌਰਾਨ, ਰਣਜੀਤ ਸਾਗਰ ਡੈਮ ਵਿਚ ਦਰਾੜ ਪੈਣ ਦੇ ਕਾਰਣ ਕਿੰਨਾ ਨੁਕਸਾਨ ਹੋਇਆ ?

**ਸਰਦਾਰ ਹਰਚਰਨ ਸਿੰਘ ਬਰਾੜ**: ਰਣਜੀਤ ਸਾਗਰ ਡੈਮ ਪ੍ਰਾਜੈਕਟ ਦੇ ਮੁੱਖ ਡੈਮ ਵਿਚ ਕੋਈ ਦਰਾੜ ਨਹੀਂ ਆਈ । ਸਿਰਫ ਇਕ ਛੋਟਾ ਜਿਹਾ ਅਸਥਾਈ ਰਿੰਗ ਬੰਧ ਜੋ ਕਿ ਸੀਮਿਤ ਕੰਮ ਵਾਸਤੇ ਬਣਾਇਆ ਗਿਆ ਸੀ, 23 ਜੁਲਾਈ, 1996, ਨੂੰ ਰੁੜ ਗਿਆ ਸੀ । ਇਹ ਰਿੰਗ ਬੰਧ ਬਿਨਾਂ ਕਿਸੇ ਖਰਚੇ ਤੋਂ ਸਪਿਲ ਖੁਦਾਈ ਦੀ ਰੱਦੀ/ਫਾਲਤੂ ਸਮੱਗਰੀ ਤੋਂ ਬਣਾਇਆ ਗਿਆ ਸੀ । ਇਸ ਤਰਾਂ ਡੈਮ ਨੂੰ ਕੋਈ ਵਿੱਤੀ ਨੁਕਸਾਨ ਨਹੀਂ ਹੋਇਆ ।

---

## UNSTARRED QUESTIONS AND ANSWERS

### ਲੋਕ ਸੰਪਰਕ ਵਿਭਾਗ ਦੁਆਰਾ ਪੱਤਰਕਾਰਾਂ ਨੂੰ ਤੋਹਫੇ ਦੇਣਾ

640. **ਸ਼੍ਰੀਮਤੀ ਵਿਮਲਾ ਡਾਂਗ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪੰਜਾਬ ਦੇ ਉਨ੍ਹਾਂ ਪੱਤਰਕਾਰਾਂ ਅਤੇ ਚੰਡੀਗੜ੍ਹ ਦੇ ਉਨ੍ਹਾਂ ਪੱਤਰਕਾਰਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੂੰ ਸਾਲਾਂ 1992, 1993, 1994, 1995 ਅਤੇ 1996 (ਮਿਤੀ ਅੰਤ ਤੱਕ) ਦੌਰਾਨ ਲੋਕ ਸੰਪਰਕ ਵਿਭਾਗ ਦੁਆਰਾ ਤੋਹਫੇ ਦਿੱਤੇ ਗਏ ਸਨ;

(ਅ) ਉਨ੍ਹਾਂ ਅਖਬਾਰਾਂ/ਪੱਤ੍ਰਕਾਵਾਂ/ਪ੍ਰੈਸ ਏਜੰਸੀਆਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਦੀ ਪ੍ਰਤਿਨਿਧਤਾ ਪੱਤਰਕਾਰਾਂ ਦੁਆਰਾ ਕੀਤੀ ਜਾ ਰਹੀ ਸੀ ਜਦੋਂ ਉਨ੍ਹਾਂ ਨੂੰ ਤੋਹਫੇ ਦਿੱਤੇ ਗਏ ਸਨ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਤੋਹਫਿਆਂ ਤੇ ਸਾਲ-ਵਾਰ ਕਿੰਨੀ ਕਿੰਨੀ ਰਕਮ ਖ਼ਰਚ ਕੀਤੀ ਗਈ ?

**ਸਰਦਾਰ ਹਰਚਰਨ ਸਿੰਘ ਬਰਾੜ**: (ੳ) ਅਖਬਾਰਾਂ ਅਤੇ ਇਲੈਕਟ੍ਰਾਨਿਕ ਮੀਡੀਆ ਵਲੋਂ ਪੰਜਾਬ ਸਰਕਾਰ ਨੂੰ ਪਰੀ ਪੂਰੀ ਮਿਲਵਰਤਨ ਦਿੱਤੀ ਜਾਂਦੀ ਰਹੀ ਹੈ । ਇਸ ਤਰ੍ਹਾਂ ਸਰਕਾਰ ਦੀਆਂ ਪ੍ਰਗਤੀਸ਼ੀਲ ਪਾਲਸੀਆਂ ਅਤੇ ਪ੍ਰੋਗਰਾਮਾਂ ਦੇ ਪ੍ਰਚਾਰ ਅਤੇ ਇਨ੍ਹਾਂ ਨੂੰ ਆਮ ਜਨਤਾ ਤੱਕ ਪਹੁੰਚਾਣ ਦੇ ਮੁਸ਼ਕਲ ਕੰਮ ਨੂੰ ਨੇਪਰੇ ਚਾੜ੍ਹਨ ਲਈ ਲੋਕ ਸੰਪਰਕ ਵਿਭਾਗ ਲਈ ਇਹ ਜ਼ਰੂਰੀ ਸੀ ਕਿ ਉਹ ਪ੍ਰੈਸ ਨਾਲ ਦੋਸਤਾਨਾ ਤੇ ਸੁਖਾਵੇਂ ਸਬੰਧ ਰੱਖੇ । ਇਸ ਮੰਤਵ ਨੂੰ ਮੁੱਖ ਰਖਦੇ ਹੋਏ ਵਿਭਾਗ ਵਲੋਂ ਪੰਜਾਬ, ਚੰਡੀਗੜ੍ਹ ਅਤੇ ਦਿੱਲੀ ਵਿਖੇ ਪੱਤਰਕਾਰਾਂ ਨੂੰ ਦੀਵਾਲੀ ਦੇ ਮੌਕੇ ਤੇ ਜਾਂ ਨਵੇਂ ਸਾਲ ਦੇ ਆਗਮਨ ਤੇ ਸੁਗਾਤਾਂ ਦਿੱਤੀਆਂ ਗਈਆਂ । ਇਹ ਸੁਗਾਤਾਂ ਦੇ ਸਮੇਂ ਵਿਭਾਗ ਵਲੋਂ ਸੁਗਾਤਾਂ ਲੈਣ ਵਾਲਿਆਂ ਤੋਂ ਕੋਈ ਰਸੀਦ ਜਾਂ ਦਸਤਖਤ ਨਹੀਂ ਲਏ ਗਏ । ਇਸ ਲਈ ਵਿਭਾਗ ਪਾਸ ਸੁਗਾਤਾਂ ਲੈਣ ਵਾਲੇ ਵਿਅਕਤੀਆਂ ਦੀ ਕੋਈ ਪੱਕੀ ਲਿਸਟ ਉਪਲਬਧ ਨਹੀਂ । ਸੁਗਾਤਾਂ ਪ੍ਰਾਪਤ ਕਰਨ ਵਾਲੇ ਪੱਤਰਕਾਰਾਂ ਨੂੰ ਉਨ੍ਹਾਂ ਦੇ ਰੁਤਬੇ ਅਤੇ ਹੈਸੀਅਤ ਅਤੇ ਜਿਸ ਸੰਸਥਾ ਨਾਲ ਉਹ ਸਬੰਧਤ ਹੋਵੇ, ਨੂੰ ਮੁੱਖ ਰੱਖਦੇ ਹੋਏ ਤਿੰਨ ਕੈਟਾਗਰੀਆਂ ਵਿਚ ਵੰਡਿਆ ਗਿਆ ਹੈ ।

(ਅ) ਚੰਡੀਗੜ੍ਹ, ਜਲੰਧਰ, ਦਿੱਲੀ ਅਤੇ ਪੰਜਾਬ ਦੇ ਜ਼ਿਲ੍ਹਿਆਂ ਵਿਚ ਕੰਮ ਕਰ ਰਹੇ ਲਗਭਗ ਸਾਰੀਆਂ ਅਖਬਾਰਾਂ, ਪ੍ਰੈਸ ਏਜੰਸੀਆਂ ਅਤੇ ਇਲੈਕਟ੍ਰਾਨਿਕ ਮੀਡੀਆ ਦੇ ਪ੍ਰਤੀਨਿਧਾਂ ਨੂੰ ਸੁਗਾਤਾਂ ਦਿੱਤੀਆਂ ਗਈਆਂ ।

(ੲ) ਦਿੱਤੀਆਂ ਗਈਆਂ ਸੁਗਾਤਾਂ ਦਾ ਸਾਲ-ਵਾਈਜ ਵੇਰਵਾ ਹੇਠਾਂ ਦਿੱਤਾ ਜਾਂਦਾ ਹੈ:

| | |
|---|---|
| ਸਾਲ 1992 | ਰੁਪਏ 1,60,462.00 |
| ਸਾਲ 1993 | ਰੁਪਏ 1,90,305.00 |
| ਸਾਲ 1994 | ਰੁਪਏ 1,79,768.00 |
| ਸਾਲ 1995 | ਨਿਲ |
| ਸਾਲ 1996 | ਨਿਲ |

---

## ਰਾਜ ਵਿਚ ਏਡਜ਼ ਨਾਲ ਮੌਤਾਂ

641. **ਸ੍ਰੀਮਤੀ ਵਿਮਲਾ ਡਾਂਗ**: ਕੀ ਉਪ-ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 1 ਅਪ੍ਰੈਲ, 1992, 1 ਅਪ੍ਰੈਲ, 1993, 1 ਅਪ੍ਰੈਲ, 1994, 1 ਅਪ੍ਰੈਲ, 1995, ਅਤੇ 1 ਅਪ੍ਰੈਲ, 1996 ਤੱਕ ਰਾਜ ਵਿਚ ਏਡਜ਼ ਕੇਸਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਸੀ ;

(ਅ) ਰਾਜ ਵਿਚ ਹਰ ਇਕ ਸਾਲਾਂ 1992-93, 1993-94, 1994-95, 1995-96 ਅਤੇ 1996-97 (ਹੁਣ ਤੱਕ) ਦੌਰਾਨ ਏਡਜ਼ ਦੁਆਰਾ ਹੋਈਆਂ ਮੌਤਾਂ ਦੀ ਗਿਣਤੀ ਕਿੰਨੀ-ਕਿੰਨੀ ਹੈ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ** : (ੳ) ਅਤੇ (ਅ) ਸੂਚਨਾ ਅਨੁਲੱਗ ਤੇ ਰੱਖੀ ਜਾਂਦੀ ਹੈ ।

[ਉਪ ਮੁੱਖ ਮੰਤਰੀ]

ਏਡਜ਼ ਕੇਸਾਂ ਬਾਰੇ ਅਤੇ ਏਡਜ਼ ਦੁਆਰਾ ਹੋਈਆਂ ਮੌਤਾਂ ਸਬੰਧੀ 1992 ਤੋਂ ਅਪਰੈਲ 1996 ਤੱਕ ਜ਼ਿਲ੍ਹਾ ਵਾਰ ਵੇਰਵਾ ਅਨੁਲੱਗ

'ਏ' ਏਡਜ਼ ਕੇਸਾਂ ਦਾ ਵੇਰਵਾ

'ਡੀ' ਏਡਜ਼ ਕੇਸਾਂ ਨਾਲ ਹੋਈਆਂ ਮੌਤਾਂ ਬਾਰੇ

| | 1992 | | 1993 | | 1994 | | 1995 | | 1996 | | ਕੁੱਲ ਜੋੜ | |
|---|---|---|---|---|---|---|---|---|---|---|---|---|
| | ਏ | ਡੀ | ਏ | ਡੀ | ਏ | ਡੀ | ਏ | ਡੀ | ਏ | ਡੀ | ਏ | ਡੀ |
| 1 | 2 | 3 | 4 | 5 | 6 | 7 | 8 | 9 | 10 | 11 | 12 | 13 |
| ਜ਼ਿਲ੍ਹਾ | | | | | | | | | | | | |
| ਅੰਮ੍ਰਿਤਸਰ .. | 0 | 0 | 0 | 0 | 43 | 6 | 34 | 0 | 0 | 0 | 77 | 6 |
| ਲੁਧਿਆਣਾ .. | 0 | 0 | 0 | 0 | 24 | 9 | 18 | 2 | 9 | 0 | 51 | 11 |
| ਬਠਿੰਡਾ .. | 0 | 0 | 0 | 0 | 0 | 0 | 0 | 0 | 0 | 0 | 0 | 0 |
| ਫਿਰੋਜ਼ਪੁਰ .. | 0 | 0 | 0 | 0 | 0 | 0 | 0 | 0 | 0 | 0 | 0 | 0 |
| ਪਟਿਆਲਾ .. | 0 | 0 | 0 | 0 | 0 | 0 | 64 | 0 | 0 | 0 | 64 | 0 |

| | | | | | | | | | | | | |
|---|---|---|---|---|---|---|---|---|---|---|---|---|
| ਮਾਨਸਾ .. | 0 | 0 | 0 | 0 | 0 | 0 | 0 | 0 | 0 | 0 | 0 | 0 |
| ਕਪੂਰਥਲਾ .. | 2 | 2 | 0 | 0 | 4 | 0 | 3 | 0 | 0 | 0 | 9 | 2 |
| ਜਲੰਧਰ .. | 5 | 2 | 2 | 0 | 7 | 1 | 2 | 1 | 0 | 0 | 16 | 4 |
| ਸੰਗਰੂਰ .. | 0 | 0 | 0 | 0 | 1 | 1 | 0 | 0 | 0 | 0 | 1 | 1 |
| ਗੁਰਦਾਸਪੁਰ .. | 5 | 5 | 1 | 0 | 8 | 3 | 1 | 1 | 5 | 0 | 20 | 9 |
| ਹੁਸ਼ਿਆਰਪੁਰ .. | 3 | 1 | 3 | 2 | 5 | 1 | 8 | 0 | 0 | 0 | 19 | 4 |
| ਫਤਿਹਗੜ੍ਹ ਸਾਹਿਬ .. | 1 | 0 | 0 | 0 | 0 | 0 | 2 | 2 | 0 | 0 | 3 | 2 |
| ਫਰੀਦਕੋਟ .. | 0 | 0 | 0 | 0 | 0 | 0 | 1 | 0 | 0 | 0 | 1 | 0 |
| ਰੋਪੜ .. | 0 | 0 | 0 | 0 | 0 | 0 | 0 | 0 | 0 | 0 | 0 | 0 |
| ਨਵਾਂ ਸ਼ਹਿਰ .. | 0 | 0 | 0 | 0 | 0 | 0 | 6 | 0 | 4 | 0 | 10 | 0 |
| ਮੋਗਾ .. | 0 | 0 | 0 | 0 | 0 | 0 | 0 | 0 | 0 | 0 | 0 | 0 |
| ਮੁਕਤਸਰ .. | 0 | 0 | 0 | 0 | 9 | 0 | 0 | 0 | 0 | 0 | 0 | 0 |
| ਜੋੜ .. | 16 | 10 | 6 | 2 | 92 | 21 | 139 | 6 | 18 | 0 | 271 | 39 |

**ਰੈਡੀਮੇਡ ਗਾਰਮੈਂਟਸ ਪ੍ਰਾਜੈਕਟ ਨੂੰ ਬੰਦ ਕਰਨਾ**

651. **ਸ੍ਰੀਮਤੀ ਵਿਮਲਾ ਡਾਂਗ:** ਕੀ ਸਮਾਜਿਕ ਸੁਰੱਖਿਆ ਅਤੇ ਮਹਿਲਾ ਅਤੇ ਬਾਲ ਵਿਕਾਸ ਮੰਤਰੀ "ਰੈਡੀਮੇਡ ਗਾਰਮੈਂਟਸ ਪ੍ਰਾਜੈਕਟ ਨੂੰ ਬੰਦ ਕਰਨ" ਸਬੰਧੀ 11 ਮਾਰਚ, 1996 ਦੀ ਸੂਚੀ ਵਿਚ ਦਰਜ ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 2950 ਦੇ ਆਪਣੇ ਉੱਤਰ ਦੇ ਹਵਾਲੇ ਵਿਚ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰੈਡੀਮੇਡ ਗਾਰਮੈਂਟਸ ਪ੍ਰਾਜੈਕਟ ਹੁਣ ਦੁਬਾਰਾ ਚਾਲੂ ਕਰ ਦਿੱਤਾ ਗਿਆ ਹੈ;

(ਅ) ਕੀ ਵਾਧੂ ਕਰਾਰ ਦਿੱਤੇ ਗਏ ਕੋਈ ਮਜ਼ਦੂਰ ਸਰਕਾਰ ਦੇ ਦੂਜੇ ਵਿਭਾਗਾਂ ਵਿਚ ਐਡਜਸਟ ਕਰ ਦਿੱਤੇ ਗਏ ਹਨ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਮਜ਼ਦੂਰਾਂ ਦੇ ਨਾਂ ਕੀ ਕੀ ਹਨ ਅਤੇ ਉਨ੍ਹਾਂ ਮਜ਼ਦੂਰਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੇ ਗੋਲਡਨ ਹੈਂਡ ਸ਼ੇਕ ਸਕੀਮ ਨੂੰ ਆਪਨਾ ਲਿਆ ਹੈ ਅਤੇ ਛਾਂਟੀ ਕੀਤੇ ਗਏ ਮਜ਼ਦੂਰਾਂ ਦੇ ਨਾਂ ਕੀ ਕੀ ਹਨ;

(ੲ) ਛਾਂਟੀ ਕੀਤੇ ਗਏ ਮਜ਼ਦੂਰਾਂ ਨੂੰ ਕਿਸ ਦਰ ਤੇ ਛਾਂਟੀ ਮੁਆਵਜ਼ੇ ਦੀ ਅਦਾਇਗੀ ਕੀਤੀ ਗਈ/ਪੇਸ਼ਕਸ਼ ਕੀਤੀ ਗਈ ?

**ਸਰਦਾਰਨੀ ਸੁਰਜੀਤ ਕੌਰ ਕਾਲਕਟ.** (ੳ) ਨਹੀਂ ਜੀ।

(ਅ) ਹਾਂ ਜੀ, ਕਰਮਚਾਰੀ/ਕਾਮੇ ਜੋ ਵਾਧੂ ਕਰਾਰ ਦਿੱਤੇ ਗਏ ਸਨ ਅਤੇ ਵੱਖ-ਵੱਖ ਵਿਭਾਗਾਂ ਵਿਚ ਐਡਜਸਟ ਕੀਤੇ ਗਏ ਹਨ, ਉਨ੍ਹਾਂ ਦੇ ਨਾਂ ਅਨੁਲੱਗ-1 ਅਤੇ 1(ੲ) ਵਿਚ ਦਿੱਤੇ ਗਏ ਗਏ ਹਨ। ਜਿਨ੍ਹਾਂ ਨੇ ਗੋਲਡਨ ਹੈਂਡ ਸ਼ੇਕ ਸਕੀਮ ਨੂੰ ਅਪਨਾ ਲਿਆ ਹੈ, ਉਨ੍ਹਾਂ ਦੇ ਨਾਵਾਂ ਦਾ ਵੇਰਵਾ ਅਨੁਲੱਗ-2 ਅਤੇ 2(ੲ) ਵਿਚ ਦਿਤਾ ਗਿਆ ਹੈ ਅਤੇ ਛਾਂਟੀ ਕੀਤੇ ਗਿਆਂ ਦੇ ਨਾਵਾਂ ਦਾ ਵੇਰਵਾ ਅਨੁਲੱਗ-3 ਅਤੇ 3(ੲ) ਵਿਚ ਦਰਜ ਹੈ ਜਿਨ੍ਹਾਂ ਵਿਚੋਂ 5 ਦੀ ਮੌਤ ਹੋ ਚੁੱਕੀ ਹੈ।

(ੲ) ਜਿਨ੍ਹਾਂ ਨੂੰ ਜਿਸ ਦਰ ਤੇ ਛਾਂਟੀ ਮੁਆਵਜ਼ੇ ਦੀ ਅਦਾਇਗੀ ਕੀਤੀ ਗਈ ਹੈ, ਉਸ ਦਾ ਵੇਰਵਾ ਅਨੁਲੱਗ-4 ਵਿਚ ਦੇ ਦਿੱਤਾ ਗਿਆ ਹੈ।

**ਅਨੁਲਗ-1**

ਸਰਪਲੱਸ ਕੀਤੇ ਵਰਕਰਜ਼ ਜੋ ਕਿ ਸਮਾਜ ਭਲਾਈ ਵਿਭਾਗ ਵਿਚ ਐਡਜਸਟ ਕੀਤੇ ਗਏ, ਦੇ ਨਾਵਾਂ ਦਾ ਵੇਰਵਾ

| ਲੜੀ ਨੰ: | ਨਾਂ |
|---|---|
| 1. | ਨੀਟਾ ਰਾਣੀ |
| 2. | ਪ੍ਰੀਤਮ ਕੌਰ |
| 3. | ਦਵਿੰਦਰ ਕੌਰ |
| 4. | ਕੁਲਵਿੰਦਰ ਕੌਰ |
| 5. | ਸ਼ੰਕੁਤਲਾ ਦੇਵੀ |
| 6. | ਦਰਸ਼ਨਾ ਦੇਵੀ |
| 7. | ਸੁਸ਼ਮਾ ਕੁਮਾਰੀ |
| 8. | ਕ੍ਰਿਸ਼ਨਾ ਖੁੱਲਰ |
| 9. | ਵੀਰਤਾ ਗੁਪਤਾ |
| 10. | ਗੁਰਸ਼ਰਨਜੀਤ ਕੌਰ |
| 11. | ਸੰਤੁਸ਼ਟ ਲਤਾ |
| 12. | ਸੁਰਿੰਦਰਪਾਲ ਕੌਰ |
| 13. | ਦਲਜੀਤ ਕੌਰ |
| 14. | ਮਨਜੀਤ ਕੌਰ |
| 15. | ਸੁਰਜੀਤ ਕੌਰ |
| 16. | ਨੀਮਾ ਦੇਵੀ |
| 17. | ਸਤਿਆ ਦੇਵੀ |
| 18. | ਜੁਗਿੰਦਰਾ ਦੇਵੀ |
| 19. | ਸ਼ਸ਼ੀ ਕਾਲਰਾ |
| 20. | ਪਰਵਿੰਦਰ ਕੌਰ |
| 21. | ਸੁਨੀਤਾ ਚੋਪੜਾ |
| 22. | ਸੁਖਵਿੰਦਰ ਕੌਰ |
| 23. | ਕੁਲਵੰਤ ਕੌਰ |
| 24. | ਲੱਛਮੀ ਦੇਵੀ |
| 25. | ਸੁਰਿੰਦਰ ਕੌਰ |
| 26. | ਸੁਰਿੰਦਰ ਕੌਰ |
| 27. | ਜਸਜੀਤ ਕੌਰ |
| 28. | ਰਜਵਿੰਦਰ ਕੌਰ |
| 29. | ਗੁਰਮੀਤ ਕੌਰ |
| 30. | ਸਤਿੰਦਰਜੀਤ ਕੌਰ |
| 31. | ਜਸਪਾਲ ਕੌਰ |
| 32. | ਸਰੋਜ ਬਾਲਾ |
| 33. | ਗੋਪਾਲ ਸੇਠੀ |
| 34. | ਚਮਨ ਲਾਲ |
| 35. | ਸਲਵਿੰਦਰ ਕੌਰ |
| 36. | ਸੁਦੇਸ਼ ਕੁਮਾਰੀ |
| 37. | ਬਲਵਿੰਦਰ ਕੌਰ |

[ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ]

**ਅਨੁਲਗ—1ੲ**

ਵੱਖ-ਵੱਖ ਵਿਭਾਗਾਂ ਵਿਚ ਐਡਜਸਟ ਹੋਏ ਸਰਪਲੱਸ ਕਰਮਚਾਰੀਆਂ ਦੇ ਨਾਂ

| ਲੜੀ ਨੰ: | ਕਰਮਚਾਰੀ ਦਾ ਨਾਂ ਅਤੇ ਅਹੁਦਾ | ਵਿਭਾਗ ਦਾ ਨਾਂ |
|---|---|---|
| 1 | 2 | 3 |
| 1. | ਤਰਲੋਕ ਸਿੰਘ, ਏ.ਪੀ.ਐਸ. | ਭਲਾਈ ਵਿਭਾਗ |
| 2. | ਮਹਿੰਮਤ ਅਬਦੁਲਾ, ਸੁਪਰਵਾਈਜ਼ਰ | ਸਮਾਜ ਭਲਾਈ ਵਿਭਾਗ |
| 3. | ਕ੍ਰਿਸ਼ਨਾ ਦੇਵੀ, ਕਲਰਕ | ਖੁਰਾਕ ਅਤੇ ਸਪਲਾਈ ਵਿਭਾਗ |
| 4. | ਸਵਰਨ ਸਿੰਘ, ਕਲਰਕ | —ਉਹੀ— |
| 5. | ਰਾਮ ਪ੍ਰਸ਼ਾਦ,ਕਲਰਕ | —ਉਹੀ— |
| 6. | ਹਰਮਿੰਦਰਜੀਤ ਕੌਰ, ਸੁਪਰਵਾਈਜ਼ਰ | ਸਮਾਜ ਭਲਾਈ ਵਿਭਾਗ |
| 7. | ਸਾਖੀ ਰਾਮ, ਕਲਰਕ | ਸਪੈਸ਼ਲ ਕੰਪੋਨੈਂਟ ਪਲਾਨ |
| 8. | ਸਾਹਿਬ ਸਿੰਘ, ਸੇਵਾਦਾਰ | —ਉਹੀ— |
| 9. | ਸੁਖਵਿੰਦਰ ਕੌਰ, ਸੁਪਰਵਾਈਜ਼ਰ | ਪੰਜਾਬ ਪੁਲਿਸ ਵਿਭਾਗ |
| 10. | ਰਣਜੀਤ ਕੌਰ, ਚੈਕਰ | ਕਿਰਤ ਵਿਭਾਗ |
| 11. | ਕਰਨੈਲ ਕੌਰ, ਹੈਲਪਰ | ਖੁਰਾਕ ਅਤੇ ਸਪਲਾਈ ਵਿਭਾਗ |
| 12. | ਮਹਿੰਦਰ ਸਿੰਘ, ਮਕੈਨਿਕ | ਸਮਾਜ ਭਲਾਈ ਵਿਭਾਗ |
| 13. | ਚਮਨ ਲਾਲ, ਸੇਵਾਦਾਰ | —ਉਹੀ— |
| 14. | ਮਨਜੀਤ ਕੌਰ ਸੈਣੀ, ਇੰਸਟਰੱਕਟਰ | ਟੈਕਨੀਕਲ ਐਜੂਕੇਸ਼ਨ ਵਿਭਾਗ |
| 15. | ਮਨਜੀਤ ਕੌਰ, ਚੈਕਰ | ਸਪਿੰਨਫੈਡ |
| 16. | ਸੁਖਵਿੰਦਰ ਸਿੰਘ, ਮਕੈਨਿਕ | ਉਦਯੋਗ ਵਿਭਾਗ |
| 17. | ਸਤਵਿੰਦਰ ਕੌਰ, ਕਲਰਕ | ਖੁਰਾਕ ਅਤੇ ਸਪਲਾਈ ਵਿਭਾਗ |
| 18. | ਕੇਵਲ ਨੰਦ, ਸੇਵਾਦਾਰ | ਸਮਾਜ ਭਲਾਈ ਵਿਭਾਗ |
| 19. | ਜਸਵਿੰਦਰ ਕੌਰ, ਟਾਈਪਿਸਟ | ਸਪੈਸ਼ਲ ਕੰਪੋਨੈਂਟ ਪਲਾਨ |
| 20. | ਸੁਖਵਿੰਦਰ ਸਿੰਘ, ਹੈਲਪਰ-ਮਕੈਨਿਕ | ਕਿਰਤ ਵਿਭਾਗ |
| 21. | ਲਖਬੀਰ ਸਿੰਘ, ਹੈਲਪਰ | ਸਮਾਜ ਭਲਾਈ ਵਿਭਾਗ |
| 22. | ਵਿਜੈ ਕੁਮਾਰ, ਹੈਲਪਰ | ਤਕਨੀਕੀ ਸਿਖਿਆ ਵਿਭਾਗ |

## ਅਨੁਲਗ—2

### ਗੋਲਡਨ ਹੈਂਡ ਸ਼ੇਕ ਸਕੀਮ ਦਾ ਲਾਭ ਲੈਣ ਵਾਲੇ ਵਰਕਰਜ਼ ਦੀ ਸੂਚੀ

| ਲੜੀ ਨੰ: | ਨਾਂ |
|---|---|
| 1 | 2 |
| 1. | ਸੁਰਿੰਦਰ ਕੌਰ |
| 2. | ਰਾਜ ਰਾਣਾ |
| 3. | ਸਤਨਾਮ ਕੌਰ |
| 4. | ਸਵਿਤਰੀ ਦੇਵੀ |
| 5. | ਕਮਲੇਸ਼ ਸੇਠੀ |
| 6. | ਦਲਜੀਤ ਕੌਰ |
| 7. | ਗੁਰਨੈਬ ਕੌਰ |
| 8. | ਜਸਬੀਰ |
| 9. | ਸੁਰਜੀਤ ਕੌਰ |
| 10. | ਬਲਵਿੰਦਰ ਕੌਰ |
| 11. | ਸੁਦਰਸ਼ਨ ਕੌਰ |
| 12. | ਸਰੋਜ ਰਾਣੀ |
| 13. | ਪ੍ਰੇਮ ਕੌਰ |
| 14. | ਕੁਲਜੀਤ ਕੌਰ |
| 15. | ਨਿਰਮਲ ਕੌਰ |
| 16. | ਰਜਿੰਦਰ ਕੌਰ |
| 17. | ਨਿਰੰਜਨ ਕੌਰ |
| 18. | ਨਰਿੰਦਰਪਾਲ ਕੌਰ |
| 19. | ਅਮਰਜੀਤ ਕੌਰ |
| 20. | ਤਰਨਜੀਤ ਕੌਰ |
| 21. | ਜਸਵਿੰਦਰ ਕੌਰ |
| 22. | ਮਹਿੰਦਰ ਕੌਰ |
| 23. | ਕਮਲਜੀਤ ਕੌਰ |
| 24. | ਆਸ਼ਾ ਰਾਣੀ |
| 25. | ਜਸਵੰਤ ਕੌਰ |
| 26. | ਦੀਪਿਕਾ |
| 27. | ਮਨਜੀਤ ਕੌਰ |
| 28. | ਦਲਜੀਤ ਕੌਰ |
| 29. | ਹਰਜੀਤ ਕੌਰ |

[ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ]

| 1 | | 2 | |
|---|---|---|---|
| 30. | ਸੁਸ਼ੀਲ ਵਸ਼ਿਸ਼ਟ | 61. | ਇੰਦਰਾ ਦੇਵੀ |
| 31. | ਬਲਬੀਰ ਕੌਰ | 62. | ਰਾਜ ਕੌਰ |
| 32. | ਰਜਵੰਤ ਕੌਰ | 63. | ਆਸ਼ਾ ਰਾਣੀ |
| 33. | ਰਾਜ ਰਾਣੀ | 64. | ਸਵਰਨ ਕੌਰ |
| 34. | ਕਮਲੇਸ਼ ਸੇਠੀ | 65. | ਲੀਲਾ ਦੇਵੀ |
| 35. | ਬਲਵਿੰਦਰ ਕੌਰ | 66. | ਜਸਵਿੰਦਰ ਕੌਰ |
| 36. | ਗੁਰਦਿਆਲ ਕੌਰ | 67. | ਗੁਰਮੀਤ ਕੌਰ |
| 37. | ਹਰਬੰਸ ਕੌਰ | 68. | ਸੁਰਿੰਦਰ ਕੌਰ |
| 38. | ਸੁਦੇਸ਼ ਬਾਲਾ | 69. | ਰਕੇਸ਼ ਰਾਣੀ |
| 39. | ਸੁਰਜੀਤ ਕੌਰ | 70. | ਹਰਜਿੰਦਰ ਕੌਰ |
| 40. | ਕੁਲਦੀਪ ਕੌਰ | 71. | ਅਵਤਾਰ ਕੌਰ |
| 41. | ਜਸਵਿੰਦਰ ਕੌਰ | 72. | ਨਰਿੰਦਰ ਕੌਰ |
| 42. | ਊਸ਼ਾ ਰਾਣੀ | 73. | ਦਲਬੀਰ ਕੌਰ |
| 43. | ਸਰੋਜ ਕੁਮਾਰੀ | | |
| 44. | ਕਾਂਤਾ ਦੇਵੀ | | |
| 45. | ਮੰਜੂ ਰਾਵਤ | | |
| 46. | ਸਤਿੰਦਰ ਕੌਰ | | |
| 47. | ਸਤਿੰਦਰ ਕੌਰ | | |
| 48. | ਕਲਾ ਸ਼ਰਮਾ | | |
| 49. | ਕਰਮ ਕੌਰ | | |
| 50. | ਮਹਿੰਦਰ ਕੌਰ | | |
| 51. | ਗੁਰਮੀਤ ਕੌਰ | | |
| 52 | ਰਾਮਵਤੀ | | |
| 53. | ਮਹਿੰਦਰ ਕੌਰ | | |
| 54. | ਗੁਰਮੀਤ ਕੌਰ | | |
| 55. | ਸੰਤੋਸ਼ | | |
| 56. | ਵਸੰਤ ਦੇਵੀ | | |
| 57. | ਬਲਜਿੰਦਰ ਕੌਰ | | |
| 58 | ਰਤਨਾ ਸਿੰਘ | | |
| 59. | ਊਸ਼ਾ ਰਾਣੀ | | |
| 60. | ਨਿਰਮਲਾ ਰਾਣੀ | | |

ਅਨੁਲੱਗ—2ੲ

ਗੋਲਡਨ ਹੈਂਡ ਸ਼ੇਕ ਸਕੀਮ ਦਾ ਲਾਭ ਲੈਣ ਵਾਲੇ ਕਰਮਚਾਰੀਆਂ ਦਾ ਵੇਰਵਾ

| ਲੜੀ ਨੰ: | ਨਾਂ |
|---|---|
| 1 | 2 |
| 1. | ਰਜਿੰਦਰ ਸਿੰਘ, ਕਟਰ ਮਾਸਟਰ |
| 2. | ਕੁਸ਼ੱਲਿਆ ਦੇਵੀ, ਸੁਪਰਵਾਈਜ਼ਰ |
| 3. | ਰਾਮ ਦੁਲਾਰੀ, ਹੈਲਪਰ |
| 4. | ਭਾਰਤੀ ਧਵਨ, ਹੈਲਪਰ |
| 5. | ਵਿਕਰਮਜੀਤ ਵਰਮਾ, ਕਟਰ ਮਾਸਟਰ |
| 6. | ਪ੍ਰੇਮ ਕੁਮਾਰ, ਕਟਰ ਮਾਸਟਰ |
| 7. | ਕੇਵਲਪਾਲ ਕਟਾਰੀਆ, ਹੈਲਪਰ |

[ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ]

**ਅਨੁਲੱਗ-3**

ਰਿਟਰੈਂਚ ਕੀਤੇ ਗਏ ਵਰਕਰਜ਼ ਦੇ ਨਾਵਾਂ ਦਾ ਵੇਰਵਾ

| ਲੜੀ ਨੰ: | ਨਾਂ |
|---|---|
| 1 | 2 |
| 1. | ਪ੍ਰਕਾਸ਼ ਵਤੀ |
| 2. | ਕੈਲਾਸ਼ ਰਾਣੀ |
| 3. | ਊਸ਼ਾ ਰਾਣੀ |
| 4. | ਸਰਬਜੀਤ ਕੌਰ |
| 5. | ਰੇਖਾ ਰਾਣੀ |
| 6. | ਸੁਦੇਸ਼ ਸੈਣੀ |
| 7. | ਸੁਮਿੱਤਰਾ ਦੇਵੀ |
| 8. | ਬਹਾਦਰ ਕੌਰ |
| 9. | ਕਮਲਜੀਤ ਕੌਰ |
| 10. | ਰਜਿੰਦਰ ਕੌਰ |
| 11. | ਬਲਜੀਤ ਕੌਰ |
| 12. | ਤਰਨਜੀਤ ਕੌਰ |
| 13. | ਗੁਰਮੀਤ ਕੌਰ |
| 14. | ਸ਼ਾਰਦਾ ਸ਼੍ਰੀਵਾਸਤਵਾ |
| 15. | ਕੁੰਤੀ ਦੇਵੀ |
| 16. | ਸ਼ਸ਼ੀ ਬਾਲਾ |
| 17. | ਪਰਮਜੀਤ ਕੌਰ |
| 18. | ਬਲਵੰਤਰ ਕੌਰ |
| 19. | ਅੰਤਰਜੀਤ ਕੌਰ |
| 20. | ਆਸ਼ਾ ਰਾਣੀ |
| 21. | ਨਰਿੰਦਰ ਕੌਰ |

| 1 | 2 |
| --- | --- |
| 22. | ਸਤਵੰਤ ਕੌਰ |
| 23. | ਕਮਲਾ ਦੇਵੀ |
| 24. | ਸੁਲੋਚਨਾ ਦੇਵੀ |
| 25. | ਕੁਸ਼ੱਲਿਆ ਦੇਵੀ |
| 26. | ਬਲਜੀਤ ਕੌਰ |
| 27. | ਸੰਗੀਤਾ |
| 28. | ਨਿਰਮਲਾ ਦੇਵੀ |
| 29. | ਆਸ਼ਾ ਰਾਣੀ |
| 30. | ਗੁਰਪ੍ਰੀਤ ਕੌਰ |
| 31. | ਸੁਰਜੀਤ ਕੌਰ |
| 32. | ਊਸ਼ਾ ਰਾਣੀ |
| 33. | ਲਖਬੀਰ ਕੌਰ |
| 34. | ਗੁਰਪਾਲ ਕੌਰ |
| 35. | ਜਸਵੀਰ ਕੌਰ |
| 36. | ਨਿਰਮਲ ਕੌਰ |
| 37. | ਮਨਰੂਪ ਕੌਰ |
| 38. | ਜਸਵੰਤ ਕੌਰ |
| 39. | ਜਸਵਿੰਦਰ ਕੌਰ |
| 40. | ਦਰਸ਼ਨ ਕੌਰ |
| 41. | ਰਸ਼ਪਾਲ ਕੌਰ |
| 42. | ਵੋਲੇਟ |
| 43. | ਕਮਲੇਸ਼ ਕੌਰ |
| 44. | ਰਜਿੰਦਰ ਕੌਰ |
| 45. | ਸੁਰਜੀਤ ਕੌਰ |
| 46. | ਦਲਬੀਰ ਕੌਰ |
| 47. | ਪੁਸ਼ਪਾ ਰਾਣੀ |
| 48. | ਚਾਂਦ ਰਾਣੀ |
| 49. | ਸਰੋਜ ਬਾਲਾ |
| 50. | ਰੀਤਾ ਰਾਣੀ |
| 51. | ਪੁਸ਼ਪਾ ਕਾਂਤਾ |

[ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ]

ਅਨੁਲੱਗ—3ੲ

ਰਿਟਰੈਂਚ ਕੀਤੇ ਗਏ ਕਰਮਚਾਰੀਆਂ ਦਾ ਵੇਰਵਾ

| ਲੜੀ ਨੰ. | ਨਾਂ |
|---|---|
| 1 | 2 |
| 1. | ਹਰਚਰਨ ਕੌਰ, ਸੁਪਰਵਾਈਜ਼ਰ |
| 2. | ਜਗਦੀਸ਼ ਸ੍ਰੀ ਵਾਸਤਵਾ, ਹੈਲਪਰ |
| 3. | ਸੁਰੇਸ਼ਨ ਕੌਰ, ਸੁਪਰਵਾਈਜ਼ਰ |
| 4. | ਪੂਨਮ ਕੁਮਾਰੀ, ਚੈਕਰ |
| 5. | ਪ੍ਰਵੀਨ ਕੌਰ, ਹੈਲਪਰ |
| 6. | ਪ੍ਰਵੀਨ ਕਾਂਤਾ, ਚੈਕਰ |
| 7. | ਨਵਜੋਤ ਕੌਰ, ਸੁਪਰਵਾਈਜ਼ਰ |
| 8. | ਪੁਸ਼ਪਾ ਰਾਣੀ, ਹੈਲਪਰ |
| 9. | ਚੰਦਰ ਕਾਂਤਾ, ਹੈਲਪਰ |
| 10. | ਵੀਰਾਂਵਤੀ, ਸਵੀਪਰ |
| 11. | ਸੰਤੋਸ਼ ਕੁਮਾਰੀ, ਟੇਲਰ ਮਿਸਟਰੈਸ |
| 12. | ਸੁਖਵਿੰਦਰ ਸਿੰਘ, ਚੌਂਕੀਦਾਰ |
| 13. | ਮੋਹਨ ਚੰਦਰ, ਮਕੈਨਿਕ |
| 14. | ਰਾਜ਼ ਕੁਮਾਰ, ਚੌਂਕੀਦਾਰ |
| 15. | ਹਰੀ ਲਾਲ, ਸੇਵਾਦਾਰ |

ਅਨੁਲੱਗ –4

ਰਿਟਰੈਂਚਮੈਂਟ ਮੁਆਵਜ਼ਾ ਜੋ ਕਿ ਰਿਟਰੈਂਚ ਹੋਏ ਕਰਮਚਾਰੀਆਂ/ਵਰਕਰਾਂ ਨੂੰ ਰੂਲਾਂ ਅਨੁਸਾਰ ਮਿਲਿਆ

1. 3 ਮਹੀਨੇ ਦੇ ਨੋਟਿਸ ਸਮੇਂ ਦੀ ਬਣਦੀ ਤਨਖਾਹ (ਵਰਕਰ ਨੂੰ 1 ਮਹੀਨੇ ਦੀ ਐਕਟ ਅਨੁਸਾਰ)
2. ਹਰ ਇਕ ਸਾਲ ਦਾ ਸੇਵਾ ਕਾਲ ਪੂਰਾ ਹੋਣ ਤੇ 15 ਦਿਨਾਂ ਦੀ ਬਣਦੀ ਤਨਖਾਹ ਅਤੇ ਭੱਤੇ।
3. ਕਮਾਈ ਛੁੱਟੀ ਜੋ ਮਿਤੀ ਅੰਤ ਤੱਕ ਡਿਊ ਅਤੇ ਬਕਾਇਆ ਸੀ ਉਸ ਦੀ ਬਣਦੀ ਤਨਖਾਹ ਅਤੇ ਭੱਤੇ (ਸੇਵਾਕਾਲ 5 ਸਾਲ ਤੋਂ ਵੱਧ ਹੋਣਾ ਚਾਹੀਦਾ ਹੈ)
4. ਗਰੈਚੁਟੀ ਰੂਲਾਂ ਅਨੁਸਾਰ ਕਰਮਚਾਰੀਆਂ ਦੇ ਕੇਸ ਵਿਚ ਅਤੇ ਐਕਟ ਅਨੁਸਾਰ ਵਰਕਰਾਂ ਦ ਕੇਸ ਵਿਚ।

ਗੋਲਡਨ ਹੈਂਡ ਸ਼ੇਕ ਸਕੀਮ ਦਾ ਲਾਭ ਜੋ ਕਿ ਕਰਮਚਾਰੀਆਂ/ਵਰਕਰਾਂ ਨੂੰ ਮਿਲਿਆ।

1. ਛੇ ਮਹੀਨੇ ਦੀ ਕੁੱਲ ਉਜ਼ਰਤ (ਮਜ਼ਦੂਰੀ)
2. ਤਿੰਨ ਮਹੀਨਿਆਂ ਦਾ ਨੋਟਿਸ ਪੀਰੀਅਡ।
3. ਗਰੈਚੂਟੀ ਰੂਲਾਂ ਅਨੁਸਾਰ ਕਰਮਚਾਰੀਆਂ ਦੇ ਕੇਸ ਵਿਚ ਅਤੇ ਐਕਟ ਅਨੁਸਾਰ ਵਰਕਰਾਂ ਦੇ ਕੇਸ ਵਿਚ।
4. ਰਿਟਰੈਂਚਮੈਂਟ ਕੰਪਨਸੇਸ਼ਨ (ਛਾਂਟੀ ਦੇ ਇਵਜ਼ ਵਿਚ ਮੁਆਵਜ਼ਾ) ਇੰਡਸਟਰੀਅਲ ਡਿਸਪਿਊਟ ਐਕਟ-1947।
5. ਬਕਾਇਆ ਕਮਾਈ ਛੁੱਟੀ ਦਾ ਮੁਆਵਜ਼ਾ।
6. 5000/- ਰੁ: ਪ੍ਰਤੀ ਮਜ਼ਦੂਰ/ਵਰਕਰ ਪੁਨਰਵਾਸ ਵਾਸਤੇ।

---

**ਦੁਰਘਟਨਾ ਵਿਚ ਮਾਰੇ ਗਏ ਪਰਵਾਸੀ ਕਾਮਿਆਂ ਦੇ ਆਸ਼ਰਿਤਾਂ ਨੂੰ ਮੁਆਵਜ਼ਾ**

648. **ਸ੍ਰੀਮਤੀ ਵਿਮਲਾ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਅਜਿਹੇ ਪ੍ਰਵਾਸੀ ਕਾਮਿਆਂ ਦੇ ਜ਼ਿਲ੍ਹਾਵਾਰ ਨਾਂ ਕੀ ਕੀ ਹਨ ਜੋ ਸਾਲ 1996 ਦੇ ਦੌਰਾਨ ਰਾਜ ਵਿਚ ਇੱਟਾਂ ਦੇ ਭੱਠਿਆਂ ਤੇ ਹੋਈਆਂ ਦੁਰਘਟਨਾਵਾਂ ਵਿਚ ਮਾਰੇ ਗਏ ਸਨ ਅਤੇ ਹਰ ਇਕ ਕੇਸ ਵਿਚ ਉਨ੍ਹਾਂ ਦੀ ਉਮਰ ਕਿੰਨੀ ਕਿੰਨੀ ਸੀ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਮਾਰੇ ਗਏ ਵਿਅਕਤੀਆਂ ਦੇ ਨਜ਼ਦੀਕੀ ਰਿਸ਼ਤੇਦਾਰਾਂ/ਕਾਨੂੰਨੀ ਵਾਰਸਾਂ ਨੂੰ ਸਬੰਧਤ ਇੱਟਾਂ ਦੇ ਭੱਠਿਆਂ ਦੇ ਮਾਲਕਾਂ ਦੁਆਰਾ ਹਰ ਇਕ ਕੇਸ ਵਿਚ ਦਿੱਤੇ ਗਏ ਮੁਆਵਜ਼ੇ ਦੇ ਵੇਰਵੇ ਕੀ ਹਨ ?

**ਸ੍ਰੀ ਖੁਸ਼ਹਾਲ ਬਹਿਲ** (ਕਿਰਤ ਤੇ ਰੋਜ਼ਗਾਰ ਮੰਤਰੀ) : (ੳ) ਸਾਲ 1996 ਦੌਰਾਨ ਕੇਵਲ ਇਕ ਪ੍ਰਵਾਸੀ ਕਿਰਤੀ, ਸ੍ਰੀਮਤੀ ਛੋਟੀ, ਪਤਨੀ ਸ੍ਰੀ ਹੀਰਾ ਲਾਲ, ਜ਼ਿਲ੍ਹਾ ਜਲੰਧਰ ਦੀ ਭੱਠੇ ਤੇ ਦੁਰਘਟਨਾ ਕਾਰਣ ਮੌਤ ਹੋ ਗਈ ਸੀ। ਉਸ ਦੀ ਉਮਰ 21 ਸਾਲ ਸੀ।

(ਅ) ਮੁਆਵਜ਼ਾ ਦੇਣ ਬਾਰੇ ਕੇਸ ਵਰਕਮੈਨ ਕੰਪਨਸ਼ੇਸ਼ਨ ਕਮਿਸ਼ਨਰ, ਜਲੰਧਰ ਪਾਸ ਪਹਿਲਾਂ ਹੀ ਵਿਚਾਰ ਅਧੀਨ ਹੈ।

**Unstarred Question No. 659**

(Extention has been asked for in respect of un starred question No. 659)

ਪੰਜਾਬ ਸਰਕਾਰ

ਸਹਾਇਤਾ ਤੇ ਮੁੜ ਸਥਾਪਨ ਵਿਭਾਗ

**ਵਿਸ਼ਾ** :—ਵਿਧਾਨ ਸਭਾ ਬਿਨਾਂ ਤਾਰਾ-ਚਿੰਨ ਅੰਕਿਤ ਪ੍ਰਸ਼ਨ ਨੰਬਰ 659 ਦਾ ਅੰਤਰਿਮ ਉਤਰ ਭੇਜਣ ਬਾਰੇ ।

ਬਿਨਾਂ ਤਾਰਾ-ਚਿੰਨ ਅੰਕਿਤ ਪ੍ਰਸ਼ਨਾਂ ਦੀ ਸੂਚੀ ਮਿਤੀ 18 ਸਤੰਬਰ, 1996 ਵਿਚ ਦਰਜ ਵਿਧਾਨ ਸਭਾ ਪ੍ਰਸ਼ਨ ਨੰਬਰ 659, ਜੋ ਮਾਸਟਰ ਜਗੀਰ ਸਿੰਘ, ਵਿਧਾਨਕਾਰ, ਦੇ ਨਾਂ ਹੈ, ਦਾ ਉਤਰ ਤਿਆਰ ਨਹੀਂ ਹੈ ।

2. ਇਸ ਨਾਲ ਸਬੰਧਤ ਸੂਚਨਾ ਖੇਤਰੀ ਅਮਲੇ ਤੋਂ ਇਕੱਤਰ ਕਰ ਲੈਣ ਉਪਰੰਤ ਤੁਰੰਤ ਉਤਰ ਭੇਜ ਦਿੱਤਾ ਜਾਵੇਗਾ ।

ਸਹੀ/—

ਮੁੱਖ ਮੰਤਰੀ, ਪੰਜਾਬ ।

ਸੇਵਾ ਵਿਖੇ

ਸਕੱਤਰ,

ਪੰਜਾਬ ਵਿਧਾਨ ਸਭਾ,

ਚੰਡੀਗੜ੍ਹ ।

ਅੰ: ਵਿ: ਪ: ਨੰ: 10/51/96-ਰ.ਰ.-7/ਚੰਡੀਗੜ੍ਹ, ਮਿਤੀ 16 ਸਤੰਬਰ, 1996

—— ——

**ਸ੍ਰੀ ਸਤਨਾਮ ਸਿੰਘ ਕੈਂਥ** : ਮਾਨਯੋਗ ਸਪੀਕਰ ਸਾਹਿਬ, ਜਿਹੜੀਆਂ ਪੰਜਾਬ ਦੇ ਅੰਦਰ ਸ਼ਾਮਲਾਤ ਜ਼ਮੀਨਾਂ ਹਨ, ਉਨ੍ਹਾਂ ਦਾ ਸਕੈਂਡਲ ਬੜਾ ਗੰਭੀਰ ਰੂਪ ਧਾਰਨ ਕਰਦਾ ਜਾ ਰਿਹਾ ਹੈ । ਅੱਜ ਜਿਹੜਾ ਚੱਕਬੰਦੀ ਵਿਭਾਗ ਦਾ ਡਾਇਰੈਕਟਰ ਹੈ ਅਤੇ ਜਿਹੜੀਆਂ ਉਸ ਨੂੰ ਪਾਵਰਾਂ ਹਨ ਕਿ ਪੰਚਾਇਤੀ ਜ਼ਮੀਨਾਂ ਦੀ ਦੁਬਾਰਾ ਵੰਡ ਕੀਤੀ ਜਾ ਸਕਦੀ ਹੈ, ਉਸ ਦਾ ਰਿਜ਼ਲਟ ਇਹ ਨਿਕਲਿਆ ਹੈ ਕਿ ਪੰਜਾਬ ਦੇ ਅੰਦਰ ਅਸਰ ਰਸੂਖ ਵਾਲੇ ਆਦਮੀ ਪੰਚਾਇਤ ਦੀਆਂ ਸ਼ਾਮਲਾਤ ਜ਼ਮੀਨਾਂ ਨੂੰ ਆਪਣੇ ਨਾਂ ਕਰਵਾ ਰਹੇ ਹਨ । ਇਸ ਦੇ ਨਾਲ ਇਕ ਤਾਂ ਪੰਚਾਇਤਾਂ ਦਾ ਵਿਕਾਸ ਦਾ ਕੰਮ ਅਤੇ ਸੋਰਸ ਆਫ ਇਨਕਮ ਖਤਮ ਹੁੰਦਾ ਹੈ, ਦੂਸਰੇ ਪਾਸੇ ਜਿਹੜੇ ਪੰਜਾਬ ਦੇ ਸ਼ਡਿਊਲਡ ਕਾਸਟ ਹਨ ਜਿਨ੍ਹਾਂ ਦਾ 1/3 ਹਿੱਸਾ ਉਸ ਸ਼ਾਮਲਾਤ ਜ਼ਮੀਨ ਵਿਚ ਬਣਦਾ ਹੈ, ਉਹ ਉਸ ਤੋਂ ਵਾਂਝੇ ਰਹਿ ਗਏ ਹਨ । ਇਸ ਨਾਲ ਪੰਜਾਬ ਦੇ ਅੰਦਰ ਇਕ ਟੈਨਸ਼ਨ ਕਰੀਏਟ ਹੋ ਰਹੀ ਹੈ । ਖਾਸ ਕਰਕੇ ਪਟਿਆਲਾ ਅਤੇ ਫਤਹਿਗੜ੍ਹ ਸਾਹਿਬ ਜ਼ਿਲ੍ਹਿਆਂ ਵਿਚ ਇਹ ਪ੍ਰੋਸੈਸ ਬੜੀ ਤੇਜ਼ੀ ਨਾਲ ਚਲ ਰਿਹਾ ਹੈ । ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਸ ਚੱਕਬੰਦੀ ਦੇ ਡਾਇਰੈਕਟਰ ਦੀਆਂ ਪਾਵਰਾਂ ਵਿਦਡਰਾਅ ਕਰਨੀਆਂ ਚਾਹੀਦੀਆਂ ਹਨ । ਇਹ ਬੜਾ ਅਹਿਮ ਮਸਲਾ ਹੈ ਅਤੇ ਇਸ ਤੇ ਸਰਕਾਰ ਨੂੰ ਸਟੇਟਮੈਂਟ ਦੇਣੀ ਚਾਹੀਦੀ ਹੈ ।

Mr. Speaker : O.K.

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਇਕ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ । ਕੱਲ ਪ੍ਰਾਈਵੇਟ ਕਾਲਜਾਂ ਦੇ ਟੀਚਰਾਂ ਦੀ ਯੂਨੀਅਨ ਵਲੋਂ ਐਜੀਟੇਸ਼ਨ ਕੀਤੀ ਗਈ । ਉਨ੍ਹਾਂ ਦੀ ਮੰਗ ਹੈ ਕਿ ਉਨ੍ਹਾਂ ਦੇ ਪੈਨਸ਼ਨ ਦੇ ਕੇਸ ਅਤੇ ਪੈਰਿਟੀ ਦੇ ਕੇਸ ਜਿਹੜੇ ਸਰਕਾਰ ਪਹਿਲਾਂ ਮੀਟਿੰਗ ਵਿਚ ਵੀ ਮੰਨ ਚੁੱਕੀ ਹੈ, ਉਹ ਅਜੇ ਇੰਪਲੀਮੈਂਟ ਨਹੀਂ ਹੋਏ, ਉਨ੍ਹਾਂ ਮੁਤਲੱਕ ਰੂਲਜ਼ ਨਹੀਂ ਬਣੇ । ਉਨ੍ਹਾਂ ਨੇ ਗ੍ਰਿਫਤਾਰੀਆਂ ਵੀ ਦਿਤੀਆਂ ਹਨ ਪਰ ਇਸ ਬਾਰੇ ਸਰਕਾਰ ਨੇ ਕੋਈ ਕਦਮ ਨਹੀਂ ਉਠਾਇਆ । ਅੱਜ ਵੀ ਪੰਜਾਬ ਦੇ ਆਰਗੇਨਾਈਜ਼ਡ ਸਕੂਲ ਟੀਚਰਾਂ ਅਤੇ ਇੰਪਲਾਈਜ਼ ਨੇ ਵੀ ਨੋਟਿਸ ਦਿੱਤਾ ਹੈ ਕਿ ਅਸੀਂ ਵਿਧਾਨ ਸਭਾ ਦਾ ਘਿਰਾਓ ਕਰਾਂਗੇ ਅਤੇ ਉਹ ਗ੍ਰਿਫਤਾਰੀਆਂ ਵੀ ਦੇ ਰਹੇ ਹਨ । ਉਨ੍ਹਾਂ ਦੀ ਡਿਮਾਂਡ ਪੈਰਿਟੀ, ਸਰਕਾਰ ਦੇ ਟੀਚਰਾਂ ਦੇ ਬਰਾਬਰ ਪੈਨਸ਼ਨ ਤੇ ਅਲਾਊਂਸ ਬਾਰੇ ਹੈ । ਇਸ ਗੱਲ ਬਾਰੇ ਸਰਕਾਰ ਪਹਿਲਾਂ ਹੀ ਉਨ੍ਹਾਂ ਦੀ ਯੂਨੀਅਨ ਨਾਲ ਗੱਲਬਾਤ ਕਰਕੇ ਮਿਤੀ 29-2-96 ਨੂੰ ਉਨ੍ਹਾਂ ਨੂੰ ਕੰਮਿਊਨੀਕੇਟ ਕਰ ਚੁੱਕੀ ਹੈ ਕਿ ਅਸੀਂ ਤੁਹਾਡੀ ਡਿਮਾਂਡ ਨੂੰ ਮੰਨਦੇ ਹਾਂ ਅਤੇ 6 ਮਹੀਨਿਆਂ ਵਿਚ ਇੰਪਲੀਮੈਂਟ ਕਰਾਂਗੇ । ਇਸ ਸਦਨ ਵਿਚ ਮਿਤੀ 21-3-96 ਨੂੰ ਸਿਖਿਆ ਮੰਤਰੀ ਜੀ ਨੇ ਬਿਆਨ ਵੀ ਦਿੱਤਾ ਹੈ ਕਿ "Punjab Govt. is committed to maintain parity of employees of recognised aided schools of Punjab and pensioners with their counter parts in Government in respect of scales, allowances, including Interim Relief and retirement benefits. Wherever parity has been disturbed, action will be taken." ਔਰ ਇਸ ਗੱਲ ਨੂੰ ਸਪੀਕਰ ਸਾਹਿਬ, 6 ਮਹੀਨੇ ਹੋ ਗਏ ਹਨ, ਅੱਜ ਤੱਕ ਇਹ ਮੰਗਾਂ ਇੰਪਲੀਮੈਂਟ ਨਹੀਂ ਹੋਈਆਂ । ਅਗਰ ਟੀਚਰ ਆਪਣੀਆਂ ਮੰਗਾਂ ਇਸੇ ਤਰ੍ਹਾਂ ਐਜੀਟੇਸ਼ਨ ਕਰਕੇ ਮਨਾਉਣਗੇ

[ਸ਼੍ਰੀ ਮਦਨ ਮੋਹਨ ਮਿੱਤਲ]
ਤਾਂ ਫਿਰ ਉਹ ਸਕੂਲਾਂ ਵਿੱਚ ਕੰਮ ਨਹੀਂ ਕਰ ਸਕਣਗੇ । ਮੈਂ ਤੁਹਾਡੇ ਦੁਆਰਾ ਸਿੱਖਿਆ ਮੰਤਰੀ ਜੀ ਨੂੰ ਦੁਬਾਰਾ ਬੇਨਤੀ ਕਰਦਾ ਹਾਂ ਕਿ ਇਸ ਐਜੀਟੇਸ਼ਨ ਨੂੰ, ਗ੍ਰਿਫਤਾਰੀਆਂ ਨੂੰ ਰੋਕਿਆ ਜਾਵੇ ਅਤੇ ਇਥੇ ਹਾਊਸ ਵਿਚ ਐਸ਼ੋਰੈਂਸ ਦਿੱਤੀ ਜਾਵੇ......

**ਸ਼੍ਰੀ ਸਪੀਕਰ** : ਤੁਹਾਡੀ ਗੱਲ ਆ ਗਈ ਹੈ ।

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਇਕ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦੀ ਹਾਂ । ਖਾਸ ਕਰਕੇ ਸਾਡੇ ਮੋਗਾ ਜ਼ਿਲ੍ਹੇ ਵਿੱਚ ਇਸ ਦਾ ਬਹੁਤ ਅਸਰ ਪੈ ਰਿਹਾ ਹੈ । ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਮੋਗੇ ਦੇ ਜਿਹੜੇ ਰਾਈਸ ਸ਼ੈਲਰ ਹਨ ਉਹ ਦੋ ਸਾਲਾਂ ਤੋਂ ਬੰਦ ਪਏ ਹਨ । ਪਨਸਪ ਵਾਲੇ ਅਤੇ ਐਫ.ਸੀ.ਆਈ. ਵਾਲੇ ਉਥੇ ਝੋਨੇ ਦਾ ਹਿਸਾਬ ਕਿਤਾਬ ਕਰਨ ਦੀ ਬਜਾਏ ਸਾਡੇ ਰਾਈਸ ਸ਼ੈਲਰਾਂ ਦੇ ਮਾਲਕਾਂ ਨੂੰ ਬਹੁਤ ਪਰੇਸ਼ਾਨ ਕਰ ਰਹੇ ਹਨ । ਉਨ੍ਹਾਂ ਵਲੋਂ ਡੇਅਲੀ ਜਾ ਕੇ ਉਨ੍ਹਾਂ ਦੀ ਚੈਕਿੰਗ ਕੀਤੀ ਜਾਂਦੀ ਹੈ ਅੌਰ ਇਹ ਪ੍ਰੋਬਲਮ ਸੌਲਵ ਹੋਣ ਦੀ ਬਜਾਏ ਦਿਨੋਂ ਦਿਨ ਵਧਦੀ ਜਾ ਰਹੀ ਹੈ । ਮੇਰੀ ਰਿਕੁਐਸਟ ਹੈ ਕਿ ਇਸ ਵੱਲ ਧਿਆਨ ਦਿਤਾ ਜਾਵੇ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਇਕ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ । ਫਿਰੋਜ਼ਪੁਰ ਅਤੇ ਅੰਮ੍ਰਿਤਸਰ ਵਿਚ ਝੋਨੇ ਦੀ ਫਸਲ ਪੱਕ ਕੇ ਤਿਆਰ ਹੋ ਚੁੱਕੀ ਹੈ ਅਤੇ ਮੰਡੀਆਂ ਵਿਚ ਵੀ ਆ ਚੁੱਕੀ ਹੈ ਅਤੇ ਝੋਨੇ ਨਾਲ ਮੰਡੀਆਂ ਭਰੀਆਂ ਪਈਆਂ ਹਨ ਪਰ ਸਰਕਾਰ ਵਲੋਂ ਅਜੇ ਤੱਕ ਖਰੀਦ ਸ਼ੁਰੂ ਨਹੀਂ ਕੀਤੀ ਗਈ । ਸਰਕਾਰ ਕਹਿ ਰਹੀ ਹੈ ਕਿ ਜਿਹੜੀ ਖਰੀਦ ਹੈ ਉਹ 1 ਅਕਤੂਬਰ ਤੋਂ ਸ਼ੁਰੂ ਕੀਤੀ ਜਾਵੇਗੀ ਜਦ ਕਿ ਅਸਲ ਵਿੱਚ 4-5 ਅਕਤੂਬਰ ਤੋਂ ਖਰੀਦ ਸ਼ੁਰੂ ਹੋਵੇਗੀ । ਇਸ ਲਈ ਲੋਕਾਂ ਵਿੱਚ ਬੜੀ ਘਬਰਾਹਟ ਹੈ ਕਿਉਂਕਿ ਉਨ੍ਹਾਂ ਦੀ ਫਸਲ ਮੰਡੀ ਵਿੱਚ ਪਈ ਹੈ ਅਤੇ ਜੇ ਬਰਸਾਤ ਪੈ ਜਾਵੇ ਤਾਂ ਉਨ੍ਹਾਂ ਦੀ ਸਾਰੀ ਫਸਲ ਤਬਾਹ ਹੋ ਜਾਵੇਗੀ । ਇਸ ਲਈ ਸਰਕਾਰ ਨੂੰ ਇਸ ਸਦਨ ਵਿੱਚ ਅੱਜ ਹੀ ਐਲਾਨ ਕਰ ਦੇਣਾ ਚਾਹੀਦਾ ਹੈ ਕਿ ਅੱਜ ਤੋਂ ਹੀ ਝੋਨੇ ਦੀ ਖਰੀਦ ਸ਼ੁਰੂ ਕੀਤੀ ਜਾਵੇਗੀ, ਨਹੀਂ ਤਾਂ ਲੋਕਾਂ ਵਿੱਚ ਘਬਰਾਹਟ ਰਹੇਗੀ । ਮੰਤਰੀ ਸਾਹਿਬ ਬੈਠੇ ਹਨ ਅਤੇ ਉਹ ਹੁਣੇ ਹੀ ਇਥੇ ਐਲਾਨ ਕਰਨ ਕਿ ਝੋਨੇ ਦੀ ਫਸਲ ਦੀ ਅੱਜ ਤੋਂ ਹੀ ਖਰੀਦ ਸ਼ੁਰੂ ਕਰ ਦਿਤੀ ਜਾਵੇਗੀ ।

**ਕਾਮਰੇਡ ਤਰਸੇਮ ਜੋਧਾਂ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਰਕਾਰ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਕਲ੍ਹ ਹਜ਼ਾਰਾਂ ਕਾਲਿਜ ਟੀਚਰਜ਼ ਜਿਨ੍ਹਾਂ ਵਿੱਚ ਮਹਿਲਾਵਾਂ ਵੀ ਸ਼ਾਮਲ ਸਨ ...

**ਸ਼੍ਰੀ ਸਪੀਕਰ** : ਇਹ ਗੱਲ ਪਹਿਲਾਂ ਆ ਗਈ ਹੈ ।

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਨੇ ਯਕੀਨ ਦਿਵਾਇਆ ਸੀ ਕਿ ਪੈਨਸ਼ਨ ਸਕੀਮ ਲਾਗੂ ਹੋ ਗਈ ਹੈ ਪਰ ਜਿਹੜੇ ਟੀਚਰਜ਼ ਪਹਿਲਾਂ ਰਿਟਾਇਰ ਹੋ ਚੁੱਕੇ ਹਨ ਉਹ ਇਸ ਲਾਭ ਤੋਂ ਵਾਂਝੇ ਰਹਿ ਗਏ ਹਨ । ਆਂਗਨਵਾੜੀ ਵਰਕਰੋਜ਼ ਦੀ

ਵੀ ਮੰਗ ਹੈ ਕਿ ਉਨ੍ਹਾਂ ਨੂੰ ਹਰਿਆਣਾ ਪੈਟਰਨ ਤੇ ਭੱਤੇ ਦਿਤੇ ਜਾਣ । ਇਸੇ ਤਰ੍ਹਾਂ ਚੌਥੇ ਤਨਖਾਹ ਕਮਿਸ਼ਨ ਦੀ ਰਿਪੋਰਟ ਵੀ ਇਮਪਲੀਮੈਂਟ ਨਹੀ ਕੀਤੀ ਗਈ । ਕਰਮਚਾਰੀਆਂ ਵਿੱਚ ਵੀ ਕਾਫੀ ਰਿਜ਼ੈਂਟਮੈਂਟ ਹੈ, ਬੇਚੈਨੀ ਹੈ ਅਤੇ ਮੈਂ ਮੰਗ ਕਰਦਾ ਹਾਂ ਕਿ ਸਰਕਾਰ ਮੁਲਾਜ਼ਮਾਂ ਦੀਆਂ ਮੰਗਾਂ ਵੱਲ ਤੁਰੰਤ ਧਿਆਨ ਦੇਵੇ ।

ਕਾਮਰੇਡ ਗੁਰਨਾਮ ਸਿੰਘ ਧੀਰੋਵਾਲ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀ ਸਰਕਾਰ ਨੇ ਦਾਲ ਰੋਟੀ ਦੀ ਸਕੀਮ ਅਧੀਨ ਸਬਸਿਡੀ ਦੇਣ ਦੀ ਸਕੀਮ ਚਲਾਈ ਹੈ ਅਤੇ ਉਸਦੇ ਤਹਿਤ ਜਿਹੜੇ ਸਬਸਿਡੀ ਦੇ ਚੈਕ ਲੋਕ ਕਮਰਸ਼ੀਅਲ ਬੈਂਕਾਂ ਵਿੱਚ ਲੈ ਕੇ ਜਾਂਦੇ ਹਨ ਤਾਂ ਉਹ ਬੈਂਕਾਂ ਵਾਲੇ ਪਿਛਲਾ ਕਰਜ਼ਾ ਜਿਹੜਾ ਮੁਆਫ ਕੀਤਾ ਸੀ ਜਾਂ ਥੋੜ੍ਹਾ ਬਹੁਤ ਉਨ੍ਹਾਂ ਵੱਲ ਰਹਿੰਦਾ ਹੈ, ਉਸ ਸਬਸਿਡੀ ਵਿਚੋਂ ਕੱਟ ਲੈਂਦੇ ਹਨ । ਲੋਕਾਂ ਵਿੱਚ ਬੜੀ ਬੇਚੈਨੀ ਹੈ ਕਿ ਕਦੋਂ ਉਨ੍ਹਾਂ ਨੂੰ ਇਹ ਸਬਸਿਡੀ ਦੀ ਰਕਮ ਮਿਲੇਗੀ ਅਤੇ ਉਨ੍ਹਾਂ ਨੂੰ ਲਾਭ ਹੋਵੇਗਾ । ਦੂਸਰੀ ਗੱਲ ਮੈਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪੀਲੇ ਕਾਰਡ ਜੋ ਬਣ ਰਹੇ ਹਨ ਅਤੇ ਲੱਖਾਂ ਦੀ ਗਿਣਤੀ ਵਿੱਚ ਬਣਨੇ ਹਨ. . . .

ਸ੍ਰੀ ਸਪੀਕਰ : ਧੀਰੋਵਾਲ ਜੀ ਬੈਠ ਜਾਓ । ਸ਼ਾਹਬਾਜ਼ਪੁਰੀ ਜੀ ।

## POINTS OF ORDER RE.-JAWAHAR ROZGAR YOJNA AND REPLY THEREON BY THE MINISTER OF STATE FOR RURAL DEVELOPMENT AND PANCHAYATS

ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਹਾਊਸ ਵਿੱਚ ਕਹਿਣਾ ਚਾਹਾਂਗਾ ਕਿ ਜਵਾਹਰ ਰੋਜ਼ਗਾਰ ਯੋਜਨਾਂ ਅਧੀਨ ਜੋ ਫੰਡ ਸੈਂਟਰ ਸਰਕਾਰ ਵਲੋਂ ਪੰਜਾਬ ਸਰਕਾਰ ਨੂੰ ਪ੍ਰਾਪਤ ਹੋਏ ਸੀ ਅਤੇ ਜੋ ਰਾਸ਼ੀ ਕਰੋੜਾਂ ਰੁਪਏ ਦੀ ਸੀ, ਉਸਦਾ ਭੁਗਤਾਨ ਸਰਪੰਚਾਂ ਤੋਂ ਕਮਿਸ਼ਨ ਲੈ ਕੇ ਕੀਤਾ ਗਿਆ ਅਤੇ ਉਨ੍ਹਾਂ ਨੂੰ ਕਮਿਸ਼ਨ ਲੈਣ ਤੋਂ ਬਾਅਦ ਹੀ ਰਾਸ਼ੀ ਦਿਤੀ ਗਈ ਜਿਹੜਾ ਕਿ ਸਰਕਾਰ ਦੇ ਚਿਹਰੇ ਮੂਹਰੇ ਤੇ ਇੱਕ ਧੱਬਾ ਹੈ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਹਾਊਸ ਦੀ ਇਕ ਕਮੇਟੀ ਬਣਾ ਕੇ ਇਸਦੀ ਇਨਕੁਆਰੀ ਕਰਵਾਈ ਜਾਵੇ ।

ਸ੍ਰੀ ਵਿਜੇ ਕੁਮਾਰ ਸਾਥੀ : ਸਪੀਕਰ ਸਾਹਿਬ, ਜਵਾਹਰ ਰੋਜ਼ਗਾਰ ਯੋਜਨਾਂ ਦੇ ਅਧੀਨ 15 ਕਰੋੜ ਰੁਪਏ ਕੇਂਦਰ ਸਰਕਾਰ ਨੇ ਪੰਜਾਬ ਦੀ ਸਰਕਾਰ ਨੂੰ ਭੇਜ ਸਨ । ਇਹ ਪੈਸਾ ਬਾਰਡਰ ਦੇ 4 ਜ਼ਿਲ੍ਹਿਆਂ ਲਈ ਆਇਆ ਸੀ । ਇਸ ਸਕੀਮ ਦੇ ਤਹਿਤ ਇਹ ਰੁਪਿਆ ਡਿਪਟੀ ਕਮਿਸ਼ਨਰ ਦੇ ਰਾਹੀਂ ਪਿੰਡਾਂ ਵਿੱਚ ਵੰਡਿਆ ਜਾਣਾ ਸੀ, ਮਗਰ ਸਾਰੇ ਰੂਲਜ਼ ਅਤੇ ਰੈਗੂਲੇਸ਼ਨਜ਼ ਨੂੰ ਛਿੱਕੇ ਤੇ ਟੰਗ ਕੇ, ਮਨਿਸਟਰ ਸਾਹਿਬ ਨੇ ਇਹ 15 ਕਰੋੜ ਰੁਪਏ ਇਥੇ ਚੰਡੀਗੜ੍ਹ ਲੈ ਆਂਦੇ ਅਤੇ 15% ਕਮਿਸ਼ਨ ਜਿਹੜਾ ਬੰਦਾ ਦੇ ਗਿਆ, ਉਸ ਬੰਦੇ ਨੂੰ ਪੈਸੇ ਦਿਤੇ ਗਏ ਅਤੇ ਇਸਦੇ ਤਹਿਤ ਉਸ ਡਾਇਰੈਕਟਰ ਨੂੰ ਜਿਹੜਾ ਕਿ ਇਸ ਦੇ ਵਿੱਚ ਰੋਕ ਪਾਉਂਦਾ ਸੀ, ਬਦਲ ਦਿਤਾ ਗਿਆ । ਸਪੀਕਰ ਸਾਹਿਬ, ਇਸ ਵਿੱਚ 15% ਕਮਿਸ਼ਨ ਖਾਧੀ ਗਈ ਹੈ । ਮੰਤਰੀ ਜੀ ਇਥੇ ਬੈਠੇ ਹਨ ਉਹ ਆਪਣਾ ਬਿਆਨ ਦੇਣ ਕਿ ਕੀ ਉਨ੍ਹਾਂ ਨੇ ਰੂਲਾਂ ਦੀ ਵਾਇਓਲੇਸ਼ਨ ਨਹੀਂ ਕੀਤੀ ? ਕੀ ਇਹ ਰੁਪਿਆ ਚੰਡੀਗੜ੍ਹ ਤੋਂ ਨਹੀਂ ਵੰਡਿਆ ਗਿਆ ?

[ਸ੍ਰੀ ਵਿਜੇ ਕੁਮਾਰ ਸਾਥੀ],

ਕੀ ਉਨ੍ਹਾਂ ਨੇ ਸਲਿਪਾਂ ਤੇ ਦਸਖਤ ਨਹੀਂ ਕੀਤੇ ? ਇਹ ਮਾਮਲਾ ਬੜਾ ਸੰਗੀਨ ਹੈ ਜੀ ।

**Mr. Speaker** :It is direct aspersion on the Minister. Will you like to explain your position, Minister Sahib ? I will not force you to give statement, if you want to make statement, you may give.

**ਰਾਜ ਮੰਤਰੀ, ਪੇਂਡੂ ਵਿਕਾਸ ਅਤੇ ਪੰਚਾਇਤਾਂ** :ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹਾਂਗਾ ਕਿ ਉਨ੍ਹਾਂ ਨੂੰ ਕੁਝ ਗਲਤ-ਫਹਿਮੀ ਹੋਈ ਹੈ ਕਿ ਇੱਥੇ ਸਿੱਧੀ ਰਕਮ ਪਾਸ ਕੀਤੀ ਗਈ । (ਵਿਘਨ) ਮੈਨੂੰ ਜਿੰਨੀ ਕੁ ਜਾਣਕਾਰੀ ਹੈ, ਉਹ ਮੈਂ ਦੱਸਣਾ ਚਾਹੁੰਦਾ ਹਾਂ । (ਵਿਘਨ)

**Mr. Speaker** :Listen, please. Listen.

**ਰਾਜ ਮੰਤਰੀ, ਪੇਂਡੂ ਵਿਕਾਸ ਅਤੇ ਪੰਚਾਇਤਾਂ** :ਇਹ ਸਪੈਸ਼ਲ ਗਰਾਂਟ ਸਟੇਟ ਹੈਡ-ਕੁਆਰਟਰ ਵਿਚ ਟਾਈਮਲੀ ਆਈ ਸੀ । ਜਦੋਂ ਪਿੱਛੇ ਦੇਖਿਆ ਤਾਂ ਪਤਾ ਲਗਾ ਕਿ ਚਾਰ ਜ਼ਿਲ੍ਹਿਆਂ ਫਤਹਿਗੜ੍ਹ ਸਾਹਿਬ, ਲੁਧਿਆਣਾ, ਹੁਸ਼ਿਆਰਪੁਰ ਅਤੇ ਇੱਕ ਹੋਰ ਜ਼ਿਲ੍ਹੇ ਵਿਚ ਗਰਾਂਟ ਯੂਟੇਲਾਈਜ਼ ਨਾ ਹੋਣ ਕਰਕੇ ਲੈਪਸ ਹੋ ਗਈ ਸੀ । 1995-96 ਵਿੱਚ ਸਾਰੇ ਦੇ ਸਾਰੇ ਜ਼ਿਲ੍ਹਿਆਂ ਵਿਚ ਅਮਾਊਂਟ ਨਹੀਂ ਖਰਚੀ ਗਈ ਅਤੇ ਇਸ ਕਰਕੇ ਇਹ ਅੱਠ ਕਰੋੜ ਰੁਪਏ ਦੀ ਅਮਾਊਂਟ ਲੈਪਸ ਹੋ ਗਈ । 11 ਕਰੋੜ ਰੁਪਏ ਦੀ ਪੰਜਾਬ ਦੀ ਦੂਜੀ ਗਰਾਂਟ ਵੀ ਲੈਪਸ ਹੋ ਗਈ । ਅਸੀਂ ਵੇਖਿਆ ਕਿ ਇਹ ਗਰਾਂਟ ਯੂਟੇਲਾਈਜ਼ ਨਹੀਂ ਹੋ ਰਹੀ ਅਤੇ ਇਹ 14 ਕਰੋੜ ਰੁਪਏ ਦੀ ਗਰਾਂਟ ਵੀ ਯੂਟੇਲਾਈਜ਼ ਨਹੀਂ ਹੋਣੀ ਅਤੇ ਲੈਪਸ ਹੋ ਜਾਣੀ ਹੈ । (ਵਿਘਨ) (ਸ਼ੋਰ) ਪਲੀਜ਼, ਸੁਣ ਲਓ । ਕੋਈ ਵੀ ਫੈਸਲਾ ਮਨਿਸਟਰ ਕੰਸਿਡਰ ਕਰਕੇ ਹੀ ਕਰਦੇ ਹਨ ।

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਵਿਜੇ ਕੁਮਾਰ ਸਾਥੀ ਆਪਣੀ ਸੀਟ ਤੇ ਬੈਠੇ ਬੋਲ ਰਹੇ ਸਨ ।)

**ਸ੍ਰੀ ਸਪੀਕਰ** ਸਾਥੀ ਜੀ, ਆਪਸ ਵਿੱਚ ਗੱਲ ਕਰਨ ਦੀ ਲੋੜ ਨਹੀਂ ।

**ਰਾਜ ਮੰਤਰੀ, ਪੇਂਡੂ ਵਿਕਾਸ ਅਤੇ ਪੰਚਾਇਤਾਂ** :ਅਸੀਂ ਦੋ ਮਨਿਸਟਰਾਂ ਨੇ ਵੇਖਿਆ ਕਿ 11 ਕਰੋੜ ਰੁਪਏ ਦੀ ਅਮਾਊਂਟ ਲੈਪਸ ਹੋ ਗਈ ਹੈ । ਇਸ ਨਾਲ ਪੰਜਾਬ ਨੂੰ ਬੜਾ ਘਾਟਾ ਪਿਆ ਹੈ । ਇਸ ਲਈ ਅਸੀਂ 27 ਤਾਰੀਖ ਨੂੰ ਇਨਸਟਰੱਕਸ਼ਨਜ਼ ਭੇਜੀਆਂ ਕਿ ਇਸ ਦਾ ਰੀਵਿਊ ਕੀਤਾ ਜਾਵੇ ਕਿ ਇਹ ਪੈਸਾ ਕਿਉਂ ਲੈਪਸ ਹੋਇਆ? ਇਹ ਕਿਉਂ ਨਹੀਂ ਵਰਤਿਆ ਗਿਆ ।ਅਸੀਂ ਇਸ ਸਬੰਧੀ ਮਹਿਕਮੇ ਵੱਲੋਂ ਚਿੱਠੀ ਕੱਢੀ । ਸਾਰੇ ਬੀ.ਡੀ.ਓਜ਼. ਨੂੰ ਵੀ ਕਿਹਾ । (ਵਿਘਨ) ਇਨਸਟਰੱਕਸ਼ਨਜ਼ ਭੇਜੀਆਂ ਕਿ ਲੋਕਲ ਐਮ.ਪੀ. ਜਾਂ ਐਮ.ਐਲ.ਏ. (ਵਿਘਨ)

**ਸ੍ਰੀ ਸਪੀਕਰ** :ਕੋਈ ਡਿਸਟਰਬ ਨਾ ਕਰੇ ।

**ਰਾਜ ਮੰਤਰੀ ,ਪੇਂਡੂ ਵਿਕਾਸ ਅਤੇ ਪੰਚਾਇਤਾਂ** :ਇਸ ਤੋਂ ਬਾਅਦ ਮੈਂ ਰਿਵਿਊ ਕੀਤਾ ਔਰ ਫੈਸਲਾ ਕੀਤਾ ਕਿ ਪੈਸੇ ਵਰਤੇ ਨਹੀਂ ਗਏ । ਇਸ ਲਈ 29 ਤਾਰੀਖ ਨੂੰ ਪੈਸੇ ਕਢਵਾ ਲਏ ਕਿਉਂਕਿ ਲੈਪਸ ਹੋ ਜਾਣੇ ਸਨ । (ਵਿਘਨ) ਐਮ. ਐਲ. ਏ. ਆਏ ਉਨ੍ਹਾਂ ਨੂੰ ਡਿਵੈਲਪਮੈਂਟ ਵਾਸਤੇ ਪੈਸੇ ਦਿੱਤੇ । ਆਪੋਜ਼ੀਸ਼ਨ ਦੇ ਸਾਥੀਆਂ ਨੂੰ ਵੀ ਪੈਸੇ ਮਿਲੇ ਹਨ . . . . । (ਵਿਘਨ)

ਸਪੀਕਰ ਸਾਹਿਬ, ਇਹ ਮੈਨੂੰ ਆਪਣੀ ਗੱਲ ਕਰਨ ਦੇਣ । (ਵਿਘਨ) (ਸ਼ੋਰ)

ਸਪੀਕਰ ਸਾਹਿਬ, ਮੈਨੂੰ ਆਪਣੀ ਗੱਲ ਕਹਿਣ ਦੀ ਇਜਾਜ਼ਤ ਦਿਓ । (ਵਿਘਨ)

**ਸ੍ਰੀ ਸਪੀਕਰ** :ਇਨ੍ਹਾਂ ਦੀ ਗੱਲ ਮੁੱਕੀ ਨਹੀਂ ਹੈ । ਇਨ੍ਹਾਂ ਨੂੰ ਬੋਲਣ ਦਿਓ ।

**ਰਾਜ ਮੰਤਰੀ, ਪੇਂਡੂ ਵਿਕਾਸ ਅਤੇ ਪੰਚਾਇਤਾਂ** :ਸਪੀਕਰ ਸਾਹਿਬ, ਮੈਨੂੰ ਇਸ ਸਬੰਧੀ ਸ਼ਿਕਾਇਤਾਂ ਮਿਲੀਆਂ ਅਤੇ ਬਟਾਲੇ ਦੇ ਐਮ. ਐਲ. ਏ. ਨੇ ਪ੍ਰੈਸ ਵਿਚ ਵੀ ਦੋਸ਼ ਲਗਾਏ ਔਰ ਅਮਾਊਂਟ ਫਰੀਜ਼ ਕਰ ਦਿੱਤੀ । (ਵਿਘਨ) 20-25 ਦਿਨ ਰਕਮ ਫਰੀਜ਼ ਰਹੀ ਔਰ ਫਿਰ ਜਾਇੰਟ ਡਾਇਰੈਕਟਰ ਨੂੰ ਬਟਾਲੇ ਭੇਜਿਆ । (ਵਿਘਨ) ਸਰਪੰਚ ਨੇ ਐਫੀਡੇਵਿਟ ਦਿੱਤਾ । ਉਸ ਨੂੰ ਚੈਕ ਕਰਕੇ ਫਿਰ ਅਮਾਊਂਟ ਰਿਨ ਆਰਡਰ ਹੋਈ । (ਵਿਘਨ) ਉਸ ਦੀ ਰਿਪੋਰਟ ਫੇਵਰੇਬਲ ਆਈ ਤਾਂ ਅਮਾਊਂਟ ਰਿਲੀਜ਼ ਕੀਤੀ । ਇੱਕ ਬੀ.ਡੀ.ਓ. ਨੂੰ ਸਸਪੈਂਡ ਵੀ ਕੀਤਾ ਹੈ ।

(ਇਸ ਸਮੇਂ ਸਦਨ ਵਿੱਚ ਹਾਜ਼ਰ ਆਪੋਜ਼ੀਸ਼ਨ ਦੇ ਕਈ ਮਾਨਯੋਗ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ ।)

**ਸ੍ਰੀ ਸਪੀਕਰ** :ਬਹੁਤ ਹੋ ਗਿਆ । ਕਾਫੀ ਦੇਰ ਤੋਂ ਚੱਲ ਰਿਹਾ ਹੈ । ਸਾਰੀਆਂ ਪਾਰਟੀਆਂ ਨੂੰ ਪੰਜ ਪੰਜ ਮਿੰਟ ਦੇ ਦਿੱਤੇ ਹਨ ।

**ਸ੍ਰੀ ਹਰਮਿੰਦਰ ਸਿੰਘ ਜੱਸੀ** :ਸਪੀਕਰ ਸਾਹਿਬ, ਮਾਨਯੋਗ ਮੰਤਰੀ ਸਾਹਿਬ ਨੇ ਦੱਸਿਆ ਹੈ ਕਿ ਮਿਤੀ 29-5-1996 ਨੂੰ ਬਾਰਡਰ ਏਰੀਏ ਵਾਸਤੇ ਜਵਾਹਰ ਰੋਜ਼ਗਾਰ ਯੋਜਨਾ ਦੀ ਗਰਾਂਟ ਆਈ ਸੀ। ਇਹ ਚਾਰ ਜ਼ਿਲ੍ਹੇ ਅੰਮ੍ਰਿਤਸਰ, ਫ਼ਿਰੋਜ਼ਪੁਰ, ਗੁਰਦਾਸਪੁਰ ਅਤੇ ਚੋਥਾ ਬਠਿੰਡਾ ਸੀ। ਇਹ ਜੇ.ਆਰ. ਯੋਜਨਾ ਤਹਿਤ ਸੈਂਟਰ ਗੋਰਮਿੰਟ ਦੀ ਗਰਾਂਟ ਸੀ ਔਰ ਕੋਈ ਵੀ ਮੰਤਰੀ ਉਸ ਵਿੱਚ ਚੇਂਜ ਨਹੀਂ ਕਰ ਸਕਦਾ ਕਿਉਂਕਿ ਉਹ ਸੈਂਟਰ ਗੋਰਮਿੰਟ ਦਾ ਪੈਸਾ ਹੈ । ਸੈਂਟਰ ਗੋਰਮਿੰਟ ਦੱਸਦੀ ਹੈ ਕਿ ਅਸੀਂ ਇਸ ਪ੍ਰੋਜੈਕਟ ਵਿੱਚ ਏਨਾ ਪੈਸਾ ਭੇਜ ਰਹੇ ਹਾਂ । ਮੰਤਰੀ ਸਾਹਿਬ ਆਪਣੇ ਚਹੇਤੇ ਲੋਕਾਂ ਨਾਲ ਕਮਿਸ਼ਨ ਦੀਆਂ ਗੱਲਾਂ ਕਰਦੇ ਹਨ, ਉਨ੍ਹਾਂ ਤੋਂ ਕਮਿਸ਼ਨ ਲੈ ਕੇ ਪੈਸੇ ਦਿੰਦੇ ਹਨ । (ਆਪੋਜ਼ੀਸ਼ਨ ਵੱਲੋਂ ਥੰਪਿੰਗ) ਬਠਿੰਡੇ ਵਾਸਤੇ 1 ਕਰੋੜ 79 ਲੱਖ 12 ਹਜ਼ਾਰ ਰੁਪਏ ਆਏ ਪਰ ਇਨ੍ਹਾਂ ਨੇ ਇਕ ਪੈਸਾ ਵੀ ਨਹੀਂ ਭੇਜਿਆ । ਜਿਹੜੇ ਇਹ ਗੱਲਾਂ ਕਰ ਰਹੇ ਹਨ ਕਿ ਬੀ.ਡੀ.ਓ. ਸਾਹਿਬ ਨੂੰ, ਐਮ.ਐਲ.ਏ. ਸਾਹਿਬ ਨੂੰ ਪੈਸੇ ਗਏ, ਸਾਡੇ ਸਾਰੇ ਬਠਿੰਡੇ ਜ਼ਿਲ੍ਹੇ ਦੇ ਐਮ.ਐਲ.ਏ. ਸਾਹਿਬ ਕਹਿਣ ਤਾਂ ਜੋ ਮਰਜ਼ੀ

[ਸ਼੍ਰੀ ਹਰਮਿੰਦਰ ਸਿੰਘ ਜੱਸੀ]

ਕਰ ਲੈਣਾ । (ਆਪੋਜ਼ੀਸ਼ਨ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜਾਂ) ਬਠਿੰਡਾ ਜ਼ਿਲ੍ਹੇ ਦੇ ਅੰਦਰ ਬੀ.ਡੀ.ਓ. ਸਾਹਿਬ ਦੀ ਮੀਟਿੰਗ ਬੁਲਾਈ ਗਈ ਔਰ ਉਥੇ ਇਨ੍ਹਾਂ ਦੇ ਆਪਣੇ ਮਹਿਕਮੇ ਦਾ ਅਫ਼ਸਰ ਗਿਆ, ਜਿਸ ਨੇ ਉਥੇ ਜਾ ਕੇ ਕਮਿਸ਼ਨ ਮੰਗਿਆ । ਬੀ.ਡੀ.ਓ. ਨੇ ਔਰ ਏ.ਡੀ.ਸੀ ਨੇ ਕਿਹਾ ਕਿ ਅਸੀਂ ਇੱਕ ਪੈਸਾ ਵੀ ਕਮਿਸ਼ਨ ਨਹੀਂ ਦੇਵਾਂਗੇ ਔਰ ਇਸ ਕਰਕੇ ਬਠਿੰਡੇ ਜ਼ਿਲ੍ਹੇ ਦੀ ਗਰਾਂਟ ਵੱਖ-ਵੱਖ ਜ਼ਿਲ੍ਹਿਆਂ ਦੇ ਵਿੱਚ ਦੇ ਦਿੱਤੀ ਗਈ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਕਹਿੰਦਾ ਹਾਂ ਕਿ ਇਥੇ ਸਦਨ ਦੀ ਕਮੇਟੀ ਬਣਾਈ ਜਾਵੇ ਔਰ ਇਸ ਦੀ ਜਾਂਚ ਕਰਵਾਈ ਜਾਵੇ । (ਵਿਘਨ) (ਸ਼ੋਰ)

(ਇਸ ਸਮੇਂ ਕਈ ਮਾਨਯੋਗ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ।

**Mr. Speaker** : Please sit. All of you sit down. You see, too much liberty is too bad. I have given you time as per the decision that everybody would speak and in shortest time. It is upon the Minister to reply or not to reply. Because there is an aspersion on the Minister that is why I have asked him. If you want to give any explanation, you give and the matter is over here. Zero Hour is over. Now, hereafter no body will stand for Zero Hour. Any way, I will ask the Deputy Chief Minister to give her opinion what the Hon'ble Members have asked for and what the Hon'ble Minister has said. (Interruption & Noise.) No.....No. I have told you to please sit down, You bring a substantive motion if you are interested. (Interruption & Noise) I will not allow you......I am not allowing you, Please sit down. Resume your seats...... You also resume your seat, Baldev Singh ji. Please..... Please .... Decorum is to be maintained. Now, Deputy Chief Minister has to say something.

**ਉੱਪ ਮੁੱਖ ਮੰਤਰੀ.** ਸਪੀਕਰ ਸਾਹਿਬ, ਇਹ ਮਾਮਲਾ ਇਸ ਤੋਂ ਪਹਿਲਾਂ ਵੀ ਉਠਾਇਆ ਗਿਆ ਹੈ। ਮੈਂ ਬੜੇ ਸਾਫ ਤੌਰ ਤੇ ਹਾਊਸ ਦੇ ਵਿੱਚ ਕਿਹਾ ਹੈ ਕਿ ਕੋਈ ਵੀ ਕੰਪਲੇਂਟ, ਕਿਸੇ ਬਾਰੇ ਹੋਵੇ, ਗੌਰਮਿੰਟ ਉਸ ਤੇ ਇਨਕੁਆਇਰੀ ਕਰਾਉਣ ਵਾਸਤੇ ਤਿਆਰ ਹੈ। ਇਸ ਤੋਂ ਅੱਗੇ ਜੇਕਰ ਕਿਸੇ ਨੂੰ ਹੋਰ ਵੀ ਖਦਸ਼ਾ ਹੋਵੇ, ਉਹ ਲੋਕਪਾਲ ਕੋਲ ਜਾ ਸਕਦਾ ਹੈ। ਸੋ ਇਨਕੁਆਇਰੀ ਵਾਸਤੇ ਦਰਵਾਜੇ ਬੰਦ ਨਹੀਂ ਕੀਤੇ। ਜੇਕਰ ਕਿਸੇ ਤੇ ਐਲੀਗੇਸ਼ਨ ਲਗਾਇਆ ਜਾਵੇਗਾ, ਤਾਂ ਦੋਨੋਂ ਪੱਧਰ ਤੇ ਉਸ ਨੂੰ ਦੇਖਿਆ ਜਾਵੇਗਾ। ਲੇਕਿਨ ਬਾਰ-ਬਾਰ ਇੱਕੋ ਹੀ ਮਸਲੇ ਨੂੰ ਉਠਾਇਆ ਜਾਣਾ, ਮੈਂ ਸਮਝਦੀ ਹਾਂ ਕਿ ਇਸ ਨੂੰ ਐਕਸਪੰਜ ਕੀਤਾ ਜਾਣਾ ਚਾਹੀਦਾ ਹੈ। ਜਦੋਂ ਇਕ ਮਾਮਲਾ ਇਥੇ ਉਠਾਇਆ ਗਿਆ ਔਰ ਉਸ ਤੇ ਕਹਿ ਚੁੱਕੇ ਹਾਂ ਕਿ ਇਨਕੁਆਇਰੀ ਕਰਾਉਣ ਲਈ ਤਿਆਰ ਹਾਂ, ਤਾਂ ਵਾਰ-ਵਾਰ ਕਿਸੇ ਮਾਸਲੇ ਨੂੰ ਇਥੇ ਲਿਆਉਣਾ, ਮੇਰੀ ਬੇਨਤੀ ਹੈ ਕਿ ਇਹ ਸਾਰੇ ਜੋ ਕੁਐਸਚਨ ਉਠਾਏ ਗਏ ਹਨ, ਉਨ੍ਹਾਂ ਨੂੰ ਐਕਸਪੰਜ ਕੀਤਾ ਜਾਵੇ।

(At this stage all the Hon'ble Members belonging to Opposition were standing to say something.)

**Mr. Speaker:** Sit down, sit down. Now if you have anything to say after the Deputy Chief Minister's statement, then you can ask for clarification (interuption). if she has said anything you can ask for clarification on her statement one by one. The matter is over. No more Zero Hour. You will not raise any new point. No new point should be raised.

**ਇਕ ਆਵਾਜ਼:** ਸਪੀਕਰ ਸਾਹਿਬ, ਕ੍ਰਿਪਾ ਕਰਕੇ ਪੰਜਾਬੀ ਦੇ ਵਿੱਚ ਬੋਲੋ।

**ਸ੍ਰੀ ਸਪੀਕਰ.** ਖੱਪ ਨਾ ਪਾਓ। ਇਸ ਮਾਮਲੇ ਦੇ ਸਬੰਧ ਵਿੱਚ ਅਗਰ ਕੋਈ ਕਲੈਰੀਫਿਕੇਸ਼ਨ ਚਾਹੁੰਦਾ ਹੈ ਤਾਂ ਉਹ ਇਕੱਲੇ ਇਕੱਲੇ ਲੈ ਸਕਦਾ ਹੈ। ਕਿਰਪਾ ਕਰਕੇ ਬੈਠ ਜਾਓ। ਇਸ ਦੇ ਬਾਅਦ ਰੈਗੂਲਰ ਕਾਲ ਅਟੈਨਸ਼ਨ ਮੋਸ਼ਨ ਸ਼ੁਰੂ ਹੋ ਜਾਵੇਗੀ। ਕ੍ਰਿਪਾ ਕਰਕੇ ਬੈਠ ਜਾਓ। ਜੱਸੀ ਸਾਹਿਬ ਬੈਠ ਜਾਓ। ਤੁਸੀਂ ਮੰਤਰੀ ਰਹੇ ਹੋ। I am allowing one Opposition leader to ask clarification. Shri Kainth. Shri Vijay Kumar Sathi you please sit down. I am giving permission to Shri Kainth.

**ਸ੍ਰੀ ਸਤਨਾਮ ਸਿੰਘ ਕੈਂਥ:** ਸਪੀਕਰ ਸਾਹਿਬ, ਮਾਨਯੋਗ ਮੈਂਬਰਾਂ ਵਲੋਂ ਜੋ ਮੁੱਦਾ ਉਠਾਇਆ ਗਿਆ ਹੈ ਇਹ ਮੁੱਦਾ ਬੜਾ ਸੀਰੀਅਸ ਹੈ। ਇਸ ਸਬੰਧੀ ਜੱਸੀ ਸਾਹਿਬ ਨੇ ਫੈਕਟਸ ਵੀ ਹਾਊਸ ਦੇ ਸਾਹਮਣੇ ਲਿਆਂਦੇ ਹਨ। ਜਿਸ ਤਰ੍ਹਾਂ ਉਪ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਅਸੀਂ ਇਸ ਦੀ ਦੋਨਾਂ ਸਾਈਡਾਂ ਤੋਂ ਇਨਕੁਆਇਰੀ ਕਰਵਾਉਣ ਲਈ ਤਿਆਰ ਹਾਂ। ਇਨ੍ਹਾਂ ਨੇ ਇੱਕ ਸਾਈਡ ਬਾਰੇ ਤਾਂ ਲੋਕਪਾਲ ਕੋਲੋਂ ਇਨਕੁਆਇਰੀ ਕਰਵਾਉਣ ਲਈ ਕਿਹਾ ਹੈ ਪਰ ਦੂਸਰੀ

[ਸ੍ਰੀ ਸਤਨਾਮ ਸਿੰਘ ਕੈਂਥ]

ਸਾਈਡ ਬਾਰੇ ਕਲੀਅਰ ਨਹੀਂ ਕੀਤਾ ਮੈਂ ਸਮਝਦਾ ਹਾਂ ਮਾਮਲਾ ਬੜਾ ਸੀਰੀਅਸ ਹੈ ਇਸ ਦੇ ਲਈ ਹਾਊਸ ਦੀ ਕਮੇਟੀ ਬਣਾਉਣੀ ਚਾਹੀਦੀ ਹੈ। ਇਸ ਵਿੱਚ ਹਾਊਸ ਦੇ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਵੀ ਸ਼ਾਮਲ ਕਰਨਾ ਚਾਹੀਦਾ ਹੈ ਤਾਂ ਕਿ ਮਾਮਲੇ ਦੀ ਇਨਕੁਆਇਰੀ ਸਹੀ ਤੌਰ ਤੇ ਹੋ ਸਕੇ। ਸੈਂਟਰਲ ਸਪਾਂਸਰਡ ਸਕੀਮ ਜੋ ਹੈ ਉਸ ਨੂੰ ਸਟੇਟ ਗੌਰਮਿੰਟ ਨਹੀਂ ਬਦਲ ਸਕਦੀ।

**ਸ੍ਰੀ ਸਪੀਕਰ**: ਤੁਸੀਂ ਇਸ ਗੱਲ ਵੱਲ ਧਿਆਨ ਨਹੀਂ ਦਿੱਤਾ। ਇਸ ਰੌਲੇ ਦੇ ਵਿੱਚ ਤੁਸੀਂ ਸੁਣਿਆ ਨਹੀਂ। ਜੇਕਰ ਕਿਸੇ ਮਾਨਯੋਗ ਮੈਂਬਰ ਨੇ ਕੋਈ ਮਾਮਲੇ ਦੀ ਇਨਕੁਆਇਰੀ ਕਰਵਾਉਣੀ ਹੈ ਤਾਂ ਉਹ ਕਰਵਾ ਸਕਦਾ ਹੈ ਅਤੇ ਸਬਸਟੈਂਟਿਵ ਮੋਸ਼ਨ ਲਿਆਉਣੀ ਚਾਹੀਦੀ ਹੈ। That is the only way. This is a parliamentary system. ਮੈਂ ਪੂਰੀ ਦੁਨੀਆਂ ਦੇ ਵਿੱਚ ਦੇਖਿਆ ਹੈ ਅਤੇ ਪਾਰਲੀਮੈਂਟਰੀ ਸਿਸਟਮ ਦੇ ਵਿੱਚ ਵੀ ਵੇਖਿਆ ਹੈ। ਸਾਨੂੰ ਆਪਣੇ ਹਾਊਸ ਤੇ ਬੜਾ ਮਾਣ ਹੈ। ਅਸੀਂ ਜ਼ੀਰੋ ਆਵਰ ਵਿੱਚ ਬੜੀ ਲਿਬਰਟੀ ਦਿੱਤੀ ਹੈ। ਸਾਰੀ ਦੁਨੀਆਂ ਦੇ ਵਿੱਚ ਇਹੋ ਜਿਹੀ ਕੋਈ ਮਿਸਾਲ ਨਹੀਂ ਹੈ। ਸਾਨੂੰ ਆਪਣੇ ਹਾਊਸ ਤੇ ਬੜਾ ਫਖਰ ਹੈ। Kindly bear with me. (Interruption by Shri Vijay Kumar Sathi) No, no. You may bring substantive motion.

Now Call Attention Motions. Shrimati Vimla Dang. Now (Shri Sathi) you please sit down.

## WALK OUTS

(At this stage hon'ble Members belonging to B. S. P., B. J. P. C. P. I., C. P. M., and J. D., present in the House, except. Shrimati Vimla Dang belonging to C. P. I. staged walk out.**)

Mr. Speaker: What is said without permission of the Chair is not to be recorded. I have clarified every thing.

**ਸ੍ਰੀਮਤੀ ਵਿਮਲਾ ਡਾਂਗ**: ਸਪੀਕਰ ਸਾਹਿਬ, ਇਹ ਜਿਹੜਾ ਵਾਕ ਆਊਟ ਹੋ ਰਿਹਾ ਹੈ ਇਹ ਬਿਲਕੁਲ ਜਾਇਜ਼ ਹੈ। ਸਰਕਾਰ ਦੀ ਪੁਜੀਸ਼ਨ ਦੇ ਨਾਲ ਅਸੀਂ ਸਹਿਮਤ ਤਾਂ ਨਹੀਂ ਇਸ ਵਿੱਚ ਮੈਨੂੰ ਅਤੇ ਅਰਸ਼ੀ ਸਾਹਿਬ ਨੂੰ ਵੀ ਸ਼ਾਮਲ ਸਮਝਿਆ ਜਾਵੇ। ਸਾਡੇ ਕਾਲ ਅਟੈਂਸ਼ਨ ਲੱਗੇ ਹੋਏ ਹਨ .... (ਵਿਘਨ)

(At this stage Hon'ble Member Shri Baldev Singh Balamgarh, belonging to I. N. C. (I) was standing to say something.

** Not recorded as ordered by the Chair.

**Mr. Speaker**: Please sit down.

**ਸ੍ਰੀ ਬਲਦੇਵ ਸਿੰਘ ਬਲਮਗੜ੍ਹ**: ਸਪੀਕਰ ਸਾਹਿਬ, ਮੈਂ ਵਾਕ ਆਊਟ ਕਰਦਾ ਹਾਂ।

(At this stage Hon'ble Member Shri Baldev Singh Balamgarh, belonging to I. N. C. (I) walked out)

**ਸ੍ਰੀ ਸਪੀਕਰ**: ਤੁਸੀਂ ਵੀ ਆਪਣਾ ਨਾਂ ਸ਼ਹੀਦਾਂ ਵਿਚ ਗਿਣ ਲਓ।

---

## CALL ATTENTION NOTICES UNDER RULE 66

(Serial No.3)

**Shrimati Vimla Dang**: Sir, I beg to draw the attention of the Government to a matter of urgent public importance, namely, the steep rise in the price of atta in the open market reaching already as high as Rs. 7/- per kilo in town like Amritsar leading to serious discontentment among the people of the State specially poorer sections.

In view of the obvious and urgent importance of the matter, the Minister concerned may please be asked to make a statement in the House.

**ਖੁਰਾਕ ਅਤੇ ਸਪਲਾਈ ਮੰਤਰੀ (ਸਰਦਾਰ ਲਾਲ ਸਿੰਘ)**: ਇਹ ਠੀਕ ਹੈ ਕਿ ਪਿੱਛੇ ਜਿਹੇ ਖੁੱਲ੍ਹੇ ਬਜ਼ਾਰ ਵਿਚ ਕਣਕ, ਆਟੇ ਦੀਆਂ ਕੀਮਤਾਂ ਵਧੀਆਂ ਹਨ। ਖੁੱਲ੍ਹੇ ਬਜ਼ਾਰ ਵਿੱਚ ਕਣਕ ਤੇ ਆਟੇ ਦੀਆਂ ਕੀਮਤਾਂ ਬਜ਼ਾਰੀ ਤਾਕਤਾਂ ਦੇ ਆਧਾਰ ਤੇ ਨਿਸ਼ਚਿਤ ਹੁੰਦੀਆਂ ਹਨ ਅਤੇ ਰਾਜ ਸਰਕਾਰ ਦਾ ਉਨ੍ਹਾਂ ਦੀ ਵੇਚ ਕੀਮਤ ਤੇ ਕੋਈ ਕਾਨੂੰਨੀ ਨਿਯੰਤਰਣ ਨਹੀਂ ਹੈ। ਫੇਰ ਵੀ ਭਾਰਤ ਸਰਕਾਰ ਵੱਲੋਂ ਰਾਜ ਸਰਕਾਰ ਨੂੰ ਲੋਕ ਵੰਡ ਪ੍ਰਣਾਲੀ ਅਧੀਨ ਸਸਤੇ ਭਾਅ ਦੀਆਂ ਦੁਕਾਨਾਂ ਤੇ ਕਣਕ ਅਤੇ ਆਟਾ ਵੇਚਣ ਲਈ ਕਣਕ ਸਪਲਈ ਕੀਤੀ ਜਾਂਦੀ ਹੈ। ਪਿਛਲੇ ਮਹੀਨਿਆਂ ਦੌਰਾਨ ਸਸਤੇ ਭਾਅ ਦੀਆ ਦੁਕਾਨਾਂ ਤੇ ਕਣਕ ਤੇ ਆਟੇ ਦੀ ਮੰਗ ਘੱਟ ਹੋਣ ਕਾਰਨ ਭਾਰਤ ਸਰਕਾਰ ਵੱਲੋਂ ਅਲਾਟ ਕੀਤੀ ਗਈ ਸਾਰੀ ਦੀ ਸਾਰੀ ਕਣਕ ਚੁੱਕ ਕੇ ਇਸ ਦਾ ਆਟਾ ਨਹੀਂ ਬਣਾਇਆ ਜਾਂਦਾ ਰਿਹਾ। ਖੁਰਾਕ ਤੇ ਸਪਲਾਈ ਵਿਭਾਗ ਨੇ ਹੁਣ ਯਕੀਨੀ ਬਣਾਇਆ ਹੈ ਕਿ ਮੰਗੀ ਗਈ ਕਣਕ ਦੀ ਅਲਾਟਮੈਂਟ ਸਾਰੀ ਦੀ ਸਾਰੀ ਚੁੱਕੀ ਜਾਵੇ ਅਤੇ ਉਸ ਕਣਕ ਦਾ ਆਟਾ ਬਣਾਇਆ ਜਾਵੇ ਅਤੇ ਇਹ ਆਟਾ ਸਸਤੇ ਭਾਅ ਦੀਆਂ ਦੁਕਾਨਾਂ ਤੇ ਲੋਕਾਂ ਨੂੰ 4 ਰੁਪਏ 60 ਪੈਸੇ ਪ੍ਰਤੀ ਕਿਲੋ ਦੇ ਹਿਸਾਬ ਨਾਲ ਉਪਲਬਧ ਕਰਾਇਆ ਜਾਵੇ। ਸਤੰਬਰ ਮਹੀਨੇ ਲਈ ਜ਼ਿਲ੍ਹੇ ਨੂੰ 8,000 ਮੈਟ੍ਰਿਕ ਟਨ

[ਖੁਰਾਕ ਅਤੇ ਸਪਲਾਈ ਮੰਤਰੀ]

ਕਣਕ ਐਲੋਕੇਟ ਕੀਤੀ ਗਈ ਹੈ। ਜਿਹੜੀ ਚੁੱਕ ਕੇ ਪਿਸਵਾਈ ਜਾ ਰਹੀ ਹੈ ਅਤੇ ਇਸ ਦਾ ਆਟਾ ਜਲਦੀ ਤੋਂ ਜਲਦੀ ਸੁਸਤੇ ਭਾਅ ਦੀਆਂ ਦੁਕਾਨਾਂ ਰਾਹੀਂ ਜਾਰੀ ਕੀਤਾ ਜਾ ਰਿਹਾ ਹੈ। ਕਣਕ ਦਾ ਆਟਾ ਤਕਰੀਬਨ ਦੁਕਾਨਾਂ ਤੇ ਪਹੁੰਚ ਗਿਆ ਹੈ। ਰਾਜ ਸਰਕਾਰ ਨੇ ਵੱਖਰੇ ਤੌਰ ਤੇ ਭਾਰਤ ਸਰਕਾਰ ਨੂੰ ਸਤੰਬਰ ਮਹੀਨੇ ਲਈ 10,000 ਮੀਟ੍ਰਿਕ ਟਨ ਕਣਕ ਦੇਣ ਲਈ ਬੇਨਤੀ ਕੀਤੀ ਹੈ ਤਾਂ ਕਿ ਲੋਕਾਂ ਨੂੰ ਆਟਾ ਕਾਫੀ ਮਾਤਰਾ ਵਿੱਚ ਮਿਲ ਸਕੇ।

**ਸ੍ਰੀਮਤੀ ਵਿਮਲਾ ਡਾਂਗ.** ਸਪੀਕਰ ਸਾਹਿਬ, ਆਟੇ ਦੀ ਪੁਜ਼ੀਸ਼ਨ ਜਿਹੜੀ ਹੈ, ਬਹੁਤ ਗੰਭੀਰ ਹੈ। ਅੱਜ ਤੱਕ ਕਦੇ ਵੀ ਆਟੇ ਦੀ ਕੀਮਤ ਇੰਨੀ ਨਹੀਂ ਵਧੀ। ਆਟਾ 7/- ਰੁਪਏ ਕਿਲੋ ਵਿੱਕ ਰਿਹਾ ਹੈ। ਡਿਪੂਆਂ ਤੇ ਰੀਸੈਂਟਲੀ ਆਟਾ ਆਇਆ ਹੈ ਪਰ ਉਸ ਦੀ ਮਿਕਦਾਰ 10 ਕਿਲੋ ਫੀ ਪਰਿਵਾਰ ਹੈ ਜੋ ਕਾਫੀ ਨਹੀਂ ਅਤੇ ਉਸ ਦੀ ਕਵਾਲਿਟੀ ਵੀ ਸਾਰੇ ਡਿਪੂਆਂ ਤੇ ਠੀਕ ਨਹੀਂ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹਾਂਗੀ ਕੀ ਇਸ ਸਥਿਤੀ ਦੀ ਗੰਭੀਰਤਾ ਨੂੰ ਸਮਝਣਾ ਚਾਹੀਦਾ ਹੈ। ਹਾਲੇ 5-6 ਮਹੀਨੇ ਹੋਰ ਨਵੀਂ ਕਣਕ ਆਉਣ ਨੂੰ ਰਹਿੰਦੇ ਹਨ ਤੇ ਆਟਾ 7/- ਰੁਪਏ ਕਿਲੋ ਵਿਕ ਰਿਹਾ ਹੈ। ਕੀ ਤੁਹਾਨੂੰ ਇਸ ਗੱਲ ਦਾ ਅਹਿਸਾਸ ਹੈ ਕਿ ਆਉਣ ਵਾਲੇ ਸਮੇਂ ਵਿੱਚ ਜੇ ਸਰਕਾਰ ਨੇ ਕੁਝ ਨਹੀਂ ਕੀਤਾ ਤਾਂ ਆਟਾ 10/- ਰੁਪਏ ਕਿਲੋ ਤੱਕ ਹੋ ਜਾਵੇਗਾ ? ਇਹ 10/- ਕਿਲੋ ਕਣਕ ਨਾਲ ਗਰੀਬ ਜਨਤਾ ਤੇ ਦਰਮਿਆਨਾ ਤਬਕਾ ਕੀ ਕਰੇਗਾ ? ਕੀ ਸਰਕਾਰ ਨੂੰ ਇਸ ਦਾ ਅਹਿਸਾਸ ਹੈ ? ਕਿ ਆਉਣ ਵਾਲੇ ਸਮੇਂ ਵਿੱਚ ਜੇ ਸਰਕਾਰ ਨੇ ਕੁਝ ਨਹੀਂ ਕੀਤਾ ਤਾਂ ਆਟਾ 10/- ਰੁਪਏ ਕਿਲੋ ਕਣਕ ਨਾਲ ਗਰੀਬ ਜਨਤਾ ਤੇ ਦਰਮਿਆਨਾ ਤਬਕਾ ਕੀ ਕਰੇਗਾ, ਸਰਕਾਰ ਨੂੰ ਕੀ ਇਸ ਦਾ ਅਹਿਸਾਸ ਹੈ ? 7-8-9-10, ਰੁਪਏ ਪ੍ਰਤੀ ਕਿਲੋ ਤੱਕ ਕਿਲੋ ਤੱਕ ਕੀਮਤਾਂ ਚੜ੍ਹ ਜਾਣਗੀਆਂ। ਇਸ ਕਰਕੇ ਇਹ ਬਹੁਤ ਹੀ ਗੰਭੀਰ ਮਸਲਾ ਹੈ। ਮੈਂ ਪੁੱਛਣਾ ਚਾਹਾਂਗੀ ਕਿ ਸਰਕਾਰ ਫੂਡ ਕਾਰਪੋਰੇਸ਼ਨ ਆਫ ਇੰਡੀਆ ਨੂੰ ਕਿਉਂ ਨਹੀਂ ਪੁੱਛਦੀ। ਉਨ੍ਹਾਂ ਕੋਲ ਇੰਨੇ ਜ਼ਿਆਦਾ ਸਟਾਕ ਜਮ੍ਹਾਂ ਹਨ, ਉਹ ਉਸ ਨੂੰ ਰਿਲੀਜ਼ ਕਰਨ। ਜਿੰਨੇ ਵੀ ਸਟਾਕ ਜਮ੍ਹਾਂ ਪਏ ਹਨ ਉਹ ਰਲੀਜ਼ ਕਰਾਏ ਜਾਣ ਤਾਂ ਇਹ ਗਰੰਟੀ ਹੈ ਕਿ ਆਟੇ ਦੀ ਪ੍ਰਾਈਜ਼ ਨੀਚੇ ਨੂੰ ਆਏਗੀ। ਸਰਕਾਰ ਨੂੰ ਇਸ ਸਬੰਧ ਵਿਚ ਉਚੇਚੇ ਪ੍ਰਬੰਧ ਕਰਨੇ ਚਾਹੀਦੇ ਹਨ ਕਿਉਂ ਕਿ ਲੋਕਾਂ ਦੀ ਹਾਲਤ ਬੜੀ ਖਰਾਬ ਹੋ ਰਹੀ ਹੈ।

**ਮੰਤਰੀ** ਸਪੀਕਰ ਸਾਹਿਬ, ਅਸੀਂ ਵੀ ਬਹੁਤ ਚਿੰਤਤ ਹਾਂ ਅਤੇ ਸਾਨੂੰ ਵੀ ਇਸ ਗਲ ਦਾ ਅਹਿਸਾਸ ਹੈ ਕਿ ਆਟੇ ਦੀਆਂ ਕੀਮਤਾਂ ਜ਼ਿਆਦਾ ਵੱਧ ਗਈਆਂ ਹਨ। ਪਰ ਇਸ ਦਾ ਕਾਰਣ ਸਿਰਫ ਇਸ ਮਹੀਨੇ ਤੋਂ ਹੀ ਨਹੀਂ ਪਿਛਲੇ ਕਈ ਮਹੀਨਿਆਂ ਤੋਂ ਇਹ ਰਿਹਾ ਹੈ ਕਿ ਸਟਾਕ ਚੁਕਿਆ ਨਹੀਂ ਜਾ ਰਿਹਾ ਸੀ। ਜਨਵਰੀ, 1996 ਵਿਚ 17,000 ਮੀਟਰਕ ਟਨ ਕਣਕ ਐਲੋਕੇਟ ਹੋਈ ਪਰ ਸਿਰਫ 125 ਮੀਟਿਰਕ ਟਨ ਚੁਕੀ ਗਈ। ਫਿਰ ਫਰਵਰੀ, 1996 ਵਿਚ 17,000 ਮੀਟਰਕ ਟਨ ਐਲੋਕੇਟ ਹੋਈ ਪਰ 187 ਮੀਟਰਕ ਟਨ ਚੁਕੀ ਗਈ। ਫਿਰ ਨਵਾਂ ਸਾਲ ਆ ਗਿਆ ਤਾਂ ਇਹ ਐਲੋਕੇਸ਼ਨ

ਘਟਾ ਦਿੱਤੀ ਗਈ ਕਿਉਂਕਿ ਚੁੱਕੀ ਨਹੀਂ ਜਾ ਰਹੀ ਸੀ । ਅਪ੍ਰੈਲ ਵਿਚ ਇਹ ਘਟਾ ਕੇ 8,000 ਮੀਟਰਕ ਟਨ ਕਰ ਦਿੱਤੀ ਗਈ ਫਿਰ ਅਗਸਤ, 1996 ਵਿਚ 1,800 ਮੀਟਰਕ ਟਨ ਚੁਕੀ ਗਈ । ਇਸ ਤੋਂ ਅੰਦਾਜ਼ਾ ਲਗਾਂ ਸਕਦੇ ਹੋ ਕਿ ਅਪ੍ਰੈਲ ਤੋਂ ਇਸ ਵਿਚ ਇਹ ਪਰਾਬਲਮ ਆ ਰਹੀ ਸੀ । ਹੁਣ ਸਾਡੀ ਸਰਕਾਰ ਨੇ ਇਸ ਪਰਾਬਲਮ ਨੂੰ ਵੇਖਦੇ ਹੋਏ ਆਪ ਹੀ 8,000 ਮੀਟਰਕ ਟਨ ਕਣਕ ਚੁਕ ਕੇ ਡਿਪੂਆਂ ਤੇ ਪਹੁੰਚਾਉਣ ਦਾ ਪ੍ਰਬੰਧ ਕੀਤਾ ਹੈ । ਇਸ ਤੋਂ ਇਲਾਵਾ ਸੈਂਟਰਲ ਗੌਰਮਿੰਟ ਨੇ ਵੀ 10,000 ਮੀਟਰਕ ਟਨ ਹੋਰ ਰਿਲੀਜ਼ ਕੀਤੀ ਹੈ ਔਰ ਐਫ. ਸੀ. ਆਈ. ਵਾਲਿਆਂ ਨੇ ਵੀ ਇਸ ਤੋਂ ਇਲਾਵਾ 50 ਹਜ਼ਾਰ ਮੀਟਰਕ ਟਨ ਫਲੋਰ ਮਿਲਾਂ ਨੂੰ ਰਿਲੀਜ਼ ਕੀਤਾ ਹੈ । ਇਸ ਕਣਕ ਦਾ ਰੇਟ ਅੰਮ੍ਰਿਤਸਰ ਅਤੇ ਗੁਰਦਾਸਪੁਰ ਵਿਚ 5.60 ਪੈਸੇ ਰਖਿਆ ਹੈ ਅਤੇ ਬਾਕੀ ਸਾਰੇ ਪੰਜਾਬ ਵਿਚ 5.50 ਪੈਸੇ ਫਿਕਸ ਕੀਤਾ ਹੈ । ਇਸ ਸਬੰਧ ਵਿਚ ਕਲ੍ਹ ਦੇ ਅਖਬਾਰ ਵਿਚ ਐਡ ਵੀ ਦਿੱਤੀ ਸੀ । ਫੇਅਰ ਪ੍ਰਾਈਸ ਸਾਪਸ ਤੇ ਆਟੇ ਦਾ ਰੇਟ 4.60 ਪੈਸੇ ਰਖਿਆ ਹੈ ਅਤੇ ਜੇ ਕੋਈ ਆਟਾ ਨਹੀਂ ਲੈਂਦਾ ਤਾਂ ਉਹ 4.02 ਪੈਸੇ ਦੇ ਹਿਸਾਬ ਨਾਲ ਕਣਕ ਲੈ ਸਕਦਾ ਹੈ । ਸੋ ਸਾਡੀ ਇਹ ਪੂਰੀ ਕੋਸ਼ਿਸ਼ ਹੈ ਕਿ ਲੋਕਾਂ ਨੂੰ ਕੋਈ ਮੁਸ਼ਕਲ ਦਾ ਸਾਹਮਣਾ ਨਾ ਕਰਨਾ ਪਵੇ ।

**ਸ਼੍ਰੀ ਸਪੀਕਰ**: ਉਨ੍ਹਾਂ ਨੇ ਪੁਛਿਆ ਸੀ ਕਿ ਕੀ ਐਫ. ਸੀ. ਆਈ. ਨੂੰ ਕਹਿ ਕੇ ਕਣਕ ਰਿਲੀਜ਼ ਕਰਵਾ ਰਹੇ ਹੋ ?

**ਮੰਤਰੀ**: ਮੈਂ ਦਸਿਆ ਹੈ ਕਿ 50,000 ਮੀਟਰਕ ਟਨ ਕਣਕ ਐਫ. ਸੀ. ਆਈ. ਨੇ ਆਪਣੇ ਤੌਰ ਤੇ ਫਲੋਰ ਮਿਲਜ਼ ਨੂੰ ਰਿਲੀਜ਼ ਕਰ ਦਿੱਤੀ ਹੈ ।

**ਕਾਮਰੇਡ ਹਰਦੇਵ ਅਰਸ਼ੀ**: ਸਪੀਕਰ ਸਾਹਿਬ, ਐਡ ਮੈਂ ਵੀ ਪੜ੍ਹੀ ਹੈ । ਅਸਲ ਗੱਲ ਇਹ ਹੈ ਕਿ ਜਿਹੜੀ ਕਣਕ ਐਫ. ਸੀ. ਆਈ. ਵਾਲੇ ਰਿਲੀਜ਼ ਕਰਦੇ ਹਨ ਇਹ ਉਹ ਮਿਲੀਭੁਗਤ ਨਾਲ ਵੱਡੇ ਵਪਾਰੀਆਂ, ਜ਼ਖੀਰੇਬਾਜ਼ਾਂ ਨੂੰ ਰਿਲੀਜ਼ ਕਰ ਦਿੰਦੇ ਹਨ ਅਤੇ ਉਹ ਸਟਾਕ ਕਰ ਲੈਂਦੇ ਹਨ । ਫਰਵਰੀ-ਮਾਰਚ ਵਿਚ ਜਿਹੜੀ ਕਣਕ ਦਾ ਰੇਟ 460-475/ ਰੁਪਏ ਰਿਹਾ ਹੈ ਉਹ ਇਕ ਦਮ ਵੱਧ ਕੇ 600/- ਰੁਪਏ ਹੋ ਜਾਵੇ, ਇਸ ਤਰ੍ਹਾਂ ਕਦੇ ਨਹੀ ਹੋਇਆ । ਅਸੀਂ ਸਮਝਦੇ ਹਾਂ ਕਿ ਇਸ ਵਿਚ ਐਫ. ਸੀ. ਆਈ., ਸਿਵਲ ਸਪਲਾਈ ਅਤੇ ਵੱਡੇ ਵੱਡੇ ਚੱਕੀ ਮਾਲਕਾਂ ਦੀ ਮਿਲੀਭੁਗਤ ਹੈ ਜੇ ਇਹ ਕਣਕ ਉਨ੍ਹਾਂ ਵੱਡੇ ਚੱਕੀ ਆਨਰਜ਼ ਨੂੰ ਨਾ ਰਿਲੀਜ਼ ਕਰਕੇ ਸਮਾਲ ਚੱਕੀ ਆਨਰਜ਼ ਤਕ ਪਹੁੰਚਾਈ ਜਾਵੇ ਤਾਂ ਇਸ ਦੇ ਰੇਟ ਘੱਟ ਸਕਦੇ ਹਨ ਪਰ ਛੋਟੇ ਫਲੋਰ ਮਿੱਲਾਂ ਵਾਲੇ ਬਾਹਰ ਰਹਿ ਜਾਂਦੇ ਹਨ । ਇਸ ਲਈ ਸਾਡੀ ਬੇਨਤੀ ਹੈ ਕਿ ਐਫ. ਸੀ. ਆਈ. ਨੂੰ ਇਹ ਕਿਹਾ ਜਾਵੇ ਕਿ ਇਹ ਕਣਕ ਸਮਾਲ ਟਰੇਡਰਜ਼ ਨੂੰ ਰਿਲੀਜ਼ ਕੀਤੀ ਜਾਵੇ ਤਾਂ ਕਿ ਇਸ ਦਾ ਵੱਡੇ ਆਨਰਜ਼ ਬਲੈਕ ਮਾਰਕੀਟੀਏ ਸਟਾਕ ਨਾ ਕਰ ਸਕਣ । ਇਸ ਲਈ ਇਹ ਮਾਮਲਾ ਸਰਕਾਰ ਨੂੰ ਟੇਕ ਅਪ ਕਰਨਾ ਚਾਹੀਦਾ ਹੈ ।

---

**ਸਰਦਾਰ ਰਵਿੰਦਰ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਇਸ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਮੇਰਾ ਸਪਲੀਮੈਂਟਰੀ ਇਹ ਹੈ ਕਿ........

**ਸ੍ਰੀ ਸਪੀਕਰ** : ਇਸ ਬਾਰੇ ਤੁਸੀਂ ਕੋਈ ਗੱਲ ਨਹੀਂ ਕਰ ਸਕਦੇ। You cannot be allowed. You should know the procedure.

**ਮੰਤਰੀ** : ਤੁਹਾਨੂੰ ਸਾਢੇ ਚਾਰ ਸਾਲ ਹੋ ਗਏ ਹਨ ਇਸ ਹਾਊਸ ਦਾ ਮੈਂਬਰ ਬਣੇ ਨੂੰ। ਸਪੀਕਰ ਸਾਹਿਬ, ਮੈਂ ਜਿਸ ਤਰ੍ਹਾਂ ਪਹਿਲੇ ਵੀ ਫੈਕਟਸ ਐਂਡ ਫਿਗਰਜ਼ ਦੇ ਚੁੱਕਾ ਹਾਂ, ਇਨ੍ਹਾਂ ਨੇ ਘਪਲੇਬਾਜ਼ੀ ਦੀ ਗੱਲ ਕੀਤੀ ਹੈ। ਮੈਂ ਦੱਸਦਾ ਹਾਂ ਕਿ ਸਟੇਟ ਗੌਰਮਿੰਟ ਦੇ ਕੋਲ ਅਪ੍ਰੈਲ ਮਹੀਨੇ ਵਿਚ 8000 ਮੀਟਰਕ ਟਨ ਦੀ ਐਲੋਕੇਸ਼ਨ ਸੀ ਜਦ ਕਿ 1400 ਮੀਟਰਕ ਟਨ ਨਹੀਂ ਚੁੱਕਿਆ ਗਿਆ। ਜੁਲਾਈ ਅਤੇ ਅਗਸਤ ਮਹੀਨੇ ਵਿਚ 1800 ਮੀਟਰਕ ਟਨ ਤੋਂ ਜ਼ਿਆਦਾ ਨਹੀਂ ਚੁੱਕੀ ਗਈ। ਅਗਰ ਡੀਮਾਂਡ ਹੁੰਦੀ ਤਾਂ ਹੀ ਜ਼ਿਆਦਾ ਚੁੱਕੀ ਜਾਂਦੀ। ਫੇਰ ਅਸੀਂ ਆਟਾ ਬਣਾ ਕੇ ਭੇਜ ਦਿੱਤਾ ਅਤੇ ਐਲੋਕੇਸ਼ਨ ਕਰ ਦਿੱਤੀ। ਮੈਨੂੰ ਸਮਝ ਨਹੀਂ ਆਈ ਕਿ ਘਪਲੇਬਾਜ਼ੀ ਕਿਥੇ ਹੋ ਗਈ। ਇਹ ਕਿਹੜੀ ਕਣਕ ਦੀ ਗੱਲ ਕਰਦੇ ਹਨ। ਜਿੱਥੋਂ ਤੱਕ ਐਫ. ਸੀ. ਆਈ. ਦੀ ਇਹ ਗੱਲ ਕਰਦੇ ਹਨ ਇਹ ਠੀਕ ਹੈ ਕਿ ਕੀਮਤਾਂ ਵਧੀਆਂ ਹਨ। ਇਨ੍ਹਾਂ ਕੀਮਤਾਂ ਦੇ ਵੱਧਣ ਕਰਕੇ ਹੀ ਸਰਕਾਰ ਇਸ ਨੂੰ ਰੋਕਣ ਲਈ ਪ੍ਰਬੰਧ ਕਰ ਰਹੀ ਹੈ ਤਾਂਕਿ ਇਸ ਦੇ ਰੇਟ ਅੱਗੇ ਤੋਂ ਨਾ ਵੱਧ ਸਕਣ। ਜੁਲਾਈ ਮਹੀਨੇ ਵਿਚ 8000 ਮੀਟਰਕ ਟਨ ਦੀ ਐਲੋਕੇਸ਼ਨ ਸੀ ਜਦ ਕਿ 2068 ਮੀਟਰਕ ਟਨ ਹੀ ਕਣਕ ਚੁੱਕੀ ਗਈ। ਅਸੀਂ ਉਪਰਾਲੇ ਕਰ ਰਹੇ ਹਾਂ ਕਿ ਤਾਕਿ ਇਸ ਦੇ ਰੇਟ ਨਾ ਵੱਧਣ। ਤੁਸੀਂ ਸਾਨੂੰ ਦਸ ਦੇਵੋ ਜਿਥੇ ਹੇਰਾਫੇਰੀ, ਘਪਲੇਬਾਜ਼ੀ ਹੋਈ ਹੋਵੇ, ਚੋਰੀ ਹੋਈ ਹੋਵੇ ਅਸੀਂ ਉਥੇ ਪੜਤਾਲ ਕਰਵਾ ਲਵਾਂਗੇ। ਅਸੀਂ ਤੁਹਾਡੇ ਨਾਲ ਹਾਂ।

---

(Serial No. 8)

**Comrade Hardev Arshi**
**Shrimati Vimla Dang** } : Sir, I beg to draw the attention of the Government towards a matter of urgent public importance, namely, increasing number of deaths in Punjab due to pesticide poisoning and failure of the Government to enforce safety measure to check the same. There is much resentment in the public in this regard.

In view of the obvious and urgent importance of the matter, the Minister concerned may please be asked to make a statement in the House.

**ਖੇਤੀਬਾੜੀ ਮੰਤਰੀ** (ਸਰਦਾਰ ਮਹਿੰਦਰ ਸਿੰਘ ਗਿੱਲ) : ਸਪੀਕਰ ਸਾਹਿਬ, ਕੀੜੇਮਾਰ ਦਵਾਈਆਂ ਵੇਚਣ, ਭੰਡਾਰ ਕਰਨ ਜਾਂ ਵੇਚਣ ਲਈ ਨੁਮਾਇਸ਼ ਆਦਿ ਲਗਾਉਣ ਲਈ ਹਰ ਇਕ ਡੀਲਰ ਨੇ ਇਨਸੈਕਟੀਸਾਈਡ ਐਕਟ, 1968 ਅਧੀਨ ਲਾਇਸੰਸ ਲੈਣਾ ਹੁੰਦਾ ਹੈ । ਇਹ ਲਾਇਸੰਸ ਖੇਤੀ ਬਾੜੀ ਵਿਭਾਗ ਵਲੋਂ ਹਰ ਇਕ ਜ਼ਿਲੇ ਦਾ ਮੁੱਖ ਖੇਤੀਬਾੜੀ ਅਫਸਰ ਜਾਰੀ ਕਰਦਾ ਹੈ । ਡੀਲਰ ਸਿਰਫ ਉਹ ਆਈਟਮ ਦੀ ਵੇਚ ਕਰ ਸਕਦੇ ਹਨ ਜਿਸ ਦਾ ਕਿ ਉਨ੍ਹਾਂ ਪਾਸ ਲਾਇਸੰਸ ਹੋਵੇ । ਕਿਸੇ ਵੀ ਡੀਲਰ ਨੂੰ ਉਹ ਕੀੜੇਮਾਰ ਦਵਾਈ ਦਾ ਲਾਇਸੰਸ ਨਹੀਂ ਦਿੱਤਾ ਜਾਂਦਾ ਜਿਸ ਦੇ ਬਨਾਉਣ ਤੇ ਵੇਚਣ ਉਤੇ ਭਾਰਤ ਸਰਕਾਰ ਵਲੋਂ ਰੋਕ ਲਗਾਈ ਹੋਵੇ । ਕੀੜੇਮਾਰ ਦਵਾਈ ਦੇ ਹਰ ਇਕ ਡੱਬੇ/ਪੈਕਟ ਉਤੇ ਦਵਾਈ ਬਨਾਉਣ ਵਾਲੇ ਵੱਲੋਂ ਇਸ ਦਵਾਈ ਦੀ ਵਰਤੋਂ ਸਬੰਧੀ ਹਦਾਇਤਾਂ ਅਤੇ ਚਿਤਾਵਨੀ ਲਿਖਣੀ ਜ਼ਰੂਰੀ ਹੁੰਦੀ ਹੈ । ਜੋ ਕਿਸਾਨ ਇਹਨਾਂ ਕੀੜੇਮਾਰ ਦਵਾਈਆਂ ਦੀ ਵਰਤੋਂ ਕਰਦਾ ਹੈ, ਉਸ ਨੂੰ ਚਾਹੀਦਾ ਹੈ ਕਿ ਇਸ ਤੇ ਲਿਖੀ ਵਰਤੋਂ ਦੇ ਢੰਗ ਅਤੇ ਵਾਰਨਿੰਗ ਨੂੰ ਦਵਾਈ ਦੇ ਇਸਤੇਮਾਲ ਕਰਨ ਤੋਂ ਪਹਿਲਾਂ ਚੰਗੀ ਤਰ੍ਹਾਂ ਪੜ੍ਹੇ ਅਤੇ ਇਹਨਾਂ ਦੀ ਪਾਲਣਾ ਕਰੇ ।

ਖੇਤੀਬਾੜੀ ਵਿਭਾਗ ਵਲੋਂ ਪਿੰਡ, ਬਲਾਕ ਅਤੇ ਜ਼ਿਲ੍ਹਾ ਪੱਧਰ ਤੇ 4756 ਕੈਂਪ ਲਗਾ ਕੇ ਕਿਸਾਨਾਂ ਨੂੰ ਕੀੜੇਮਾਰ ਦਵਾਈਆਂ ਦੀ ਵਰਤੋਂ ਅਤੇ ਆਧੁਨਿਕ ਔਜ਼ਾਰਾਂ ਸਬੰਧੀ ਸਿਖਲਾਈ ਦਿੱਤੀ ਜਾਂਦੀ ਹੈ । ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵਲੋਂ ਕੀਟ ਨਾਸ਼ਕ ਦਵਾਈਆਂ ਦੇ ਵਿਕਰੇਤਾਵਾਂ ਨੂੰ ਇਨ੍ਹਾਂ ਦਵਾਈਆਂ ਦੀ ਵਰਤੋਂ ਬਾਰੇ ਕੋਰਸ ਚਲਾਇਆ ਜਾ ਰਿਹਾ ਹੈ ਅਤੇ ਪਿਛਲੇ ਤਿੰਨ ਸਾਲਾਂ ਦੌਰਾਨ 50 ਵਿਕਰੇਤਾਵਾਂ ਨੂੰ ਸਿਖਲਾਈ ਦਿੱਤੀ ਜਾ ਚੁੱਕੀ ਹੈ । ਸਾਲ 1994-95 ਅਤੇ 1995-96 ਦੌਰਾਨ ਜੋ ਜਹਿਰੀਲੇ ਕੇਸ ਨੋਟਿਸ ਵਿਚ ਆਏ, ਉਨ੍ਹਾਂ ਸਬੰਧੀ ਵੇਰਵਾ ਹੇਠ ਲਿਖੇ ਅਨੁਸਾਰ ਹੈ: —

| ਸਾਲ | ਜ਼ਹਿਰੀਲੇ ਕੇਸਾਂ ਦੀ ਕੁਲ ਗਿਣਤੀ | ਮੌਤਾਂ ਦੀ ਗਿਣਤੀ ਅਤੇ ਵੇਰਵਾ | |
|---|---|---|---|
| 1 | 2 | 3 | |
| 1994-45 .. | 275 | ਆਤਮ ਹੱਤਿਆ .. | 90 |
| | | ਦੁਰਘਟਨਾ .. | 3 |
| | | ਹੋਮੋਸਾਈਡਲ . | 2 |
| | | ਆਕੂਪੇਸ਼ਨਲ .. | — |
| | | ਜੋੜ | 95 |

[ਖੇਤੀ ਬਾੜੀ ਮੰਤਰੀ]

| 1 | 2 | 3 | | |
|---|---|---|---|---|
| 1995-96 | 387 | ਆਤਮ ਹੱਤਿਆ | .. | 144 |
| | | ਦੁਰਘਟਨਾ | .. | 26 |
| | | ਹੋਮੋਸਾਈਡਲ | .. | 2 |
| | | (ਘਰਾਂ ਵਿਚ ਛਿੜਕਾ ਸਮੇਂ) | .. | — |
| | | ਆਕੂਪੇਸ਼ਨਲ | .. | 6 |
| | | (ਖੇਤਾਂ ਵਿਚ ਛਿੜਕਾ ਸਮੇਂ) | .. | — |
| | | ਜੋੜ | .. | 178 |

| ਅਦਾਲਤੀ ਕੇਸ | | ਕੇਸਿਜ਼ | ਸੈਂਪਲ ਭਰੇ ਗਏ | ਘਟੀਆ ਪਾਏ ਗਏ | |
|---|---|---|---|---|---|
| 1 | | 2 | 3 | 4 | |
| 1992-93 | .. | 98 | 1,761 | 257 | 14.5% |
| 1993-94 | .. | 162 | 2,669 | 254 | 9.5% |
| 1994-95 | .. | 151 | 2,940 | 194 | 6.80% |
| 1995-96 | .. | — | 3,100 | 187 | 6.40% |

ਖੇਤੀ ਬਾੜੀ ਵਿਭਾਗ ਵਲੋਂ 1995-96 ਦੌਰਾਨ ਪਿੰਡ ਬਲਾਕ ਅਤੇ ਜਿਲ੍ਹਾ ਪੱਧਰ ਤੇ 4,756 ਕਿਸਾਨ ਸਿਖਲਾਈ ਕੈਂਪ ਲਗਾਏ ਗਏ, ਜਿਹਨਾਂ ਵਿਚ ਕੀਟ ਨਾਸ਼ਕ ਦਵਾਈਆਂ ਦੀ ਸੁਰਖਿਅਤ ਸਪਰੇ ਬਾਰੇ ਵੀ ਦਸਿਆ ਗਿਆ ਹੈ। ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਨੇ ਕੀਟ-ਨਾਸ਼ਕ ਦਵਾਈਆਂ ਦੇ ਵਿਕਰੇਤਾਵਾਂ ਨੂੰ ਦਵਾਈਆਂ ਦੀ ਸੁਰਖਿਅਤ ਵਰਤੋਂ ਕਰਨ ਬਾਰੇ ਕੋਰਸ ਲਗਾਏ ਹਨ, ਜਿਸ ਵਿਚ ਪਿਛਲੇ ਤਿੰਨ ਸਾਲਾਂ ਦੌਰਾਨ 50 ਕੀਟ-ਨਾਸ਼ਕ ਦਵਾਈਆਂ ਦੇ ਵਿਕਰੇਤਾਵਾਂ ਨੂੰ ਸਿਖਲਾਈ ਦਿੱਤੀ ਜਾ ਚੁਕੀ ਹੈ। ਇਹ ਠੀਕ ਹੈ ਕਿ ਮੌਤਾਂ ਦੀ ਗਿਣਤੀ 1994-95 ਨਾਲੋਂ 1995-96 ਵਿਚ ਵੱਧ ਹੋਈ ਸੀ। ਜਦੋਂ ਕਿ 1994-95 ਵਿਚ 95 ਮੌਤਾਂ ਹੋਈਆਂ ਸਨ 1995-96 ਵਿਚ 178 ਮੌਤਾਂ ਹੋਈਆਂ ਹਨ ਪਰ ਇਨ੍ਹਾਂ ਮੌਤਾਂ ਵਿਚੋਂ ਬਹੁਤ ਸਾਰੀਆਂ ਆਤਮ ਹੱਤਿਆ ਦੀਆਂ ਹਨ। ਜਿਵੇਂ ਕਿ 1994-95 ਵਿਚ 90 ਅਤੇ 1995-96 ਵਿਚ 144 ਆਤਮ ਹਤਿਆਂ ਹੋਈਆਂ ਹਨ। ਇਸੇ ਤਰ੍ਹਾਂ 1994-95 ਦੀ ਡੈਥ ਰਿਪੋਰਟਸ ਇਸ ਤਰ੍ਹਾਂ ਹਨ. —

| | | | | ਸਾਲ 1994-95 | | | |
|---|---|---|---|---|---|---|---|
| ਲੜੀ ਨੰ: | ਜ਼ਿਲ੍ਹਾ | | ਜ਼ਹਿਰੀਲੇ ਕੇਸਿਜ਼ | ਮੌਤਾਂ | ਆਤਮ ਹਤਿਆ | ਐਕਸੀਡੈਂਟਲ | ਹੋਮੋਸਾਈਡਲ |
| 1 | 2 | | 3 | 4 | 5 | 6 | 7 |
| 1. | ਹੁਸ਼ਿਆਰਪੁਰ | .. | 28 | 13 | 13 | — | — |

| 1 | 2 | | 3 | 4 | 5 | 6 | 7 |
|---|---|---|---|---|---|---|---|
| 2. | ਲੁਧਿਆਣਾ | .. | 24 | 6 | 5 | 1 | — |
| 3. | ਬਠਿੰਡਾ | .. | 50 | 11 | 10 | — | 1 |
| 4. | ਗੁਰਦਾਸਪੁਰ | .. | 40 | 24 | 22 | 2 | — |
| 5. | ਮਾਨਸਾ | .. | 30 | 13 | 12 | — | 1 |
| 6. | ਫਰੀਦਕੋਟ | .. | 16 | 16 | 16 | — | — |
| 7. | ਕਪੂਰਥਲਾ | .. | 87 | 12 | 12 | — | — |
| | ਜੋੜ | .. | 275 | 95 | 90 | 3 | 2 |

ਸਰਵਪੱਖੀ ਕੀੜਿਆਂ ਦੀ ਰੋਕਥਾਮ ਕੀਤੀ ਜਾਂ ਰਹੀ ਹੈ। ਟਿਕੀਆਂ ਦਾ ਪੈਕਟ ਪਹਿਲੇ 10 ਦਾ ਹੁੰਦਾ ਸੀ ਹੁਣ ਇਸ ਨੂੰ ਘਟਾ ਕੇ 3 ਦਾ ਕਰ ਦਿੱਤਾ ਗਿਆ ਹੈ। ਦਵਾਈਆਂ ਦੀ ਬਜਾਏ ਅਸੀਂ ਇਸ ਨੂੰ ਜ਼ਹਿਰ ਲਿਖਾਂਗੇ। ਹਰ ਬੋਤਲ ਤੇ ਜ਼ਾਹਿਰ ਲਿਖ ਦਿੱਤਾ ਜਾਵੇਗਾ। ਸਪੀਕਰ ਸਾਹਿਬ, 6 ਕੇਸ ਐਸੇ ਆਏ ਸਨ ਜਿਨ੍ਹਾਂ ਦੀ ਸਪਰੇ ਕਰਦੇ ਹੋਏ ਮੌਤ ਹੋਈ ਹੈ। ਮੈਂ ਉਸ ਦੀ ਜਾਣਕਾਰੀ ਲਈ ਮੰਡੀ ਬੋਰਡ ਤੋਂ ਪਤਾ ਕਰ ਰਿਹਾ ਹਾਂ ਕਿ 6 ਕੇਸਾਂ ਦਾ ਮੁਆਵਜ਼ਾ ਦਿਤਾ ਗਿਆ ਹੈ ਜਾਂ ਨਹੀਂ। ਅਸੀਂ ਮੁਆਵਜ਼ਾ 30,000/- ਰੁਪਏ ਤੋਂ 50,000/-ਰੁਪਏ ਕਰ ਦਿਤਾ ਹੈ। ਅਸੀਂ ਮੰਡੀ ਬੋਰਡ ਨੂੰ ਕਿਹਾ ਹੈ ਕਿ 50,000/- ਰੁਪਏ ਮੁਆਵਜ਼ਾ ਦਿਤਾ ਜਾਏ। ਇਸ ਤਰ੍ਹਾਂ ਅਸੀਂ ਹੋਰ ਵੀ ਰੇਟ ਵਧਾਏ ਹਨ ਜਿਸ ਤਰ੍ਹਾਂ ਕਿਸੇ ਦੀ ਕੰਮ ਕਰਦੇ ਹੋਏ ਬਾਂਹ ਕੱਟੀ ਜਾਵੇ। ਸਪਰੇ ਕਰਦੇ ਹੋਏ ਮੌਤ ਹੋ ਜਾਵੇ ਪਰ ਸਾਨੂੰ ਦੁਖ ਹੈ ਕਿ ਆਤਮ ਹੱਤਿਆ ਵਧੀਆਂ ਹਨ। ਆਤਮ ਹਤਿਆ ਬਾਰੇ ਅਸੀਂ ਕੁਝ ਨਹੀਂ ਕਰ ਸਕਦੇ। ਕੋਈ ਜ਼ਹਿਰੀਲੀ ਸ਼ਰਾਬ ਪੀ ਕੇ ਮਰ ਜਾਂਦਾ ਹੈ। ਕੋਈ ਸ਼ੀਸ਼ੀ ਨੂੰ ਸ਼ਰਾਬ ਸਮਝਕੇ ਪੀ ਜਾਂਦਾ ਹੈ। ਅਸੀਂ ਜਿਹੜੇ 6 ਬੰਦਿਆਂ ਦੀ ਸਪਰੇ ਕਰਦੇ ਹੋਏ ਮੌਤ ਹੋਈ ਹੈ ਉਸ ਦੀ ਪੜਤਾਲ ਕਰਾ ਰਹੇ ਹਾਂ।

**ਕਾਮਰੇਡ ਹਰਦੇਵ ਅਰਸ਼ੀ**. ਸਪੀਕਰ ਸਾਹਿਬ, ਮੈਂ ਮੰਤਰੀ ਜੀ ਦੇ ਜਵਾਬ ਤੋਂ ਕਾਫੀ ਸੰਤੁਸ਼ਟ ਹਾਂ। ਜੋ ਰਕਮ 30,000/ ਤੋਂ 50,000/- ਰੁਪਏ ਸਰਕਾਰ ਨੇ ਵਧਾਈ ਹੈ ਉਸ ਲਈ ਮੈਂ ਵੈਲਕਮ ਕਰਦਾ ਹਾਂ। ਇਹ ਰਕਮ ਜ਼ਰੂਰ ਵਧਾਉਣੀ ਚਾਹੀਦੀ ਸੀ। ਸਪਰੇ ਕਰਦੇ ਵੇਲੇ ਜਿਸ ਦੀ ਡੈਥ ਹੋ ਜਾਂਦੀ ਹੈ, ਮੈਂ ਉਨ੍ਹਾਂ ਦੀ ਹੀ ਗੱਲ ਕੀਤੀ ਹੈ। ਸੂਸਾਈਡ ਤਾਂ ਕੋਈ ਵੀ ਆਪਣੀ ਮਰਜ਼ੀ ਨਾਲ ਕਰ ਸਕਦਾ ਹੈ। ਸਪੀਕਰ ਸਾਹਿਬ, ਸਪਰੇ ਕਰਦੇ ਹੋਏ ਮੌਤਾਂ ਦੀ ਗਿਣਤੀ ਪਿਛਲੇ ਸਾਲਾਂ ਨਾਲੋਂ ਵਧੀ ਹੈ। ਜੋ ਮੰਤਰੀ ਜੀ ਨੇ ਕਿਹਾ ਹੈ ਕਿ ਇਤਨੇ ਕੈਂਪ ਲਗਾ ਰਹੇ ਹਾਂ, ਉਹ ਕੈਂਪ ਕਾਗਜ਼ਾਂ ਵਿਚ ਹੀ ਲਗਦੇ ਹੋਣਗੇ, ਪ੍ਰੈਕਟੀਕਲੀ ਉਹ ਕੈਂਪ ਨਹੀਂ ਲਗਦੇ। ਕੀ ਮੰਤਰੀ ਜੀ ਹਾਊਸ ਨੂੰ ਅਸ਼ੋਰੈਂਸ ਦੇਣਗੇ ਕਿ ਕਿਸਾਨਾਂ ਦੀ ਜਾਣਕਾਰੀ ਲਈ ਇਹ ਕੈਂਪ ਪ੍ਰੈਕਟੀਕਲੀ ਲਗਾਏ

[ਕਾਮਰੇਡ ਹਰਦੇਵ ਅਰਸ਼ੀ]
ਜਾਣ ਔਰ ਸਿਰਫ ਕਾਗਜ਼ਾਂ ਵਿਚ ਹੀ ਨਾਂ ਲਗਾਏ ਜਾਣ ? ਇਹ ਕੈਂਪ ਸਿਰਫ ਕਾਗਜਾਂ ਵਿਚ ਹੀ ਨਾ ਰਹਿਣ ਬਲਕਿ ਅਮਲੀ ਰੂਪ ਵਿਚ ਲਗਣ ਅਤੇ ਕਿਸਾਨਾਂ ਨੂੰ ਇਨ੍ਹਾਂ ਕੈਂਪਾਂ ਦਾ ਫਾਇਦਾ ਹੋਵੇ । ਕੀ ਮੰਤਰੀ ਜੀ ਇਸ ਬਾਰੇ ਅਸ਼ੋਰੈਂਸ ਦੇਣਗੇ ?

**ਮੰਤਰੀ:** ਸਪੀਕਰ ਸਾਹਿਬ, ਸਾਡੇ ਡਿਪਾਰਟਮੈਂਟ ਵਲੋਂ ਕੈਂਪ ਲਗਾਏ ਜਾਂਦੇ ਹਨ । ਜੇਕਰ ਕਿਸੇ ਵੀ ਮੈਂਬਰ ਨੂੰ ਸ਼ਿਕਾਇਤ ਹੋਵੇ ਤਾਂ ਉਹ ਮੈਨੂੰ ਵਖਰੇ ਤੌਰ ਤੇ ਲਿਖਕੇ ਦੇ ਦੇਣ, ਮੈਂ ਪੂਰੀ ਪੂਰੀ ਇਨਕੁਆਇਰੀ ਕਰਾਵਾਂਗਾ ਅਤੇ ਉਨ੍ਹਾਂ ਦੇ ਕੰਨ ਖਿਚਾਂਗਾ ਕਿਉਂਕਿ ਕਿਸਾਨਾਂ ਨੂੰ ਸਹੀ ਜਾਣਕਾਰੀ ਦੇਣੀ ਚਾਹੀਦੀ ਹੈ ।

---

**(Serial No. 9)**

**Mr. Speaker:** Next Call Attention Notice is in the name of Sardar Manpreet Singh Badal.

(Since the Hon'ble Member was not present, the Call Attention was not put).

He is absent like other day. It seems, he has no interest, and simply wastes time by giving Call Attention Notices. I ask for the replies from the Government. They do not come. I condemn them.

---

## PRESENTATION OF SECOND REPORT OF THE BUSINESS ADVISORY COMMITTEE

**Mr. Speaker:** I have to present to the House the Second Report of the Business Advisory Committee. The report reads: —

" After some discussion, the Committe recommended that the following bussiness be transacted at the sitting of the Vidhan Sabha to be held from the 18th September, 1996 to 20th September, 1996: —

| | |
|---|---|
| Wednesday, the 18th September, 1996. (9.00 A.M.) | I. Legislative Business. |
| | II. Discussion on the following Reports: — |
| | (i) Balance sheet of the Punjab Scheduled Castes Land Development and Finance Corporationfor the year 1992-93. |

| | |
|---|---|
| | (ii) The Audit observations on the Utilization of Grants received by the Punjab Agricultural University Ludhiana, for the year 1991-92 along with Government comments. |
| Thursday the 19th September 1996 (9.00 A.M.) | Non-Official Business. |
| Friday the 20th September, 1996 (9.00 A.M.) | I. Motion under Rule 16 regardig adjournment of the House sine-die. |
| | II. Discussion on the Report of the First Punjab Finance Commission (1995). |

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that/those rule/rules shall stand suspended to that extent."

**Mr. Speaker** : A Member to move that this House agrees with the recommendations contained in the Second Report of the Business Advisory Committee.

**Minister for Welfare of Scheduled Castes & Backward Classes** (Sardar Joginder Singh Mann) : Sir, I beg to move—

> That this House agrees with the recommendations contained in the Second Report of the Business Advisory Committee.

**Mr. Speaker** : Motion moved—

> That this House agrees with the recommendations contained in the Second Report of the Business Advisory committee.

**Mr. Speaker** : **Question is**—

> That this House agrees with the recommendations contained in the Second Report of the Business Advisory Committee.

*The motion was carried unanimously.*

## PAPERS LAID ON THE TABLE

**Mr. Speaker** : A Minister to lay the paper.

**Finance Minister** (Doctor Kewal Krishan) : Sir, I beg to lay on the Table the Annual Report and Accounts of Punjab Pollution Control Board for the year 1993-94, as required under section 39 of the Water (Prevention and Control of Pollution) Act, 1974.

---

## LEGISLATIVE BUSINESS
## THE PUNJAB MUNICIPAL CORPORATION (AMENDMENT) BILL, 1996

**Mr. Speaker** : Minister to introduce and move that the Punjab Municipal Corporation (Amendment) Bill be taken into consideration at once.

**Minister for Finance and Local Government** (Doctor Kewal Krishan) : Sir, I beg to introduce the Punjab Municipal Corporation (Amendment) Bill.

Sir, I also beg to move—

> That the Punjab Municipal Corporation (Amendment) Bill be taken into consideration at once.

**Mr. Speaker** : Motion moved—

> That the Punjab Municipal Corporation (Amendment) Bill be taken into consideration at once.

**ਸ੍ਰੀ ਮਦਨ ਮੋਹਨ ਮਿੱਤਲ** (ਨੰਗਲ) : ਸਪੀਕਰ ਸਾਹਿਬ, ਇਹ ਜੋ ਪੰਜਾਬ ਮਿਊਂਸਪਲ ਕਾਰਪੋਰੇਸ਼ਨ ਬਿੱਲ, 1996 ਵਿੱਤ ਮੰਤਰੀ ਜੀ ਨੇ ਇੰਟਰੋਡਿਊਸ ਕੀਤਾ ਹੈ, ਇਹ ਠੀਕ ਹੈ ਕਿ ਸ਼ਹਿਰਾਂ ਦੀ ਆਬਾਦੀ ਵਧ ਗਈ ਹੈ ਅਤੇ ਵਾਰਡ ਵੱਡੇ ਹੋਣ ਕਰਕੇ ਜੋ ਸ਼ਹਿਰ ਦੇ ਰਹਿਣ ਵਾਲੇ ਲੋਕ ਹਨ, ਉਨ੍ਹਾਂ ਦੀ ਅਸੀਂ ਪਰਾਪਰ ਨੁਮਾਇੰਦਗੀ ਨਹੀਂ ਕਰ ਸਕਦੇ ਸੀ ਔਰ ਅਗਰ ਵਾਰਡ ਛੋਟੇ ਹੋਣਗੇ ਤਾਂ ਨੁਮਾਇੰਦਗੀ ਵੀ ਜ਼ਿਆਦਾ ਹੋਵੇਗੀ ਅਤੇ ਮਿਊਂਸਪਲ ਕਾਰਪੋਰੇਸ਼ਨ ਆਪਣੇ ਆਪਣੇ ਇਲਾਕੇ ਦੀ ਸੇਵਾ ਜ਼ਿਆਦਾ ਅੱਛੀ ਤਰ੍ਹਾਂ ਕਰ ਸਕਦੀ ਹੈ । ਸਪੀਕਰ ਸਾਹਿਬ, ਜਿਥੋਂ ਤਕ ਗਿਣਤੀ ਦੇ ਵਧਾਉਣ ਦਾ ਤੁਆਲੁਕ ਹੈ, ਉਸਦੇ ਉਤੇ ਸਾਡੀ ਪਾਰਟੀ ਦਾ ਕੋਈ ਮੱਤਭੇਦ ਨਹੀਂ ਹੈ । ਮੈਂਬਰ ਵੱਧ ਜਾਣ, ਚੰਗੀ ਗੱਲ ਹੈ ਕਿਉਂਕਿ ਅਗਰ ਜ਼ਿਆਦਾ ਲੋਕ ਇਲੈਕਟ ਹੋ ਕੇ ਆਉਣਗੇ ਤਾਂ ਡੈਮੋਕਰੇਸੀ ਵੀ ਗਰਾਸਰੂਟ ਲੈਵਲ ਤੇ ਜ਼ਿਆਦਾ ਸਟਰਾਂਗ ਹੋਵੇਗੀ । ਇਸ ਗੱਲ ਦਾ ਅਸੀਂ ਵੈਲਕਮ ਕਰਦੇ ਹਾਂ ਕਿ ਮਿਊਂਸਪਲ ਕਮੇਟੀ ਦੇ ਮੈਂਬਰਾਂ ਦੀ ਗਿਣਤੀ ਅਸੀਂ ਵਧਾ ਦੇਈਏ ਅਤੇ ਚੁਣਾਓ ਕਰਾ ਦੇਈਏ । ਪਰ ਇਹ ਗੱਲ ਸਫੀਸ਼ੈਂਟ ਨਹੀਂ ਹੈ । ਮਿਊਂਸਪਲ ਕਮੇਟੀਆਂ ਦੇ

ਮੁਕੱਲਕ ਪਿਛੇ ਵਿਧਾਨ ਦੀ ਤਰਮੀਮ ਦੇ ਤਹਿਤ ਮਿਊਂਸਪਲ ਬਿਲ ਵੀ ਲਿਆਂਦਾ ਸੀ, ਅਤੇ ਤਰਮੀਮ ਦੇ ਅੰਤਰਗਤ ਉਨ੍ਹਾਂ ਨੂੰ ਜ਼ਿਆਦਾ ਅਧਿਕਾਰ ਦੇਣ ਦੀ ਗੱਲ ਹੋਈ ਸੀ। ਪਰ ਜਿਤਨੀ ਇੰਡੀਪੈਂਡੈਂਸ ਮਿਊਂਸਪਲ ਕੌਂਸਲ ਦੀ ਹੋਣੀ ਚਾਹੀਦੀ ਹੈ ਅਤੇ ਗਰਾਸਰੂਟ ਲੇਵਲ ਤੇ ਜਿਤਨੀ ਹੈ, ਉਹ ਪੂਰੀ ਨਹੀ। ਮਿਊਂਸਪਲ ਕੌਂਸਲ ਦੇ ਫੈਸਲਿਆਂ ਨੂੰ ਆਰਬੀਟਰੇਰਿਲੀ ਡਿਪਾਰਟਮੈਂਟ ਰੱਦ ਕਰ ਦੇਂਦਾ ਹੈ ਜਿਹੜਾ ਕਿ ਲੋਕਾਂ ਦੇ ਹਿੱਤ ਵਿਚ ਨਹੀਂ ਹੁੰਦਾ। ਉਹ ਆਪਣੇ ਢੰਗ ਨਾਲ ਕਈ ਵਾਰ ਡਿਸੀਜ਼ਨ ਲਾਗੂ ਕਰਨ ਦੀ ਕੋਸ਼ਿਸ਼ ਕਰਦੇ ਹਨ ਬਹੁਤ ਸਾਰੇ ਮਿਊਂਸਪਲ ਕੌਂਸਲ ਦੇ ਚੁਣਾਓ ਹੋਣ ਤੋਂ ਬਾਅਦ ਪ੍ਰਧਾਨ ਅਤੇ ਵਾਈਸ ਪਧਾਨ ਦਾ ਚੋਣ ਜਿਸ ਤਰੀਕੇ ਨਾਲ ਪਿਛਲੇ ਦਿਨਾਂ ਵਿਚ ਹੋਏ ਹਾਈ ਕੋਰਟ ਵਿਚ ਲੋਕ ਗਏ ਅਤੇ ਹਾਲੇ ਵੀ ਕੁਝ ਕੇਸ ਪੈਂਡਿੰਗ ਹਨ ਜਿਨ੍ਹਾਂ ਵਿਚ ਹਾਲੇ ਤੱਕ ਵੀ ਪ੍ਰਧਾਨ ਦੀ ਚੋਣ ਹੋ ਨਹੀਂ ਸਕੀ। ਇਨ੍ਹਾਂ ਅਦਾਰਿਆਂ ਵਿਚ ਜਿੰਨੀ ਵੀ ਘੱਟ ਤੋਂ ਘੱਟ ਮੁਦਾਖਲਤ ਹੋਵੇਗੀ, ਉਨਾਂ ਹੀ ਇਨ੍ਹਾਂ ਨੂੰ ਤੰਦਰੁਸਤ ਕਰਨ ਦਾ ਮੌਕਾ ਮਿਲੇਗਾ। ਕੇਵਲ ਮਿਊਂਸਿਪਲ ਕੌਂਸਲ ਬਣ ਜਾਣ ਨਾਲ ਅਤੇ ਲੋਕ ਚੁਣ ਕੇ ਆ ਜਾਣ ਨਾਲ ਹੀ ਗੱਲ ਖਤਮ ਨਹੀਂ ਹੋ ਜਾਂਦੀ। ਤਿੰਨ ਮਿਊਂਸਿਪਲ ਕਾਰਪੋਰੇਸ਼ਨਾਂ ਬਾਰੇ ਇਹ ਬਿੱਲ ਹੈ। ਇਨ੍ਹਾਂ ਸ਼ਹਿਰਾਂ ਦੀ ਅੱਜ ਜੋ ਹਾਲਤ ਹੈ. ਉਹ ਤਸੱਲੀਬਖਸ਼ ਨਹੀਂ ਹੈ। ਸਫਾਈ ਦਾ ਜਿੰਨਾ ਅੱਛਾ ਸਟੈਂਡਰਡ ਇਨ੍ਹਾਂ ਸ਼ਹਿਰਾਂ ਵਿਚ ਹੋਣਾ ਚਾਹੀਦਾ ਸੀ, ਉਹ ਨਹੀਂ ਹੈ। ਸੜਕਾਂ ਟੁੱਟੀਆਂ ਪਈਆਂ ਹਨ। ਹੋਰ ਵੀ ਜਿਹੜੀਆਂ ਸਿਵਿਕ ਅਮੇਨੀਟੀਜ਼ ਹੋਣੀਆ ਚਾਹੀਦੀਆਂ ਹਨ, ਉਹ ਨਹੀਂ ਹਨ। ਇਨ੍ਹਾਂ ਸ਼ਹਿਰਾਂ ਦੀ ਗਰੋਥ ਵੀ ਕਿਸੇ ਪਲੈਨਿੰਗ ਦੇ ਤਹਿਤ ਨਹੀਂ ਹੋ ਰਹੀ। ਇਸ ਗੱਲ ਵੱਲ ਧਿਆਨ ਨਹੀਂ ਦਿੱਤਾ ਗਿਆ। ਸ਼ਹਿਰਾਂ ਦੀ ਸੁੰਦਰਤਾ ਵੱਲ ਵੀ ਕੋਈ ਧਿਆਨ ਨਹੀਂ ਦਿੱਤਾ ਗਿਆ ਹੈ। ਲੁਧਿਆਣ ਦੀ ਗੱਲ ਲੈ ਲਓ। ਲੁਧਿਆਣੇ ਨੂੰ "ਮਾਨਚੈਸਟਰ ਆਫ ਇੰਡੀਆ" ਕਿਹਾ ਜਾਂਦਾ ਹੈ ਅਤੇ ਇਹ ਇਕ ਬੜਾ ਵੱਡਾ ਇੰਡਸਟਰੀਅਲ ਟਾਊਨ ਹੈ। ਇਥੇ ਜਿੰਨੀਆਂ ਫੈਸਿਲਟੀਜ਼ ਹੋਣੀਆਂ ਚਾਹੀਦੀਆਂ ਹਨ, ਉਹ ਨਹੀਂ ਹਨ। ਅੰਮ੍ਰਿਤਸਰ ਇਕ ਇਤਿਹਾਸਕ ਸ਼ਹਿਰ ਹੈ। ਉਥੇ ਦੀ ਹਾਲਤ ਵੀ ਕੋਈ ਚੰਗੀ ਨਹੀਂ ਹੈ। ਜਲੰਧਰ ਪੁਲੀਟੀਕਲੀ ਅਲਾਈਵ ਸ਼ਹਿਰ ਹੈ ਜਿਥੇ ਸਾਰੀ ਪ੍ਰੈਸ ਹੈ। ਉਥੇ ਵੀ ਜਿਹੜੀਆਂ ਸਹੂਲਤਾਂ ਹੋਣੀਆਂ ਚਾਹੀਦੀਆਂ ਹਨ, ਉਹ ਨਹੀਂ ਹਨ। ਪਿੱਛੇ ਜਿਹੇ ਕੁਝ ਪੈਸਾ ਕਾਰਪੋਰੇਸ਼ਨਾਂ ਨੂੰ ਦਿੱਤਾ ਗਿਆ ਸੀ। ਕੁਝ ਹੋਰ ਪੈਸਾ ਦਿਲ ਖੋਲ੍ਹ ਕੇ ਦੇ ਦੇਣ ਤਾਂ ਇਨ੍ਹਾਂ ਦਾ ਕੁਝ ਸੁਧਾਰ ਹੋ ਸਕਦਾ ਹੈ। ਲੋਕ ਸ਼ਹਿਰਾਂ ਵਿਚ ਜਾਂਦੇ ਹਨ। ਤਿੰਨਾਂ ਸ਼ਹਿਰਾ ਦੀ ਹਾਲਤ ਇੰਨੀ ਅੱਛੀ ਹੋਣੀ ਚਾਹੀਦੀ ਹੈ ਕਿ ਜਦ ਲੋਕ ਉਥੇ ਜਾਣ ਤਾਂ ਪਤਾ ਲੱਗੇ ਕਿ ਵਾਕਈ ਇਹ ਸ਼ਹਿਰ ਹਨ। ਇਹ ਮਾਡਲ ਟਾਊਨ ਦੇ ਤੌਰ ਤੇ ਨਜ਼ਰ ਆਉਣੇ ਚਾਹੀਦੇ ਹਨ। ਇਸ ਦੇ ਵਾਸਤੇ ਵਿੱਤ ਮੰਤਰੀ ਜੀ ਹਾਊਸ ਨੂੰ ਭਰੋਸਾ ਦੇਣ। ਵੈਸੇ ਤਾਂ ਇਨਾਂ ਨੇ ਦੋ ਢਾਈ ਸਾਲ ਐਕਸਰਸਾਈਜ਼ ਕੀਤੀ ਹੈ ਅਤੇ ਬੜੀਆਂ ਮੀਟਿੰਗਾਂ ਕੀਤੀਆਂ ਹਨ। ਮੈਂ ਤਾਂ ਉਮੀਦ ਕਰਦਾ ਸੀ ਕਿ ਜੋ ਨਵਾਂ ਮਿਊਂਸਿਪਲ ਬਿੱਲ ਬਣਾਇਆ ਹੈ, ਮੈਂ ਦੇਖਿਆ ਤਾਂ ਨਹੀਂ ਕਿਉਂਕਿ ਉਸ ਦੀ ਕਾਪੀ ਮੇਰੇ ਕੋਲ ਆ ਨਹੀਂ ਸਕੀ ਕਿਉਂ ਨਹੀਂ ਆ ਸਕੀ, ਇਸ ਦਾ ਗੌਰਮਿੰਟ ਨੂੰ ਜ਼ਿਆਦਾ ਪਤਾ ਹੋਣਾ ਹੈ। ਦੋ ਢਾਈ ਸਾਲ ਇਸ ਪਾਸੇ ਵੱਲ ਐਕਸਰਸਾਈਜ਼ ਹੋਈ ਹੈ ਅਤੇ ਬੜੀਆਂ ਮੀਟਿੰਗਾਂ ਵੀ ਹੋਈਆਂ ਹਨ। ਅੱਛਾ ਹੁੰਦਾ ਅਗਰ ਇਸ ਬਿੱਲ ਦੀ ਕਾਪੀ ਇਸ ਸਦਨ ਵਿਚ

[ਸ੍ਰੀ ਮਦਨ ਮੋਹਨ ਮਿੱਤਲ]

ਆ ਜਾਂਦੀ । ਚੋਣਾਂ ਵੀ ਇਸੇ ਸਾਲ ਹੋ ਜਾਂਦੀਆਂ । ਅਗਰ ਉਹ ਕਾਪੀ ਇਸ ਸਦਨ ਵਿਚ ਆ ਜਾਂਦੀ ਤਾਂ ਜ਼ਿਆਦਾ ਅੱਛੀ ਗੱਲ ਸੀ । ਜਿਹੜੀਆਂ ਗੱਲਾਂ ਇਥੇ ਬਾਰ ਬਾਰ ਕਹੀਆਂ ਜਾ ਰਹੀਆਂ ਹਨ, ਉਨ੍ਹਾਂ ਦੀ ਲੋੜ ਨਾ ਪੈਂਦੀ ਅਤੇ ਬਾਰ ਬਾਰ ਤਰਮੀਮਾਂ ਕਰਨ ਦੀ ਵੀ ਲੋੜ ਨਾ ਪੈਂਦੀ । ਇਹ ਇਕ ਸੈਲਫ ਕਨਟੇਨਡ ਬਿੱਲ ਹੁੰਦਾ । ਪੁਰਾਣੇ ਐਕਟ ਵਿਚ ਜੋ ਨਹੀਂ ਹੈ, ਉਹ ਸਾਰਾ ਕੁਝ ਇਸ ਵਿਚ ਹੁੰਦਾ । ਜਿਸ ਤਰ੍ਹਾਂ ਕਿ ਅੱਜ ਦੇ ਅਖਬਾਰ ਵਿਚ ਵੀ ਆਇਆ ਹੈ ਕਿ ਸੁਖ ਰਾਮ ਨੂੰ "ਇੱਲ ਰਾਮ" ਜਾਂ "ਸਿੱਕ ਰਾਮ" ਬਣਾ ਦਿੱਤਾ ਹੈ, ਉਸੇ ਤਰ੍ਹਾਂ ਇਸ "ਸਿੱਕ ਐਕਟ" ਦੀ ਲੋੜ ਹੀ ਨਾ ਪੈਂਦੀ ।

ਮਿਉਂਸਿਪਲ ਕਾਰਪੋਰੇਸ਼ਨ ਦੇ ਨਾਲ, ਲੋਕਲ ਬਾਡੀਜ਼ ਦੇ ਨਾਲ ਇਕ ਹੋਰ ਗੱਲ ਜੁੜੀ ਹੋਈ ਹੈ ਜੋ ਮੈਂ ਵਿੱਤ ਮੰਤਰੀ ਜੀ ਦੇ ਧਿਆਨ ਵਿਚ ਲਿਆਉਣੀ ਚਾਹੁੰਦਾ ਹਾਂ । ਇਹ ਵੀ ਸ਼ਹਿਰਾਂ ਨਾਲ ਕੁਨੈਕਟਿਡ ਹੈ । ਪੰਜਾਬ ਵਿਚ ਜਿਹੜਾ ਸੀਵਰੇਜ ਬੋਰਡ ਬਣਿਆ ਹੋਇਆ ਹੈ, ਇਹ ਇਕ ਬੜਾ ਵੱਡਾ ਦੁਖਾਂਤ ਬਣਿਆ ਹੋਇਆ ਹੈ । ਮੇਰੇ ਪਾਸ ਇਸ ਦੇ ਖਿਲਾਫ ਪੂਰੀ ਫਾਈਲ ਹੈ । ਵਿੱਤ ਮੰਤਰੀ ਜੀ ਕਹਿ ਰਹੇ ਸਨ ਕਿ ਸਾਡੀ ਸਰਕਾਰ ਬੜੀ ਇਮਾਨਦਾਰ ਹੈ, ਬੜੀ ਅੱਛੀ ਗੱਲ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਉਨ੍ਹਾਂ ਅਫਸਰਾਂ ਦੇ ਖਿਲਾਫ ਕਿਉਂ ਨਹੀਂ ਕਾਰਵਾਈ ਕਰਦੀ ਜਿਨ੍ਹਾਂ ਦੇ ਖਿਲਾਫ ਸ਼ਿਕਾਇਤਾਂ ਆਉਂਦੀਆਂ ਹਨ । ਸਪੀਕਰ ਸਾਹਿਬ, ਫਾਈਲ ਦੇ ਪੰਨੇ ਖੋਲ੍ਹਣ ਤੋਂ ਪਹਿਲਾਂ ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਸੁਪਰੀਮ ਕੋਰਟ ਨੇ ਇਸੇ ਮਹੀਨੇ ਇਕ ਜਜਮੈਂਟ ਦਿੱਤੀ ਹੈ "Punjab Government is shielding corrupt officials." ਇਹ ਜੱਜਮੈਂਟ ਵੀ ਇਸੇ ਮਹਿਕਮੇ ਨਾਲ ਕਨਸਰਨਡ ਹੈ । ਇਹ ਸੁਪਰੀਮ ਕੋਰਟ ਦਾ ਫੈਸਲਾ ਹੈ । ਅਸੀਂ ਇਸ ਤੇ ਕੁਮੈਂਟ ਤਾਂ ਕਰ ਨਹੀਂ ਸਕਦੇ ਕਿਉਂਕਿ ਇਹ ਸਾਡੇ ਦੇਸ਼ ਦੀ ਸਰਵਉੱਚ ਅਦਾਲਤ ਹੈ । ਟਾਊਨ ਪਲੈਨਿੰਗ ਦਾ ਜੋ ਮਹਿਕਮਾ ਹੈ, ਉਸ ਦਾ ਹਾਊਸਿੰਗ ਪ੍ਰਾਜੈਕਟ ਦਾ ਇਕ ਕੇਸ ਸੀ । ਉਹ 1977 ਵਿਚ ਸ਼ੁਰੂ ਕੀਤਾ ਗਿਆ ਸੀ ਜਿਸ ਨੂੰ ਬਾਅਦ ਵਿਚ 1980 ਵਿਚ ਸਰਕਾਰ ਨੇ ਡਰਾਪ ਕਰ ਦਿੱਤਾ ਸੀ । ਬਾਅਦ ਵਿਚ ਇਹ ਫਿਰ ਚੱਲ ਪਿਆ ਅਤੇ ਫਿਰ ਸੁਪਰੀਮ ਕੋਰਟ ਨੇ ਡਾਇਰੈਕਟ ਕੀਤਾ ਕਿ ਇਸ ਦੀਆਂ ਪ੍ਰੋਸੀਡਿੰਗਜ਼ ਕੀਤੀਆਂ ਜਾਣ । ਮੈਂ ਸਮਝਦਾ ਹਾਂ ਕਿ ਇਸ ਗੱਲ ਨੂੰ ਵੀ ਵਿੱਤ ਮੰਤਰੀ ਜੀ ਜ਼ਰੂਰ ਧਿਆਨ ਵਿਚ ਰੱਖਣਗੇ । ਸੀਵਰੇਜ ਬੋਰਡ ਦੇ ਐਮ.ਡੀ. ਦੇ ਖਿਲਾਫ ਲੋਕਾਂ ਨੇ ਐਫੀਡੇਵਿਟ ਦਿੱਤੇ ਹਨ ਅਤੇ ਉਸ ਨੂੰ ਚਾਰਜਸ਼ੀਟ ਵੀ ਦਿੱਤੀ ਗਈ ਹੈ । ਇਕ ਐਫੀਡੇਵਿਟ 17 ਅਪ੍ਰੈਲ, 1996 ਦਾ ਹੈ । ਉਹਦੇ ਵਿਚ ਜਿਨ੍ਹਾਂ ਕਰਮਚਾਰੀਆਂ ਨੇ ਐਲੀਗੇਸ਼ਨ ਲਗਾਏ ਬਜਾਏ ਕਿ ਸ਼ਿਕਾਇਤ ਕਰਨ ਵਾਲਿਆਂ ਨੂੰ ਸਰਕਾਰ ਪਰੋਟੈਕਟ ਕਰਦੀ, ਉਸ ਐਮ.ਡੀ. ਨੇ ਉਨ੍ਹਾਂ ਕਰਮਚਾਰੀਆਂ ਦੀ ਪਿਟਾਈ ਕਰਾਈ । ਪਟਿਆਲੇ ਉਨ੍ਹਾਂ ਨੂੰ ਲੰਮਾ ਪਾ ਲਿਆ ਗਿਆ ਔਰ ਉਨ੍ਹਾਂ ਨੂੰ ਉਥੇ ਤੰਗ ਕੀਤਾ ਗਿਆ, ਉਨ੍ਹਾਂ ਨੂੰ ਵਿਕਟੇਮਾਈਜ਼ ਕੀਤਾ ਗਿਆ । ਇਥੇ ਹੀ ਬਸ ਨਹੀਂ, ਉਨ੍ਹਾਂ ਨੂੰ ਬਾਅਦ ਵਿੱਚ ਚਾਰਜਸ਼ੀਟ ਵੀ ਕੀਤਾ ਗਿਆ । ਜਿਹੜੀਆਂ ਫਰਮਾ ਬਲੈਕ ਲਿਸਟ ਕੀਤੀਆਂ ਗਈਆਂ ਸਨ ਉਨ੍ਹਾਂ ਕੋਲੋਂ ਹੀ ਸਬ-ਸਟੈਂਡਰਡ ਪਾਈਪਾਂ ਖਰੀਦ ਲਈਆਂ ਗਈਆਂ, ਸਬ-ਸਟੈਂਡਰਡ

ਸੀਮਿੰਟ ਖਰੀਦ ਲਿਆ ਗਿਆ । ਜਿਨ੍ਹਾਂ ਚੀਜ਼ਾਂ ਦੀ ਲੋੜ ਨਹੀਂ ਸੀ, ਐਡਵਾਂਸ ਪੇਮੈਂਟ ਕਰਕੇ, ਐਡਵਾਂਸ ਪਰਚੇਜ਼ ਕਰ ਲਈਆਂ ਗਈਆਂ । ਇੰਨੇ ਸੀਰੀਅਸ ਐਲੀਗੇਸ਼ਨਜ਼ ਲੱਗੇ ਹੋਏ ਹਨ । ਮੈਂ ਇਕ ਇਕ ਪੜ੍ਹ ਕੇ ਸੁਣਾਵਾਂ, ਇਹ ਮੈਂ ਨਹੀਂ ਚਾਹੁੰਦਾ ਕਿਉਂਕਿ ਸਾਰੀ ਡੀਟੇਲ ਪੜ੍ਹਣ ਵਿੱਚ ਟਾਈਮ ਲਗਦਾ ਹੈ । ਮੈਂ ਮੋਟੇ ਤੌਰ ਤੇ ਦੱਸ ਰਿਹਾ ਹਾਂ ਕਿ 12 ਦੋਸ਼ ਹਨ ਅਤੇ ਮੈਂ ਤੁਹਾਡੇ ਕੋਲ, ਸਪੀਕਰ ਸਾਹਿਬ, ਕਾਪੀ ਭੇਜ ਰਿਹਾ ਹਾਂ ਤੁਸੀਂ ਇਸ ਨੂੰ ਆਨਰੇਬਲ ਐਫ.ਐਮ. ਸਾਹਿਬ ਨੂੰ ਦੇ ਦੇਣਾ । ਤੁਸੀਂ ਇਸ ਦੀ ਇਨਕੁਆਰੀ ਕਰਾ ਲਓ । ਮਾਲ ਸਬ-ਸਟੈਂਡਰਡ ਖਰੀਦਿਆ ਗਿਆ ਹੈ, ਆਈ.ਐਸ.ਆਈ. ਮੁਤਾਬਿਕ ਨਹੀਂ ਹੈ ਅਤੇ ਕਿਹਾ ਗਿਆ ਹੈ ਕਿ ਟੈਸਟ ਹੋ ਗਿਆ ਹੈ ਇਸ ਨੂੰ ਰੀਪਲੇਸ ਕਰ ਦਿਓ । But that is no solution. ਅਗਰ ਕੋਈ ਪੈਸੇ ਚੋਰੀ ਕਰਦਾ ਹੈ ਅਤੇ ਪਕੜਿਆ ਜਾਂਦਾ ਹੈ ਤਾਂ ਉਸ ਨੂੰ ਬਾਅਦ ਵਿੱਚ ਕਹੋ ਕਿ ਪੈਸੇ ਜਮ੍ਹਾਂ ਕਰਾਵੇ, ਪੈਸੇ ਤਾਂ ਉਸ ਨੇ ਜਮ੍ਹਾਂ ਕਰਵਾਉਣੇ ਹੀ ਹਨ, ਜੋ ਉਸ ਨੇ ਐਮਬੇਜ਼ਲਮੈਂਟ ਕੀਤੀ ਉਸ ਦੀ ਸਜ਼ਾ ਉਸ ਨੂੰ ਕੀ ਮਿਲੀ ? ਸਰਕਾਰ ਦੇ ਕਿਸੇ ਮੰਤਰੀ ਦਾ ਕੋਈ ਮੋਹ ਹੋਵੇ, ਪਤਾ ਨਹੀਂ ਇਨੇ ਸੀਰੀਅਸ ਚਾਰਜਿਜ਼ ਹਨ ਇਸ ਨੂੰ ਚਲਦਾ ਕਰੋ । ਸਾਡੇ ਕੋਲ ਹੋਰ ਬਹੁਤ ਅੱਛੇ ਅੱਛੇ, ਬੜੇ ਵਧੀਆ ਆਲ੍ਹਾ ਅਫਸਰ ਪਏ ਹਨ, ਕੋਈ ਬੈਟਰ ਅਫਸਰ ਲਗਾ ਦਿੱਤਾ ਜਾਵੇ । ਤੁਸੀਂ ਇਨਕੁਆਰੀ ਕਰਾ ਲਓ ਜੇ ਦੋਸ਼ ਸਾਬਤ ਨਹੀਂ ਹੋਣਗੇ ਤਾਂ ਫਿਰ ਲਾ ਲਓ । ਇਸ ਵਿੱਚ ਉਸ ਦੀ ਪਰਾਪਰਟੀ ਦਾ ਵੇਰਵਾ ਵੀ ਦਿੱਤਾ ਹੈ । ਇਕ ਆਦਮੀ ਦੇ ਇੰਨੇ ਘਰ ਹੋਣ, ਫਾਰਮ ਹਾਊਸ ਵੀ ਹੈ, ਤਿੰਨ ਘਰ ਵੀ ਹਨ । ਸਰਕਾਰ ਦੀ ਇਹਦੇ ਉਤੇ ਮੇਹਰਬਾਨੀ ਹੋਈ ਕਿ ਇਸ ਨੇ ਵਿਦ ਵਾਈਫ 11 ਮੁਲਕਾਂ ਦਾ ਟੂਰ ਵੀ ਕਰ ਲਿਆ । ਆਫਟਰ ਆਲ 11 ਮੁਲਕਾਂ ਦਾ ਟੂਰ ਕਰਨ ਵਾਸਤੇ ਐਕਸਟਰਾ ਸੋਰਸਿਜ਼ ਵੀ ਚਾਹੀਦੇ ਹਨ । ਐਫ.ਐਮ. ਸਾਹਿਬ ਇਸ ਵੱਲ ਜ਼ਰੂਰ ਧਿਆਨ ਦੇਣ ਅਤੇ ਇਹ ਜਿਹੜਾ ਬਿੱਲ ਹੈ ਇਸ ਨੂੰ ਅਸੀਂ ਸਪੋਰਟ ਕਰਦੇ ਹਾਂ

ਇਸੇ ਤਰੀਕੇ ਦੇ ਨਾਲ ਪਾਈਪ ਖਰੀਦੀ ਗਈ । ਇੱਕ ਕੰਪਨੀ ਹੈ, ਕਲਿਆਣੀ ਇੰਡਸਟਰੀਜ਼ ਲਿਮਟਿਡ, ਇੰਦੌਰ, ਉਸ ਤੋਂ ਇਹ ਖਰੀਦੀ ਗਈ । ਉਸਦੇ ਰੇਟ ਵਿਚ ਐਕਸਾਈਜ਼ ਡਿਊਟੀ ਇਨਕਲੂਡਿਡ ਹੈ ਅਤੇ ਭਾਰਤ ਸਰਕਾਰ ਨੇ ਐਕਸਾਈਜ਼ ਡਿਊਟੀ 3% ਰੀਡਿਊਸ ਕਰ ਦਿੱਤੀ । ਮਾਰਚ 1995 ਵਿੱਚ ਸਰਕਾਰ ਨੇ ਐਕਸਾਈਜ਼ ਡਿਊਟੀ ਰੀਡਿਊਸ ਕਰ ਦਿੱਤੀ ਅਤੇ ਚਾਹੀਦਾ ਤਾਂ ਇਹ ਸੀ ਕਿ ਜੋ ਐਕਸਾਈਜ਼ ਡਿਊਟੀ ਸਰਕਾਰ ਨੇ ਰੀਡਿਊਸ ਕੀਤੀ ਹੈ ਉਸੇ ਮੁਤਾਬਿਕ ਹੀ ਫਰਮ ਵੀ ਆਟੋਮੈਟੀਕਲੀ ਰੀਡਿਊਸ ਕਰ ਦਿੰਦੀ But Excise duty was included in the rates quoted by the firm and tender was accepted. ਜਦੋਂ ਰੇਟ ਘੱਟ ਗਿਆ ਤਾਂ ਉਸ ਫਰਮ ਨੂੰ ਰੇਟ ਘਟਾ ਕੇ ਮਾਲ ਸਪਲਾਈ ਕਰਨਾ ਚਾਹੀਦਾ ਸੀ ਪਰ ਐਮ.ਡੀ.ਸਾਹਿਬ ਨੇ ਪੇਮੈਂਟ ਵਿੱਚ ਹੀ ਕਰ ਦਿੱਤੀ। Naturally, there must be some understanding. ਜੋ ਪਾਈਪ ਦੀ ਪ੍ਰੈਸਕ੍ਰਿਪਸ਼ਨ ਸੀ ਉਹ ਵੀ ਪੂਰੀ ਨਹੀਂ ਸੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਕੇਵਲ ਮੈਟੀਰੀਅਲ ਰੀਪਲੇਸ ਕਰ ਲੈਣਾ ਅਤੇ ਅੱਖਾਂ ਵਿੱਚ ਧੂਲ ਪਾ ਦੇਣਾ ਇਹ ਸਟੀਸੈਂਟ ਨਹੀਂ ਹੈ ।

ਸਪੀਕਰ ਸਾਹਿਬ, ਜੋ ਇਹ ਤਰਮੀਮ ਲਿਆਂਦੀ ਹੈ ਨੰਬਰ ਆਫ ਵਾਰਡਜ਼ ਵਧਾਉਣ ਵਾਸਤੇ

[ਸ਼੍ਰੀ ਮਦਨ ਮੋਹਨ ਮਿੱਤਲ]

ਪਿਛੇ ਜੋ ਵਾਰਡ ਬਣਾਏ ਗਏ ਉਹ ਬੜੇ ਗਲਤ ਬਣਾਏ ਗਏ ਸਨ । ਤਿੰਨ ਸ਼ਹਿਰਾਂ ਵਿੱਚ ਇਸ ਦੀ ਬੜੀ ਹੀਜੈਂਟਮੈਂਟ ਵੀ ਹੋਈ ਸੀ । ਮੰਤਰੀਆਂ ਕੋਲ, ਸੈਕਟਰੀਜ਼ ਕੋਲ ਔਰ ਡਾਇਰੈਕਟਰ ਕੋਲ ਸ਼ਿਕਾਇਤਾਂ ਆਈਆਂ ਸਨ । ਵਾਰਡਜ਼ ਨੂੰ ਕੋਈ ਆਧਾਰ ਬਣਾ ਕੇ ਡਾਈਰੇਕਟ ਕਰਨਾ ਚਾਹੀਦਾ ਹੈ । ਮੈਂ ਚਾਹੁੰਦਾ ਹਾਂ ਕਿ ਮੰਤਰੀ ਜੀ ਇਸ ਵਾਸਤੇ ਵੀ ਕੋਈ ਭਰੋਸਾ ਦੇਣਗੇ ਕਿ ਵਾਰਡ ਕਿਸੇ ਆਧਾਰ ਮੁਤਾਬਿਕ ਹੀ ਲੰਮੇ ਜਾਂ ਚੌੜੇ ਹੋਣਗੇ । There should not be any ill-will in ward demarcation. ਵਾਰਡਜ਼ ਬਣਾਏ ਜਾਣ ਪਰ ਪੁਲੀਟੀਕਲ ਮੋਟੀਵੇਸ਼ਨ ਨਾਲ ਨਹੀਂ ਬਣਾਏ ਜਾਣੇ ਚਾਹੀਦੇ । ਪਿਛਲੀ ਵਾਰ ਵਾਰਡਜ਼ ਤਿੰਨ ਤਿੰਨ ਵਾਰ ਤੋੜ ਕੇ ਬਿਲਕੁਲ ਰੌਂਗਲੀ ਡਿਮਾਰਕੇਟ ਕੀਤੇ ਗਏ ਔਰ ਵਾਰਡਜ਼ ਨੂੰ ਸਗੋਂ ਡਿਸਟਰਬ ਕੀਤਾ ਗਿਆ । ਵਾਰਡ ਜਿਧਰੋਂ ਮਰਜ਼ੀ ਸ਼ੁਰੂ ਕਰ ਲਉ ਲੇਕਿਨ ਕੋਈ ਆਧਾਰ ਜ਼ਰੂਰ ਹੋਣਾ ਚਾਹੀਦਾ ਹੈ । ਅਗਰ ਤੁਸੀਂ ਸਾਨੂੰ, ਆਪੋਜ਼ੀਸ਼ਨ ਪਾਰਟੀਆਂ ਦੀ ਗੱਲ ਸੁਣਦੇ ਹੋ, ਸਾਨੂੰ ਟਾਈਮ ਦਿੰਦੇ ਹੋ ਤਾਂ ਕਿ ਸਰਕਾਰ ਦੀਆਂ ਖਾਮੀਆਂ ਸਾਹਮਣੇ ਆ ਸਕਣ ਇਸ ਦੇ ਨਾਲ ਸਰਕਾਰ ਦਾ ਕੋਈ ਨੁਕਸਾਨ ਨਹੀਂ ਹੁੰਦਾ ਔਰ ਨਾ ਹੀ ਸਾਡੀ ਕੋਈ ਮੈਲਾਫਾਈਡ ਇਨਟੈਂਸ਼ਨ ਹੁੰਦੀ ਹੈ ਕਿ ਅਸੀਂ ਕੇਵਲ ਕ੍ਰਿਟੀਸਿਜ਼ਮ ਹੀ ਕਰੀਏ, ਉਹ ਮੈਂ ਸਮਝਦਾ ਹਾਂ ਕਿ ਮਾੜੀ ਗੱਲ ਹੈ । ਅਗਰ ਕੋਈ ਪਾਜ਼ਿਟਿਵ ਸੁਜੈਸ਼ਨਜ਼ ਦਿੰਦਾ ਹੈ ਤਾਂ ਚੰਗੇ ਕੰਮ ਦੀ ਸਾਨੂੰ ਸ਼ਲਾਘਾ ਵੀ ਕਰਨੀ ਚਾਹੀਦੀ ਹੈ । ਹੋ ਸਕਦਾ ਹੈ ਕਿ ਸਾਡੇ ਕੋਲ ਰੌਂਗ ਇਨਫਰਮੇਸ਼ਨ ਹੋਵੇ ਪਰ ਉਸ ਇਨਫਰਮੇਸ਼ਨ ਨੂੰ ਅਸੀਂ ਤੁਹਾਡੇ ਨਾਲ ਸ਼ੇਅਰ ਕਰਦੇ ਹਾਂ ਅਤੇ ਤੁਸੀਂ ਦੱਸ ਦਿਓ ਕਿ ਇਹ ਇਨਫਰਮੇਸ਼ਨ ਰੌਂਗ ਹੈ, ਉਹ ਕਰੈਕਟ ਵੀ ਹੋ ਸਕਦੀ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਜੋ ਵੀ ਇਥੇ ਬੋਲਦੇ ਹਾਂ, ਉਸ ਵਿਚ ਸਾਡੀ ਕੋਈ ਮੈਲਾਫਾਈਡ ਇਨਟੈਂਸ਼ਨ ਨਹੀਂ ਹੁੰਦੀ । ਜੋ ਵੀ ਅਸੀਂ ਬੋਲਦੇ ਹਾਂ ਉਹ ਅਸੀਂ ਤੁਹਾਡੇ ਨਾਲ ਸ਼ੇਅਰ ਕਰਦੇ ਹਾਂ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਨਿਚਲੇ ਵਿਭਾਗਾਂ ਵਿੱਚ ਵੀ ਠੀਕ ਮੈਸੇਜ ਜਾਵੇ ਅਤੇ ਜੋ ਕੰਮ ਠੀਕ ਹੋਵੇਗਾ ਤਾਂ ਮੰਤਰੀ ਸਾਹਿਬਾਨ ਦੀ ਵੀ ਵਾਹ ਵਾਹ ਹੋਵੇਗੀ । ਇਹ ਕੁਝ ਪੇਪਰਜ਼ ਹਨ, ਜੋ ਮੈਂ ਤੁਹਾਡੀ ਆਗਿਆ ਨਾਲ ਤੁਹਾਡੇ ਕੋਲ ਭੇਜ ਰਿਹਾ ਹਾਂ । ਮੰਤਰੀ ਜੀ ਨੂੰ ਕਹੋ ਕਿ ਉਹ ਦੇਖ ਲੈਣ ।

**Mr. Speaker** : Please send. I expect that M.L.As from four districts, Ludhiana and Jalandhar, Amritsar will participate and I will give them maximum time if they show their interest. Please take interest.

**ਸ਼੍ਰੀਮਤੀ ਵਿਮਲਾ ਡਾਂਗ (ਅੰਮ੍ਰਿਤਸਰ ਪੱਛਮੀ)** : ਸਪੀਕਰ ਸਾਹਿਬ, ਇਹ ਜਿਹੜਾ ਬਿਲ ਪੇਸ਼ ਹੋਇਆ ਹੈ, ਇਸ ਦੇ ਬਾਰੇ ਮੈਂ ਆਪਣੇ ਗਰੁੱਪ ਵੱਲੋਂ ਕੁਝ ਸੁਝਾਓ ਜਿਹੜੇ ਹਨ, ਉਨ੍ਹਾਂ ਦਾ ਪ੍ਰਗਟਾਵਾ ਕਰਨਾ ਚਾਹਾਂਗੀ । ਇਸ ਤਰਮੀਮੀ ਬਿੱਲ ਦੇ ਨਾਲ ਜਿਹੜੀ ਐਕਸਪਲੇਨੇਸ਼ਨ ਦਿੱਤੀ ਗਈ ਹੈ ਉਹ ਇਹ ਹੈ ਕਿ ਨੰਬਰ ਆਫ ਵਾਰਡਜ਼ ਵਧਾਏ ਜਾਣਾ ਘੱਟੋ ਘੱਟ 40 ਦੀ ਥਾਂ 50 ਦੀ ਪ੍ਰੋਪੋਜ਼ਲ ਹੈ ਅਤੇ ਵੱਧ ਤੋਂ ਵੱਧ 50 ਦੀ ਥਾਂ 100 ਦੀ

ਪ੍ਰੋਪੋਜ਼ਲ ਹੈ । ਅਸੀਂ ਸਮਝਦੇ ਹਾਂ ਕਿ ਜਿਹੜੀ ਪ੍ਰੋਪੋਜ਼ਲ ਐਕਸਪਲੇਨ ਕੀਤੀ ਗਈ ਹੈ ਕਿ ਅਸੀਂ ਡੈਮੋਕਰੇਟਿਕ ਪਰਪਜ਼ ਵਾਸਤੇ ਕਰ ਰਹੇ ਹਾਂ, ਇਸ ਕਰਕੇ ਅਮੈਂਡਮੈਂਟ ਲਿਆਂਦੀ ਹੈ, ਅਸਲ ਦੇ ਵਿਚ ਇਸ ਦਾ ਕਾਰਨ ਇਹ ਨਹੀਂ । ਜੇ ਡੈਮੋਕ੍ਰੇਟਿਕ ਕਾਰਨ ਸੀ ਤਾਂ ਇਹ ਪਹਿਲਾਂ ਕਿਉਂ ਨਹੀਂ ਕੀਤੀ ਗਈ ਔਰ On the eve of proposed municipal elections or on the eve of assembly elections ਇਹ ਤਰਮੀਮ ਲਿਆਂਦੀ ਜਾ ਰਹੀ ਹੈ । ਮੈਂ ਬੇਨਤੀ ਕਰਦੀ ਹਾਂ ਕਿ ਇਸ ਦਾ ਬਹੁਤ ਵੱਡਾ ਪਿਛੋਕੜ ਹੈ ਅਤੇ ਪੰਜਾਬ ਸਰਕਾਰ ਨੇ ਕਾਂਸਟੀਚਿਊਸ਼ਨ ਦੀ ਵਾਇਓਲੇਸ਼ਨ ਕੀਤੀ ਹੈ, ਸੀਰੀਅਸ ਵਾਇਓਲੇਸ਼ਨ ਕੀਤੀ ਹੈ । ਉਹ ਗੱਲ ਜਿਹੜੀ ਹੈ ਉਸਨੂੰ ਕੱਜਣ ਦੇ ਲਈ ਇਹ ਤਰਮੀਮ ਪ੍ਰੋਪੋਜ਼ ਕੀਤੀ ਗਈ ਹੈ ਤਾਂ ਕਿ ਦੁਬਾਰਾ ਵਾਰਡ ਵਗੈਰਾ ਬਣਨ । ਪਿਛੋਕੜ ਇਹ ਹੈ ਕਿ ਰਾਜੀਵ ਗਾਂਧੀ ਨੇ ਜਦੋਂ ਪੰਚਾਇਤੀ ਰਾਜ ਦੇ ਸਬੰਧ ਵਿਚ ਅਤੇ ਲੋਕਲ ਬਾਡੀਜ਼ ਦੇ ਸਬੰਧ ਵਿਚ 73ਵੀਂ ਅਤੇ 74ਵੀਂ ਤਰਮੀਮ ਪੇਸ਼ ਕੀਤੀ ਸੀ, ਉਸਦੀ ਸਹੀ ਇੰਪਲੀਮੈਂਟੇਸ਼ਨ ਬਿਲਕੁਲ ਨਹੀਂ ਹੋਈ । ਉਸ ਵਿਚ ਔਰਤਾਂ ਨੂੰ ਰਿਪਰੇਜ਼ੇਂਟੇਸ਼ਨ ਦਿਤੀ ਗਈ ਸੀ । ਉਸਦੇ ਬਹੁਤ ਚੰਗੇ ਪੱਖ ਸਨ । ਉਸਦਾ ਇਕ ਇੰਪਾਰਟੈਂਟ ਪੱਖ ਇਹ ਵੀ ਸੀ ਕਿ ਸਮੇਂ ਸਿਰ ਇਲੈਕਸ਼ਨ ਹੋਣੇ ਚਾਹੀਦੇ ਹਨ । ਪੰਜ ਸਾਲ ਮੁੱਕਣ ਤੋਂ ਪਹਿਲਾਂ, ਜਦੋਂ ਮਿਆਦ ਮੁੱਕਣ ਵਾਲੀ ਹੋਵੇ ਤਾਂ ਨਵੇਂ ਇਲੈਕਸ਼ਨ ਹੋਣੇ ਚਾਹੀਦੇ ਹਨ, ਲੇਕਿਨ ਸਰਕਾਰ ਨੇ ਇਲੈਕਸ਼ਨ ਨਹੀਂ ਕਰਵਾਏ । 5-6 ਮਹੀਨੇ ਹੋਰ ਲੰਘ ਗਏ ਹਨ, ਅਸੀਂ ਸਮਝਦੇ ਹਾਂ ਕਿ ਇਹ ਵਿਧਾਨ ਦੀ ਬੜੀ ਗੰਭੀਰ ਉਲੰਘਣਾ ਹੈ ਅਤੇ ਇਸਦੇ ਬਾਰੇ ਸਰਕਾਰ ਚੁੱਪ ਰਹਿ ਕੇ ਨਹੀਂ ਸਾਰ ਸਕਦੀ । ਕਿਉਂਕਿ ਜਿਹੜਾ ਇਲੈਕਸ਼ਨਾਂ ਦਾ ਐਕਸਪੈਕਟਿਡ ਸਮਾਂ ਸੀ, ਉਸ ਤੋਂ ਕਈ ਮਹੀਨੇ ਪਹਿਲਾਂ ਸਾਰੀਆਂ ਆਪੋਜ਼ੀਸ਼ਨ ਪਾਰਟੀਆਂ ਨੇ ਮਿਊਂਸਿਪਲ ਇਲੈਕਸ਼ਨ ਦੀ ਤਿਆਰੀ ਸ਼ੁਰੂ ਕਰ ਦਿਤੀ ਸੀ । ਪਰ ਐਨ ਮੌਕੇ ਤੇ ਆਕੇ ਕਾਂਸਟੀਚਿਊਸ਼ਨ ਦਾ ਇਹ ਜਿਹੜਾ ਪ੍ਰੋਸੈਸ ਹੈ ਕਿ ਪੰਜ ਸਾਲ ਦੀ ਮਿਆਦ ਤੋਂ ਪਹਿਲਾਂ ਇਲੈਕਸ਼ਨਾਂ ਕਰਵਾਈਆਂ ਜਾਣ ਇਹ ਨਹੀਂ ਹੋਇਆ । ਇਹ ਵਿਧਾਨ ਦੀ ਬੜੀ ਗੰਭੀਰ ਉਲੰਘਣਾ ਹੈ ।

ਦੂਸਰੀ ਗੱਲ ਇਹ ਹੈ ਕਿ ਇਸ ਸਬੰਧ ਵਿਚ ਹਾਈ ਕੋਰਟ ਵਿਚ ਰਿੱਟ ਪਟੀਸ਼ਨ ਵੀ ਹੋਈ । ਮੈਂ ਡਾਕਟਰ ਸਾਹਿਬ ਨੂੰ ਬੜਾ ਰਿਸਪੈਕਟਫੁਲੀ ਕਹਿਣਾ ਚਾਹੁੰਦੀ ਹਾਂ ਕਿ ਤੁਸੀਂ ਹਾਈ ਕੋਰਟ ਵਿਚ ਕਮਿਟਮੈਂਟ ਕੀਤੀ ਸੀ ਕਿ ਸਮੇਂ ਸਿਰ ਇਲੈਕਸ਼ਨ ਹੋਵੇਗੀ ਪਰ ਤੁਸੀਂ ਇਲੈਕਸ਼ਨਾਂ ਨਹੀਂ ਕਰਵਾਈਆਂ । ਅਗਰ ਕੋਈ ਸਾਧਾਰਨ ਬੰਦਾ ਵਿਧਾਨ ਦੀ ਉਲੰਘਣਾ ਕਰਦਾ ਹੈ ਤਾਂ ਉਸ ਨੂੰ ਸਜ਼ਾ ਮਿਲਦੀ ਹੈ ਪਰ ਜੇ ਸਰਕਾਰ ਵਿਧਾਨ ਦੀ ਉਲੰਘਣਾ ਕਰੇ ਤਾਂ ਉਸ ਦਾ ਕੀ ਇਲਾਜ ਹੋਵੇਗਾ, ਇਹ ਤਾਂ ਤੁਸੀਂ ਹੀ ਦੱਸ ਸਕਦੇ ਹੋ । ਇਸ ਕਰਕੇ ਮੈਂ ਆਪਣੀ ਪਾਰਟੀ ਵਲੋਂ ਇਸ ਦੀ ਘੋਰ ਨਿੰਦਾ ਕਰਦੀ ਹਾਂ । ਮੈਂ ਸਰਕਾਰ ਦੀ ਸਿਰਫ ਨੁਕਤਾਚੀਨੀ ਹੀ ਨਹੀਂ ਕਰਦੀ ਬਲਕਿ ਸਰਕਾਰ ਦੀ ਪੁਰਜ਼ੋਰ ਮੁਜ਼ੱਮਤ ਕਰਦੀ ਹਾਂ । ਪਿੱਛੇ ਜਿਹੇ ਇਕ ਤਰਮੀਮੀ ਬਿੱਲ ਪਾਸ ਹੋਇਆ ਸੀ ਔਰ ਐਕਟ ਬਣਿਆ ਸੀ ਕਿ ਜੇ ਕੋਈ ਕਮੇਟੀ ਚੰਗਾ ਕੰਮ ਨਾ ਕਰੇ ਤਾਂ ਤੁਸੀਂ ਉਸ ਕਮੇਟੀ ਨੂੰ ਭੰਗ ਕਰ ਸਕਦੇ ਹੋ ਪਰ ਕਮੇਟੀ ਦੀਆਂ ਚੋਣਾਂ ਛੇ ਮਹੀਨੇ ਦੇ ਅੰਦਰ ਅੰਦਰ ਕਰਵਾਈਆਂ ਜਾਣੀਆਂ ਚਾਹੀਦੀਆਂ ਹਨ । ਇਹ ਬਿਲਕੁਲ ਲਾਜ਼ਮੀ ਹੈ ਪਰ ਕਾਰਪੋਰੇਸ਼ਨਜ਼ ਤਾਂ ਭੰਗ

[ਸ੍ਰੀਮਤੀ ਵਿਮਲਾ ਡਾਂਗ]

ਵੀ ਨਹੀਂ ਹੋਈਆਂ ਔਰ ਉਸ ਟਾਈਮ ਇਲੈਕਸ਼ਨ ਡਿਊ ਸਨ ਪਰ ਪੰਜਾਬ ਸਰਕਾਰ ਨੇ ਇਲੈਕਸ਼ਨ ਨਹੀਂ ਕਰਵਾਏ । ਤੁਸੀਂ ਇਸ ਦੀ ਜਸਟੀਫਿਕੇਸ਼ਨ ਕੁਝ ਵੀ ਦਿਉ ਪਰ ਸਾਡੇ ਦਿਮਾਗ਼ ਵਿਚ ਇਹ ਜਸਟੀਫਿਕੇਸ਼ਨ ਠੀਕ ਨਹੀਂ । ਇਸ ਦੀ ਲੀਗਲ ਜਸਟੀਫਿਕੇਸ਼ਨ ਕੋਈ ਵੀ ਨਹੀਂ ਹੈ । ਅਸਲ ਵਿਚ ਕਾਰਨ ਇਹ ਹੈ ਕਿ ਬੈਲੰਸ ਆਫ ਫੋਰਸਿਜ਼ ਸਾਡੀ ਪੰਜਾਬ ਸਟੇਟ ਵਿਚ ਬਦਲ ਗਏ ਹਨ । ਡਾਕਟਰ ਸਾਹਿਬ ਬੜੀ ਵਾਰੀ ਕਹਿੰਦੇ ਹਨ ਕਿ ਚਾਲ੍ਹੀ ਸਾਲ ਕਾਂਗਰਸ ਦਾ ਰਾਜ ਰਿਹਾ ਹੈ ਔਰ ਅਗੇ ਵੀ ਰਹੇਗਾ ਪਰ ਹੁਣ ਇਸ ਦੀ ਕੋਈ ਗਾਰੰਟੀ ਨਹੀਂ ਕਿ ਕਾਂਗਰਸ ਦੀ ਮੈਜਾਰਿਟੀ ਹੋਵੇ । ਪੰਜਾਬ ਦੇ ਜੋ ਹਾਲਾਤ ਹਨ, ਉਸ ਨੂੰ ਦੇਖਦੇ ਹੋਏ ਕਾਂਗਰਸ ਨੇ ਸੋਚਿਆ ਕਿ ਜੇ ਕਾਰਪੋਰੇਸ਼ਨ ਦੀਆਂ ਇਲੈਕਸ਼ਨਾਂ ਵਿਚ ਪੁਜ਼ੀਸ਼ਨ ਮਾੜੀ ਰਹੀ ਤਾਂ ਅਸੈਂਬਲੀ ਦੀਆਂ ਇਲੈਕਸ਼ਨਾਂ ਵਿਚ ਵੀ ਮਾੜੀ ਹੋਵੇਗੀ । ਇਸ ਕਰਕੇ ਇਲੈਕਸ਼ਨ ਨਹੀਂ ਕਰਵਾਏ । ਇਸ ਤਰ੍ਹਾਂ ਵਿਧਾਨ ਸਭਾ ਦੀ ਉਲੰਘਣਾ ਕਰਕੇ ਇਲੈਕਸ਼ਨ ਮੁਲਤਵੀ ਕਰ ਦਿੱਤੇ ਗਏ । ਮੈਂ ਨਿਮਰਤਾ ਨਾਲ ਬੇਨਤੀ ਕਰਦੀ ਹਾਂ ਕਿ ਇਸ ਤਰਮੀਮ ਦਾ ਮਕਸਦ ਡੈਮੋਕਰੇਟਾਈਜੇਸ਼ਨ ਨਹੀਂ । ਇਸ ਅਸੈਂਬਲੀ ਦੇ 117 ਮੈਂਬਰ ਹਨ ਜੋ ਪੰਜਾਬ ਦੀ ਰਿਪ੍ਰੈਜ਼ੈਨਟੇਸ਼ਨ ਕਰਦੇ ਹਨ । ਮੈਂ ਗਿਣਤੀ ਵਧਾਉਣ ਦੀ ਮੁਖਾਲਫਤ ਨਹੀਂ ਕਰਦੀ ਪਰ ਸਾਡੀ ਪਾਰਟੀ ਦੀ ਰਾਏ ਅਨੁਸਾਰ ਇਸ ਪਿਛੇ ਮਕਸਦ ਪੁਲੀਟੀਕਲ ਹੈ ਕਿ ਹੁਣ ਇਲੈਕਸ਼ਨ ਨਾ ਕਰਵਾਓ । ਅਸੈਂਬਲੀ ਦੀਆਂ ਚੋਣਾਂ ਹੋ ਜਾਣ, ਫਿਰ ਵਾਰਡਾਂ ਦੀ ਮੁੜ ਕੇ ਹੱਦ-ਬੰਦੀ ਕਰਕੇ ਇਲੈਕਸ਼ਨਾਂ ਕਰਵਾਈਆਂ ਜਾਣ । ਇਸ ਗੱਲ ਦੀ ਕੀ ਜਸਟੀਫਿਕੇਸ਼ਨ ਹੈ ਕਿ ਤਿੰਨ ਕਾਰਪੋਰੇਸ਼ਨਾਂ ਅੰਮ੍ਰਿਤਸਰ, ਲੁਧਿਆਣਾ ਅਤੇ ਜਲੰਧਰ ਨੂੰ ਚਲਾਉਣ ਵਾਸਤੇ ਬਿਊਰੋਕਰੇਟ ਰੱਖੇ ਹਨ । ਕੋਈ ਵੀ ਇਲੈਕਟਿਡ ਰਿਪ੍ਰੈਜ਼ੈਨਟੇਟਿਵ ਨਹੀਂ ਹਨ । ਮੈਂ ਇਹ ਨਹੀਂ ਕਹਿੰਦੀ ਕਿ ਸਾਰੇ ਬਿਊਰੋਕਰੇਟ ਨਿਕੰਮੇ ਹਨ । ਕੁਝ ਚੰਗੇ ਵੀ ਹੋ ਸਕਦੇ ਹਨ ਪਰ ਲੋਕਲ ਗੌਰਮਿੰਟ ਡੈਮੋਕ੍ਰੇਟਿਕ ਹੋਣੀ ਚਾਹੀਦੀ ਹੈ । ਮੈਂ ਆਪਣੀ ਪਾਰਟੀ ਵਲੋਂ ਪੰਜਾਬ ਸਰਕਾਰ ਦੀ ਸਖਤ ਮੁਜ਼ੱਮਤ ਕਰਦੀ ਹਾਂ । ਇਸ ਦੇ ਨਾਲ ਹੀ ਮੈਂ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਮਿੱਤਲ ਸਾਹਿਬ ਨੇ ਬਹੁਤ ਜ਼ਿਆਦਾ ਫੈਕਟਸ ਦਿੱਤੇ ਹਨ ਅਤੇ ਦੱਸਿਆ ਹੈ ਕਿ ਸਿਚੂਏਸ਼ਨ ਕੀ ਹੈ । ਪਿਛਲੇ ਅਰਸੇ ਵਿਚ ਕਾਰਪੋਰੇਸ਼ਨਾਂ ਬਣੀਆਂ । ਮੈਂ ਅੰਮ੍ਰਿਤਸਰ ਦੀ ਗੱਲ ਕਰਦੀ ਹਾਂ । ਅਸੀਂ ਲੋਕਲ ਗੌਰਮਿੰਟ ਦੇ ਮਨਿਸਟਰ ਨੂੰ ਕੰਪਲੇਂਟਸ ਭੇਜਦੇ ਰਹੇ । ਇਹ ਮੈਂ ਨਹੀਂ ਕਹਿ ਰਹੀ ਬਲਕਿ ਇਹ ਕਾਂਗਰਸ ਦਾ ਸੀਨੀਅਰ ਡਿਪਟੀ ਮੇਅਰ ਕਹਿ ਰਿਹਾ ਹੈ ਜਿਸ ਦਾ ਨਾਂ ਮਿਸਟਰ ਬੁਲਾਰੀਆ ਹੈ । ਸੋਨੀ ਸਾਹਿਬ ਵੀ ਤੁਹਾਡੀ ਪਾਰਟੀ ਦੇ ਮੈਂਬਰ ਹਨ । ਅਜੀਬ ਗੱਲ ਹੈ ਕਿ ਕੰਡੋਲੈਂਸ ਰੇਜ਼ੋਲਿਊਸ਼ਨ ਤੋਂ ਬਾਅਦ ਹਾਊਸ ਉੱਠ ਜਾਂਦਾ ਹੈ ਪਰ ਉਸ ਤੋਂ ਬਾਅਦ ਸੋਨੀ ਸਾਹਿਬ ਨੇ ਸਾਰੇ ਸਟਾਫ ਨੂੰ ਬੁਲਾ ਕੇ ਨਵਾਂ ਰੇਜ਼ੋਲਿਊਸ਼ਨ, ਇਨ-ਐਬਸੈਂਸ਼ੀਆ ਆਫ ਦਿ ਹਾਊਸ, ਸਾਰਾ ਰੇਜ਼ੋਲਿਊਸ਼ਨ ਡਿਕਟੇਟ ਕਰਾਉਣਾ ਸ਼ੁਰੂ ਕਰ ਦਿੱਤਾ । ਉਸ ਟਾਈਮ ਜਿਹੜਾ ਰੇਗੂਲਰ ਏਜੰਡਾ ਸੀ-- Recall of Members elected by the House for full term as notified by the Government. ਪੁੱਟ ਨਹੀਂ ਹੋਇਆ । ਇਸ ਦੇ ਵਿਚ ਆਪਣੇ ਡਿਸੀਜ਼ਨ ਦੇ ਉਪਰ ਹੀ ਉਨ੍ਹਾਂ ਨੇ ਫੈਸਲਾ ਡਿਕਟੇਟ ਕਰਾਇਆ । ਇਹ ਕੰਪਲੇਂਟ ਮੈਂ ਨਹੀਂ ਕਰ ਰਹੀ, ਇਹ ਕੰਪਲੇਂਟ ਸਾਰੀਆਂ ਪਾਰਟੀਆਂ ਨੇ ਕੀਤੀ ਹੈ । ਇਸ ਕੰਪਲੇਂਟ ਦੇ

ਸਬੰਧ ਵਿਚ ਮੈਂ ਇਹ ਗੱਲ ਕਹਿਣੀ ਚਾਹਾਂਗੀ ਕਿ ਜੋ ਉਪਰ ਕਵਰਿੰਗ ਲੈਟਰ ਹੈ, ਉਸ ਕਵਰਿੰਗ ਲੈਟਰ ਦੇ ਉਪਰ ਲਿਖਿਆ ਹੈ ਕਿ ਅਸੀਂ ਤਾਰਾਂ ਭੇਜੀਆਂ। What is the justification ? 18 ਮੈਂਬਰ ਹਾਜ਼ਰ ਸਨ, ਜਿਨ੍ਹਾਂ ਵਿਚ ਐਮ.ਐਲ.ਏ. ਵਕੀਲ ਚੰਦ ਸ਼ਰਮਾ, ਜੋ ਅੱਜ ਕਾਂਗਰਸ ਦੇ ਮਨਿਸਟਰ ਹਨ, ਉਹ ਵੀ ਹਾਜ਼ਰ ਸਨ। ਤੁਸੀਂ ਦੱਸੋ ਕਿ ਇਸ ਤਰ੍ਹਾਂ ਸਰਕਾਰ ਚਲਾਉਣੀ ਹੈ, ਲੋਕਲ ਗੌਰਮਿੰਟ ਚਲਾਉਣੀ ਹੈ ? ਮੇਅਰ ਸਾਹਿਬ ਨੇ ਇਸ ਤਰੀਕੇ ਨਾਲ ਕੰਡੋਲੈਂਸ ਤੋਂ ਬਾਅਦ, ਸਾਰਾ ਹਾਊਸ ਉਠਾ ਕੇ ਉਸ ਤੋਂ ਬਾਅਦ ਰੈਜ਼ੋਲਿਊਸ਼ਨ ਇਕਟੱਠ ਕਰਵਾ ਕੇ ਏਜੰਡੇ ਤੇ ਪਾਸ ਕਰ ਲਿਆ। It is most undemocratic and violation of the Constitution. ਜਿਥੋਂ ਤੱਕ ਸਬੰਧ ਹੈ ਲੋਕਲ ਗੌਰਮਿੰਟ ਦੇ ਹਾਲਾਤ ਵਗੈਰਾ ਦਾ, ਉਸ ਦੀ ਬਿਹਤਰੀ ਅੰਮ੍ਰਿਤਸਰ ਵਿਚ ਇਹੀ ਹੈ ਕਿ ਉਥੇ ਰੰਗੀਨ ਫੁਹਾਰੇ ਵਗੈਰਾ ਲੱਗ ਗਏ ਹਨ ਪਰ ਪੀਣ ਦਾ ਪਾਣੀ ਲੋਕਾਂ ਨੂੰ ਪਹੁੰਚਦਾ ਨਹੀਂ। ਅਸੀਂ ਬੜਾ ਗੰਭੀਰਤਾ ਨਾਲ ਗੱਲ ਕਰਦੇ ਹਾਂ ਕਿ ਥੱਲੇ ਵਾਲੀਆਂ ਮੰਜ਼ਲਾਂ ਤੇ ਚਾਰ ਘੰਟੇ ਪਾਣੀ ਦੇਣ ਵਾਸਤੇ ਤੁਸੀਂ ਕਿਹਾ ਸੀ ਪਰ ਨਹੀਂ ਮਿਲਦਾ ਔਰ ਉਪਰ ਵਾਲੀ ਫਲੋਰ ਤੇ ਸਾਰੇ ਅੰਮ੍ਰਿਤਸਰ ਵਿਚ ਦੋ ਘੰਟੇ ਤੋਂ ਵੱਧ ਪਾਣੀ ਨਹੀਂ ਮਿਲਦਾ। ਹੁਣ ਜਿਹੜੀ ਟਿਊਬਵੈਲ ਦੀ ਪੁਜ਼ੀਸ਼ਨ ਹੈ ਜਾਂ ਪਾਣੀ ਦੀ ਅਵੇਲੇਬਿਲਟੀ ਦੀ ਪੁਜ਼ੀਸਨ ਹੈ, ਤੁਸੀਂ ਦੇਖ ਲਉ। ਸਰਕਾਰ ਦੇ ਜਿਹੜੇ ਸਾਰੇ ਮੰਤਰੀ ਹਨ ਜਾਂ ਇੰਪਾਰਟੈਂਟ ਪੁਲੀਟੀਕਲ ਵਰਕਰ ਹਨ, ਮੈਂ ਤੁਹਾਨੂੰ ਇਨਵਾਈਟ ਕਰਦੀ ਹਾਂ। ਤੁਸੀਂ ਗੁਰੂ ਕੀ ਵਡਾਲੀ ਦੇਖ ਲਉ, ਇਤਨਾ ਵੱਡਾ ਗੁਰੂਆਂ ਦਾ ਸ਼ਹਿਰ ਹੈ, ਛੇਹਰਟੇ ਦੇ ਅੰਦਰ ਜਾ ਕੇ ਦੇਖੋ। ਗੁਰੂ ਕੀ ਵਡਾਲੀ ਅੰਦਰ ਏਨਾ ਨਰਕ ਹੈ। ਉਥੇ ਸਾਰੇ ਟਿਊਬਵੈਲ ਚਲਦੇ ਹਨ ਔਰ ਟਿਊਬਵੈਲ ਚੱਲਣ ਦੇ ਨਾਲ ਡਰੇਨੇਜ ਦਾ ਪ੍ਰਬੰਧ ਨਹੀਂ। ਹਰ ਰੋਜ਼ ਪਾਣੀ ਧਾਰ ਦੀ ਧਾਰ ਨਦੀਆਂ ਵਾਂਗ ਵਗਦਾ ਹੈ। ਪਾਣੀ ਲੋਕਾਂ ਦੇ ਘਰਾਂ ਵਿਚ ਵੜਦਾ ਹੈ। ਲੋਕਾਂ ਦੇ ਸਾਰੇ ਮਕਾਨਾਂ ਵਿਚ ਸੇਮ ਹੋ ਗਈ ਹੈ। ਜੋ ਇੰਸਟ੍ਰਕਸ਼ਨਾਂ ਗੌਰਮਿੰਟ ਨੇ ਦਿੱਤੀਆਂ, ਮਿਊਂਸਿਪਲ ਕਮਿਸ਼ਨਰ ਨੇ ਦਿੱਤੀਆਂ ਔਰ ਸੈਣੀ ਸਾਹਿਬ ਨੇ ਇਨਕੁਆਇਰੀ ਕੀਤੀ ਅਤੇ ਰਿਪੋਰਟ ਦਿੱਤੀ, ਉਸ ਦੀ ਇੰਪਲੀਮੈਂਟੇਸ਼ਨ ਨਹੀਂ ਹੋ ਰਹੀ। ਅੰਮ੍ਰਿਤਸਰ ਦੇ ਕਈ ਇਲਾਕਿਆਂ ਵਿਚ ਸਵੀਪਰ ਰੱਖੇ ਨਹੀਂ ਜਾਂਦੇ ਪਰ ਰਾਤ ਵਾਸਤੇ ਰੰਗੀਨ ਫੁਹਾਰੇ ਅੰਮ੍ਰਿਤਸਰ ਵਿਚ ਜ਼ਰੂਰ ਲਗ ਰਹੇ ਹਨ, ਜਿਹੜੀਆਂ ਗਰੀਬ ਬਸਤੀਆਂ ਹਨ, ਹਜ਼ਾਰਾਂ ਲੱਖਾਂ ਲੋਕ ਉਨ੍ਹਾਂ ਵਿਚ ਰਹਿੰਦੇ ਹਨ, ਉਥੇ ਹਾਲਾਤ ਦੇਖੋ। ਇਸ ਤੋਂ ਇਲਾਵਾ ਕਾਰਪੋਰੇਸ਼ਨ ਦੀਆਂ ਜ਼ਮੀਨਾਂ ਦੇ ਉਪਰ ਕਬਜ਼ੇ ਹੋ ਰਹੇ ਹਨ ਔਰ ਅਸੀਂ ਸਰਕਾਰ ਦਾ ਧਿਆਨ ਇਸ ਵੱਲ ਦਿਵਾਇਆ ਹੈ। ਗੌਰਮਿੰਟ ਦੀ ਇੰਪਾਰਟੈਂਟ ਜ਼ਮੀਨ ਉਪਰ ਹੌਲੀ ਹੌਲੀ ਕਿੰਨੀਆਂ ਥਾਵਾਂ ਤੇ ਕਬਜ਼ੇ ਹੋ ਰਹੇ ਹਨ ਲੇਕਿਨ ਸਰਕਾਰ ਨੇ ਇਸ ਵੱਲ ਕੋਈ ਧਿਆਨ ਨਹੀਂ ਦਿੱਤਾ। ਪਿਛਲੇ ਸਦਨ ਦੇ ਵਿਚ ਮੈਂ ਛੇਹਰਟੇ ਲੇਬਰ ਕਾਲੋਨੀ ਦਾ ਮਸਲਾ ਪੇਸ਼ ਕੀਤਾ ਸੀ। ਜਿਥੇ ਸੀਵਰੇਜ ਦਾ ਮਸਲਾ ਸੀ ਔਰ ਰੌਲਾ ਸੀ ਕਿ ਇਹ ਸਟਰੀਟ ਨਹੀਂ, ਪਲਾਟ ਹੈ ਔਰ ਉਹ ਕਹਿੰਦੇ ਸਨ ਕਿ ਪਲਾਟ ਸਾਡਾ ਹੈ ਔਰ ਇਸ ਕਰਕੇ ਸੀਵਰੇਜ ਦਾ ਸਾਰਾ ਕੰਮ ਠੱਪ ਹੋ ਗਿਆ। ਉਸ ਤੋਂ ਬਾਅਦ 15 ਦਿਨਾਂ ਦੇ ਅੰਦਰ-ਅੰਦਰ ਅਦਾਲਤ ਵਿਚੋਂ ਉਨ੍ਹਾਂ ਨੇ ਸਟੇਅ ਲੈ ਲਿਆ। ਉਸ ਵੇਲੇ ਲੋਕਲ ਗੌਰਮਿੰਟ ਦੇ ਮਨਿਸਟਰ ਸਾਹਿਬ ਨੂੰ ਦੇਖਣਾ ਚਾਹੀਦਾ ਸੀ ਕਿ ਇਹ ਰਸਤਾ

[ਸ੍ਰੀਮਤੀ ਵਿਮਲਾ ਡਾਂਗ]

ਠੀਕ ਹੈ ਕਿ ਨਹੀਂ । ਉਥੇ ਲੋਕਾਂ ਦੀ ਹਾਲਤ ਕੀ ਹੋਵੇਗੀ । ਮੈਂ ਬੇਨਤੀ ਕਰਾਂਗੀ ਕਿ ਬਹੁਤ ਸਾਰੀਆਂ ਥਾਵਾਂ ਤੇ ਪਰਾਬਲਮ ਹੈ । ਜੀ.ਟੀ. ਰੋਡ ਹੀ ਲੈ ਲਓ । ਸੜਕ ਬਣਾਉਣ ਦਾ ਕੰਮ ਪੀ.ਡਬਲਿਊ.ਡੀ. ਦਾ ਹੈ ਕਾਰਪੋਰੇਸ਼ਨ ਦਾ ਨਹੀਂ । ਲੇਕਿਨ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਸੜਕ ਬਣਾਉਣ ਦਾ ਖਰਚ ਅਸੀਂ ਕਰਾਂਗੇ । ਅੰਮ੍ਰਿਤਸਰ ਦੇ ਕਈ ਇਲਾਕਿਆਂ ਵਿਚ ਨਾ ਬਿਜਲੀ ਹੈ, ਨਾ ਪਾਣੀ ਹੈ, ਨਾ ਸਫਾਈ ਤੇ ਨਾ ਸੀਵਰੇਜ ਹੈ ਔਰ ਉਸ ਵੇਲੇ ਮੇਅਰ ਸਾਹਿਬ ਨੇ ਕਿਹਾ ਸੀ ਕਿ ਅਸੀਂ ਸੜਕ ਬਣਾਉਣ ਦਾ ਕੰਮ ਆਪ ਲੈ ਲਵਾਂਗੇ ਪਰ ਹੋਰ ਜ਼ਰੂਰੀ ਕੰਮਾਂ ਲਈ ਕਾਰਪੋਰੇਸ਼ਨ ਕੋਲ ਪੈਸਾ ਨਹੀਂ ਤੁਸੀਂ ਇਹ ਸੜਕਾਂ ਬਣਾਉਣ ਦੀ ਵਾਧੂ ਜ਼ਿੰਮੇਵਾਰੀ ਲੈ ਲਈ । ਪੀ.ਡਬਲਿਊ.ਡੀ. ਦਾ ਪਹਿਲਾਂ 5 ਕਰੋੜ ਰੁਪਏ ਦਾ ਐਸਟੀਮੇਟ ਤਿਆਰ ਕੀਤਾ ਸੀ ਅਤੇ ਫਿਰ ਕਾਰਪੋਰੇਸ਼ਨ ਵੱਲੋਂ 11 ਕਰੋੜ ਰੁਪਏ ਦਾ ਐਸਟੀਮੇਟ ਤਿਆਰ ਕੀਤਾ ਗਿਆ । ਇਸ ਨੂੰ ਫੇਰ ਫੋਰ ਲੇਨ ਸੜਕ ਕਿਹਾ ਜਾਂਦਾ ਹੈ । ਸਾਨੂੰ ਇਸ ਗੱਲ ਦਾ ਅਫਸੋਸ ਹੈ ਹੈ ਕਿ ਲੋਕਾਂ ਦੀ ਸਿਹਤ ਦੀ ਸੰਭਾਲ ਲਈ ਪੈਸੇ ਨਹੀਂ, ਟਿਊਬਵੈਲ ਲਗਾਉਣ ਲਈ ਪੈਸੇ ਨਹੀਂ, ਰਿਪੇਅਰ ਕਰਨ ਵਾਸਤੇ ਪੈਸੇ ਨਹੀਂ, ਗਲੀਆਂ ਬਣਾਉਣ ਵਾਸਤੇ ਪੈਸੇ ਨਹੀਂ, ਇਸ ਬਾਰੇ ਮਿਉਂਸਿਪਲ ਕਾਰਪੋਰੇਸ਼ਨ ਦੀ ਜੂਰਿਸਡਿਕਸ਼ਨ ਨਹੀਂ ਹੈ ਪਰ ਮਿਉਂਸੀਪਲ ਕਾਰਪੋਰੇਸ਼ਨ ਵਲੋਂ ਹੁਣ 11 ਕਰੋੜ ਰੁਪਏ ਦਾ ਐਸਟੀਮੇਟ ਤਿਆਰ ਹੋ ਗਿਆ ਹੈ । ਇਸ ਸਬੰਧੀ ਇਨਕੁਆਰੀ ਹੋਣੀ ਸੀ । ਇਨਕੁਆਰੀ ਕਰਾਉਣ ਲਈ ਜੋ ਮੰਗ ਕਰਨ ਵਾਲੇ ਸਨ ਉਹ ਮੌਜੂਦ ਨਹੀਂ ਸਨ ਅਤੇ ਮੈਂ ਵੀ ਉਸ ਵਕਤ ਇਕ ਹਫਤੇ ਦੇ ਲਈ ਮਹਾਰਾਸ਼ਟਰਾ ਗਈ ਹੋਈ ਸੀ । ਪਰ ਮਿਸਟਰ ਰਿਪੁਦਮਨ ਸਿੰਘ ਮੇਨ ਕੰਪਲੇਂਟ ਕਰਨ ਵਾਲਾ ਉਸ ਵੇਲੇ ਹਾਜ਼ਰ ਸੀ । ਉਸ ਨੂੰ ਵੀ ਨਹੀਂ ਬੁਲਾਇਆ ਗਿਆ ਅਤੇ ਆਨ ਦੀ ਸਪਾਟ ਇਨਕੁਆਰੀ ਕਰਕੇ ਇਹ ਰਫਾ ਦਫਾ ਕਰ ਦਿੱਤੀ ਗਈ ।

ਮੈਂ ਹੁਣ ਲੁਧਿਆਣਾ ਦੀ ਗੱਲ ਕਰਦੀ ਹਾਂ ਕਿ ਪਿਛਲੇ ਸਾਲ ਗੰਦੇ ਪਾਣੀ ਦੇ ਕਾਰਨ ਉਥੇ ਬਿਮਾਰੀ ਫੈਲੀ ਸੀ । ਵਾਟਰ ਬੋਰਨ ਡਿਜ਼ੀਜ਼ਿਜ਼ ਹੋਈਆਂ ਪਰ ਹਾਲਤ ਵਿਚ ਸੁਧਾਰ ਨਹੀਂ ਹੋਇਆ ਅਤੇ ਜਿਹੜੀਆਂ ਇਨ੍ਹਾਂ ਦੀਆਂ ਮੀਟਿੰਗਾਂ ਹੁੰਦੀਆਂ ਹਨ ਉਨ੍ਹਾਂ ਵਿਚ ਵੀ ਪਾਰਟੀ ਦੀ ਫੁੱਟ ਦਾ ਪਤਾ ਲਗਦਾ ਹੈ । ਮੀਟਿੰਗਾਂ ਹੁੰਦੀਆਂ ਹਨ ਪਰ ਉਠ ਜਾਂਦੀਆਂ ਹਨ । ਮੈਂ ਇਨ੍ਹਾਂ ਮੀਟਿੰਗਾਂ ਵਿਚ ਪਹਿਲਾਂ ਤਾਂ ਇਕ ਦੋ ਵਾਰੀ ਗਈ ਪਰ ਬਾਅਦ ਵਿਚ ਮੈਂ ਸੋਚਿਆ ਕਿ ਇਨ੍ਹਾਂ ਵਿਚ ਜਾਣ ਦਾ ਕੀ ਫਾਇਦਾ ਹੈ । ਮਿਊਂਸੀਪਲ ਕਾਰਪੋਰੇਸਨ ਦਾ ਬੇਸਿਕ ਅਮੈਨਿਟੀਜ਼ ਆਫ ਲਾਈਫ ਲੋਕਾਂ ਨੂੰ ਦੇਣਾ ਸਭ ਤੋਂ ਪਹਿਲਾ ਫਰਜ਼ ਹੈ ਅਤੇ ਅਸੀਂ ਸਮਝਦੇ ਹਾਂ ਕਿ ਇਸ ਦੇ ਬਣਨ ਨਾਲ ਸ਼ਹਿਰਾਂ ਦੀ ਬਿਹਤਰੀ ਹੋਣੀ ਚਾਹੀਦੀ ਹੈ । ਇਹ ਜਿਹੜੀ ਅਮੈਂਡਮੈਂਟ ਲਿਆਂਦੀ ਗਈ ਹੈ ਜਿਸ ਪ੍ਰਕਾਰ ਇਸ ਦੀ ਇੰਪਲੀਮੈਂਟੇਸ਼ਨ ਹੋਵੇਗੀ ਤਾਂ ਉਸ ਮੁਤਾਬਕ ਉਸ ਵੇਲੇ ਅਸੀਂ ਦੇਖਾਂਗੇ ਕਿ ਵਾਰਡ ਦੀ ਹਲਕਾ ਬੰਦੀ ਕਰਨ ਵਿਚ ਕਿਸੇ ਕਿਸਮ ਦੀ ਬੇਇਨਸਾਫੀ ਨਾ ਹੋਵੇ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਸ ਕਾਰਪੋਰੇਸ਼ਨ ਅਮੈਂਡਮੈਂਟ ਬਿੱਲ ਦੇ ਸਬੰਧੀ ਆਪਣੀ ਪਾਰਟੀ ਸੀ.ਪੀ.ਆਈ. ਵਲੋਂ ਆਪਣੀ ਰਾਏ ਰੱਖਦੀ ਹਾਂ । ਧੰਨਵਾਦ ।

ਡਾਕਟਰ (ਸ੍ਰੀਮਤੀ) ਮਾਲਤੀ ਥਾਪਰ (ਮੋਗਾ) : ਸਪੀਕਰ ਸਾਹਿਬ, ਮੈਂ ਤੁਹਾਡੀ

ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ ਐਕਟ, 1976 ਨੂੰ ਅਮੈਂਡ ਕਰਨ ਲਈ ਜਿਹੜਾ ਬਿੱਲ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਸਦਨ ਵਿਚ ਲਿਆਂਦਾ ਹੈ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਇਹ ਇਕ ਬਹੁਤ ਅੱਛਾ ਬਿੱਲ ਹੈ ਜਿਹੜਾ ਕਿ ਸਾਡੀ ਸਰਕਾਰ ਨੇ ਇਸ ਸਦਨ ਦੇ ਵਿਚ ਅਮੈਂਡਮੈਂਟ ਲਈ ਪੇਸ਼ ਕੀਤਾ ਹੈ। ਜਿਸ ਤਰ੍ਹਾਂ ਸਾਨੂੰ ਪਤਾ ਹੈ ਕਿ ਜਿਹੜੀ ਸਾਡੀ ਪਾਪੂਲੇਸ਼ਨ ਹੈ, ਸ਼ਹਿਰਾਂ ਦੀ ਵੀ ਅਤੇ ਪਿੰਡਾਂ ਦੀ ਵੀ ਉਹ ਦਿਨੋਂ ਦਿਨ ਵੱਧਦੀ ਜਾ ਰਹੀ ਹੈ ਔਰ ਇਸ ਦੇ ਨਾਲ ਸਾਨੂੰ ਇਹ ਵੀ ਜ਼ਰੂਰਤ ਹੈ ਕਿ ਆਪਣੀਆਂ ਸ਼ਹਿਰਾਂ ਦੀਆਂ ਜਿਹੜੀਆਂ ਕਾਰਪੋਰੇਸ਼ਨਾਂ ਜਿਵੇਂ ਅੰਮ੍ਰਿਤਸਰ, ਲੁਧਿਆਣਾ ਤੇ ਜਲੰਧਰ ਵਿਚ ਹਨ ਅਸੀਂ ਉਨ੍ਹਾਂ ਦੀ ਨਵੀਂ ਵਾਰਡ ਬੰਦੀ ਕਰ ਸਕੀਏ, ਇਸ ਵੇਲੇ ਇਹ ਬਿੱਲ ਅਮੈਂਡ ਕਰਨ ਲਈ ਲਿਆਂਦਾ ਗਿਆ ਹੈ। ਇਸ ਸਬੰਧੀ ਮੈਂ ਕਹਿਣਾ ਚਾਹੁੰਦੀ ਹਾਂ ਕਿ ਜਿਹੜੇ ਪਹਿਲਾਂ ਵਾਰਡ ਬਣਾਏ ਗਏ ਹਨ ਉਹ ਵਾਰਡ ਬਹੁਤ ਜ਼ਿਆਦਾ ਵੱਡੇ ਹਨ ਅਤੇ ਜਿਹੜੀ ਸਾਡੀ ਪਾਪੂਲੇਸ਼ਨ ਹੈ ਉਹ ਬਹੁਤ ਜ਼ਿਆਦਾ ਇਨਕਰੀਜ਼ ਹੋਈ ਹੈ। ਇਸ ਕਰਕੇ ਜਿਹੜੇ ਮਿਉਂਸੀਪਲ ਕਮਿਸ਼ਨਰ ਹਨ ਉਹ ਆਪਣਾ ਜ਼ਿਆਦਾ ਧਿਆਨ, ਆਪਣਾ ਜ਼ਿਆਦਾ ਸਮਾਂ ਵਾਰਡ ਵੱਡੇ ਹੋਣ ਕਾਰਨ ਲੋਕਾਂ ਨੂੰ ਨਹੀਂ ਦੇ ਸਕਦੇ। ਇਸ ਕਰਕੇ ਜਦੋਂ ਇਹ ਅਮੈਂਡਮੈਂਟ ਲਿਆਂਦੀ ਜਾਵੇਗੀ ਤਾਂ ਸਾਡੀ ਨਵੀਂ ਵਾਰਡਬੰਦੀ ਹੋਵੇਗੀ। ਉਸ ਦੇ ਨਾਲ ਜ਼ਿਆਦਾ ਰਿਪਰਜ਼ੈਂਟੇਟਿਵ ਚੁਣੇ ਜਾਣਗੇ ਅਤੇ ਪਬਲਿਕ ਨੂੰ ਜ਼ਿਆਦਾ ਸਮਾਂ ਦੇ ਸਕਣਗੇ। ਇਸ ਦੇ ਨਾਲ ਹੀ ਵਰਕਿੰਗ ਵੀ ਇੰਪਰੂਵ ਹੋਵੇਗੀ ਅਤੇ ਅਸੀਂ ਗਰਾਸ ਰੂਟ ਲੈਵਲ ਤੇ ਡੈਮੋਕ੍ਰੇਸੀ ਨੂੰ ਹੋਰ ਜ਼ਿਆਦਾ ਬਹਾਲ ਕਰ ਸਕਾਂਗੇ।

ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣਾ ਚਾਹੁੰਦੀ ਹਾਂ ਕਿ 1992 ਤੋਂ ਲੈ ਕੇ ਹੁਣ ਤਕ ਜੇ ਅਸੀਂ ਦੇਖੀਏ ਤਾਂ ਜਿਹੜੀ ਮਿਉਂਸਿਪਲ ਕਾਰਪੋਰੇਸ਼ਨਾਂ ਦੀ ਇਨਕਮ ਹੈ ਉਹ ਕਾਰਪੋਰੇਸ਼ਨਾਂ ਬਣਨ ਕਰਕੇ, ਲੋਕਾਂ ਦੇ ਨੁਮਾਇੰਦਿਆਂ ਦੇ ਆਉਣ ਕਾਰਨ, ਉਨ੍ਹਾਂ ਦੀ ਚੰਗੀ ਵਰਕਿੰਗ ਕਰਕੇ ਜ਼ਿਆਦਾ ਇਨਕਰੀਜ਼ ਹੋਈ ਹੈ। ਉਸ ਦੇ ਨਾਲ ਸਾਡੇ ਸ਼ਹਿਰਾਂ ਦਾ ਵਿਕਾਸ ਵੀ ਬਹੁਤ ਚੰਗੀ ਤਰ੍ਹਾਂ ਹੋਇਆ ਹੈ। ਸਪੀਕਰ ਸਾਹਿਬ, ਇਸ ਦੇ ਨਾਲ ਨਾਲ ਇਹ ਵੀ ਫਾਇਦਾ ਹੋਇਆ ਹੈ ਕਿ ਅਸੀਂ ਜ਼ਿਆਦਾ ਫੈਸਿਲੀਟੀਜ਼ ਆਪਣੇ ਲੋਕਾਂ ਨੂੰ ਦੇ ਸਕਦੇ ਹਾਂ। ਉਨ੍ਹਾਂ ਦੀਆਂ ਮੁਸ਼ਕਲਾਂ ਨੂੰ ਸਮਝ ਸਕਦੇ ਹਾਂ, ਉਨ੍ਹਾਂ ਨੂੰ ਅਸੀਂ ਸੋਲਵ ਕਰ ਸਕਦੇ ਹਾਂ। ਸਪੀਕਰ ਸਾਹਿਬ, ਪਰ ਇਸ ਦੇ ਨਾਲ ਜਿਸ ਤਰ੍ਹਾਂ ਮੈਂ ਕਲ੍ਹ ਵੀ ਕੁਝ ਗੱਲ ਕਰਨ ਦੀ ਕੋਸ਼ਿਸ਼ ਕੀਤੀ ਸੀ ਉਸ ਵਕਤ ਮੈਨੂੰ ਇੰਨਾ ਮੌਕਾ ਨਹੀਂ ਮਿਲਿਆ ਸੀ। ਮੈਂ ਇਹ ਗੱਲ ਜ਼ਰੂਰ ਕਰਨੀ ਚਾਹੁੰਦੀ ਹਾਂ ਕਿ ਜਿਸ ਤਰ੍ਹਾਂ ਸ਼ਹਿਰਾਂ ਦੀਆਂ ਮਿਉਂਸਿਪਲ ਕਮੇਟੀਆਂ ਕੋਲ ਪੈਸਾ ਵੀ ਹੁੰਦਾ ਹੈ, ਉਹ ਪੈਸਾ ਲਗਾਉਣਾ ਵੀ ਚਾਹੁੰਦੀਆਂ ਹਨ ਪਰ ਉਨ੍ਹਾਂ ਦੇ ਅਧਿਕਾਰ ਉਨ੍ਹਾਂ ਨੂੰ ਪਰਾਪਤ ਨਹੀਂ ਮਿਲਦੇ। ਜਿਸ ਤਰ੍ਹਾਂ ਪ੍ਰੈਜ਼ੀਡੈਂਟ ਜਾਂ ਮਿਉਂਸੀਪਲ ਕਾਊਂਸਲਰ ਇਹ ਸਿੱਧੇ ਡੀ.ਸੀ. ਜਾਂ ਐਸ.ਡੀ.ਐਮ. ਅਧੀਨ ਆਉਂਦੇ ਹਨ। ਮੈਂ ਚਾਹੁੰਦੀ ਹਾਂ ਕਿ ਇਨ੍ਹਾਂ ਨੂੰ ਜ਼ਿਆਦਾ ਅਧਿਕਾਰ ਦਿੱਤੇ ਜਾਣ ਤਾਂ ਕਿ ਇਹ ਉਥੇ ਹੀ ਬੈਠ ਕੇ ਡਿਸੀਜ਼ਨ ਲੈ ਸਕਣ ਅਤੇ ਆਪਣੇ ਸ਼ਹਿਰ ਦੀਆਂ ਮੁਸ਼ਕਲਾਂ ਜਾਂ ਪ੍ਰਾਬਲਮਜ਼ ਨੂੰ ਸਾਲਵ ਕਰ ਸਕਣ ਅਤੇ ਇਸ ਦੇ ਨਾਲ ਲੋਕਾਂ ਦੀਆਂ ਮੁਸ਼ਕਲਾਂ ਨੂੰ ਵੀ ਠੀਕ ਕਰ

[ਡਾਕਟਰ (ਸ੍ਰੀਮਤੀ) ਮਾਲਤੀ ਥਾਪਰ]

ਸਕਣ । ਸਪੀਕਰ ਸਾਹਿਬ, ਇਸ ਦੇ ਨਾਲ ਇਕ ਹੋਰ ਵੀ ਫਾਇਦਾ ਹੋਵੇਗਾ ਕਿਉਂਕਿ ਜਿੰਨੇ ਜ਼ਿਆਦਾ ਅਸੀਂ ਨੁਮਾਇੰਦੇ ਚੁਣਾਂਗੇ, ਜਿੰਨੇ ਜ਼ਿਆਦਾ ਵਾਰਡ ਬਣਾਵਾਂਗੇ ਉਸ ਦੇ ਨਾਲ ਅਸੀਂ ਹਰ ਕਮਿਊਨਿਟੀ ਨੂੰ ਰੀਪ੍ਰਜ਼ੈਂਟੇਸ਼ਨ ਦੇ ਸਕਾਂਗੇ । ਮੈਂ ਤਾਂ ਇਸ ਗੱਲ ਦੀ ਬਹੁਤ ਧੰਨਵਾਦੀ ਹਾਂ, ਪੰਜਾਬ ਸਰਕਾਰ ਦੀ ਵੀ ਅਤੇ ਸੈਂਟਰ ਸਰਕਾਰ ਦੀ ਵੀ ਜਿਨ੍ਹਾਂ ਨੇ ਔਰਤਾਂ ਨੂੰ ਵੀ ਇਨ੍ਹਾਂ ਮਿਉਂਸੀਪਲ ਕਾਰਪੋਰੇਸ਼ਨਾਂ ਵਿਚ ਅਤੇ ਮਿਉਂਸੀਪਲ ਕਮੇਟੀਆਂ ਵਿਚ ਪੂਰੀ ਰੀਪ੍ਰਜ਼ੈਂਟੇਸ਼ਨ ਦੇਣ ਦਾ ਫੈਸਲਾ ਕੀਤਾ ਹੈ, ਅਤੇ ਦਿੱਤੀ ਹੈ । ਇਕ ਗੱਲ ਹੋਰ ਵੀ ਮੈਨੂੰ ਬਹੁਤ ਚੰਗੀ ਲਗਦੀ ਹੈ ਅਤੇ ਹੋ ਰਹੀ ਹੈ ਕਿ ਅਸੀਂ ਵਾਰਡਾਂ ਨੂੰ ਜਿਸ ਤਰ੍ਹਾਂ ਰਿਜ਼ਰਵ ਕਰ ਦਿਆਂਗੇ ਕਿ ਇਹ ਲੇਡੀਜ਼ ਲਈ ਵਾਰਡ ਹੈ, ਇਹ ਬੈਕਵਰਡ ਕਲਾਸਿਜ਼ ਲਈ ਵਾਰਡ ਹੈ, ਇਸ ਦੇ ਨਾਲ ਕੀ ਹੋਵੇਗਾ ਕਿ ਅਸੀਂ ਸਾਰੇ ਹੀ ਲੋਕਾਂ ਨੂੰ ਰੀਪ੍ਰਜ਼ੈਂਟੇਸ਼ਨ ਦੇ ਸਕਾਂਗੇ । ਸਪੀਕਰ ਸਾਹਿਬ, ਮੈਂ ਇਕ ਗੱਲ ਜ਼ਰੂਰ ਕਰਨੀ ਚਾਹਾਂਗੀ ਕਿ ਜਿਸ ਤਰ੍ਹਾਂ ਮਿਸਿਜ਼ ਡਾਂਗ ਨੇ ਕਿਹਾ ਹੈ ਕਿ ਕਈ ਮਿਉਂਸੀਪਲ ਕਮੇਟੀਆਂ ਅਤੇ ਮਿਉਂਸਪਲ ਕਾਰਪੋਰੇਸ਼ਨਾਂ ਕੋਲ ਪੈਸੇ ਦੀ ਘਾਟ ਹੁੰਦੀ ਹੈ ਅਤੇ ਕਈਆਂ ਕੋਲ ਜ਼ਿਆਦਾ ਹੁੰਦੀ ਹੈ ਅਤੇ ਇਸ ਤਰ੍ਹਾਂ ਇਹ ਉਨ੍ਹਾਂ ਦੀ ਇਨਕਮ ਦਾ ਸਵਾਲ ਹੈ । ਮੈਂ ਸਪੀਕਰ ਸਪੀਕਰ ਸਾਹਿਬ, ਗੱਲ ਕਰਨੀ ਚਾਹੁੰਦੀ ਸੀ ਕਿ ਜਿਥੇ ਅਸੀਂ ਇੰਨੀ ਜ਼ਿਆਦਾ ਵਾਰਡ ਬੰਦੀ ਕਰ ਰਹੇ ਹਾਂ ਉਥੇ ਅਸੀਂ ਆਪਣੇ ਹਰ ਨੁਮਾਇੰਦੇ ਨੂੰ ਮੌਕਾ ਦੇ ਰਹੇ ਹਾਂ ਕਿ ਉਹ ਚੁਣ ਕੇ ਆਉਣ ਅਤੇ ਆਪਣੇ ਸ਼ਹਿਰ ਦੀ ਹਾਲਤ ਨੂੰ ਸੁਧਾਰਨ । ਸਾਡੀ ਸਰਕਾਰ ਦਾ ਇਹ ਵੀ ਫਰਜ਼ ਬਣਦਾ ਹੈ ਕਿ ਅਸੀਂ ਆਪਣੇ ਸ਼ਹਿਰ ਦੇ ਲੋਕਾਂ ਨੂੰ ਵੀ ਜਿੰਨੀ ਜ਼ਿਆਦਾ ਫੈਸਿਲਟੀ ਦੇ ਸਕੀਏ ਸਾਨੂੰ ਦੇਣੀ ਚਾਹੀਦੀ ਹੈ ।

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਸ਼ਹਿਰ ਦੇ ਵਿਚ ਜਿਨ੍ਹਾਂ ਦੇ ਕੋਲ 10 ਮਰਲੇ ਦੇ ਮਕਾਨ ਹਨ, ਡਬਲ ਸਟੋਰੀਜ਼ ਵਿਚ ਉਹ ਲੋਕ ਆਪ ਰਹਿੰਦੇ ਹਨ ਉਨ੍ਹਾਂ ਤੇ ਹਾਊਸ ਟੈਕਸ ਜ਼ਰੂਰ ਮਾਫ ਕਰ ਦੇਣਾ ਚਾਹੀਦਾ ਹੈ । ਇਸ ਦੇ ਨਾਲ ਹੀ ਸਾਡੀਆਂ ਜਿਹੜੀਆਂ ਬਾਹਰਲੀਆਂ ਬਸਤੀਆਂ ਹਨ ਜਿਨ੍ਹਾਂ ਵਿਚ ਜ਼ਿਆਦਾਤਰ ਬੈਕਵਰਡ ਕਲਾਸ ਅਤੇ ਸ਼ਡਿਊਲ ਕਾਸਟਸ ਦੀ ਜਨਤਾ ਰਹਿੰਦੀ ਹੈ ਉਨ੍ਹਾਂ ਦੇ ਜਿਹੜੇ ਪਾਣੀ ਦੇ ਬਿੱਲ ਹਨ ਉਹ ਵੀ ਮੁਆਫ ਕਰ ਦੇਣੇ ਚਾਹੀਦੇ ਹਨ । ਉਨ੍ਹਾਂ ਕੋਲ ਇਤਨੇ ਪੈਸੇ ਨਹੀਂ ਹੁੰਦੇ ਕਿ ਉਹ ਪਾਣੀ ਦੇ ਬਿੱਲ ਅਦਾ ਕਰ ਸਕਣ ।

ਇਸ ਦੇ ਨਾਲ ਮੈਂ ਇਕ ਹੋਰ ਗੱਲ ਕਹਿਣੀ ਚਾਹੁੰਦੀ ਹਾਂ ਕਿ ਜਿੰਨੇ ਜ਼ਿਆਦਾ ਵਾਰਡਜ਼ ਹੋਣਗੇ ਉਤਨੇ ਜ਼ਿਆਦਾ ਮੈਂਬਰ ਚੁਣ ਕੇ ਕਮੇਟੀਆਂ ਵਿਚ ਆਉਣਗੇ । ਇਨ੍ਹਾਂ ਵਿਚ ਜਿਹੜੀ ਕੋਆਪਸ਼ਨ ਦੀ ਫੈਸਿਲਟੀ ਰਖੀ ਹੈ ਇਹ ਨਹੀਂ ਹੋਣੀ ਚਾਹੀਦੀ । ਮੈਂ ਇਹ ਚਾਹੁੰਦੀ ਹਾਂ ਕਿ ਕਿਸੇ ਵੀ ਮੈਂਬਰ ਨੂੰ ਕੋਆਪਟ ਨਾ ਕੀਤਾ ਜਾਵੇ, ਜਿਹੜੇ ਵੀ ਕਾਰਪੋਰੇਸ਼ਨ ਜਾਂ ਕਮੇਟੀਆਂ ਦੇ ਮੈਂਬਰਜ਼ ਹੋਣ ਉਹ ਚੁਣ ਕੇ ਹੀ ਆਉਣੇ ਚਾਹੀਦੇ ਹਨ ਕਿਉਂਕਿ ਅੱਜ ਸਾਡੇ ਹਿੰਦੁਸਤਾਨ ਵਿਚ, ਪੰਜਾਬ ਵਿਚ ਕ੍ਰਿਮਨਲਾਈਜ਼ੇਸ਼ਨ ਆਫ ਪਾਲੇਟਿਕਸ ਹੋ ਰਹੀ ਹੈ । ਹੁਣ ਤਕ ਅਸੀਂ ਇਹ ਸੁਣਦੇ ਸੀ ਕਿ ਕ੍ਰਿਮੀਨਲਜ਼ ਇਲੈਕਟ ਹੋ ਕੇ ਆ ਜਾਂਦੇ ਹਨ ਪਰ ਕ੍ਰਿਮੀਨਲ ਕੋਆਪਟ ਹੁੰਦੇ ਨਹੀਂ ਸੁਣਦੇ ਸੀ । ਪਰ ਹੁਣ ਤਾਂ ਕ੍ਰਿਮੀਨਲ ਨੌਮੀਨੇਟ ਹੋ ਕੇ ਵੀ ਆ ਜਾਂਦੇ ਹਨ । ਅਸੀਂ ਇਸ ਲਈ ਇਹ ਚਾਹੁੰਦੇ ਹਾਂ ਕਿ

ਜਿਹੜੀ ਵੀ ਮੈਂਬਰ ਇਲੈਕਟ ਹੋਕੇ ਆਏਗਾ ਉਹ ਕੁਝ ਨਾ ਕੁਝ ਤਾਂ ਜ਼ਰੂਰ ਹੀ ਆਪਣੇ ਲੋਕਾਂ ਦੇ ਕੰਮ ਕਰੇਗਾ । ਇਸ ਲਈ ਮੇਰੀ ਇਹ ਰਾਏ ਹੈ ਕਿ ਇਸ ਵਿਚ ਕੰਆਪਸ਼ਨ ਨਹੀਂ ਹੋਣੀ ਚਾਹੀਦੀ ।

ਮੈਂ ਸਮਝਦੀ ਹਾਂ ਕਿ ਡਾਕਟਰ ਸਾਹਿਬ ਇਹ ਬਹੁਤ ਅੱਛੀ ਅਮੈਂਡਮੈਂਟ ਲੈਕੇ ਆਏ ਹਨ। ਇਸ ਸਬੰਧ ਵਿਚ ਮੈਂ ਆਪਣੇ ਸ਼ਹਿਰ ਮੋਗੇ ਦੀ ਮਿਉਂਸਿਪਲ ਕਮੇਟੀ ਦੀ ਗੱਲ ਕਰਦੀ ਹਾਂ ਕਿ ਉਥੇ ਦੀ ਕਮੇਟੀ ਨੇ 50 ਲੱਖ ਰੁਪਿਆ ਇੰਪਰੂਵਮੈਂਟ ਟਰਸਟ ਨੂੰ ਦੇ ਦਿੱਤਾ । ਮੈਂ ਸਮਝਦੀ ਹਾਂ ਕਿ ਇਸ ਪੈਸੇ ਨਾਲ ਮੋਗੇ ਸ਼ਹਿਰ ਦੀ ਕਾਫੀ ਡਿਵੈਲਪਮੈਂਟ ਹੋ ਸਕਦੀ ਸੀ । ਇਤਨਾ ਪੈਸਾ ਪੰਜਾਬ ਦੀ ਕਿਸੇ ਵੀ ਮਿਉਂਸਿਪਲ ਕਮੇਟੀ ਨੇ ਕਿਸੇ ਵੀ ਟਰਸਟ ਨੂੰ ਨਹੀਂ ਦਿੱਤਾ । ਉਨ੍ਹਾਂ ਨੇ ਇਹ ਪੈਸਾ ਸਿਰਫ ਸੜਕਾਂ ਤੇ ਲਾਉਣ ਤੋਂ ਇਲਾਵਾ ਹੋਰ ਕਿਸ ਪਾਸੇ ਨਹੀਂ ਲਾਇਆ । ਇਸ ਲਈ ਮੈਂ ਸਮਝਦੀ ਹਾਂ ਕਿ ਉਹ ਪੈਸਾ ਟਰਸੱਟ ਨੂੰ ਨਾ ਦੇ ਕੇ ਮੋਗੇ ਦੇ ਵਿਕਾਸ ਦੇ ਕੰਮਾਂ ਤੇ ਖਰਚਣਾ ਚਾਹੀਦਾ ਸੀ ।

ਇਕ ਗੱਲ ਮੈਂ ਹੋਰ ਇਹ ਕਰਨੀ ਚਾਹੁੰਦੀ ਹਾਂ ਕਿ ਜਦੋਂ ਡਾਕਟਰ ਸਾਹਿਬ ਸਾਡੇ ਸ਼ਹਿਰ ਮੋਗੇ ਗਏ ਸਨ ਤਾਂ ਉਥੇ ਇਹ ਕਹਿ ਕੇ ਆਏ ਸਨ ਕਿ ਉਲਡ ਗਰੇਨ ਮਾਰਕਿਟ ਦਾ ਜਿਹੜਾ ਥੜ੍ਹਾ ਹੈ ਉਸ ਨੂੰ ਉੱਚਾ ਕਰ ਦਿੱਤਾ ਜਾਵੇਗਾ ਔਰ ਸੀਵਰੇਜ ਦਾ ਵੀ ਪ੍ਰਬੰਧ ਕੀਤਾ ਜਾਵੇਗਾ ਲੇਕਿਨ ਅਫਸੋਸ ਹੈ ਕਿ ਇਹ 50 ਲੱਖ ਰੁਪਿਆ ਟਰਸੱਟ ਨੂੰ ਦੇ ਦਿੱਤਾ ਪਰ ਵਿਕਾਸ ਦੇ ਕੰਮ ਤੇ ਕੋਈ ਪੈਸਾ ਨਹੀਂ ਖਰਚਿਆ ਗਿਆ । ਉਥੇ ਲੋਕਾਂ ਨੂੰ ਕਾਫੀ ਮੁਸ਼ਕਲ ਆਉਂਦੀ ਹੈ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਦੀ ਹਾਂ ਕਿ ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ ਔਰ ਜਿਹੜੇ ਮੋਗੇ ਫਾਊਂਡੇਸ਼ਨ ਸਟੋਨ ਰਖੇ ਹਨ ਪਹਿਲੇ ਉਨ੍ਹਾਂ ਕੰਮਾਂ ਨੂੰ ਪੂਰਾ ਕਰਨਾ ਚਾਹੀਦਾ ਹੈ । ਅੰਤ ਵਿਚ ਮੈਂ ਇਹ ਕਹਿੰਦੀ ਹਾਂ ਕਿ ਇਹ ਜਿਹੜੀ ਅਮੈਂਡਮੈਂਟ ਡਾਕਟਰ ਸਾਹਿਬ ਲੈ ਕੇ ਆਏ ਹਨ, ਮੈਂ ਉਸ ਦੀ ਤਾਈਦ ਕਰਦੀ ਹਾਂ ਅਤੇ ਤੁਹਾਡੀ ਆਗਿਆ ਲੈਂਦੀ ਹਾਂ ।

**ਕਾਮਰੇਡ ਤਰਸੇਮ ਜੋਧਾਂ** (ਕਿਲਾ ਰਾਏਪੁਰ). ਸਪੀਕਰ ਸਾਹਿਬ, ਇਹ ਜੋ ਮਿਉਂਸਿਪਲ ਕਮੇਟੀ ਸਬੰਧੀ ਬਿੱਲ ਡਾਕਟਰ ਸਾਹਿਬ ਲੈ ਕੇ ਆਏ ਹਨ, ਇਸ ਵਿਚ ਇਹ ਪਰਪੋਜ਼ਲ ਲਿਆਂਦੀ ਹੈ ਕਿ ਜਿਹੜੀ ਵਾਰਡਜ਼ ਦੀ ਗਿਣਤੀ ਹੈ ਇਹ ਵੱਧ ਤੋਂ ਵੱਧ 100 ਕਰ ਦਿੱਤੀ ਜਾਵੇ । ਮੈਂ ਇਸ ਗੱਲ ਨਾਲ ਸਹਿਮਤ ਹਾਂ । ਜਿਹੜੇ ਮਿਉਂਸਿਪਲ ਕਾਰਪੋਰੇਸ਼ਨ ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਦੇ ਮੈਂਬਰ ਲੱਗੇ ਹੋਏ ਹਨ ਉਹ ਵਿਕਾਸ ਕੰਮਾਂ ਦੀ ਪੂਰੀ ਤਰ੍ਹਾਂ ਦੇਖ ਰੇਖ ਨਹੀਂ ਕਰ ਸਕਦੇ ਕਿਉਂਕਿ ਉਨ੍ਹਾਂ ਦੇ ਪਾਸ ਕੋਈ ਪਾਵਰ ਨਹੀਂ ਹੈ । ਜਿਥੇ ਸਰਕਾਰ ਇਨ੍ਹਾਂ ਮਿਊਂਸਿਪਲ ਕਾਰਪੋਰੇਸ਼ਨ ਦੇ ਮੈਂਬਰਜ਼ ਦੀ ਗਿਣਤੀ ਵਧਾਉਣ ਬਾਰੇ ਪਰਪੋਜ਼ਲ ਲਿਆ ਰਹੀ ਹੈ ਉਥੇ ਇਨ੍ਹਾਂ ਮੈਂਬਰਜ਼ ਨੂੰ ਪਾਵਰਜ਼ ਦੇਣ ਬਾਰੇ ਵੀ ਪਰਪੋਜ਼ਲ ਹਾਊਸ ਦੇ ਵਿਚ ਲਿਆਵੇ । ਜਿਹੜਾ ਇਸ ਕਾਰਪੋਰੇਸ਼ਨ ਦਾ ਮੈਂਬਰ ਹੁੰਦਾ ਹੈ ਉਹ ਕਿਸੇ ਦਾ ਕੋਈ ਕੰਮ ਨਹੀਂ ਕਰਵਾ ਸਕਦਾ ਅਤੇ ਨਾ ਹੀ ਆਪਣੇ ਹਲਕੇ ਦੀ ਦੇਖ ਰੇਖ ਠੀਕ ਤਰੀਕੇ ਨਾਲ ਕਰ ਸਕਦਾ ਹੈ । ਮੈਂ ਇਸ ਦੀ ਉਦਾਹਰਣ ਦੇ ਸਕਦਾ ਹਾਂ ਲੁਧਿਆਣਾ [illegible] ਕਾਰਪੋਰੇਸ਼ਨ ਦੇ ਅਧੀਨ ਪੰਜਾਬ ਮਾਤਾ ਨਗਰ ਕਾਲੋਨੀ ਦੇ ਵਿਚ ਮੇਰਾ ਮਕਾਨ

[ਕਾਮਰੇਡ ਤਰਸੇਮ ਜੋਧਾਂ]

ਹੈ ਅਤੇ 5 ਸਾਲ ਤੋਂ ਮੈਂ ਐਮ. ਐਲ. ਏ. ਹਾਂ । ਮੈਂ ਮਿਊਂਸਿਪਲ ਕੌਂਸਲਰ ਦੇ ਰਾਹੀਂ ਪਹੁੰਚ ਕੀਤੀ ਕਿ ਉਥੇ ਪਾਣੀ ਦਾ ਕੋਈ ਨਿਕਾਸ ਨਹੀਂ ਹੈ, ਗਲੀਆਂ ਨਾਲੀਆਂ ਦੀ ਹਾਲਤ ਬੜੀ ਮਾੜੀ ਹੈ ਅਤੇ ਸਟਰੀਟ ਲਾਈਟ ਕੋਈ ਨਹੀਂ ਹੈ । ਇਨ੍ਹਾਂ ਨੂੰ ਦਰੁਸਤ ਕਰਵਾਉਣ ਲਈ ਕਾਰਪੋਰੇਸ਼ਨ ਦੇ ਮੈਂਬਰ ਰਾਹੀਂ ਪਹੁੰਚ ਕੀਤੀ ਪਰ ਕੋਈ ਕੰਮ ਨਹੀਂ ਹੋਇਆ । ਉਥੇ ਅਫਸਰ-ਸ਼ਾਹੀ ਦੀ ਰਾਜ ਹੈ ਅਤੇ ਜਿਸ ਤਰ੍ਹਾਂ ਅਫਸਰ ਚਾਹੁੰਦੇ ਹਨ ਉਥੇ ਕੰਮ ਹੋ ਜਾਂਦਾ ਹੈ ਅਤੇ ਅਫਸਰ-ਸ਼ਾਹੀ ਹਰ ਜਗ੍ਹਾ ਕੰਟਰੋਲ ਕਰਕੇ ਬੈਠੀ ਹੋਈ ਹੈ । ਸਾਡੇ ਇਲਾਕੇ ਵਿਚ ਨਾ ਕੋਈ ਪਾਰਕ ਦੀ ਜਗ੍ਹਾ ਹੈ ਅਤੇ ਨਾ ਕੋਈ ਸਕੂਲ ਦੀ ਜਗ੍ਹਾ ਹੈ । ਡੈਮੋਕਰੇਟਿਕ ਨੁਮਾਇੰਦਿਆਂ ਨੂੰ ਵੱਧ ਤੋਂ ਵੱਧ ਪਾਵਰ ਦਿੱਤੀ ਜਾਣੀ ਚਾਹੀਦੀ ਹੈ ਅਤੇ ਵੱਧ ਤੋਂ ਵੱਧ ਫੰਡਜ਼ ਦਿੱਤੇ ਜਾਣੇ ਚਾਹੀਦੇ ਹਨ । ਜਿਹੜੇ ਸਰਕਾਰ ਵਲੋਂ ਫੰਡਜ਼ ਅਲਾਟ ਕੀਤੇ ਜਾਂਦੇ ਹਨ ਉਹ ਪੂਰੀ ਤਰ੍ਹਾਂ ਯੂਜ਼ ਨਹੀਂ ਕੀਤੇ ਜਾਂਦੇ ਅਤੇ ਇਨ੍ਹਾਂ ਵਿੱਚੋਂ 50% ਫੰਡਜ਼ ਹੀ ਥੱਲੇ ਪਹੁੰਚਦੇ ਹਨ ਅਤੇ 50% ਫੰਡਜ਼ ਰਸਤੇ ਵਿਚ ਹੀ ਖਾਧੇ ਜਾਂਦੇ ਹਨ ਜਿਸ ਕਰਕੇ ਵਿਕਾਸ ਦੇ ਕੰਮ ਨਹੀਂ ਹੁੰਦੇ । ਇਸ ਤਰ੍ਹਾਂ ਨਾਲ ਫੰਡਜ਼ ਦੀ ਵੇਸਟੇਜ ਹੁੰਦੀ ਹੈ । ਦੂਜਾ ਸ਼ਹਿਰਾਂ ਦੇ ਵਿਚ ਅਨਪਲਾਨਡ ਤਰੀਕੇ ਨਾਲ ਕਾਲੋਨੀਆਂ ਨੂੰ ਡਿਵੈਲਪ ਕੀਤਾ ਜਾ ਰਿਹਾ ਹੈ, ਬਸਤੀਆਂ ਵਸਾਈਆਂ ਜਾ ਰਹੀਆਂ ਹਨ ਪਰ ਜਿਹੜੇ ਕਾਰਖਾਨੇਦਾਰਾਂ ਕੋਲ ਪਾੜੇ ਮਜ਼ਦੂਰ ਭਰਾ ਕੰਮ ਕਰਦੇ ਹਨ ਉਨ੍ਹਾਂ ਨੂੰ ਸਸਤੇ ਭਾਅ ਤੇ ਮਕਾਨ ਨਹੀਂ ਮਿਲਦੇ ਅਤੇ ਨ ਹੀ ਪਲਾਟ ਸਰਕਾਰ ਵਲੋਂ ਦਿੱਤੇ ਜਾਂਦੇ ਹਨ । ਇਹਨਾਂ ਗਰੀਬਾਂ ਨੂੰ ਸਸਤੇ ਭਾਅ ਤੇ ਮਕਾਨ ਅਤੇ ਪਲਾਟ ਸਰਕਾਰ ਵੱਲੋਂ ਅਲਾਟ ਕੀਤੇ ਜਾਣੇ ਚਾਹੀਦੇ ਹਨ । ਇਹ ਜਿਹੜੀਆਂ ਕਾਲੋਨੀਆਂ ਸੈਟ ਅੱਪ ਕੀਤੀਆਂ ਜਾ ਰਹੀਆਂ ਹਨ ਉਥੇ ਨਾ ਧਰਮਸ਼ਾਲਾ ਦੀ ਜਗ੍ਹਾ ਹੈ, ਨਾ ਕੋਈ ਸਕੂਲਾਂ ਵਾਸਤੇ ਜਗ੍ਹਾ ਹੈ, ਨਾ ਕੋਈ ਪਾਰਕਿੰਗ ਵਾਸਤੇ ਜਗ੍ਹਾ ਹੈ ਅਤੇ ਨਾ ਹੀ ਬੱਚਿਆਂ ਦੇ ਖੇਡਣ ਲਈ ਕੋਈ ਜਗ੍ਹਾ ਛੱਡੀ ਗਈ ਹੈ । ਨਾ ਉਥੇ ਪਾਣੀ ਦੇ ਨਿਕਾਸ ਦਾ ਕੋਈ ਪ੍ਰਬੰਧ ਕੀਤਾ ਗਿਆ ਹੈ । ਬਾਰਸ਼ਾਂ ਦੇ ਦਿਨਾਂ ਵਿਚ ਪਾਣੀ ਦੀ ਡਿਸਪੋਜ਼ਲ ਨਾ ਹੋਣ ਕਰਕੇ ਉਥੇ ਗੰਦਾ ਪਾਣੀ ਇਕੱਠਾ ਹੋ ਜਾਵੇਗਾ ਅਤੇ ਬਿਮਾਰੀਆਂ ਫੈਲ ਜਾਣਗੀਆਂ । ਸਪੀਕਰ ਸਾਹਿਬ, ਲੁਧਿਆਣੇ ਵਿਚ ਸ਼ਿਮਲਾਪੁਰੀ ਵਿਚ ਜਿਹੜੀ ਕਾਲੋਨੀ ਹੈ, ਉਥੇ ਪਾਣੀ ਦੀ ਡਿਸਪੋਜ਼ਲ ਦਾ ਕੋਈ ਪ੍ਰਬੰਧ ਨਹੀਂ ਕੀਤਾ ਗਿਆ, ਨਾ ਹੀ ਉਥੇ ਕੋਈ ਸਟਰੀਟ ਲਾਈਟ ਦਾ ਕੋਈ ਪ੍ਰਬੰਧ ਕੀਤਾ ਗਿਆ ਹੈ, ਨਾ ਹੀ ਕੋਈ ਪਾਰਕਿੰਗ ਦਾ ਪ੍ਰਬੰਧ ਕੀਤਾ ਗਿਆ ਹੈ, ਨਾ ਕੋਈ ਕਮਿਊਨਿਟੀ ਹਾਲ ਹੈ ਅਤੇ ਨਾ ਹੀ ਬੱਚਿਆਂ ਦੇ ਖੇਡਣ ਲਈ ਕੋਈ ਜਗ੍ਹਾ ਦਾ ਪ੍ਰਬੰਧ ਕੀਤਾ ਗਿਆ ਹੈ । ਉਸ ਨੂੰ ਅਨਪਲਾਨਡ ਤਰੀਕੇ ਨਾਲ ਡਿਵੈਲਪ ਕੀਤਾ ਜਾ ਰਿਹਾ ਹੈ । ਇਸ ਅਨਪਲਾਨਡ ਕਾਲੋਨੀ ਨੂੰ ਰੋਕਣ ਲਈ ਸਰਕਾਰ ਨੂੰ ਕੋਈ ਯਤਨ ਕਰਨੇ ਚਾਹੀਦੇ ਹਨ ਤਾਂਕਿ ਲੋਕਾਂ ਦੀਆਂ ਮੁਸ਼ਕਿਲਾਂ ਦੂਰ ਹੋ ਸਕਣ ਅਤੇ ਗਰੀਬ ਲੋਕਾਂ ਨੂੰ ਸਰਕਾਰ ਵਲੋਂ ਸਸਤੇ ਭਾਅ ਤੇ ਪਲਾਟ ਅਲਾਟ ਕੀਤੇ ਜਾਣੇ ਚਾਹੀਦੇ ਹਨ ਤਾਂਕਿ ਗਰੀਬ ਲੋਕ ਕਿਸ਼ਤਾਂ ਉਤੇ ਮਕਾਨ ਬਣਾ ਸਕਣ । ਹੁਣ ਇਨ੍ਹਾਂ ਗਰੀਬ ਲੋਕਾਂ ਨੂੰ ਮਹਿੰਗੇ ਭਾਅ ਵਿਚ ਆਪਣੇ ਲਈ ਪਲਾਟ ਖਰੀਦਣੇ ਪੈਂਦੇ ਹਨ ਅਤੇ ਕਿਸ਼ਤਾਂ ਤੇ ਮਕਾਨ ਬਣਾਉਣੇ ਪੈਂਦੇ ਹਨ ਜਿਹੜੇ ਕਾਫੀ ਮਹਿੰਗੇ ਪੈਂਦੇ ਹਨ । ਲੁਧਿਆਣਾ ਸ਼ਹਿਰ ਨੂੰ ਇਨ੍ਹਾਂ ਅਨਪਲਾਨਡ ਤਰੀਕੇ ਨਾਲ ਕਾਲੋਨੀਆਂ ਡਿਵੈਲਪ ਕਰਨ ਵਾਲਿਆਂ ਨੇ ਨਰਕ ਬਣਾ ਦਿਤਾ ਹੈ

ਜਿਸ ਤਰ੍ਹਾਂ ਪਹਿਲੇ ਕਿਹਾ ਕਰਦੇ ਸਨ ਕਿ ਸ਼ਹਿਰਾਂ ਦੇ ਵਿਚ ਵਸਦੇ ਹਨ ਦੇਵਤੇ ਅਤੇ ਪਿੰਡਾਂ ਦੇ ਵਿਚ ਵਸਦੇ ਹਨ ਪ੍ਰੇਤ । ਪਰ ਹੁਣ ਉਲਟ ਹੋ ਗਿਆ ਹੈ । ਸ਼ਹਿਰਾਂ ਦੇ ਵਿਚ ਵਸਦੇ ਹਨ ਪ੍ਰੇਤ ਅਤੇ ਪਿੰਡਾਂ ਦੇ ਵਿਚ ਵਸਦੇ ਹਨ ਦੇਵਤੇ ।

ਸਪੀਕਰ ਸਾਹਿਬ, ਲੁਧਿਆਣੇ ਵਿਚ ਕਾਰਖਾਨੇ ਜ਼ਿਆਦਾ ਹੋਣ ਕਰਕੇ ਹਵਾ ਵਿਚ ਪਲਿਊਸ਼ਨ ਹੈ ਅਤੇ ਸੜਕ ਉਤੇ ਚਲਦੇ ਹੋਏ ਤੁਹਾਡੇ ਕੱਪੜੇ ਕਾਲੇ ਹੋ ਜਾਂਦੇ ਹਨ । ਪਾਣੀ ਵਿਚ ਪਲਿਊਸ਼ਨ ਹੈ, ਗੰਦਾ ਪਾਣੀ ਹੈ । ਸਾਊਂਡ ਦੇ ਵਿਚ ਪਲਿਊਸ਼ਨ ਹੈ । ਇਸ ਨੂੰ ਰੋਕਣ ਲਈ ਸਾਡੇ ਪਲਿਊਸ਼ਨ ਬੋਰਡ ਨੂੰ ਕੰਮ ਕਰਨਾ ਚਾਹੀਦਾ ਹੈ ਉਹ ਇਕ ਸਫੈਦ ਹਾਥੀ ਬਣਕੇ ਰਹਿ ਗਿਆ ਹੈ । ਕਾਰਪੋਰੇਸ਼ਨ ਵਿਚ ਵੱਧ ਤੋਂ ਵੱਧ ਫੰਡਜ਼ ਦਿੱਤੇ ਜਾਣੇ ਚਾਹੀਦੇ ਹਨ, ਮੈਂਬਰਾਂ ਨੂੰ ਵੱਧ ਤੋਂ ਵੱਧ ਅਧਿਕਾਰ ਦਿੱਤੇ ਜਾਣੇ ਚਾਹੀਦੇ ਹਨ ਅਤੇ ਕਾਰਪੋਰੇਸ਼ਨਾਂ ਨੂੰ ਵੱਧ ਅਧਿਕਾਰ ਦਿੱਤੇ ਜਾਣੇ ਚਾਹੀਦੇ ਹਨ । ਸ਼ਹਿਰਾਂ ਦੇ ਵਿਚ ਪਾਣੀ ਦੀ ਡਿਸਪੋਜ਼ਲ ਠੀਕ ਹੋਣੀ ਚਾਹੀਦੀ ਹੈ ਅਤੇ ਕੂੜਾ ਕਰਕਟ ਦੀ ਡਿਸਪੋਜ਼ਲ ਠੀਕ ਤਰੀਕੇ ਨਾਲ ਹੋਣੀ ਚਾਹੀਦੀ ਹੈ । ਹਰ ਸਾਲ ਲੱਖਾਂ ਰੁਪਏ ਗਲੀਆਂ ਨਾਲੀਆਂ ਅਤੇ ਸੜਕਾਂ ਨੂੰ ਠੀਕ ਕਰਨ ਵਾਸਤੇ ਖਰਚ ਕੀਤੇ ਜਾਂਦੇ ਹਨ । ਬਾਰਸ਼ਾਂ ਤੋਂ 2 ਮਹੀਨੇ ਪਹਿਲੋਂ ਸੜਕਾਂ ਬਣ ਜਾਂਦੀਆਂ ਹਨ ਅਤੇ ਬਾਰਸ਼ਾਂ ਤੋਂ ਬਾਅਦ 2 ਮਹੀਨਿਆਂ ਦੇ ਵਿਚ ਸੜਕਾਂ ਫੇਰ ਟੁੱਟ ਜਾਂਦੀਆਂ ਹਨ । ਬਾਰਸ਼ਾਂ ਦੇ ਦਿਨਾਂ ਵਿਚ ਰੇਨ ਵਾਟਰ ਦੀ ਡਿਸਪੋਜ਼ਲ ਠੀਕ ਤਰੀਕੇ ਨਾਲ ਨਾ ਹੋਣ ਕਰਕੇ ਪਾਣੀ ਮਹੱਲਿਆਂ ਦੇ ਵਿਚ ਵੜ੍ਹ ਜਾਂਦਾ ਹੈ ਅਤੇ ਇਕੱਠਾ ਹੁੰਦਾ ਰਹਿੰਦਾ ਹੈ ਇਹ ਗੰਦਾ ਪਾਣੀ ਬਾਅਦ ਵਿਚ ਬਦਬੂ ਪੈਦਾ ਕਰਦਾ ਹੈ ਅਤੇ ਬਿਮਾਰੀਆਂ ਪੈਦਾ ਕਰਦਾ ਹੈ । ਅਗਰ ਇਸ ਪਾਣੀ ਦੀ ਡਿਸਪੋਜ਼ਲ ਠੀਕ ਢੰਗ ਨਾਲ ਕੀਤੀ ਹੋਵੇ ਤਾਂ ਇਹ ਬਿਮਾਰੀਆਂ ਦਾ ਕਾਰਣ ਨਾ ਹੋਵੇ । ਜਿਸ ਤਰ੍ਹਾਂ ਪਿਛੇ ਸਪੀਕਰ ਸਾਹਿਬ, ਤੁਹਾਡੇ ਹਲਕੇ ਵਿਚ ਬਹੁਤ ਵੱਡੀ ਟਰੇਜਿਡੀ ਹੋਈ । ਪਾਣੀ ਸੜਕਾਂ ਉਤੇ ਕਾਫੀ ਦਿਨ ਖੜ੍ਹਾ ਰਿਹਾ, ਗੰਦੇ ਪਾਣੀ ਦੇ ਨਾਲ ਬਿਮਾਰੀਆਂ ਫੈਲ ਗਈਆਂ, ਲੋਕਾਂ ਨੂੰ ਗੰਦਾ ਪਾਣੀ ਪੀਣਾ ਪਿਆ ਅਤੇ ਇਸ ਗੰਦੇ ਪਾਣੀ ਦੇ ਪੀਣ ਨਾਲ ਕਈ ਮੌਤਾਂ ਹੋਈਆਂ । ਇਨ੍ਹਾਂ ਬਿਮਾਰੀਆਂ ਨੂੰ ਰੋਕਣ ਲਈ ਸਰਕਾਰ ਵਲੋਂ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ । ਇਸ ਗੰਦੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ ਅਤੇ ਇਸ ਪਾਣੀ ਨੂੰ ਪਿਊਰੀਫਾਈ ਕਰਕੇ ਲੋਕਾਂ ਨੂੰ ਸਪਲਾਈ ਕੀਤਾ ਜਾਣਾ ਚਾਹੀਦਾ ਹੈ ਤਾਕਿ ਲੋਕਾਂ ਵਿਚ ਬਿਮਾਰੀ ਨਾ ਫੈਲੇ । ਇਸ ਲਈ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਕਾਰਪੋਰੇਸ਼ਨ ਨੂੰ ਪੂਰੇ ਅਖਤਿਆਰ ਦਿੱਤੇ ਜਾਣ ਅਤੇ ਪੂਰੇ ਫੰਡਜ਼ ਦਿਤੇ ਜਾਣ ਤਾਂਕਿ ਉਨ੍ਹਾਂ ਰਾਹੀਂ ਪਾਣੀ ਦੀ ਡਿਸਪੋਜ਼ਲ ਦਾ ਪੂਰਾ ਪ੍ਰਬੰਧ ਕੀਤਾ ਜਾਵੇ । ਡਿਸਪੈਂਸਰੀਆਂ ਠੀਕ ਢੰਗ ਨਾਲ ਚਲਣ । ਇਸ ਦੇ ਨਾਲ ਹੀ ਮੈਂ ਮੰਗ ਕਰਦਾ ਹਾਂ ਕਿ ਜਿਨ੍ਹਾਂ ਥਾਵਾਂ ਤੇ ਨਵੀਆਂ ਕਾਲੋਨੀਜ਼ ਬਣ ਰਹੀਆਂ ਹਨ, ਉਥੇ ਸਕੂਲਾਂ ਵਾਸਤੇ, ਪਾਰਕ ਵਾਸਤੇ, ਖੇਡਾਂ ਦੇ ਮੈਦਾਨ ਵਾਸਤੇ ਅਤੇ ਕਮਿਊਨਿਟੀ ਸੈਂਟਰ ਵਾਸਤੇ ਜਗ੍ਹਾ ਰਿਜ਼ਰਵ ਰੱਖਣੀ ਚਾਹੀਦੀ ਹੈ । ਲੁਧਿਆਣਾ ਵਿਚ ਟ੍ਰੈਫਿਕ ਦਾ ਮੰਦਾ ਹਾਲ ਹੈ ਭਾਵੇਂ ਉਥੇ ਲਾਈਟਾਂ ਵੀ ਲੱਗੀਆਂ ਹੋਈਆਂ ਹਨ ਪਰ ਉਥੇ ਇਕ ਇਕ ਪੁਆਇੰਟ ਤੇ 10-10, 15-15 ਮਿੰਟ ਖੜ੍ਹਨਾ ਪੈਂਦਾ ਹੈ । ਲੁਧਿਆਣਾ ਸ਼ਹਿਰ ਤੋਂ ਬਾਹਰ ਜਾਣ ਲਈ

[ਕਾਮਰੇਡ ਤਰਸੇਮ ਜੋਧਾਂ]

ਘੰਟਾ ਡੇਢ ਘੰਟਾ ਲਗ ਜਾਂਦਾ ਹੈ ਪਰ ਕਾਰਪੋਰੇਸ਼ਨ ਵਲੋਂ ਕੋਈ ਇਸ ਦਾ ਠੀਕ ਪ੍ਰਬੰਧ ਨਹੀਂ ਹੈ। ਨਾਲ ਹੀ ਇਥੇ ਸ਼ਹਿਰ ਵਿਚ ਲੈਂਡ ਗਰੈਬਿੰਗ ਦਾ ਕੰਮ ਜ਼ੋਰਾਂ ਤੇ ਹੈ ਜਿਹੜੇ ਲੋਕ ਰਾਜਨੀਤਕ ਅਸਰ ਰਸੂਖ ਰਖਦੇ ਹਨ ਉਨ੍ਹਾਂ ਲੋਕਾਂ ਨੇ ਅਫਸਰ ਸ਼ਾਹੀ ਨਾਲ ਮਿਲਕੇ ਕਰੋੜਾਂ ਰੁਪਏ ਦੀ ਜਾਇਦਾਦ ਮੱਲੀ ਹੋਈ ਹੈ ਅਤੇ ਉਹ ਕਾਰਪੋਰੇਸ਼ਨ ਦੀ ਜਗ੍ਹਾ ਸਾਂਭੀ ਜਾਂਦੇ ਹਨ। ਫਾਲਤੂ ਜਗ੍ਹਾ ਵੇਚੀ ਜਾਵੇ ਤਾਂ ਉਸੇ ਤੋਂ ਪੈਸਾ ਵੱਟਕੇ ਕਾਰਪੋਰੇਸ਼ਨ ਦੇ ਭਲੇ ਲਈ ਖਰਚ ਕੀਤਾ ਜਾ ਸਕਦਾ ਹੈ।

ਸਪੀਕਰ ਸਾਹਿਬ, ਮਾਲ ਰੋਡ ਤੇ ਭਾਰਤ ਨਗਰ ਏਰੀਏ ਵਿਚ ਰਿਹਾਇਸ਼ੀ ਏਰੀਏ ਨੂੰ ਕਮਰਸ਼ੀਅਲ ਸੈਂਟਰ ਵਿਚ ਬਦਲ ਰਹੇ ਹਨ। ਕਮਰਸ਼ੀਅਲ ਸੈਂਟਰ ਬਣਨ ਨਾਲ ਟ੍ਰੈਫਿਕ ਦੀ ਬਹੁਤ ਮਾੜੀ ਹਾਲਤ ਹੋ ਜਾਣੀ ਹੈ। ਜਿਥੇ 6-6, 7-7 ਮੰਜ਼ਲੇ ਮਕਾਨ ਹਨ ਉਥੇ ਪਾਰਕਿੰਗ ਦਾ ਕੋਈ ਪ੍ਰਬੰਧ ਨਹੀਂ। ਜਿਥੇ ਵੀ ਕਮਰਸ਼ੀਅਲ ਸੈਂਟਰ ਬਣਾਇਆ ਜਾਵੇ ਉਥੇ ਪਾਰਕਿੰਗ ਦਾ ਪ੍ਰਬੰਧ ਪਹਿਲਾਂ ਕੀਤਾ ਜਾਵੇ। ਚਾਹੇ ਪਾਰਕਿੰਗ ਅੰਡਰ ਗਰਾਊਂਡ ਬਣਾਈ ਜਾਵੇ, ਪਾਰਕਿੰਗ ਦਾ ਪ੍ਰਬੰਧ ਜ਼ਰੂਰ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਅਗਰ ਅਸੀਂ ਸ਼ਿਕਾਇਤ ਕਮੇਟੀਆਂ ਵਿਚ ਮਸਲੇ ਉਠਾਉਂਦੇ ਹਾਂ ਤਾਂ ਜਵਾਬ ਦਿਤਾ ਜਾਂਦਾ ਹੈ ਠੀਕ ਕਰ ਦਿਤਾ ਜਾਵੇਗਾ ਪਰ ਪਰਨਾਲਾ ਉਥੇ ਦਾ ਉਥੇ ਹੀ ਖੜ੍ਹਾ ਰਹਿੰਦਾ ਹੈ। ਜੇਕਰ ਸੜਕ ਟੁੱਟ ਜਾਂਦੀ ਹੈ ਤਾਂ ਉਸ ਨੂੰ ਠੀਕ ਨਹੀਂ ਕਰਾਇਆ ਜਾਂਦਾ। ਉਸ ਸੜਕ ਨੂੰ ਕਾਰਪੋਰੇਸ਼ਨ ਵਲੋਂ ਠੀਕ ਕਰਾਇਆ ਜਾਣਾ ਚਾਹੀਦਾ ਹੈ।

ਇਨ੍ਹਾਂ ਕਾਰਪੋਰੇਸ਼ਨਾਂ ਅਧੀਨ ਸਿਹਤ ਪ੍ਰਬੰਧਾਂ ਦੀ ਮਾੜੀ ਹਾਲਤ ਹੈ। ਲੋਕਾਂ ਨੂੰ ਕੋਈ ਸਹੂਲਤ ਨਹੀਂ ਮਿਲਦੀ। ਲੁਧਿਆਣੇ ਵਿਚ ਇਕ ਆਯੂਰਵੈਦਿਕ ਡਿਸਪੈਂਸਰੀ ਹੈ। ਉਸ ਡਿਸਪੈਂਸਰੀ ਵਿਚ ਡਾਕਟਰ ਇਕ ਹਫਤੇ ਬਾਅਦ ਆਉਂਦਾ ਹੈ। ਡਿਸਪੈਂਸਰੀ ਵਿਚ ਰੋਜ਼ ਆਉਣਾ ਚਾਹੀਦਾ ਹੈ। ਲੁਧਿਆਣੇ ਵਿਚ ਗੰਦਗੀ ਦਾ ਢੇਰ ਲਗੇ ਹੋਏ ਹਨ, ਸੀਵਰੇਜ ਦੀ ਮਾੜੀ ਹਾਲਤ ਹੈ। ਜਦੋਂ ਵੀ ਬਾਰਸ਼ ਆ ਜਾਵੇ, ਗੰਦਾ ਪਾਣੀ ਬਾਹਰ ਆ ਜਾਂਦਾ ਹੈ, ਜਿਸ ਨਾਲ ਬਿਮਾਰੀਆਂ ਫੈਲਦੀਆਂ ਹਨ। ਸਪੀਕਰ ਸਾਹਿਬ, ਲੁਧਿਆਣੇ ਵਿਚ ਕਿਤਨੀ ਆਬਾਦੀ ਹੈ ਪਰ ਇਕ ਆਯੂਰਵੈਦਿਕ ਡਾਕਟਰ ਹੈ। 6-7 ਡਿਸਪੈਂਸਰੀਆਂ ਵਿਚ ਇਕੋ ਹੀ ਡਾਕਟਰ ਚੱਕਰ ਲਗਾਉਂਦਾ ਹੈ। ਇਸ ਲਈ ਸਾਡੀ ਮੰਗ ਹੈ ਕਿ ਕਾਰਪੋਰੇਸ਼ਨ ਨੂੰ ਪੂਰੇ ਅਧਿਕਾਰ ਦਿਤੇ ਜਾਣ, ਫੰਡਜ਼ ਪੂਰੇ ਦਿਤੇ ਜਾਣ ਅਤੇ ਨਾਲ ਹੀ ਉਥੇ ਜਿਹੜੇ ਸੁਖ ਰਾਮ ਹਨ, ਜਿਹੜੇ ਭ੍ਰਿਸ਼ਟਾਚਾਰ ਕਰਦੇ ਹਨ ਉਨ੍ਹਾਂ ਨੂੰ ਲੰਮੇ ਹੱਥੀਂ ਲਿਆ ਜਾਵੇ। ਅੱਜ ਲੋਕਾਂ ਦੀ ਖੂਨ ਪਸੀਨੇ ਦੀ ਕਮਾਈ ਨੂੰ ਪਾਣੀ ਵਾਂਗ ਰੋੜ੍ਹਿਆ ਜਾ ਰਿਹਾ ਹੈ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਛੇ ਮਹੀਨਿਆਂ ਬਾਅਦ ਸੜਕਾਂ ਬਣਨ ਅਤੇ ਟੁੱਟ ਜਾਣ ਅਤੇ ਪਾਣੀ ਦੀ ਡਿਸਪੋਜ਼ਲ ਦਾ ਪ੍ਰਬੰਧ ਨਾ ਕੀਤਾ ਜਾਵੇ। ਇਸ ਦੀ ਰਿਸਪਾਂ-ਸ਼ਬਿਲਟੀ ਵੀ ਮੌਕੇ ਦੇ ਹਾਕਮਾਂ ਉਪਰ ਆਉਂਦੀ ਹੈ। ਅਫਸਰਸ਼ਾਹੀ ਤਾਂ ਚਾਹੁੰਦੀ ਹੈ ਕਿ ਸੜਕ ਟੁੱਟ ਜਾਵੇ, ਬੰਧ ਟੁੱਟ ਜਾਵੇ, ਪੁਲ ਟੁੱਟ ਜਾਵੇ ਅਤੇ ਹਰ ਸੀਵਰੇਜ ਦਾ ਨੁਕਸਾਨ ਹੋਵੇ ਔਰ ਪੈਸਾ ਮਿਲੇ ਤੇ ਅਸੀਂ ਖਾਈਏ। ਬਾਹਰਲੇ ਦੇਸ਼ਾਂ ਵਿਚ ਜੇਕਰ ਬਾਰਸ਼ ਆ ਜਾਵੇ ਤਾਂ ਪਤਾ ਵੀ ਨਹੀਂ ਲਗਦਾ ਅਤੇ ਪਾਣੀ ਲਭਦਾ ਨਹੀਂ ਹੈ ਪਰ ਇਥੇ ਜੇਕਰ ਬਰਨਾਲੇ ਬਾਰਸ਼ ਪੈ

ਜਾਵੇ ਤਾਂ ਪਾਣੀ ਲੁਧਿਆਣੇ ਆ ਜਾਂਦਾ ਹੈ। ਇਥੇ ਪਾਣੀ ਕੱਢਣ ਦਾ ਕੋਈ ਪ੍ਰਬੰਧ ਨਹੀਂ ਹੈ। ਇਹ ਸਾਰੀ ਸਾਡੀ ਸਰਕਾਰ ਦੀ ਜ਼ਿੰਮੇਵਾਰੀ ਬਣਦੀ ਹੈ। ਨੁਕਤਾਚੀਨੀ ਕਰਨ ਨਾਲ ਮਸਲੇ ਹੱਲ ਨਹੀਂ ਹੁੰਦੇ। ਅੱਜ ਆਪਾਂ ਕੰਧ ਤੇ ਲਿਖਿਆ ਹੋਇਆ ਪੜ੍ਹੀਏ। ਸ਼ਹਿਰਾਂ ਦੇ ਲੋਕ ਦੁਖੀ ਹਨ ਖਾਸ ਕਰਕੇ ਲੁਧਿਆਣਾ ਸ਼ਹਿਰ ਦੀ ਹਾਲਤ ਬਹੁਤ ਮੰਦੀ ਹੈ ਔਰ ਅਸੀਂ ਸਾਰੇ ਜ਼ਿੰਮੇਵਾਰੀ ਸਮਝ ਕੇ ਸਾਰੇ ਸਿਸਟਮ ਨੂੰ ਠੀਕ ਕਰਨ ਵਾਸਤੇ ਆਪਣਾ ਯੋਗਦਾਨ ਪਾਈਏ ਅਤੇ ਇਸ ਦਾ ਪ੍ਰਬੰਧ ਸਰਕਾਰ ਵਲੋਂ ਹੋਣਾ ਚਾਹੀਦਾ ਹੈ। ਮੈਂ ਵਾਰਡਾਂ ਦੀ ਗਿਣਤੀ ਵਧਾਉਣ ਦੀ ਹਮਾਇਤ ਕਰਦਾ ਹਾਂ ਅਤੇ ਕਹਿਣਾ ਚਾਹੁੰਦਾ ਹਾਂ ਕਿ ਵਾਰਡਬੰਦੀ ਕਰਨ ਸਮੇਂ ਕੋਈ ਪੱਖ ਪਾਤ ਨਾ ਦੇਖਿਆ ਜਾਵੇ ਅਤੇ ਵਾਰਡ ਠੀਕ ਢੰਗ ਨਾਲ ਬਣਾਏ ਜਾਣ ਅਤੇ ਨਾਲ ਹੀ ਮੰਗ ਕਰਦਾ ਹਾਂ ਕਿ ਇਨ੍ਹਾਂ ਕਾਰਪੋਰੇਸ਼ਨਾਂ ਨੂੰ ਮੈਕਸੀਮਮ ਅਧਿਕਾਰ ਦਿਤੇ ਜਾਣ ਔਰ ਬਿਊਰੋਕਰੇਸੀ ਦੇ ਅਸਰ ਵਿਚੋਂ ਕਢਿਆ ਜਾਵੇ। ਜਿਥੇ ਇਹ ਲੜਾਈ ਬਿਊਰੋਕਰੇਸੀ ਅਤੇ ਕੁਰੱਪਸ਼ਨ ਦੇ ਖਿਲਾਫ ਹੈ, ਉਥੇ ਅਗਰ ਅਸੀਂ ਵੀ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਕੁਰੱਪਸ਼ਨ ਕਰਦੇ ਹਾਂ ਤਾਂ ਸਾਨੂੰ ਵੀ ਬਖਸ਼ਿਆ ਨਹੀਂ ਜਾਣਾ ਚਾਹੀਦਾ। ਅੱਜ ਭਲਾ ਤਾਂ ਹੀ ਹੋ ਸਕਦਾ ਹੈ ਜੇ ਕੁਰੱਪਸ਼ਨ ਅਤੇ ਭ੍ਰਿਸ਼ਟਾਚਾਰ ਦੇ ਖਿਲਾਫ ਵੱਡੀ ਲੜਾਈ ਲੜੀ ਜਾਵੇ। ਰੁਪਿਆ ਤਾਂ 100 ਆਵੇ ਅਤੇ ਉਸ ਵਿਚੋਂ ਖਰਚ ਸਿਰਫ 30 ਹੋਣ ਅਤੇ ਬਾਕੀ ਦੇ 70 ਰੁਪਏ ਆਪਣੇ ਪੇਟ ਵਿਚ ਚਲੇ ਜਾਣ ਤਾਂ ਲੋਕਾਂ ਨੂੰ ਇਨਸਾਫ ਨਹੀਂ ਮਿਲ ਸਕਦਾ। ਮੈਂ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਲੁਧਿਆਣਾ ਸ਼ਹਿਰ ਦੀ ਹਾਲਤ ਬੜੀ ਮਾੜੀ ਹੈ ਅਤੇ ਇਹ ਨਰਕ ਬਣ ਗਿਆ ਹੈ। ਉਥੇ ਕਿਸੇ ਕਿਸਮ ਦੀ ਕੋਈ ਫੈਸਿਲਟੀ ਨਹੀਂ ਹੈ। ਉਥੇ ਨਵੀਆਂ ਤੋਂ ਨਵੀਆਂ ਸਮੱਸਿਆਵਾਂ ਰੋਜ਼ ਖੜ੍ਹੀਆਂ ਹੋ ਰਹੀਆਂ ਹਨ। ਜਿਥੇ ਜਲੰਧਰ ਅਤੇ ਅੰਮ੍ਰਿਤਸਰ ਵਰਗੇ ਸ਼ਹਿਰਾਂ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ ਉਥੇ ਲੁਧਿਆਣਾ ਜਿਹੜਾ ਕਿ ਸੈਂਟਰ ਸਿਟੀ ਹੈ ਅਤੇ ਜਿਸਨੂੰ ਮਾਨਚੈਸਟਰ ਆਫ ਇੰਡੀਆ ਕਿਹਾ ਜਾਂਦਾ ਹੈ ਕਿਉਂਕਿ ਉਥੇ ਇੰਡਸਟਰੀ ਬੜੀ ਡਿਵੈਲਪ ਹੋ ਰਹੀ ਹੈ, ਉਸ ਵੱਲ ਖਾਸ ਧਿਆਨ ਦਿੱਤਾ ਜਾਵੇ। ਇਸਦੇ ਨਾਲ ਹੀ ਜੋ ਉਥੇ ਰਿਹਾਇਸ਼ੀ ਏਰੀਏ ਵਿਚ ਇੰਡਸਟਰੀ ਲੱਗੀ ਹੈ, ਉਹ ਬਹੁਤ ਪਾਲਿਊਸ਼ਨ ਕਰੀਏਟ ਕਰ ਰਹੀ ਹੈ। ਜਿੰਨੇ ਵੀ ਉਥੇ ਡਾਇੰਗ ਯੂਨਿਟ ਹਨ, ਉਨ੍ਹਾਂ ਨੂੰ ਸ਼ਹਿਰ ਤੋਂ ਬਾਹਰ ਕੱਢਿਆ ਜਾਵੇ। ਇਹ ਠੀਕ ਹੈ ਕਿ ਲੋਕਾਂ ਨੂੰ ਰੁਜ਼ਗਾਰ ਮਿਲਿਆ ਹੋਇਆ ਹੈ, ਛੋਟੇ ਛੋਟੇ ਸਨਅੱਤਕਾਰਾਂ ਅਤੇ ਛੋਟੀਆਂ ਇੰਡਸਟਰੀਆਂ ਨੂੰ ਸਮੱਸਿਆ ਜ਼ਰੂਰ ਆਵੇਗੀ ਪਰ ਇਸ ਵਿਚ ਸਰਕਾਰ ਲੋਕਾਂ ਦੀ ਮੱਦਦ ਕਰੇ। ਸਰਕਾਰ ਉਨ੍ਹਾਂ ਨੂੰ ਸਸਤੇ ਰੇਟ ਤੇ ਪਲਾਟ ਲੈ ਕੇ ਦੇਵੇ, ਉਨ੍ਹਾਂ ਨੂੰ ਲੋਨ ਵੀ ਲੈ ਕੇ ਦੇਵੇ। ਅਸੀਂ ਨਹੀਂ ਕਹਿੰਦੇ ਕਿ ਛੋਟੇ ਯੂਨਿਟ ਜਿਹੜੇ ਲੱਗੇ ਹੋਏ ਹਨ, ਉਹ ਉਜੜ ਜਾਣ ਬਲਕਿ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਦੀ ਮੱਦਦ ਕਰੇ। ਅਸੀਂ ਤਾਂ ਇਹ ਚਾਹੁੰਦੇ ਹਾਂ ਕਿ ਡਾਇੰਗ ਯੂਨਿਟ ਜਿਹੜੇ ਪਾਲਿਊਸ਼ਨ ਪੈਦਾ ਕਰਦੇ ਹਨ, ਉਨ੍ਹਾਂ ਨੂੰ ਸੰਘਣੀ ਆਬਾਦੀ ਵਿਚੋਂ ਕੱਢ ਕੇ ਬਾਹਰ ਲਿਆਂਦਾ ਜਾਵੇ।

ਨਾਲ ਹੀ ਨਾਲ ਜਿਵੇਂ ਲੁਧਿਆਣਾ ਸ਼ਹਿਰ ਵਿਚ ਪਿਛੇ ਜਿਵੇਂ ਪੁੱਡਾ ਨੇ ਜ਼ਮੀਨ ਐਕੁਆਇਰ ਕੀਤੀ, ਉਹ ਢਾਈ ਲੱਖ ਪ੍ਰਤੀ ਕਿੱਲਾ ਦੇ ਹਿਸਾਬ ਨਾਲ ਕੀਤੀ ਜਦ ਕਿ ਉਥੇ ਇਕ ਇਕ ਕਿੱਲੇ ਦੀ ਕੀਮਤ 50-50 ਲੱਖ ਰੁਪਏ ਹੈ। ਫਿਰ ਅਗੋਂ ਇਹ ਜ਼ਮੀਨ

[ਕਾਮਰੇਡ ਤਰਸੇਮ ਜੋਧਾ]
ਵੀ ਉਨ੍ਹਾਂ ਨੂੰ ਨਹੀਂ ਦਿਤੀ ਜਿਨ੍ਹਾਂ ਨੇ 3-3 ਸਾਲ ਪਹਿਲਾਂ ਆਪਣੀਆਂ ਦੁਰਖਾਸਤਾਂ ਦਾਖਲ ਕੀਤੀਆਂ ਹੋਈਆਂ ਸਨ। ਇਹ ਜ਼ਮੀਨ 3-4 ਬਿਗ ਹਾਊਸਿਜ਼ ਨੂੰ 30-30 ਕਿੱਲੇ ਮਿਲ ਗਈ ਅਤੇ ਉਹ ਲੋਕ ਅਰਬਾਂਪਤੀ ਬਣ ਗਏ। ਸਰਕਾਰ ਜ਼ਮੀਨ ਲਵੇ ਪਰ ਕੰਟਰੋਲ ਰੇਟ ਤੇ ਉਨ੍ਹਾਂ ਲੋਕਾਂ ਨੂੰ ਦੇਵੇ ਜਿਹੜੇ ਡਿਜ਼ਰਵ ਕਰਦੇ ਹਨ। ਚਾਹੀਦਾ ਤਾਂ ਹੈ ਕਿ ਕਾਰਪੋਰੇਸ਼ਨ ਲੋਕਾਂ ਤੋਂ ਜ਼ਮੀਨ ਖਰੀਦੇ ਅਤੇ ਮਾਰਕੀਟ ਰੇਟ ਤੇ ਮਹਿੰਗੇ ਪਲਾਟ ਵਿਕਦੇ ਹਨ, ਉਸ ਨਾਲ ਕਾਰਪੋਰੇਸ਼ਨ ਨੂੰ ਵੀ ਪੈਸਾ ਬਚ ਸਕਦਾ ਹੈ ਅਤੇ ਵੇਚਣ ਵਾਲੇ ਨੂੰ ਵੀ ਕੋਈ ਤਕਲੀਫ ਨਹੀਂ ਹੁੰਦੀ। ਇਸ ਲੁੱਟ ਤੋਂ ਅਫਸਰਾਂ ਨੂੰ ਅਤੇ ਇੰਡਸਟਰੀਲਿਸਟਾਂ ਨੂੰ ਰੋਕਿਆ ਜਾਵੇ ਅਤੇ ਇਕ ਡਿਵੈਲਪਮੈਂਟ ਪਲਾਨ ਹੋਵੇ ਜਿਸ ਦੇ ਅਨੁਸਾਰ ਚਲਿਆ ਜਾਵੇ। ਜੇ ਅਸੀਂ ਅੱਜ ਕੁਰੱਪਸ਼ਨ ਅਤੇ ਭ੍ਰਿਸ਼ਟਾਚਾਰ ਦੇ ਮੁੱਦੇ ਦੇ ਖਿਲਾਫ ਨਹੀਂ ਲੜਾਂਗੇ ਤਾਂ ਦੇਸ਼ ਦਾ ਬੇੜਾ ਗਰਕ ਹੋ ਜਾਵੇਗਾ ਅਤੇ ਆਉਣ ਵਾਲੀ ਪੀੜ੍ਹੀ ਨੂੰ ਸਾਨੂੰ ਪਾਈ ਪਾਈ ਦਾ ਹਿਸਾਬ ਦੇਣਾ ਪਵੇਗਾ। ਉਸ ਟਾਈਮ ਅਸੀਂ ਬਿੱਲੀ ਨੂੰ ਦੇਖ ਕੇ ਕਬੂਤਰ ਵਾਂਗ ਅੱਖਾਂ ਮੀਚ ਕੇ ਬਚ ਨਹੀਂ ਸਕਦੇ। ਅੱਜ ਜੋ ਵਾਪਰ ਰਿਹਾ ਹੈ, ਉਸਦੇ ਖਿਲਾਫ ਸਾਨੂੰ ਸਾਰਿਆਂ ਨੂੰ ਲੜਨਾ ਚਾਹੀਦਾ ਹੈ। ਸਪੀਕਰ ਸਾਹਿਬ, ਅੰਤ ਵਿਚ ਮੈਂ ਵਾਰਡਾਂ ਦੀ ਗਿਣਤੀ ਵਧਾਉਣ ਦਾ ਸਮਰਥਨ ਕਰਦਾ ਹਾਂ ਅਤੇ ਡੈਮੋਕਰੈਟਿਕ ਵੱਧ ਅਧਿਕਾਰਾਂ ਦੀ ਮੰਗ ਕਰਦਾ ਹੋਇਆ ਆਪਣੀ ਜਗ੍ਹਾ ਲੈਂਦਾ ਹਾਂ। ਧੰਨਵਾਦ।

**ਸਰਦਾਰ ਹਰਗੋਪਾਲ ਸਿੰਘ** (ਬਲਾਚੌਰ): ਸਪੀਕਰ ਸਾਹਿਬ, ਜਿਹੜਾ ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਬਿੱਲ ਹਾਊਸ ਵਿਚ ਰਖਿਆ ਗਿਆ ਹੈ, ਉਸਨੂੰ ਮੈਂਬਰਾਂ ਨੇ ਕਾਫੀ ਡਿਸਕਸ ਕੀਤਾ ਹੈ। ਜਿਥੋਂ ਤੱਕ ਮੇਰਾ ਆਪਣਾ ਵਿਚਾਰ ਹੈ ਕਿ ਜੇ ਕਿਸੇ ਕਾਰਪੋਰੇਸ਼ਨ ਦੇ ਮੈਂਬਰ ਹੀ ਵਧਾ ਕੇ ਤਸੱਲੀ ਪ੍ਰਗਟ ਕੀਤੀ ਜਾ ਸਕਦੀ ਹੈ ਤਾਂ ਮੈਂ ਸੈਟਿਸਫਾਈ ਨਹੀਂ ਕਿਉਂਕਿ ਜੇ 50 ਤੋਂ 100 ਮੈਂਬਰ ਕਰ ਦਿਤੇ ਅਤੇ ਫੰਡ ਪੂਰਾ ਨਹੀਂ ਮਿਲਿਆ ਤਾਂ ਮੈਂਬਰ ਵਧਾਉਣ ਦਾ ਕੋਈ ਫਾਇਦਾ ਨਹੀਂ ਹੋ ਸਕੇਗਾ। ਇਹ ਗੱਲ ਵੱਖਰੀ ਹੈ ਕਿ ਇਲਾਕੇ ਦੇ ਲੋਕਾਂ ਲਈ ਅਪਰੋਚ ਜਲਦੀ ਹੋ ਸਕਦੀ ਹੈ। ਜੇ ਵਾਰਡ ਜ਼ਿਆਦਾ ਬਣਾਏ ਜਾਣਗੇ ਤਾਂ ਆਪਣੇ ਮੈਂਬਰ ਨੂੰ ਲੋਕ ਜਲਦੀ ਅਪਰੋਚ ਕਰਨਗੇ। ਇਹ ਠੀਕ ਹੈ ਕਿ ਡੈਮੋਕਰੇਸੀ ਦੀ ਮੰਗ ਜ਼ਰੂਰ ਪੂਰੀ ਹੋਵੇਗੀ ਪਰ ਲੋਕ ਇਹ ਵੀ ਮੰਗ ਕਰਨਗੇ ਕਿ ਸਾਡੇ ਵਾਰਡ ਅੰਦਰ ਸੜਕ ਬਣਾਈ ਜਾਵੇ ਅਤੇ ਹੋਰ ਕਈ ਲੋਕਲ ਡਿਮਾਂਡਾਂ ਰੱਖਣਗੇ ਅਤੇ ਉਮੀਦ ਕਰਨਗੇ ਕਿ ਉਹ ਪੂਰੀਆਂ ਹੋਣੀਆਂ ਚਾਹੀਦੀਆਂ ਹਨ। ਜੇ ਕਾਰਪੋਰੇਸਨ ਕੋਲ ਫੰਡ ਨਹੀਂ ਹੋਣਗੇ ਤਾਂ ਮੈਂਬਰ ਲੋਕਾਂ ਦਾ ਭਲਾ ਨਹੀਂ ਕਰ ਸਕੇਗਾ। ਮੈਂਬਰ ਵਧਾਉਣ ਨਾਲ ਲੋਕਤੰਤਰੀ ਪ੍ਰਣਾਲੀ ਦਾ ਅਪਰਚ ਕਰਨ ਦਾ ਢੰਗ ਤਰੀਕਾ ਸੌਖਾ ਹੋ ਸਕਦਾ ਹੈ ਪਰ ਜਿਥੋਂ ਤੱਕ ਫੰਡ ਦਾ ਸਵਾਲ ਹੈ, ਉਹ ਵੀ ਜ਼ਰੂਰ ਆਉਣਾ ਚਾਹੀਦਾ ਹੈ। ਜੇ ਮੈਂਬਰ ਵਧਾਉਣੇ ਹਨ ਤਾਂ ਫੰਡਜ਼ ਦੀ ਲਿਮਿਟ ਵੀ ਜ਼ਰੂਰ ਵਧਾਉਣੀ ਚਾਹੀਦੀ ਹੈ। ਜੇ ਵਾਰਡ ਵਧਦੇ ਹਨ ਤਾਂ ਮੈਂਬਰਾਂ ਨੂੰ ਦੇਣ ਲਈ ਪੈਸਾ ਵੀ ਕਾਰਪੋਰੇਸ਼ਨ ਕੋਲ ਸਫੀਸ਼ੈਂਟ ਹੋਣਾ ਚਾਹੀਦਾ ਹੈ।

ਦੂਸਰੀ ਗੱਲ ਜਿਹੜੀ ਵਾਰਡ ਵਧਾਉਣ ਦੀ ਗੱਲ ਕੀਤੀ ਗਈ ਹੈ, ਉਸ ਦੇ

ਵਿਚ ਨਾਲ ਦੀ ਨਾਲ ਇਨਫਰਮੇਸ਼ਨ ਵੀ ਆ ਜਾਂਦੀ ਕਿ ਕਿਹੜਾ ਵਾਰਡ ਰਿਜ਼ਰਵ ਹੈ, ਕਿਹੜਾ ਡੀ-ਰਿਜ਼ਰਵ ਹੈ, ਕਿਹੜਾ ਜਨਰਲ ਹੈ ਅਤੇ ਕਿਹੜਾ ਲੇਡੀਜ਼ ਲਈ ਹੈ ਤਾਂ ਵਧੀਆ ਗੱਲ ਹੋਣੀ ਸੀ। ਵਾਰਡ ਬਣਾਉਣ ਦੇ ਮਾਮਲੇ ਵਿਚ ਚਾਹੇ ਕੋਈ ਵੀ ਸਰਕਾਰ ਹੈ, ਉਹ ਆਪਣਾ ਪੋਲੀਟੀਕਲ ਮੋਟਿਵ ਵੇਖਦੀ ਹੈ ਤਾ ਕਿ ਉਸ ਦੇ ਸੈੱਲ ਕਾਇਮ ਹੋ ਸਕਣ। ਜਿਸ ਤਰ੍ਹਾਂ ਮੈਂ ਕਿਹਾ ਹੈ, ਅਗਰ ਉਸ ਤਰ੍ਹਾਂ ਨਹੀਂ ਕੀਤਾ ਜਾਂਦਾ ਤਾਂ ਫਿਰ ਇਹ ਵਾਰਡ ਵਧਾਉਣ ਦਾ ਕੋਈ ਫਾਇਦਾ ਨਹੀਂ ਹੋਵੇਗਾ। ਜੇ ਲੋਕਾਂ ਦੀਆਂ ਖਾਹਿਸ਼ਾਂ ਦੇ ਆਧਾਰ ਤੇ ਵਾਰਡਾਂ ਦੀ ਵੰਡ ਕੀਤੀ ਜਾਵੇ, ਤਾਂ ਹੀ ਉਸ ਦਾ ਫਾਇਦਾ ਹੈ। ਇਹ ਗੱਲ ਹੁਣੇ ਹੀ ਇਸ ਦੇ ਵਿਚ ਸ਼ਾਮਲ ਹੋਣੀ ਚਾਹੀਦੀ ਸੀ ਕਿ ਐਨੇ ਵਾਰਡ ਰਿਜ਼ਰਵ ਹੋਣਗੇ ਅਤੇ ਐਨੇ ਡੀ-ਰਿਜ਼ਰਵ ਹੋਣਗੇ। ਇਸ ਵਿਚ ਇਹ ਵੀ ਨਹੀਂ ਦੱਸਿਆ ਗਿਆ ਕਿ ਵਾਰਡ ਵਧਾਉਣ ਤੋਂ ਬਾਅਦ ਤਿੰਨ ਕਾਰਪੋਰੇਸ਼ਨਾਂ ਦੇ ਮੇਅਰਾਂ ਦੇ ਸਟੇਟਸ ਉਸੇ ਤਰ੍ਹਾਂ ਹੀ ਕਾਇਮ ਰਹਿਣਗੇ ਜਾਂ ਕਿ ਉਨ੍ਹਾਂ ਵਿਚ ਵੀ ਕੋਈ ਲੇਡੀ ਮੇਅਰ ਵਗੈਰਾ ਰੱਖਣ ਦੀ ਸੰਭਾਵਨਾ ਹੈ। ਇਹ ਗੱਲ ਵੀ ਡਾਕਟਰ ਸਾਹਿਬ ਨੂੰ ਕਲੈਰੀਫਾਈ ਕਰਨੀ ਚਾਹੀਦੀ ਹੈ। ਜਿਥੋਂ ਤੱਕ ਕਾਰਪੋਰੇਸ਼ਨਾਂ ਦੀ ਫੰਕਸ਼ਨਿੰਗ ਦਾ ਸਵਾਲ ਹੈ, ਇਸ ਬਾਰੇ ਮੈਂਬਰ ਸਾਹਿਬਾਨ ਨੇ ਕਾਫੀ ਡਿਟੇਲ ਵਿਚ ਦੱਸਿਆ ਹੈ। ਕਾਰਪੋਰੇਸ਼ਨਾਂ ਦੇ ਜਿੰਨੇ ਵੀ ਟੈਂਡਰ ਪਾਸ ਹੁੰਦੇ ਹਨ, ਉਹ ਮੈਰਿਟ ਦੇ ਆਧਾਰ ਤੇ ਨਹੀਂ ਹੁੰਦੇ। ਇਸ ਵਿਚ ਪੋਲੀਟੀਕਲ ਮੋਟਿਵ ਹੁੰਦਾ ਹੈ ਅਤੇ ਜਾਂ ਫਿਰ ਇਹ ਰਿਸ਼ਤੇਦਾਰਾਂ ਅਤੇ ਦੋਸਤਾਂ ਮਿੱਤਰਾਂ ਨੂੰ ਦਿੱਤੇ ਜਾਂਦੇ ਹਨ। ਅਗਰ ਇਸ ਕੰਮ ਵਿਚ ਨਿਰੋਲ ਮੈਰਿਟ ਨੂੰ ਹੀ ਸਾਹਮਣੇ ਰੱਖਿਆ ਜਾਵੇ ਤਾਂ ਕੰਮ ਵੀ ਸਹੀ ਹੋਵੇਗਾ ਅਤੇ ਘਪਲੇਬਾਜ਼ੀ ਵੀ ਨਹੀਂ ਹੋਵੇਗੀ। ਅਗਰ ਕੋਈ ਟੈਂਡਰ ਕਿਸੇ ਨਜ਼ਦੀਕੀ ਰਿਸ਼ਤੇਦਾਰ ਨੂੰ ਦੇਣਾ ਹੈ ਤਾਂ ਫਿਰ ਲਾਜ਼ਮੀ ਗੱਲ ਹੈ ਕਿ ਉਸ ਵਿਚ ਕਮਿਸ਼ਨ ਵੀ ਰੱਖਿਆ ਜਾਣਾ ਹੈ। ਇਸ ਕਰਕੇ ਇਹ ਟੈਂਡਰ ਮੈਰਿਟ ਦੇ ਆਧਾਰ ਤੇ ਦਿੱਤੇ ਜਾਣੇ ਚਾਹੀਦੇ ਹਨ ਤਾਂ ਕਿ ਕਮਿਸ਼ਨ ਦੀ ਕੋਈ ਗੁੰਜਾਇਸ਼ ਹੀ ਨਾ ਰਹੇ।

ਜਿਥੋਂ ਤੱਕ ਸੜਕਾਂ ਦੀ ਗੱਲ ਹੈ, ਸੜਕਾਂ ਵਾਸਤੇ ਕਰੋੜਾਂ ਰੁਪਿਆ ਚਾਹੀਦਾ ਹੈ। ਅਗਰ ਇਹ ਸੜਕਾਂ ਬਣਾਉਣ ਦਾ ਕੰਮ ਕਾਰਪੋਰੇਸ਼ਨਾਂ ਦੇ ਪਰਵਿਊ ਵਿਚੋਂ ਕੱਢ ਕੇ ਪੀ. ਡਬਲਿਯੂ.ਡੀ. ਨੂੰ ਦੇ ਦਿੱਤਾ ਜਾਵੇ ਅਤੇ ਸੜਕਾਂ ਦਾ ਇਹੀ ਫੰਡ ਕਾਰਪੋਰੇਸ਼ਨਾਂ ਦੇ ਹੋਰ ਕੰਮਾਂ ਤੇ ਖਰਚ ਕੀਤਾ ਜਾਵੇ ਤਾਂ ਕਾਰਪੋਰੇਸ਼ਨਾਂ ਦਾ ਫਾਇਦਾ ਹੋ ਸਕਦਾ ਹੈ। ਕਾਰਪੋਰੇਸ਼ਨਾਂ ਦੀਆਂ ਸੜਕਾਂ ਦਾ ਬਹੁਤ ਬੁਰਾ ਹਾਲ ਹੈ। ਜੇ ਸੜਕਾਂ ਬਣਾਉਣ ਦੇ ਅਧਿਕਾਰ ਕਾਰਪੋਰੇਸ਼ਨਾਂ ਨੂੰ ਦਿੱਤੇ ਹਨ ਤਾਂ ਫਿਰ ਉਨ੍ਹਾਂ ਦੇ ਫੰਡ ਵੀ ਉਸੇ ਹਿਸਾਬ ਨਾਲ ਹੋਰ ਵਧਾਉਣੇ ਚਾਹੀਦੇ ਹਨ ਤਾਂਕਿ ਲੋਕਾਂ ਨੂੰ ਸਹੀ ਸਹੂਲਤਾਂ ਮਿਲ ਸਕਣ।

ਜਿਥੋਂ ਤੱਕ ਕਾਰਪੋਰੇਸ਼ਨਾਂ ਦੀਆਂ ਜ਼ਮੀਨਾਂ ਤੇ ਨਜਾਇਜ਼ ਕਬਜ਼ਿਆਂ ਦਾ ਸਵਾਲ ਹੈ, ਇਹ ਕਬਜ਼ੇ ਕਾਰਪੋਰੇਸ਼ਨਾਂ ਦੇ ਅਧਿਕਾਰੀਆਂ ਨੇ ਆਪ ਕਰਵਾਏ ਹਨ—ਚਾਹੇ ਲੁਧਿਆਣੇ ਦੀ ਗੱਲ ਹੈ, ਚਾਹੇ ਅੰਮ੍ਰਿਤਸਰ ਦੀ ਹੈ। ਕਬਜ਼ੇ ਛੁਡਾਉਣ ਦੀ ਗੱਲ ਕੇਵਲ ਕਾਗਜ਼ੀ ਕਾਰਵਾਈ ਹੀ ਹੈ। ਇਸ ਤੋਂ ਵਧ ਹੋਰ ਕੋਈ ਕਾਰਵਾਈ ਕਿਸੇ ਅਧਿਕਾਰੀ ਨੇ ਨਹੀਂ ਕੀਤੀ। ਜੇ ਨਜਾਇਜ਼ ਕਬਜ਼ਿਆਂ ਹੇਠਲੀ ਜ਼ਮੀਨ ਦੀ ਇਨਕੁਆਇਰੀ ਕਰਵਾਈ ਜਾਵੇ ਤਾਂ

[ਸਰਦਾਰ ਹਰਗੋਪਾਲ ਸਿੰਘ ]

ਪਤਾ ਲੱਗੇਗਾ ਕਿ ਅਰਬਾਂ ਰੁਪਏ ਦੀ ਪ੍ਰਾਪਰਟੀ ਇਨ੍ਹਾਂ ਕਬਜ਼ਿਆਂ ਥੱਲੇ ਪਈ ਹੈ । ਜਿਹੜੇ ਅਧਿਕਾਰ ਕਾਰਪੋਰੇਸ਼ਨਾਂ ਨੂੰ ਦਿੱਤੇ ਹਏ ਹਨ, ਉਨ੍ਹਾਂ ਨੇ ਉਨ੍ਹਾਂ ਅਧਿਕਾਰਾਂ ਦੀ ਵਰਤੋਂ ਨਹੀਂ ਕੀਤੀ । ਕਬਜ਼ੇ ਛੁਡਾਉਣ ਵਾਸਤੇ ਅਧਿਕਾਰਾਂ ਦੀ ਵਰਤੋਂ ਨਹੀਂ ਕੀਤੀ ਜਾਂਦੀ ਕਿਉਂਕਿ ਇਸ ਵਿਚ ਵੀ ਪੁਲੀਟੀਕਲ ਮੋਟਿਵ ਸ਼ਾਮਲ ਹੁੰਦਾ ਹੈ । ਵਾਰਡ ਵੀ ਇਸ ਹਿਸਾਬ ਨਾਲ ਬਣਾਏ ਜਾਂਦੇ ਹਨ ਕਿ ਉਸ ਵਿਚ ਵੀ ਪੁਲੀਟੀਕਲ ਮੋਟਿਵ ਦੀ ਝਲਕ ਆਉਂਦੀ ਹੈ । ਲੋਕ ਨਜਾਇਜ਼ ਕਬਜ਼ੇ ਕਰ ਲੈਂਦੇ ਹਨ ਅਤੇ ਕਾਰਪੋਰੇਸ਼ਨ ਅਦਾਲਤਾਂ ਵਿਚ ਧੱਕੇ ਖਾਂਦੀ ਰਹਿੰਦੀ ਹੈ । ਕਿਸੇ ਵੀ ਕਾਰਪੋਰੇਸ਼ਨ ਨੂੰ ਵਧੀਆ ਬਣਾਉਣਾ ਹੋਵੇ ਤਾਂ ਪਹਿਲਾਂ ਸਾਨੂੰ ਆਪਣੇ ਆਪ ਨੂੰ ਵਧੀਆ ਬਣਾਉਣ ਦੀ ਲੋੜ ਹੈ । ਵਾਰਡ ਬਣਾਉਣ ਵਿਚ ਪੁਲੀਟੀਕਲ ਮੋਟਿਵ ਨਹੀਂ ਹੋਣਾ ਚਾਹੀਦਾ । ਟੈਂਡਰ ਵੀ ਮੈਰਿਟ ਦੇ ਆਧਾਰ ਤੇ ਦੇਣੇ ਚਾਹੀਦੇ ਹਨ ਤਾਂ ਕਿ ਪੂਰੇ ਦਾ ਪੂਰਾ ਪੈਸਾ ਕਾਰਪੋਰੇਸ਼ਨ ਵਾਸਤੇ ਖਰਚਿਆ ਜਾਵੇ । ਜਿਥੋਂ ਤੱਕ ਸਫ਼ਾਈ ਦੀ ਗੱਲ ਹੈ, ਹਸਪਤਾਲ ਬਣਾਉਣ ਦੀ ਗੱਲ ਹੈ, ਪੀਣ ਵਾਲੇ ਪਾਣੀ ਦੀ ਗੱਲ ਹੈ, ਗਲੀਆਂ ਦੀ ਗੱਲ ਹੈ ਜਾਂ ਸੜਕਾਂ ਦੀ ਗੱਲ ਹੈ, ਇਨ੍ਹਾਂ ਬਾਰੇ ਮੈਂਬਰ ਸਾਹਿਬਾਨ ਨੇ ਕਾਫ਼ੀ ਡਿਟੇਲ ਨਾਲ ਦੱਸਿਆ ਹੈ ਅਤੇ ਸਰਕਾਰ ਨੂੰ ਇਨ੍ਹਾਂ ਗੱਲਾਂ ਵੱਲ ਗੌਰ ਕਰਨਾ ਚਾਹੀਦਾ ਹੈ । ਮੇਰਾ ਸੁਝਾਓ ਹੈ ਕਿ ਵਾਰਡ ਬਣਾਉਣ ਵੇਲੇ ਪੁਲੀਟੀਕਲ ਮੋਟਿਵ ਦੀ ਝਲਕ ਨਹੀਂ ਆਉਣੀ ਚਾਹੀਦੀ । ਇਹ ਵੀ ਨਾਲ ਹੀ ਨਿਸ਼ਚਿਤ ਕੀਤਾ ਜਾਣਾ ਚਾਹੀਦਾ ਹੈ ਕਿ ਕਿਹੜਾ ਵਾਰਡ ਰਿਜ਼ਰਵ ਹੋਵੇਗਾ ਅਤੇ ਕਿਹੜਾ ਡੀ-ਰਿਜ਼ਰਵ, ਕਿਹੜਾ ਜਨਰਲ ਵਾਰਡ ਹੋਵੇਗਾ ਅਤੇ ਕਿਹੜਾ ਲੇਡੀਜ਼ ਲਈ ਹੋਵੇਗਾ । ਜੇ ਇਨ੍ਹਾਂ ਗੱਲਾਂ ਦੀ ਇਸ ਵਿਚ ਪ੍ਰੋਵੀਜ਼ਨ ਕੀਤੀ ਜਾਂਦੀ ਹੈ ਤਾਂ ਫਿਰ ਮੈਂ ਇਸ ਬਿੱਲ ਨਾਲ ਮੁਤਫ਼ਿਕ ਹਾਂ । ਇੰਨਾਂ ਕਹਿੰਦੇ ਹੋਏ ਮੈਂ ਰਜ਼ਾ ਲੈਂਦਾ ਹਾਂ । ਜੈ ਭੀਮ, ਜੈ ਭਾਰਤ ।

**ਸਰਦਾਰ ਮਲਕੀਤ ਸਿੰਘ ਬਿਲਾਸਪੁਰ** (ਦਾਖਾ, ਐਸ.ਸੀ.) :ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਇਸ ਪਵਿੱਤਰ ਹਾਊਸ ਵਿਚ ਜੋ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਅਮੈਂਡਮੈਂਟ) ਬਿੱਲ ਸਾਡੇ ਮਾਨਯੋਗ ਖਜ਼ਾਨਾ ਮੰਤਰੀ ਜੀ ਨੇ ਲਿਆਂਦਾ ਹੈ, ਉਸ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਮਾਨਯੋਗ ਸਪੀਕਰ ਸਾਹਿਬ, ਪੰਜਾਬ ਦੇ ਅੰਦਰ ਤਿੰਨ ਕਾਰਪੋਰੇਸ਼ਨਾਂ ਜੋ ਬਣੀਆਂ ਹਨ ਉਨ੍ਹਾਂ ਦੇ ਸਬੰਧ ਵਿਚ ਪੰਜਾਬ ਸਰਕਾਰ ਨੇ ਬੜੀ ਗੰਭੀਰਤਾ ਦੇ ਨਾਲ ਵਿਚਾਰ ਵਟਾਂਦਰਾ ਕੀਤਾ ਹੈ, ਸੋਚ ਵਿਚਾਰ ਕੀਤੀ ਹੈ ਕਿ ਇਨ੍ਹਾਂ ਕਾਰਪੋਰੇਸ਼ਨਾਂ ਦੇ ਅੰਦਰ ਕਿਸ ਤਰ੍ਹਾਂ ਸੁਧਾਰ ਲਿਆਂਦਾ ਜਾ ਸਕਦਾ ਹੈ, ਕਿਸ ਤਰ੍ਹਾਂ ਇਨ੍ਹਾਂ ਸ਼ਹਿਰਾਂ ਦੇ ਅੰਦਰ ਜੋ ਸਾਡੀਆਂ ਕਾਰਪੋਰੇਸ਼ਨਾਂ ਕੰਮ ਕਰ ਰਹੀਆਂ ਹਨ ਉਹ ਉਥੋਂ ਦੇ ਲੋਕਾਂ ਨੂੰ ਚੰਗੀਆਂ ਸਹੂਲਤਾਂ ਦੇ ਸਕਦੀਆਂ ਹਨ । ਮਾਨਯੋਗ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਭਲੀਭਾਂਤ ਜਾਣਕਾਰੀ ਹੈ ਕਿ ਜਦੋਂ 1991-92 ਦੇ ਅੰਦਰ ਬਹੁਤ ਲੰਮੇ ਅਰਸੇ ਬਾਅਦ ਪੰਜਾਬ ਦੇ ਅੰਦਰ ਮਿਉਂਸਿਪਲ ਕਾਰਪੋਰੇਸ਼ਨਾਂ ਦੀਆਂ ਚੋਣਾਂ ਹੋਈਆਂ ਸਨ ਉਸ ਵੇਲੇ ਸਾਡੇ ਬਹਾਦਰ ਜਰਨੈਲ ਸਰਦਾਰ ਬੇਅੰਤ ਸਿੰਘ, ਮਰਹੂਮ ਮੁੱਖ ਮੰਤਰੀ ਪੰਜਾਬ, ਇਸ ਸੂਬੇ ਦੇ ਕਾਂਗਰਸ ਪ੍ਰਧਾਨ ਸਨ । ਮੈਨੂੰ ਉਨ੍ਹਾਂ ਦੇ ਨਾਲ ਬਹੁਤ ਲੰਮਾ

ਸਮਾਂ ਕੰਮ ਕਰਨ ਦਾ ਮੌਕਾ ਮਿਲਿਆ ਹੈ ਜਿਸ ਵੇਲੇ ਅੰਮ੍ਰਿਤਸਰ, ਜਲੰਧਰ ਔਰ ਲੁਧਿਆਣੇ ਵਿੱਚ ਟਿਕਟਾਂ ਦਿੱਤੀਆਂ ਜਾ ਰਹੀਆਂ ਸਨ ਕਿਉਂਕਿ ਮਿਉਂਸੀਪਲ ਕਾਰਪੋਰੇਸ਼ਨ ਦੀਆਂ ਚੋਣਾਂ ਕਾਂਗਰਸ ਪਾਰਟੀ ਨੇ ਅਪਣੇ ਉਮੀਦਵਾਰ ਖੜ੍ਹੇ ਕਰਕੇ ਲੜੀਆਂ ਸਨ ਉਸ ਵੇਲੇ ਮੈਨੂੰ ਪਤਾ ਹੈ ਸਪੀਕਰ ਸਾਹਿਬ, ਤੁਸੀਂ ਵੀ ਲੁਧਿਆਣਾ ਜ਼ਿਲ੍ਹੇ ਦੇ ਕਾਂਗਰਸ ਪਾਰਟੀ ਦੇ ਪ੍ਰਧਾਨ ਸੀ। ਇਕ ਇਕ ਟਿਕਟ ਇਕ ਇਕ ਵਾਰਡ ਤੋਂ ਤੁਸੀਂ ਚੰਗੇ ਉਮੀਦਵਾਰਾਂ ਨੂੰ ਦੇ ਕੇ ਚੋਣਾਂ ਲੜੀਆਂ ਸਨ। ਉਸ ਵੇਲੇ ਖਾਸ ਤੌਰ ਤੇ ਲੁਧਿਆਣਾ ਮਿਊਂਸਿਪਲ ਕਾਰਪੋਰੇਸ਼ਨ ਦੀ ਹਾਲਤ ਬਹੁਤ ਤਰਸਯੋਗ ਸੀ। ਉਥੇ ਕੋਈ ਡਿਵੈਲਪਮੈਂਟ ਦਾ ਕੰਮ ਨਹੀਂ ਸੀ ਹੋ ਰਿਹਾ ਔਰ ਜੋ ਸਾਡੇ ਲੁਧਿਆਣੇ ਸ਼ਹਿਰ ਦੇ ਲੋਕ ਕਾਰਪੋਰੇਸ਼ਨ ਨੂੰ ਟੈਕਸ ਦਿੰਦੇ ਸਨ ਉਹ ਟੈਕਸ ਤਾਂ ਜ਼ਰੂਰ ਦਿੰਦੇ ਸਨ ਲੇਕਿਨ ਉਨ੍ਹਾਂ ਸਹੂਲਤਾਂ ਤੋਂ ਵਾਂਝੇ ਸਨ ਜਿਹੜੀਆਂ ਉਨ੍ਹਾਂ ਨੂੰ ਮਿਲਣੀਆਂ ਚਾਹੀਦੀਆਂ ਸਨ। ਮਾਨਯੋਗ ਸਪੀਕਰ ਸਾਹਿਬ, ਲੁਧਿਆਣਾ ਸ਼ਹਿਰ ਜੋ ਪੰਜਾਬ ਦਾ ਦਿਲ ਮੰਨਿਆ ਜਾਂਦਾ ਹੈ, ਪੰਜਾਬ ਦਾ ਸਨਅੱਤੀ ਸ਼ਹਿਰ ਹੈ। ਹੋਰ ਬਹੁਤ ਸਾਰੇ ਸੂਬਿਆਂ ਦੇ ਲੋਕ ਹਿੰਦੁਸਤਾਨ ਦੇ ਵਿੱਚੋਂ ਇਸ ਸ਼ਹਿਰ ਵਿੱਚ ਆ ਕੇ ਵਸੇ ਹੋਏ ਹਨ। ਇਸ ਸ਼ਹਿਰ ਦੀ ਆਬਾਦੀ 1947 ਤੋਂ ਬਾਅਦ ਬੜੀ ਤੇਜ਼ੀ ਨਾਲ ਵੱਧ ਰਹੀ ਹੈ। ਭਾਵੇਂ ਪੰਜਾਬ ਸਰਕਾਰ ਨੇ ਬਹੁਤ ਸਾਰੇ ਉਪਰਾਲੇ ਕਰਕੇ ਇਨ੍ਹਾਂ ਸਾਲਾਂ ਦੇ ਅੰਦਰ ਬਹੁਤ ਸੁਧਾਰ ਕਰਨ ਦਾ ਯਤਨ ਕੀਤਾ ਹੈ। ਪਰ ਮੈਨੂੰ ਇਹ ਗੱਲ ਕਹਿਣੀ ਪੈਂਦੀ ਹੈ ਕਿ ਜੋ ਕੁਝ ਹੋਣਾ ਚਾਹੀਦਾ ਸੀ ਉਹ ਅਜੇ ਨਹੀਂ ਹੋ ਸਕਿਆ। ਅਗਰ ਮੈਂ ਲੁਧਿਆਣੇ ਦੀ ਗੱਲ ਕਰਾਂ, ਲੁਧਿਆਣੇ ਦੇ ਅੰਦਰ ਸੀਵਰ ਦਾ, ਵਾਟਰ ਸਪਲਾਈ ਦਾ, ਸਟਰੀਟ ਲਾਈਟ ਦਾ, ਰੋਡਜ਼ ਦਾ ਜੋ ਹਾਲ ਦੇਖਣ ਨੂੰ ਮਿਲਦਾ ਹੈ ਉਸ ਨੂੰ ਦੇਖ ਕੇ ਮੈਂ ਤਸੱਲੀ ਨਾਲ ਕਹਿ ਸਕਦਾ ਹਾਂ ਕਿ ਉਥੇ ਸਭ ਕੁਝ ਠੀਕ ਨਹੀਂ ਹੈ। ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪਿਛਲੇ ਸਾਲਾਂ ਵਿਚ ਸਰਦਾਰ ਬੇਅੰਤ ਸਿੰਘ ਜੀ ਨੇ ਬਹੁਤ ਦਿਲ ਖੋਲ੍ਹ ਕੇ ਪੰਜਾਬ ਵਿੱਚ ਪਿੰਡਾਂ ਵਿੱਚ ਅਤੇ ਸ਼ਹਿਰਾਂ ਵਿੱਚ ਬਹੁਤ ਸਾਰਾ ਪੈਸਾ ਦਿੱਤਾ ਹੈ, ਬਹੁਤ ਸਾਰੇ ਵੱਡੇ ਵੱਡੇ ਪ੍ਰੋਜੈਕਟ ਔਰ ਬਹੁਤ ਸਾਰੇ ਡੀਵੈਲਪਮੈਂਟ ਦੇ ਕੰਮ ਕਰਵਾਏ ਹਨ, ਉਸੇ ਤਰ੍ਹਾਂ ਲੁਧਿਆਣਾ ਸ਼ਹਿਰ ਨੂੰ ਖਾਸ ਤੌਰ ਤੇ ਪੈਸਾ ਦੇ ਕੇ ਉਥੇ ਜੋ ਸਾਡੀ ਮੇਨ ਸੀਵਰ ਲਾਈਨ ਹੈ ਜਾਂ ਸਾਡੇ ਡਿਸਪੋਜ਼ਲ ਪਲਾਂਟ ਹਨ, ਜੋ ਸਾਡੀਆਂ ਸੜਕਾਂ ਹਨ ਉਨ੍ਹਾਂ ਵਾਸਤੇ ਪੈਸੇ ਦੇ ਕੇ ਕੰਮ ਕਾਰ ਸ਼ੁਰੂ ਕਰਵਾਓ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਜੋ ਲੁਧਿਆਣੇ ਦੀ ਮਿਊਂਸਿਪਲ ਹਦੂਦ ਅੰਦਰ ਪੀ. ਡਬਲਿਯੂ.ਡੀ. ਮਹਿਕਮੇ ਦੀਆਂ ਸੜਕਾਂ ਹਨ ਉਹ ਵੀ ਇਥੇ ਕੈਬਨਿਟ ਲੈਵਲ ਦੀ ਮੀਟਿੰਗ ਵਿਚ ਫੈਸਲੇ ਕਰਕੇ ਕਾਰਪੋਰੇਸ਼ਨ ਨੂੰ ਦਿਤੀਆਂ ਕਿਉਂਕਿ ਸੜਕਾਂ ਤਾਂ ਮਹਿਕਮਾ ਪੀ.ਡਬਲਿਯੂ.ਡੀ. ਦੀਆਂ ਹੁੰਦੀਆਂ ਸਨ, ਜਦੋਂ ਵੀ ਕੋਈ ਆਦਮੀ ਸ਼ਹਿਰ ਵਿੱਚ ਐਂਟਰ ਕਰਦਾ ਸੀ ਭਾਵੇਂ ਗੱਡੀ ਵਿੱਚ ਅੱਖ ਲੱਗੀ ਹੁੰਦੀ ਸੀ, ਜਦੋਂ ਵੀ ਕੋਈ ਨਾ ਕੋਈ ਹੁਲਾਰਾ ਵਜਦੇ ਉਸਦੀ ਅੱਖ ਖੁੱਲ੍ਹ ਜਾਂਦੀ ਤਾਂ ਉਸ ਨੂੰ ਪਤਾ ਲਗ ਜਾਂਦਾ ਸੀ ਕਿ ਲੁਧਿਆਣਾ ਸ਼ਹਿਰ ਵਿੱਚ ਉਹ ਐਂਟਰ ਕਰ ਚੁੱਕਾ ਹੈ। ਫਿਰ ਇਹ ਫੈਸਲੇ ਕੀਤੇ ਗਏ ਕਿ ਇਹ ਜਿਹੜੀਆਂ ਸੜਕਾਂ ਹਨ ਇਹ ਕਾਰਪੋਰੇਸ਼ਨ ਨੂੰ ਮਿਲਣੀਆਂ ਚਾਹੀਦੀਆਂ ਹਨ, ਕਾਰਪੋਰੇਸ਼ਨ ਇਸ ਦੀ ਜ਼ਿੰਮੇਵਾਰ ਹੋਵੇਗੀ। ਸੋ ਇਸ ਤਰ੍ਹਾਂ ਬਹੁਤ ਸਾਰੀਆਂ ਸੜਕਾਂ ਡਾਬਾਂ ਰੋਡ, ਦੁਗਰੀ ਰੋਡ, ਜੱਸੀਆਂ ਰੋਡ ਤੋਂ ਇਲਾਵਾ 15-20 ਹੋਰ ਸੜਕਾਂ ਜੋ ਕਾਰਪੋਰੇਸ਼ਨ ਨੂੰ ਮਿਲੀਆਂ

[ਸਰਦਾਰ ਮਲਕੀਤ ਸਿੰਘ ਬਿਲਾਸਪੁਰ]

ਹਨ ਉਨ੍ਹਾਂ ਤੇ ਅੱਜ ਭਾਵੇਂ ਵਾਲੀਡਨਿੰਗ ਦਾ ਕੰਮ ਹੋ ਰਿਹਾ ਹੈ ਜਾਂ ਦੂਸਰਾ ਕੰਮ ਚਲ ਰਿਹਾ ਹੈ, ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਵੀ ਕੰਮ ਚਲ ਰਿਹਾ ਹੈ, ਜਿਸ ਤਰ੍ਹਾਂ ਮੇਰੇ ਸਾਥੀਆਂ ਨੇ ਕਿਹਾ ਹੈ, ਮੈਂ ਇਸ ਗੱਲ ਤੋਂ ਸੰਕੋਚ ਨਹੀਂ ਕਰਦਾ ਕਿ ਜਿਹੜਾ ਸਾਡਾ ਸਿਸਟਮ ਹੈ ਉਸ ਦੇ ਅੰਦਰ ਬਹੁਤ ਸਾਰੇ ਠੇਕੇਦਾਰ ਸ਼ਾਮਲ ਹੁੰਦੇ ਹਨ ਜੋ ਬਹੁਤ ਵੱਡੇ ਵੱਡੇ ਕੰਮ ਲੈ ਲੈਂਦੇ ਹਨ ਪਰ ਉਨ੍ਹਾਂ ਕੰਮਾਂ ਨੂੰ ਸਮੇਂ ਸਿਰ ਪੂਰਾ ਨਹੀਂ ਕਰਦੇ। ਕਦੇ ਲੁੱਕ ਦਾ ਬਹਾਨਾ, ਕਦੇ ਇੱਟਾਂ ਦਾ ਬਹਾਨਾ ਕਰਦੇ ਹਨ। ਸੋ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਰਾ ਕੰਮਕਾਰ ਉਨ੍ਹਾਂ ਨੂੰ ਟਾਈਮ ਬਾਊਂਡ ਕਰਾਉਣ ਵਾਸਤੇ ਸਾਨੂੰ ਕੁਝ ਕਰਨਾ ਚਾਹੀਦਾ ਹੈ ਅਤੇ ਜਿਥੇ ਕਿਤੇ ਵੀ ਕੋਈ ਕਮੀ ਪੇਸ਼ੀ ਹੈ ਉਥੇ ਮੈਂ ਮਾਨਯੋਗ ਖਜ਼ਾਨਾ ਮੰਤਰੀ ਜਿਨ੍ਹਾਂ ਕੋਲ ਲੋਕਲ ਬਾਡੀਜ਼ ਦਾ ਮਹਿਕਮਾ ਵੀ ਹੈ ਅਤੇ ਉਨ੍ਹਾਂ ਨੇ ਬੜੇ ਯਤਨ ਕੀਤੇ ਹਨ ਕਿ ਲੋਕਲ ਬਾਡੀਜ਼ ਦੇ ਅੰਦਰ, ਮਿਊਂਸੀਪਲ ਕਾਰਪੋਰੇਸ਼ਨਾਂ ਦੇ ਅੰਦਰ, ਮਿਊਂਸੀਪਲ ਕਮੇਟੀਆਂ ਦੇ ਅੰਦਰ ਜੋ ਸਾਡੇ ਕੰਮ ਬੜੀ ਧੀਮੀ ਗਤੀ ਨਾਲ ਚਲ ਰਹੇ ਹਨ, ਉਨ੍ਹਾਂ ਨੂੰ ਤੇਜ਼ ਕੀਤਾ। ਮੈਂ ਕਹਿਣਾ ਚਾਹਾਂਗਾ ਕਿ ਜਿਥੇ ਸਾਡੇ ਸੀਵਰ ਦਾ ਕੰਮ ਚਲ ਰਿਹਾ ਹੈ, ਮੈਨੂੰ ਪਤਾ ਹੈ, ਮੇਰੇ ਆਪਣੇ ਹਲਕੇ ਦਾ ਬਹੁਤ ਸਾਰਾ ਏਰੀਆ ਸ਼ਹਿਰ ਦੇ ਏਰੀਏ ਵਿਚ ਸ਼ਾਮਲ ਹੈ, ਸ਼ਿਮਲਾਪੁਰੀ ਤੇ ਹੈਬੋਵਾਲ ਕਲਾਂ ਦੀਆਂ ਹਰ ਰੋਜ਼ ਅਖਬਾਰਾਂ ਵਿਚ ਖਬਰਾਂ ਛਪਦੀਆਂ ਹਨ ਕਿ ਉਥੇ ਬਹੁਤ ਬੁਰਾ ਹਾਲ ਹੈ। ਉਥੋਂ ਦੇ ਲੋਕੀਂ ਮੰਗ ਕਰਦੇ ਹਨ ਕਿ ਇਸ ਹੈਬੋਵਾਲ ਦੀ ਤਰਸਯੋਗ ਹਾਲਤ ਨੂੰ ਕਦੋਂ ਠੀਕ ਕੀਤਾ ਜਾਵੇਗਾ ? ਮੈਂ ਵੀ ਕਾਰਪੋਰੇਸ਼ਨ ਦੀਆਂ ਮੀਟਿੰਗਾਂ ਵਿਚ ਖਾਸ ਕਰਕੇ ਜਿਥੇ ਵੀ ਕਿਤੇ ਮੌਕਾ ਲਗਦਾ ਹੈ, ਹੈਬੋਵਾਲ ਦੀ ਅਤੇ ਸ਼ਿਮਲਾਪੁਰੀ ਦੀ ਸਮੁੱਚੀ ਗੱਲ ਕਰਦਾ ਹਾਂ ਕਿਉਂਕਿ ਲੁਧਿਆਣੇ ਸ਼ਹਿਰ ਨਾਲ ਸਾਨੂੰ ਲਗਾਓ ਹੈ। ਲੁਧਿਆਣਾ ਸ਼ਹਿਰ ਵਿਚੋਂ ਬੁੱਢਾ ਨਾਲਾ ਜਾ ਰਿਹਾ ਹੈ। ਉਹ ਬੁੱਢਾ ਨਾਲਾ ਕਿਸੇ ਸਮੇਂ ਮਛੀਵਾੜੇ ਤੋਂ ਚੱਲ ਕੇ ਦਰਿਆ ਸਤਲੁਜ ਵਿਚ ਪਹੁੰਚਦਾ ਸੀ ਅਤੇ ਉਹ ਬੁੱਢਾ ਨਾਲਾ ਸਾਰੇ ਸ਼ਹਿਰ ਦਾ ਗੰਦਾ ਪਾਣੀ ਲਿਜਾ ਕੇ ਬਾਹਰ ਸੁੱਟਦਾ ਸੀ। ਪਰ ਅੱਜ, ਮਾਨਯੋਗ ਸਪੀਕਰ ਸਾਹਿਬ, ਤੁਹਾਨੂੰ ਇਸ ਗੱਲ ਦਾ ਪਤਾ ਹੈ ਤੁਸੀਂ ਵੀ ਲੁਧਿਆਣਾ ਸ਼ਹਿਰ ਦੇ ਵਾਸੀ ਹੋ. ਬੁੱਢੇ ਨਾਲੇ ਦੇ ਆਲੇ-ਦੁਆਲੇ ਨਾਜਾਇਜ਼ ਇਨਕਰੋਚਮੈਂਟ ਬੜੀ ਭਾਰੀ ਪੱਧਰ ਤੇ ਹੋਈ ਹੋਈ ਹੈ ਔਰ ਬੁੱਢਾ ਨਾਲਾ ਬੰਦ ਹੁੰਦਾ ਜਾ ਰਿਹਾ ਹੈ ਅਤੇ ਉਸ ਦੀ ਕੇਪੈਸਿਟੀ ਘਟਦੀ ਜਾ ਰਹੀ ਹੈ। ਸਾਨੂੰ ਚਾਹੀਦਾ ਹੈ ਕਿ ਕੋਈ ਇਸ ਤਰ੍ਹਾਂ ਦਾ ਐਕਟ ਬਣਾਇਆ ਜਾਵੇ ਜਿਸ ਦੇ ਨਾਲ ਜੋ ਇਨਕਰੋਚਮੈਂਟ ਹੈ ਉਸ ਨੂੰ ਬੰਦ ਕੀਤਾ ਜਾਵੇ। ਅਗਰ ਉਸ ਨੂੰ ਸਖਤੀ ਨਾਲ ਬੰਦ ਨਹੀਂ ਕਰਾਂਗੇ ਤਾਂ ਆਉਣ ਵਾਲੇ ਸਮੇਂ ਵਿਚ ਸਾਡਾ ਬੜਾ ਭਾਰੀ ਨੁਕਸਾਨ ਹੋ ਸਕਦਾ ਹੈ। ਤੁਹਾਨੂੰ ਪਤਾ ਹੈ ਕਿ ਪਤਾ ਨਹੀਂ ਤਾਂ ਉਹ ਕਾਰਪੋਰੇਸ਼ਨ ਦੇ ਅਫ਼ਸਰ ਹੁੰਦੇ ਹਨ ਜਾਂ ਕਰਮਚਾਰੀ ਹਨ, ਜਿਨ੍ਹਾਂ ਲੋਕਾਂ ਨੇ ਇਨਕਰੋਚਮੈਂਟ ਕੀਤੀ ਹੁੰਦੀ ਹੈ, ਜਦੋਂ ਵੀ ਕੋਈ ਉਨ੍ਹਾਂ ਤੇ ਐਕਸ਼ਨ ਹੋਣਾ ਹੁੰਦਾ ਹੈ ਤਾਂ ਉਨ੍ਹਾਂ ਨੂੰ ਪਹਿਲਾਂ ਹੀ ਇਤਲਾਹ ਮਿਲ ਜਾਂਦੀ ਹੈ ਅਤੇ ਉਹ ਮਾਨਯੋਗ ਕੋਰਟ ਵਿਚ ਜਾ ਕੇ ਕੋਈ ਨਾ ਕੋਈ ਰਿੱਟ ਕਰ ਦਿੰਦੇ ਹਨ। ਅਸੀਂ ਆਦਰ ਕਰਦੇ ਹਾਂ ਆਪਣੀਆਂ ਕੋਰਟਾਂ ਦਾ, ਪਰ ਜਦੋਂ ਮਾਮਲਾ ਲਿਟੀਗੇਸ਼ਨ ਵਿਚ ਪੈ ਜਾਂਦਾ ਹੈ ਤਾਂ ਲੰਮਾ ਹੋ ਜਾਂਦਾ ਹੈ ਅਤੇ ਹੱਥ ਬੰਨ੍ਹੇ ਜਾਂਦੇ ਹਨ ਅਤੇ ਅਸੀਂ ਕੁਝ ਨਹੀਂ ਕਰ ਸਕਦੇ।

ਇਹ ਜਿਹੜਾ ਅਮੈਂਡਮੈਂਟ ਬਿੱਲ ਹੈ ਹੋਰ ਵਾਰਡ ਬਣਾਉਣ ਦਾ, ਜਿਥੇ ਅਸੀਂ ਹੋਰ ਗੱਲਾਂ ਕਰਨੀਆਂ ਹਨ ਉਥੇ ਮੈਂ ਕਹਿਣਾ ਚਾਹਾਂਗਾ ਕਿ ਇਸ ਦੇ ਨਾਲ ਹੀ ਇਕ ਐਸਾ ਐਕਟ ਲਿਆਉਣਾ ਚਾਹੀਦਾ ਹੈ। ਜਿਸ ਦੇ ਵਿਚ ਤਿੰਨਾਂ ਕਾਰਪੋਰੇਸ਼ਨਾਂ ਦੇ ਅੰਦਰ ਸਖਤੀ ਨਾਲ ਨਜਾਇਜ਼ ਕਬਜ਼ਿਆਂ ਨੂੰ ਹਟਾਇਆ ਜਾਵੇ ਕਿਉਂਕਿ ਜੋ ਵੀ ਬੰਦਾ ਨਜਾਇਜ਼ ਕਾਬਜ਼ ਹੋਇਆ ਹੈ ਜਾਂ ਉਸ ਨੇ ਕਮਰਸ਼ੀਅਲ ਤੌਰ ਤੇ ਕੋਈ ਜਗ੍ਹਾ ਨਜਾਇਜ਼ ਬਣਾਈ ਹੈ ਉਸ ਦੇ ਨਾਲ ਸਾਡਾ ਟਰੈਫਿਕ ਰੁਕਦਾ ਹੈ ਅਤੇ ਲੋਕਾਂ ਨੂੰ ਬੜੀ ਭਾਰੀ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ। ਸੋ ਜਿਥੇ 50 ਤੋਂ ਲੈ ਕੇ 100 ਤੱਕ ਵਾਰਡ ਬਣਾਉਣ ਦੀ ਗੱਲ ਕੀਤੀ ਹੈ ਉਥੇ ਮੈਂ ਇਹ ਜ਼ਰੂਰ ਕਹਾਂਗਾ ਕਿ ਲੁਧਿਆਣਾ ਏਡਾ ਵੱਡਾ ਸ਼ਹਿਰ ਬਣ ਚੁੱਕਾ ਹੈ ਅਤੇ ਇਸ ਦੀ ਆਬਾਦੀ ਬੜੀ ਵਧ ਚੁਕੀ ਹੈ ਉਥੇ 100 ਤੋਂ ਘੱਟ ਵਾਰਡ ਨਹੀਂ ਬਣਾਉਣੇ ਚਾਹੀਦੇ। ਇਨ੍ਹਾਂ ਵਾਰਡਾਂ ਦੇ ਵਿੱਚ, ਮੈਨੂੰ ਇਸ ਗੱਲ ਦਾ ਪਤਾ ਹੈ ਕਿ ਜਦੋਂ ਪਿੱਛੇ ਲੁਧਿਆਣਾ ਕਾਰਪੋਰੇਸ਼ਨ ਦੀਆਂ ਚੋਣਾਂ ਹੋਈਆਂ ਸਨ ਤਾਂ ਉਥੇ 50 ਵਾਰਡ ਸਨ। ਇਨ੍ਹਾਂ 50 ਵਾਰਡਾਂ ਵਿਚ ਜਿਹੜੇ ਰਿਜ਼ਰਵ ਕੈਟਾਗਰੀ ਦੇ ਲੋਕ ਸਨ, ਉਨ੍ਹਾਂ ਲਈ ਵਾਰਡ ਬੜੇ ਥੋੜ੍ਹੇ ਸਨ। ਮਰਹੂਮ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਤਜਰਬੇ ਦੇ ਤੌਰ ਤੇ ਜਨਰਲ ਵਾਰਡਾਂ ਤੇ ਸਾਡੇ ਸ਼ਡਿਊਲਡ ਕਾਸਟ ਸਮਾਜ ਸੇਵੀ ਜਿਹੜੇ ਚੰਗੇ ਬੰਦੇ ਸਨ, ਉਨ੍ਹਾਂ ਨੂੰ ਟਿਕਟਾਂ ਦੇ ਦਿਤੀਆਂ। ਲੇਕਿਨ ਉਨ੍ਹਾਂ ਟਿਕਟਾਂ ਦਾ ਨਤੀਜਾ ਇਹ ਨਿਕਲਿਆ ਕਿ ਜਨਰਲ ਕੈਟਾਗਰੀ ਦੇ ਲੋਕਾਂ ਨੇ ਉਨ੍ਹਾਂ ਨੂੰ ਨਾ ਅਪਣਾਇਆ ਤੇ ਨਾ ਹੀ ਵੋਟਾਂ ਪਾਈਆਂ ਅਤੇ ਉਹ ਚੋਣਾਂ ਹਾਰ ਗਏ। ਮੈਂ ਕਹਿਣਾ ਚਾਹਾਂਗਾ ਕਿ ਜੇ 100 ਵਾਰਡ ਬਣਾਏ ਜਾਂਦੇ ਤਾਂ ਉਸ ਦੇ ਵਿਚ 33% ਹਿੱਸਾ ਸ਼ਡਿਊਲਡ ਕਾਸਟ ਲੋਕਾਂ ਲਈ ਰਿਜ਼ਰਵ ਕਰਨਾ ਚਾਹੀਦਾ ਹੈ ਔਰ ਜਿਸ ਤਰ੍ਹਾਂ ਲੋਕ ਸਭਾ ਦੇ ਅੰਦਰ, ਵਿਧਾਨ ਸਭਾ ਦੇ ਅੰਦਰ, ਜ਼ਿਲ੍ਹਾ ਪ੍ਰੀਸ਼ਦਾਂ ਦੇ ਅੰਦਰ ਬਲਾਕ ਸੰਮਤੀਆਂ ਦੇ ਅੰਦਰ, ਮੇਰੀਆਂ ਸਤਿਕਾਰਯੋਗ ਭੈਣਾਂ ਲਈ ਸੀਟਾਂ ਰਿਜ਼ਰਵ ਕੀਤੀਆਂ ਗਈਆਂ ਹਨ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਰਪੋਰੇਸ਼ਨਾਂ ਦੇ ਅੰਦਰ ਵੀ ਲੇਡੀਜ਼ ਲਈ ਸੀਟਾਂ ਰਿਜ਼ਰਵ ਕਰਨੀਆਂ ਚਾਹੀਦੀਆਂ ਹਨ ਕਿਉਂਕਿ ਇਸ ਵੇਲੇ ਜੋ ਸੀਟਾਂ ਹਨ ਉਹ ਬਹੁਤ ਘਟ ਹਨ। ਇਸੇ ਤਰ੍ਹਾਂ ਸਪੀਕਰ ਸਾਹਿਬ, ਹੋਰ ਵੀ ਬਹੁਤ ਸਾਰੇ ਮਸਲੇ ਕਾਰਪੋਰੇਸ਼ਨਾਂ ਵਿੱਚ ਵੇਖਣ ਨੂੰ ਆਏ ਹਨ। ਮਿਸਾਲ ਦੇ ਤੌਰ ਤੇ ਤਿੰਨੇ ਕਾਰਪੋਰੇਸ਼ਨਾਂ ਦੇ ਜੋ ਅਫਸਰ ਹਨ ਭਾਵੇਂ ਉਹ ਐਕਸੀਅਨ ਹਨ, ਐਸ.ਡੀ.ਓ. ਹਨ ਜਾਂ ਈ.ਓ. ਹਨ, ਉਨ੍ਹਾਂ ਦੀਆਂ ਜਦੋਂ ਟਰਾਂਸਫਰਜ਼ ਹੁੰਦੀਆਂ ਹਨ ਤਾਂ ਕਿਸੇ ਨੂੰ ਲੁਧਿਆਣੇ ਤੋਂ ਜਲੰਧਰ ਬਦਲ ਦਿਤਾ ਜਾਂਦਾ ਹੈ ਅਤੇ ਜਲੰਧਰ ਤੋਂ ਅੰਮ੍ਰਿਤਸਰ ਬਦਲ ਦਿਤਾ ਜਾਂਦਾ ਅਤੇ ਸਾਲ ਡੇਢ ਸਾਲ ਪਿਛੋਂ ਉਹ ਫਿਰ ਘੁੰਮ ਘੁਮਾ ਕੇ ਉਥੇ ਹੀ ਆਪਣੀ ਪੁਰਾਣੀ ਥਾਂ ਤੇ ਆ ਜਾਂਦਾ ਹੈ। ਉਹ ਆਪਣੇ ਮਕਾਨ ਵੀ ਨਹੀਂ ਛੱਡਦੇ। ਕਾਗਜ਼ਾਂ ਵਿੱਚ ਛੱਡ ਦਿੰਦੇ ਹਨ, ਇਕ ਨੇ ਛੱਡ ਦਿਤਾ ਅਤੇ ਦੂਜੇ ਨੇ ਲੈ ਲਿਆ। ਇਸ ਲਈ ਮੇਰੀ ਬੇਨਤੀ ਹੈ ਕਿ ਜਿਹੜੀਆਂ 'ਏ' ਕਲਾਸ ਮਿਊਂਸਿਪਲ ਕਮੇਟੀਆਂ ਹਨ ਉਨ੍ਹਾਂ ਵਿੱਚ ਕੰਮ ਕਰਦੇ ਅਧਿਕਾਰੀਆਂ ਦੀਆਂ ਬਦਲੀਆਂ ਇਨ੍ਹਾਂ ਵਿੱਚ ਵੀ ਹੋਣੀਆਂ ਚਾਹੀਦੀਆਂ ਹਨ ਤਾਂ ਕਿ ਜੋ ਚੰਗੇ ਲੋਕ ਹਨ, ਜਿਨ੍ਹਾਂ ਦੇ ਦਿਲ ਅੰਦਰ ਦੇਸ਼ ਭਗਤੀ ਦਾ ਜਜ਼ਬਾ ਹੈ, ਸੇਵਾ ਦੀ ਭਾਵਨਾ ਹੈ, ਉਨ੍ਹਾਂ ਨੂੰ ਵੀ ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਵਰਗੇ ਪਵਿੱਤਰ ਸ਼ਹਿਰਾਂ ਵਿੱਚ

[ਸਰਦਾਰ ਮਲਕੀਤ ਸਿੰਘ ਬਿਲਾਸਪੁਰ]

ਸੇਵਾ ਕਰਨ ਦਾ ਮੌਕਾ ਮਿਲ ਸਕੇ । ਸਪੀਕਰ ਸਾਹਿਬ, ਅਸੀਂ ਤਕਰੀਬਨ ਹਰ ਰੋਜ਼ ਹੀ ਲੁਧਿਆਣੇ ਅੰਦਰ ਜਾਂਦੇ ਹਾਂ । ਉਥੇ ਬਹੁਤ ਸਾਰੇ ਐਸੇ ਲੋਕ ਹਨ, ਖਾਸ ਤੌਰ ਤੇ ਕਮਜ਼ੋਰ ਵਰਗ ਦੇ ਲੋਕ ਜਿਹੜੇ ਵਿਚਾਰੇ ਛੋਟੇ ਦੁਕਾਨਦਾਰ ਹਨ ਅਤੇ ਛੋਟੇ ਕੰਮ-ਕਾਰ ਕਰਦੇ ਹਨ । ਉਹ ਮਿਊਂਸੀਪਲ ਕਾਰਪੋਰੇਸ਼ਨ ਵਿਚ ਜਦੋਂ ਜਾਂਦੇ ਹਨ ਤਾਂ ਉਨ੍ਹਾਂ ਨੂੰ ਕਈ ਪ੍ਰਕਾਰ ਦੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ । ਮੈਂ ਕਹਿਣਾ ਚਾਹਾਂਗਾ ਕਿ ਜੋ ਵੀ ਨਵੀਂ ਆਬਾਦੀ ਵਧਦੀ ਹੈ, ਮਿਉਂਸਿਪਲ ਕਾਰਪੋਰੇਸ਼ਨ ਦੀ ਹਦੂਦ ਅੰਦਰ ਆਉਂਦੀ ਹੈ, ਸਾਡਾ ਫਰਜ਼ ਬਣਦਾ ਹੈ ਕਿ ਜਿਹੜੇ ਲੋਕ ਸਾਨੂੰ ਟੈਕਸ ਦਿੰਦੇ ਹਨ, ਉਨ੍ਹਾਂ ਨੂੰ ਸਹੂਲਤਾਂ ਵੀ ਦਿਤੀਆਂ ਜਾਣ । ਮਿਸਾਲ ਦੇ ਤੌਰ ਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸ਼ਿਮਲਾਪੁਰੀ ਦੇ ਅੰਦਰ ਅਕਸਰ ਮੈਨੂੰ ਜਾਣ ਦਾ ਮੌਕਾ ਮਿਲਦਾ ਹੈ । ਉਥੇ ਗਲੀਆਂ ਨਾਲੀਆਂ ਬਣਨ ਵਾਲੀਆਂ ਹਨ । ਜਦੋਂ ਕਾਰਪੋਰੇਸ਼ਨ ਤੋਂ ਇਸ ਬਾਰੇ ਪੁਛਿਆ ਜਾਂਦਾ ਹੈ ਤਾਂ ਉਹ ਕਹਿੰਦੇ ਹਨ ਕਿ ਇਹ ਗਲੀਆਂ ਪਬਲਿਕ ਸਟਰੀਟਸ ਡਿਕਲੇਅਰ ਨਹੀਂ ਹੋਈਆਂ । ਮੈਂ ਮੰਤਰੀ ਸਾਹਿਬ ਨੂੰ, ਡਾਕਟਰ ਸਾਹਿਬ ਨੂੰ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਮਿਊਂਸਿਪਲ ਕਾਰਪੋਰੇਸ਼ਨ ਦੀ ਹਦੂਦ ਦੇ ਅੰਦਰ ਜੋ ਕੋਈ ਵੀ ਗਲੀ ਜਾਂ ਸੜਕ ਆਉਂਦੀ ਹੈ ਤਾਂ ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਉਸਦਾ ਐਸਟੀਮੇਟ ਬਣਾਈਏ ਅਤੇ ਪਬਲਿਕ ਸਟਰੀਟ ਡਿਕਲੇਅਰ ਕਰਵਾਈਏ ਤਾਂ ਕਿ ਉਥੋਂ ਦੇ ਵਾਰਡ ਦੇ ਵਸਨੀਕਾਂ ਨੂੰ ਕਾਰਪੋਰੇਸ਼ਨ ਦੇ ਅੰਦਰ ਜਾ ਕੇ ਜਦੋ-ਜਹਿਦ ਨਾ ਕਰਨੀ ਪਵੇ ਕਿ ਸਾਡੀ ਗਲੀ ਨੂੰ ਪਬਲਿਕ ਸਟਰੀਟ ਡਿਕਲੇਅਰ ਕਰਨ ਤੋਂ ਬਾਅਦ ਇਸ ਦਾ ਐਸਟੀਮੇਟ ਬਣਾਉ ਅਤੇ ਠੀਕ ਕਰੋ । ਇਸ ਦੇ ਨਾਲ ਨਾਲ ਇਹ ਵੀ ਦੇਖਣ ਵਿਚ ਆਇਆ ਹੈ ਕਿ ਕਾਰਪੋਰੇਸ਼ਨ ਦੇ ਜਿੰਨੇ ਵੀ ਡਿਪਾਰਟਮੈਂਟ ਹਨ ਉਨ੍ਹਾਂ ਦੀ ਕੋਈ ਕੁਆਰਡੀਨੇਸ਼ਨ ਨਹੀਂ ਹੈ । ਪਹਿਲਾਂ ਸੜਕਾਂ ਬਣਾ ਦਿੰਦੇ ਹਨ ਅਤੇ ਉਸਦੇ ਬਾਅਦ ਸੀਵਰੇਜ ਵਾਲੇ ਉਸ ਨੂੰ ਪੁਟਣਾ ਸ਼ੁਰੂ ਕਰ ਦਿੰਦੇ ਹਨ । ਉਸਦੇ ਬਾਅਦ ਟੈਲੀਫੂਨ ਵਾਲੇ ਆ ਜਾਂਦੇ ਹਨ ਤਾਰਾਂ ਪਾਉਣ ਵਾਸਤੇ ਅਤੇ ਫਿਰ ਬਿਜਲੀ ਵਾਲੇ ਆ ਜਾਂਦੇ ਹਨ ਅਤੇ ਉਨ੍ਹਾਂ ਤੋਂ ਬਾਅਦ ਵਾਟਰ ਸਪਲਾਈ ਵਾਲੇ ਆ ਜਾਂਦੇ ਹਨ । ਇਸ ਦੇ ਨਾਲ ਜੋ ਪਹਿਲਾਂ ਖਰਚਾ ਹੋਇਆ ਹੁੰਦਾ ਹੈ, ਉਸਦਾ ਬੜਾ ਭਾਰੀ ਨੁਕਸਾਨ ਹੁੰਦਾ ਹੈ । ਉਨ੍ਹਾਂ ਦੀ ਆਪਸ ਵਿਚ ਕੁਆਰਡੀਨੇਸ਼ਨ ਹੋਣੀ ਜ਼ਰੂਰੀ ਹੈ । ਪਹਿਲਾਂ ਕਾਰਪੋਰੇਸ਼ਨ ਦੇ ਅੰਦਰ ਜੋ ਅਫਸਰ ਬੈਠੇ ਹਨ ਅਤੇ ਜੋ ਸਾਡੇ ਕੌਂਸਲਰ ਚੁਣੇ ਹੋਏ ਹਨ ਉਨ੍ਹਾਂ ਨੂੰ ਬੈਠ ਕੇ ਪਲੈਨਿੰਗ ਕਰਨੀ ਚਾਹੀਦੀ ਹੈ । ਪਹਿਲਾਂ ਸੀਵਰੇਜ ਪਵੇ, ਵਾਟਰ ਸਪਲਾਈ ਪਵੇ, ਟੈਲੀਫੂਨ ਦੀਆਂ ਤਾਰਾਂ ਪਾਈਆਂ ਜਾਣ, ਬਿਜਲੀ ਦੀਆਂ ਤਾਰਾਂ ਪਾਈਆਂ ਜਾਣ, ਉਸ ਤੋਂ ਬਾਅਦ ਸੜਕਾਂ ਵਗੈਰਾ ਬਣਾਈਆਂ ਜਾਣ ਅਤੇ ਹੋਰ ਡੀਵੈਲਪਮੈਂਟ ਦੇ ਕੰਮ ਕੀਤੇ ਜਾਣ ਅਤੇ ਲੋਕਾਂ ਨੂੰ ਪੂਰੀਆਂ ਸਹੂਲਤਾਂ ਦਿਤੀਆਂ ਜਾਣ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਅੰਦਰ ਗਿੱਲ-ਰੋਡ ਤੋਂ ਲੈ ਕੇ ਸ਼ਿਮਲਾਪੁਰੀ ਦੇ ਅੰਦਰ ਇਕ ਰੋਡ ਹੈ ਜਿਸਨੂੰ ਚਿਮਨੀ ਰੋਡ ਕਹਿੰਦੇ ਹਨ । ਚਿਮਨੀ ਰੋਡ ਉਤੇ ਔਰ ਕਵਾਲਟੀ ਚੌਂਕ ਜੋ ਡਾਬੇ ਪਿੰਡ ਤੱਕ ਜਾਂਦਾ ਹੈ, ਸਰਦਾਰ ਬੇਅੰਤ ਸਿੰਘ ਜੀ ਨੇ ਉਸ ਏਰੀਏ ਵਾਸਤੇ ਸੀਵਰੇਜ ਮਨਜ਼ੂਰ ਕੀਤਾ ਸੀ । ਸੀਵਰੇਜ ਪੈਣਾ ਸ਼ੁਰੂ ਹੋ ਗਿਆ ਔਰ ਇਕ-ਡੇਢ ਸਾਲ ਤੋਂ ਕੰਮ ਚਲ ਰਿਹਾ ਹੈ । ਇਸ ਇਲਾਕੇ

ਦੇ ਜੋ ਲੋਕ ਗਰੀਬ ਦੁਕਾਨਦਾਰ ਹਨ, ਛੋਟੇ ਕਾਰੋਬਾਰ ਕਰਨ ਵਾਲੇ ਹਨ, ਉਥੇ ਸੀਵਰੇਜ ਦਾ ਕੰਮ ਬਹੁਤ ਲੰਬਾ-ਚੌੜਾ ਚੱਲਣ ਕਰਕੇ ਉਨ੍ਹਾਂ ਦਾ ਬੜਾ ਭਾਰੀ ਨੁਕਸਾਨ ਹੋ ਰਿਹਾ ਹੈ। ਸਪੀਕਰ ਸਾਹਿਬ, ਮੈਂ ਡਾਕਟਰ ਸਾਹਿਬ ਨੂੰ ਤੁਹਾਡੇ ਰਾਹੀਂ ਬੜੇ ਅਦਬ, ਸਤਿਕਾਰ ਤੇ ਨਿਮਰਤਾ ਨਾਲ ਬੇਨਤੀ ਕਰਾਂਗਾ ਕਿ ਇਹ ਕੰਮ ਤੇਜ਼ੀ ਨਾਲ ਖਤਮ ਕਰਵਾਇਆ ਜਾਵੇ ਤਾਂ ਕਿ ਸੀਵਰੇਜ ਚਾਲੂ ਹੋਵੇ। ਉਸ ਤੋਂ ਬਾਅਦ ਜਿਹੜੀ ਸੜਕ ਬਣਨ ਵਾਲੀ ਹੈ, ਉਹ ਸੜਕ ਬਣੇ ਤਾਂ ਕਿ ਉਥੋਂ ਦੇ ਰਹਿਣ ਵਾਲੇ ਲੋਕਾਂ ਨੂੰ ਫਾਇਦਾ ਮਿਲ ਸਕੇ।

ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਇੰਪਰੂਵਮੈਂਟ ਟਰੱਸਟ ਇਕ ਐਸਾ ਅਦਾਰਾ ਬਣ ਚੁੱਕਿਆ ਹੈ ਜੋ ਲੋਕਾਂ ਦੀਆਂ ਜ਼ਮੀਨਾਂ, ਕਿਸਾਨਾਂ ਦੀਆਂ ਜ਼ਮੀਨਾਂ ਨੂੰ ਐਕੁਆਇਰ ਕਰਦਾ ਹੈ ਪਰ ਜਿਹੜੀਆਂ ਜ਼ਮੀਨਾਂ ਐਕੁਆਇਰ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਦੇ ਪੈਸੇ ਕਿਸਾਨਾਂ ਨੂੰ ਨਹੀਂ ਮਿਲਦੇ। ਜੋ ਲੋਕ ਪੈਸੇ ਜਮ੍ਹਾਂ ਕਰਵਾਉਂਦੇ ਹਨ, ਉਨ੍ਹਾਂ ਨੂੰ ਪਲਾਟ ਨਹੀਂ ਮਿਲਦੇ। ਇਸ ਵਿਚ ਸਾਨੂੰ ਸੁਧਾਰ ਕਰਨ ਦੀ ਜ਼ਰੂਰਤ ਹੈ। ਇਸੇ ਤਰ੍ਹਾਂ 'ਪੁੱਡਾ' ਬਣਿਆ ਹੈ। ਇਸ ਦੀ ਸਕੀਮ ਬਹੁਤ ਪਹਿਲਾਂ ਬਣਨੀ ਚਾਹੀਦੀ ਸੀ ਕਿਉਂਕਿ ਸਾਰੇ ਸ਼ਹਿਰਾਂ ਦੀ ਆਬਾਦੀ ਬੜੀ ਤੇਜ਼ੀ ਨਾਲ ਵੱਧ ਰਹੀ ਹੈ ਔਰ ਆਬਾਦੀ ਵੱਧਣ ਕਰਕੇ ਸਾਡੀਆਂ ਜ਼ਰੂਰਤਾਂ ਵੱਧ ਰਹੀਆਂ ਹਨ। ਹਰ ਆਦਮੀ ਚਾਹੁੰਦਾ ਹੈ ਕਿ ਉਸ ਦਾ ਇਕ ਛੋਟਾ ਜਿਹਾ ਪਲਾਟ ਹੋਵੇ ਜਿੱਥੇ ਉਹ ਘਰ ਬਣਾ ਸਕੇ, ਪਰ ਉਸ ਨੂੰ ਕਈ ਵਾਰ ਪਤਾ ਨਹੀਂ ਹੁੰਦਾ ਕਿ ਉਹ ਜਿੱਥੇ ਘਰ ਬਣਾ ਰਿਹਾ ਹੈ, ਉਥੇ ਪਾਣੀ ਦੀ ਪਰਾਬਲਮ ਤਾਂ ਨਹੀਂ ਆਏਗੀ ਜਾਂ ਪਾਣੀ ਦੇ ਨਿਕਾਸ ਦਾ ਪ੍ਰਬੰਧ ਹੋਵੇਗਾ, ਉਥੇ ਵਾਟਰ ਸਪਲਾਈ ਕਿਵੇਂ ਹੋਵੇਗੀ। ਉਥੇ ਸੜਕ ਕਿਵੇਂ ਬਣੇਗੀ। ਅੱਜ ਪੁੱਡਾ ਤੋਂ ਵੀ ਲੋਕਾਂ ਨੂੰ ਖਦਸ਼ੇ ਹਨ। ਮੇਰਾ ਹਲਕਾ ਸ਼ਹਿਰ ਦੇ ਇਰਦ-ਗਿਰਦ ਹੀ ਲੱਗਦਾ ਹੈ। ਬਹੁਤ ਸਾਰੇ ਪਿੰਡਾਂ ਦੇ ਲੋਕ ਮੈਨੂੰ ਮਿਲਦੇ ਹਨ। ਉਹ ਕਹਿੰਦੇ ਹਨ ਕਿ ਪਹਿਲਾਂ ਮਿਉਂਸਿਪਲ ਕਾਰਪੋਰੇਸ਼ਨ ਵੱਲੋਂ ਸੀਵਰੇਜ ਪਵੇ ਅਤੇ ਫਿਰ ਵਾਟਰ ਟਰੀਟਮੈਂਟ ਪਲਾਂਟ ਲੱਗਣ। ਮੇਰੇ ਹਲਕੇ ਦੇ ਪਿੰਡਾਂ ਵਿਚ ਜ਼ਮੀਨ ਐਕੁਆਇਰ ਕਰਨ ਵਾਸਤੇ ਸਕੀਮ ਬਣਾਈ ਗਈ ਸੀ। ਮੈਂ ਡਾਕਟਰ ਕੇਵਲ ਕ੍ਰਿਸ਼ਨ ਜੀ ਨੂੰ ਮਿਲਿਆ ਔਰ ਉਨ੍ਹਾਂ ਨੂੰ ਕਿਹਾ ਕਿ ਸ਼ਹਿਰ ਦੇ ਨਾਲ ਹੀ ਇਹ ਸਕੀਮ ਬਣਾ ਰਹੇ ਹਾਂ ਪਰ ਆਉਣ ਵਾਲੇ ਇਕ ਦੋ ਸਾਲਾਂ ਵਿਚ ਇਸ ਦਾ ਬੜਾ ਨੁਕਸਾਨ ਹੋਵੇਗਾ। ਇਹ ਸਕੀਮ ਟਰੀਟਮੈਂਟ ਪਲਾਂਟ ਲਗਾਉਣ ਦੀ ਸੀ ਔਰ ਮੈਂ ਕਿਹਾ ਕਿ ਇਸ ਦਾ ਪੈਸਾ ਵਧਾਇਆ ਜਾਵੇ। ਇਸ ਨੂੰ ਅੱਗੇ ਜਾ ਕੇ ਲਗਾਇਆ ਜਾਵੇ ਜਿੱਥੇ ਆਉਣ ਵਾਲੇ 10-20 ਸਾਲਾਂ ਵਿਚ ਆਬਾਦੀ ਵੱਧਣ ਦੀ ਕੋਈ ਗੁੰਜਾਇਸ਼ ਨਹੀਂ ਹੈ। ਉਸ ਨੂੰ ਰੋਕਿਆ ਗਿਆ ਲੇਕਿਨ ਅੱਜ ਫਿਰ ਟਰੀਟਮੈਂਟ ਪਲਾਂਟ ਲੱਗਣਾ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਦੀਆਂ ਪਾਈਪਾਂ ਨੂੰ ਲੰਬਾ ਕਰਕੇ ਐਸੀ ਜਗ੍ਹਾ ਤੇ ਬਣਾਇਆ ਜਾਵੇ ਜਿੱਥੇ ਲੋਕਾਂ ਨੂੰ ਨੁਕਸਾਨ ਨਾ ਹੋਵੇ। ਇਸ ਤਰ੍ਹਾਂ ਪੁੱਡਾ ਦੀ ਸਕੀਮ ਥੱਲੇ ਪਿੰਡਾਂ ਦੀਆਂ ਜ਼ਮੀਨਾਂ ਨੂੰ ਐਕੁਆਇਰ ਕਰਨ ਦੀ ਗੱਲ ਹੈ। ਮੈਂ ਵੀ ਪਬਲਿਕ ਦਾ ਨੁਮਾਇੰਦਾ ਹਾਂ। ਮੈਂ ਸਰਕਾਰ ਦਾ ਇੰਟਰਸਟ ਵੀ ਦੇਖਣਾ ਹੈ ਔਰ ਪਬਲਿਕ ਦਾ ਇੰਟਰਸਟ ਵੀ ਦੇਖਣਾ ਹੈ। ਪੰਜਾਬ ਵਿਚ ਤਰੱਕੀ ਹੋਣੀ ਹੈ, ਕਾਰਖਾਨੇ ਲੱਗਣੇ ਹਨ, ਪ੍ਰਾਜੈਕਟ ਲੱਗਣੇ ਹਨ। ਮੇਰੇ ਆਪੋਜ਼ੀਸ਼ਨ ਵਾਲੇ ਭਰਾ ਕਹਿੰਦੇ ਹਨ ਕਿ ਇੱਥੇ ਉਜਾੜਾ ਨਹੀਂ

[ਸਰਦਾਰ ਮਲਕੀਤ ਸਿੰਘ ਬਿਲਾਸਪੁਰ]

ਹੋਣਾ ਚਾਹੀਦਾ ਉਥੇ ਨਾਲ ਹੀ ਕਹਿੰਦੇ ਹਨ ਕਿ ਸਾਨੂੰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ, ਸਿਸਟਮ ਠੀਕ ਹੋਣਾ ਚਾਹੀਦਾ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਅਗਰ ਕਿਸਾਨਾਂ ਦੀ ਜ਼ਮੀਨ ਐਕੁਆਇਰ ਕੀਤੀ ਜਾਂਦੀ ਹੈ ਤਾਂ ਉਨ੍ਹਾਂ ਨੂੰ ਜ਼ਮੀਨ ਦਾ ਮੁਆਵਜ਼ਾ ਚੰਗੇ ਰੇਟਾਂ ਤੇ ਮਿਲਣਾ ਚਾਹੀਦਾ ਹੈ ਲੇਕਿਨ ਐਸਾ ਨਹੀਂ ਹੁੰਦਾ ਕਿਉਂਕਿ ਜਿਸ ਵੇਲੇ ਜ਼ਮੀਨ ਦੀ ਕੀਮਤ ਪੈਂਦੀ ਹੈ, ਉਹ ਦੋ ਸਾਲ ਦੀ ਐਵਰੇਜ ਕੀਮਤ ਪਾ ਦਿੱਤੀ ਜਾਂਦੀ ਹੈ। ਡੀ.ਸੀ. ਰੇਟਾਂ ਤੇ ਕੀਮਤ ਮਿਲਦੀ ਹੈ। ਆਮ ਤੌਰ ਤੇ ਦੇਖਿਆ ਜਾਂਦਾ ਹੈ ਕਿ ਰਜਿਸਟਰੀ ਲੋਕ ਘੱਟ ਕੀਮਤ ਤੇ ਕਰਵਾਉਂਦੇ ਹਨ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਗਰ ਕਿਸਾਨਾਂ ਦੀ ਜ਼ਮੀਨ ਐਕੁਆਇਰ ਕੀਤੀ ਜਾਵੇ ਤਾਂ ਉਸ ਨੂੰ ਪੂਰਾ ਮੁਆਵਜ਼ਾ ਮਿਲਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਦਾ ਕੋਈ ਨੁਕਸਾਨ ਨਾ ਹੋ ਸਕੇ।

ਸੋ, ਸਪੀਕਰ ਸਾਹਿਬ, ਅੱਗੇ ਮੈਂ ਸੜਕਾਂ ਬਾਰੇ ਕਹਿਣਾ ਚਾਹਾਂਗਾ।ਤੁਸੀਂ ਵੀ ਹਰ ਰੋਜ਼ ਅਫਸਰਾਂ ਨੂੰ ਬੁਲਾ ਕੇ ਲੁਧਿਆਣਾ ਸ਼ਹਿਰ ਦੀ ਬਿਹਤਰੀ ਲਈ, ਲੁਧਿਆਣਾ ਸ਼ਹਿਰ ਦੇ ਲੋਕਾਂ ਦੀ ਸਹੂਲਤ ਲਈ ਯਤਨ ਕਰਦੇ ਹੋ ਪਰ ਇਸ ਦੇ ਬਾਵਜੂਦ ਅਸੀਂ ਉਂਨਾ ਕੰਮ ਕਰਨ ਵਿਚ ਸਫਲ ਨਹੀਂ ਹੋਏ, ਕਾਮਯਾਬ ਨਹੀਂ ਹੋਏ, ਜਿੰਨਾਂ ਲੁਧਿਆਣਾ ਸ਼ਹਿਰ ਵਿਚ ਹੋਣਾ ਚਾਹੀਦਾ ਹੈ। ਹੁਣ ਬੜਾ ਥੋੜ੍ਹਾ ਸਮਾਂ ਰਹਿ ਗਿਆ ਹੈ, ਚੋਣਾਂ ਦਸੰਬਰ ਵਿਚ ਆਉਣ ਵਾਲੀਆਂ ਹਨ। ਵਾਰਡ ਬਣਨੇ ਹਨ, ਵਾਰਡ ਇਸ ਢੰਗ ਨਾਲ ਬਣਾਏ ਜਾਣ ਕਿ ਜਿਹੜਾ ਵੀ ਕੋਈ ਕੌਂਸਲਰ ਬਣੇ, ਉਸ ਏਰੀਏ ਦੀ ਡਿਵੈਲਪਮੈਂਟ ਚੰਗੇ ਢੰਗ ਨਾਲ ਕਰਵਾ ਸਕੇ। ਇਸ ਦੇ ਨਾਲ ਹੀ ਜਿਹੜੀ ਮੇਅਰ ਦੀ ਚੋਣ ਹੈ, ਉਹ ਡਾਇਰੈਕਟ ਹੋਣੀ ਚਾਹੀਦੀ ਹੈ। ਮੈਨੂੰ ਇਸ ਗੱਲ ਦਾ ਪਤਾ ਹੈ ਕਿ ਪਹਿਲਾਂ ਵੀ ਕਈ ਸੂਬਿਆਂ ਵਿਚ ਮੇਅਰ ਦੀ ਚੋਣ ਡਾਇਰੈਕਟ ਹੁੰਦ ੀ ਹੈ ਔਰ ਸਾਨੂੰ ਵੀ ਇਸ ਦਾ ਤਜਰਬਾ ਕਰਨਾ ਚਾਹੀਦਾ ਹੈ। ਡਾਇਰੈਕਟ ਮੇਅਰ ਦੀ ਚੋਣ ਕਰਵਾ ਕੇ ਸਾਨੂੰ ਦੇਖਣਾ ਚਾਹੀਦਾ ਹੈ। ਇਸ ਦੇ ਨਾਲ ਬੜੇ ਫਾਇਦੇ ਹੋਣਗੇ। ਸਭ ਤੋਂ ਵੱਡਾ ਫਾਇਦਾ ਇਹ ਹੋਵੇਗਾ ਕਿ ਜਦੋਂ ਸਾਰੇ ਸ਼ਹਿਰਾਂ ਵਿਚੋਂ ਮੇਅਰ ਦੀ ਚੋਣ ਹੋਵੇਗੀ, ਤਾਂ ਉਸ ਦਾ ਇੰਟਰਸਟ ਇਕ ਵਾਰਡ ਨਹੀਂ ਹੋਵੇਗਾ. ਉਹ ਸਾਰੇ ਸ਼ਹਿਰ ਨੂੰ ਦੇਖੇਗਾ। ਜਿਵੇਂ ਸਾਡੇ ਮੁੱਖ ਮੰਤਰੀ ਸਾਹਿਬ ਸਾਰੇ ਪੰਜਾਬ ਨੂੰ ਵੇਖਦੇ ਹਨ। ਮੰਤਰੀ ਸਾਹਿਬ ਕਿਤੇ ਕਿਤੇ ਆਪਣੇ ਹਲਕੇ ਵੱਲ ਬਹੁਤ ਧਿਆਨ ਦਿੰਦੇ ਹਨ ਦੂਸਰੇ ਵੱਲ ਨਹੀਂ ਦਿੰਦੇ, ਇਹ ਵੀ ਦੇਖਣ ਵਿਚ ਆਇਆ ਹੈ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ .......

**ਸ੍ਰੀ ਸਪੀਕਰ** : ਇਸ ਦਾ ਮਤਲਬ ਮੁੱਖ ਮੰਤਰੀ ਵੀ ਡਾਇਰੈਕਟ ਚੁਣਨਾ ਚਾਹੀਦਾ ਹੈ।

**ਸਰਦਾਰ ਮਲਕੀਤ ਸਿੰਘ ਬਿਲਾਸਪੁਰ** : ਡਾਇਰੈਕਟ ਚੋਣ ਹੋਣੀ ਚਾਹੀਦੀ ਹੈ। ਮੇਰਾ ਇਹ ਸੁਜੈਸ਼ਨ ਹੈ, ਮੇਰਾ ਸੁਝਾਉ ਹੈ ਔਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਵੀ ਵਾਰਡ ਹਨ, ਉਨ੍ਹਾਂ ਦੇ ਵਿਚ ਉਹ ਜ਼ਿਆਦਾ ਧਿਆਨ ਦੇਣਗੇ। ਮੇਅਰ ਸਾਹਿਬ ਕੋਲ ਜਾ ਕੇ ਲੋਕ ਕਹਿਣਗੇ ਕਿ ਸਾਡੇ ਵਾਰਡ ਵਿਚ ਕੰਮ ਘੱਟ ਜਾਂ ਸਾਡੇ ਵਿਚ ਵੱਧ ਹੋ ਰਿਹਾ ਹੈ।

ਮਾਨਯੋਗ ਸਪੀਕਰ ਸਾਹਿਬ, ਪਿਛਲੇ ਸਮੇਂ ਦੌਰਾਨ ਮੈਨੂੰ ਇਸ ਗੱਲ ਦਾ ਪਤਾ ਹੈ ਕਿ ਲੁਧਿਆਣੇ ਵਿਚ ਕਿਸੇ ਵੀ ਪਾਰਟੀ ਦੀ ਮਿਜਾਰਟੀ ਨਹੀਂ ਸੀ । ਉਥੇ ਬੀ.ਜੇ.ਪੀ. ਅਤੇ ਕਾਂਗਰਸ ਵਾਲਿਆਂ ਨੇ ਰਲ ਕੇ ਮੇਅਰ ਬਣਾਇਆ ਸੀ । ਮਿੱਤਲ ਸਾਹਿਬ, ਜੋ ਸਾਡੇ ਮਾਨਯੋਗ ਮੈਂਬਰ ਪਾਰਲੀਮੈਂਟ, ਰਾਜ ਸਭਾ ਦੇ ਸਨ, ਉਨ੍ਹਾਂ ਨੇ ਫੈਸਲਾ ਕੀਤਾ ਸੀ ਕਿ ਢਾਈ ਸਾਲ ਤੁਹਾਡਾ ਮੇਅਰ ਹੋਵੇਗਾ, ਢਾਈ ਸਾਲ ਸਾਡਾ ਹੋਵੇਗਾ । ਬਦ-ਕਿਸਮਤੀ ਦੇ ਨਾਲ ਮਿੱਤਲ ਸਾਹਿਬ ਦੀ ਮੌਤ ਹੋ ਗਈ । ਉਸ ਤੋਂ ਬਾਅਦ ਹਾਲਾਤ ਐਸੇ ਪੈਦਾ ਹੋ ਗਏ ਕਿ ਸਾਡਾ ਮੇਅਰ ਨਹੀਂ ਬਣ ਸਕਿਆ । ਸ਼ਹਿਰ ਦੇ ਅੰਦਰ ਜਿਹੜਾ ਪੌਸ਼ ਏਰੀਆ ਹੈ, ਭਾਵੇਂ ਮਾਡਲ ਟਾਊਨ ਹੈ, ਭਾਵੇਂ ਸਰਾਭਾ ਨਗਰ ਹੈ ਭਾਵੇਂ ਰਣਧੀਰ ਸਿੰਘ ਨਗਰ ਹੈ, ਭਾਵੇਂ ਸ਼ਹਿਰ ਦਾ ਹੋਰ ਹਿੱਸਾ ਹੈ ਉਥੇ ਲੋੜੀਂਦੇ ਪੈਸੇ ਤੋਂ ਵੀ ਵੱਧ ਪੈਸਾ ਖਰਚ ਕੀਤਾ ਜਾਂਦਾ ਹੈ । ਦੂਸਰੇ ਪਾਸੇ, ਜੋ ਸਲੱਮ ਏਰੀਆ ਹੈ; ਭਾਵੇਂ ਮੋਤੀ ਨਗਰ ਹੈ, ਭਾਵੇਂ ਅਬਦੁੱਲਾਪੁਰ ਬਸਤੀ ਹੈ, ਭਾਵੇਂ ਹੈਬੋਵਾਲ ਹੋਵੇ, ਭਾਵੇਂ ਡਾਬਾ ਕਾਲੋਨੀ ਹੋਵੇ, ਉਥੇ ਬਹੁਤ ਘੱਟ ਪੈਸਾ ਖਰਚ ਕੀਤਾ ਜਾਂਦਾ ਰਿਹਾ ਹੈ । ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਆਉਣ ਵਾਲੇ ਸਮੇਂ ਵਿਚ ਐਸੀ ਪਲੈਨਿੰਗ ਹੋਣੀ ਚਾਹੀਦੀ ਹੈ ਕਿ ਜਿਸ ਏਰੀਏ ਵਿਚ ਕੰਮ ਹੋਣ ਵਾਲਾ ਹੈ, ਉਥੇ ਪੈਸਾ ਖਰਚ ਕਰਨਾ ਚਾਹੀਦਾ ਹੈ । ਜਿਥੇ ਕੰਮ ਪਹਿਲਾਂ ਹੀ ਹੋਇਆ ਹੈ, ਉਥੇ ਪੈਸਾ ਬਰਬਾਦ ਨਹੀਂ ਕਰਨਾ ਚਾਹੀਦਾ । ਇਸ ਲਈ ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਇਹੀ ਕਹਿਣਾ ਚਾਹੁੰਦਾ ਹਾਂ ਕਿ ਇਕ ਤਾਂ ਜੋ ਬੁੱਢਾ ਨਾਲਾ ਹੈ ਔਰ ਜੋ ਸਤਲੁਜ ਐਕਸ਼ਨ ਪਲੈਨ ਬਣਾਇਆ ਹੋਇਆ ਹੈ, ਉਸ ਨੂੰ ਜਲਦੀ ਤੋਂ ਜਲਦੀ, ਦੇਰੀ ਨਾ ਕਰਦੇ ਹੋਏ, ਜੋ ਵਰਲਡ ਬੈਂਕ ਦੀ ਸਕੀਮ ਹੈ, ਉਹ ਪੈਸਾ ਲਿਆ ਕੇ ਤੇਜ਼ੀ ਨਾਲ ਸ਼ੁਰੂ ਕਰਨਾ ਚਾਹੀਦਾ ਹੈ । ਤੇਜ਼ੀ ਨਾਲ ਕੰਮ ਸ਼ੁਰੂ ਕਰਵਾ ਕੇ ਲੁਧਿਆਣਾ ਸ਼ਹਿਰ ਦੇ ਲੋਕਾਂ ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ । ਇਸ ਦੇ ਨਾਲ ਨਾਲ ਮੈਂ ਧੰਨਵਾਦੀ ਹਾਂ ਔਰ ਇਹ ਜਿਹੜਾ ਬਿੱਲ ਰੱਖਿਆ ਗਿਆ ਹੈ, ਇਸ ਦੀ ਪੁਰਜ਼ੋਰ ਸ਼ਬਦਾਂ ਵਿਚ ਪ੍ਰੋੜਤਾ ਕਰਦਾ ਹਾਂ । ਇੰਨਾ ਕੁਝ ਕਹਿੰਦਾ ਹੋਇਆ ਧੰਨਵਾਦੀ ਹਾਂ । ਜੈ ਹਿੰਦ ।

**ਸ਼੍ਰੀ ਵਿਜੇ ਕੁਮਾਰ ਸਾਥੀ** (ਬਾਘਾ ਪੁਰਾਣਾ) : ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਜੋ ਤੁਸੀਂ ਮੈਨੂੰ ਕਾਰਪੋਰੇਸ਼ਨ ਦੇ ਸੋਧ ਬਿੱਲ ਤੇ ਬੋਲਣ ਦਾ ਸਮਾਂ ਦਿੱਤਾ ਹੈ । ਸਪੀਕਰ ਸਾਹਿਬ, ਜਿਥੋਂ ਤੱਕ ਕਾਰਪੋਰੇਸ਼ਨ ਦੇ ਵਿਚ ਜਿਹੜੀਆਂ ਵਾਰਡ-ਬੰਦੀਆਂ ਨਵੀਆਂ ਕਰਕੇ ਸੀਟਾਂ ਵਧਾਉਣ ਦਾ ਤਾਅਲੁਕ ਹੈ, ਇਸ ਬਾਰੇ ਪਹਿਲਾਂ ਤਾਂ ਇਹ ਵੇਖਣਾ ਚਾਹੀਦਾ ਹੈ ਕਿ ਇਹ ਲੋੜ ਕਿਉਂ ਪਈ ? ਇਹ ਲੋੜ ਆਬਾਦੀ ਵਧਣ ਨਾਲ ਪੈਂਦੀ ਹੈ । ਆਬਾਦੀ ਇੱਕ ਤਾਂ ਵੈਸੇ ਹੀ ਰਫ਼ਤਾਰ ਨਾਲ ਵਧ ਰਹੀ ਹੈ । ਦੂਸਰਾ, ਪਹਿਲੇ ਸਮੇਂ ਦੇ ਵਿਚ ਕਾਫ਼ੀ ਲੋਕ ਪਿੰਡਾਂ ਤੋਂ ਸ਼ਹਿਰਾਂ ਨੂੰ ਆਏ । ਇਸ ਕਰਕੇ ਚਾਹੇ ਲੁਧਿਆਣਾ ਹੋਵੇ, ਅੰਮ੍ਰਿਤਸਰ ਹੋਵੇ, ਜਲੰਧਰ ਹੋਵੇ, ਸ਼ਹਿਰਾਂ ਦੀ ਆਬਾਦੀ ਵਧੀ ਹੈ । ਜਦੋਂ ਆਬਾਦੀ ਵੱਧ ਜਾਂਦੀ ਹੈ ਹੈ ਉਸ ਵੇਲੇ ਜਿਹੜਾ ਕਾਰਪੋਰੇਸ਼ਨ ਦਾ ਮੈਂਬਰ ਹੈ ਉਸ ਦੀ ਵੀ ਕੋਈ ਲਿਮਿਟ ਹੋਣੀ ਹੈ ਕਿ ਕਿੰਨੇ ਇਲਾਕੇ ਦਾ ਕੰਮ ਕਰ ਸਕਦਾ ਹੈ । ਹੈ ਤਾਂ ਇਹ ਬਹੁਤ ਅੱਛਾ ਬਿੱਲ, ਤੇ ਜਿਹੜੀ ਨਵੀਂ ਸੋਧ ਕਰਕੇ ਵਾਰਡਾਂ ਨੂੰ ਵਧਾਉਣ ਦੀ ਤਜਵੀਜ਼ ਹੈ ਇਹ ਚੰਗੀ ਗੱਲ ਹੈ । ਮੈਂ

[ਸ਼੍ਰੀ ਵਿਜੇ ਕੁਮਾਰ ਸਾਥੀ]

ਸਮਝਦਾ ਹਾਂ ਕਿ ਸਮੇਂ ਦੇ ਮੁਤਾਬਕ ਵਾਰਡਾਂ ਦੀ ਗਿਣਤੀ ਵਧਦੀ ਜਾਣੀ ਹੈ ਪਰ ਜਿਹੜੀ ਦੇਸ਼ ਦੀ ਆਬਾਦੀ ਵਧਦੀ ਜਾ ਰਹੀ ਹੈ ਇਸ ਬਾਰੇ ਨਾ ਕੇਂਦਰ ਦੀ ਸਰਕਾਰ ਅਤੇ ਨਾ ਹੀ ਦੇਸ਼ ਹੀ ਚਿੰਤਤ ਹੈ। ਇਹ ਇਕ ਮੇਨ ਗੱਲ ਹੈ ਜਿਸ ਦੇ ਨਾਲ ਹਿੰਦੁਸਤਾਨ ਦੀਆਂ ਤਕਲੀਫਾਂ ਵਧਦੀਆਂ ਜਾਣੀਆਂ ਹਨ। ਵਾਰਡਾਂ ਵਧਾਈ ਚੱਲੋ, ਆਬਾਦੀ ਵਧਦੀ ਜਾਊ। ਮਕਾਨ ਬਣ ਜਾਣਗੇ ਅਤੇ ਰਿਹਾਇਸ਼ਾਂ ਕੀਤੀਆਂ ਜਾਣਗੀਆਂ। ਸਪੀਕਰ ਸਾਹਿਬ, ਇਹ ਜਿਹੜੀ ਹੁਣ ਸੋਧ ਲਿਆਂਦੀ ਹੈ ਇਸ ਤੋਂ ਪਤਾ ਲੱਗਦਾ ਹੈ ਕਿ ਸਰਕਾਰ ਇਲੈਕਸ਼ਨਾਂ ਕਰਵਾਉਣ ਤੋਂ ਭੱਜਦੀ ਹੈ। ਇਸ ਲਈ ਸਰਕਾਰ ਨੇ ਇਹ ਸੋਧ ਲਿਆਂਦੀ ਹੈ। ਇਸ ਦੇ ਵਿਚ ਸਰਕਾਰ ਦੀ ਮੈਲਾਫਾਈਡ ਇਨਟੈਂਸ਼ਨ ਹੈ। ਸਪੀਕਰ ਸਾਹਿਬ, ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਆਉਣ ਵਾਲੇ ਸਮੇਂ ਦੇ ਵਿਚ ਇਕ ਬਿੱਲ ਕੇਂਦਰ ਸਰਕਾਰ ਵਲੋਂ ਲਿਆਂਦਾ ਜਾ ਰਿਹਾ ਹੈ ਜਿਸ ਦੇ ਅਨੁਸਾਰ 33% ਰਿਪ੍ਰੇਜ਼ੈਂਟੇਸ਼ਨ ਔਰਤਾਂ ਨੂੰ ਦਿੱਤੀ ਜਾਣੀ ਹੈ। ਉਸ ਵਕਤ ਵੀ ਇਨ੍ਹਾਂ ਨੂੰ ਸੋਧ ਕਰਨੀ ਪੈਣੀ ਹੈ। ਮੈਂ ਸਮਝਦਾ ਹਾਂ ਕਿ ਇਹ ਦੋਵੇਂ ਹੀ ਸੋਧਾਂ ਇਕੱਠੀਆਂ ਕਰ ਲੈਣ।

**ਸ਼੍ਰੀ ਸਪੀਕਰ** : ਤੁਸੀਂ ਪੜ੍ਹਿਆ ਕਰੋ, 33% ਰਿਪ੍ਰੇਜ਼ੈਂਟੇਸ਼ਨ ਤਾਂ ਪਹਿਲਾਂ ਹੀ ਕਾਰਪੋਰੇਸ਼ਨਾਂ ਦੇ ਵਿਚ ਹੈ।

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਜਿਥੋਂ ਤੱਕ ਤੁਅੱਲਕ ਹੈ ਕਾਰਪੋਰੇਸ਼ਨ ਦੇ ਵਿਚ ਪਾਵਰ ਦਾ, ਮੈਂ ਖੁਦ 6-7 ਸਾਲ ਮਿਊਂਸਿਪਲ ਕਮੇਟੀ ਦਾ ਮੈਂਬਰ ਰਿਹਾ ਹਾਂ। ਇਨ੍ਹਾਂ ਦੇ ਪੱਲੇ ਕੁਝ ਵੀ ਨਹੀਂ ਹੈ। ਮਿਊਂਸਿਪਲ ਕਮਿਸ਼ਨਰ ਅਤੇ ਮਿਊਂਸਿਪਲ ਕਾਰ-ਪੋਰੇਸ਼ਨ ਦੇ ਪ੍ਰਧਾਨ ਕੋਲ ਕੋਈ ਪਾਵਰ ਨਹੀਂ ਹੈ, ਕੋਈ ਅਧਿਕਾਰ ਨਹੀਂ ਹੈ। ਇਸ ਦੇ ਵਿਚ ਜਿਹੜਾ ਮੇਅਰ ਜਾਂ ਪ੍ਰਧਾਨ ਹੈ ਉਸ ਦੀ ਵੀ ਕੋਈ ਲਿਮਿਟ ਹੈ। ਜਿਹੜੀਆਂ ਪਾਵਰਾਂ ਹਨ ਉਹ ਪਿੰਡ ਤੇ ਨਗਰ ਪੰਚਾਇਤ ਤੋਂ ਮਿਊਂਸਿਪਲ ਕਾਰਪੋਰੇਸ਼ਨ ਅਤੇ ਕਮੇਟੀਆਂ ਦੇ ਮੈਂਬਰਾਂ ਨੂੰ ਜ਼ਿਆਦਾ ਦੇਣੀਆਂ ਚਾਹੀਦੀਆਂ ਹਨ। ਲੋਕਾਂ ਦੇ ਚੁਣੇ ਨੁਮਾ-ਇੰਦਿਆਂ ਕੋਲੋਂ ਲੋਕਾਂ ਨੂੰ ਆਸ ਹੁੰਦੀ ਹੈ ਤੇ ਉਹ ਕਹਿੰਦੇ ਹਨ ਕਿ ਅਸੀਂ ਵੋਟਾਂ ਪਾਈਆਂ ਹਨ, ਇਸ ਲਈ ਸਾਡੇ ਇਲਾਕੇ ਦੇ ਕੰਮ ਹੋ ਸਕਣਗੇ। ਮਗਰ ਮੈਨੂੰ ਅਫਸੋਸ ਹੈ ਕਿ ਅਫਸਰਸ਼ਾਹੀ ਇੰਨੀ ਹਾਵੀ ਹੁੰਦੀ ਹੈ ਕਿ ਉਹ ਕੰਮ ਨੂੰ ਪੂਰੀ ਤਰ੍ਹਾਂ ਨਹੀਂ ਹੋਣ ਦਿੰਦੀ।

**ਸ਼੍ਰੀ ਸਪੀਕਰ** : ਤੁਹਾਨੂੰ ਹੋਰ ਪੰਜ ਮਿੰਟ ਮਿਲਣਗੇ।

**ਸ਼੍ਰੀ ਵਿਜੇ ਕੁਮਾਰ ਸਾਥੀ** : ਠੀਕ ਹੈ ਸਰ। ਸਪੀਕਰ ਸਾਹਿਬ, ਮੈਂ ਗੱਲ ਕਰਨੀ ਹੈ ਕਿ ਜਦੋਂ ਮੋਗੇ ਤੋਂ ਚੰਡੀਗੜ੍ਹ ਨੂੰ ਆਉਂਦੇ ਹਾਂ ਜਾਂ ਫਿਰ ਚੰਡੀਗੜ੍ਹ ਤੋਂ ਮੋਗੇ ਨੂੰ ਜਾਂਦੇ ਹਾਂ ਤਾਂ ਰਸਤੇ ਦੇ ਵਿਚ ਲੁਧਿਆਣਾ ਸ਼ਹਿਰ ਪੈਂਦਾ ਹੈ ਅਤੇ ਜਦੋਂ ਲੁਧਿਆਣੇ ਸ਼ਹਿਰ ਦੇ ਵਿਚ ਐਂਟਰ ਕਰੀਦਾ ਹੈ ਤਾਂ ਜਿਵੇਂ ਮੇਰੇ ਸਾਥੀ ਕਾਮਰੇਡ ਜੋਧਾਂ ਜੀ ਨੇ ਵੀ ਕਿਹਾ ਹੈ ਕਿ ਉਥੇ ਪੋਲਿਊਸ਼ਨ ਇਤਨਾ ਜ਼ਿਆਦਾ ਹੈ ਕਿ ਕਪੜੇ ਕਾਲੇ ਹੋਣ ਲੱਗ ਜਾਂਦੇ ਹਨ। ਸਪੀਕਰ ਸਾਹਿਬ, ਇਸ ਦੇ ਲਈ ਜਿਹੜੇ ਕਾਰਪੋਰੇਸ਼ਨਾਂ ਦੇ ਵੱਡੇ ਵੱਡੇ ਸ਼ਹਿਰ ਹਨ ਉਨ੍ਹਾਂ ਦੇ ਉੱਤੇ ਬਾਈਪਾਸ ਬਣਨੇ ਚਾਹੀਦੇ ਹਨ ਜਿਹੜਾ ਕਿ ਬਹੁਤ ਜ਼ਰੂਰੀ ਹੈ। ਇਸ ਦੇ ਨਾਲ ਬਾਹਰਲੀ

ਟਰੈਫਿਕ ਦੀ ਸਮੱਸਿਆ ਵੀ ਹੱਲ ਹੋ ਜਾਵੇਗੀ ਅਤੇ ਸ਼ਹਿਰ ਦੇ ਅੰਦਰ ਵੀ ਰਸ਼ ਘਟੇਗਾ । ਮੈਂ ਇਹ ਗੱਲ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਾਰਪੋਰੇਸ਼ਨਾਂ ਦੇ ਵੱਡੇ ਵੱਡੇ ਸ਼ਹਿਰਾਂ ਵਿਚ ਬਾਈਪਾਸ ਬਣਨੇ ਬੜੇ ਜ਼ਰੂਰੀ ਹਨ । ਸਪੀਕਰ ਸਾਹਿਬ, ਇਸ ਤੋਂ ਇਲਾਵਾ ਜਿਥੋਂ ਤੱਕ ਤੁਅੱਲਕ ਹੈ ਫੰਡਜ਼ ਦਾ, ਕਾਰਪੋਰੇਸ਼ਨ ਵਿਚ ਪੈਸੇ ਹੁੰਦੇ ਹਨ । ਏਥੇ ਡਾਕਟਰ ਸਾਹਿਬ ਬੈਠੇ ਹਨ । ਰੁਪਿਆ ਅਲਾਟ ਹੁੰਦਾ ਹੈ । ਅਤੇ ਡਿਵੈਲਪਮੈਂਟ ਦੇ ਕੰਮਾਂ ਲਈ ਟੈਂਡਰ ਹੁੰਦੇ ਹਨ । ਟੈਂਡਰ ਇਤਨੇ ਘੱਟ ਰੇਟਾਂ ਤੇ ਹੁੰਦੇ ਹਨ । ਸਪੀਕਰ ਸਾਹਿਬ ਮੈਂ ਇਹ ਗੱਲ ਅਫ਼ਸੋਸ ਨਾਲ ਕਹਿਣੀ ਚਾਹੁੰਦਾ ਹਾਂ ਕਿ ਕਈ ਵਾਰ ਤਾਂ ਕਾਗਜ਼ਾਂ ਵਿਚ ਕੰਮ ਹੁੰਦਾ ਹੈ, ਡਿਵੈਲਪਮੈਂਟ ਹੁੰਦੀ ਹੈ, ਪਰ ਅਸਲ ਵਿਚ ਡਿਵੈਲਪਮੈਂਟ ਨਹੀਂ ਹੁੰਦੀ, ਕੰਮ ਨਹੀਂ ਹੁੰਦਾ ਅਤੇ ਜੋ ਕੁਝ ਹੁੰਦਾ ਵੀ ਹੈ ਤਾਂ ਸਬ-ਸਟੈਂਡਰਡ ਹੁੰਦਾ ਹੈ । ਸਬ-ਸਟੈਂਡਰਡ ਹੋਣ ਦਾ ਕਾਰਨ ਕੀ ਹੈ ? ਮੈਂ ਜ਼ਿੰਮੇਂਵਾਰੀ ਨਾਲ ਐਮ.ਐਲ.ਏ. ਹੋ ਕੇ ਇਸ ਪਵਿੱਤਰ ਸਦਨ ਵਿਚ ਕਹਿਣਾ ਚਾਹੁੰਦਾ ਹਾਂ ਇਕ ਵੱਡਾ ਹਿੱਸਾ ਸਿਆਸਤਦਾਨਾਂ ਦਾ ਉਸ ਰਿਸ਼ਵਤ ਵਿਚ ਸ਼ਾਮਲ ਹੁੰਦਾ ਹੈ । ਇਸ ਕਾਰਨ ਉਥੇ ਸਬ-ਸਟੈਂਡਰਡ ਕੰਮ ਹੁੰਦੇ ਹਨ । ਇਕ ਮਹਿਕਮਾ ਆਉਂਦਾ ਹੈ, ਉਹ ਸੀਵਰੇਜ ਦੇ ਕੰਮ ਲਈ ਸੜਕਾਂ ਪੁੱਟ ਲੈਂਦਾ ਹੈ । ਫੇਰ ਸੜਕਾਂ ਬਣਦੀਆਂ ਹਨ । ਸੜਕ ਬਣਨ ਤੋਂ ਬਾਅਦ ਟੈਲੀਫੂਨ ਵਾਲੇ ਸੜਕ ਪੁੱਟ ਦਿੰਦੇ ਹਨ । ਇਨ੍ਹਾਂ ਮਹਿਕਮਿਆਂ ਦਾ ਆਪਸ ਵਿਚ ਕੋਈ ਤਾਲਮੇਲ ਨਹੀਂ ਹੁੰਦਾ । ਅਫ਼ਸਰਾਂ ਦੇ ਦਿਲ ਵਿਚ ਬੇਈਮਾਨੀ ਹੁੰਦੀ ਹੈ ਤਾਂ ਫੇਰ ਸੜਕਾਂ ਨਹੀਂ ਬਣਦੀਆਂ ।

**ਸ੍ਰੀ ਸਪੀਕਰ** : ਹੁਣ ਵਾਈਂਡ ਅਪ ਕਰੋ ।

**ਸ੍ਰੀ ਵਿਜੇ ਕੁਮਾਰ ਸਾਥੀ** : ਮੇਰਾ ਮਤਲਬ ਇਹ ਹੈ ਕਿ ਸਭ ਮਹਿਕਮਿਆਂ ਵਿਚ ਤਾਲਮੇਲ ਹੋਣਾ ਚਾਹੀਦਾ ਹੈ । ਤੁਸੀਂ ਤਾਂ ਲੁਧਿਆਣਾ ਦੇ ਵਸਨੀਕ ਹੋ । ਪਿਛਲੇ ਸਮੇਂ ਵਿਚ ਕੀ ਕੁਝ ਨਹੀਂ ਹੋਇਆ । ਇੰਪਰੂਵਮੈਂਟ ਟਰੱਸਟ ਦੇ 'ਚੇਅਰਮੈਨ ਦੀਆਂ ਕਿੰਨੀਆਂ ਗੱਲਾਂ ਹਨ । ਕੀ ਨਜਾਇਜ਼ ਕਬਜਿਆਂ ਦੀ ਸਾਰ ਲਈ ਗਈ ? ਇੰਨੀ ਪਰਾਈਮ ਲੈਂਡ ਹੋਵੇ, ਉਥੇ ਨਜਾਇਜ਼ ਕਬਜ਼ੇ ਹੋਣ, ਭਾਵੇਂ ਕਿਤੇ ਵੀ ਹੋਵੇ ਸਾਡੇ ਮੋਗਾ ਵਿਚ ਹੋਵੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਕਾਰਪੋਰੇਸ਼ਨਾਂ ਵਿਚ ਜਦੋਂ ਸਾਡੀ ਨੀਯਤ ਸਾਫ਼ ਨਾ ਹੋਵੇ,ਜਦੋਂ ਸਾਡੀ ਨੀਤੀ ਸਾਫ ਨਾ ਹੋਵੇ ਉਦੋਂ ਵਾਰਡ ਵਧਾ ਲਓ, ਲਕਾਂ ਦੀ ਸ਼ਮੂਲੀਅਤ ਕਰ ਲਓ ਪਰ ਸਹੀ ਮਾਅਨਿਆਂ ਵਿਚ, ਜਿਵੇਂ ਰਾਜੀਵ ਗਾਂਧੀ ਦੀ ਗੱਲ ਮੈਨੂੰ ਯਾਦ ਆਉਂਦੀ ਹੈ ਕਿ 15% ਵੀ ਪੈਸਾ ਸਹੀ ਨਹੀਂ ਲੱਗਦਾ । ਸਾਡੇ ਵਿਚ ਇੰਨਾ ਨਿਘਾਰ ਆ ਚੁੱਕਾ ਹੈ । ਕਾਰਪੋਰੇਸ਼ਨਾਂ ਦਾ ਜਿਹੜਾ ਹਾਲ ਹੈ, ਜਿਥੇ ਲੋਕਾਂ ਦੀ ਸ਼ਮੂਲੀਅਤ ਦੀ ਗੱਲ ਹੈ, ਜਿਥੇ ਡੀ-ਸੈਂਟ੍ਰਲਾਈਜ਼ੇਸ਼ਨ ਦੀ ਗੱਲ ਹੈ, ਜਿਥੇ ਮਿਊਂਸੀਪਲ ਕਾਰਪੋਰੇਸ਼ਨਾਂ ਨੂੰ ਵਧਾਉਣ ਦੀ ਗੱਲ ਹੈ, ਉਥੇ ਜਿਵੇਂ ਮੈਂਬਰਾਂ ਨੇ ਖਦਸ਼ੇ ਜ਼ਾਹਿਰ ਕੀਤੇ ਹਨ, ਉਹ ਜ਼ਰੂਰ ਦੇਖ ਲੈਣੇ ਚਾਹੀਦੇ ਹਨ ।

**ਸ੍ਰੀ ਸੱਤਪਾਲ ਗੋਸਾਈਂ** (ਲੁਧਿਆਣਾ ਪੂਰਬੀ): ਸਪੀਕਰ ਸਾਹਿਬ, ਮੈਂ ਹੈਲਦੀ ਪੁਆਇੰਟਸ ਦੇਣਾ ਚਾਹੁੰਦਾ ਹਾਂ ਲੁਧਿਆਣਾ ਸ਼ਹਿਰ ਦੇ ਬਾਰੇ ਵਿਚ ।

**ਸ਼੍ਰੀ ਸਪੀਕਰ:** ਦੋ ਤਿੰਨ ਮਿੰਟ ਲੈ ਲਓ ।

**ਸ਼੍ਰੀ ਸੱਤਪਾਲ ਗੋਸਾਈਂ:** ਸਪੀਕਰ ਸਾਹਿਬ, ਮੈਂ ਆਪ ਦਾ ਬੜਾ ਅਭਾਰੀ ਹਾਂ ਕਿ ਤੁਸੀਂ ਮੈਨੂੰ ਮਿਊਂਸੀਪਲ ਅਮੈਂਡਮੈਂਟ ਬਿਲ ਤੇ ਬੋਲਣ ਦਾ ਸਮਾਂ ਦਿੱਤਾ ਹੈ । ਟਾਈਮ ਠੀਕ 3 ਮਿੰਟ ਦਿੱਤੇ ਹਨ ਪਰ ਜ਼ਿਆਦਾ ਸਮਾਂ ਦੇਣਾ ਚਾਹੀਦਾ ਸੀ । ਜਿਸ ਵੇਲੇ 1976 ਵਿਚ ਇਹ ਬਿੱਲ ਬਣਿਆ ਆਬਾਦੀ ਬਹੁਤ ਘੱਟ ਸੀ । ਹੁਣ 1996 ਵਿਚ ਆਬਾਦੀ ਦੇ ਬਾਰੇ ਮੈਂ ਕੁਝ ਫਿਗਰਾਂ ਦੇਣਾ ਚਾਹੁੰਦਾ ਹਾਂ । ਇਸ ਵੇਲੇ ਅੰਮ੍ਰਿਤਸਰ ਦੀ ਆਬਾਦੀ ਬਾਰੇ ਆਫਿਸ਼ੀਅਲ ਫਿਗਰ 8 ਲੱਖ ਹੈ ਲੇਕਿਨ ਉਥੇ 14 ਲੱਖ ਦੀ ਆਬਾਦੀ ਹੈ । ਉਥੇ ਘੱਟ ਤੋਂ ਘੱਟ ਵਾਰਡ 90 ਬਨਣੇ ਚਾਹੀਦੇ ਹਨ । ਜਿਹੜੀ ਜਲੰਧਰ ਦੀ ਆਬਾਦੀ ਹੈ ਉਹ ਆਫਿਸ਼ੀਅਲ ਰਿਕਾਰਡ ਦੇ ਮੁਤਾਬਿਕ 6 ਲੱਖ ਦੇ ਕਰੀਬ ਹੈ ਲੇਕਿਨ ਜਿਹੜੀ ਇਸ ਵੇਲੇ ਆਬਾਦੀ ਹੈ ਉਹ ਅਨ-ਆਫਿਸ਼ੀਅਲੀ 12 ਲੱਖ ਦੀ ਹੈ । ਉਸ ਦੇ 75 ਵਾਰਡ ਬਨਣੇ ਚਾਹੀਦੇ ਹਨ । ਲੁਧਿਆਣਾ ਦੀ ਆਬਾਦੀ ਇਸ ਵੇਲੇ 13 ਲੱਖ 2 ਹਜ਼ਾਰ ਆਫਿਸ਼ੀਅਲੀ ਹੈ ਲੇਕਿਨ ਇਸ ਵੇਲੇ ਉਥੇ 23-24 ਲੱਖ ਦੀ ਆਬਾਦੀ ਹੈ । ਇਸ ਦੇ 125 ਵਾਰਡ ਤੋਂ ਵੱਧ ਬਨਣੇ ਚਾਹੀਦੇ ਹਨ ਕਿਉਂਕਿ ਇਕ ਐਮ. ਐਲ. ਏ. ਨਾਲੋਂ ਇਕ ਕਾਉਂਸਲਰ ਦਾ ਕੰਮ ਜ਼ਿਆਦਾ ਹੁੰਦਾ ਹੈ । ਸਪੀਕਰ ਸਾਹਿਬ, ਮੈਂ ਇਹ ਕਹਿੰਦਾ ਹਾਂ ਕਿ ਲੁਧਿਆਣਾ ਨੂੰ ਇਕ ਮੈਟਰੋਪੋਲੀਟਨ ਸਿਟੀ, ਮਹਾਂ ਨਗਰ ਦਾ ਦਰਜਾ ਦੇਣਾ ਚਾਹੀਦਾ ਹੈ ਕਿਉਂਕਿ ਇਸ ਦੀ ਆਬਾਦੀ ਦੁੱਗਣੀ ਹੋ ਚੁੱਕੀ ਹੈ ਔਰ ਜੇ ਇਹ ਨਹੀਂ ਦਿੱਤਾ ਜਾਂਦਾ ਤਾਂ ਇਹ ਲੁਧਿਆਣਾ ਸ਼ਹਿਰ ਨਾਲ ਵਿਤਕਰਾ ਹੈ । ਇਹ ਜ਼ਰੂਰ ਕਰਨਾ ਚਾਹੀਦਾ ਹੈ ।

ਦੂਜੀ ਗੱਲ ਮੈਂ ਇਹ ਕਹਿਣੀ ਹੈ ਕਿ ਜਦੋਂ ਕਾਰਪੋਰੇਸ਼ਨ ਬਣੀ ਸੀ ਤਾਂ 1990-91 ਵਿਚ ਇਸ ਦਾ ਬਜਟ 28 ਕਰੋੜ ਰੁਪਏ ਦਾ ਸੀ ਪਰ ਜਦੋਂ ਕਾਰਪੋਰੇਸ਼ਨ 1996-97 ਵਿਚ ਖਤਮ ਹੋਣ ਲੱਗੀ ਹੈ ਤਾਂ ਇਸ ਦਾ ਬਜਟ 105 ਕਰੋੜ ਰੁਪਏ ਦਾ ਹੋ ਗਿਆ ਹੈ । ਇਹ ਮੈਂ ਸਮਝਦਾ ਹਾਂ ਕਿ ਅੱਛੀ ਗੱਲ ਹੈ ਲੇਕਿਨ ਜਿਹੜੀ ਇਸ ਵੇਲੇ ਉਥੇ ਸੀਵਰੇਜ ਦੀ ਪੁਜ਼ੀਸ਼ਨ ਹੈ ਉਹ ਬਹੁਤ ਪੂਅਰ ਹੈ । ਮੈਂ ਸਮਝਦਾ ਹਾਂ ਕਿ ਉਥੇ ਜਿਹੜਾ ਸੀਵਰੇਜ ਸੈੱਲ ਬਣਾਇਆ ਹੋਇਆ ਹੈ ਉਸ ਨੂੰ ਤੋੜ ਦੇਣਾ ਚਾਹੀਦਾ ਹੈ ਔਰ ਜਿਹੜੇ ਮਕੈਨੀਕਲ ਆਦਮੀ ਹਨ ਉਹ ਐਡ ਕਰ ਲੈਣੇ ਚਾਹੀਦੇ ਹਨ । ਦੋ ਐਸ. ਈ. ਕਈ ਐਸ. ਡੀ. ਓ., ਕਈ ਜੇ. ਈ. ਅਤੇ ਹੋਰ ਬਹੁਤ ਸਾਰਾ ਸਟਾਫ ਵਧਾਇਆ ਹੋਇਆ ਹੈ ਪਰ ਇਹ ਜਿਹੜਾ ਸੈੱਲ ਬਣਿਆ ਹੋਇਆ ਹੈ, ਇਸ ਨਾਲ ਕੰਮ ਨਹੀਂ ਹੋ ਰਿਹਾ । ਲੱਖਾਂ ਰੁਪਏ ਦੀ ਮਸ਼ੀਨਰੀ ਪਈ ਹੈ ਜੋ ਕਿ ਵੇਸਟ ਹੋ ਰਹੀ ਹੈ । ਮੈਨੂੰ ਪਰਸਨਲ ਜਾਣਕਾਰੀ ਹੈ, ਜਿਵੇਂ ਜਨਕਪੁਰੀ, ਸ਼ਿਮਲਾਪੁਰੀ ਆਦਿ ਕਈ ਐਸੀਆਂ ਥਾਵਾਂ ਹਨ, ਜੇ ਤੁਸੀਂ ਵਿਧਾਨ ਸਭਾ ਦੇ ਮੈਂਬਰਾਂ ਦੀ ਇਕ ਕਮੇਟੀ ਬਣਾ ਦਿਉ ਤਾਂ ਮੈਂ ਜਾਕੇ ਉਨ੍ਹਾਂ ਨੂੰ ਵਿਖਾ ਸਕਦਾ ਹਾਂ ਕਿ ਉਥੇ ਕਿੰਨ੍ਹਾ ਬੁਰਾ ਹਾਲ ਹੋ ਰਿਹਾ ਹੈ, ਲੋਕ ਕਿੰਨੀਆਂ ਮੁਸ਼ਕਲਾਂ ਵਿਚ ਪਏ ਹੋਏ ਹਨ । ਸੜਕਾਂ ਟੁੱਟੀਆਂ ਪਈਆਂ ਹਨ, ਡੇਢ ਦੋ ਸਾਲ ਤੋਂ ਉਥੇ ਲੁੱਕ ਹੀ ਨਹੀਂ ਭੇਜੀ ਗਈ । ਲੁਧਿਆਣਾ ਸ਼ਹਿਰ ਦੀ ਐਸੀ ਕੋਈ ਸੜਕ ਨਹੀਂ ਜਿਥੇ ਸੜਕ ਟੁੱਟੀ ਹੋਣ ਕਰਕੇ ਐਕਸੀਡੈਂਟ ਨਾ ਹੋਇਆ ਹੋਵੇ । ਚੀਮਾ ਚੌਂਕ ਤੋਂ ਲੈਕੇ ਸੋਫ ਚੌਂਕ ਤੱਕ 25-30 ਹਜ਼ਾਰ ਦੀ ਆਬਾਦੀ ਹੈ

ਪਰ ਜਿਹੜੀਆਂ ਉਥੇ ਸੜਕਾਂ ਹਨ, ਉਨ੍ਹਾਂ ਦੀ ਬਹੁਤ ਮਾੜੀ ਹਾਲਤ ਹੈ। ਉਥੇ ਨਰਕ ਬਣਿਆ ਪਿਆ ਹੈ। ਲੇਕਿਨ ਮੈਨੂੰ ਜਾਣਕਾਰੀ ਹੈ ਕਿ ਕਿਸ ਤਰੀਕੇ ਨਾਲ ਉਥੇ ਲੋਕ ਮੁਸ਼ਕਲਾ ਵਿਚ ਫਸੇ ਹੋਏ ਹਨ। ਸਾਰੇ ਡਿਵੈਲਪਮੈਂਟ ਦੇ ਕੰਮ ਰੁਕੇ ਪਏ ਹਨ। ਪਿਛਲੇ ਮਹੀਨਿਆਂ ਵਿਚ ਭਾਵੇਂ ਇਨ੍ਹਾਂ ਦੀ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਆਪਣੀ ਲੜਾਈ ਸੀ ਔਰ ਇਹ ਦਿੱਲੀ ਜਾਕੇ ਬੈਠੇ ਹੋਏ ਸਨ ਪਰ ਉਸ ਵੇਲੇ ਡਿਵੈਲਪਮੈਂਟ ਦੇ ਸਾਰੇ ਕੰਮ ਰੁਕੇ ਪਏ ਹਨ। ਉਥੇ ਕੋਈ ਕੰਇਲਾ ਨਹੀਂ ਪਹੁੰਚਿਆ, ਕੋਈ ਟ੍ਰੱਕ ਨਹੀਂ ਪਹੁੰਚੀ। ਮੈਂ ਇਸ ਦਾ ਦੋਸ਼ੀ ਸਰਕਾਰ ਨੂੰ ਸਮਝਦਾ ਹਾਂ। ਮੈਨੂੰ ਜਾਣਕਾਰੀ ਹੈ, ਇਸ ਲਈ ਮੈਂ ਦਸਦਾ ਹਾਂ ਕਿ ਉਥੇ ਸੀਵਰੇਜ 4800 ਮੀਟਰ ਤੱਕ ਲਿਆਂਦਾ ਹੈ ਅਤੇ ਪਾਣੀ 4200 ਮੀਟਰ ਤੱਕ ਲਿਆਂਦਾ ਹੈ। 60% ਪਾਣੀ ਮਿਲਿਆ ਹੈ ਔਰ 60% ਤੋਂ ਕੁਝ ਵੱਧ ਸੀਵਰੇਜ ਮਿਲਿਆ ਹੈ ਇਸ ਲਈ ਇਸ ਪਾਸੇ ਜ਼ਰੂਰੀ ਧਿਆਨ ਦੇਣ ਦੀ ਲੋੜ ਹੈ। (ਵਿਘਨ)

ਸ਼੍ਰੀ ਸਪੀਕਰ: ਤੁਸੀਂ ਹੁਣ ਬੈਠ ਜਾਓ। ਤੁਹਾਡਾ ਟਾਈਮ ਹੋ ਗਿਆ ਹੈ।

**ਸ਼੍ਰੀ ਸੱਤਪਾਲ ਗੋਸਾਈਂ**: ਸਪੀਕਰ ਸਾਹਿਬ, ਮੈਂ ਤੁਹਾਡੇ ਹਲਕੇ ਦੀ ਵੀ ਗੱਲ ਕਰਨੀ ਹੈ। ਜੇ ਤੁਸੀਂ ਟਾਈਮ ਨਹੀਂ ਦੇਵੋਗੇ ਤਾਂ ਲੁਧਿਆਣੇ ਨਾਲ ਇਹ ਬੜਾ ਵਿਤਕਰਾ ਹੋਵੇਗਾ। (ਵਿਘਨ)

**Mr. Speaker** : Gosain Ji, please resume your seat. It is 12.30 P.M. and F.M. has to reply. I have given you extra time as your party leader has already spoken Now, please sit down.

**ਸ਼੍ਰੀ ਸੱਤਪਾਲ ਗੋਸਾਈਂ**: ਸਪੀਕਰ ਸਪੀਕਰ, ਤੁਸੀਂ ਮੈਨੂੰ ਹੋਰ ਟਾਈਮ ਦਿਓ। ਤੁਸੀਂ ਸਪੀਕਰ ਸਾਹਿਬ, ਲੁਧਿਆਣੇ ਨਾਲ ਬਹੁਤ ਵੱਡਾ ਵਿਤਕਰਾ ਕਰ ਰਹੇ ਹੋ। ਪੁਲੀਟੀਕਲ ਬੰਦਿਆਂ ਨੇ 15-15 ਫੁੱਟ ਗੌਰਮਿੰਟ ਦੀਆਂ ਸੜਕਾਂ ਉਤੇ ਇਨਕਰੋਚਮੈਂਟ ਕੀਤੀ ਹੋਈ ਹੈ।

**Mr. Speaker**: Please sit down. F. M. Sahib.

## WALK-OUT

**ਸ਼੍ਰੀ ਸੱਤਪਾਲ ਗੋਸਾਈਂ**. ਸਪੀਕਰ ਸਾਹਿਬ, ਤੁਸੀਂ ਲੁਧਿਆਣੇ ਨਾਲ ਬਹੁਤ ਵੱਡਾ ਧੱਕਾ ਕਰ ਰਹੇ ਹੋ। ਤੁਸੀਂ ਮੈਨੂੰ ਟਾਈਮ ਨਹੀਂ ਦੇ ਰਹੇ। ਇਸ ਲਈ ਮੈਂ ਪਰੋਟੈਸਟ ਦੇ ਤੌਰ ਤੇ ਵਾਕ ਆਊਟ ਕਰਦਾ ਹਾਂ।

(ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀ ਸੱਤਪਾਲ ਗੋਸਾਈਂ, ਬੀ. ਜੇ.ਪੀ., ਸਦਨ ਵਿਚੋਂ ਵਾਕ-ਆਊਟ ਕਰ ਗਏ)

---

## THE PUNJAB MUNICIPAL CORPORATION (AMENDMENT) BILL, 1996 (*Resumption*)

**ਵਿੱਤ ਅਤੇ ਸਥਾਨਕ ਸਰਕਾਰ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ) : ਸਪੀਕਰ ਸਾਹਿਬ,

[ਵਿੱਤ ਅਤੇ ਸਥਾਨਕ ਸਰਕਾਰ ਮੰਤਰੀ]

ਇਹ ਜਿਹੜਾ ਪੰਜਾਬ ਮਿਊਂਸਪਲ ਕਾਰਪੋਰੇਸ਼ਨ ਅਮੈਂਡਮੈਂਟ ਬਿੱਲ ਪੇਸ਼ ਕੀਤਾ ਗਿਆ ਹੈ ਇਸ ਦੇ ਵਿਚ ਸਿਰਫ 50 ਸੀਟਾਂ ਤੋਂ 100 ਸੀਟਾਂ ਕਰਨ ਦਾ ਫੈਸਲਾ ਕੀਤਾ ਗਿਆ ਹੈ। ਇਹ ਵੀ ਅਸੀਂ ਪਾਪੂਲੇਸ਼ਨ ਦੇ ਆਧਾਰ ਤੇ ਕਰ ਰਹੇ ਹਾਂ ਕਿਉਂਕਿ ਪਹਿਲੋਂ 1971 ਦੇ ਸੈਨਸਿਜ਼ ਦੇ ਆਧਾਰ ਤੇ ਸੀਟਾਂ ਕਾਇਮ ਕੀਤੀਆਂ ਗਈਆਂ ਸਨ ਅਤੇ ਹੁਣ ਅਸੀਂ 1991 ਦੇ ਸੈਨਸਿਜ਼ ਦੇ ਮੁਤਾਬਿਕ ਸੀਟਾਂ ਵਿਚ ਵਾਧਾ ਕਰ ਰਹੇ ਹਾਂ। ਇਹ ਤਿੰਨਾਂ ਮਿਊਂਸਪਲ ਕਾਰਪੋਰੇਸ਼ਨਾਂ ਦੇ ਵਿਚ ਸੀਟਾਂ ਦਾ ਵਾਧਾ ਕੀਤਾ ਜਾ ਰਿਹਾ ਹੈ। ਇਸ ਬਿੱਲ ਦਾ ਮਕਸਦ ਸਿਰਫ ਮੈਂਬਰਾਂ ਦੀ ਗਿਣਤੀ 50 ਤੋਂ 100 ਤੱਕ ਕਰਨਾ ਹੈ ਇਸ ਵਿਚ ਕੋਈ ਹੋਰ ਗੱਲ ਨਹੀਂ ਹੈ। ਪਰ ਕਿਉਂਕਿ ਮੈਂਬਰ ਸਾਹਿਬਾਨ ਨੂੰ ਤੁਸੀਂ ਬੋਲਣ ਲਈ ਇਜ਼ਾਜਤ ਦੇ ਦਿੱਤੀ, ਉਹ ਇਸ ਤੋਂ ਬਾਹਰ ਚਲੇ ਗਏ। ਕੁਝ ਮੈਂਬਰ ਸਾਹਿਬਾਨ ਨੇ ਮਿਊਂਸਪਲ ਕਾਰਪੋਰੇਸ਼ਨ ਦੇ ਵਿਚ ਐਡਮਿਨਿਸਟਰੇਟਿਵ ਕਮੀਆਂ ਦਾ ਜ਼ਿਕਰ ਕੀਤਾ, ਕਮਜ਼ੋਰੀਆਂ ਦੱਸੀਆਂ ਅਤੇ ਆਪਣੇ ਆਪਣੇ ਵਿਚਾਰ ਇਸ ਉਤੇ ਰੱਖੇ। ਮੈਂ ਇਸ ਹਾਊਸ ਦੇ ਵਿਚ ਦਸਣਾ ਚਾਹੁੰਦਾ ਹਾਂ ਕਿ ਇਸ ਐਕਟ ਨੂੰ ਬਨਾਉਣ ਵਾਲੀ ਕਾਂਗਰਸ ਪਾਰਟੀ ਦੀ ਸਰਕਾਰ ਸੀ। ਗਿਆਨੀ ਜ਼ੈਲ ਸਿੰਘ ਜੀ ਦੀ ਲੀਡਰਸ਼ਿਪ ਵਿਚ ਇਹ ਐਕਟ ਪਾਸ ਹੋਇਆ ਸੀ 1976 ਵਿਚ ਅਤੇ ਇਸ ਐਕਟ ਦੇ ਰਾਹੀਂ ਤਿੰਨਾਂ ਮਿਊਂਸਪਲ ਕਾਰਪੋਰੇਸ਼ਨਾਂ ਦੇ ਵਿਚ ਇਲੈਕਸ਼ਨਾਂ 1991 ਵਿਚ ਹੋਈਆਂ ਸਨ ਜਿਸ ਦੀ ਮਿਆਦ 1996 ਵਿਚ ਖਤਮ ਹੋ ਗਈ ਹੈ। ਇਥੇ ਸੱਭ ਤੋਂ ਜ਼ਿਆਦਾ ਕ੍ਰਿਟੀਸਿਜ਼ਮ ਅਗਰ ਕਿਸੇ ਨੇ ਕੀਤਾ ਉਹ ਮਿਸਿਜ਼ ਵਿਮਲਾ ਡਾਂਗ ਨੇ ਕੀਤਾ ਹੈ। ਉਨ੍ਹਾਂ ਨੇ ਇਥੋਂ ਤੱਕ ਕਹਿ ਦਿੱਤਾ ਕਿ ਇਸ ਸਰਕਾਰ ਨੇ ਕਾਂਸਟੀਚਿਊਸ਼ਨ ਦੀ ਵਾਇਲੇਸ਼ਨ ਕੀਤੀ ਹੈ। ਉਨ੍ਹਾਂ ਨੇ ਬਹੁਤ ਸਖਤ ਲਫਜ਼ ਦਾ ਇਸਤੇਮਾਲ ਕੀਤਾ ਅਤੇ ਕਿਹਾ ਕਿ ਅਸੀਂ ਇਸ ਦੀ ਮੁਜ਼ੱਮਤ ਕਰਦੇ ਹਾਂ ਅਤੇ ਇਸ ਨੂੰ ਕੰਡੈਮ ਕਰਦੇ ਹਾਂ। ਸਪੀਕਰ ਸਾਹਿਬ, ਠੀਕ ਹੈ ਤੁਸੀਂ ਇਨ੍ਹਾਂ ਚੀਜ਼ਾਂ ਨੂੰ ਰਿਕਾਰਡ ਹੋਣ ਦਿੱਤਾ ਲੇਕਿਨ ਮੈਂ ਪੰਜਾਬ ਸਰਕਾਰ ਵਲੋਂ ਇਹ ਗੱਲ ਦੱਸ ਦੇਣੀ ਚਾਹੁੰਦਾ ਹਾਂ ਕਿ ਇਹ ਪੰਜਾਬ ਵਿਚ ਕਾਂਗਰਸ ਪਾਰਟੀ ਦੀ ਸਰਕਾਰ ਹੀ ਸੀ ਜੋ 1992 ਵਿਚ ਆਈ ਅਤੇ ਜਿਸਨੇ ਹਿੰਦੁਸਤਾਨ ਦੇ ਕਾਂਸਟੀਚਿਊਸ਼ਨ ਦੀ ਹਿਫਾਜ਼ਤ ਕੀਤੀ। ਹਿਫਾਜ਼ਤ ਹੀ ਨਹੀਂ ਬਲਕਿ ਕਾਂਸਟੀਚਿਊਸ਼ਨ ਦੀ ਪ੍ਰੋਵੀਜ਼ਨ ਦੇ ਮੁਤਾਬਿਕ ਡੈਮੋਕਰੇਸੀ ਨੂੰ ਗਰਾਸਰੂਟ ਲੈਵਲ ਤੱਕ ਬਹਾਲ ਕਰਕੇ ਪਰਫੁਲੱਤ ਕੀਤਾ ਅਤੇ ਪੰਚਾਇਤਾਂ, ਬਲਾਕ ਸੰਮਤੀਆਂ, ਜ਼ਿਲ੍ਹਾ ਪ੍ਰੀਸ਼ਦਾਂ ਅਤੇ ਮਿਊਂਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਕਰਵਾਈਆਂ। ਅਸੀਂ ਕਾਂਸਟੀਚਿਊਸ਼ਨ ਦੀ ਪ੍ਰੋਵੀਜ਼ਨ ਦਾ ਆਦਰ ਕੀਤਾ ਹੈ ਅਤੇ ਸਨਮਾਨ ਕੀਤਾ ਹੈ। ਫੇਰ ਇਹ ਗੱਲ ਕਹਿ ਦੇਣਾ ਕਿ ਅਸੀਂ ਕਾਂਸਟੀਚਿਊਸ਼ਨ ਦੀ ਵਾਇਲੇਸ਼ਨ ਕੀਤੀ ਹੈ ਬੜੇ ਨਾਵਾਜਬ ਸ਼ਬਦ ਦਾ ਇਸਤੇਮਾਲ ਕੀਤਾ ਗਿਆ, ਕੰਡੈਮਨੇਸ਼ਨ ਲਫਜ਼ ਇਸਤੇਮਾਲ ਕੀਤਾ ਗਿਆ ਜੋ ਕਿ ਠੀਕ ਨਹੀਂ ਸੀ। ਅਸੀਂ ਇਥੇ ਪੰਜਾਬ ਦੇ ਵਿਚ ਅਮਨ ਅਤੇ ਸ਼ਾਂਤੀ ਕਾਇਮ ਕੀਤੀ ਜਿਸ ਦੀ ਸ਼ਲਾਘਾ ਹਿੰਦੁਸਤਾਨ ਵਿਚ ਹੀ ਨਹੀਂ ਬਲਕਿ ਦੁਨਿਆਂ ਦੇ ਵਿਚ ਹੋਈ। ਇਥੇ ਡੈਮੋਕਰੇਸੀ ਨੂੰ ਬਹਾਲ ਕੀਤਾ ਗਿਆ, ਕਾਂਸਟੀਚਿਊਸ਼ਨ ਦਾ ਆਦਰ ਕੀਤਾ ਗਿਆ ਅਤੇ ਕਾਂਸਟੀਚਿਊਸ਼ਨ ਦੇ ਬੇਸ ਨੂੰ ਮਜ਼ਬੂਤ ਕੀਤਾ ਗਿਆ। ਕਾਂਸਟੀਚਿਊਸ਼ਨ ਫਾੜਨ ਵਾਲਿਆਂ ਤੇ ਸਾੜਣ ਵਾਲਿਆਂ ਦੀ ਮਜ਼ੱਮਤ ਭਾਵੇਂ ਸੋ ਵਾਰੀ ਕਰੋ ਪਰ ਕਾਂਸਟੀਚਿਊਸ਼ਨ ਦਾ ਆਦਰ ਅਤੇ ਕਾਂਸਟੀਚਿਊਸ਼ਨ ਦਾ ਮਾਨ ਵਧਾਉਣ

ਵਾਲਿਆਂ ਦਾ ਆਦਰ ਕਰੋ । ਇਹ ਪੰਜਾਬ ਵਿਚ ਕਾਂਗਰਸ ਪਾਰਟੀ ਦੀ ਸਰਕਾਰ ਹੀ ਸੀ ਜਿਸ ਨੇ ਇਹ ਸਾਰਾ ਕੁਝ ਕੀਤਾ, ਹੋਰ ਕਿਸੇ ਨੇ ਨਹੀਂ ਆ ਕੇ ਕੀਤਾ । ਸਾਰਾ ਮਕਸਦ ਸਿਰਫ ਡੈਮੋਕਰੇਸੀ ਨੂੰ ਬਹਾਲ ਕਰਨਾ ਹੀ ਨਹੀਂ ਸੀ ਬਲਕਿ ਇਸ ਨੂੰ ਹੋਰ ਵੀ ਮਜ਼ਬੂਤ ਕਰਨਾ ਸੀ । ਅਸੀਂ ਇਥੇ ਆ ਕੇ ਗਰਾਸਰੂਟ ਲੈਵਲ ਤੇ ਇਲੈਕਸ਼ਨ ਕਰਵਾਈਆਂ ਅਤੇ ਲੋਕਾਂ ਦਾ ਡੈਮੋਕਰੇਸੀ ਦੇ ਵਿਚ ਵਿਸ਼ਵਾਸ਼ ਜਿਹੜਾ ਖਤਮ ਹੋ ਚੁੱਕਾ ਸੀ, ਉਸ ਨੂੰ ਫਿਰ ਬਹਾਲ ਕੀਤਾ । ਪਹਿਲੇ ਜਿਹੜੀਆਂ ਇਨ੍ਹਾਂ ਤਿੰਨ ਮਿਊਂਸਪਲ ਕਾਰਪੋਰਸ਼ਨਾਂ ਦੇ ਵਿਚ ਇਲੈਕਸ਼ਨਾਂ ਹੋਈਆਂ ਸਨ ਉਹ 1971 ਦੇ ਸੈਨਸਿਜ਼ ਦੇ ਮੁਤਾਬਿਕ 1991 ਵਿਚ ਹੋਈਆਂ ਸਨ । ਹੁਣ ਅਸੀਂ 1991 ਦੇ ਸੈਨਸਿਜ਼ ਦੇ ਮੁਤਾਬਿਕ ਅਤੇ ਪਾਪੂਲੇਸ਼ਨ ਦੇ ਵਧਣ ਕਰਕੇ ਇਨ੍ਹਾਂ ਤਿੰਨਾਂ ਕਾਰਪੋਰੇਸ਼ਨਾਂ ਦੇ ਵਿਚ ਸੀਟਾਂ 50 ਤੋਂ 100 ਕਰ ਦਿੱਤੀਆਂ ਹਨ । ਇਨ੍ਹਾਂ ਤਿੰਨਾਂ ਜ਼ਿਲ੍ਹਿਆਂ ਦੇ ਵਿਚ ਜੋ ਪਹਿਲੇ ਪਾਪੂਲੇਸ਼ਨ ਸੀ ਅਤੇ ਹੁਣ ਜਿਹੜੀ ਹੈ ਉਹ ਮੈਂ ਦੱਸਦਾ ਹਾਂ ਕਿ ਪਹਿਲੇ 1971 ਦੇ ਸੈਨਸਿਜ਼ ਮੁਤਾਬਿਕ ਜਦੋਂ 1991 ਵਿਚ ਮਿਊਂਸਪਲ ਕਾਰਪੋਰੇਸ਼ਨ ਦੀਆਂ ਇਲੈਕਸ਼ਨਾਂ ਹੋਈਆਂ ਸਨ ਪਾਪੂਲੇਸ਼ਨ ਇਸ ਤਰ੍ਹਾਂ ਸੀ:

ਅੰਮ੍ਰਿਤਸਰ ਵਿਚ ਪਹਿਲੇ 5,46,724 ਦੀ ਪਾਪੂਲੇਸ਼ਨ ਸੀ ਜਿਹੜੀ ਹੁਣ 1991 ਦੇ ਸੈਨਸਿਜ਼ ਮੁਤਾਬਿਕ ਵੱਧ ਕੇ 7,83,839 ਦੀ ਹੋ ਗਈ ਹੈ ।

ਜਲੰਧਰ ਦੀ ਪਾਪੂਲੇਸ਼ਨ 1971 ਦੇ ਸੈਨਸਿਜ਼ ਮੁਤਾਬਿਕ 3,33,936 ਸੀ ਜਿਹੜੀ ਹੁਣ ਵੱਧ ਕੇ 1991 ਦੇ ਸੈਨਸਿਜ਼ ਮੁਤਾਬਿਕ 5,09,510 ਹੈ ।

ਲੁਧਿਆਣਾ ਦੇ ਵਿਚ 1971 ਸੈਨਸਿਜ਼ ਮੁਤਾਬਿਕ ਪਾਪਲੇਸ਼ਨ 4,38,765 ਸੀ ਜਿਹੜੀ ਵੱਧ ਕ 1991 ਸੈਨਸਿਜ਼ ਮੁਤਾਬਿਕ ਹੁਣ 9,44,700 ਹੈ । ਗੋਸਾਈਂ ਸਾਹਿਬ ਬੋਲ ਕੇ ਚਲੇ ਗਏ ਹਨ । ਗੋਸਾਈਂ ਜੀ ਦਾ ਸੈਨਸਿਜ਼ ਦਾ ਡਿਪਾਰਟਮੈਂਟ ਆਪਣਾ ਹੀ ਹੋਣਾ ਹੈ ਜਿਥੋਂ ਉਨ੍ਹਾਂ ਨੇ ਫਿਗਰਾਂ ਦਸੀਆਂ ਹਨ ਅਤੇ ਆਬਾਦੀ ਦੀ ਗੱਲ ਦੱਸੀ ਹੈ । ਇਹ ਠੀਕ ਹੈ ਕਿ ਆਬਾਦੀ ਵਧੀ ਹੈ, ਅਤੇ ਵੱਧ ਰਹੀ ਹੈ ਪਰ ਆਧਾਰ ਹਮੇਸ਼ਾ ਸੈਨਸਿਜ਼ ਦਾ ਹੁੰਦਾ ਹੈ ।

**ਸ਼੍ਰੀ ਸੱਤਪਾਲ ਗੋਸਾਈਂ**. ਡਾਕਟਰ ਸਾਹਿਬ ਮੇਰੇ ਵਲੋਂ ਹੈਲਥੀ ਪ੍ਰਆਇੰਟਸ ਦਿਤੇ ਗਏ ਸਨ ਅਤੇ ਉਨ੍ਹਾਂ ਨਾਲ ਸਾਰੇ ਪੰਜਾਬ ਦਾ ਫਾਇਦਾ ਹੋਣਾ ਸੀ ।

**ਸ਼੍ਰੀ ਸਪੀਕਰ**: ਤੁਸੀ ਆਪਸ ਵਿਚ ਕਿਉਂ ਗੱਲ ਕਰਦੇ ਹੋ ਅਤੇ ਹਾਊਸ ਦੇ ਅੰਦਰ ਕੋਈ ਗੱਲ ਕਰਨ ਦਾ ਤਰੀਕਾ ਹੁੰਦਾ ਹੈ । ਤੁਸੀਂ ਕੋਈ ਗੱਲ ਕਰਨੀ ਹੈ ਤਾਂ ਤਰੀਕੇ ਦੇ ਨਾਲ ਪੁਛੋ ।

**ਵਿੱਤ ਅਤੇ ਸਥਾਨਕ ਸਰਕਾਰ ਮੰਤਰੀ**. ਸਪੀਕਰ ਸਾਹਿਬ, ਪਾਪੂਲੇਸ਼ਨ ਕਾਊਂਟ ਕਰਨ ਦਾ ਕੋਈ ਆਧਾਰ ਹੁੰਦਾ ਹੈ, ਵੋਟਰ ਸੂਚੀ ਕੋਈ ਆਧਾਰ ਨਹੀਂ ਹੈ । ਉਸ ਆਧਾਰ ਦੇ ਮੁਤਾਬਿਕ ਹੀ ਤਿੰਨੇ ਕਾਰਪੋਰੇਸ਼ਨਾਂ ਵਿਚ ਵਾਰਡਾਂ ਦੀ ਗਿਣਤੀ ਵਧਾਈ ਜਾਵੇਗੀ । ਇਥੇ ਗੋਸਾਈਂ ਜੀ ਵਲੋਂ ਸੁਝਾਓ ਆਇਆ ਸੀ ਕਿ ਵਾਰਡਾਂ ਦੀ ਗਿਣਤੀ 125 ਹੋਣੀ ਚਾਹੀਦੀ ਹੈ ਪਰ ਅਸੀਂ 50 ਤੋਂ 100 ਤਕ ਵਧਾਏ ਜਾਣ ਬਾਰੇ ਕਿਹਾ ਹੈ । ਦੂਸਰੀ ਗੱਲ ਮੈਂ

[ਵਿੱਤ ਅਤੇ ਸਥਾਨਕ ਸਰਕਾਰ ਮੰਤਰੀ]

ਇਹ ਕਰਾਂਗਾ ਕਿ ਸਾਡਾ ਇਲੈਕਸ਼ਨ ਕਰਾਉਣ ਦਾ ਪੂਰਾ ਪੂਰਾ ਵਿਚਾਰ ਹੈ । ਹੁਣ 74ਵੀਂ ਕਾਂਸਟੀਚਿਊਸ਼ਨਲ ਅਮੈਂਡਮੈਂਟ ਹੋ ਚੁੱਕੀ ਹੈ । ਮੈਂ ਮਾਨਯੋਗ ਮੈਂਬਰਾਂ ਦੀ ਜਾਣਕਾਰੀ ਲਈ ਦਸੱਣਾ ਚਾਹੁੰਦਾ ਹਾਂ ਕਿ ਕਾਂਸਟੀਚਿਊਸ਼ਨ ਅਮੈਂਡਮੈਂਟ ਤੋਂ ਪਹਿਲਾਂ ਕਾਰਪੋਰੇਸ਼ਨਾਂ ਦੇ ਇਲੈਕਸ਼ਨ ਹੋਏ ਸੀ । ਉਹ ਇਲੈਕਸ਼ਨ ਪੁਰਾਣੇ ਐਕਟ ਅਤੇ ਅਮੈਂਡਮੈਂਟ ਤੋਂ ਪਹਿਲਾਂ ਦੇ ਆਧਾਰ ਤੇ ਹੋਏ ਸੀ ਉਸ ਆਧਾਰ ਤੇ ਹੀ ਇਕ ਸਾਲ ਤੱਕ - ਟਰਮ ਵਧਾਈ ਜਾ ਸਕਦੀ ਹੈ । ਕਾਂਸਟੀਚਿਊਸ਼ਨ ਅਮੈਂਡਮੈਂਟ ਨੂੰ ਸਾਹਮਣੇ ਰੱਖਦੇ ਹੋਏ, ਅਸੀਂ 5 ਸਾਲ ਦੇ ਖਤਮ ਹੋਣ ਤੇ ਉਨ੍ਹਾਂ ਕਾਰਪੋਰੇਸ਼ਨਾਂ ਨੂੰ ਖਤਮ ਕਰ ਦਿਤਾ । ਸਾਡੇ ਕਈ ਭਰਾ ਹਾਈ ਕੋਰਟ ਵਿਚ ਪਹੁੰਚੇ ਅਤੇ ਉਨ੍ਹਾਂ ਨੇ ਹਾਈ ਕੋਰਟ ਵਿਚ ਜਾਕੇ ਅਪੀਲ ਕੀਤੀ ਕਿ ਇਲੈਕਸ਼ਨ ਨਹੀਂ ਹੋ ਰਹੇ । ਹੁਣ ਨਵੀਂ ਅਮੈਂਡਮੈਂਟ ਹੋ ਗਈ ਹੈ ਅਤੇ ਇਲੈਕਸ਼ਨ ਹੋਣਗੇ । ਸਪੀਕਰ ਸਾਹਿਬ, ਹਾਈ ਕੋਰਟ ਨੇ ਪੰਜਾਬ ਸਰਕਾਰ ਤੋਂ ਅੰਡਰ ਟੇਕਿੰਗ ਲੈ ਲਈ ਹੈ । ਅਸੀਂ 31 ਦਸੰਬਰ, 1996 ਤੋਂ ਪਹਿਲਾਂ ਪਹਿਲਾਂ ਕਾਰਪੋਰੇਸ਼ਨਾਂ ਦੇ ਇਲੈਕਸ਼ਨ ਕਰਵਾਵਾਂਗੇ । ਸ੍ਰੀਮਤੀ ਵਿਮਲਾ ਡਾਂਗ ਜੀ ਨੇ ਤੌਖਲਾ ਪ੍ਰਗਟ ਕੀਤਾ ਸੀ ਉਸ ਨੂੰ ਦੂਰ ਕਰਦੇ ਹੋਏ ਪੰਜਾਬ ਸਰਕਾਰ ਦੀ ਮਨਸ਼ਾ ਹੈ ਕਿ ਇਲੈਕਸ਼ਨ 31 ਦਸੰਬਰ, 1996 ਤੋਂ ਪਹਿਲਾਂ ਪਹਿਲਾਂ ਕਰਵਾ ਦੇਈਏ ਅਤੇ ਇਲੈਕਸ਼ਨ ਦਾ ਪ੍ਰੋਸੈਸ ਤੇਜ਼ੀ ਦੇ ਨਾਲ ਚਾਲੂ ਕਰੀਏ ਤਾਂਕਿ ਜਲਦੀ ਤੋਂ ਜਲਦੀ ਸਾਰਾ ਕੁਝ ਹੋ ਸਕੇ ।

ਸਪੀਕਰ ਸਾਹਿਬ, ਮੈਂ ਜ਼ਿਕਰ ਕਰਨਾ ਚਾਹਾਂਗਾ ਕਿ ਕਾਰਪੋਰੇਸ਼ਨਾਂ ਅਤੇ ਮਿਉਂਸਪਲ ਕਮੇਟੀਆਂ ਪੰਜਾਬ ਦਾ ਸ਼ਹਿਰੀ ਹਿੱਸਾ ਹਨ । ਜਿਹੜੀਆਂ ਕਾਰਪੋਰੇਸ਼ਨਾ ਅਤੇ ਮਿਊਂਸਪਲ ਕਮੇਟੀਆਂ ਹਨ ਉਹ ਪੰਜਾਬ ਦੀ ਸ਼ਾਨਦਾਰ ਤਸਵੀਰ ਪੇਸ਼ ਕਰਨ ਤਾਂਕਿ ਜੋ ਲੋਕ ਬਾਹਰੋਂ ਆਉਂਦੇ ਹਨ, ਉਹ ਕਾਰਪੋਰੇਸ਼ਨਾਂ ਦੀ ਹਾਲਤ ਦਾ, ਮਿਊਂਸਪਲ ਕਮੇਟੀਆਂ ਦੀ ਹਾਲਤ ਦਾ, ਅੰਦਾਜ਼ਾ ਸ਼ਹਿਰਾਂ ਦੇ ਹਾਲਾਤ ਨੂੰ ਵੇਖਦੇ ਹੋਏ ਲਗਾ ਸਕਦੇ ਹਨ । ਪਿੰਡਾਂ ਦੇ ਲੋਕ ਵੀ ਸ਼ਹਿਰਾਂ ਵਿਚ ਚੀਜਾਂ ਖਰੀਦਣ ਵਾਸਤੇ ਆਉਂਦੇ ਹਨ । ਸ਼ਹਿਰਾਂ ਦੇ ਹਾਲਤ ਨੂੰ ਦੇਖਦੇ ਹੋਏ ਅੰਦਾਜ਼ਾ ਲਗਦਾ ਹੈ ਕਿ ਪੰਜਾਬ ਕੀ ਹੈ । ਸਪੀਕਰ ਸਾਹਿਬ, 1992 ਤੋਂ ਪਿੰਡਾਂ ਅਤੇ ਸ਼ਹਿਰਾਂ ਦੀ ਜੋ ਹਾਲਤ ਸੀ, ਉਹ ਕਿਸੇ ਤੋਂ ਭੁੱਲੀ ਹੋਈ ਨਹੀਂ ਹੈ । ਮੈਂ ਉਸ ਦਾ ਜ਼ਿਕਰ ਨਹੀਂ ਕਰਾਂਗਾ ਪਰ ਇਕ ਗੱਲ ਜ਼ਰੂਰ ਕਰਾਂਗਾ ਕਿ ਕਾਰਪੋਰੇਸ਼ਨਾਂ/ਮਿਊਂਸਪਲ ਕਮੇਟੀਆਂ ਦੀ ਫਾਈਨੈਂਸ਼ੀਅਲ ਪੁਜ਼ੀਸ਼ਨ ਬਹੁਤ ਹੀ ਮਾੜੀ ਸੀ । ਉਸ ਵੇਲੇ ਇੰਡਸਟਰੀ ਵੀ ਖਤਮ ਹੋ ਰਹੀ ਸੀ ਅਤੇ ਸਾਰਾ ਮਾਲੀ ਢਾਂਚਾਂ ਕਮਜ਼ੋਰ ਹੋ ਚੁੱਕਾ ਸੀ । ਸਾਡਾ ਉਸ ਵੇਲੇ ਬਹੁਤ ਨੁਕਸਾਨ ਹੋਇਆ ਸੀ । ਨਤੀਜੇ ਤੇ ਤੌਰ ਤੇ ਪੰਜਾਬ ਦੀਆਂ ਕਾਰਪੋਰੇਸ਼ਨਾਂ/ਮਿਊਂਸਪਲ ਕਮੇਟੀਆਂ ਦੀ ਆਮਦਨ 150 ਕਰੋੜ ਰੁਪਿਆ ਸਾਲਾਨਾ ਰਹਿ ਗਈ ਸੀ । ਮਿਊਂਸਪਲ ਕਮੇਟੀਆਂ ਨੇ ਮੁਲਾਜ਼ਮਾਂ ਦੀਆਂ ਤਨਖਾਹਾਂ ਜੀ. ਪੀ. ਐਫ. ਵਿਚੋਂ ਦੇਣੀਆਂ ਸ਼ੁਰੂ ਕਰ ਦਿਤੀਆਂ ਸਨ । ਇਸ ਤਰ੍ਹਾਂ ਦੇ ਹਾਲਤ ਨੂੰ ਦੇਖਦੇ ਹੋਏ ਸੱਭ ਤੋਂ ਪਹਿਲਾਂ ਪੰਜਾਬ ਸਰਕਾਰ ਨੇ ਮਹਿਸੂਸ ਕੀਤਾ ਕਿ ਜਿੰਨੀ ਦੇਰ ਇਲੈਕਟਿਡ ਲੋਕ ਮਿਊਂਸਪੈਲਟੀਆਂ ਤੇ ਲੋਕਲ ਬਾਡੀਜ਼ ਦੇ ਨਹੀਂ ਆਉਂਦੇ, ਉਨ੍ਹੀਂ ਦੇਰ ਕੰਮ ਨਹੀਂ ਚਲ ਸਕਦਾ ਕਿਉਂਕਿ ਪੰਜਾਬ ਅਸੈਂਬਲੀ ਦੇ ਇਲੈਕਸ਼ਨ ਹੋ ਚੁੱਕੇ ਸਨ । ਇਲੈਕਸ਼ਨ ਤੋਂ ਪਹਿਲਾਂ ਪੰਜਾਬ ਵਿਚ ਪ੍ਰੈਜ਼ੀਡੈਂਟ ਰੂਲ ਸੀ ਅਤੇ ਪ੍ਰੈਜ਼ੀਡੈਂਟ

ਰੂਲ ਦੇ ਬਾਰੇ ਵਿਚ ਸਾਰੇ ਜਾਣਦੇ ਹਨ, ਮੈਂ ਵੀ ਕਹਿੰਦਾ ਹਾਂ ਕਿ ਡੈਮੋਕਰੇਸੀ ਵਿਚ ਪ੍ਰੈਜ਼ੀਡੈਂਟ ਰੂਲ ਵਰਸਟ ਟਾਈਪ ਆਫ ਗੌਰਮਿੰਟ ਹੁੰਦਾ ਹੈ। ਇਸੇ ਤਰ੍ਹਾਂ ਲੋਕਲ ਬਾਡੀਜ਼ ਦੇ ਚੁਣੇ ਹੋਏ ਕੌਂਸਲਰ ਨਾ ਹੋਣ, ਪੰਚਾਇਤਾਂ ਦੇ ਸਰਪੰਚ ਨਾ ਹੋਣ, ਬਲਾਕ ਸੰਮਤੀਆਂ ਨਾ ਹੋਣ, ਜ਼ਿਲ੍ਹਾ ਪਰੀਸ਼ਦਾਂ ਨਾ ਹੋਣ, ਕਾਰਪੋਰੇਸ਼ਨਾਂ ਦੇ ਮੇਅਰ, ਕੌਂਸਲਰ ਨਾ ਹੋਣ, ਮਿਊਂਸਪੈਲਟੀਆਂ ਦੇ ਮੈਂਬਰ ਨਾ ਹੋਣ ਤਾਂ ਡੈਮੋਕਰੇਸੀ ਕਿਧਰੇ ਨਹੀਂ ਨਜ਼ਰ ਆਉਂਦੀ। ਇਸ ਕਰਕੇ ਸਾਡੀ ਸਰਕਾਰ ਨੇ ਸਭ ਤੋਂ ਪਹਿਲਾਂ ਇਹੀ ਸੋਚਿਆ ਕਿ ਡੈਮੋਕਰੇਟਿਕ ਸੈਟ-ਅਪ ਕਾਇਮ ਕਰਨਾ ਬਹੁਤ ਜ਼ਰੂਰੀ ਹੈ ਅਤੇ ਸਤੰਬਰ, 1992 ਵਿਚ ਹੀ ਪੰਜਾਬ ਗੌਰਮਿੰਟ ਨੇ ਮਿਊਂਸਪੈਲਟੀਆਂ ਦੇ ਸਾਰੇ ਦੇ ਸਾਰੇ ਇਲੈਕਸ਼ਨ ਕਰਾਏ ਜਿਸ ਨਾਲ ਹਾਲਤ ਵਿਚ ਕਾਫੀ ਸੁਧਾਰ ਹੋਇਆ। ਸਪੀਕਰ ਸਾਹਿਬ, ਕਮੀਆਂ, ਕਮਜ਼ੋਰੀਆਂ ਅਫਸਰਾਂ ਵਿਚ ਵੀ ਹੁੰਦੀਆਂ ਹਨ ਅਤੇ ਮੈਂਬਰਾਂ ਵਿਚ ਵੀ ਹੁੰਦੀਆਂ ਹਨ। ਓਵਰਆਲ, ਸਪੀਕਰ ਸਾਹਿਬ, ਪੰਜਾਬ ਦੇ ਅਰਬਨ ਏਰੀਏ ਵਿਚ ਜਿਹੜੀਆਂ ਮਿਊਂਸਪੈਲਟੀਆਂ ਸੀ, ਕਾਰਪੋਰੇਸ਼ਨਾਂ ਸੀ, ਉਨ੍ਹਾਂ ਦੀ ਹਾਲਤ ਵਿਚ ਪੰਜਾਬ ਸਰਕਾਰ ਦੀ ਮੱਦਦ ਨਾਲ, ਕੁਝ ਉਪਰਾਲਿਆਂ ਨਾਲ ਬਹੁਤ ਸੁਧਾਰ ਆਇਆ ਔਰ ਉਨ੍ਹਾਂ ਦੀ ਇਨਕਮ 150 ਕਰੋੜ ਰੁਪਏ ਤੋਂ 550 ਕਰੋੜ ਰੁਪਏ ਪਿਛਲੇ ਸਾਲ 1995-96 ਵਿਚ ਹੋਈ ਹੈ ਜਿਹੜੀ ਸਾਡੀਆਂ ਲੋਕਲ ਬਾਡੀਜ਼ ਅਤੇ ਮਿਊਂਸਪੈਲਟੀਆਂ, ਕਾਰਪੋਰੇਸ਼ਨਾਂ ਲਈ ਕੋਈ ਛੋਟੀ ਜਿਹੀ ਪ੍ਰਾਪਤੀ ਨਹੀਂ, ਬਹੁਤ ਵੱਡੀ ਪ੍ਰਾਪਤੀ ਹੈ।

ਸਪੀਕਰ ਸਾਹਿਬ, ਜੇ ਪੈਸਾ ਹੀ ਨਾ ਹੋਵੇ, ਫਾਈਨਾਂਸ ਨਾ ਹੋਵੇ ਤਾਂ ਕੋਈ ਵੀ ਕੰਮ ਕਿਸ ਤਰ੍ਹਾਂ ਹੋਵੇਗਾ। ਮਿਸਾਲ ਦੇ ਤੌਰ ਤੇ, ਜਿਵੇਂ ਲੁਧਿਆਣਾ ਵਾਲੇ ਬੈਠੇ ਹਨ, ਇਨ੍ਹਾਂ ਨੇ ਆਪਣੀ ਜ਼ੁਬਾਨੀ ਕਿਹਾ ਹੈ ਕਿ ਕਿਥੇ ਲੁਧਿਆਣੇ ਦਾ 28 ਕਰੋੜ ਰੁਪਏ ਦਾ ਬਜਟ ਸੀ, ਉਹ ਅੱਜ 106 ਕਰੋੜ ਰੁਪਏ ਦਾ ਨਹੀਂ ਬਲਕਿ 126 ਕਰੋੜ ਰੁਪਏ ਦਾ ਹੋ ਗਿਆ ਹੈ। ਲੁਧਿਆਣਾ ਸ਼ਹਿਰ ਲਈ ਇਸ ਤੋਂ ਵੱਡੀ ਪ੍ਰਾਪਤੀ ਹੋਰ ਕੀ ਹੈ। ਜਲੰਧਰ ਦਾ ਵੀ ਇਸੇ ਤਰ੍ਹਾਂ ਦਾ ਵਧੀਆ ਹਾਲ ਹੈ ਅਤੇ ਅੰਮ੍ਰਿਤਸਰ ਦਾ ਵੀ ਹਾਲ ਵਧੀਆ ਹੈ। ਅਸੀਂ ਮਾਲੀ ਤੌਰ ਤੇ ਕਮੇਟੀਆਂ ਨੂੰ ਸਕਸ਼ਮ ਬਣਾਇਆ ਹੈ ਅਤੇ ਕੁਝ ਸਾਧਨ ਜੁਟਾਏ ਹਨ। ਚੁੰਗੀ ਦੇ ਬਾਰੇ ਵਿਚ, ਹਾਊਸ ਟੈਕਸ ਦੇ ਬਾਰੇ ਵਿਚ ਸੋਚਿਆ ਹੈ ਤਾਂ ਕਿ ਜਿਵੇਂ ਪਹਿਲੇ ਵੀ ਐਕਟ ਵਿਚ ਪ੍ਰੋਵੀਜ਼ਨ ਸੀ, ਅਸੀਂ ਉਨ੍ਹਾਂ ਨੂੰ ਇਜਾਜ਼ਤ ਦੇ ਦਿਤੀ ਕਿ ਅਗਰ ਕੋਈ ਮਿਊਂਸਪੈਲਟੀ ਚਾਹੁੰਦੀ ਹੋਵੇ ਤਾਂ ਚੁਗੀਆਂ ਨੀਲਾਮ ਕਰ ਸਕਦੀ ਹੈ। ਇਨ੍ਹਾਂ ਉਪਰਾਲਿਆਂ ਨਾਲ ਉਨ੍ਹਾਂ ਦੇ ਇਨਕਮ ਦੇ ਸਾਧਨ ਬਣੇ। ਮੈਨੂੰ ਖੁਸ਼ੀ ਹੈ ਦੱਸਣ ਵਿਚ ਕਿ ਇਸ ਦੇ ਨਾਲ ਨਾਲ ਇੰਪਰੂਵਮੈਂਟ ਟਰੱਸਟ ਜਿਹੜੇ ਪਹਿਲਾਂ ਬਿਲਕੁਲ ਨੈਗਲੈਕਟ ਕਰ ਦਿੱਤੇ ਗਏ ਸਨ, ਉਨ੍ਹਾਂ ਦੇ ਸਾਧਨ ਵੀ ਵਧੇ। 187 ਕਰੋੜ ਰੁਪਿਆ ਸਿਰਫ ਇੰਪਰੂਵ-ਮੈਂਟ ਟਰੱਸਟਾਂ ਵਿਚ ਜਿਹੜੇ ਪਿਛਲੇ 2-3 ਸਾਲਾਂ ਵਿਚ ਬਣੇ, ਉਨ੍ਹਾਂ ਦੀ ਇਨਕਮ ਹੋਈ ਹੈ ਅਤੇ ਉਨ੍ਹਾਂ ਨੇ ਕਈ ਤਰ੍ਹਾਂ ਦੇ ਕੰਮ ਵੀ ਸ਼ੁਰੂ ਕੀਤੇ ਹਨ। 830 ਕਰੋੜ ਰੁਪਏ ਦੀ ਰਕਮ ਲੋਕਲ ਬਾਡੀਜ਼ ਕੋਲ 150 ਕਰੋੜ ਰੁਪਏ ਤੋਂ ਵੱਧ ਕੇ ਬੜੀ ਵੱਡੀ ਰਕਮ ਆਈ ਲੋਕਾਂ ਦੇ ਕੰਮ ਕਾਜ਼ ਕਰਨ ਵਾਸਤੇ ਅਤੇ ਇਹ ਸਭ ਉਪਰਾਲਿਆਂ ਦਾ ਹੀ ਨਤੀਜਾ ਹੈ।

[ਵਿੱਤ ਅਤੇ ਸਥਾਨਕ ਸਰਕਾਰ ਮੰਤਰੀ]

ਸਪੀਕਰ ਸਾਹਿਬ, ਜਿਥੇ ਇਨ੍ਹਾਂ ਦੀ ਆਮਦਨ ਵਧੀ ਹੈ, ਉਥੇ ਐਕਟੀਵਿਟੀਜ਼ ਵੀ ਵਧੀਆਂ ਹਨ ! 9500 ਕਿਲੋਮੀਟਰ ਸੜਕਾਂ ਅਰਬਨ ਏਰੀਆਜ਼ ਵਿਚ ਜਿਥੇ ਲੋਕਲ ਬਾਡੀਜ਼ ਕਾਰਪੋਰੇਸ਼ਨਾਂ ਹਨ, ਉਥੇ ਨਵੀਆਂ ਬਣਾਈਆਂ ਗਈਆਂ ਅਤੇ 300 ਕਰੋੜ ਰੁਪਿਆ ਉਨ੍ਹਾਂ ਤੇ ਖਰਚ ਆਇਆ ਹੈ। ਕਾਰਾਂ ਲਈ ਮਲਟੀ ਸਟੋਰੀ ਪਾਰਕਿੰਗ ਕੰਪਲੈਕਸ ਸਾਢੇ ਅੱਠ ਕਰੋੜ ਰੁਪਏ ਦੀ ਲਾਗਤ ਨਾਲ ਲੁਧਿਆਣਾ ਵਿਚ ਹੀ ਸ਼ੁਰੂ ਕੀਤਾ ਗਿਆ ਹੈ ਜਿਸਦੇ ਕੰਪਲੀਟ ਹੋਣ ਨਾਲ ਬੜੀ ਵੱਡੀ ਸਹੂਲਤ ਮਿਲੇਗੀ। ਟ੍ਰੈਫਿਕ ਰੇਲਵੇ ਓਵਰ ਬ੍ਰਿਜ ਜਿਹੜੇ ਕੋਟਕਪੂਰਾ, ਲੁਧਿਆਣਾ ਅਤੇ ਜਲੰਧਰ ਵਿਚ ਬਣ ਰਹੇ ਹਨ, ਉਹ ਤੁਹਾਡੇ ਸਾਹਮਣੇ ਹੈ। ਲੁਧਿਆਣਾ ਵਿਚ ਅਕਤੂਬਰ ਦੇ ਮਹੀਨੇ ਵਿਚ ਬੁੱਢੇ ਨਾਲੇ ਬਾਰੇ ਜਿਹੜੀ ਇਕ ਸਕੀਮ ਹੈ, ਐਕਸ਼ਨ ਪਲਾਨ ਦੇ ਤਹਿਤ ਜੋ ਟਰੀਟਮੈਂਟ ਪਲਾਂਟ ਅਸੀਂ ਲੁਧਿਆਣੇ, ਫਿਰ ਫਗਵਾੜਾ, ਜਲੰਧਰ ਅਤੇ ਫਿਲੌਰ ਲਗਾਉਣੇ ਹਨ, ਇਨ੍ਹਾਂ ਉਤੇ 230 ਕਰੋੜ ਰੁਪਿਆ ਖਰਚ ਹੋਣਾ ਹੈ। ਇਸ ਦਾ ਅਕਤੂਬਰ ਦੇ ਵਿਚ ਨੀਂਹ-ਪੱਥਰ ਰੱਖ ਕੇ ਇਸ ਨੂੰ ਜਲਦੀ ਹੀ ਸ਼ੁਰੂ ਕਰਾਂਗੇ।

ਸਪੀਕਰ ਸਾਹਿਬ, ਅੰਮ੍ਰਿਤਸਰ ਵਾਲੇ ਚਲੇ ਗਏ ਹਨ, ਮੈਂ ਦੱਸਣਾ ਚਾਹੁੰਦਾ ਸੀ ਕਿ 11 ਕਰੋੜ ਰੁਪਏ ਦੀ ਲਾਗਤ ਨਾਲ ਗੰਦੇ ਨਾਲੇ ਨੂੰ ਢੱਕਣ ਦਾ ਕੰਮ ਸ਼ੁਰੂ ਕੀਤਾ ਹੈ ਜਿਸ ਨਾਲ ਅੰਮ੍ਰਿਤਸਰ ਦੀ ਹਾਲਤ ਕਿਤਨੀ ਸ਼ਾਨਦਾਰ ਹੋ ਜਾਵੇਗੀ। ਦਰਬਾਰ ਸਾਹਿਬ ਦੇ ਇਰਦ-ਗਿਰਦ ਚੌਗਿਰਦਾ ਸਾਫ ਕਰਨ ਲਈ ਅਤੇ ਗਲਿਆਰਾ ਬਣਾਉਣ ਵਾਸਤੇ 11-12 ਕਰੋੜ ਰੁਪਿਆ ਖਰਚ ਹੋ ਗਿਆ ਹੈ ਤਾਂ ਕਿ ਇਸ ਖੂਬਸੂਰਤ ਗਲਿਆਰੇ ਨੂੰ ਹੋਰ ਖੂਬਸੂਰਤ ਧਾਰਮਿਕ ਰਿਵਾਇਤ ਦੇ ਮੁਤਾਬਿਕ ਬਣਾ ਲਿਆ ਜਾਵੇ। ਉਸਦਾ ਵੀ ਉਦਘਾਟਨ ਅਸੀਂ ਜਲਦੀ ਕਰ ਸਕੀਏ, ਇਹ ਸਾਡੀ ਤਜਵੀਜ਼ ਹੈ। 20 ਕਰੋੜ ਰੁਪਿਆ ਖਰਚ ਕੇ ਅਸੀਂ ਜਲੰਧਰ ਵਿਚ ਸੀਵਰ ਲੇਅ ਕੀਤਾ ਹੈ। ਸੀਵਰੇਜ ਬੋਰਡ ਨੇ ਸਾਰੇ ਪੰਜਾਬ ਦੇ ਵਿਚ ਕੰਮ ਕਰਦੇ ਹੋਏ ਬਹੁਤ ਸਾਰੇ ਸ਼ਹਿਰਾਂ ਵਿਚ ਪੀਣ ਵਾਲਾ ਪਾਣੀ ਮੁਹੱਈਆ ਕੀਤਾ ਹੈ। 96 ਸ਼ਹਿਰਾਂ ਵਿਚ ਕੰਮ ਸ਼ੁਰੂ ਕਰਨ ਤੋਂ ਇਲਾਵਾ ਇਸ ਸਾਲ ਦੇ ਅਖੀਰ ਵਿਚ ਸਾਰੇ ਸ਼ਹਿਰਾਂ ਵਿਚ ਇਹ ਕੰਮ ਕੰਪਲੀਟ ਕਰਾਂਗੇ ਤਾਂ ਕਿ ਘਟ-ਅਜ਼-ਘਟ ਲੋਕਾਂ ਨੂੰ ਪੀਣ ਵਾਲਾ ਪਾਣੀ ਜ਼ਰੂਰ ਮਿਲ ਸਕੇ। ਇਸ ਦੇ ਨਾਲ ਨਾਲ ਅਸੀਂ ਸੀਵਰ ਵੀ ਲੇਅ ਕਰਨਾ ਹੈ। ਪੀਣ ਵਾਲੇ ਪਾਣੀ ਦਾ ਪ੍ਰਬੰਧ ਹੋਵੇਗਾ, ਪਾਣੀ ਦੇ ਨਿਕਾਸ ਦਾ ਪ੍ਰਬੰਧ ਹੋਵੇਗਾ, ਸੀਵਰ ਲੇਅ ਹੋਣੇ ਹਨ ਅਤੇ ਫਿਰ ਟਰੀਟਮੈਂਟ ਪਲਾਂਟ ਵੀ ਲੱਗਣੇ ਹਨ। ਨੰਗਲ ਟਾਊਨ, ਨਯਾ ਨੰਗਲ ਇਕੋ ਇਕ ਐਸਾ ਸ਼ਹਿਰ ਹੈ ਜਿਸ ਵਿਚ ਇਹ ਟਰੀਟਮੈਂਟ ਪਲਾਂਟ ਲੱਗਾ ਹੈ। ਬਦਕਿਸਮਤੀ ਨਾਲ ਗੰਦੇ ਪਾਣੀ ਨੂੰ ਸਾਫ ਕਰਨ ਵਾਸਤੇ ਹੋਰ ਕਿਸੇ ਵੀ ਸ਼ਹਿਰ ਵਿਚ ਕੋਈ ਟਰੀਟਮੈਂਟ ਪਲਾਂਟ ਨਹੀਂ ਹੈ। ਲੁਧਿਆਣੇ ਤੋਂ ਅਸੀਂ ਇਹ ਕੰਮ ਸ਼ੁਰੂ ਕਰਾਂਗੇ ਅਤੇ ਬਹੁਤ ਜਲਦੀ ਸ਼ੁਰੂ ਕਰਾਂਗੇ। ਅਰਬਨ ਏਰੀਆਜ਼ ਦੇ ਵਿਚ ਲੋਕ ਜ਼ਿਆਦਾ ਅੱਛੇ ਤਰੀਕੇ ਦੇ ਨਾਲ ਰਹਿਣ ਅਤੇ ਉਨ੍ਹਾਂ ਨੂੰ ਹਰ ਤਰ੍ਹਾਂ ਦੀ ਸਹੂਲਤ ਮਿਲੇ, ਇਹ ਸਾਡੀ ਤਜਵੀਜ਼ ਤਾਂ ਹੈ ਹੀ ਲੇਕਿਨ ਇਸ ਵਿਚ ਕੁਝ ਤੌਖਲੇ ਅਤੇ ਸ਼ੰਕੇ ਜ਼ਾਹਿਰ ਕੀਤੇ ਗਏ ਹਨ। ਇਥੇ ਕੁਰੱਪਸ਼ਨ ਦਾ ਜ਼ਿਕਰ ਕੀਤਾ ਗਿਆ ਹੈ। ਮੈਨੂੰ ਇਹ ਦੱਸਣ ਵਿਚ ਖੁਸ਼ੀ ਹੈ ਕਿ ਦੋ ਢਾਈ ਸੌ ਦੇ ਕਰੀਬ ਇੰਪਲਾਈਜ਼ ਸਸਪੈਂਡ ਕੀਤੇ ਗਏ ਹਨ ਅਤੇ 20-22 ਦੇ ਕਰੀਬ ਡਿਸਮਿਸ ਕੀਤੇ ਗਏ

ਹਨ । ਮਿਊਂਸਪਲ ਕਮੇਟੀਆਂ ਦੇ ਇੰਪਲਾਈਜ਼ ਨੂੰ ਪੈਨਸ਼ਨ ਦੇਣ ਦਾ ਕੰਮ ਵੀ ਇਸ ਸਰਕਾਰ ਨੇ ਕੀਤਾ ਹੈ ਤਾਂ ਕਿ ਉਹ ਲੋਕ ਪੈਨਸ਼ਨ ਦੇ ਲਾਭ ਤੋਂ ਵਾਂਝੇ ਨਾ ਰਹਿਣ । 6,000 ਇੰਪਲਾਈਜ਼ ਨੂੰ ਅਸੀਂ ਰੈਗੂਲਰ ਕੀਤਾ ਹੈ ਜਿਨ੍ਹਾਂ ਦੇ ਸਰਵਿਸ ਵਿਚ 240 ਦਿਨ ਹੋ ਗਏ ਸਨ । ਮਿੱਤਲ ਸਾਹਿਬ ਇਸ ਵੇਲੇ ਬੈਠੇ ਨਹੀਂ ਹਨ, ਤਸ਼ਰੀਫ ਲੈ ਗਏ ਹਨ, ਉਨ੍ਹਾਂ ਨੇ 2-3 ਗੱਲਾਂ ਇਥੇ ਕਹੀਆਂ ਹਨ । ਇਕ ਇਹ ਕਿ ਇਸ ਮਿਊਂਸਪਲ ਐਕਟ ਵਾਸਤੇ ਬੜੀਆਂ ਬੈਠਕਾਂ ਹੋਈਆਂ । ਇਹ 600 ਸਫੇ ਦਾ ਮਿਊਂਸਪਲ ਐਕਟ ਤਿਆਰ ਹੈ ਲੇਕਿਨ ਅਜੇ ਤੱਕ ਇਸ ਨੂੰ ਕੈਬਨਿਟ ਦੀ ਮਨਜ਼ੂਰੀ ਨਹੀਂ ਮਿਲੀ ।

**ਸ੍ਰੀ ਗੁਰਪਾਲ ਚੰਦ ਸਰੋਆ** : ਪੁਆਇੰਟ ਆਫ ਆਰਡਰ, ਸਰ....

**ਸ੍ਰੀ ਸਪੀਕਰ** : ਤੁਸੀਂ ਜੋ ਕੁਝ ਪੁੱਛਣਾ ਹੈ, ਬਾਅਦ ਵਿਚ ਪੁੱਛ ਲੈਣਾ । ਉਨ੍ਹਾਂ ਨੂੰ ਬੋਲਣ ਦਿਉ ।

**ਸ੍ਰੀ ਗੁਰਪਾਲ ਚੰਦ ਸਰੋਆ** : ਸਪੀਕਰ ਸਾਹਿਬ, ਸਾਰੇ ਪੱਕੇ ਨਹੀਂ ਕੀਤੇ ਗਏ ।

**ਵਿੱਤ ਅਤੇ ਸਥਾਨਕ ਸਰਕਾਰ ਮੰਤਰੀ** : ਜਿਹੜੇ ਜਿਹੜੇ ਨਹੀਂ ਹੋਏ ਉਹ ਵੀ ਕਰ ਦਿਆਂਗੇ ਲੇਕਿਨ 6,000 ਅਸੀਂ ਪੱਕੇ ਕਰ ਦਿੱਤੇ ਹਨ । ਸਪੀਕਰ ਸਾਹਿਬ, ਅਸੀਂ ਚਾਹਵਾਂਗੇ ਕਿ 1911 ਦਾ ਜਿਹੜਾ ਪੁਰਾਣਾ ਗੁਲਾਮੀ ਵੇਲੇ ਦਾ ਮਿਊਂਸਪਲ ਐਕਟ ਹੈ, ਉਸ ਨੂੰ ਬਦਲਿਆ ਜਾਵੇ । ਸਰਦਾਰ ਬੇਅੰਤ ਸਿੰਘ ਨੇ ਲੁਧਿਆਣੇ ਵਿਖੇ 1992 ਵਿਚ ਇਸ ਦੇ ਲਈ ਘੋਸ਼ਣਾ ਵੀ ਕੀਤੀ ਸੀ । ਸਾਡੇ ਦਿਲ ਵਿਚ ਉਸ ਅਧੂਰੇ ਕੰਮ ਨੂੰ ਪੂਰਾ ਕਰਨ ਦਾ ਖਿਆਲ ਹੈ । ਅਸੀਂ ਚਾਹੁੰਦੇ ਸੀ ਕਿ ਇਸੇ ਸੈਸ਼ਨ ਵਿਚ ਹੀ ਇਹ ਹੋਵੇ ਲੇਕਿਨ ਇਹ 600 ਸਫਿਆਂ ਦਾ ਬਿਲ ਅਗਰ ਮੈਂਬਰਾਂ ਕੋਲ ਵੀ ਆਉਂਦਾ ਤਾਂ ਉਨ੍ਹਾਂ ਨੂੰ ਵੀ ਪਰੇਸ਼ਾਨੀ ਹੋਣੀ ਸੀ । ਇਸ ਸਬੰਧ ਵਿਚ ਅਸੀਂ ਬਹੁਤ ਜਲਦੀ ਫੈਸਲਾ ਲਵਾਂਗੇ । ਅਸੀਂ ਇਸ ਨੂੰ ਕੈਬਨਿਟ ਵਿਚ ਲਿਆਵਾਂਗੇ ਜਾਂ ਕੈਬਨਿਟ ਸਬ ਕਮੇਟੀ ਦੇ ਹਵਾਲੇ ਕਰਾਂਗੇ ਤਾਂ ਕਿ ਅਸੈਂਬਲੀ ਤੋਂ ਇਹ ਪਾਸ ਹੋ ਸਕੇ । ਮਿੱਤਲ ਸਾਹਿਬ ਨੇ ਸੀਵਰੇਜ ਬੋਰਡ ਦੇ ਐਮ. ਡੀ. ਦੇ ਬਾਰੇ ਇਥੇ ਗੱਲ ਕਹੀ ਹੈ ਅਤੇ ਤੁਹਾਨੂੰ ਕੁਝ ਕਾਗਜ਼ ਵੀ ਦਿੱਤੇ ਹਨ । 2-4 ਇੰਪਲਾਈਜ਼ ਕੁਝ ਕਾਗਜ਼ ਮੈਨੂੰ ਦੇ ਗਏ ਸੀ । ਅਸੀਂ ਇਨਕੁਆਇਰੀ ਦੇ ਆਰਡਰ ਕਰ ਦਿੱਤੇ ਹਨ ਅਤੇ ਇਕ ਮਹੀਨੇ ਦੇ ਵਿਚ ਵਿਚ ਇਨਕੁਆਇਰੀ ਕਰਕੇ ਕਸੂਰਵਾਰਾਂ ਦੇ ਖਿਲਾਫ ਐਕਸ਼ਨ ਲਵਾਂਗੇ ਚਾਹੇ ਉਹ ਕੋਈ ਕਿੰਨਾ ਵੱਡਾ ਵੀ ਕਿਉਂ ਨਾ ਹੋਵੇ । ਲੇਕਿਨ ਜੇਕਰ ਇਨਕੁਆਇਰੀ ਤੋਂ ਬਗੈਰ ਕੋਈ ਐਲੀਗੇਸ਼ਨ ਇਸ ਤਰ੍ਹਾਂ ਲਗਣ ਇਹ ਕੋਈ ਬਹੁਤਾ ਮੁਨਾਸਿਬ ਨਹੀਂ ਹੈ । ਅਸੀਂ ਫਿਰ ਵੀ ਕੋਸ਼ਿਸ਼ ਕਰਾਂਗੇ ਕਿ ਜਿਹੜੇ ਵੀ ਇਸ ਤਰ੍ਹਾਂ ਦੇ ਕਸੂਰਵਾਰ ਅਫਸਰ ਹਨ ਉਹ ਪੂਰੀ ਤਰ੍ਹਾਂ ਜ਼ਿੰਮੇਵਾਰੀ ਨਿਭਾਉਣ ਔਰ ਜੇਕਰ ਉਨ੍ਹਾਂ ਦੀ ਕੋਈ ਗਲਤੀ ਪਾਈ ਗਈ ਤਾਂ ਸਰਕਾਰ ਸਖਤ ਤੋਂ ਸਖਤ ਐਕਸ਼ਨ ਲਏਗੀ । ਵਾਰਡਜ਼ ਦੀ ਡੀਲਿਮਿਟੇਸ਼ਨ ਦੇ ਸਬੰਧ ਵਿਚ ਮੈਂ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਉਸਦੇ ਲਈ ਬਕਾਇਦਾ ਪਰਾਸੈਸ ਬਣਿਆ ਹੋਇਆ ਹੈ ਔਰ ਉਸਦੇ ਵਿਚ ਪਬਲਿਕ ਦੇ ਆਬਜੈਕਸ਼ਨ ਇਨਵਾਈਟ ਕੀਤੇ ਜਾਂਦੇ ਹਨ ਔਰ ਪਬਲਿਕ ਆਬਜੈਕਸ਼ਨਜ਼ ਨੂੰ ਅੱਛੀ ਤਰ੍ਹਾਂ ਦੇਖਿਆ ਵੀ ਜਾਂਦਾ ਹੈ ।

[ਵਿੱਤ ਅਤੇ ਸਥਾਨਕ ਸਰਕਾਰ ਮੰਤਰੀ]
ਐਮ. ਐਲ. ਏ. ਸਾਹਿਬਾਨ ਔਰ ਜਿਹੜੇ ਪਹਿਲਾਂ ਕੌਂਸਲਰ ਰਹਿ ਚੁੱਕੇ ਹਨ ਔਰ ਦੂਸਰੇ ਵੀ ਜਿਹੜੇ ਹੋਣਗੇ ਉਨ੍ਹਾਂ ਦੀ ਰਾਏ ਦੇ ਨਾਲ ਵਾਰਡਜ਼ ਬਣਾਵਾਂਗੇ ।

ਰਿਜ਼ਰਵੇਸ਼ਨ ਦੀ ਗੱਲ ਹੋਈ ਹੈ । ਜਿਹੜੀ ਸਾਡੀ ਕਾਂਸਟੀਚਿਊਸ਼ਨਲ ਅਮੈਂਡਮੈਂਟ ਕੀਤੀ ਹੋਈ ਹੈ ਉਹਦੇ ਮੁਤਾਬਿਕ 1/3 ਸੀਟਾਂ ਲੇਡੀਜ਼ ਲਈ ਰਿਜ਼ਰਵ ਹਨ । ਅਨੁਸੂਚਿਤ ਜ਼ਾਤੀਆਂ ਵਾਸਤੇ, ਬੈਕਵਰਡ ਕਲਾਸਿਜ਼ ਵਾਸਤੇ ਵੀ ਸੀਟਾਂ ਰੀਜ਼ਰਵ ਹਨ, ਉਸਦੇ ਮੁਤਾਬਿਕ ਹੀ ਸਾਰਾ ਕੁਝ ਬਣਾਵਾਂਗੇ । ਸੋ, ਫਿਰ ਇਕ ਵਾਰ ਮੈਂ ਕਹਿਣਾ ਚਾਹਾਂਗਾ ਕਿ ਜਿਹੜਾ ਸਾਡੀ ਭੈਣ ਵਿਮਲਾ ਡਾਂਗ ਜੀ ਨੇ ਤੌਖਲਾ ਕੀਤਾ ਹੈ ਕਿ ਚੋਰ ਦਰਵਾਜ਼ਾ ਹੈ ਜਾਂ ਕਾਂਸਟੀ-ਚਿਊਸ਼ਨ ਦੀ ਉਲੰਘਣਾ ਹੋਈ ਹੈ, ਮੈਂ ਬੜੀ ਨਿਮਰਤਾ ਨਾਲ ਕਹਾਂਗਾ ਕਿ ਇਸ ਤਰ੍ਹਾਂ ਦੀ ਸਾਡੀ ਕੋਈ ਸੋਚ ਨਹੀਂ ਹੈ । ਇਹ ਗੌਰਮਿੰਟ ਹਮੇਸ਼ਾ ਹੀ ਡੈਮੋਕਰੇਸੀ ਨੂੰ ਸਿਰ ਝੁਕਾ ਕੇ ਮੰਨਦੀ ਰਹੇਗੀ ਔਰ ਇਹ ਸਰਕਾਰ ਗਰਾਸ ਰੂਟ ਤੱਕ ਡੈਮੋਕਰੇਸੀ ਬਹਾਲ ਕਰਨ ਵਾਲੀ ਸਰਕਾਰ ਹੈ । ਡੈਮੋਕਰੇਸੀ ਦੇ ਕਿਸੇ ਆਦਰਸ਼ ਤੋਂ ਦੌੜਨ ਦਾ ਨਾ ਸਾਡਾ ਕੋਈ ਇਰਾਦਾ ਹੈ ਔਰ ਨਾ ਹੀ ਹੋਏਗਾ । ਅਸੀਂ ਡੈਮੋਕਰੇਸੀ ਨੂੰ ਪੂਰੀ ਤਰ੍ਹਾਂ ਨਿਭਾਵਾਂਗੇ ।

ਮਿਸਿਜ਼ ਮਾਲਤੀ ਥਾਪਰ ਜੀ ਨੇ ਕਿਹਾ ਸੀ ਕਿ ਕੋਆਪਸ਼ਨ ਨਹੀਂ ਹੋਣੀ ਚਾਹੀਦੀ ਕੋਈ ਨਾਮੀਨੇਸ਼ਨ ਨਹੀਂ ਹੋਣੀ ਚਾਹੀਦੀ । ਸ਼ਾਇਦ ਉਹ ਅਮੈਂਡਮੈਂਟ ਵੇਲੇ ਇਥੇ ਸੀ ਜਾਂ ਨਹੀਂ, ਕਾਂਸਟੀਚਿਊਸ਼ਨਲ ਅਮੈਂਡਮੈਂਟ ਹੋਈ ਹੋਈ ਹੈ ਕਿ ਕਿਸੇ ਵੀ ਬਾਡੀ ਵਿਚ ਚਾਹੇ ਉਹ ਮਿਊਂਸਪਲ ਕਮੇਟੀ ਹੋਵੇ, ਕਾਰਪੋਰੇਸ਼ਨ ਹੋਵੇ, ਪੰਚਾਇਤ ਹੋਵੇ, ਉਹਨਾਂ ਨੂੰ ਯਾਦ ਹੋਵੇਗਾ ਕਿ ਇਸ ਸਦਨ ਵਿਚ ਪਾਸ ਹੋਇਆ ਹੈ ਕਿ ਕਿਸੇ ਵੀ ਜਗ੍ਹਾ ਨਾਮੀਨੇਸ਼ਨ ਜਾਂ ਕੋਆਪਸ਼ਨ ਦਾ ਪਰਾਵਧਾਨ ਹੀ ਨਹੀਂ ਹੈ । ਕਾਂਸਟੀਚਿਊਸ਼ਨਲ ਅਮੈਂਡਮੈਂਟ ਵਿਚ ਇਸ ਦੀ ਮਨਾਹੀ ਹੈ । ਉਹਨਾਂ ਨੂੰ ਆਪਣੀ ਇਸ ਸੋਚ ਨੂੰ ਬਦਲਣਾ ਚਾਹੀਦਾ ਹੈ ਔਰ ਇਸ ਸਦਨ ਦੇ ਪਾਸ ਕੀਤੇ ਹੋਏ ਬਿਲਾਂ ਨੂੰ ਯਾਦ ਰੱਖਣਾ ਚਾਹੀਦਾ ਹੈ ।

ਕਾਮਰੇਡ ਤਰਸੇਮ ਜੋਧਾਂ ਜੀ ਨੇ ਪੋਲਿਊਸ਼ਨ ਔਰ ਟਰੈਫਿਕ ਦੀ ਗੱਲ ਕੀਤੀ ਹੈ । ਇਸ ਤੋਂ ਇਲਾਵਾ ਕੁਝ ਹੋਰ ਗੱਲਾਂ ਵੀ ਸਾਡੇ ਸਾਹਮਣੇ ਆਈਆਂ ਹਨ । ਮੈਂ ਇਸ ਸਦਨ ਦੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਡੈਮੋਕਰੇਸੀ ਦੇ ਪਰਾਸੈਸ ਨੂੰ ਮਜ਼ਬੂਤ ਕਰਨ ਲਈ ਖਾਸ ਤੌਰ ਤੇ ਜਿਸ ਵਿਚ ਸ਼ਹਿਰੀ ਤਬਕਾ ਰਹਿੰਦਾ ਹੈ ਉਸ ਲਈ ਅਸੀਂ ਵਾਰਡ ਵੀ ਡੈਮੋਕਰੈਟਿਕ ਢੰਗ ਨਾਲ ਬਣਾਵਾਂਗੇ ਔਰ ਉਹਦੇ ਵਿਚ 31 ਦਸੰਬਰ, 1996 ਤੋਂ ਪਹਿਲਾਂ ਪਹਿਲਾਂ ਜੋ ਅੰਡਰਟੇਕਿੰਗ ਅਸੀਂ ਕੋਰਟ ਨੂੰ ਦਿੱਤੀ ਹੈ ਉਸ ਦੇ ਅਨੁਸਾਰ ਇਲੈਕਸ਼ਨ ਕਰਵਾ ਕੇ ਤਿੰਨਾਂ ਕਾਰਪਰੇਸ਼ਨਾਂ ਨੂੰ ਅਸੀਂ ਮੁੜ ਸ਼ਾਨਦਾਰ ਬਨਾਉਣ ਲਈ ਯਤਨ ਕਰਾਂਗੇ । ਅਗਰ ਕੋਈ ਕਸਰ ਕਿਤੇ ਵੀ ਰਹਿ ਗਈ, ਜਿਸ ਤਰ੍ਹਾਂ ਦਾਖਾ ਜੀ ਨੇ ਦੱਸਿਆ, ਇਹ ਕਾਂਟੀਨਿਊਅਸ ਪਰਾਸੈਸ ਹੈ, ਹਰ ਆਦਮੀ, ਕੋਈ ਵੀ ਗੌਰਮਿੰਟ ਹੋਵੇ ਪੂਰੀ ਤਰ੍ਹਾਂ ਮੁਕੰਮਲ ਨਹੀਂ ਹੋ ਸਕਦਾ । ਗਲਤੀ ਕਿਸੇ ਤੋਂ ਵੀ ਹੋ ਸਕਦੀ ਹੈ । ਇਨ੍ਹਾਂ ਦੀ ਤਾਂ ਉਹ ਗੱਲ ਹੈ ਤੇਰਾ ਆਟਾ ਗੁੰਨ੍ਹਦੀ ਦਾ ਸਿਰ ਹਿੱਲਦਾ ਹੈ, ਇਹ ਕਹਿਣ ਦੀ ਆਦਤ ਸਾਨੂੰ ਛੱਡ ਦੇਣੀ ਚਾਹੀਦੀ ਹੈ । ਬਲਕਿ ਉਹ ਚੀਜ਼ਾਂ ਵੀ

ਵੇਖਣੀਆਂ ਚਾਹੀਦੀਆਂ ਹਨ ਜਿਹੜੀਆਂ ਸ਼ਾਨਦਾਰ ਤਰੀਕੇ ਦੇ ਨਾਲ ਸਥਾਪਤ ਕੀਤੀਆਂ ਗਈਆਂ ਹਨ। ਕ੍ਰਿਟੀਸਿਜ਼ਮ, ਹੈਲਦੀ ਕ੍ਰਿਟੀਸਿਜ਼ਮ ਕਰਨ, ਅਸੀਂ ਵੈਲਕਮ ਕਰਦੇ ਹਾਂ। ਲੇਕਿਨ ਕ੍ਰਿਟੀਸਿਜ਼ਮ ਫਾਰ ਦੀ ਸੇਕ ਆਫ ਕ੍ਰਿਟੀਸਿਜ਼ਮ ਕਰਨਾ, ਮੈਂ ਕਹਿੰਦਾ ਹਾਂ ਕਿ ਸਾਡੇ ਮਾਨਯੋਗ ਮੈਂਬਰਾਂ ਨੂੰ ਉਸ ਤੋਂ ਕੁਝ ਬਚਣਾ ਚਾਹੀਦਾ ਹੈ। ਧੰਨਵਾਦ।

**Mr. Speaker** : Question is—

That the Punjab Municipal Corporation (Amendment) Bill be taken into consideration at once.

*The motion was carried unanimously*

**Mr. Speaker** : Now the House will proceed to consider the Bill clause by clause.

**Sub-clause (2) of clause 1**

**Mr. Speaker** : Question is—

That Sub-clause (2) of Clause I stand part of the Bill.

*The motion was carried unanimously.*

**Clause 2**

**Mr. Speaker** : Question is—

That Clause 2 stand part of the Bill.

*The motion was carried unanimously.*

**Sub-clause (1) of Clause 1.**

**Mr. Speaker** : Question is—

That Sub-clause (1) of Clause I stand part of the Bill.

*The motion was carried unanimously.*

**Title**

**Mr. Speaker** : Question is—

That Title be the Title of the Bill.

*The motion was carried unanimously.*

**Mr. Speaker** : Minister to move that the bill be passed.

**Minister for Finance and Local Government** (Doctor Kewal Krishan) : Sir, I beg to move—

That the Punjab Municipal Corporation (Amendment) Bill be passed.

**Mr. Speaker** : Motion moved—

That the Punjab Municipal Corporation (Amendment) Bill be passed.

**Mr. Speaker** : Question is—

That the Punjab Municipal Corporation (Amendment) Bill be passed.

*The motion was carried unanimously.*

**Mr. Speaker** : Now discussion on reports.

---

## DISCUSSION ON REPORTS

Re. (i) UTILIZATION OF GRANTS RECEIVED BY THE PUNJAB AGRICULTURAL UNIVERSITY, LUDHIANA, DURING THE PERIOD FROM 1ST APRIL, 1991 TO 31ST MARCH, 1992.

(ii) THE BALANCE SHEET OF THE PUNJAB SCHEDULED CASTES LAND DEVELOPMENT AND FINANCE CORPORATION FOR THE YEAR 1992-93.

**ਵਿੱਤ ਮੰਤਰੀ** : ਸਪੀਕਰ ਸਾਹਿਬ, ਅੱਜ ਤੁਸੀਂ ਦੋ ਰੈਜ਼ੋਲਿਊਸ਼ਨਾਂ ਤੇ ਬਹਿਸ ਕਰਵਾ ਰਹੇ ਹੋ । ਮੈਂਬਰ ਸਾਹਿਬਾਨ . . . (ਵਿਘਨ)

**ਸ੍ਰੀ ਸਪੀਕਰ** : ਰੈਜ਼ੋਲਿਊਸ਼ਨ ਨਹੀਂ, ਰਿਪੋਰਟਸ ਤੇ ।

**Minister for Finance** : Sorry Sir, ਹਾਂ ਜੀ ਰਿਪੋਰਟਸ ਤੇ । ਇਹ ਆਡਿਟ ਰਿਪੋਰਟਾਂ ਹਨ । ਇਕ ਤਾਂ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੁਆਰਾ ਪ੍ਰਾਪਤ ਕੀਤੀਆਂ ਗਰਾਂਟਾਂ ਬਾਰੇ ਅਤੇ ਦੂਸਰੀ ਪੰਜਾਬ ਅਨੁਸੂਚਿਤ ਜਾਤੀਆਂ ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੀ ਬੈਲੈਂਸ ਸ਼ੀਟ ਸਾਲ 1992-93 ਬਾਰੇ ਅਤੇ ਇਹ ਦੋਨੋਂ ਚੀਜਾਂ ਤੁਹਾਡੇ ਪਰਵਿਊ ਵਿਚ ਆ ਜਾਂਦੀਆਂ ਹਨ । ਇਕ ਰਿਪੋਰਟ ਤਾਂ ਜਿਹੜੀ ਅਨੁਸੂਚਿਤ ਜਾਤੀਆਂ ਵਾਲੀ ਹੈ ਉਹ ਅਕਾਊਂਟੈਂਟ ਜਨਰਲ ਵਲੋਂ ਆਈ ਹੈ ਅਤੇ ਦੂਸਰਾ ਪਬਲਿਕ ਅੰਡਰਟੇਕਿੰਗਜ਼ ਦੀ ਲਿਸਟ ਵਿਚ ਅਨੁਸੂਚਿਤ ਜਾਤੀਆਂ ਕਾਰਪੋਰੇਸ਼ਨ ਵੀ ਆ ਜਾਂਦੀ ਹੈ । ਇਸ ਕਰਕੇ ਬਹਿਸ ਕਰਵਾ ਸਕਦੇ ਹੋ, ਇਸ ਵਿਚ ਕੋਈ ਸ਼ੱਕ ਨਹੀਂ । ਲੇਕਿਨ ਇਹ ਸਾਰਾ ਫਾਈਨੈਂਸ਼ੀਅਲ ਮੈਟਰ ਹੈ, ਬੈਲੈਂਸ ਸ਼ੀਟ ਹੈ ਅਤੇ ਆਡਿਟ ਆਬਜ਼ਰਵੇਸ਼ਨ ਹੈ ਅਤੇ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਦੀ ਇਸ ਵਿਚ ਕੀ ਕੰਟਰੀਬਿਊਸ਼ਨ ਹੋਵੇਗੀ । ਇਨ੍ਹਾਂ ਰਿਪੋਰਟਾਂ ਵਿਚ ਸਿਵਾਏ ਜਮ੍ਹਾਂ ਤਕਸੀਮ ਦੇ ਕੁਝ ਨਹੀਂ ਹੈ । ਉਸ ਨੂੰ ਕਨਸਿਡਰ ਕਰਕੇ ਹੀ ਬਹਿਸ ਕਰਾਉਣੀ ਚਾਹੀਦੀ ਹੈ । ਅਗਰ ਰਿਪੋਰਟ ਦੇ ਮੁਤਾਬਿਕ ਹੀ ਬਹਿਸ ਹੋਵੇਗੀ ਤਾਂ ਠੀਕ ਹੈ ।

Re.: (i) UTILIZATION OF GRANTS RECEIVED BY THE PUNJAB AGRICULTURAL UNIVERSITY, LUDHIANA, DURING THE PERIOD FROM 1ST APRIL, 1991 TO 31ST MARCH, 1992.

(ii) THE BALANCE SHEET OF THE PUNJAB SCHEDULED CASTES LAND DEVELOPMENT AND FINANCE CORPORATION FOR THE YEAR 1992-1993.

ਕਾਮਰੇਡ ਹਰਦੇਵ ਅਰਸ਼ੀ : (ਬੈਠੇ ਬੈਠੇ) ਇਹ ਗੱਲ ਤਾਂ ਜਿਨ੍ਹਾਂ ਨੇ ਨੋਟਿਸ ਦਿੱਤਾ ਹੈ, ਉਹ ਦੇਖਣਗੇ ।

ਸ਼੍ਰੀ ਸਪੀਕਰ : ਕੀ ਕਿਹਾ ਹੈ ਤੁਸੀਂ ?

ਕਾਮਰੇਡ ਹਰਦੇਵ ਅਰਸ਼ੀ : ਸਪੀਕਰ ਸਾਹਿਬ, ਜਿਨ੍ਹਾਂ ਮੈਂਬਰਾਂ ਨੇ ਨੋਟਿਸ ਦਿੱਤਾ ਹੈ ਉਹ ਇਸ ਗੱਲ ਦਾ ਧਿਆਨ ਰੱਖਣਗੇ ।

Mr. Speaker : Member to move.

ਸ਼੍ਰੀਮਤੀ ਵਿਮਲਾ ਡਾਂਗ : ਸਪੀਕਰ ਸਾਹਿਬ, ਪਹਿਲਾਂ ਮੇਰੀ ਰਿਕੁਐਸਟ ਹੈ ਕਿ ਹਾਊਸ ਦਾ ਟਾਈਮ ਥੋੜ੍ਹਾ ਜਿਹਾ ਵਧਾ ਲਉ ।

ਸ਼੍ਰੀ ਸਪੀਕਰ : ਇਕ ਘੰਟੇ ਵਿਚ ਇਹ ਸਮਾਪਤ ਕਰਨਾ ਚਾਹੀਦਾ ਹੈ । ਅਗਰ ਤੁਸੀਂ ਮਹਿਸੂਸ ਕਰਦੇ ਹੋ ਤਾਂ ਪਰਸੋਂ ਤੇ ਰੱਖ ਲੈਂਦੇ ਹਾਂ Is it the pleasure of the House ?

ਕਾਮਰੇਡ ਹਰਦੇਵ ਅਰਸ਼ੀ : ਉਸ ਦਿਨ ਵੀ ਜਿਹੜਾ ਕੰਮ ਲੈਣਾ ਹੈ ਉਹ ਬੜਾ ਇੰਪਾਰਟੈਂਟ ਹੈ . . .(ਵਿਘਨ)

ਸ਼੍ਰੀ ਸਪੀਕਰ : ਟਾਈਮ ਪੂਰਾ ਇਕ ਘੰਟਾ ਲਗੇਗਾ । ਹੁਣ ਤਾਂ ਕੇਵਲ ਅੱਧਾ ਘੰਟਾ ਰਹਿੰਦਾ ਹੈ ।

ਕਾਮਰੇਡ ਹਰਦੇਵ ਅਰਸ਼ੀ : ਉਸ ਦਿਨ ਫਾਈਨਾਂਸ ਕਮਿਸ਼ਨ ਦੀ ਰਿਪੋਰਟ ਡਿਸਕਸ ਹੋਣੀ ਹੈ . . . .(ਵਿਘਨ) That is very important

Mr. Speaker : As you like. Some of the Hon'ble Members have told me that they are going out of station.

ਉੱਪ ਮੁੱਖ ਮੰਤਰੀ (ਬੈਠੇ ਬੈਠੇ) : ਜੇ ਲੋੜ ਪਈ ਤਾਂ ਵਧਾ ਲਵਾਂਗੇ ।

ਸ਼੍ਰੀ ਸਪੀਕਰ : ਉੱਪ ਮੁੱਖ ਮੰਤਰੀ ਸਾਹਿਬਾ, ਤੁਸੀਂ ਕੀ ਫਰਮਾਇਆ ਹੈ ?

ਉੱਪ ਮੁੱਖ ਮੰਤਰੀ : ਮੈਂ ਅਰਜ਼ ਕਰਦੀ ਹਾਂ ਕਿ ਇਨ੍ਹਾਂ ਮੈਂਬਰ ਸਾਹਿਬਾਨ ਨੂੰ ਬੋਲਦੇ ਸਮੇਂ ਅਗਰ ਲੋੜ ਪਈ ਤਾਂ ਵਕਤ ਵਧਾ ਲਵਾਂਗੇ ।

Shrimati Vimla Dang : Sir, I beg to move—

> That the Audit Observations on the Utilisation of Grants received by the Punjab Agricultural University, Ludhiana during the period from 1st April, 1991 to 31st March, 1992, alongwith Government's comments, which were laid on the Table of the House on the 17th September, 1996, be discussed.

ਸ਼੍ਰੀ ਸਪੀਕਰ : ਪਹਿਲਾਂ ਦੋਵੇਂ ਮੂਵ ਕਰ ਲਵ ।

Mr. Speaker : Motion moved—

> That the Audit Observations on the Utilisation of Grants received by the Punjab Agricultural University, Ludhiana during the period

[Mr. Speaker]

from 1st April, 1991 to 31st March, 1992, alongwith Government's comments, which were laid on the Table of the House on the 17th September, 1996, be discussed.

ਕਾਮਰੇਡ ਅਜੈਬ ਸਿੰਘ ਰੋਂਤਾ : ਮੈਂ ਪ੍ਰਸਤਾਵ ਕਰਦਾ ਹਾਂ ਕਿ ਸਾਲ 1992-93 ਲਈ ਪੰਜਾਬ ਅਨੁਸੂਚਿਤ ਜਾਤੀਆਂ, ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੀ ਬੈਲੰਸ ਸ਼ੀਟ, ਜੋ 17 ਸਤੰਬਰ, 1996 ਨੂੰ ਸਦਨ ਦੇ ਮੇਜ਼ ਤੇ ਰੱਖੀ ਗਈ ਸੀ, ਤੇ ਬਹਿਸ ਕੀਤੀ ਜਾਵੇ।

**Mr. Speaker** : Motion moved—

That the Balance Sheet of the Punjab Schedulded Castes Land Development and Finance Corporation for the year 1992-93, which was laid on the Table of the House on the 17th September, 1996, be discussed.

ਸ੍ਰੀਮਤੀ ਵਿਮਲਾ ਡਾਂਗ (ਅੰਮ੍ਰਿਤਸਰ ਪੱਛਮੀ) : ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹਾਂਗੀ ਕਿ ਲੁਧਿਆਣਾ ਐਗਰੀਕਲਚਰਲ ਯੂਨੀਵਰਸਿਟੀ ਦੇ ਮਸਲਿਆਂ ਤੇ ਕਦੇ ਵਿਸਥਾਰ ਦੇ ਨਾਲ ਬਹਿਸ ਨਹੀਂ ਹੋਈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਦਨ ਦੇ ਵਿਚ ਗਿਣਤੀ ਦੇ ਲਿਹਾਜ਼ ਨਾਲ ਟਰੈਜ਼ਰੀ ਬੈਂਚਿਜ਼ ਤੇ ਕਈ ਮੈਂਬਰ ਸਾਹਿਬਾਨ ਬੈਠੇ ਹਨ, ਖਾਸ ਤੌਰ ਤੇ ਸਰਦਾਰ ਮਹਿੰਦਰ ਸਿੰਘ ਗਿੱਲ ਜਿਹੜੇ ਕਿ ਸਾਡੇ ਐਗਰੀਕਲਚਰ ਅਫੇਅਰਜ਼ ਦੇ ਮਨਿਸਟਰ ਹਨ, ਬੈਠੇ ਹਨ। ਮੈਂ ਪਹਿਲਾਂ ਬੇਨਤੀ ਕਰਨੀ ਚਾਹਾਂਗੀ ਕਿ ਜਿਹੜੀ ਆਡਿਟ ਰਿਪੋਰਟ ਹੈ ਉਸ ਦੇ ਵਿਚ ਦੋ ਅਬਜ਼ਰਵੇਸ਼ਨ ਹਨ, ਉਨ੍ਹਾਂ ਦਾ ਜ਼ਿਕਰ ਮੈਂ ਕਰਨਾ ਚਾਹਾਂਗੀ ਜਿਨ੍ਹਾਂ ਨੂੰ ਕਿ ਮੈਂ ਕਾਫੀ ਸੀਰੀਅਸ ਸਮਝਦੀ ਹਾਂ। ਪੇਜ 3 ਤੇ ਪ੍ਰੋਸੀਜਰ ਹੈ :-

**Procedure**

"The procedure adopted was not in conformity with accounting procedure agreed to with the State Government. The approval of the Government may be obtained to this procedure failing which the amount of .accummulated in the fund upto 31st March, 1992 as detailed below, may be treated as lapsed."

ਪ੍ਰੋਸੀਜਰ ਜਿਹੜਾ ਹੈ, ਰੂਲਜ਼ ਦੇ ਅਨੁਸਾਰ ਫਾਲੋ ਨਹੀਂ ਕੀਤਾ ਗਿਆ। ਇਹ ਸੀਰੀਅਸ ਆਬਜ਼ਰਵੇਸ਼ਨ ਇਸ ਦੇ ਵਿਚ ਹੈ। ਦੂਸਰਾ ਪੇਜ 9 ਤੇ ਜਿਥੇ ਲੱਖਾਂ, ਕਰੋੜਾਂ ਰੁਪਏ ਦੇ ਐਡਵਾਂਸਿਜ਼ ਐਡਜਸਟ ਨਹੀਂ ਹੋਏ, ਇਸ ਸਬੰਧ ਵਿਚ ਮੈਂ ਤੁਹਾਡਾ ਧਿਆਨ ਦਿਵਾਉਣਾ ਚਾਹਾਂਗੀ ਕਿ Unjusted advances from 1970-71 to 1991-92, 9,54,40,154 ਰੁਪਏ ਦਾ ਸਾਰਾ ਵੇਰਵਾ ਹੈ। ਇਹ ਜਿਹੜੀ ਆਡਿਟ ਰਿਪੋਰਟ ਪੇਸ਼ ਹੋਈ ਹੈ, ਹੁਣ ਤਾਂ 1995-96 ਦੀ ਪੇਸ਼ ਹੋਣੀ ਚਾਹੀਦੀ ਸੀ, ਇਹ 1991-92 ਦੀ ਪੇਸ਼ ਹੋਈ ਹੈ। 1995-96 ਦੀ ਕਦੋਂ ਡਿਸਕਸ ਹੋਵੇਗੀ, ਮੈਨੂੰ ਪਤਾ ਨਹੀਂ। ਸੋ, ਇਹ ਦੋ ਗੱਲਾਂ ਹਨ, ਆਡਿਟ ਅਬਜ਼ਰਵੇਸ਼ਨਜ਼ ਹਨ। ਇਸਦੇ ਬਾਅਦ ਮੈਂ ਗੱਲ ਕਰਨੀ ਚਾਹਾਂਗੀ ਕਿ ਲੁਧਿਆਣਾ ਐਗਰੀਕਲਚਰਲ ਯੂਨੀਵਰਸਿਟੀ ਦੀ ਜਿਹੜੀ ਪੁਜੀਸ਼ਨ ਹੈ, ਕਾਫੀ ਸੀਰੀਅਸ ਹੈ ਅਤੇ ਪਹਿਲਾਂ ਨਾਲੋਂ ਵੀ ਵਿਗੜਦੀ ਚਲੀ ਜਾ ਰਹੀ ਹੈ। ਇਸ ਯੂਨੀਵਰਸਿਟੀ ਨੇ ਸਾਡੀ ਐਗਰੀਕਲਚਰ ਦੀ ਤਰੱਕੀ ਦੇ ਵਿਚ ਬਹੁਤ ਵੱਡਾ ਹਿੱਸਾ ਪਾਇਆ ਹੈ ** ** **

---

**Expunged as ordered by the Chair.

Re.: (i) UTILIZATION OF GRANTS RECEIVED BY THE PUNJAB AGRICULTURAL UNIVERSITY, LUDHIANA, DURING THE PERIOD FROM 1ST APRIL, 1991 TO 31ST MARCH, 1992.

(ii) THE BALANCE SHEET OF THE PUNJAB SCHEDULED CASTES LAND DEVELOPMENT AND FINANCE CORPORATION FOR THE YEAR 1992-93.

**Mr. Speaker** : Just a minute Mrs. Dang. I am very much sorry. I never thought of atleast you and your party that when the audit observations on the utilisation of grants received by the Punjab Agricultural Univeristy for the year 1st April, 1991 to 31st March, 1992 are being discussed, you are talking about the demands of the employees. Very strange thing. You must talk about that one. It is not a Call Attention Motion which you had given and I have refused. I am very sorry. I never thought of it.

**ਸ਼੍ਰੀਮਤੀ ਵਿਮਲਾ ਡਾਂਗ** : ** ** **

**Mr. Speaker** : I always appreciate your performance but it is not appreciable. You please discuss only the Report. We already have very less time. If you want to speak on the University, you can bring call attention on anything but that cannot be allowed and I expunge all those things.

**ਸ਼੍ਰੀਮਤੀ ਵਿਮਲਾ ਡਾਂਗ** : ਰਿਪ੍ਰੇਜ਼ੈਂਟੇਸ਼ਨ ਦੇ ਵਿਚ ਸਰਕਾਰ ਦੇ ਸਾਹਮਣੇ ਇਹ ਸਾਰਾ ਮਸਲਾ ਲਿਆਂਦਾ ਹੈ । ਤੁਸੀਂ ਮੇਰੀ ਗੱਲ ਨਿਮਰਤਾ ਦੇ ਨਾਲ ਸੁਣ ਲਵੋ । ਜਿਹੜੀ ਗੱਲ ਵਾਜਬ ਨਹੀਂ ਲੱਗੇਗੀ, ਉਸ ਦੇ ਬਾਰੇ ਤੁਹਾਡਾ ਰਾਈਟ ਹੈ.. . . .

**ਖੇਤੀਬਾੜੀ ਮੰਤਰੀ** : ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਨੇ ਰਿਪੋਰਟ ਲਿਆਂਦੀ ਹੈ, ਉਹ 1 ਅਪਰੈਲ, 1991 ਤੋਂ 31 ਮਾਰਚ, 1992 ਤੱਕ ਦੀ ਹੈ । ਉਸ ਦੇ ਦਾਇਰੇ ਵਿਚ ਰਹਿ ਕੇ ਇਹ ਬੋਲਣ ਤਾਂ ਚੰਗੀ ਗੱਲ ਹੈ । ਬਾਕੀ ਸਾਰਾ ਕੁਝ ਇਹ ਕਾਲ ਅਟੈਨਸ਼ਨ ਮੋਸ਼ਨ ਰਾਹੀਂ ਬੋਲਣ ਜਾਂ ਜ਼ੀਰੋ ਆਵਰ ਤੇ ਬੋਲਣ । ਸਿਰਫ਼ 1 ਅਪਰੈਲ, 1991 ਤੋਂ 31 ਮਾਰਚ, 1992 ਤੱਕ ਦੇ ਸਮੇਂ ਦੌਰਾਨ ਇਨ੍ਹਾਂ ਨੂੰ ਕੋਈ ਸ਼ਿਕਾਇਤ ਹੈ, ਤਾਂ ਇਹ ਗੱਲ ਕਰਨ ।

**Mr. Speaker** : I will request the Hon'ble Members to be confined to that as the Hon'ble Agriculture Minister has suggested.

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪਿੱਛੇ ਟਰੀਡੀਸ਼ਨ ਰਹੀ ਹੈ ਔਰ ਕੱਲ੍ਹ ਤੁਹਾਡੀ ਰਹਿਨੁਮਾਈ ਦੇ ਥੱਲੇ ਜਿਹੜਾ ਰੈਜ਼ੋਲਿਊਸ਼ਨ ਮੂਵ ਕੀਤਾ ਗਿਆ, ਉਸ ਵਿਚ ਸਿਰਫ਼ ਪੈਸੇ ਦੀ ਇਨਕਰੀਜ਼ ਕਰਨੀ ਸੀ ਪਰ ਐਂਟਾਇਰ ਬਿਜਲੀ ਬੋਰਡ ਇਥੇ ਡਿਸਕਸ ਕੀਤਾ ਗਿਆ, ਪਿਛਲਾ ਵੀ ਤੇ ਪ੍ਰੈਜ਼ੈਂਟ ਵੀ ਡਿਸਕਸ ਕੀਤਾ ਗਿਆ । ਹੁਣ ਵੀ ਕੁਝ ਸੀਰੀਅਸ ਲੈਪਸਿਜ਼ ਮੈਡਮ ਨੇ ਦੱਸੇ ਹਨ ਕਿ ਕਿਸ ਤਰ੍ਹਾਂ ਨੈਗਟਿਵ ਪ੍ਰਭਾਵ ਪੈਂਦੇ ਹਨ ਔਰ ਗੱਲ ਇਸ ਨਾਲ ਜੋੜ ਕੇ ਕਹੀ ਜਾ ਸਕਦੀ ਹੈ । ਹੁਣ ਤੱਕ ਤਾਂ ਇਹ ਹੁੰਦਾ ਰਿਹਾ ਹੈ ।

---

** Expunged as ordered by the Chair.

**Mr. Speaker** : Every thing has to be within a set up. She has started reading out the demands of those people who are on strike. It is not a matter of strike. The strike is in three Universities. I have found out that strike in Agricultural University is not of the scientists or agriculture officers but it is by the clerical staff and that is in the three universities. I will request you rather to speak on the report.

**ਸ਼੍ਰੀਮਤੀ ਵਿਮਲਾ ਡਾਂਗ** : ਸਤਿਕਾਰਯੋਗ ਸਪੀਕਰ ਸਾਹਿਬ, ਯੂਨੀਵਰਸਿਟੀ ਵਿਚ ਜੋ ਇੰਪਾਰਟੈਂਟ ਜਰਨਲਜ਼ ਹਨ, ਜੋ ਰਿਪ੍ਰੈਜ਼ੈਂਟੇਸ਼ਨਜ਼ ਹਨ, ਉਹ ਉਨ੍ਹਾਂ ਵਿਚ ਛਪੀਆਂ ਹਨ। ਜਿਹੜੀਆਂ ਕਿ ਰੀਸੈਂਟ ਪੀਰੀਅਡ ਦੀਆਂ ਹਨ ਔਰ ਉਨ੍ਹਾਂ ਦੇ ਵਿਚ ਇਹ ਗੱਲਾਂ ਮਿਸਾਲ ਦੇ ਵਜੋਂ ਦਿੱਤੀਆਂ ਗਈਆਂ ਹਨ। ਮੇਰਾ ਖਿਆਲ ਹੈ ਕਿ ਜੋ ਪੁਆਇੰਟ ਆਇਆ ਹੈ, ਉਸ ਬਾਰੇ ਟਾਈਮ ਨਹੀਂ ਦੇਖਣਾ ਚਾਹੀਦਾ ਕਿ ਪਿਛਲੇ ਸਮੇਂ ਦਾ ਹੈ। ਜੋ ਗੱਲਾਂ ਯੂਨੀਵਰਸਿਟੀ ਨਾਲ ਸਬੰਧਤ ਹਨ, ਸਰਕਾਰ ਦਾ ਫਰਜ਼ ਬਣਦਾ ਹੈ ਕਿ ਸਰਕਾਰ ਉਨ੍ਹਾਂ ਬਾਰੇ ਵਿਚਾਰ ਲੈਂਦੀ। ਕਿਉਂਕਿ ਤੁਸੀਂ ਜੇਕਰ ਕੋਈ ਗੱਲ ਰਿਜੈਕਟ ਕਰਨੀ ਹੈ, ਤਾਂ ਕਰ ਦਿਉ ਪਰ ਗੱਲ ਤਾਂ ਕਰ ਲੈਣੀ ਚਾਹੀਦੀ ਹੈ। ਇਸ ਕਰਕੇ ਕਰ ਲੈਣ ਦੇਣੀ ਚਾਹੀਦੀ ਹੈ ਕਿਉਂਕਿ ਇਸ ਵਿਚ ਸੀਰੀਅਸ ਕੁਰੱਪਸ਼ਨ ਦੇ ਚਾਰਜਿਜ਼ ਦਾ ਸਬੰਧ ਹੈ। ਕੁਰੱਪਸ਼ਨ ਤਾਂ ਲੜੀਵਾਰ ਚੱਲ ਰਹੀ ਹੈ ਔਰ ਇਹ ਰਿਪ੍ਰੈਜ਼ੈਂਟੇਸ਼ਨ ਬਹੁਤ ਰੀਸੈਂਟ ਹੈ। ਇਕ ਨਹੀਂ ਬਹੁਤ ਹਨ। ਗੋਸਾਈਂ ਸਾਹਿਬ ਬੈਠੇ ਹਨ, ਉਨ੍ਹਾਂ ਦੀ ਰਿਸਪੈਕਟ ਕਰੋ। ਉਨ੍ਹਾਂ ਦੀ ਜਿਹੜੀ ਰਿਪ੍ਰੈਜ਼ੈਂਟੇਸ਼ਨ ਗਈ ਗੌਰਮਿੰਟ ਨੂੰ, ਉਸ ਦੇ ਵਿਚ ਵੀ ਇਸ ਗੱਲ ਦੀ ਚਰਚਾ ਹੈ। ਇਸ ਕਰਕੇ ਆਧਾਰ ਇਹ ਨਹੀਂ ਹੋਣਾ ਚਾਹੀਦਾ ਕਿ ਗੱਲ ਨਹੀਂ ਸੁਣਨੀ ਕਿਉਂਕਿ ਇਹ ਇੰਸੀਡੈਂਟ ਪਿੱਛੇ ਦਾ ਹੈ। ਪਲੀਜ਼, ਇਸ ਨੂੰ ਹਮਦਰਦੀ ਨਾਲ ਸੁਣੋ, ਇਸ ਵਿਚ ਪੰਜਾਬ ਦਾ ਭਲਾ ਹੈ।

ਅਗਲਾ ਜਿਹੜਾ ਮਸਲਾ ਹੈ, ਹੁਣ ਤੁਸੀਂ ਕਹਿ ਦੇਵੋਗੇ ਕਿ ਪਿਛਲਾ ਵਾਕਿਆ ਹੈ। ਪਰ ਵਾਕਿਆ ਹੈ। ਉਨ੍ਹਾਂ ਨੇ ਮਿਸਾਲ ਦਿੱਤੀ ਹੈ ਰਣਜੀਤ ਸਿੰਘ ਗਿੱਲ ਦੀ ਜਿਸ ਦੀ ਐਮ.ਐਸ.ਸੀ. ਦੀ ਡਿਗਰੀ ਬਣਨੀ ਸੀ ਔਰ ਉਹ ਟੈਰੋਰਿਸਟਾਂ ਨਾਲ ਸਬੰਧ ਰੱਖਦਾ ਸੀ। ਉਹ ਬੰਦਾ ਅਰੈਸਟ ਹੋ ਗਿਆ ਔਰ ਯੂ.ਐਸ.ਏ. ਦੀ ਜੇਲ੍ਹ ਵਿਚ ਗਿਆ। ਇਸ ਵਿਚ ਇਕ ਇਰਰੈਗੂਲੈਰਿਟੀ ਹੋ ਗਈ ਕਿ ਉਹ ਪ੍ਰੈਜ਼ੈਂਟ ਨਹੀਂ ਸੀ ਪਰ ਉਸ ਦੇ ਥੀਸਿਸ ਪਰੀਪੇਅਰ ਕਰਕੇ ਉਸ ਨੂੰ ਐਮ.ਐਸ.ਸੀ. ਦੀ ਡਿਗਰੀ ਪਲੇਸ ਕਰਨ ਦਾ ਯਤਨ ਕੀਤਾ ਗਿਆ। ਔਰ ਜਿਹੜੀ ਬੋਰਡ ਦੀ ਮੈਨੇਜਮੈਂਟ ਦੀ ਲਾਸਟ ਮੀਟਿੰਗ ਹੋਈ ਹੈ, ਉਹ ਬਹੁਤ ਰੀਸੈਂਟਲੀ ਹੋਈ ਹੈ। ਉਸ ਵਿਚ ਸਰਕਾਰ ਦੇ ਰਿਪ੍ਰੈਜ਼ੈਂਟਿਟਵ ਵੀ ਹਾਜ਼ਰ ਹੋਏ। ਉਨ੍ਹਾਂ ਵਿਚ ਇਹ ਗੱਲਾਂ ਰੱਖੀਆਂ ਗਈਆਂ। ਮੇਰਾ ਖਿਆਲ ਹੈ ਕਿ ਸਦਨ ਦੇ ਵਿਚ ਰੂਲਿੰਗ ਪਾਰਟੀ ਦੇ ਮੈਂਬਰਜ਼ ਨੂੰ ਇਸ ਗੱਲ ਦੀ ਦਿਲਚਸਪੀ ਹੋਣੀ ਚਾਹੀਦੀ ਹੈ ਕਿ ਉਥੇ ਕੁਰੱਪਸ਼ਨ, ਭ੍ਰਿਸ਼ਟਾਚਾਰ ਅਤੇ ਵਾਇਲੇਸ਼ਨ ਆਫ ਰੂਲਜ਼ ਹੋ ਰਹੇ ਹਨ, ਜਿਹੜੀ ਕਿ ਮਾੜੀ ਗੱਲ ਹੈ। ਪੰਜਾਬ ਦੇ ਵਿਚ ਇਹ ਗੱਲ ਨਹੀਂ ਹੋਣੀ ਚਾਹੀਦੀ।

ਇਸੇ ਤਰੀਕੇ ਨਾਲ ਸੁਪਰੀਮ ਕੋਰਟ ਦਾ ਕੋਈ ਫੈਸਲਾ ਹੈ ਅਪੁਆਇੰਟਮੈਂਟਸ ਦੇ ਬਾਰੇ, ਉਹ ਫੈਸਲਾ ਰੀਸੈਂਟਲੀ ਹੋਇਆ ਹੈ।

Re.: (i) UTILIZATION OF GRANTS RECEIVED BY THE PUNJAB AGRICULTURAL UNIVERSITY, LUDHIANA, DURING THE PERIOD FROM 1ST APRIL, 1991 TO 31ST MARCH, 1992.

(ii) THE BALANCE SHEET OF THE PUNJAB SCHEDULED CASTES LAND DEVELOPMENT AND FINANCE CORPORATION FOR THE YEAR 1992-93.

**Mr. Speaker** : Smt. Vimla Dang, I am very sorry that in spite of my best efforts and very respectfully requesting you to kindly confine to the discussion, as the Hon'ble Agriculture Minister has stated, you are continuing to talk only abo t the demands of some employees. Please co-operate.

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਅਸੀਂ ਤੁਹਾਡਾ ਰਿਗਾਰਡ ਕਰਦੇ ਹਾਂ ਅਤੇ ਤੁਹਾਡੀ ਗੱਲ ਨੂੰ ਪ੍ਰਵਾਨ ਕਰਦੇ ਹਾਂ । ਜਿਸ ਤਰ੍ਹਾਂ ਇੱਥੇ ਕਾਰਪੋਰੇਸ਼ਨਾਂ ਦੇ ਬਾਰੇ ਡਿਸਕਸ ਕਰਕੇ ਹਟੇ ਹਾਂ, ਕਾਰਪੋਰੇਸ਼ਨ ਤੇ ਨਗਰ ਕੌਂਸਲਰ ਬਾਰੇ ਅਸੀਂ ਡਿਸਕਸ ਕੀਤਾ ਹੈ ਅਤੇ ਇਸ ਦੇ ਵਿੱਚ ਜੇਕਰ ਅਸੀਂ ਯੂਨੀਵਰਸਿਟੀ ਦੇ ਫਾਈਨਾਂਸ ਨੂੰ ਡਿਸਕਸ ਕਰਦੇ ਹਾਂ ਤਾਂ ਇਸ ਦੇ ਨਾਲ ਬਹੁਤ ਸਾਰੀਆਂ ਗੱਲਾਂ ਜੁੜੀਆਂ ਹੋਈਆਂ ਹਨ । ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦਾ ਅਹਿਮ ਰੋਲ ਹੈ ਅਤੇ ਉਸ ਦੇ ਵਿੱਚ ਅਗਰ ਕੋਈ ਇੰਪਾਰਟੈਂਟ ਗੱਲ ਹੈ ਤਾਂ ਉਹ ਪ੍ਰਵਾਨ ਕਰਨੀ ਚਾਹੀਦੀ ਹੈ ।

**Mr. Speaker** : I do not agree with you.

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਤੁਸੀਂ ਵੀ ਤਾਂ ਲੁਧਿਆਣੇ ਦੇ ਹੋ ਤੁਹਾਨੂੰ ਇਹ ਗੱਲਾਂ ਸੁਨਣੀਆਂ ਚਾਹੀਦੀਆਂ ਹਨ ।

**Mr. Speaker** : I know and I am interested that things should improve in the University. But I cannot allow any violation of rules. In that case also, I have given Mr. Sat Pal Gosain more time and wanted to listen him. But there was no time. ਮੇਰੀ ਬਿਲਕੁਲ ਦਿਲਚਸਪੀ ਹੈ ਸੁਣਨ ਦੇ ਵਿੱਚ ਲੇਕਿਨ ਤੁਸੀਂ ਠੀਕ ਸਮੇਂ ਤੇ ਲਿਆਉ । Please put in the right way.

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਜੇਕਰ ਤੁਸੀਂ ਇਸ ਤਰ੍ਹਾਂ ਦਾ ਐਟੀਚਿਊਡ ਰੱਖਣਾ ਹੈ ਜਾਂ ਡਿਸਕਸ਼ਨ ਨਹੀਂ ਹੋਣ ਦੇਣੀ then I will not like to participate.

**ਸ਼੍ਰੀ ਸਪੀਕਰ** : ਤੁਸੀਂ ਤਾਂ ਇਸ ਤੇ ਬੋਲਦੇ ਹੀ ਨਹੀਂ ।

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਤੁਹਾਡੀਆਂ ਅੱਧੀਆਂ ਗੱਲਾਂ ਮੈਨੂੰ ਸੁਣਦੀਆਂ ਹਨ । ਸਪੀਕਰ ਸਾਹਿਬ, ਤੁਸੀਂ ਸਾਨੂੰ ਧਿਆਨ ਨਾਲ ਸੁਣੋ । ਸਪੀਕਰ ਸਾਹਿਬ, ਤੁਸੀਂ ਹਰੇਕ ਗੱਲ ਤੇ ਆਬਜੈਕਸ਼ਨ ਰੇਜ਼ ਕਰਦੇ ਹੋ, ਤੁਸੀਂ ਮੈਨੂੰ ਸੁਣੋ । ਰਿਪ੍ਰੇਜ਼ੈਂਟੇਸ਼ਨਜ਼ ਮੇਰੇ ਕੋਲ ਵੀ ਆਈਆਂ ਹਨ, ਤੁਹਾਡੇ ਕੋਲ ਵੀ ਆਈਆਂ ਹਨ ਅਤੇ ਹੋਰ ਐਮ. ਐਲ.ਏਜ਼ ਕੋਲ ਵੀ ਆਈਆਂ ਹਨ ।

**ਸ਼੍ਰੀ ਸਪੀਕਰ** : ਚਲੋ, ਸਿਰਫ 40 ਮਿੰਟ ਡਿਸਕਸ਼ਨ ਲਈ ਰਖ ਲੈਂਦੇ ਹਾਂ ਅਤੇ ਜਿਸ ਤੇ ਤੁਸੀਂ ਸਮਾਂ ਲੈਣਾ ਹੈ । ਇਸ ਕਰਕੇ ਕਿਰਪਾ ਕਰਕੇ ਤੁਸੀਂ ਇਨ੍ਹਾਂ ਦੋਨਾਂ ਰਿਪੋਰਟਾਂ ਤੇ ਹੀ ਰਹੋ ਤਾਂ ਤੁਹਾਡੀ ਮਿਹਰਬਾਨੀ ਹੋਵੇਗੀ ।

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਨੂੰ ਪ੍ਰੋਸੀਡ ਕਰ ਲੈਣ ਦਿਓ। I want to appeal to you. Please do not have so many interruptions.

Mr. Speaker : I am very sorry for your these remarks 'No interruptions'. It is my duty to interrupt a Member who is not going according to the rules. That is within my rights.

## WALK-OUT

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਰੂਲਿੰਗ ਪਾਰਟੀ ਵੱਲੋਂ ਯੂਨੀਵਰਸਿਟੀ ਦੇ ਵਿੱਚ ਭਾਈ-ਭਤੀਜਾਵਾਦ ਹੋ ਰਿਹਾ ਹੈ ਅਤੇ ਯੂਨੀਵਰਸਿਟੀ ਦਾ ਬੇੜਾ ਗਰਕ ਹੋ ਰਿਹਾ ਹੈ। ਪੰਜਾਬ ਦੀ ਐਗਰੀਕਲਚਰ ਦਾ ਸਤਿਆਨਾਸ ਹੋ ਰਿਹਾ ਹੈ। ਕੋਈ ਨਵੀਂ ਡਿਵੈਲਪਮੈਂਟ ਨਹੀਂ ਹੋ ਰਹੀ, ਕੋਈ ਰਿਸਰਚ ਨਹੀਂ ਹੋ ਰਹੀ। ਜੇਕਰ ਰੂਲਿੰਗ ਪਾਰਟੀ ਵਾਲੇ ਇਸ ਨੂੰ ਪ੍ਰੋਟੈਕਟ ਕਰਨਾ ਚਾਹੁੰਦੇ ਹਨ ਤਾਂ ਅਸੀਂ ਇਸ ਤੇ ਅੰਤਰ-ਪ੍ਰੋਟੈਸਟ ਵਾਕ-ਆਊਟ ਕਰਦੇ ਹਾਂ।

(ਇਸ ਸਮੇਂ ਸੀ.ਪੀ.ਆਈ. ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਸ਼੍ਰੀ ਸੱਤਪਾਲ ਗੋਸਾਈਂ, ਬੀ.ਜੇ.ਪੀ., ਸਦਨ ਵਿਚੋਂ ਵਾਕ-ਆਊਟ ਕਰ ਗਏ।)

---

## DISCUSSION ON REPORTS (*Resumption*)

Re. : (i) UTILIZATION OF GRANTS RECEIVED BY THE PUNJAB AGRICULTURAL UNIVERSITY, LUDHIANA, DURING THE PERIOD FROM 1ST APRIL, 1991 TO 31ST MARCH, 1992.

(ii) THE BALANCE SHEET OF THE PUNJAB SCHEDULED CASTES LAND DEVELOPMENT AND FINANCE CORPORATION FOR THE YEAR 1992-93.

**ਖੇਤੀਬਾੜੀ ਮੰਤਰੀ** : ਸਪੀਕਰ ਸਾਹਿਬ, ਜੇਕਰ ਇਨ੍ਹਾਂ ਨੂੰ 1 ਅਪ੍ਰੈਲ, 1991 ਤੋਂ ਲੈ ਕੇ 31 ਮਾਰਚ, 1992 ਤੱਕ ਇਸ ਰਿਪੋਰਟ ਦੇ ਵਿੱਚ ਕੋਈ ਨੁਕਸ ਲੱਗਦਾ ਹੈ, ਤਾਂ ਉਸ ਦੇ ਬਾਰੇ ਬੋਲਣ ਜਿਸ ਨੂੰ ਅਸੀਂ ਖਿੜੇ ਮੱਥੇ ਸਵੀਕਾਰ ਕਰਾਂਗੇ ਅਤੇ ਇਨ੍ਹਾਂ ਦੀ ਜੋ ਆਬਜ਼ਰਵੇਸ਼ਨ ਹੋਵੇਗੀ ਉਹ ਅਸੀਂ ਨੋਟ ਕਰਾਂਗੇ। ਬਾਕੀ ਗੱਲਾਂ ਬਾਰੇ ਇਹ ਜ਼ੀਰੋ ਆਵਰ ਦੇ ਵਿੱਚ ਕਹਿ ਸਕਦੇ ਹਨ ਅਤੇ ਇਸ ਬਾਰੇ ਕਾਲ ਅਟੈਨਸ਼ਨ ਨੋਟਿਸ ਵੀ ਲਿਆ ਸਕਦੇ ਹਨ।

**ਸ਼੍ਰੀ ਸਪੀਕਰ** : ਕੀ ਇਸ ਆਬਜ਼ਰਵੇਸ਼ਨ ਤੇ ਕਿਸੇ ਨੇ ਬੋਲਣਾ ਹੈ? ਮਿਸਟਰ ਸਾਥੀ ਜੀ।

**ਸ਼੍ਰੀ ਵਿਜੇ ਕੁਮਾਰ ਸਾਥੀ** (ਬਾਘਾਪੁਰਾਣਾ) : ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਜਿਥੋਂ ਤੱਕ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਦਾ ਤੁਅੱਲਕ ਹੈ, ਆਨਰੇਬਲ ਮਨਿਸਟਰ ਨੇ ਵੀ ਕਿਹਾ ਹੈ ਤੇ ਮੈਂ ਇੱਕ ਗੱਲ ਕਰਾਂ ਕਿ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਦਾ ਪਿਛੋਕੜ ਵੇਖਿਆ ਜਾਵੇ ਤਾਂ ਬਹੁਤ ਵਧੀਆ ਰਿਹਾ ਹੈ। ਔਰ ਮੈਂ ਫ਼ਖਰ ਨਾਲ ਕਹਿੰਦਾ ਹਾਂ ਕਿ ਜਦੋਂ ਦੇਸ਼ ਭੁੱਖਾ ਮਰਦਾ ਸੀ ਉਦੋਂ

Re. :(i) UTILIZATION OF GRANTS RECEIVED BY THE PUNJAB AGRICULTURAL UNIVERSITY, LUDHIANA, DURING THE PERIOD FROM 1ST APRIL, 1991 TO 31ST MARCH, 1992.

(ii) THE BALANCE SHEET OF THE PUNJAB SCHEDULED CASTES LAND DEVELOPMENT AND FINANCE CORPORATION FOR THE YEAR 1992-93.

ਪੰਜਾਬ ਦੇ ਕਿਸਾਨ ਨੇ ਪੂਰੇ ਮੁਲਕ ਦਾ ਢਿੱਡ ਭਰਿਆ । ਅੱਜ ਦੇ ਸਮੇਂ ਦੇ ਮੁਤਾਬਿਕ ਹਿੰਦੁਸਤਾਨ ਹੀ ਨਹੀਂ, ਦੁਨੀਆਂ ਭਰ ਵਿੱਚ ਜੋ ਕਾਨੂੰਨ ਬਣ ਰਹੇ ਹਨ, ਉਸ ਵਿੱਚੋਂ ਡੰਕਲ ਤਜਵੀਜ਼ਾਂ ਆਈਆਂ, ਗੈਟ ਸਮਝੌਤੇ ਆਏ....

**ਖੇਤੀ ਬਾੜੀ ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਆਨਰੇਬਲ ਮੈਂਬਰ ਸਾਹਿਬ ਨੂੰ ਕਿ ਇਨ੍ਹਾਂ ਕੋਲ 1 ਅਪ੍ਰੈਲ, 1991 ਤੋਂ 31 ਮਾਰਚ, 1992 ਤੱਕ ਦੀ ਰਿਪੋਰਟ ਹੈ । ਕੀ ਇਹ ਗੱਲ ਇਸ ਰਿਪੋਰਟ ਵਿੱਚ ਹੈ ?

**ਸ੍ਰੀ ਵਿਜੇ ਕੁਮਾਰ ਸਾਥੀ** : ਇਹ ਜਿਹੜੀਆਂ ਗੱਲਾਂ ਹਨ, ਇਹ ਪਿਛੋਕੜ ਤੋਂ ਚਲੀਆਂ ਆਉਂਦੀਆਂ ਹਨ ।

**ਖੇਤੀਬਾੜੀ ਮੰਤਰੀ** : ਜਿੰਨੀਆਂ ਗੱਲਾਂ 1 ਅਪ੍ਰੈਲ, 1991 ਤੋਂ 31 ਮਾਰਚ, 1992 ਤੱਕ ਹਨ, ਉਨ੍ਹਾਂ ਬਾਰੇ ਕੋਈ ਸ਼ਿਕਾਇਤ ਹੈ ?.

**ਸ੍ਰੀ ਵਿਜੇ ਕੁਮਾਰ ਸਾਥੀ** : ਸ਼ਿਕਾਇਤ ਵਾਲੀ ਗੱਲ ਕਰੀਏ ਤਾਂ ਸ਼ਿਕਾਇਤ ਵੀ ਹੋ ਸਕਦੀ ਹੈ । ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਇਹ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਬਾਰੇ ਦੱਸ ਦੇਣ, ਉਹ ਕਿਸਾਨਾਂ ਨੂੰ ਕਿੰਨਾ ਬੀਜ ਸਪਲਾਈ ਕਰਦੀ ਹੈ ?

**Mr. Speaker** : I will request Sathiji to speak on the two reports; One is on the Audit Observations on the Utilization of Grants received by the Punjab Agricultural University, Ludhiana, during the period from 1st April, 1991 to 31st March, 1992, along with Government's comments, which were laid on the Table of the House on 17th September, 1996 and the other is about the Balance Sheet of the Punjab Scheduled Castes Land Development and Finance Corporation for the year 1992-93, which was laid on the Table of the House on the 17th September, 1996. You kindly speak on these two Reports. If anyone of you wants to speak, please confine to the Reports only. I am very sorry. Nobody should think that I am....(*Interruption*) When there is Zero Hour, you can raise any point there, I will allow you. But here this is no time. ਜੇਕਰ ਉਸ ਰਿਪੋਰਟ ਬਾਰੇ ਤੁਹਾਨੂੰ ਕੋਈ ਨਾਲਿੱਜ ਹੈ, ਕਾਇਨਡਲੀ ਉਸ ਤੇ ਬੋਲੋ ।

**ਸ੍ਰੀ ਵਿਜੇ ਕੁਮਾਰ ਸਾਥੀ** : ਐਗਰੀਕਲਚਰਲ ਯੂਨੀਵਰਸਿਟੀ ਦੀ ਗੱਲ ਕਰਦੇ ਹਾਂ । ਜੇ ਤੁਸੀਂ ਅਲਾਓ ਨਹੀਂ ਕਰਦੇ ਤਾਂ ਤੁਹਾਡੀ ਮਰਜ਼ੀ । ਮਸਲਾ ਐਗਰੀਕਲਚਰਲ ਯੂਨੀਵਰਸਿਟੀ ਦਾ ਹੈ । ਜੇ ਤੁਸੀਂ ਇਸ ਉਤੇ ਗੱਲ ਨਹੀਂ ਕਰਨ ਦਿੰਦੇ ਤਾਂ ਫੇਰ ਬਾਕੀ ਗੱਲ ਕੀ ਹੈ ।

**ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ (ਸਰਦਾਰ ਜੋਗਿੰਦਰ ਸਿੰਘ ਮਾਨ)** : ਸਪੀਕਰ ਸਾਹਿਬ, ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ

[ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ]

ਵਿੱਤ ਕਾਰਪੋਰੇਸ਼ਨ ਦੀ ਬੈਲੈਂਸ ਰਿਪੋਰਟ 1992-93 ਦੀ ਹੈ। ਇਹ ਕੱਲ ਸਦਨ ਦੇ ਟੇਬਲ ਤੇ ਰੱਖੀ ਗਈ ਹੈ। ਇਹ ਰਿਪੋਰਟ ਆਡਿਟ ਹੋ ਕੇ ਆਈ ਹੈ। ਇਸ ਤਰ੍ਹਾਂ ਦੀਆਂ ਰਿਪੋਰਟਾਂ ਤੇ ਸਦਨ ਵਿਚ ਕਦੇ ਡਿਸਕਸ਼ਨ ਨਹੀਂ ਹੋਈ। ਬੈਲੈਂਸ ਸ਼ੀਟ ਤਾਂ ਬੈਂਕ ਦਾ ਲੈਣ-ਦੇਣ ਹੈ। ਜੋ ਬੈਂਕ ਨੇ ਟਾਰਗੇਟ ਅਚੀਵ ਕੀਤੇ ਹਨ ਖਾਸ ਕਰਕੇ ਸ਼ਡਿਊਲਡ ਕਾਸਟਸ ਵਾਸਤੇ ਉਹ ਸਕੀਮਾਂ ਲੇਡ ਡਾਊਨ ਕੀਤੀਆਂ ਹਨ। ਮੈਂ ਸਮਝਦਾ ਹਾਂ ਕਿ ਕਾਰਪੋਰੇਸ਼ਨ ਬਹੁਤ ਅੱਛੇ ਤਰੀਕੇ ਨਾਲ ਕੰਮ ਕਰ ਰਹੀ ਹੈ। ਇਸ ਕਾਰਪੋਰੇਸ਼ਨ ਨੇ ਬਹੁਤ ਅੱਛੇ ਟਾਰਗੇਟ ਅਚੀਵ ਕੀਤੇ ਹਨ। ਅੱਗੇ ਵਾਸਤੇ ਵੀ 1992 ਵਿੱਚ ਕਾਰਪੋਰੇਸ਼ਨ ਵੱਲੋਂ ਜੋ ਕਰਜ਼ੇ ਵੰਡੇ ਗਏ 1138.91 ਲੱਖ ਰੁਪਏ ਦੇ ਹਨ, ਇਸ ਦੇ ਮੁਕਾਬਲੇ ਤੇ ਮੈਂ ਥੋੜ੍ਹਾ ਜਿਹਾ 1995-96 ਤੱਕ ਦਾ ਕੰਪੈਰੀਜ਼ਨ ਕਰ ਦਿੰਦਾ ਹਾਂ ਅਤੇ ਥੋੜ੍ਹੀ ਜਿਹੀ ਫਿਗਰਜ਼ ਦਸ ਦਿੰਦਾ ਹਾਂ। ਸਾਲ 1992-93 ਵਿਚ 1138.91 ਲੱਖ ਰੁਪਏ ਦੇ ਕਰਜ਼ੇ ਦਿੱਤੇ ਗਏ ਸਨ ਤਾਂ ਹੁਣ ਸਾਲ 1995-96 ਵਿਚ 1416.04 ਲੱਖ ਦੇ ਕਰਜ਼ੇ ਦਿੱਤੇ ਗਏ ਹਨ। ਇਸੇ ਤਰ੍ਹਾਂ ਜਿਹੜੀ ਸਬਸਿਡੀ ਦਿੱਤੀ ਗਈ ਉਹ ਵੀ ਸਾਲ 1992-93 ਵਿਚ 1107.07 ਲੱਖ ਰੁਪਏ ਦੀ ਸੀ ਅਤੇ ਸਾਲ 1995-96 ਵਿਚ 779.38 ਲੱਖ ਦੀ ਦਿੱਤੀ ਗਈ ਹੈ। ਇਹ ਘੱਟ ਸਬਸਿਡੀ ਵੰਡੇ ਜਾਣ ਦਾ ਮੁੱਖ ਕਾਰਨ ਇਹ ਸੀ ਕਿ ਅਨੁਸੂਚਿਤ ਜਾਤੀ ਦੇ ਲੋਕ ਬੈਂਕ ਕਰਜ਼ੇ ਦੀ ਬਜਾਏ ਕਾਰਪੋਰੇਸ਼ਨ ਤੋਂ ਸਿੱਧਾ ਕਰਜ਼ਾ ਲੈਣਾ ਪਸੰਦ ਕਰਦੇ ਹਨ।

ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਇਸ ਕਾਰਪੋਰੇਸ਼ਨ ਦੀ ਸਥਾਪਨਾ ਸਾਲ 1971 ਵਿਚ ਹੋਈ ਸੀ ਅਤੇ ਉਸ ਵੇਲੇ ਇਸ ਦੀ ਪ੍ਰਵਾਨਤ ਪੂੰਜੀ 30 ਕਰੋੜ ਰੁਪਏ ਸੀ ਪਰ ਹੁਣ ਤੱਕ 25.39 ਕਰੋੜ ਰੁਪਏ ਦੀ ਪੂੰਜੀ ਕਾਰਪੋਰੇਸ਼ਨ ਨੂੰ ਜਾਰੀ ਕੀਤੀ ਗਈ ਹੈ। ਇਸ ਤਰ੍ਹਾਂ ਇਹ ਕਾਰਪੋਰੇਸ਼ਨ ਹਰ ਸਾਲ ਮੁਨਾਫੇ ਵਿਚ ਜਾ ਰਹੀ ਹੈ। ਬੈਂਕਾਂ ਰਾਹੀਂ ਦਿਵਾਏ ਗਏ ਕਰਜ਼ੇ ਦੀ ਰਕਮ ਵੀ ਸਾਲ 1992-93 ਵਿਚ 1664.91 ਲੱਖ ਦੀ ਸੀ ਔਰ ਸਾਲ 1995-96 ਵਿਚ 1360.58 ਲੱਖ ਰੁਪਏ ਦੀ ਹੈ। ਇਸੇ ਤਰ੍ਹਾਂ ਹੀ ਕਾਰਪੋਰੇਸ਼ਨ ਵੱਲੋਂ ਕਵਰ ਕੀਤੇ ਲਾਭਪਾਤਰੀਆਂ ਦੀ ਗਿਣਤੀ ਸਾਲ 1992-93 ਵਿਚ 2,870 ਦੀ ਸੀ ਪਰ ਹੁਣ 1995-96 ਵਿਚ 7,840 ਤੱਕ ਪਹੁੰਚ ਗਈ ਹੈ। ਇਸ ਤੋਂ ਇਲਾਵਾ ਰਿਕਵਰੀ ਪੁਜ਼ੀਸ਼ਨ ਵੀ ਪਹਿਲੇ ਨਾਲੋਂ ਕਾਫੀ ਵੱਧ ਗਈ ਹੈ। ਇਸੇ ਤਰ੍ਹਾਂ ਇਹ ਕਾਰਪੋਰੇਸ਼ਨ ਪਛੜੀਆਂ ਸ਼੍ਰੇਣੀਆਂ ਵਾਸਤੇ ਵੀ ਬਹੁਤ ਕੁਝ ਕਰ ਰਹੀ ਹੈ। ਉਨ੍ਹਾਂ ਨੂੰ ਜਿਹੜਾ ਕਰਜ਼ਾ ਦਿੱਤਾ ਜਾਂਦਾ ਹੈ ਉਹ 3.8% ਵਿਆਜ ਤੇ ਦਿੱਤਾ ਜਾਂਦਾ ਹੈ ਔਰ ਗਰਾਂਟ ਤੇ ਜਿਹੜੀ ਸਬਸਿਡੀ ਹੈ ਉਹ ਇਕ ਲੱਖ ਰੁਪਏ ਤੇ 18 ਹਜ਼ਾਰ ਦੀ ਦਿੱਤੀ ਜਾਂਦੀ ਹੈ। ਇਸੇ ਤਰ੍ਹਾਂ ਇਸ ਕਾਰਪੋਰੇਸ਼ਨ ਨੇ ਹੋਰ ਵੀ ਕਈ ਅੱਛੇ ਕੰਮ ਕੀਤੇ ਹਨ ਔਰ ਮੈਂ ਮਹਿਸੂਸ ਕਰਦਾ ਹਾਂ ਕਿ ਆਉਣ ਵਾਲੇ ਸਮੇਂ ਵਿਚ ਹੋਰ ਵੀ ਤਰੱਕੀ ਕਰੇਗੀ। ਇਸ ਲਈ ਮੈਂ ਚਾਹੁੰਦਾ ਹਾਂ ਕਿ ਇਹ ਰਿਪੋਰਟ ਪਰਵਾਨ ਕੀਤੀ ਜਾਵੇ।

**ਖੇਤੀਬਾੜੀ ਮੰਤਰੀ** (ਸਰਦਾਰ ਮਹਿੰਦਰ ਸਿੰਘ ਗਿੱਲ) : ਸਪੀਕਰ ਸਾਹਿਬ, ਇਹ ਜੋ ਰਿਪੋਰਟ 1 ਅਪ੍ਰੈਲ, 1991 ਤੋਂ 31 ਮਾਰਚ, 1992 ਦੀ ਪੇਸ਼ ਹੋਈ ਹੈ ਇਸ ਵਿਚ ਯੂਨੀਵਰਸਿਟੀ ਨੇ ਬਹੁਤ ਹੀ ਅੱਛੇ ਕੰਮ ਕੀਤੇ ਹਨ ਔਰ ਪੰਜਾਬ ਦੇ ਐਗਰੀਕਲਚਰ ਵਿਚ

Re. :(i) UTILIZATION OF GRANTS RECEIVED BY THE PUNJAB AGRICULTURAL UNIVERSITY, LUDHIANA, DURING THE PERIOD FROM 1ST APRIL, 1991 TO 31ST MARCH, 1992.

(ii) THE BALANCE SHEET OF THE PUNJAB SCHEDULED CASTES LAND DEVELOPMENT AND FINANCE CORPORATION FOR THE YEAR 1992-93.

ਬਹੁਤ ਵਾਧਾ ਹੋਇਆ ਹੈ । ਇਸ ਰਿਪੋਰਟ ਦੇ ਸਬੰਧ ਵਿਚ ਸ੍ਰੀਮਤੀ ਵਿਮਲਾ ਡਾਂਗ ਜੀ ਵੱਲੋਂ ਜੋ ਪੇਜ 9 ਅਤੇ 20 ਦੇ ਬਾਰੇ ਗੱਲ ਕੀਤੀ ਗਈ ਹੈ ਉਸ ਨੂੰ ਅਸੀਂ ਵਿਚਾਰ ਕਰ ਲਵਾਂਗੇ । ਜੇ ਕੋਈ ਹੋਰ ਮੈਂਬਰ ਵੀ ਬੋਲਦੇ ਤਾਂ ਮੈਂ ਇਸ ਤੇ ਜਵਾਬ ਦਿੰਦਾ ਪਰ ਕਿਉਂਕਿ ਉਹ ਚਲੇ ਗਏ ਹਨ ਇਸ ਲਈ ਮੈਂ ਹੁਣ ਇਹ ਚਾਹੁੰਦਾ ਹਾਂ ਕਿ ਇਸ ਨੂੰ ਪਰਵਾਨ ਕਰ ਲੈਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਹੋਰ ਕਿਸੇ ਨੇ ਬੋਲਣਾ ਹੈ ਤਾਂ ਬੋਲ ਲਵੇ ।

(ਇਸ ਸਮੇਂ ਕੋਈ ਮਾਨਯੋਗ ਮੈਂਬਰ ਬੋਲਣ ਲਈ ਖੜਾ ਨਹੀਂ ਹੋਇਆ ।)

**Mr. Speaker** : The House stands adjourned till 9.00 A.M. on Thursday, the 19th September, 1996.

*1.30 P.M. | *(The Sabha then adjourned* till 9.00 A.M. on Thursday, the 19th September, 1996.)*

———

2210—11-2-97—305 Copies—Punjab Govt. Press, Patiala.
51x66/10.1 kg. Off Set Paper.

4

# PUNJAB VIDHAN SABHA

## DEBATES

*19th September, 1996*

Vol. XII—No. 4

OFFICIAL REPORT

CONTENTS

*Thursday, the 19th September, 1996*



Punjab Vidhan Sabha Secretariat, Chandigarh.

Price : Rs.......

Page

# PUNJAB VIDHAN SABHA

*Thursday, the 19th September, 1996*

*The Vidhan Sabha met in the Punjab Vidhan Sabha Hall, Vidhan Bhawan, Sector 1, Chandigarh, at 9.00 A.M. Mr. Speaker (Sh. Harnam Das Johar) in the Chair.*

## STARRED QUESTIONS AND ANSWERS

### Supplementaries to Starred Question No. *3319

**ਸ੍ਰੀ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਦਾ ਕੱਲ੍ਹ ਜਵਾਬ ਆਇਆ ਸੀ ਕਿ ਸ੍ਰੀ ਕ੍ਰਿਸ਼ਨ ਲਾਲ ਬੀ.ਡੀ.ਪੀ.ਓ. ਨੂੰ ਸਸਪੈਂਡ ਕੀਤਾ ਗਿਆ ਸੀ ਅਤੇ ਇਸ ਦੇ ਵਿਰੁੱਧ ਅਨੁਸ਼ਾਸਨੀ ਕਾਰਵਾਈ ਕੀਤੀ ਜਾ ਰਹੀ ਹੈ । ਉਸ ਅਕਾਊਂਟੈਂਟ ਨੂੰ ਐਡੀਸ਼ਨਲ ਚਾਰਜ ਬੀ.ਡੀ.ਪੀ.ਓ. ਦਾ ਦਿੱਤਾ ਗਿਆ ਸੀ । ਫਿਰ ਉਸ ਨੂੰ ਸਸਪੈਂਡ ਕੀਤਾ ਗਿਆ ਅਤੇ ਬਾਅਦ ਵਿਚ ਬਹਾਲ ਵੀ ਕੀਤਾ ਗਿਆ ਸੀ । (ਵਿਘਨ) ਇਕ ਹੋਰ ਬੀ.ਸੀ. ਕੋਟੇ ਵਿਚ 96 ਨੰਬਰ ਸੀਨੀਅਰਤਾ ਸੂਚੀ ਵਿਚ ਹੈ ਜਿਸ ਦਾ ਨਾਂ ਸੁਰਜੀਤ ਸਿੰਘ ਹੈ । ਕ੍ਰਿਸ਼ਨ ਲਾਲ ਜਿਸ ਦਾ ਨੰਬਰ 108 ਹੈ ਉਹ ਪਰਮੋਟ ਹੋ ਗਿਆ ਹੈ ਅਤੇ ਜਿਸ ਦਾ ਨੰਬਰ 96 ਹੈ ਉਸ ਨੂੰ ਪਰਮੋਟ ਨਹੀਂ ਕੀਤਾ ਗਿਆ । ਕੀ ਮੰਤਰੀ ਜੀ ਜਵਾਬ ਦੇਣਗੇ ਕਿ ਉਸ ਨੂੰ ਪਰਮੋਟ ਕਿਉਂ ਕੀਤਾ ਗਿਆ ਹੈ ਜਦ ਕਿ ਉਸ ਦੇ ਖਿਲਾਫ ਇਨਕੁਆਇਰੀ ਵੀ ਪੈਂਡਿੰਗ ਹੈ ?

**ਰਾਜ ਮੰਤਰੀ, ਪੇਂਡੂ ਵਿਕਾਸ ਅਤੇ ਪੰਚਾਇਤ** : ਸਪੀਕਰ ਸਾਹਿਬ, ਇਸ ਦਾ ਜਵਾਬ ਮੈਂ 'Yes Sir' ਵਿਚ ਦਿੰਦਾ ਹਾਂ । ਬੀ.ਡੀ.ਪੀ.ਓ. ਬਿਲਕੁਲ ਰੀਇਨਸਟੇਟ ਕੀਤਾ ਗਿਆ ਹੈ । The name of Shri Krishan Lal Accountant was cleared by the Departmental Promotion Committee in its meeting held on 7-2-96. On the basis of that Report ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ 13 ਏ. ਸੀ. ਆਰਜ਼ ਹਨ । 2 ਏ.ਸੀ.ਆਰ. ਆਊਟ ਸਟੈਂਡਿੰਗ, 7 ਵੈਰੀ ਗੁੱਡ, 3 ਗੁੱਡ ਅਤੇ 1 ਐਵਰੇਜ ਹੈ । ਆਨਰੇਬਲ ਮੈਂਬਰ ਸਾਹਿਬਾਨ ਮੇਰੇ ਕੋਲ ਪਰਸਨਲੀ ਕੁਝ ਸ਼ਿਕਾਇਤਾਂ ਇਸ ਖਿਲਾਫ ਲੈਕੇ ਆਏ ਸੀ । ਆਨਰੇਬਲ ਮੈਂਬਰ ਦੇ ਕਹਿਣ ਤੇ ਮੈਂ ਇਸ ਨੂੰ ਸਸਪੈਂਡ ਕੀਤਾ ਸੀ ।

(ਸ੍ਰੀ ਵਿਜੇ ਕੁਮਾਰ ਸਾਥੀ ਜੀ ਵਲੋਂ ਬੈਠੇ ਬੈਠੇ ਵਿਘਨ)

**Mr. Speaker** : You should talk to me, not to Mr. Sathi. Mr. Sathi is nobody, he is only an hon'ble Member. ਤੁਸੀਂ ਮੈਨੂੰ ਪੁੱਛ ਕੇ ਬੋਲ ਸਕਦੇ ਹੋ ।

---

*For Starred Question No. 3319 and reply thereto, please See P.V.S. Debate dated 18-9-1996.

**Minister of State** : No enquiry was pending against him when he was working as BDPO (Officiating). However, he was suspended on 7-5-1996 on the complaint received through Shri Romesh Dutt Sharma, Hon. Member. Preliminary enquiry was entrusted to the D. C. Nawanshahar on 4-6-1996. He was not promoted as BDPO when others even junior to him were promoted on 21-6-1996. Enquiry report was called for from the A.D.C. within 15 days but when no report was received even within one month; he was reinstated pending enquiry. The complaint was unsigned and anonymous. Shri Krishan Lal has been promoted on the basis of recommendation of the DPC since as per government instructions, the promotion of an employee cannot be withheld merely on the basis of complaints. Moreover, it has been reported by the ADC Nawanshahar that the complainant, Hon. Member Mr. Romesh Dutt Sharma is not appearing before him and co-operating with the Enquiry Officer.

ਇਸ ਜਵਾਬ ਨਾਲ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜਾ ਬੀ.ਡੀ.ਓ. ਹੈ, ਇਹ, ਸਪੀਕਰ ਸਾਹਿਬ, 13-9-94 ਨੂੰ ਸ਼੍ਰੀ ਰਮੇਸ਼ ਦੱਤ ਜੀ ਸਾਡੇ ਆਨਰੇਬਲ ਐਮ. ਐਲ. ਏ. ਸਾਹਿਬ ਨੇ ਆਪ ਖੁਦ ਉਥੇ ਰਖਾਇਆ ਹੈ ਅਤੇ ਟੈਨਿਓਰ ਦੇ ਦੌਰਾਨ ਇਨ੍ਹਾਂ ਨੇ ਡੀ. ਓ. ਲੈਟਰ appreciating his hard work, honesty and integrity ਵੀ ਦਿੱਤਾ ਹੈ ।

** ** **

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ** : ਸਪੀਕਰ ਸਾਹਿਬ, ਕੀ ਇਹ ਮੰਤਰੀ ਜਵਾਬ ਦੇ ਰਹੇ ਹਨ ? ਇਹ ਆਨਰੇਬਲ ਮੈਂਬਰ ਤੇ ਪਰਸਨਲ ਐਲੀਗੇਸ਼ਨਜ਼ ਲਾ ਰਹੇ ਹਨ...... (ਵਿਘਨ)

**ਰਾਜ ਮੰਤਰੀ** : ** ** (ਸ਼ੋਰ)

**ਸ਼੍ਰੀ ਸਪੀਕਰ** : ਮੰਤਰੀ ਜੀ, ਜਿਹੜੇ ਪਰਸਨਲ ਐਲੀਗੇਸ਼ਨ ਲਗਾਏ ਗਏ ਹਨ, ਉਹ ਬਹੁਤ ਅਨਫਾਰਚੂਨੇਟ ਹਨ । I expunge all these allegations and you have no right to character assasination of each other. ਤੁਸੀਂ ਜਵਾਬ ਦਿਉ, ਠੀਕ ਦਿਉ, ਆਰਾਮ ਨਾਲ ਦਿਉ ਅਤੇ ਸ਼ਾਂਤੀ ਨਾਲ ਦਿਉ । ਸਵਾਲ ਵਾਲੇ ਸ਼ਾਂਤੀ ਨਾਲ ਸਵਾਲ ਕਰਨ ਅਤੇ ਜੋ ਜਵਾਬ ਲੱਭਦੇ, ਉਥੇ ਤੱਕ ਮਹਿਦੂਦ ਰਹੋ । ਇਸ ਦਾ ਤਾਂ ਕੋਈ ਲਾਭ ਨਹੀਂ ਹੋਵੇਗਾ ।

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । (ਵਿਘਨ)

---

**Expunged as ordered by the Chair.

**ਸ੍ਰੀ ਸਪੀਕਰ** : ਤੁਸੀਂ ਸਪਲੀਮੈਂਟਰੀ ਪੁੱਛ ਸਕਦੇ ਹੋ। ਇਹ ਕੁਐਸਚਨ ਆਵਰ ਹੈ। ਇਸ ਵਿਚ ਪੁਆਇੰਟ ਆਫ ਆਰਡਰ ਨਹੀਂ ਹੁੰਦਾ ਲੇਕਿਨ ਮੈਂ ਜਿਸ ਨੇ ਵੀ ਐਲੀਗੇਸ਼ਨ ਇਕ ਦੂਸਰੇ ਦੇ ਖਿਲਾਫ ਲਗਾਏ ਹਨ, ਉਹ ਆਲਰੈਡੀ ਐਕਸਪੰਜ ਕਰ ਦਿੱਤੇ ਹਨ।

**ਸ੍ਰੀ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ, ਮੈਂ ਉਸ ਗੱਲ ਵਿਚ ਨਹੀਂ ਜਾਵਾਂਗਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਾਨੂੰਨ ਵਿਚ ਕੋਈ ਪ੍ਰੋਵੀਜ਼ਨ ਹੈ ਕਿ ਜੇ ਕੋਈ ਅਫਸਰ ਅੰਡਰ ਸਸਪੈਨਸ਼ਨ ਹੋਵੇ ਮੇਰੀ ਕੰਪਲੇਂਟ ਤਾਂ ਹੈ ਨਹੀਂ, ਉਸਦੇ ਖਿਲਾਫ, ਬਲਾਕ ਸੰਮਤੀ ਨੇ ਯੂਨਾਨੀਮਸ ਰੈਜ਼ੋਲਿਊਸ਼ਨ ਪਾ ਕੇ ਭੇਜਿਆ ਹੈ ਕਿ ਇਸ ਨੂੰ ਬਦਲ ਦਿਓ। ਫਿਰ ਏ.ਡੀ.ਸੀ. ਨਵਾਂਸ਼ਹਿਰ ਨੂੰ ਵੀ, ਕਿਉਂਕਿ ਇਹ ਉਥੇ ਰਹਿੰਦਾ ਹੈ, ਲਿਖ ਕੇ ਦਿੱਤਾ ਗਿਆ ਹੈ ਪਰ ਕੋਈ ਰਿਪੋਰਟ ਨਹੀਂ ਆਈ। ਮੈਂ ਇਹ ਪੁੱਛਦਾ ਹਾਂ ਕਿ ਕੀ ਕੋਈ ਕਾਨੂੰਨ ਹੈ ਕਿ ਇਕ ਸਸਪੈਂਡ ਆਦਮੀ ਨੂੰ ਪਰੋਮੋਸ਼ਨ ਦਿੱਤੀ ਜਾ ਸਕਦੀ ਹੈ ?

ਨੰਬਰ ਦੋ ਗੱਲ ਇਹ ਹੈ ਕਿ ਇਨ੍ਹਾਂ ਨੇ ਮੇਰੇ ਖਿਲਾਫ ਜਿਹੜੇ ਐਲੀਗੇਸ਼ਨ ਲਗਾਏ ਹਨ, ਇਨ੍ਹਾਂ ਤੋਂ ਪਹਿਲਾਂ ਉਹ ਐਲੀਗੇਸ਼ਨ ਮੇਰੀ ਪੁਰਾਣੀ ਪਾਰਟੀ ਦੇ ਪੂਰਵ ਪ੍ਰਧਾਨ ਨੇ ਵੀ ਲਗਾਏ ਸਨ ਅਤੇ ਉਹੀ ਕੱਲ੍ਹ ਇਨ੍ਹਾਂ ਨੂੰ ਦੇ ਕੇ ਗਏ ਹਨ। ਮੈਂ ਇਸ ਹਾਊਸ ਦੇ ਅੰਦਰ ਇਹ ਆਫਰ ਕਰਦਾ ਹਾਂ ਕਿ ਮੈਂ ਵੀ ਅਸਤੀਫਾ ਦੇ ਦਿੰਦਾ ਹਾਂ, ਇਹ ਵੀ ਦੇ ਦੇਣ। ਕੋਰਟ ਵਿਚ ਆਲਰੈਡੀ ਕੇਸ ਚੱਲ ਰਿਹਾ ਹੈ। ਅਗਲਾ ਇਲੈਕਸ਼ਨ ਆਉਣ ਵਾਲਾ ਹੈ। ਜੇ ਮੇਰੇ ਖਿਲਾਫ ਕੋਈ ਵੀ ਐਲੀਗੇਸ਼ਨ ਸਾਬਤ ਹੋ ਜਾਵੇ ਤਾਂ ਮੈਂ ਹਮੇਸ਼ਾ ਵਾਸਤੇ ਸਿਆਸਤ ਛੱਡਣ ਨੂੰ ਤਿਆਰ ਹਾਂ। (ਵਿਘਨ)

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਇਕੋ ਗੱਲ ਕਹਾਂਗਾ ਕਿ ਮਾਨਯੋਗ ਮੈਂਬਰ ਪਹਿਲਾਂ ਆਪ ਕਲੀਅਰ ਹੋ ਜਾਣ। ਇਨ੍ਹਾਂ ਨੇ ਪਹਿਲਾਂ ਆਪ ਡੀ.ਓ. ਪੱਤਰ ਲਿਖੇ ਹਨ ਅਤੇ ਹਾਰਡ ਵਰਕ ਅਤੇ ਇੰਟੈਗਰਿਟੀ ਦਾ ਸਰਟੀਫਿਕੇਟ ਦਿੱਤਾ ਹੈ। ਹੁਣ ਇਹ ਆਪ ਹੀ ਰੈਜ਼ੋਲਿਊਸ਼ਨ ਪਵਾਉਣ ਡਹੇ ਹੋਏ ਹਨ। (ਵਿਘਨ)

**Mr. Speaker** : I am very sorry. You have no right to cast aspersion on each other. I have already expunged.

ਜੇ ਤੁਸੀਂ ਲੜਨਾ ਹੈ ਤਾਂ ਬਾਹਰ ਜਾ ਕੇ ਲੜਨਾ। Not more than that. ਇਥੇ ਹਾਊਸ ਵਿਚ ਸਵਾਲ ਦਾ ਜਵਾਬ ਆਉਣਾ ਚਾਹੀਦਾ ਹੈ। ਇਥੇ ਕਾਨੂੰਨ ਦੀ ਗੱਲ ਕਰੋ, ਮੰਤਰੀ ਜੀ ਤੁਸੀਂ ਇਹ ਦੱਸੋ ਕਿ ਸਸਪੈਨਸ਼ਨ ਹੋਵੇ ਤਾਂ ਕੀ ਪ੍ਰੋਮੋਸ਼ਨ ਹੋ ਸਕਦੀ ਹੈ ?

**ਰਾਜ ਮੰਤਰੀ** : ਰੀਇਨਸਟੇਟ ਹੋ ਕੇ ਪਰਮੋਟ ਹੋ ਸਕਦਾ ਹੈ ਜੀ। ਮੈਂ ਪਹਿਲਾਂ ਹੀ "ਨੋਟ ਫਾਰ ਪੈਡ" ਵਿਚੋਂ ਪੜ੍ਹ ਦਿੱਤਾ ਹੈ।

**ਸ੍ਰੀ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਬਹਾਲ ਤਾਂ ਹੋ ਸਕਦਾ ਹੈ, ਪ੍ਰੋਮੋਸ਼ਨ ਕਿਵੇਂ ਹੋ ਸਕਦੀ ਹੈ ਜੇ ਕੋਈ ਕਿਸ ਤਰ੍ਹਾਂ ਦਾ ਕਾਨੂੰਨ ਹੈ ਤਾਂ ਇਹ ਦੱਸ ਦੇਣ। (ਵਿਘਨ) ਇਕ ਹੀ ਸੀਟ ਰਿਜ਼ਰਵ ਸੀ ਪਰ ਦੋ ਹੋ ਗਈਆਂ ਹਨ। ਇਹ ਕੇਸ ਵਿਜੀਲੈਂਸ ਨੂੰ ਦੇਣ ਦੀ ਮੰਗ ਵੀ ਮੈਂ ਨਹੀਂ ਕਰ ਸਕਦਾ ਕਿਉਂਕਿ ਉਹ ਵੀ ਇਨ੍ਹਾਂ ਨੇ ਕੋਰਵਾ ਲੈਣਾ ਹੈ ਕਿਉਂ-

[ਸ੍ਰੀ ਰਮੇਸ਼ ਦੱਤ ਸ਼ਰਮਾ]

ਕਿ ਉਹ ਮਹਿਕਮਾ ਵੀ ਬਦਕਿਸਮਤੀ ਨਾਲ ਇਨ੍ਹਾਂ ਦੇ ਕੋਲ ਹੀ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਅਫਸਰ ਦੀ ਪ੍ਰਮੋਸ਼ਨ ਸਬੰਧੀ ਕਿਸੇ ਇੰਡੀਪੈਂਡੈਂਟ ਸੈਕਟਰੀ ਕੋਲੋਂ ਇਨਕੁਆਇਰੀ ਕਰਵਾਉਣ ਵਾਸਤੇ ਐਸ਼ੋਰੈਂਸ ਦੇਣ ਨੂੰ ਤਿਆਰ ਹਨ ? ਜੇ ਨਹੀਂ ਤਾਂ ਫਿਰ ਇਸ ਦੇ ਵਾਸਤੇ ਹਾਊਸ ਦੀ ਇਕ ਕਮੇਟੀ ਬਣਾ ਦਿਓ।

**ਰਾਜ ਮੰਤਰੀ** : ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਕਿਹਾ ਹੈ, ਉਸ ਤੇ ਅਸੀਂ ਹਮਦਰਦੀ ਪੂਰਵਕ ਵਿਚਾਰ ਕਰ ਲਵਾਂਗੇ।

**ਸਰਦਾਰ ਹਰਗੋਪਾਲ ਸਿੰਘ** : ਸਪੀਕਰ ਸਾਹਿਬ, ਇਹ ਤਾਂ ਇੱਕ ਛੋਟੀ ਜਿਹੀ ਗੱਲ ਹੈ। ਡਿਵੈਲਪਮੈਂਟ ਮਹਿਕਮੇ ਦੀ ਇਕ ਹੋਰ ਗੱਲ ਮੈਂ ਤੁਹਾਨੂੰ ਦੱਸਣੀ ਚਾਹੁੰਦਾ ਹਾਂ ਜੋ ਅਖਬਾਰ ਵਿਚ ਵੀ ਆਈ ਹੈ। ਇੱਕ ਪੀਲਾ ਕਾਰਡ ਇਸ਼ੂ ਹੋਇਆ ਹੈ, ਉਸ ਤੇ ਬੀ.ਡੀ.ਓ. ਦੇ ਸਾਈਨ ਵੀ ਹਨ ਪਰ ਉਹ ਖਾਲੀ ਹੈ, ਭਰਿਆ ਨਹੀਂ ਹੋਇਆ। ਇਹ ਕਾਰਡ ਹੁਸ਼ਿਆਰਪੁਰ ਤੋਂ ਇਸ਼ੂ ਹੋਇਆ ਹੈ।

**ਸ੍ਰੀ ਸਪੀਕਰ** : ਇਹ ਕੋਈ ਸਪਲੀਮੈਂਟਰੀ ਨਹੀਂ ਹੈ। ਇਸ ਤੋਂ ਅੱਗੇ ਸਵਾਲ ਨੰ: 3320 ਦੀ ਸਪਲੀਮੈਂਟਰੀ ਹੈ। ਇਹ ਸਵਾਲ ਵੀ ਡਾਕਟਰ ਰਮੇਸ਼ ਦੱਤ ਸ਼ਰਮਾ ਦਾ ਹੀ ਹੈ।

**Supplementaries to Starred Question No. 3320***

**ਸ੍ਰੀ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕੱਲ੍ਹ ਜਵਾਬ ਦਿੱਤਾ ਸੀ ਕਿ ਸਾਲ 1996 ਵਿਚ ਅਪ੍ਰੈਲ ਤੋਂ ਬਾਅਦ 93 ਹਜ਼ਾਰ ਰੁਪਏ ਦੇ ਹਿਸਾਬ ਨਾਲ 143 ਫੋਟੋਸਟੇਟ ਮਸ਼ੀਨਾਂ ਖਰੀਦੀਆਂ ਗਈਆਂ ਸਨ। ਮੇਰੀ ਸਪਲੀਮੈਂਟਰੀ ਦੇ ਜਵਾਬ ਵਿਚ ਇਨ੍ਹਾਂ ਨੇ ਦੱਸਿਆ ਸੀ ਕਿ ਅਸੀਂ ਇਹ ਕੰਟਿਨਜੈਂਸੀ ਫੰਡ ਵਿਚੋਂ ਖਰੀਦੀਆਂ ਹਨ। ਸਪੀਕਰ ਸਾਹਿਬ, ਮੈਂ ਇਸ ਹਾਊਸ ਨੂੰ ਬੜਾ ਪਵਿੱਤਰ ਸਮਝਦਾ ਹਾਂ। ਲੈਜਿਸਲੇਚਰ ਅਤੇ ਹਾਈ ਕੋਰਟ ਸਰਕਾਰ ਦੇ ਬੜੇ ਮਹੱਤਵਪੂਰਨ ਅੰਗ ਹਨ। ਹਾਈ ਕੋਰਟ ਦੇ ਵਿਚ ਰਿਟ ਨੰ: 9322/1996 ਦੇ ਸਬੰਧ ਵਿਚ ਮਿਤੀ 10-9-96 ਨੂੰ ਜਵਾਬ ਦਿੱਤਾ ਗਿਆ ਹੈ, ਜਿਸ ਵਿਚ ਮਾਨਯੋਗ ਮੰਤਰੀ ਜੀ ਵੀ ਪਹਿਲੇ ਨੰਬਰ ਤੇ ਪਾਰਟੀ ਹਨ, ਉਥੇ ਉਨ੍ਹਾਂ ਨੇ ਕਿਹਾ ਹੈ ਕਿ—"Upto now 90 photostat machines have been purchased from the Unnat Gram Contingency Fund for supplying to Block Level..., ਪਰ ਹਾਊਸ ਦੇ ਅੰਦਰ ਇਹ ਕਹਿੰਦੇ ਹਨ ਕਿ ਅਸੀਂ ਕੰਟਿਨਜੈਂਸੀ ਫੰਡ ਵਿਚੋਂ ਖਰੀਦੀਆਂ ਹਨ। ਉਸ ਰਿੱਟ ਦੀ ਕਾਪੀ ਮੈਂ ਤੁਹਾਡੇ ਕੋਲ ਭੇਜ ਰਿਹਾ ਹਾਂ ਅਤੇ ਇਨ੍ਹਾਂ ਦਾ ਜਵਾਬ ਵੀ ਭੇਜ ਰਿਹਾ ਹਾਂ ਜੇ 90 ਮਸ਼ੀਨਾਂ 10 ਤਰੀਕ ਤੱਕ ਖਰੀਦੀਆਂ ਗਈਆਂ ਹਨ ਤਾਂ ਬਾਕੀ 53 ਮਸ਼ੀਨਾਂ ਕਿਹੜੇ ਫੰਡ ਵਿਚੋਂ ਖਰੀਦੀਆਂ ਗਈਆਂ ? ਕੱਲ੍ਹ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਜੇ.ਆਰ.ਵਾਈ. ਵਿਚੋਂ ਨਹੀਂ ਖਰੀਦੀਆਂ ਹਨ। ਜਾਂ ਤਾਂ ਇਹ ਹਾਊਸ ਵਿਚ ** ਬੋਲ ਰਹੇ ਹਨ ਅਤੇ ਜਾਂ ਫਿਰ ਹਾਈ ਕੋਰਟ ਵਿਚ ** ਬੋਲ ਰਹੇ ਹਨ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਮਾਮਲਾ ਮੰਤਰੀ ਜੀ ਪ੍ਰਿਵਿਲੇਜ ਕਮੇਟੀ ਨੂੰ ਦੇਣ ਨੂੰ ਤਿਆਰ ਹਨ ? ਮੈਂ ਤੁਹਾਡੇ ਕੋਲ ਕਾਗਜ਼ ਭੇਜ ਰਿਹਾ ਹਾਂ।

---

* For Starred Question No. 3320 and reply thereto, please see P.V.S. Debate dated 18th September 1996.

** Expunged as ordered by the Chair.

**ਸ੍ਰੀ ਸਪੀਕਰ** : ਪ੍ਰਿਵਲੈਜ ਕਮੇਟੀ ਨੂੰ ਦੇਣ ਲਈ ਤੁਸੀਂ ਮੈਨੂੰ ਇਹ ਲਿਖ ਕੇ ਦੇਣਾ। I will see to it if under the Rules I can admit it. If it is within the Rules I will admit. The Minister has nothing to do with it.

**ਸ੍ਰੀ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਹਾਊਸ ਨੂੰ ਮਿਸ ਗਾਈਡ ਕੀਤਾ ਜਾ ਰਿਹਾ ਹੈ। ਹਾਈ ਕੋਰਟ ਦੇ ਵਿਚ ** ਬੋਲਿਆ ਜਾ ਰਿਹਾ ਹੈ।

**Mr. Speaker** : You should confine to the Question. ਤੁਸੀਂ ਸਿਰਫ ਸਪੈਸੇਫਿਕ ਸਵਾਲ ਪੁੱਛੋ ਕਿ ਬਾਕੀ 53 ਮਸ਼ੀਨਾਂ ਕਿੱਥੋਂ (ਕਿਸ ਫੰਡ ਵਿਚੋਂ) ਖਰੀਦੀਆਂ ਗਈਆਂ ਹਨ ? ** ਲਫਜ਼ ਐਕਸਪੰਜ ਕੀਤਾ ਜਾਂਦਾ ਹੈ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੇਰੇ ਮਹਿਕਮੇ ਤੋਂ ਜੋ ਫੈਕਟਸ ਐਂਡ ਫਿਗਰਜ਼ ਆਏ ਹਨ ਮੈਂ ਉਹ ਜਵਾਬ ਦੇ ਦਿੱਤਾ ਹੈ। ਮੈਨੂੰ ਨਹੀਂ ਪਤਾ ਕਿ ਇਹ ਕਿਹੜੇ ਡਿਪਾਰਟਮੈਂਟ ਤੋਂ ਇਹ ਫੈਕਟਸ ਐਂਡ ਫਿਗਰਜ਼ ਲੈ ਕੇ ਗੱਲ ਕਰ ਰਹੇ ਹਨ।

**ਸ੍ਰੀ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੈਂ ਕਾਪੀ ਦੇ ਰਿਹਾ ਹਾਂ ਰਿਟ ਨੰ: 9322/1996 ਮਿਤੀ 10-9-96 ਨੂੰ ਇਨ੍ਹਾਂ ਨੇ ਹਾਈ ਕੋਰਟ ਦੇ ਵਿਚ ਜਵਾਬ ਦਿੱਤਾ ਹੈ ਕਿ 90 ਮਸ਼ੀਨਾਂ ਉੱਨਤ ਗ੍ਰਾਮ ਸਕੀਮ ਵਿਚੋਂ ਖਰੀਦੀਆਂ ਗਈਆਂ ਹਨ। ਹੁਣ ਏਥੇ ਇਹ ਕਹਿੰਦੇ ਹਨ ਕਿ ਕੰਟਿਨਜੈਂਸੀ ਫੰਡ ਵਿਚੋਂ ਖਰੀਦੀਆਂ ਗਈਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬਾਕੀ ਮਸ਼ੀਨਾਂ ਕਿਹੜੇ ਫੰਡ ਵਿਚੋਂ ਖਰੀਦੀਆਂ ਗਈਆਂ ਹਨ ?

**ਸ੍ਰੀ ਸਪੀਕਰ**: ਤੁਸੀਂ ਕੋਰਟ ਵਿਚ ਬਿਆਨ ਦਿੱਤੇ ਹਨ ਕਿ ਤੁਹਾਡੇ ਡਿਪਾਰਟਮੈਂਟ ਨੇ ਜਿਹੜੀਆਂ ਮਸ਼ੀਨਾਂ ਖਰੀਦੀਆਂ ਹਨ ਉਹ ਕਿਸੇ ਹੋਰ ਫੰਡ ਵਿਚੋਂ ਖਰੀਦੀਆਂ ਹਨ ਔਰ ਤੁਸੀਂ ਏਥੇ ਕਹਿੰਦੇ ਹੋ ਕਿ ਕੰਟੀਜੈਂਸੀ ਫੰਡ ਵਿਚ ਖਰੀਦੀਆਂ ਹਨ। ਇਹ ਦੋ ਜਵਾਬ ਵੱਖਰੇ ਵੱਖਰੇ ਕਿਉਂ ਹਨ, ਇੱਕੋ ਸਵਾਲ ਦੇ ? ਕਿਹੜਾ ਗਲਤ ਹੈ, ਕਿਹੜਾ ਠੀਕ ਹੈ ?

**ਰਾਜ ਮੰਤਰੀ** : ਮੈਂ ਤਾਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਮੈਟਰ ਸਬਜੂਡਿਸ ਹੈ, ਹਾਈਕੋਰਟ ਵਿਚ ਚੱਲ ਰਿਹਾ ਹੈ। ਜੇ ਮੈਂ ਗਲਤ ਬੋਲਾਂਗਾ ਤਾਂ ਆਪੇ ਹੀ ਸਜ਼ਾ ਪਾਵਾਂਗਾ ਹਰ ਚੀਜ਼ ਦੀ।

**ਸ੍ਰੀ ਸਪੀਕਰ** : ਓ.ਕੇ., ਬੈਠ ਜਾਓ। ਮੈਂ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਜਿਹੜਾ ਤੁਹਾਡੇ ਕੋਲ ਸਬੂਤ ਹੈ ਉਹ ਮੈਨੂੰ ਦੇ ਦਿਓ I will examine it. ਫਿਰ ਉਸਨੂੰ ਕੰਪੇਅਰ ਕਰਕੇ ਐਗਜ਼ਾਮਿਨ ਕਰਾਂਗੇ। Then I will see what action can be taken.

**ਸ੍ਰੀ ਰਮੇਸ਼ ਦੱਤ ਸ਼ਰਮਾ** : ਇਹ ਮਾਮਲਾ ਪ੍ਰਿਵਲੇਜ ਕਮੇਟੀ ਨੂੰ ਦਿੱਤਾ ਜਾਵੇ ਜੀ, ਮੈਂ ਬੇਨਤੀ ਕਰਾਂਗਾ।

**ਸ੍ਰੀ ਸਪੀਕਰ** : ਹੁਣ ਅੱਜ ਦੀ ਰੈਗੂਲਰ ਲਿਸਟ ਦਾ ਪਹਿਲਾ ਕੁਐਸਚਨ। ਹਾਂ ਜੀ, ਕਾਮਰੇਡ ਤਰਸੇਮ ਜੋਧਾਂ ਜੀ।

---

**Expunged as ordered by the Chair.

## ਕਮਜ਼ੋਰ ਵਰਗਾਂ ਦੇ ਕਰਜ਼ੇ ਮਾਫ ਕਰਨਾ

*3339. (1) ਕਾਮਰੇਡ ਤਰਸੇਮ ਜੋਧਾਂ
(2) ਸ੍ਰੀ ਸਤਨਾਮ ਸਿੰਘ ਕੈਂਥ } :ਕੀ ਵਿੱਤ ਮੰਤਰੀ ਕ੍ਰਿਪਾ ਕਰਕੇ

ਦੱਸਣਗੇ ਕਿ ਕੀ ਸਰਕਾਰ ਦੀ ਬੋਰਡਾਂ, ਕਾਰਪੋਰੇਸ਼ਨਾਂ ਅਤੇ ਵਪਾਰਕ ਬੈਂਕਾਂ ਤੋਂ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਲੋਕਾਂ ਦੁਆਰਾ ਲਏ ਗਏ ਕਰਜ਼ੇ 5,000 ਰੁਪਏ ਦੀ ਹੱਦ ਤਕ ਮਾਫ ਕਰਨ ਦੀ ਤਜਵੀਜ਼ ਹੈ, ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ਅਤੇ ਕਿਹੜੀ ਤਰੀਕੇ ਤੋਂ ਕਰਜ਼ੇ ਮਾਫ ਕੀਤੇ ਜਾਣ ਦੀ ਤਜਵੀਜ਼ ਹੈ ?

**Doctor Kewal Krishan** : No, Sir.

**ਕਾਮਰੇਡ ਤਰਸੇਮ ਜੋਧਾਂ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਸਰਕਾਰ ਇਸ ਹਾਊਸ ਦੇ ਅੰਦਰ ਅਤੇ ਹਾਊਸ ਤੋਂ ਬਾਹਰ ਬਹੁਤ ਵਾਰ ਐਲਾਨ ਕਰ ਚੁੱਕੀ ਹੈ ਕਿ ਪੰਜ ਹਜ਼ਾਰ ਤੱਕ ਦੇ ਕਰਜ਼ੇ ਜਿਹੜੇ ਲੋਕ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿੰਦੇ ਹਨ, ਉਨ੍ਹਾਂ ਦੇ ਮੁਆਫ ਕੀਤੇ ਜਾਣਗੇ ਤਾਂ ਫਿਰ ਕੀ ਕਾਰਨ ਹਨ ਕਿ ਮੁਆਫ ਨਹੀਂ ਕਰ ਰਹੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਕੈਟੇਗੋਰੀਕਲੀ ਇਸ ਨੂੰ ਐਕਸਪਲੇਨ ਕਰਨਾ ਚਾਹਾਂਗਾ ਕਿ ਹਾਊਸ ਦੇ ਵਿੱਚ ਅਤੇ ਹਾਊਸ ਤੋਂ ਬਾਹਰ ਸਾਡੇ ਮਾਨਯੋਗ ਸਵਰਗੀ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਜੀ ਨੇ ਐਲਾਨ ਕੀਤਾ ਸੀ ਕਿ ਅਨੁਸੂਚਿਤ ਜਾਤੀਆਂ ਦੇ ਲੋਕਾਂ ਦੇ 1 ਅਪ੍ਰੈਲ, 1992 ਤੱਕ ਦੇ ਜਿਹੜੇ ਕਰਜ਼ੇ ਹਨ, ਉਹ ਅਸੀਂ ਮੁਆਫ ਕਰਾਂਗੇ । ਪਰ ਬੈਂਕ ਉਸ ਮੁਆਫੀ ਲਈ ਰਜ਼ਾਮੰਦ ਨਹੀ ਸਨ ਹੁੰਦੇ ਲੇਕਿਨ ਮੱਦਦ ਦੇ ਤੌਰ ਤੇ ਲਗਭਗ 60 ਕਰੋੜ ਰੁਪਏ ਦੀ ਮੁਆਫੀ ਦੇ ਤੌਰ ਤੇ ਮੱਦਦ ਕਰ ਦਿੱਤੀ ਗਈ ਹੈ । ਇਸ ਤਰ੍ਹਾਂ ਕਰਕੇ ਪੰਜਾਬ ਸਰਕਾਰ ਨੇ ਆਪਣਾ ਵਾਅਦਾ ਨਿਭਾਇਆ ਹੈ ।

**ਸ੍ਰੀ ਸਪੀਕਰ** : ਇਹ ਤਾਂ ਤੁਸੀਂ ਦੱਸਿਆ ਸ਼ਡਿਊਲਡ ਕਾਸਟਾਂ ਦੇ ਬਾਰੇ, ਉਨ੍ਹਾਂ ਨੇ ਐਲਾਨ ਕੀਤਾ ਸੀ ਉਨ੍ਹਾਂ ਦੇ ਕਰ ਦਿੱਤੇ ਹਨ Question is quite different, it has nothing to do with what he is asking. (ਥੰਪਿੰਗ) ਨਹੀਂ ਨਹੀਂ, ਮੇਜ਼ਾਂ ਖੜਕਾਉਣ ਦੀ ਗੱਲ ਵੀ ਨਹੀਂ ਹੈ । ਇਨ੍ਹਾਂ ਨੇ ਪੁੱਛਿਆ ਹੈ ਪਾਵਰਟੀ ਲਾਈਨ ਤੋਂ ਜੋ ਲੋਕ ਹੇਠਾਂ ਰਹਿੰਦੇ ਹਨ ਜਿਨ੍ਹਾਂ ਨੇ ਬੋਰਡਾਂ, ਕਾਰਪੋਰੇਸ਼ਨਾਂ ਜਾਂ ਕਮਰਸ਼ੀਅਲ ਬੈਂਕਾਂ ਤੋਂ ਕੋਈ ਕਰਜ਼ਾ ਲਿਆ ਹੈ, ਉਸਨੂੰ ਮੁਆਫ ਕਰਨ ਦਾ ਸਰਕਾਰ ਦਾ ਕੋਈ ਪਲਾਨ ਹੈ ? ਇਨ੍ਹਾਂ ਨੇ ਕਿਹਾ ਹੈ ਨਹੀਂ ਤੇ ਇਨ੍ਹਾਂ ਨੂੰ ਵੀ ਕੋਈ ਲੋੜ ਨਹੀਂ, ਹੋਰ ਫਾਲਤੂ ਜਵਾਬ ਦੇਣ ਦੀ । ਸੋਚ ਸਮਝ ਕੇ ਸਵਾਲ ਔਰ ਜਵਾਬ ਦਿੱਤੇ ਜਾਣ ਤਾਂ ਜਲਦੀ ਮੁੱਕ ਜਾਂਦੇ ਹਨ ਔਰ ਸਾਰੇ ਹੀ ਸਵਾਲ ਆ ਜਾਂਦੇ ਹਨ ।

**ਸ੍ਰੀ ਸਤਨਾਮ ਸਿੰਘ ਕੈਂਥ** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਵਜ਼ੀਰ ਸਾਹਿਬ ਨੇ ਨਾਂਹ ਦੇ ਅੰਦਰ ਉੱਤਰ ਦਿੱਤਾ ਹੈ ਕਿਉਂਕਿ ਕੁਐਸਚਨ ਕਰਨ ਦੀ ਭਾਵਨਾ ਵਿੱਚ ਕੁਝ ਮਿਸ ਅੰਡਰਸਟੈਂਡਿੰਗ ਹੋ ਗਈ ਹੈ । ਸਵਾਲ ਇਹ ਸੀ ਕਿ ਸ਼ਡਿਊਲਡ ਕਾਸਟਾਂ ਦਾ ਪੰਜ

ਹਜ਼ਾਰ ਰੁਪਏ ਦਾ ਕਰਜ਼ਾ ਮੁਆਫ ਕਰ ਦਿੱਤਾ ਹੈ, ਇਕਨਾਮੀਕਲ ਕਰਾਈਟੀਰੀਆ ਦੇ ਨੇ ਮੁਆਫ ਕਰ ਦਿੱਤਾ ਗਿਆ ਹੈ। ਮੈਂ ਇਸ ਕੰਟਰੋਵਰਸੀ ਵਿੱਚ ਨਹੀਂ ਪੈਣਾ ਚਾਹੁੰਦਾ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇਕਨਾਮੀਕਲੀ ਬੈਕਵਰਡ ਹਨ ਜਿਹੜੇ ਇਸ ਗੱਲ ਲਈ ਇਲੀਜ਼ੀਬਲ ਹਨ, ਉਨ੍ਹਾਂ ਨੂੰ ਕੰਪਨਸੇਟ ਕਰਨਾ ਚਾਹੀਦਾ ਹੈ। ਕੀ ਸਰਕਾਰ ਕੋਈ ਇਹੋ ਜਿਹਾ ਇਰਾਦਾ ਰੱਖਦੀ ਹੈ ਕਿ ਉਨ੍ਹਾਂ ਨੂੰ ਵੀ ਰਿਲੀਫ ਦਿੱਤੀ ਜਾਵੇ ?

**ਮੰਤਰੀ** : ਸਪੀਕਰ ਸਾਹਿਬ ਸਰਕਾਰ ਨੇ ਗਰੀਬਾਂ ਨੂੰ ਰਿਲੀਫ ਦੇਣ ਲਈ ਬਹੁਤ ਸਾਰੇ ਪ੍ਰੋਗਰਾਮ ਬਣਾਏ ਹਨ ਅੌਰ ਉਨ੍ਹਾਂ ਪ੍ਰੋਗਰਾਮਾਂ ਤੇ ਅਮਲ ਵੀ ਹੋ ਚੁੱਕਾ ਹੈ। ਜਿਸ ਤਰ੍ਹਾਂ ਸਬਸਿਡੀ 50% ਲਈ 51 ਕਰੋੜ ਰੁਪਿਆ ਤਿੰਨ ਮਹੀਨਿਆਂ ਵਿਚ ਦਿੱਤਾ ਹੈ। (ਬੰਪਿੰਗ) ਇਹ ਉਸ ਦੇ ਲਈ ਅਲੱਗ ਸਵਾਲ ਕਰ ਦੇਣ। ਅਸੀਂ ਜਿਹੜਾ ਇਹ ਸਾਰਾ ਗਰੀਬਾਂ ਵਾਸਤੇ ਪ੍ਰੋਗਰਾਮ ਹੈ, ਬਣਾਵਾਂਗੇ।

**ਕਾਮਰੇਡ ਤਰਸੇਮ ਜੋਧਾਂ** : ਮਾਨਯੋਗ ਸਪੀਕਰ ਸਾਹਿਬ, ਜਿਹੜਾ ਐਫ.ਐਮ. ਸਾਹਿਬ ਨੇ ਜਵਾਬ ਦਿੱਤਾ ਹੈ ਕਿ ਮਿਤੀ 1 ਅਪ੍ਰੈਲ, 1992 ਤੱਕ ਦੇ ਕਰਜ਼ੇ ਮੁਆਫ ਕਰ ਦਿੱਤੇ ਗਏ ਹਨ। ਪਰ ਸਾਡੀ ਜਾਣਕਾਰੀ ਦੇ ਮੁਤਾਬਿਕ ਬੈਂਕ ਅਤੇ ਬੋਰਡਾਂ ਆਦਿ ਦੇ ਕਰਜ਼ੇ ਮੁਆਫ ਨਹੀਂ ਹੋਏ। ਜਿਨ੍ਹਾਂ ਦੇ ਸਿਰ 5,000 ਰੁਪਏ ਦੇ ਕਰਜ਼ੇ ਸੀ ਉਹ ਹੁਣ ਵੱਧ ਕੇ 10,000 ਤੋਂ 12,000 ਰੁਪਏ ਤੱਕ ਹੋ ਗਏ ਹਨ ਅਤੇ ਉਹ ਕਰਜ਼ਾ ਪੇ ਨਹੀਂ ਕਰ ਸਕਦੇ। ਕੀ ਐਫ.ਐਮ. ਸਾਹਿਬ ਜਵਾਬ ਦੇਣਗੇ ਕਿ ਜਿਸ ਤਰ੍ਹਾਂ ਪਹਿਲਾਂ ਕੀਤਾ ਹੈ, ਉਨ੍ਹਾਂ ਦੇ ਵੀ ਕਰਜ਼ੇ ਮੁਆਫ ਕੀਤੇ ਜਾਣਗੇ ?

**ਮੰਤਰੀ** : ਉਹ ਸਾਰੇ ਕਰਜ਼ੇ ਜਿਹੜੇ ਬੈਂਕ ਫਿਨਕੋ ਅਤੇ ਸ਼ਡਿਊਲਡ ਕਾਸਟ ਕਾਰਪੋਰੇਸ਼ਨ ਦੇ ਸੀ, ਉਹ ਉਨ੍ਹਾਂ ਦੇ ਮੁਆਫ ਹੋ ਚੁੱਕੇ ਹਨ ਅਤੇ ਸੂਦ ਸਮੇਤ ਮੁਆਫ ਹੋ ਚੁੱਕੇ ਹਨ। ਜੇਕਰ ਕੋਈ ਇੰਡੀਵਿਜੂਅਲ ਇਨ੍ਹਾਂ ਕੋਲ ਮਿਸਾਲਾਂ ਹਨ, ਜੇ ਕੋਈ ਸ਼ਿਕਾਇਤ ਹੋਈ ਹੈ ਤਾਂ ਦੱਸਣ ਪੰਜਾਬ ਸਰਕਾਰ ਉਸ ਤੇ ਗੌਰ ਕਰਕੇ ਉਨ੍ਹਾਂ ਨੂੰ ਵੀ ਮੁਆਫ ਕਰੇਗੀ।

**ਨਿਸ਼ਾਨ ਵਾਲਾ ਪ੍ਰਸ਼ਨ ਨੰ. 3356**

(ਸਬੰਧਤ ਮਾਨਯੋਗ ਮੈਂਬਰ ਸਾਹਿਬ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

**ਸ੍ਰੀ ਸਪੀਕਰ** : ਬਰਾੜ ਸਾਹਿਬ ਨੇ ਗੱਠ ਲਿਆ ਏ, ਮੇਰੇ ਖਿਆਲ ਵਿਚ। (ਵਿਘਨ)

ਮੈਂ ਮੰਤਰੀਆਂ ਨੂੰ ਖਿੱਚਦਾ ਰਹਿੰਦਾ ਹਾਂ। ਸਰਕਾਰ ਨੂੰ ਕਹਿੰਦਾ ਹਾਂ। ਜਵਾਬ ਆਉਂਦੇ ਹਨ ਪਰ ਮਾਨਯੋਗ ਮੈਂਬਰ ਸਾਹਿਬ ਹਾਜ਼ਰ ਹੀ ਨਹੀਂ ਹੁੰਦੇ। ਇਹ ਸਰਕਾਰ ਦਾ ਟਾਈਮ ਵੇਸਟ ਕਰ ਰਹੇ ਹਨ। ਖਾਸ ਕਰਕੇ ਮੇਰਾ।

---

## ਛੁੱਟੀ ਯਾਤਰਾ ਭੱਤੇ ਦੀ ਰਕਮ ਦਾ ਗਬਨ

*3369 (1) ਸ੍ਰੀ ਵਿਜੇ ਕੁਮਾਰ ਸਾਥੀ
(2) ਕਾਮਰੇਡ ਤਰਸੇਮ ਜੋਧਾਂ } : ਕੀ ਸਕੂਲ ਸਿੱਖਿਆ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਕੁਰਾਲੀ ਬਲਾਕ ਸਿੱਖਿਆ ਦਫਤਰ ਜ਼ਿਲ੍ਹਾ ਰੋਪੜ ਦੇ ਕੋਈ ਕਰਮਚਾਰੀ ਪਹਿਲੀ ਜਨਵਰੀ, 1990 ਤੋਂ 31 ਦਸੰਬਰ 1990 ਤੱਕ ਦੇ ਸਮੇਂ ਦੌਰਾਨ ਅਧਿਆਪਕਾਂ ਦੇ ਛੁੱਟੀ ਯਾਤਰਾ ਭੱਤੇ (ਐਲ.ਟੀ.ਸੀ.) ਦੀ ਰਕਮ ਗਬਨ ਕਰਨ ਦੇ ਸਬੰਧ ਵਿਚ ਮੁਅੱਤਲ ਕੀਤੇ ਗਏ ਹਨ; ਜੇਕਰ ਅਜਿਹਾ ਹੋਵੇ, ਤਾਂ ਹੁਣ ਤਕ ਮੁਅੱਤਲ ਕੀਤੇ ਗਏ ਕਰਮਚਾਰੀਆਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਵਿਰੁੱਧ ਕੀਤੀ ਗਈ ਹੋਰ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਅਵਤਾਰ ਸਿੰਘ ਬਰਾੜ** : 1. ਹਾਂ ਜੀ ।

2. ਕੁਰਾਲੀ ਬਲਾਕ ਦੇ ਹੇਠ ਲਿਖੇ ਕਰਮਚਾਰੀਆਂ ਨੂੰ ਮਿਤੀ 1 ਜਨਵਰੀ, 1990 ਤੋਂ 31 ਦਸੰਬਰ 1990 ਦੇ ਸਮੇਂ ਦੌਰਾਨ ਮੁਅੱਤਲ ਕੀਤਾ ਗਿਆ ਸੀ :

(1) ਸ੍ਰੀ ਗੁਰਮੇਲ ਸਿੰਘ, ਬੀ.ਪੀ.ਈ.ਓ. ਬਲਾਕ ਕੁਰਾਲੀ ।

(2) ਸ੍ਰੀ ਪ੍ਰਿਥੀਪਾਲ ਸਿੰਘ, ਟੀਚਰ-ਕਮ-ਕਲਰਕ, ਬਲਾਕ ਕੁਰਾਲੀ ।

ਮਾਮਲੇ ਦੀ ਗਹਿਰਾਈ ਨਾਲ ਪੜਤਾਲ ਕਰਨ ਦਾ ਕੰਮ ਵਿਜੀਲੈਂਸ ਵਿਭਾਗ ਨੂੰ ਸੌਂਪਿਆ ਗਿਆ ਸੀ । ਵਿਜੀਲੈਂਸ ਵਿਭਾਗ ਵਲੋਂ ਪੜਤਾਲ ਰਿਪੋਰਟ ਵਿਭਾਗ ਵਿੱਚ ਕਾਰਵਾਈ ਅਧੀਨ ਹੈ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਸਿੱਖਿਆ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਦੋ ਨਾਂ ਦੱਸੇ ਹਨ ਸ੍ਰੀ ਗੁਰਮੇਲ ਸਿੰਘ ਅਤੇ ਸ੍ਰੀ ਪ੍ਰਿਥੀਪਾਲ ਸਿੰਘ । ਉਨ੍ਹਾਂ ਨੇ ਕਿੰਨੇ ਰੁਪਏ ਕਢਵਾਏ, ਕੀਹਦੇ ਕੀਹਦੇ ਨਾਂ ਤੇ ਕਢਵਾਏ ?

**ਮੰਤਰੀ** : ਸਪੀਕਰ ਸਾਹਿਬ, ਪੰਜਾਬ ਸਰਕਾਰ ਦੀਆਂ ਹਦਾਇਤਾਂ ਅਨੁਸਾਰ ਸਰਕਾਰੀ ਕਰਮਚਾਰੀਆਂ ਨੂੰ ਐਲ.ਟੀ.ਸੀ. ਦੀ ਸੁਵਿਧਾ ਦਿੱਤੀ ਗਈ ਸੀ ਜਿਸ ਦੇ ਸਿੱਟੇ ਵਜੋਂ ਸਟੇਟ ਦੇ ਵੱਖ ਵੱਖ ਕੈਟਾਗਰੀਆਂ ਦੇ ਕਰਮਚਾਰੀਆਂ ਨੂੰ ਇਸ ਸੁਵਿਧਾ ਦਾ ਲਾਭ ਹੋਇਆ । ਇਸ ਸਿਲਸਿਲੇ ਵਿਚ ਜ਼ਿਲ੍ਹਾ ਰੋਪੜ, ਬਲਾਕ ਕੁਰਾਲੀ ਵਿਚ ਕੰਮ ਕਰਦੇ ਟੀਚਰਾਂ ਵਲੋਂ ਹੇਰਾਫੇਰੀ ਨਾਲ 8,93,945/- ਰੁਪਏ ਗਬਨ ਕਰਨ ਦਾ ਮਾਮਲਾ ਵਿਭਾਗ ਦੇ ਧਿਆਨ ਵਿਚ ਆਇਆ । ਇਹ ਘਟਨਾ 1/1990 ਤੋਂ 12/1990 ਦੇ ਦੌਰਾਨ ਵਾਪਰੀ । ਜੋ ਕਾਰਵਾਈ ਇਸ ਸਬੰਧ ਵਿਚ ਕੀਤੀ ਅਤੇ ਜੋ ਕਰਮਚਾਰੀ ਸਨ, ਉਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :

1. ਸ੍ਰੀ ਨਿਆਮਤ ਸਿੰਘ, ਕੁਰਾਲੀ ਜਿਹੜਾ ਕਿ 31 ਜੁਲਾਈ, 1995 ਨੂੰ ਰਿਟਾਇਰ ਹੋ ਚੁੱਕਾ ਹੈ ।
2. ਸ੍ਰੀ ਗੁਰਮੀਤ ਸਿੰਘ, ਕੁਰਾਲੀ

3. ਸ਼੍ਰੀ ਕਰਨੈਲ ਸਿੰਘ, ਕੁਰਾਲੀ

4. ਸ੍ਰੀ ਉਜਾਗਰ ਸਿੰਘ, ਕੁਰਾਲੀ

5. ਸ੍ਰੀ ਲਕਸ਼ਮੀ ਨਰਾਇਣ, ਕੁਰਾਲੀ

6. ਸ੍ਰੀ ਨਰਿੰਦਰ ਕੁਮਾਰ, ਕੁਰਾਲੀ

**ਸ੍ਰੀ ਵਿਜੇ ਕੁਮਰ ਸਾਥੀ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਜਿਹੜਾ ਵੇਰਵਾਂ ਦਿੱਤਾ ਹੈ, ਪਹਿਲੀ ਗੱਲ ਤਾਂ ਅਫਸੋਸ ਨਾਲ ਇਹ ਕਹਿਣਾ ਪੈਂਦਾ ਹੈ ਕਿ ਦੋ ਬੰਦਿਆਂ ਦੇ ਨਾਂ ਦੀ ਲਿਸਟ ਮੇਰੇ ਕੋਲ ਭੇਜੀ ਹੈ ਪਰ ਉਨ੍ਹਾਂ ਨੇ ਆਪਣੇ ਕੋਲ ਜਵਾਬ ਪੂਰਾ ਰੱਖ ਲਿਆ ਅਤੇ ਮੈਨੂੰ ਅਧੂਰਾ ਭੇਜ ਦਿੱਤਾ । ਹੁਣ ਛੇ ਸੱਜਣ ਦੱਸੇ ਹਨ । ਮੈਨੂੰ ਦਿੱਤੀ ਜਾਣਕਾਰੀ ਮੁਤਾਬਿਕ ਉਨ੍ਹਾਂ ਨੇ ਦੋ ਬੰਦੇ ਕਹੇ ਹਨ ਸ੍ਰੀ ਗੁਰਮੇਲ ਸਿੰਘ ਅਤੇ ਸ੍ਰੀ ਪ੍ਰਿਥੀਪਾਲ ਸਿੰਘ । ਗੱਲ ਇਹ ਹੈ ਕਿ ਜਿਹੜੀ ਰਕਮ ਉਨ੍ਹਾਂ ਨੇ ਦੱਸੀ ਹੈ, ਉਸ ਦੇ ਵਿਚ ਜਿਹੜੀ ਇਨਕੁਆਰੀ ਹੋਈ ਹੈ, ਉਹ ਇਨਕੁਆਰੀ ਪੈਂਡਿੰਗ ਹੈ, ਚੱਲ ਰਹੀ ਹੈ ਜਾਂ ਹੋ ਚੁੱਕੀ ਹੈ । ਉਨ੍ਹਾਂ ਵਿਚੋਂ ਕਿਹੜੇ ਕਿਹੜੇ ਬੰਦੇ ਦੋਸ਼ੀ ਹਨ ।

ਮੰਤਰੀ : ਸਪੀਕਰ ਸਾਹਿਬ ਇਨ੍ਹਾਂ ਦਾਂ ਜਿਹੜਾ ਸਵਾਲ ਸੀ ਉਹ ਕਰਮਚਾਰੀਆਂ ਨਾਲ ਸਬੰਧਤ ਸੀ ਅਤੇ ਕਰਮਚਾਰੀ ਦੋਵੇਂ ਹੀ ਸਨ ਇਕ ਬੀ.ਪੀ.ਈ.ਓ. ਅਤੇ ਇਕ ਟੀਚਰ-ਕਮ-ਕਲਰਕ, ਦੂਸਰੇ ਅਧਿਆਪਕ ਸਨ ਅਤੇ ਉਹ ਦਫਤਰ ਵਿੱਚ ਕੰਮ ਕਰਨ ਵਾਲੇ ਅਧਿਕਾਰੀ ਜਾਂ ਕਰਮਚਾਰੀ ਨਹੀਂ ਸਨ । ਜੋ ਇਨ੍ਹਾਂ ਨੇ ਕਿਹਾ ਕਿ ਰਿਪੋਰਟ ਅਧੂਰੀ ਭੇਜੀ ਹੈ, ਮੈਨੂੰ ਇਸ ਗੱਲ ਦਾ ਅਫਸੋਸ ਹੈ । ਇਸ ਸਬੰਧ ਵਿੱਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਪਰੋਕਤ ਦੋਵੇਂ ਕਰਮਚਾਰੀਆਂ ਨੇ ਬਤੌਰ ਏਜੰਟ ਬਣ ਕੇ, ਜੋ 6 ਅਧਿਆਪਕਾਂ ਦੇ ਨਾਮ ਆਏ ਹਨ ਅਤੇ ਇਸ ਹੇਰਾਫੇਰੀ ਵਿੱਚ ਸ਼ਾਮਿਲ ਸਨ, ਉਨ੍ਹਾਂ ਵਿਰੁੱਧ ਗਬਨ ਦੇ ਦੋਸ਼ ਨੂੰ ਮੁੱਖ ਰੱਖਦੇ ਹੋਏ ਦੋਸ਼ ਸੂਚੀ ਜਾਰੀ ਕੀਤੀ ਗਈ ਸੀ । ਜਿਹੜੇ ਕਰਮਚਾਰੀ ਦੋਸ਼ੀ ਪਾਏ ਗਏ ਜਾਂ ਇਸ ਵਿੱਚ ਸ਼ਾਮਿਲ ਸਨ, ਉਨ੍ਹਾਂ ਵਲੋਂ ਜੋ ਰਕਮ ਕਢਾਈ ਗਈ ਸੀ, ਉਹ ਸਾਰੀ ਖਜ਼ਾਨੇ ਵਿੱਚ ਜਮ੍ਹਾਂ ਕਰਵਾ ਦਿੱਤੀ ਗਈ ਸੀ । ਇਸ ਘਪਲੇ ਦੀ ਡੂੰਘਾਈ ਵਿੱਚ ਜਾਣ ਲਈ ਚੌਕਸੀ ਵਿਭਾਗ ਨੂੰ ਮਾਮਲਾ ਸੌਂਪਿਆ ਗਿਆ ਸੀ । ਚੌਕਸੀ ਵਿਭਾਗ ਵਲੋਂ ਰਿਪੋਰਟ ਪੁੱਜੀ ਸੀ ਕਿ ਉਨ੍ਹਾਂ ਅਧਿਆਪਕਾਂ/ਦੋਸ਼ੀ ਕਰਮਚਾਰੀਆਂ ਵਿਰੁੱਧ ਕੋਈ ਦੋਸ਼ ਸਾਬਤ ਨਹੀਂ ਹੁੰਦਾ । ਇਸ ਲਈ ਇਸ ਸਥਿਤੀ ਵਿੱਚ ਉਨ੍ਹਾਂ ਵਿਰੁੱਧ ਕੋਈ ਕਾਰਵਾਈ ਕਰਨੀ ਨਹੀਂ ਬਣਦੀ । ਇਹ ਰਕਮ ਸ੍ਰੀ ਗੁਰਮੇਲ ਸਿੰਘ, ਬੀ.ਪੀ.ਈ.ਓ. ਅਤੇ ਸ੍ਰੀ ਪ੍ਰਿਥੀਪਾਲ ਸਿੰਘ, ਟੀਚਰ-ਕਮ-ਕਲਰਕ ਦੇ ਪੱਧਰ ਤੇ ਖਜ਼ਾਨੇ ਵਿਚੋਂ ਕਢਵਾਈ ਗਈ ਸੀ ਅਤੇ ਉਨ੍ਹਾਂ ਨੂੰ ਮੁਅੱਤਲ ਕੀਤਾ ਗਿਆ ਅਤੇ ਉਨ੍ਹਾਂ ਨੂੰ ਬਾਅਦ ਵਿੱਚ ਪੈਂਡਿੰਗ ਇਨਕੁਆਰੀ ਦੇ ਸਿੱਟੇ ਤੇ ਬਹਾਲ ਕਰ ਦਿੱਤਾ ਗਿਆ । ਬਾਅਦ ਵਿੱਚ ਇਹ ਮਾਮਲਾ ਚੌਕਸੀ ਵਿਭਾਗ ਨੂੰ ਸੌਂਪਿਆ ਗਿਆ ਤਾਂ ਕਿ ਪੜਤਾਲ ਉਪਰੰਤ ਉਹ ਰਿਪੋਰਟ ਪੇਸ਼ ਕਰ ਸਕਣ । ਹੁਣ ਪੜਤਾਲੀਆ ਰਿਪੋਰਟ ਸਿੱਖਿਆ ਵਿਭਾਗ ਕੋਲ ਪੁੱਜ ਚੁੱਕੀ ਹੈ । ਉਨ੍ਹਾਂ ਵਿਰੁੱਧ ਅਨੁਸ਼ਾਸਨੀ ਅਤੇ ਪ੍ਰਸ਼ਾਸਕੀ ਕਾਰਵਾਈ ਕੀਤੀ ਜਾ ਰਹੀ ਹੈ ਪਰੰਤੂ ਇਸ ਦੇ ਨਾਲ ਹੀ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ

[ਸਕੂਲ ਸਿੱਖਿਆ ਮੰਤਰੀ]

ਇਸ ਸਵਾਲ ਦੇ ਆਧਾਰ ਤੇ ਹੀ ਮੇਰੇ ਧਿਆਨ ਵਿੱਚ ਇਹ ਕੇਸ ਆਇਆ ਹੈ ਅਤੇ ਮੈਂ ਅੱਜ ਹੀ ਇਹ ਹੁਕਮ ਜਾਰੀ ਕਰ ਦਿੱਤੇ ਹਨ ਕਿ ਇਕ ਮਹੀਨੇ ਦੇ ਅੰਦਰ ਅੰਦਰ ਰਿਪੋਰਟ ਕੀਤੀ ਜਾਵੇ। ਜੋ ਜੋ ਦੋਸ਼ੀ ਹੋਵੇਗਾ ਉਸਨੂੰ ਮੁਆਫ਼ ਨਹੀਂ ਕੀਤਾ ਜਾਵੇਗਾ।

**ਫਿਰੋਜ਼ਪੁਰ-ਜਲੰਧਰ ਸੜਕ ਨੂੰ ਚੌੜਾ ਕਰਨਾ**

*3328. **ਸਰਦਾਰ ਇੰਦਰਜੀਤ ਸਿੰਘ ਜ਼ੀਰਾ**, : ਕੀ ਲੋਕ ਕਾਰਜ ਵਿਭਾਗ (ਭਵਨ ਅਤੇ ਸੜਕਾਂ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਫਿਰੋਜ਼ਪੁਰ ਤੋਂ ਜਲੰਧਰ ਬਰਾਸਤਾ ਮੱਲਾਂਵਾਲਾ ਮੱਖੂ-ਲੋਹੀਆਂ ਸੜਕ ਨੂੰ ਚੌੜਾ ਕਰਨ ਦਾ ਵਿਚਾਰ ਰੱਖਦੀ ਹੈ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਨਹੀਂ ਜੀ। ਇਸ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਨਾਂਹ ਵਿੱਚ ਉੱਤਰ ਦਿਤਾ ਹੈ ਜਦ ਕਿ ਫਿਰੋਜ਼ਪੁਰ ਤੋਂ ਅਸੀਂ ਮੀਟਿੰਗ ਵਿੱਚ ਵੀ ਪਾਸ ਕਰਕੇ ਭੇਜਿਆ ਹੈ ਕਿ ਸੜਕ ਚੌੜੀ ਕਰਨੀ ਜ਼ਰੂਰੀ ਹੈ, ਫਿਰੋਜ਼ਪੁਰ ਤੋਂ ਅੰਮ੍ਰਿਤਸਰ ਵਾਇਆ ਮੱਲਾਂਵਾਲਾ ਇਹ ਸੜਕ ਜਾਂਦੀ ਹੈ। ਇਸ ਸੜਕ ਤੇ ਬੜੀ ਟਰੈਫਿਕ ਰਹਿੰਦੀ ਹੈ ਜਿਸ ਕਾਰਨ ਉਸ ਤੇ ਬਹੁਤ ਜ਼ਿਆਦਾ ਦੁਰ-ਘਟਨਾਵਾਂ ਹੁੰਦੀਆਂ ਹਨ। ਕੀ ਮੰਤਰੀ ਸਾਹਿਬ ਇਸ ਸੜਕ ਨੂੰ ਚੌੜਾ ਕਰਨ ਲਈ ਵਿਚਾਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਦੱਸਿਆ ਹੈ ਇਹ ਬਿਲਕੁਲ ਠੀਕ ਹੈ, ਇਸ ਸੜਕ ਨੂੰ ਚੌੜਾ ਕਰਨ ਦੀ ਜ਼ਰੂਰਤ ਹੈ ਪਰ ਸਾਡੀ ਇਹ ਮਜਬੂਰੀ ਹੈ। ਫੰਡਜ਼ ਅਵੇਲੇਬਲ ਨਾ ਹੋਣ ਕਰਕੇ, ਮੈਂ ਇਨ੍ਹਾਂ ਨੂੰ ਐਸ਼ੋਰੈਂਸ ਨਹੀਂ ਦੇ ਸਕਦਾ। ਹਾਂ, ਜੇ ਫੰਡਜ਼ ਅਵੇਲੇਬਲ ਹੋਣ ਤਾਂ ਮੈਂ ਐਸ਼ੋਰੈਂਸ ਦਿਆਂਗਾ ਕਿ ਸੜਕ ਨੂੰ ਵਾਈਡਨ ਵੀ ਕਰਾਂਗੇ ਅਤੇ ਸਟਰੈਂਗਥਨ ਵੀ ਕਰਾਂਗੇ।

**Starred Question No. 3345**

**Mr. Speaker:** Extension has been asked for in respect of Starred Question No. 3345**

---

**For Starred Question No. 3345 and reply thereto, please see Appendix-I to this Debate.

**ਇਕ ਆਵਾਜ਼** : ਕਿੰਨੇ ਦਿਨ ਦੀ ਮੰਗੀ ਗਈ ਹੈ ਜੀ ?

**ਸ੍ਰੀ ਸਪੀਕਰ** : ਸਵਾਲ ਨੰਬਰ 3345 ਦੀ ਇਕ ਹਫਤੇ ਦੀ ਐਕਸਟੈਂਸ਼ਨ ਮੰਗੀ ਗਈ ਹੈ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਦੁਬਾਰਾ ਸੈਸ਼ਨ ਨਹੀਂ ਆਉਣ ਲੱਗਾ ?

**ਸ੍ਰੀ ਸਪੀਕਰ** : ਤੁਸੀਂ ਪੰਡਿਤ ਜੀ ਨੂੰ ਸੁਣਿਆ ਹੈ । ਉਨ੍ਹਾਂ ਨੇ ਕਿਹਾ ਹੈ ਕਿ ਛੇਤੀ ਹੀ ਸੈਸ਼ਨ ਆਵੇਗਾ, ਤੁਸੀਂ ਉਨ੍ਹਾਂ ਦੀ ਭਵਿੱਖ ਬਾਣੀ ਨਹੀਂ ਸੁਣੀ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿੱਚ ਵੀ ਪੀ. ਡਬਲਯੂ. ਡੀ. ਦੇ ਕਰੋੜਾਂ ਰੁਪਏ ਦਾ ਸਕੈਂਡਲ ਸੀ, ਅਸੀਂ ਸੈਸ਼ਨ ਵਿੱਚ ਲਿਆਂਦਾ ਸੀ ।

**ਸ੍ਰੀ ਸਪੀਕਰ** : ਧੀਰੋਵਾਲ ਜੀ, ਬੈਠ ਜਾਓ, ਕੋਈ ਲਾਭ ਨਹੀਂ ਹੈ, ਪਲੀਜ਼ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ** ** **

**Mr. Speaker** O. Kay, not to be recorded. The thing which you can not speak in Question Hour, why are you giving a lecture. This is not Zero Hour. Kindly sit down. There is an extension. I have told you that I have to see.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ** ** (ਵਿਘਨ)

**Mr. Speaker** I do not give extension so easily, I ask everything and then give extension. First thing, your question was not very clear. Please sit down. ਤੁਸੀਂ ਜ਼ੀਰੋ ਆਵਰ ਵਿਚ ਬੋਲ ਸਕਦੇ ਹੋ । ਕੋਈ ਵੀ ਗੱਲ ਜੋ ਤੁਸੀਂ ਕਰਨੀ ਹੈ ਤਾਂ ਜਨਰਲ ਡਿਸਕਸ਼ਨ ਵਿਚ ਕਰ ਸਕਦੇ ਹੋ । ਇਹ ਰਿਕਾਰਡ ਨਾ ਕੀਤਾ ਜਾਵੇ ।

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਲੋਕ ਨਿਰਮਾਣ ਮੰਤਰੀ)** ਮੇਰੀ ਰਿਕੁਐਸਟ ਹੈ ਕਿ ਇਹ ਸਾਰਾ ਐਕਸਪੰਜ ਕਰ ਦਿੱਤਾ ਜਾਣਾ ਚਾਹੀਦਾ ਹੈ ।

**Mr. Speaker**: I have already expunged.

---

**Not recorded/Expunged as ordered by the Chair.

## ਵਿਧਵਾ/ਬੁਢਾਪਾ ਪੈਨਸ਼ਨਾਂ ਦੀ ਅਦਾਇਗੀ

*3338 1. ਕਾਮਰੇਡ ਤਰਸੇਮ ਜੋਧਾਂ,
2. ਸ਼੍ਰੀ ਸਤਨਾਮ ਸਿੰਘ ਕੈਂਥ, : ਕੀ ਸਮਾਜਿਕ

ਸੁਰੱਖਿਆ ਅਤੇ ਮਹਿਲਾ ਤੇ ਬਾਲ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਬੁਢਾਪਾ ਪੈਨਸ਼ਨ/ਵਿਧਵਾ ਪੈਨਸ਼ਨ ਦੀ ਅਦਾਇਗੀ ਸਬੰਧੀ 'ਕਮਾਊ ਪੁੱਤਰ' ਦੀ ਸ਼ਰਤ ਨੂੰ ਵਾਪਸ ਲੈ ਲਿਆ ਗਿਆ ਹੈ ? ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧੀ ਸਰਕਾਰ ਦੁਆਰਾ ਜਾਰੀ ਕੀਤੀਆਂ ਗਈਆਂ ਹਦਾਇਤਾਂ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ।

**ਸਰਦਾਰਨੀ ਸੁਰਜੀਤ ਕੌਰ ਕਲਕਟ** : ਹਾਂ ਜੀ । ਦੋਹਾਂ ਸਕੀਮਾਂ ਅਧੀਨ ਸਰਕਾਰ ਵੱਲੋਂ ਜਾਰੀ ਹੋਈਆਂ ਹਦਾਇਤਾਂ ਦੀਆਂ ਕਾਪੀਆਂ ਸਦਨ ਦੀ ਮੇਜ਼ ਤੇ ਰੱਖੀਆਂ ਜਾਂਦੀਆਂ ਹਨ ।

### ਹਦਾਇਤਾਂ

ਪੰਜਾਬ ਸਰਕਾਰ

ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਵਿਭਾਗ
(ਸਮਾਜ ਭਲਾਈ ਸ਼ਾਖਾ)

**ਵੱਲੋਂ**

ਡਾਇਰੈਕਟਰ,
ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ,
ਪੰਜਾਬ ।
ਮੀਮੋ ਨੰ: 6/13/92-3ਸਭ 61

ਮਿਤੀ, ਚੰਡੀਗੜ੍ਹ, 1 ਜਨਵਰੀ,1996

ਵਿਸ਼ਾ :—ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਵਿਭਾਗ ਅਧੀਨ ਚਲਾਈਆਂ ਜਾ ਰਹੀਆਂ ਵਿੱਤੀ ਸਹਾਇਤਾ ਸਬੰਧੀ ਸਕੀਮਾਂ ਦੇ ਨਿਯਮਾਂ ਦੀ ਸੋਧ ਬਾਰੇ ।

****

ਉਪਰੋਕਤ ਵਿਸ਼ੇ ਦੇ ਹਵਾਲੇ ਵਿਚ ।

2. ਵਿੱਤੀ ਸਹਾਇਤਾ ਦੇ ਨਿਯਮ ਕਾਫ਼ੀ ਪੁਰਾਣੇ ਹੋਣ ਕਾਰਨ ਅਮਲੀ ਰੂਪ ਵਿਚ ਕਈ ਪ੍ਰਕਾਰ ਦੀਆਂ ਔਕੜਾਂ ਪੇਸ਼ ਆ ਰਹੀਆਂ ਸਨ । ਇਨ੍ਹਾਂ ਔਕੜਾਂ ਅਤੇ ਵੱਧਦੀ ਮਹਿੰਗਾਈ ਨੂੰ ਮੁੱਖ ਰੱਖਦਿਆਂ ਸਰਕਾਰ ਨੇ ਵਿੱਤੀ ਸਹਾਇਤਾ ਸੰਬੰਧੀ ਨਿਯਮਾਂ ਵਿਚ ਕੁਝ ਸੋਧਾਂ ਕਰਨ ਦਾ ਫੈਸਲਾ ਕੀਤਾ ਹੈ । ਵੱਖ ਵੱਖ ਨਿਯਮਾਂ ਸਬੰਧੀ ਸੋਧੀਆਂ ਅਧਿ-ਸੂਚਨਾਵਾਂ ਛੇਤੀ ਹੀ ਜਾਰੀ ਕੀਤੀਆਂ ਜਾਣਗੀਆਂ । ਜਿਹੜੀਆਂ

ਸੋਧਾਂ ਕਰਨ ਦਾ ਫੈਸਲਾ ਸਰਕਾਰ ਵੱਲੋਂ ਕੀਤਾ ਗਿਆ ਹੈ, ਉਹ ਹੇਠਾਂ ਦੱਸੀਆਂ ਜਾਂਦੀਆਂ ਹਨ। ਅੱਗੇ ਤੋਂ ਵਿੱਤੀ ਸਹਾਇਤਾ/ਪੈਨਸ਼ਨ ਇਨ੍ਹਾਂ ਸੋਧਾਂ ਨੂੰ ਧਿਆਨ ਵਿਚ ਰੱਖ ਕੇ ਮਨਜ਼ੂਰ ਕੀਤੀ ਜਾਵੇ।

1. **ਬੁਢਾਪਾ ਪੈਨਸ਼ਨ ਨਿਯਮ 1968**

(ੳ) ਵਿੱਤੀ ਸਹਾਇਤਾ ਦੀ ਦਰ 200/- ਰੁ: ਪ੍ਰਤੀ ਮਹੀਨਾ ਹੋਵੇਗੀ।

(ਅ) 65 ਸਾਲ ਜਾਂ ਇਸ ਤੋਂ ਵੱਧ ਉਮਰ ਦਾ ਉਹ ਆਦਮੀ ਅਤੇ 60 ਸਾਲ ਜਾਂ ਉਸ ਤੋਂ ਵੱਧ ਉਮਰ ਦੀ ਉਹ ਇਸਤਰੀ ਪੈਨਸ਼ਨ ਲਈ ਯੋਗ ਹੋਵੇਗੀ ਜਿਸ ਦੀ ਸਾਰੇ ਸਾਧਨਾਂ ਤੋਂ ਆਮਦਨ 500/- ਰੁ: ਪ੍ਰਤੀ ਮਹੀਨਾ ਤੱਕ ਹੋਵੇ। ਦੋਵੇਂ ਪਤੀ ਪਤਨੀ ਦੀ ਸਾਂਝੀ ਆਮਦਨ ਦੀ ਹੱਦ 750/- ਰੁ: ਪ੍ਰਤੀ ਮਹੀਨਾ ਰੱਖੀ ਗਈ ਹੈ। ਉਪਰੋਕਤ ਆਮਦਨ ਵਿਚ ਪੁੱਤਰ ਪੋਤਰਿਆਂ ਦੀ ਆਮਦਨ ਸ਼ਾਮਲ ਨਹੀਂ ਹੋਵੇਗੀ। ਅਰਥਾਤ ਪੁੱਤਰ ਪੋਤਰਿਆਂ ਦੀ ਆਮਦਨ ਦਾ ਬੁਢਾਪਾ ਪੈਨਸ਼ਨ ਲਈ ਯੋਗਤਾ ਤੇ ਕੋਈ ਅਸਰ ਨਹੀਂ ਹੋਵੇਗਾ।

2. ਪੰਜਾਬ ਵਿਚ ਵਿਧਵਾਵਾਂ ਅਤੇ ਬੇਘਰ ਨਿਆਸਰੀਆਂ ਇਸਤਰੀਆਂ ਲਈ ਮਾਲੀ ਸਹਾਇਤਾ ਨਿਯਮ, 1968.

(ੳ) ਪੰਜਾਬ ਵਿਚ ਵਿਧਵਾਵਾਂ ਅਤੇ ਬੇਘਰ ਨਿਆਸਰੀਆਂ ਇਸਤਰੀਆਂ ਨੂੰ ਵਿੱਤੀ ਸਹਾਇਤਾ ਦੀ ਦਰ 200/- ਰੁ: ਪ੍ਰਤੀ ਮਹੀਨਾ ਦਿੱਤੀ ਜਾਵੇਗੀ।

(ਅ) 60 ਸਾਲ ਦੀ ਉਮਰ ਤੋਂ ਬਾਅਦ ਇਹ ਪੈਨਸ਼ਨ ਉਸ ਨੂੰ ਮਿਲਦੀ ਰਹੇਗੀ। ਪ੍ਰਚਲਿਤ ਨਿਯਮਾਂ ਅਨੁਸਾਰ 60 ਸਾਲ ਦੀ ਉਮਰ ਤੋਂ ਬਾਅਦ ਵਿਧਵਾ ਪੈਨਸ਼ਨ, ਬੁਢਾਪਾ ਪੈਨਸ਼ਨ ਵਿਚ ਤਬਦੀਲ ਕਰਨ ਦੀ ਹੁਣ ਲੋੜ ਨਹੀਂ ਹੋਵੇਗੀ।

(ੲ) ਇਹ ਵਿੱਤੀ ਸਹਾਇਤਾ ਉਨ੍ਹਾਂ ਵਿਧਵਾਵਾਂ ਬੇਘਰ ਨਿਆਸਰੀਆਂ ਇਸਤਰੀਆਂ ਨੂੰ ਦਿੱਤੀ ਜਾਵੇਗੀ ਜਿਨ੍ਹਾਂ ਦੀ ਆਮਦਨ 500/- ਰੁ. ਪ੍ਰਤੀ ਮਹੀਨਾ ਤੋਂ ਵੱਧ ਨਾ ਹੋਵੇ।

ਮਨਜ਼ੂਰ ਕੀਤੀ ਵਿੱਤੀ ਸਹਾਇਤਾ ਤੇ ਲਾਭਪਾਤਰੀਆਂ ਜਾਂ ਉਸ ਤੇ ਆਸ਼ਰਿਤ ਬੱਚਿਆਂ ਦੀ ਉਮਰ ਜਾਂ ਆਮਦਨ ਦਾ ਕੋਈ ਅਸਰ ਨਹੀਂ ਹੋਵੇਗਾ। ਅਰਥਾਤ ਲਾਭਪਾਤਰੀ ਦੇ ਆਸ਼ਰਿਤ ਕਿਸੇ ਬੱਚੇ ਦੀ 18 ਸਾਲ ਤੋਂ ਵੱਧ ਉਮਰ ਹੋ ਜਾਣ ਨਾਲ ਜਾਂ ਨੌਕਰ ਹੋ ਜਾਣ ਕਾਰਨ ਵਿੱਤੀ ਸਹਾਇਤਾ ਬੰਦ ਨਹੀਂ ਕੀਤੀ ਜਾਵੇਗੀ। ਜਿਵੇਂ ਕਿ ਪ੍ਰਚਲਿਤ ਰੂਲਾਂ ਵਿਚ ਦਰਜ ਹੈ।

[ਸਮਾਜਿਕ ਸੁਰੱਖਿਆ ਅਤੇ ਮਹਿਲਾ ਤੇ ਬਾਲ ਵਿਕਾਸ ਮੰਤਰੀ]

3. **ਅਪੰਗ ਵਿਅਕਤੀਆਂ ਨੂੰ ਵਿੱਤੀ ਸਹਾਇਤਾ ਨਿਯਮ, 1981.**

(ੳ) ਅਪੰਗ ਵਿਅਕਤੀਆ ਨੂੰ ਵਿੱਤੀ ਸਹਾਇਤਾ ਦੀ ਦਰ 200/- ਰੁ. ਪ੍ਰਤੀ ਮਹੀਨਾ ਹੋਵੇਗੀ।

(ਅ) ਇਹ ਵਿੱਤੀ ਸਹਾਇਤਾ ਅਪੰਗ ਵਿਅਕਤੀਆਂ ਨੂੰ ਜਨਮ ਤੋਂ ਜਾਂ ਅਪੰਗਤਾ ਹੋਣ ਦੀ ਮਿਤੀ ਤੋਂ ਦਿੱਤੀ ਜਾਵੇਗੀ।

(ੲ) ਇਹ ਵਿੱਤੀ ਸਹਾਇਤਾ ਮਨਜ਼ੂਰ ਹੋਣ ਤੋਂ ਬਾਅਦ ਲਗਾਤਾਰ ਜਾਰੀ ਰਹੇਗੀ ਅਤੇ 55 ਸਾਲ ਦੀ ਉਮਰ ਤੋਂ ਬਆਦ ਅਪੰਗ ਵਿਅਕਤੀ ਨੂੰ ਬੁਢਾਪਾ ਪੈਨਸ਼ਨ ਲਈ ਦਰਖਾਸਤ ਦੇਣ ਦੀ ਲੋੜ ਨਹੀਂ ਹੋਵੇਗੀ।

(ਸ) ਅਪੰਗ ਵਿਅਕਤੀਆਂ ਦੇ ਮਾਤਾ/ਪਿਤਾ ਜਾਂ ਸਰਪ੍ਰਸਤ ਦੀ ਆਮਦਨ ਦੀ ਹਦ 2500/-ਰੁ. ਪ੍ਰਤੀ ਮਹੀਨਾ ਹੋਵੇਗੀ ਅਤੇ ਜੇਕਰ ਉਨ੍ਹਾਂ ਦੇ ਦੋ ਤੋਂ ਵੱਧ ਬੱਚੇ ਉਨ੍ਹਾਂ ਤੇ ਆਸ਼ਰਿਤ ਹੋਣ ਤਾਂ ਇਹ ਹੱਦ 3000/-ਰ. ਪ੍ਰਤੀ ਮਹੀਨਾ ਹੋਵੇਗੀ।

ਜੇਕਰ ਅਪੰਗ ਵਿਅਕਤੀ ਆਪ ਕਮਾਉਂਦਾ ਹੋਵੇ ਤਾਂ ਉਸ ਦੀ ਆਮਦਨ 500/-ਰੁ. ਪ੍ਰਤੀ ਮਹੀਨਾ ਤੋਂ ਵੱਧ ਨਹੀਂ ਹੋਣੀ ਚਾਹੀਦੀ। ਉਸ ਦੇ ਪਤੀ ਜਾਂ ਪਤਨੀ ਦੇ ਕਮਾਉਣ ਦੀ ਹਾਲਤ ਵਿਚ ਦੋਨਾਂ ਦੀ ਸਾਂਝੀ ਆਮਦਨ 750/-ਰੁ. ਪ੍ਰਤੀ ਮਹੀਨਾ ਤੋਂ ਵੱਧ ਨਹੀਂ ਹੋਣੀ ਚਾਹੀਦੀ।

4. **ਪੰਜਾਬ ਵਿਚ ਆਸ਼ਰਿਤ ਬੱਚਿਆਂ ਲਈ ਮਾਲੀ ਸਹਾਇਤਾ ਨਿਯਮ, 1968**

(ੳ) ਆਸ਼ਰਿਤ ਬੱਚਿਆਂ ਲਈ ਵਿੱਤੀ ਸਹਾਇਤਾ ਦੀ ਦਰ 200/-ਰੁ. ਪ੍ਰਤੀ ਮਹੀਨਾ ਹੋਵੇਗੀ।

(ਅ) ਇਹ ਸਹਾਇਤਾ 21 ਸਾਲ ਦੀ ਉਮਰ ਤੱਕ ਉਨ੍ਹਾਂ ਬੱਚਿਆਂ ਨੂੰ ਦਿੱਤੀ ਜਾਵੇਗੀ ਜਿਹੜੇ ਮਾਪਿਆਂ ਦੀ ਇਮਦਾਦ ਜਾਂ ਉਨ੍ਹਾਂ ਦੀ ਮੌਤ ਹੋਣ ਕਾਰਨ ਜਾਂ ਮਾਪਿਆਂ ਦੀ ਘਰ ਤੋਂ ਲਗਾਤਾਰ ਗੈਰ ਹਾਜ਼ਰੀ ਕਾਰਨ ਜਾਂ ਮਾਨਸਿਕ ਅਸਮਰੱਥਾ ਕਾਰਨ ਦੇਖਭਾਲ ਤੋਂ ਵਾਂਝਿਤ ਹੋ ਗਏ ਹੋਣ।

(ੲ) ਆਸ਼ਰਿਤ ਬੱਚਿਆ ਮਾਪਿਆਂ/ਸਰਪ੍ਰਸਤ ਦੀ ਆਮਦਨ 500/-ਰ. ਪ੍ਰਤੀ ਮਹੀਨਾ ਤੋਂ ਵੱਧ ਨਾ ਹੋਵੇ। ਜੇਕਰ ਆਸ਼ਰਿਤ ਬੱਚੇ ਦੇ ਮਾਪੇ/ਸਰਪ੍ਰਸਤ ਦੋਵੇਂ ਜੀਅ ਜਿਦਾ ਹੋਣ ਤਾਂ ਉਨ੍ਹਾਂ ਦੀ ਮਾਸਿਕ ਆਮਦਨ 800/-ਰੁ. ਤੋਂ ਵੱਧ ਨਾ ਹੋਵੇ। ਜੇਕਰ ਉਨ੍ਹਾਂ ਤੇ ਇਕ ਤੋਂ ਵੱਧ ਬੱਚੇ ਆਸ਼ਰਿਤ ਹੋਣ ਤਾਂ ਦੋ ਬੱਚਿਆਂ ਤੱਕ 300/-ਪ੍ਰਤੀ ਬੱਚਾ ਛੋਟ ਦਿੱਤੀ ਜਾਵੇਗੀ। ਦੋ ਤੋਂ ਵੱਧ ਬੱਚੇ ਆਸ਼ਰਿਤ ਹੋਣ ਦੀ ਸੂਰਤ ਵਿਚ ਸਾਰੇ ਪਰਿਵਾਰ ਦੀ ਮਾਸਿਕ ਆਮਦਨ 1500/-ਰੁ. ਤੋਂ ਵੱਧ ਨਹੀਂ ਹੋਣੀ ਚਾਹੀਦੀ।

3. ਇਹ ਸਾਰੀਆਂ ਵਿੱਤੀ ਸਹਾਇਤਾਵਾਂ ਕੇਵਲ ਦਰਖਾਸਤ ਦੇਣ ਤੇ ਹੀ ਦਿੱਤੀਆਂ ਜਾਣਗੀਆਂ । ਬਿਨਾਂ ਦਰਖਾਸਤ ਦੇ ਕੋਈ ਸਹਾਇਤਾ ਨਹੀਂ ਦਿੱਤੀ ਜਾਵੇਗੀ ।

4. ਹਰ ਕਿਸਮ ਦੀ ਵਿੱਤੀ ਸਹਾਇਤਾ ਦੇ ਦਰਖਾਸਤਾਂ ਦੇ ਫਾਰਮ ਡਾਇਰੈਕਟਰ ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ, ਪੰਜਾਬ ਜਾਂ ਜ਼ਿਲ੍ਹਾ ਸਮਾਜ ਭਲਾਈ ਅਫਸਰ ਦੇ ਦਫ਼ਤਰ ਵਿਚੋਂ ਪ੍ਰਾਪਤ ਕੀਤੇ ਜਾ ਸਕਦੇ ਹਨ ।

5. ਵਿੱਤੀ ਸਹਾਇਤਾ ਸਬੰਧੀ ਦਰਖਾਸਤਾਂ ਜ਼ਿਲ੍ਹਾ ਸਮਾਜ ਭਲਾਈ ਅਫਸਰ ਦੇ ਦਫਤਰ ਵਿਚ ਦਿੱਤੀਆਂ ਜਾਣਗੀਆਂ ਜੋ ਮੁਨਾਸਿਬ ਪੜਤਾਲ ਕਰਵਾਉਣ ਤੋਂ ਬਾਅਦ ਵਧੀਕ ਡਿਪਟੀ ਕਮਿਸ਼ਨਰ ਨੂੰ ਪ੍ਰਵਾਨਗੀ ਲਈ ਪੇਸ਼ ਕਰੇਗਾ ।

ਸਹੀ/-
ਵਧੀਕ ਸਕੱਤਰ ।

ਪਿੱਠ ਅੰਕਣ ਨੰ: 6/13/92-3ਸਭ/62-64 ਮਿਤੀ: ਚੰਡੀਗੜ੍ਹ 1 ਜਨਵਰੀ, 1996
ਇਸ ਦੀ ਇਕ ਕਾਪੀ ਹੇਠ ਲਿਖਿਆਂ ਨੂੰ ਜ਼ਰੂਰੀ ਕਾਰਵਾਈ ਅਤੇ ਸੂਚਨਾ ਲਈ ਭੇਜੀ ਜਾਂਦੀ ਹੈ ।

1. ਮਹਾਂ ਲੇਖਾਕਾਰ, ਪੰਜਾਬ, ਚੰਡੀਗੜ੍ਹ ।

2. ਪੰਜਾਬ ਰਾਜ ਦੇ ਸਮੂਹ ਡਿਪਟੀ ਕਮਿਸ਼ਨਰਜ਼ ।

3. ਸਮੂਹ ਜ਼ਿਲ੍ਹਾ ਸਮਾਜ ਭਲਾਈ ਅਫਸਰ, ਪੰਜਾਬ ।

ਸਹੀ/-
ਵਧੀਕ ਸਕੱਤਰ ।

**ਕਾਮਰੇਡ ਤਰਸੇਮ ਜੋਧਾਂ**, ਮਾਨਯੋਗ ਸਪੀਕਰ ਸਾਹਿਬ ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਵਿਧਵਾ ਅਤੇ ਬੁਢਾਪਾ ਪੈਨਸ਼ਨ ਵਿੱਚੋਂ ਖਾਸ ਕਰਕੇ ਬੁਢਾਪਾ ਪੈਨਸ਼ਨ ਵਿੱਚ ਕਮਾਊ ਪੁੱਤ ਦੀ ਸ਼ਰਤ ਖਤਮ ਹੋਣ ਉਪਰੰਤ ਚਾਲੂ ਮਾਲੀ ਸਾਲ ਦੌਰਾਨ ਸਰਕਾਰ ਵੱਲੋਂ ਕਿੰਨੇ ਲੋਕਾਂ ਨੂੰ ਪੈਨਸ਼ਨ ਦੇਣ ਦਾ ਫੈਸਲਾ ਕੀਤਾ ਗਿਆ ਹੈ ਔਰ ਇਸ ਵਾਸਤੇ ਕਿੰਨੀ ਰਕਮ ਰੱਖੀ ਗਈ ਹੈ ?

**ਮੰਤਰੀ**, ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਸਾਲ 1996-97 ਦੌਰਾਨ ਬੁਢਾਪਾ ਪੈਨਸ਼ਨ ਲਈ 31.18 ਕਰੋੜ ਰੁਪਿਆ ਔਰ ਵਿਧਵਾ ਪੈਨਸ਼ਨ ਲਈ 6 ਕਰੋੜ 72 ਲੱਖ ਰੁਪਿਆ ਬਜਟ ਦਾ ਰੱਖਿਆ ਗਿਆ ਹੈ ।

ਕਾਮਰੇਡ ਤਰਸੇਮ ਜੋਧਾਂ, ਮਾਨਯੋਗ ਸਪੀਕਰ ਸਾਹਿਬ, ਮੈਂ ਪੁੱਛਿਆ ਹੈ ਕਿ ਨਵੀਂ ਸਕੀਮ ਤਹਿਤ ਕਿੰਨੇ ਲੋਕਾਂ ਨੂੰ ਲਾਭ ਹੋਵੇਗਾ ?

**ਸ਼੍ਰੀ ਸਪੀਕਰ:** ਮੰਤਰੀ ਜੀ, ਤੁਸੀਂ ਇਸ ਸਵਾਲ ਦਾ ਜਵਾਬ ਦਿਓ ਕਿ ਕਿੰਨਿਆਂ ਨੂੰ ਫਾਇਦਾ ਹੋਵੇਗਾ ? ਮੈਂਬਰ ਸਾਹਿਬ ਨੇ ਅਮਾਊਂਟ ਬਾਰੇ ਨਹੀਂ ਪੁੱਛਿਆ ਸਗੋਂ ਉਨ੍ਹਾਂ ਨੇ ਪੁੱਛਿਆ ਹੈ ਕਿ ਕਿੰਨੇ ਲੋਕਾਂ ਨੂੰ ਫਾਇਦਾ ਹੋਵੇਗਾ ?

**ਮੰਤਰੀ:** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦੀ ਹਾਂ ਕਿ ਬੁਢਾਪਾ ਪੈਨਸ਼ਨ ਵਾਸਤੇ ਇੱਕ ਲੱਖ ਚੁਰਾਸੀ ਹਜ਼ਾਰ ਅਤੇ ਵਿਧਵਾ ਪੈਨਸ਼ਨ ਵਾਸਤੇ ਚਾਲੀ ਹਜ਼ਾਰ ਨੂੰ ਲਾਭ ਪਹੁੰਚੇਗਾ ।

**ਸ਼੍ਰੀ ਸਪੀਕਰ:** ਮੰਤਰੀ ਜੀ, ਮੈਂਬਰ ਸਾਹਿਬ ਪੁੱਛ ਰਹੇ ਹਨ ਕਿ ਜਦੋਂ ਦੀ ਇਹ ਸਕੀਮ ਬਣੀ ਹੈ ਕਿ ਲੜਕੇ ਦੀ ਆਮਦਨ ਕੰਸਿਡਰ ਨਹੀਂ ਕਰਨੀ, ਉਸ ਤੋਂ ਬਾਅਦ ਬਾਰੇ ਦੱਸੋ ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਨਵੇਂ ਰੂਲਜ਼ ਬਣਨ ਵਾਸਤੇ ਟਾਈਮ ਲੱਗਦਾ ਹੈ ਅਤੇ ਮਹਿਕਮੇ ਨੇ ਬੜੇ ਜ਼ੋਰ-ਸ਼ੋਰ ਨਾਲ ਕੰਮ ਕੀਤਾ ਹੈ । ਜਿਹੜੇ ਵੀ ਫਾਰਮ ਭਰੇ ਜਾਣਗੇ, ਉਨ੍ਹਾਂ ਨੂੰ ਉਸ ਮੁਤਾਬਿਕ ਜ਼ਰੂਰ ਰੁਪਿਆ ਦਿੱਤਾ ਜਾਵੇਗਾ ।

**ਸ਼੍ਰੀ ਸਪੀਕਰ:** ਮੰਤਰੀ ਜੀ, ਮੈਂਬਰ ਸਾਹਿਬ ਨੇ ਪੁੱਛਿਆ ਹੈ ਕਿ ਕਿੰਨਿਆਂ ਨੂੰ ਫਾਇਦਾ ਹੋਇਆ ਹੈ ? ਕੀ ਕਿਸੇ ਨੂੰ ਫਾਇਦਾ ਹੋਇਆ ਵੀ ਹੈ ਜਾਂ ਨਹੀਂ ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਹਾਲੇ ਤੱਕ ਨਵੇਂ ਅਸੂਲਾਂ ਮੁਤਾਬਿਕ ਫਾਰਮ ਭਰੇ ਗਏ ਹਨ । ਕੁਝ ਨੂੰ ਪੈਨਸ਼ਨ ਚਾਲੂ ਹੋ ਗਈ ਹੈ ਪਰ ਬਾਕੀ ਕੇਸ ਹਾਲੇ ਪੈਂਡਿੰਗ ਪਏ ਹਨ । ਸਟੇਟ ਕੋਲ ਜਿੰਨੀ ਤਿਮਾਹੀ ਦੀ ਰਕਮ ਅਤੇ ਸਾਡੇ ਕੋਲ ਰਕਮ ਬਕਾਇਆ ਸੀ, ਉਹ ਅਸੀਂ ਵੰਡ ਦਿੱਤੀ ਹੈ । ਸਾਡੇ ਖਜ਼ਾਨਾ ਮੰਤਰੀ ਜੀ ਬੜੇ ਮਿਹਰਬਾਨ ਹਨ । ਪਿਛਲੇ ਸਾਲ 16 ਕਰੋੜ ਰੁਪਏ ਵਾਧੂ ਰਕਮ ਦੀ ਜ਼ਰੂਰਤ ਪਈ ਸੀ ਜਿਹੜੀ ਕਿ ਉਨ੍ਹਾਂ ਨੇ ਪਿਛਲੇ ਸਾਲ ਢਾਈ ਕਰੋੜ ਰੁਪਏ ਦਿੱਤੀ ਸੀ । ਸਾਢੇ ਤੇਰ੍ਹਾਂ ਕਰੋੜ ਰੁਪਏ ਦੀ ਰਕਮ ਬਕਾਇਆ ਸੀ ਜਿਹੜੀ ਕਿ ਉਨ੍ਹਾਂ ਨੇ ਹੁਣ ਦੇ ਦਿੱਤੀ ਹੈ । (ਥੰਪਿੰਗ) ।

**ਕਾਮਰੇਡ ਤਰਸੇਮ ਜੋਧਾਂ:** ਮਾਨਯੋਗ ਸਪੀਕਰ ਸਾਹਿਬ, ਇਹ ਗੱਲ ਕਲੀਅਰ ਨਹੀਂ ਹੋਈ ਕਿ ਸਕੀਮ ਚਾਲੂ ਹੋਣ ਤੋਂ ਬਾਅਦ ਕਿੰਨੀਆਂ ਨਵੀਆਂ ਪੈਨਸ਼ਨਾਂ ਚਾਲੂ ਹੋਈਆਂ ਹਨ? ਦੂਸਰਾ, ਇਹ ਹੈ ਕਿ ਸਾਡੀ ਸਮਝ ਦੇ ਮੁਤਾਬਿਕ ਇੱਕ ਵੀ ਨਵੀਂ ਪੈਨਸ਼ਨ ਚਾਲੂ ਨਹੀਂ ਹੋਈ । ਮਾਨਯੋਗ ਸਪੀਕਰ ਸਹਿਬ, ਮੈਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਦਫਤਰਾਂ ਦੇ ਵਿੱਚ ਫਾਰਮ ਅਵੇਲੇਬਲ ਨਹੀਂ ਹਨ ਅਤੇ ਫਾਰਮ ਦੇਣ ਵੇਲੇ ਡਿਸਕ੍ਰਿਮੀਨੇਸ਼ਨ ਹੁੰਦੀ ਹੈ । ਇੱਕ ਐਮ. ਐਲ. ਏ. ਨੂੰ 150 ਫਾਰਮ ਦਿੱਤੇ ਜਾਂਦੇ ਹਨ ਜਦੋਂ ਕਿ ਮੰਤਰੀ 1,000 ਵੀ ਲੈ ਸਕਦਾ ਹੈ । ਉਸ ਤੋਂ ਬਾਅਦ ਇੱਕ ਨਵੀਂ ਸਕੀਮ ਚਲਾ ਦਿੱਤੀ ਹੈ ਕਿ ਫਾਰਮਾਂ ਤੇ ਸਟੈਂਪ ਲਾਉਣੀ ਹੈ । ਨਵੀਂ ਸਕੀਮ ਬਣਨ ਤੋਂ ਪਹਿਲਾਂ ਜਿਨ੍ਹਾਂ ਨੇ ਫਾਰਮ ਦੇ ਦਿੱਤੇ, ਕੀ ਉਨ੍ਹਾਂ ਦੇ ਪਹਿਲੇ ਫਾਰਮ ਐਕਸੈਪਟ ਕੀਤੇ ਜਾਣਗੇ ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਜਿਹੜੀਆਂ ਹਦਾਇਤਾਂ ਜੂਨ, 1996 ਤੋਂ ਪਿੱਛੋਂ ਰੂਲ ਸੋਧਣ ਤੋਂ ਬਾਅਦ ਜਾਰੀ ਕੀਤੀਆਂ

ਹਨ. ਹਾਲੇ ਫਾਰਮ ਭਰੇ ਜਾ ਰਹੇ ਹਨ. ਇਸ ਕਰਕੇ ਉਨ੍ਹਾਂ ਦਾ ਅੰਦਾਜ਼ਾ ਨਹੀਂ ਦੱਸਿਆ ਜਾ ਸਕਦਾ ।

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ:** ਸਪੀਕਰ ਸਰ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਜਿਹੜਾ ਇਨ੍ਹਾਂ ਨੇ ਦੱਸਿਆ ਹੈ ਕਿ ਏਨੇ ਕਰੋੜ ਰੁਪਏ ਪੈਨਸ਼ਨਾਂ ਵਾਸਤੇ ਰੱਖੇ ਹਨ ਕੀ ਇਸ ਫੰਡ ਦੀ ਡਿਸਟ੍ਰੀਬਿਊਸ਼ਨ ਸਾਰੇ ਪੰਜਾਬ ਦੇ ਡਿਸਟ੍ਰਿਕਟਸ ਦੇ ਵਿੱਚ ਬਰਾਬਰ ਹੋਵੇਗੀ ਜਾਂ ਕਿਸੇ ਜ਼ਿਲ੍ਹੇ ਨੂੰ ਜ਼ਿਆਦਾ ਦਿੱਤੇ ਜਾਣਗੇ ?

**ਸ੍ਰੀ ਸਪੀਕਰ.** ਇਹ ਕੋਈ ਜ਼ਿਲ੍ਹੇ ਵਾਈਜ਼ ਥੋੜ੍ਹਾ ਵੰਡਣੇ ਹਨ । ਇਹ ਕੋਈ ਗਰਾਂਟ ਨਹੀਂ ਹੈ । ਜਿਥੇ ਪੈਨਸ਼ਨਰ ਜ਼ਿਆਦਾ ਹੋਣਗੇ, ਉਥੇ ਅਮਾਊਂਟ ਵੀ ਜ਼ਿਆਦਾ ਹੋਵੇਗੀ । ਜਿੱਥੇ ਬੁੜੇ ਜ਼ਿਆਦਾ ਹੋਣਗੇ, ਉਥੇ ਇਹ ਜ਼ਿਆਦਾ ਹੋਵੇਗੀ ।

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ.** ਸਪੀਕਰ ਸਰ, ਮੈਂ ਦੂਸਰੀ ਸਪਲੀਮੈਂਟਰੀ ਪੁੱਛਣੀ ਚਾਹੁੰਦੀ ਹਾਂ ਕਿ ਹੁਣੇ ਮੈਡਮ ਸਾਹਿਬਾ ਨੇ ਦੱਸਿਆ ਹੈ ਕਿ ਫਾਰਮ ਭਰੇ ਜਾ ਚੁੱਕੇ ਹਨ, ਕੀ ਉਨ੍ਹਾਂ ਨੂੰ ਇਸ ਸਾਲ ਦੇ ਵਿੱਚ ਪੈਨਸ਼ਨ ਦੇ ਦਿੱਤੀ ਜਾਵੇਗੀ ?

**ਮੰਤਰੀ.** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬਾ ਨੂੰ ਦੱਸਣਾ ਚਾਹੁੰਦੀ ਤਾਂ ਕਿ ਜਿੰਨੇ ਫਾਰਮ ਭਰੇ ਜਾਣਗੇ, ਉਨ੍ਹਾਂ ਨੂੰ ਪੈਨਸ਼ਨ ਜ਼ਰੂਰ ਦਿੱਤੀ ਜਾਏਗੀ ।

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਸਪਲੀਮੈਂਟਰੀਜ਼ ਦੀ ਮੰਗ ਕਰ ਰਹੇ ਸਨ ।)

**ਸ੍ਰੀ ਸਪੀਕਰ:** ਕਿਹੜੇ ਪਾਸਿਓਂ ਸ਼ੁਰੂ ਕਰਾਂ, ਇੱਕ, ਦੋ, ਤਿੰਨ, ਚਾਰ, ਪੰਜ, ਛੇ । (ਹਾਸਾ)ਚਲੋ ਲੀਡਰ ਆਫ ਦੀ ਆਪੋਜ਼ੀਸ਼ਨ (ਬੀ.ਐਸ.ਪੀ.) ਪੁੱਛਣ । ਸ੍ਰੀ ਸਤਨਾਮ ਸਿੰਘ ਕੈਂਥ ।

**ਸ੍ਰੀ ਸਤਨਾਮ ਸਿੰਘ ਕੈਂਥ.** ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੰਤਰੀ ਸਾਹਿਬਾ ਨੇ ਕਿਹਾ ਹੈ ਕਿ ਜਿਹੜੀਆਂ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ, ਉਨ੍ਹਾਂ ਹਦਾਇਤਾਂ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਗਈ ਹੈ ਇਸ ਤੇ ਜਿਹੜੀ ਡੇਟ ਪਾਈ ਗਈ ਹੈ ਉਹ 1 ਜਨਵਰੀ, 1996 ਹੈ । ਮੈਂ ਸਮਝਦਾ ਹਾਂ ਕਿ ਇਹ ਬੜਾ ਲਾਂਗ ਪਰੋਸੀਜ਼ਰ ਹੈ । ਇਹ ਤਰਸੇਮ ਜੋਧਾਂ ਦਾ ਵੀ ਸਵਾਲ ਹੈ ਔਰ ਮੇਰਾ ਵੀ ਹੈ, ਮੈਂ ਸਮਝਦਾ ਹਾਂ ਕਿ ਇਹ ਅਨ-ਸੈਟਿਸਫੈਕਟਰੀ ਹੈ । ਲੋਕਾਂ ਦੇ ਵਿੱਚ ਇਹ ਬੜਾ ਬਰਨਿੰਗ ਇਸ਼ੂ ਹੈ । ਮੈਂ ਮਾਨਯੋਗ ਵਜ਼ੀਰ ਸਾਹਿਬਾ ਨੂੰ ਤੁਹਾਡੇ ਮਾਰਫਤ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ 12 ਮਹੀਨਿਆਂ ਤੋਂ ਬਹੁਤ ਸਾਰੀਆਂ ਵਿਧਵਾਵਾਂ ਨੂੰ ਪੈਨਸ਼ਨ ਨਹੀਂ ਮਿਲੀ । ਸਾਡੇ ਨਵਾਂ ਸ਼ਹਿਰ ਵਿੱਚ ਇਹ ਬੜਾ ਬਰਨਿੰਗ ਇਸ਼ੂ ਹੈ ਔਰ ਲੋਕਾਂ ਦੇ ਅੰਦਰ ਇਸ ਗੱਲ ਦੀ ਬੇਚੈਨੀ ਹੈ । ਕੀ ਮੰਤਰੀ ਸਾਹਿਬਾ, ਜਿਹੜੇ ਕਹਿੰਦੇ ਹਨ ਕਿ ਅਸੀਂ ਸਾਰਿਆਂ ਨੂੰ ਪੈਨਸ਼ਨ ਦੇਵਾਂਗੇ ਔਰ ਪਿਛਲੀ ਵਾਰ ਅਸੰਬਲੀ ਦੇ ਕੁਐਸਚਨ ਤੇ ਐਸ਼ੋਰੈਂਸ ਵੀ ਦਿੱਤੀ ਗਈ ਸੀ, ਇਹ ਐਸ਼ਿਓਰ ਕਰਨਗੇ ਕਿ ਨਵਾਂ ਸ਼ਹਿਰ ਡਿਸਟ੍ਰਿਕਟ ਦੇ ਸਾਰੇ ਕੇਸਾਂ ਦਾ ਨਿਪਟਾਰਾ ਕਰ ਦਿੱਤਾ ਜਾਵੇਗਾ ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਜਿਹੜੇ ਫਾਰਮ ਪਹਿਲਾਂ ਭਰੇ ਹੋਏ ਹਨ, ਪ੍ਰੋਸੀਜ਼ਰ ਦੇ ਮੁਤਾਬਿਕ ਪਹਿਲਾਂ ਉਨ੍ਹਾਂ ਨੂੰ ਪੈਨਸ਼ਨ ਦੇਵਾਂਗੇ। ਉਨ੍ਹਾਂ ਨੂੰ ਕੰਪਲੀਟ ਕਰਕੇ ਫਿਰ ਨਵੇਂ ਭਰੇ ਹੋਏ ਫਾਰਮਾਂ ਨੂੰ ਲਵਾਂਗੇ। ਜੇ ਇਨ੍ਹਾਂ ਨੂੰ ਕੋਈ ਸ਼ੱਕ ਹੈ ਔਰ ਇਨ੍ਹਾਂ ਦਾ ਕੋਈ ਵਿਚਾਰ ਹੈ ਕਿ ਕਿੰਨੇ ਹਨ, ਜਿਨ੍ਹਾਂ ਨੂੰ ਪੈਨਸ਼ਨ ਨਹੀਂ ਦਿੱਤੀ ਗਈ, ਇਹ ਮੈਨੂੰ ਸਪੱਸ਼ਟੀਕਰਨ ਦੇ ਦੇਣ ਤਾਂ ਉਸ ਤੇ ਜ਼ਰੂਰ ਵਿਚਾਰ ਕੀਤਾ ਜਾਵੇਗਾ।

**ਸ਼੍ਰੀ ਸਤਨਾਮ ਸਿੰਘ ਕੈਂਥ:** ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਵਜ਼ੀਰ ਸਾਹਿਬਾ ਨੇ ਕਿਹਾ ਕਿ ਨਵਾਂ ਸ਼ਹਿਰ ਦੇ ਅੰਦਰ ਕਿਸੇ ਨੂੰ ਸ਼ੱਕ ਹੈ ਤਾਂ ਦੱਸ ਦੇਣ। ਮੈਂ ਕਹਿੰਦਾ ਹਾਂ ਕਿ ਨਵਾਂ ਸ਼ਹਿਰ ਡਿਸਟ੍ਰਿਕਟ ਦੇ ਅੰਦਰ ਇਸ ਚੀਜ਼ ਦੀ ਐਲੋਕੇਸ਼ਨ ਹੋਈ ਹੀ ਨਹੀਂ। ਪਿੱਕ ਐਂਡ ਚੂਜ਼ ਹੋ ਰਹੀ ਹੈ। ਜਿਨ੍ਹਾ ਪੈਸਾ ਚਾਹੀਦਾ ਹੈ, ਉਨਾਂ ਪੈਸਾ ਨਹੀਂ ਮਿਲ ਰਿਹਾ।

ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਇਤਨੀਆਂ ਅੱਪਲੀਕੇਸ਼ਨਾ ਆਈਆਂ ਉਨ੍ਹਾਂ ਤੇ ਵਿਚਾਰ ਨਹੀਂ ਕੀਤਾ ਗਿਆ। 12-12 ਮਹੀਨੇ ਤੋਂ ਪੈਨਸ਼ਨਾਂ ਰੁਕੀਆਂ ਪਈਆਂ ਹਨ। ਮੰਤਰੀ ਸਾਹਿਬਾ ਇਸ ਗੱਲ ਦੀ ਐਸ਼ੋਰੈਂਸ ਦੇਣ ਕਿ ਜੋ ਨਵੇਂ ਜ਼ਿਲ੍ਹੇ ਹਨ ਜਿਵੇਂ ਨਵਾਂ ਸ਼ਹਿਰ ਤੋਂ ਜੋ ਐਪਲੀਕੇਸ਼ਨਾਂ ਆਈਆਂ ਹਨ ਉਨ੍ਹਾਂ ਨੂੰ ਪ੍ਰਾਇਰਟੀ ਦੇ ਆਧਾਰ ਤੇ ਕਾਰਵਾਈ ਕਰਕੇ ਪੈਨਸ਼ਨਾਂ ਦੇ ਦਿੱਤੀਆਂ ਜਾਣਗੀਆਂ।

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ ਇਹ ਗਰੀਬ ਲੋਕਾਂ ਨਾਲ ਤੁਅੱਲਕ ਰੱਖਦਾ ਹੈ ਅਤੇ ਬੜਾ ਅਹਿਮ ਮਾਮਲਾ ਹੈ। ਮੈਨੂੰ ਖੁਸ਼ੀ ਹੋਈ ਹੈ ਕਿ ਅਸੀਂ ਇਸ ਤੇ ਪੂਰੀ ਹਮਦਰਦੀ ਦੇ ਨਾਲ ਵਿਚਾਰ ਕਰਾਂਗੇ। ਸਾਰੀਆਂ ਹੀ ਗੁੰਝਲਦਾਰ ਜੋ ਸ਼ਰਤਾਂ ਸਨ ਅਸੀਂ ਉਨ੍ਹਾਂ ਨੂੰ ਉਡਾਇਆ ਹੈ। ਸਾਡੀਆਂ ਇਸ ਸਮੇਂ ਜੋ ਸ਼ਰਤਾਂ ਹਨ, ਉਹ ਬੜੀ ਹੀ ਸਿੰਪਲੀਫਾਈ ਹਨ। ਪਿਛਲਾ ਬੈਕਲਾਗ ਜੋ ਸਾਡੇ ਦਫਤਰਾਂ ਵਿੱਚ ਖੜ੍ਹਾ ਸੀ ਉਹ 28 ਕਰੋੜ ਦੇ ਕਰੀਬ ਅਸੀਂ 30 ਜੂਨ ਤੱਕ ਦਿੱਤਾ ਹੈ। ਇਹ ਅਸੀਂ ਸਾਰੇ ਪਜਾਬ ਦੇ ਵਿੱਚ ਕੀਤਾ ਹੈ, ਕੇਵਲ ਨਵੇਂ ਸ਼ਹਿਰ ਨੂੰ 34 ਲੱਖ ਦਿੱਤਾ ਹੈ। ਜੋ ਬੈਕਲਾਗ ਦੇ ਕੇਸ ਪੈਂਡਿੰਗ ਪਏ ਹਨ ਉਹ ਵਿਚਾਰ ਅਧੀਨ ਹਨ ਉਨ੍ਹਾਂ ਨੂੰ ਵੀ ਅਸੀਂ ਪੂਰਾ ਕਰਵਾਵਾਂਗੇ। ਇਸ ਮਾਮਲੇ ਨੂੰ ਅਸੀਂ ਹੋਰ ਵੀ ਸਿੰਪਲੀਫਾਈ ਕਰਾਂਗੇ ਅਤੇ ਇਹ ਮਾਮਲਾ ਅੰਡਰ ਕੰਸੀਡਰੇਸ਼ਨ ਹੈ। ਅਸੀਂ ਕੋਸ਼ਿਸ਼ ਕਰਾਂਗੇ ਕਿ ਇਨ੍ਹਾਂ ਨੂੰ ਬਲਾਕ ਪੱਧਰ ਜਾਂ ਹੋਰ ਜੋ ਅਰਬਨ ਏਰੀਏ ਦੇ ਵਿੱਚ ਮਿਊਂਸਪੈਲਿਟੀਆਂ ਹੁੰਦੀਆਂ ਹਨ, ਉਨ੍ਹਾਂ ਨੂੰ ਦਿਆਂਗੇ ਤਾਂ ਕਿ ਲੋਕਾਂ ਨੂੰ ਇਸ ਨਾਲ ਪੂਰੀ ਫੈਸਿਲਟੀਜ਼ ਮਿਲ ਸਕੇ ਅਤੇ ਲੋਕਾਂ ਨੂੰ ਐਂਵੇ ਪ੍ਰੇਸ਼ਾਨ ਹੋਣ ਤੋਂ ਬਚਾਇਆ ਜਾ ਸਕੇ। ਇਸ ਬਾਰੇ ਅਸੀਂ ਗੰਭੀਰਤਾ ਦੇ ਨਾਲ ਵਿਚਾਰ ਕਰ ਰਹੇ ਹਾਂ ਅਤੇ ਇਸ ਤੇ ਅਸੀਂ ਪੂਰੀ ਹਮਦਰਦੀ ਨਾਲ ਵਿਚਾਰਾਂਗੇ।

**ਸ਼੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ ਮੈਂ ਉਪ ਮੁੱਖ ਮੰਤਰੀ ਜੀ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਇਨ੍ਹਾਂ ਦਾ ਨਿਪਟਾਰਾ ਜਲਦੀ ਤੋਂ ਜਲਦੀ ਕਰਾਂਗੇ ਪਰ ਇਨ੍ਹਾਂ ਨੇ ਥੋੜ੍ਹੀ ਜਿਹੀ ਐਸ਼ੋਰੈਂਸ ਰੋਕ ਲਈ ਹੈ। ਮੈਂ ਇਨ੍ਹਾਂ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸ਼ੁਰੂ ਦੇ ਵਿਚ ਕੁਝ ਅਰਜ਼ੀਆਂ ਰਜਿਸਟਰ ਕਰ

ਲਈਆਂ । ਬਾਅਦ ਵਿਚ ਸਰਕਾਰ ਦੀ ਹਦਾਇਤ ਦੇ ਮੁਤਾਬਿਕ ਇਨ੍ਹਾਂ ਨੇ ਅਰਜ਼ੀਆਂ ਲੈ ਕੇ ਰੱਖ ਲਈਆਂ । ਇਨ੍ਹਾਂ ਕੋਲ ਬੰਡਲ ਦੇ ਬੰਡਲ ਅਰਜ਼ੀਆਂ ਦੇ ਪਏ ਹਨ ਅਤੇ ਇਨ੍ਹਾਂ ਨੇ ਰੱਖ ਲਏ ਹਨ ਤਾਂ ਕਿ ਨੰਬਰ ਆਫ਼ ਪੈਂਡਿੰਗ ਕੇਸੇਜ਼ ਸ਼ੋਅ ਨਾ ਹੋ ਸਕਣ । ਕੀ ਮੰਤਰੀ ਜੀ ਇਹ ਐਸ਼ੋਰੈਂਸ ਦੇਣਗੇ ਕਿ ਇਨ੍ਹਾਂ ਅਰਜ਼ੀਆਂ ਨੂੰ ਰੈਗੂਲਰ ਕਰਕੇ ਐਂਟਰੀ ਕਰ ਲਈ ਜਾਵੇਗੀ ਅਤੇ ਉਨ੍ਹਾਂ ਦੀਆਂ ਭੇਜੀਆਂ ਹੋਈਆਂ ਅਰਜ਼ੀਆਂ ਰੱਦੀ ਵਿੱਚ ਤਾਂ ਨਹੀਂ ਸੁੱਟੀਆਂ ਜਾਣਗੀਆਂ ?

**ਸ੍ਰੀ ਸਪੀਕਰ**, ਜਿਵੇਂ ਮਿੱਤਲ ਸਾਹਿਬ ਨੇ ਕਿਹਾ ਹੈ ਉਸ ਸਬੰਧੀ ਮੇਰੀਆਂ ਵੀ ਫੀਲਿੰਗਜ਼ ਹਨ । ਇਹ ਠੀਕ ਹੈ ਕਿ ਸਾਰੀਆਂ ਐਪਲੀਕੇਸ਼ਨਜ਼ ਦਰਜ ਨਹੀਂ ਹੁੰਦੀਆਂ ਇਸ ਦੇ ਲਈ ਇਕ ਰਸੀਦ ਸਿਸਟਮ ਹੋਣਾ ਚਾਹੀਦਾ ਹੈ । ਜੋ ਅਪਲੀਕੇਸ਼ਨ ਭੇਜਦਾ ਹੈ ਉਸ ਨੂੰ ਇੱਕ ਰਸੀਦ ਮਿਲਣੀ ਚਾਹੀਦੀ ਹੈ ਅਤੇ ਇੱਕ ਟਾਇਮ ਫਿਕਸ ਹੋਣਾ ਚਾਹੀਦਾ ਹੈ ਤੇ ਜਿਹੜੀਆਂ ਐਪਲੀਕੇਸ਼ਨਾਂ ਆਈਆਂ ਹਨ ਉਨ੍ਹਾਂ ਦਾ ਇੱਕ ਮਹੀਨੇ ਦੇ ਅੰਦਰ ਅੰਦਰ ਨਿਪਟਾਰਾ ਹੋਣਾ ਚਾਹੀਦਾ ਹੈ । ਤੁਸੀਂ ਮਾਲਤੀ ਥਾਪਰ ਨੂੰ ਇੱਕ ਸਾਲ ਬਾਰੇ ਕਿਹਾ ਹੈ । ਇਹ ਸਮਾਂ ਇਕ ਮਹੀਨਾ ਹੋਣਾ ਚਾਹੀਦਾ ਹੈ । ਜਦੋਂ ਸਾਲ ਆਵੇਗਾ ਤਾਂ ਦੇਖ ਲਵਾਂਗੇ, ਪਰ ਇਹ ਇਕ ਮਹੀਨਾ ਹੋਣਾ ਚਾਹੀਦਾ ਹੈ । ਜਿਸ ਤਰ੍ਹਾਂ ਅਫ਼ਸਰ ਕਹਿੰਦੇ ਹਨ ਕਿ ਅਸੀਂ ਜ਼ਿਆਦਾ ਐਪਲੀਕੇਸ਼ਨਾਂ ਦਰਜ ਨਹੀਂ ਕਰ ਸਕਦੇ ਜੋ ਕਿ ਗਲਤ ਹੈ । ਉਪ ਮੁੱਖ ਮੰਤਰੀ ਜੀ ਇਹ ਐਸ਼ੋਰੈਂਸ ਦੇਣ ਕਿ ਜੋ ਐਪਲੀਕੇਸ਼ਨਾਂ ਆਉਂਦੀਆਂ ਹਨ ਉਨ੍ਹਾਂ ਤੇ ਇੱਕ ਮਹੀਨੇ ਦੇ ਅੰਦਰ ਅੰਦਰ ਵਿਚਾਰ ਕਰ ਲਿਆ ਜਾਇਆ ਕਰੇਗਾ । ਜਿਹੜੀ ਵੀ ਦਰਖਾਸਤ ਮਿਲਦੀ ਹੈ ਉਸ ਤੇ ਇਕ ਮਹੀਨੇ ਦੇ ਅੰਦਰ ਅੰਦਰ ਫੈਸਲਾ ਹੋਣਾ ਚਾਹੀਦਾ ਹੈ ।

**ਉਪ-ਮੁਖ ਮੰਤਰੀ**. ਸਪੀਕਰ ਸਾਹਿਬ ਸੁਝਾਅ ਤਾਂ ਬਹੁਤ ਅੱਛੇ ਹਨ ਅਤੇ ਇਸ ਤੇ ਅਸੀਂ ਪੂਰੀ ਹਮਦਰਦੀ ਦੇ ਨਾਲ ਵਿਚਾਰ ਕਰ ਲਵਾਂਗੇ ।

(ਇਸ ਸਮੇਂ ਅਪੋਜ਼ੀਸ਼ਨ ਦੇ ਮਾਨਯੋਗ ਮੈਂਬਰਜ਼ ਸ੍ਰੀ ਸਤਨਾਮ ਸਿੰਘ ਕੈਂਥ, ਸ੍ਰੀ ਨਿਰਮਲ ਸਿੰਘ ਨਿੰਮਾ, ਸ੍ਰੀ ਮਦਨ ਮੋਹਨ ਮਿੱਤਲ ਸਪਲੀਮੈਂਟਰੀਜ਼ ਦੀ ਮੰਗ ਕਰ ਰਹੇ ਸਨ ।)

**ਸ੍ਰੀ ਸਪੀਕਰ**: ਇਸ ਤਰ੍ਹਾਂ ਕਰਨ ਨਾਲ ਹੋਰ ਸਵਾਲ ਟੇਕ ਅੱਪ ਨਹੀਂ ਹੋ ਸਕਣਗੇ । ਇਸ ਕਰਕੇ ਹੋਰ ਸਪਲੀਮੈਂਟਰੀ ਨਹੀਂ ਹੋਣੀ ਚਾਹੀਦੀ ।

---

## ਗੋਲਡਨ ਹੈਂਡ ਸ਼ੇਕ ਸਕੀਮ

*3350. **ਸ੍ਰੀਮਤੀ ਲਕਸ਼ਮੀ** ਕਾਂਤਾ **ਚਾਵਲਾ** (ਸ੍ਰੀ ਮਦਨ ਮੋਹਨ ਮਿੱਤਲ ਵਲੋਂ ਪੁੱਛਿਆ ਕੀਤਾ ਗਿਆ ।) ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪੰਜਾਬ ਰਾਜ ਚਮੜਾ ਵਿਕਾਸ ਕਾਰਪੋਰੇਸ਼ਨ ਦੁਆਰਾ ਟਰੇਨਿੰਗ ਸਕੀਮ ਅਧੀਨ ਨਿਯੁਕਤ ਕੀਤੇ ਗਏ ਕਰਮਚਾਰੀਆਂ ਅਤੇ ਕਾਰਪੋਰੇਸ਼ਨ ਦੇ ਵਾਧੂ ਕਰਮਚਾਰੀਆਂ ਨੂੰ ਕ੍ਰਮਵਾਰ 28 ਅਕਤੂਬਰ, 1995 ਅਤੇ 18 ਦਸੰਬਰ, 1995 ਨੂੰ ਗੋਲਡਨ ਹੈਂਡ ਸ਼ੇਕ ਦੇ ਮੰਤਵ ਲਈ ਜਾਰੀ ਕੀਤੇ ਆਪਸ਼ਨ ਪੱਤਰਾਂ ਵਿੱਚ ਕੀ ਫਰਕ ਹੈ;

[ਸ੍ਰੀ ਮਦਨ ਮੋਹਨ ਮਿੱਤਲ]

(ਅ) ਗੋਲਡਨ ਹੈਂਡ ਸ਼ੇਕ ਨੀਤੀ ਅਧੀਨ ਜਾਰੀ ਵੱਖ-ਵੱਖ ਮਿਤੀ 28 ਅਕਤੂਬਰ, 1995 ਅਤੇ 18 ਦਸੰਬਰ, 1995 ਦੇ ਆਪਸ਼ਨ ਪੱਤਰਾਂ ਅਨੁਸਾਰ ਅਜਿਹੇ ਕਰਮਚਾਰੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੇ ਸਵੈ-ਇੱਛਤ ਰਿਟਾਇਰਮੈਂਟ ਲਈ ਆਪਸ਼ਨ ਦਿੱਤੀ ਹੈ;

(ੲ) ਕੀ ਸਰਕਾਰ ਨੇ ਅਜਿਹੇ ਕਰਮਚਾਰੀਆਂ ਨੂੰ ਐਡਜਸਟ ਕਰਨ ਲਈ ਵੀ ਕੋਈ ਹੁਕਮ ਜਾਰੀ ਕੀਤੇ ਸਨ ਜਿਨ੍ਹਾਂ ਨੇ ਗੋਲਡਨ ਹੈਂਡ ਸ਼ੇਕ ਨੀਤੀ ਅਧੀਨ ਸਵੈ-ਇੱਛਤ ਰਿਟਾਇਰਮੈਂਟ ਮੰਗੀ ਸੀ, ਜੇਕਰ ਅਜਿਹਾ ਹੋਵੇ ਤਾਂ ਅਜਿਹੇ ਕਰਮਚਾਰੀਆਂ ਦਾ ਵੇਰਵਾ ਕੀ ਹੈ ਜਿਨ੍ਹਾਂ ਨੂੰ ਐਡਜਸਟ ਕਰ ਲਿਆ ਗਿਆ ਹੈ।

**Shri Brahm Mohindra** : (a) The employees of the Training Scheme of Punjab State Leather Development Corporation Ltd. were directed to give their option for Golden Hand Shake by 10-11-1995 or alternatively this notice would be treated as Retrenchment Notice and they would be relieved from the services of the Corporation on 30-11-1995 A.N. whereas the offers given to the employees of the Corporation stated that their options should reach on or before 20-12-1995 in the office of the Punjab State Leather Development Corporation Ltd. at Chandigarh.

(b) 53 employees of the Training Scheme and six employees of the Punjab State Leather Development Corporation Ltd. opted for voluntary retirement under the Golden Hand Shake Scheme.

(C) No such orders have been issued by the Govt.. to adjust the employees who have sought voluntary retirement under Golden Hand Shake Scheme in respect of employees of the Punjab State Leather Development Corporation Ltd. However, names of nine employees of the Training Scheme, who had opted for the Golden Hand Shake Scheme were circulated by the Department of Personnel and Administrative Reforms for their adjustment in the Govt. Departments/ Corporations Boards vide their letter No. 2/13/93-IRDC/11628, dated 3-7-1996 but none of the employees have beed adjusted so far.

**ਉਦਯੋਗ ਮੰਤਰੀ** : ਸਪੀਕਰ ਸਾਹਿਬ, ਕੀ ਇਨ੍ਹਾਂ ਕੋਲ ਅਥਾਰਟੀ ਲੈਟਰ ਹੈ ਜੀ ?

**ਸ੍ਰੀ ਸਪੀਕਰ** : ਇਹ ਮੈਂ ਤੁਹਾਨੂੰ ਕਹਿ ਰਿਹਾ ਹਾਂ। I am very sorry. I have asked the Member for asking question. Smt. Chawla has to give authority to me, not to the Minister. I am very sorry.

**Shri Madan Mohan Mittal** : I have been called upon by the Hon'ble Speaker.

**ਵਿੱਤ ਮੰਤਰੀ** : ਕੀ ਅਥਾਰਟੀ ਲੈਟਰ ਹੈ ਇਨ੍ਹਾਂ ਕੋਲ ?

**Mr. Speaker** . I am very sorry. It is me who is to see whether the authority has been received or not. You are questioning my authority. (Interruption)

**ਸ੍ਰੀ ਵਿਜੇ ਕੁਮਾਰ ਸਾਥੀ** : ਇਹ ਤਾਂ ਉਨ੍ਹਾਂ ਦੀ ਅਥਾਰਟੀ ਹੈ ਉਨ੍ਹਾਂ ਨੇ ਦੇਖਣਾ, ਹੈ । ਤੁਸੀਂ ਸਪੀਕਰ ਦੀ ਅਥਾਰਟੀ ਨੂੰ ਚੈਲੰਜ ਕਰਦੇ ਹੋ ?

**Mr. Speaker** : Please resume your seat, Sathiji. I know I can defend your rights as well as my own rights. Nobody should intervene. I have already replied to the Minister concerned who has questioned my authority.

**ਸ੍ਰੀ ਮਦਨ ਮੋਹਨ ਮਿੱਤਲ** : ਸਰ, ਮੈਨੂੰ ਬੜਾ ਅਫਸੋਸ ਹੈ ਕਿ ਸਪੀਕਰ ਸਾਹਿਬ ਨੇ ਮੈਨੂੰ ਨਾਂ ਲੈ ਕੇ ਕਿਹਾ ਕਿ ਸਵਾਲ ਪੁੱਛਾਂ । ਅਥਾਰਿਟੀ ਮੇਰੇ ਕੋਲ ਸੀ ਮੈਂ ਤੁਹਾਨੂੰ ਭੇਜ ਦਿੱਤੀ । ਮੈਨੂੰ ਬ੍ਰਹਮ ਮਹਿੰਦਰਾ ਜੀ ਤੇ ਅਫਸੋਸ ਨਹੀਂ, ਮੈਨੂੰ ਅਫਸੋਸ ਤਾਂ ਕੇਵਲ ਕ੍ਰਿਸ਼ਨ ਜੀ ਤੇ ਹੈ ਜਿਹੜੇ ਖੁੱਦ ਸਪੀਕਰ ਰਹੇ ਹਨ ਔਰ ਉਹ ਪੁੱਛ ਰਹੇ ਹਨ ਕਿ ਸਪੀਕਰ ਸਾਹਿਬ ਤੁਸੀਂ ਸਵਾਲ ਕਿਵੇਂ ਟੇਕ ਅੱਪ ਕਰ ਸਕਦੇ ਹੋ ?

**ਸ੍ਰੀ ਸਪੀਕਰ** : ਐਫ. ਐਮ. ਸਾਹਿਬ ਆਪਣੇ ਆਪ ਨੂੰ ਬਹੁਤ ਐਕਸਪਰਟ ਸਮਝਦੇ ਹਨ । I am very sorry.

**Shri Madan Mohan Mittal** : When the Hon'ble Speaker has called upon me and he has not said that Smt. Laxmi Chawla is not here. He has asked me to ask the question. That means, he has got the documents with him. The F. M. should not have questioned him. I speak with authority, I never speak without authority. Even Mr. Sawhney has issued authority to me in another question. But unfortunately my Secretary didn't give the letter to me. I, therefore didn't stand, I didn't request as I was not having authority and that letter was also there in my Office. ਸਰ, ਮੈਂ ਸਪਲੀਮੈਂਟਰੀ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਸਵਾਲ ਹੈ ਉਸ ਵਿੱਚ ਪੁੱਛਿਆ ਗਿਆ ਹੈ ਕਿ ਦੋ ਲੈਟਰ ਸੈਪੇਰੇਟ ਇਸ਼ੂ ਕੀਤੇ ਗਏ ਹਨ ਇੱਕ 28 ਅਕਤੂਬਰ, 1995 ਅਤੇ ਦੂਸਰਾ 18 ਦਸੰਬਰ, 1995 ਦਾ, ਇਨ੍ਹਾਂ ਲੈਟਰਾਂ ਵਿੱਚ ਆਪਸ਼ਨ ਲੈਣ ਬਾਰੇ ਕੀ ਡਿਫਰੈਂਸ ਹੈ ਮੰਤਰੀ ਜੀ ਨੇ ਜਵਾਬ ਨਹੀਂ ਦਿੱਤਾ । ਬਲਕਿ ਜੇ ਇਹ ਇਕ ਅਨਪਾਰਲੀਮੈਂਟਰੀ ਵਰਡ ਨਾ ਹੋਵੇ ਤਾਂ ਮੈਂ ਕਹਿੰਦਾ ਹਾਂ ਕਿ ਇਹ ਇਕ ਕੈਂਚੀ ਮਾਰ ਦਿੱਤੀ ਹੈ । ਇਨ੍ਹਾਂ ਨੇ ਆਪਣੇ ਜਵਾਬ ਵਿਚ ਲਿਖਿਆ ਹੈ । 'The employees of the Training Scheme of Punjab State Leather Development Corporation Ltd. were directed to give their option for Golden Hand Shake by 10.11.1995.' They were required

[ਸ਼੍ਰੀ ਮਦਨ ਮੋਹਨ ਮਿੱਤਲ]

to give their options on or before 20.12.1995. What is the difference between these letters ? ਇਨ੍ਹਾਂ ਨੇ ਦੋ ਲੈਟਰਜ਼ ਕੱਢੀਆਂ ਉਨ੍ਹਾਂ ਦਾ ਮਤਲਬ ਕੀ ਸੀ ਕਿ ਇਹ ਕਿਸੇ ਇੰਪਲਾਈ ਨੂੰ ਫੇਵਰ ਕਰਨਾ ਚਾਹੁੰਦੇ ਸਨ ਜਾਂ ਕੋਈ ਹੋਰ ਗੱਲ ਸੀ । ਇਨ੍ਹਾਂ ਦੋਨਾਂ ਲੈਟਰਜ਼ ਵਿਚ ਡਿਫਰੈਂਸ ਕੀ ਹੈ ? If both the letters communicate the same spirit or the same meaning, then it is all right. But I find from the reply that there is definitely a difference.

ਮੰਤਰੀ : ਸਪੀਕਰ ਸਾਹਿਬ, ਇਹ ਨਾ ਕੋਈ ਕੈਂਚੀ ਮਾਰਨ ਵਾਲੀ ਗੱਲ ਹੈ ਨਾ ਹੀ ਸਾਡਾ ਕੋਈ ਇਰਾਦਾ ਹੈ । ਇਸ ਸਬੰਧ ਵਿਚ ਕਾਰਪੋਰੇਸ਼ਨ ਦੇ ਇੰਪਲਾਈਜ਼ ਹਾਈ ਕੋਰਟ ਵਿਚ ਗਏ ਹੋਏ ਹਨ । ਕਿਉਂਕਿ ਇਹ ਮਾਮਲਾ ਸਬਜੁਡਿਸ ਹੈ ਇਸ ਤੇ ਮੈਂ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ ।

ਸ਼੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਇਨ੍ਹਾਂ ਨੇ ਦੋ ਲੈਟਰ ਕੱਢੇ ਜਿਸ ਵਿਚ ਇਨ੍ਹਾਂ ਨੇ ਆਪਸ਼ਨਾਂ ਮੰਗੀਆਂ । ਮੈਂ ਤਾਂ ਸਿਰਫ ਇਹ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਦੋਨਾਂ ਵਿਚ ਡਿਫਰੈਂਸ ਕੀ ਸੀ । ਇਸ ਵਿਚ ਹਾਈਕੋਰਟ ਵਾਲੀ ਤਾਂ ਕੋਈ ਗੱਲ ਨਹੀਂ ਹੈ । Mr. Brahm Mohindra is a well learned man.

**Mr. Speaker** : What is your question now ?

**Shri Madan Mohan Mittal** : What is the difference between two letters of options which had been sought from the employees. One is of October and one is of December and nothing has been stated in the reply as to what differentiates between these two letters. I admit that two letters have been issued but what is the difference ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਇਹ ਕੋਈ ਕਲਾਸ ਦਾ ਫਰਕ ਸੀ ਜਾਂ ਕੋਈ ਹੋਰ ਸੀ ?

ਮੰਤਰੀ : ਸਪੀਕਰ ਸਾਹਿਬ, ਇਹ ਦੋ ਲੈਟਰਜ਼ ਈਸ਼ੂ ਹੋਏ ਹਨ ਇਕ ਤਾਂ ਕਾਰਪੋਰੇਸ਼ਨ ਦੇ ਇੰਪਲਾਈਜ਼ ਵਾਸਤੇ ਹੈ ਅਤੇ ਦੂਜਾ ਟਰੇਨਿੰਗ ਸੈਂਟਰਜ਼ ਵਾਸਤੇ ਹੈ ।

**Shri Madan Mohan Mittal** : What I want to gather from his reply is whether contents of both the letters are the same and only dates are different ? Whether the terms of the offer are the same for both the categories of employees or there is some difference on the terms of offer ? The purpose of putting this question is, whether there is a difference of offer given to the employees of two categories ? Is there any difference of terms and conditions of offer given to both the categories of employees ? I just want to know whether there is any difference of terms and conditions of offer given to both the categories of employees ? Whether the terms and conditions are the same ? This is what I want to get.

**Mr. Speaker** : Mr., Mittal, what I understand is that one is about Training Centre and the other is for the Corporation. Do you mean the same thing ?

**ਮੰਤਰੀ** : ਮੈਂ ਇਹ ਕਿਟ ਕਲੀਅਰ ਕਰ ਦਿੰਦਾ ਹਾਂ ਕਿ ਇਹ ਲੈਟਰ ਤਾਂ ਕਾਰਪੋਰੇਸ਼ਨ ਦੇ ਇੰਪਲਾਈਜ਼ ਵਾਸਤੇ ਹੈ ਅਤੇ ਦੂਜਾ ਜਿਹੜੇ ਟਰੇਨਿੰਗ ਦੇਣ ਵਾਲੇ ਹਨ ਉਨ੍ਹਾਂ ਵਾਸਤੇ ਹੈ।

**ਸ੍ਰੀ ਸਪੀਕਰ** : ਤੁਹਾਡਾ ਮਤਲਬ ਇਹ ਹੈ ਕਿ ਟਰੇਨਿੰਗ ਦੇਣ ਵਾਲੇ ਇਨਸਟਰੱਕਟਰਜ਼ ਵਾਸਤੇ ਲੈਟਰ ਇਸ਼ੂ ਹੋਇਆ ਹੈ ਅਤੇ ਦੂਜਾ ਕਾਰਪੋਰੇਸ਼ਨ ਦੇ ਜਿਹੜੇ ਚਲਾਉਣ ਵਾਲੇ ਹਨ ਉਨ੍ਹਾਂ ਦੇ ਇੰਪਲਾਈਜ਼ ਵਾਸਤੇ ਹੈ ?

**ਮੰਤਰੀ** : ਹਾਂ ਜੀ, ਦੋਨਾਂ ਦੀਆਂ ਟਰਮਜ਼ ਐਂਡ ਕੰਡੀਸਨ ਸੇਮ ਹਨ। ਰਿਟਰੈਂਚਮੈਂਟ ਦੇ ਰੂਲਜ਼ ਵੀ ਦੋਨਾਂ ਲਈ ਬਰਾਬਰ ਹਨ।

**Mr. Speaker** : O. K. Before taking up other questions, I am sorry, some of the Ministers and particulary the Finance Minister, who was earlier Speaker, has questioned my authority.

I want to quote Rule 45 in this behalf. The Rule reads—

"45. (1) When the time for asking questions arrives, the Speaker shall call successively each Member in whose name a question appears on the list of questions.

(2) The Member so called shall rise in his place and, unless he stats that it is not his intention to ask the question standing in his name, he shalle ask the question by reference to its number on the list of questions.

(3) If on a question being called it is not put or the Member in whose name it stands is absent and no one has been authorised by him in writing to put it and such authority has not been sent to the Speaker in advance, the Speaker, at the request of any Member, may direct that the answer to it be given."

Are you satisfied now ?

**Finance Minister** : May I say something ? I only tried to get information from your side whether authority has been given or not. Neither that is an aspersion on the Chair nor do I think any wrong thing I have done.

**Mr. Speaker** : O. K. Satisfied.

**ਨਿਸ਼ਾਨ ਵਾਲਾ ਪ੍ਰਸ਼ਨ ਨੰ: 3355**

(ਇਹ ਸਵਾਲ ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਪੇਸ਼ ਨਹੀਂ ਹੋਇਆ।)

———

## ਕਿਸਾਨਾਂ ਨੂੰ ਬੋਨਸ ਦੀ ਅਦਾਇਗੀ

*3344. **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1995-96 ਦੇ ਦੌਰਾਨ ਰਾਜ ਵਿੱਚ ਕਿਸਾਨਾਂ ਨੂੰ ਝੋਨੇ ਤੇ ਬੋਨਸ ਵਜੋਂ ਕੁੱਲ ਕਿੰਨੀ ਰਕਮ ਦੀ ਅਦਾਇਗੀ ਕੀਤੀ ਗਈ ਅਤੇ ਜ਼ਿਲ੍ਹਾਵਾਰ ਕਿੰਨੇ ਵਿਅਕਤੀਆਂ ਨੂੰ ਬੋਨਸ ਦੀ ਅਦਾਇਗੀ ਕੀਤੀ ਗਈ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਸਮੇਂ ਲਈ ਕੋਈ ਕਿਸਾਨਾਂ ਨੂੰ ਅਜੇ ਤੱਕ ਬੋਨਸ ਦੀ ਅਦਾਇਗੀ ਨਹੀਂ ਕੀਤੀ ਗਈ ਅਤੇ ਅਦਾ ਨਾ ਕੀਤੇ ਗਏ ਬੋਨਸ ਦੀ ਰਕੂਮ ਕਿੰਨੀ ਹੈ ਅਤੇ ਝੋਨੇ ਦੀ ਇਸ ਫਸਲ ਤੋਂ ਪਹਿਲਾਂ ਅਦਾਇਗੀ ਨੂੰ ਯਕੀਨੀ ਬਣਾਉਣ ਲਈ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਲਾਲ ਸਿੰਘ** : (ੳ) ਸਾਲ 1995-96 ਦੌਰਾਨ ਮਿਤੀ 31-3-96 ਤੱਕ ਬੋਨਸ ਵਜੋਂ 69.75 ਲੱਖ ਰੁਪਏ ਦੀ ਰਕਮ 16139 ਕਿਸਾਨਾ ਨੂੰ ਵੰਡੀ ਗਈ ਸੀ । ਅਜਿਹੇ ਕਿਸਾਨਾ ਦਾ ਜ਼ਿਲ੍ਹਾਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਵਿਅਕਤੀਆਂ ਦੀ ਗਿਣਤੀ | ਰਕਮ (ਰੁਪਏ) |
|---|---|---|---|
| 1. | ਬਠਿੰਡਾ | 1709 | 6.41 ਲੱਖ |
| 2. | ਫਰੀਦਕੋਟ | 283 | 2.07 ਲੱਖ |
| 3. | ਫਤਹਿਗੜ੍ਹ ਸਾਹਿਬ | 5535 | 15.32 ਲੱਖ |
| 4. | ਪਟਿਆਲਾ | 846 | 7.93 ਲੱਖ |
| 5. | ਸੰਗਰੂਰ | 7766 | 38.02 ਲੱਖ |
| | | 16139 | 69.75 ਲੱਖ |

(ਅ) ਬਹੁਤ ਸਾਰੇ ਕਿਸਾਨਾ ਨੂੰ ਸਮੇਂ ਦੀ ਘਾਟ ਕਾਰਨ ਮਿਤੀ 31-3-96 ਤੱਕ ਬੋਨਸ ਦੀ ਅਦਾਇਗੀ ਨਹੀਂ ਕੀਤੀ ਜਾ ਸਕੀ ਕਿਉਂਕਿ ਫੰਡਜ਼ ਦੀ ਪਹਿਲੀ ਕਿਸ਼ਤ ਵਿਭਾਗ ਵਿਚ ਮਿਤੀ 14-3-96 ਨੂੰ ਪ੍ਰਾਪਤ ਹੋਈ ਸੀ । 35.78 ਕਰੋੜ ਰੁਪਏ ਦੀ ਰਕਮ ਮਿਤੀ 31-3-96 ਤੱਕ ਬੋਨਸ ਵਜੋਂ ਅਣਵੰਡੀ ਰਹਿ ਗਈ ਸੀ । ਵਿਭਾਗ ਅਤੇ ਰਾਜ ਦੀਆਂ ਖਰੀਦ ਏਜੰਸੀਆਂ (ਖੁਰਾਕ ਤੇ ਸਪਲਾਈ ਵਿਭਾਗ, ਪਨਸਪ, ਮਾਰਕਫੈਡ ਅਤੇ ਪੰਜਾਬ ਰਾਜ ਗੁਦਾਮ ਨਿਗਮ) ਵਲੋਂ ਕੀਤੇ ਗਏ ਯਤਨਾ ਦਾ ਸਦਕਾ ਕੁੱਲ ਬਣਦੀ 36.48 ਕਰੋੜ ਰੁਪਏ ਦੀ ਰਕਮ ਵਿਚੋਂ 25.83 ਕਰੋੜ ਰੁਪਏ ਦੀ ਰਕਮ ਬੋਨਸ

ਵਜੋਂ ਵੰਡੀ ਗਈ ਹੈ । ਸਰਕਾਰ ਅਤੇ ਇਸ ਦੀਆਂ ਏਜੰਸੀਆਂ ਇਹ ਯਕੀਨੀ ਬਣਾਉਣ ਦੀਆਂ ਭਰਪੂਰ ਕੋਸ਼ਿਸ਼ਾਂ ਕਰ ਰਹੀਆ ਹਨ ਕਿ ਬਾਕੀ ਦੀ ਰਹਿੰਦੀ ਰਕਮ ਬਿਨਾਂ ਕਿਸੇ ਹੋਰ ਦੇਰੀ ਦੇ ਵੰਡੀ ਜਾਵੇ, ਅਤੇ ਆੜ੍ਹਤੀਏ ਬਿਨਾਂ ਕਿਸੇ ਦੇਰੀ ਦੇ ਇਸ ਦੀ ਪ੍ਰਤੀ ਪੂਰਤੀ ਲਈ ਕਲੇਮ ਪੇਸ਼ ਕਰਨ ਕਿਉਂਕਿ ਭਾਰਤੀ ਖੁਰਾਕ ਨਿਗਮ ਵਲੋਂ ਖਰੀਦ ਕੀਤੀ ਪੰਡੀ ਤੇ, ਬਾਰ ਬਾਰ ਬੇਨਤੀ ਕਰਨ ਦੇ ਬਾਵਜੂਦ ਵੀ, ਉਹਨਾਂ ਨੇ ਬੋਨਸ ਦੀ ਅਦਾਇਗੀ ਨਹੀਂ ਕੀਤੀ । ਇਸ ਲਈ ਰਾਜ ਸਰਕਾਰ ਵਲੋਂ ਮਿਤੀ 10-9-96 ਨੂੰ ਇਸ 8.81 ਕਰੋੜ ਰੁਪਏ ਦੀ ਅਣਵੰਡੀ ਰਾਸ਼ੀ ਦੀ ਅਦਾਇਗੀ ਖੁਰਾਕ ਤੇ ਸਪਲਾਈ ਵਿਭਾਗ ਦੇ ਅਧਿਕਾਰੀਆਂ ਰਾਹੀਂ ਕੀਤੇ ਜਾਣ ਦੀਆਂ ਹਦਾਇਤਾਂ ਜਾਰੀ ਕੀਤੀਆਂ ਗਈਆਂ ; ਬੋਨਸ ਦੀ ਇਸ ਰਾਸ਼ੀ ਦਾ ਵੱਡਾ ਹਿੱਸਾ ਤੇ ਸਰਕਾਰੀ ਏਜੰਸੀਆਂ ਦੀ ਛੋਟੀ ਜਿਹੀ ਰਾਸ਼ੀ ਜਿਸ ਦੀ ਅਦਾਇਗੀ ਹੋਣੀ ਰਹਿੰਦੀ ਹੈ, ਦਾ ਭੁਗਤਾਨ ਇਕ ਮਹੀਨੇ ਦੇ ਅੰਦਰ ਕੀਤੇ ਜਾਣ ਦੀ ਸੰਭਾਵਨਾ ਹੈ ।

**Mr. Speaker** : Question Hour is over. Supplementaries will be taken up tomorrow.

The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਪੰਚਾਇਤ ਸਕੱਤਰਾਂ ਦੀ ਭਰਤੀ

*3321. **ਸ਼੍ਰੀ ਰਮੇਸ਼ ਦੱਤ ਸ਼ਰਮਾ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਅਪ੍ਰੈਲ 1996 ਤੋਂ ਬਾਅਦ ਕੁਝ ਪੰਚਾਇਤ ਸੰਮਤੀਆਂ ਲਈ ਕੁੱਝ ਪੰਚਾਇਤ ਸਕੱਤਰਾਂ ਦੀ ਭਰਤੀ 89 ਦਿਨਾਂ ਦੇ ਆਧਾਰ ਤੇ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਤਰ੍ਹਾਂ ਨਿਯੁਕਤ ਕੀਤੇ ਗਏ ਪੰਚਾਇਤ ਸਕੱਤਰਾਂ ਦੀ ਬਲਾਕ-ਵਾਰ ਗਿਣਤੀ ਅਤੇ ਉਨ੍ਹਾਂ ਦੇ ਪਤੇ ਦਰਸਾਉਂਦਾ ਵਿਵਰਣ ਸਦਨ ਦੀ ਮੇਜ਼ ਤੇ ਰੱਖਿਆ ਜਾਵੇ ?

**ਸਰਦਾਰ ਬ੍ਰਿਜ ਭੂਪਿੰਦਰ ਸਿੰਘ** : ਹਾਂ ਜੀ । 89 ਦਿਨਾਂ ਦੇ ਅਧਾਰ ਤੇ ਭਰਤੀ ਕੀਤੇ ਪੰਚਾਇਤ ਸਕੱਤਰਾਂ ਦੀ ਬਲਾਕ-ਵਾਰ ਗਿਣਤੀ ਅਤੇ ਉਨ੍ਹਾਂ ਦੇ ਪਤੇ ਦਰਸਾਉਂਦੀ ਸੂਚੀ ਸਦਨ ਦੀ ਮੇਜ਼ ਤੇ *ਅਨੁਲਗ 'ੳ' ਤੇ ਰੱਖੀ ਜਾਂਦੀ ਹੈ ।

*Placed in the Library.

## ਮੰਤਰੀਆਂ ਦੇ ਟੈਲੀਫੋਨਾਂ ਤੇ ਖਰਚੇ

*3307 ਸ੍ਰੀ ਮਦਨ ਮੋਹਨ ਮਿੱਤਲ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ 1 ਅਪ੍ਰੈਲ, 1996 ਤੋਂ 31 ਜੁਲਾਈ, 1996 ਤੱਕ ਹਰ ਇੱਕ ਕੇਬਨਿਟ ਮੰਤਰੀ/ਰਾਜ ਮੰਤਰੀ/ਉਪ-ਮੰਤਰੀ ਦੇ ਦਫ਼ਤਰ ਅਤੇ ਨਿਵਾਸ ਸਥਾਨ ਤੇ ਲਗਾਏ ਗਏ ਟੈਲੀਫੋਨਾਂ ਦੇ ਖਰਚਿਆਂ ਵੱਜੋਂ ਸਰਕਾਰ ਦੁਆਰਾ ਖਰਚ ਕੀਤੀ ਗਈ ਰਕਮ ਦੇ ਮਹੀਨੇ-ਵਾਰ ਵੱਖ-ਵੱਖ ਵੇਰਵੇ ਕੀ ਹਨ ?

ਸਰਦਾਰ ਹਰਚਰਨ ਸਿੰਘ ਬਰਾੜ : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

### ਮੰਤਰੀਆਂ ਦੇ ਟੈਲੀਫੋਨਾਂ ਦੇ ਖਰਚੇ ਦਾ ਮਹੀਨੇਵਾਰ ਵੇਰਵਾ ਮਿਤੀ 1-4-96 ਤੋਂ 31-7-96 ਤੱਕ

| | | 4/96 | 5/96 | 6/96 | 7/96 |
|---|---|---|---|---|---|
| | | ਰੁ. | ਰੁ. | ਰੁ. | ਰੁ. |
| ਮੁੱਖ ਮੰਤਰੀ | | | | | |
| ਸਰਦਾਰ ਹਰਚਰਨ ਸਿੰਘ ਬਰਾੜ | ਦ. | — | 27,867 | — | 19,479 |
| | ਰਿ. | 18 080 | 2 99,577 | — | 2,49,188 |
| ਮੰਤਰੀ/ਰਾਜ ਮੰਤਰੀ/ਉਪ ਮੰਤਰੀ/ ਮੁੱਖ ਸੰਸਦੀ ਸਕੱਤਰ । | | | | | |
| ਸ੍ਰੀਮਤੀ ਰਾਜਿੰਦਰ ਕੌਰ ਭੱਠਲ | ਦ. | 5,878 | 13,753 | — | 23 570 |
| | ਰਿ. | — | 35,528 | — | 59.937 |
| ਡਾ. ਕੇਵਲ ਕ੍ਰਿਸ਼ਨ | ਦ. | 13,032 | 11,691 | — | 9,617 |
| | ਰਿ. | — | 33 706 | — | 37,429 |
| ਸ. ਗੁਰਚੇਤ ਸਿੰਘ ਭੁੱਲਰ | ਦ. | 21,758 | 37,834 | — | 31,986 |
| | ਰਿ. | 299 | 343 | — | 1,14,274 |
| ਸ. ਸਾਰਦੂਲ ਸਿੰਘ | ਦ. | — | 7,826 | — | 9.652 |
| | ਰਿ. | — | 18,504 | — | 19,225 |
| ਸ. ਪ੍ਰਤਾਪ ਸਿੰਘ ਬਾਜਵਾ | ਦ | — | 32,737 | — | 15,240 |
| | ਰਿ. | — | 75,733 | — | 1,05,080 |
| ਸ੍ਰੀਮਤੀ ਸੁਰਜੀਤ ਕੌਰ ਕਾਲਕਟ | ਦ. | — | 9 054 | — | 10,795 |
| | ਰਿ. | — | 1,04,554 | — | 1,10 243 |

| | | | | | |
|---|---|---|---|---|---|
| ਸ੍ਰੀ ਅਵਤਾਰ ਹੈਨਰੀ | ਦ. | — | 3,864 | — | 5,988 |
| | ਫਿ. | — | 7,540 | — | 16,925 |
| ਚੌਧਰੀ ਜਗਜੀਤ ਸਿੰਘ | ਦ. | — | 12,155 | — | 7,094 |
| | ਫਿ. | — | 49,160 | — | 63,307 |
| ਸ੍ਰੀ ਬ੍ਰਹਮ ਮਹਿੰਦਰਾ | ਦ. | 11,480 | 17,835 | — | 29631 |
| | ਫਿ. | 12,867 | — | 6,696 | — |
| ਸ. ਮਨਿੰਦਰਜੀਤ ਸਿੰਘ ਬਿੱਟਾ | ਦ. | — | 12,221 | — | 16,576 |
| | ਫਿ. | — | 42,084 | — | 38,417 |
| ਸ. ਜੋਗਿੰਦਰ ਸਿੰਘ ਮਾਨ | ਦ. | — | 2,236 | — | 3,376 |
| | ਫਿ. | 1,214 | 15,605 | — | 13,558 |
| ਸ੍ਰੀ ਸੱਜਣ ਕੁਮਾਰ ਜਾਖੜ | ਦ. | — | 22,014 | — | 11,697 |
| | ਫਿ. | — | 26,460 | — | 36,912 |
| ਸ੍ਰੀ ਰਘੂਨਾਥ ਸਹਾਏ ਪੁਰੀ | ਦ. | — | 15,477 | — | 19,615 |
| | ਫਿ. | — | 54,972 | — | 34,941 |
| ਸ੍ਰੀ ਮਹਿੰਦਰ ਸਿੰਘ ਕੇ.ਪੀ. | ਦ. | — | 14,230 | — | 23,163 |
| | ਫਿ. | 57,298 | 20,277 | — | 20,860 |
| ਸ. ਪਰਮਿੰਦਰ ਸਿੰਘ ਸੰਧੂ | ਦ. | — | 17,029 | — | 21,246 |
| | ਫਿ. | 586 | 17,230 | — | 2,106 |
| ਸ੍ਰੀ ਹੰਸ ਰਾਜ ਜੋਸ਼ਨ | ਦ. | — | — | — | 1,487 |
| | ਫਿ. | 1,777 | 1,899 | 8,743 | 12,256 |
| ਸ੍ਰੀ ਰਮਨ ਕੁਮਾਰ ਭੱਲਾ | ਦ. | — | 20,350 | — | 45,379 |
| | ਫਿ. | — | 4,405 | — | 7,510 |
| ਸ. ਤ੍ਰਿਪਤ ਰਾਜਿੰਦਰ ਸਿੰਘ ਬਾਜਵਾ | ਦ. | — | — | — | 5,191 |
| | ਫਿ. | — | 63,947 | — | 71,107 |
| ਸ. ਬ੍ਰਿਜ ਭੂਪਿੰਦਰ ਸਿੰਘ | ਦ. | — | 7,707 | — | 13,016 |
| | ਫਿ. | — | 83,192 | — | 61,598 |
| ਸ. ਹਰਨੇਕ ਸਿੰਘ ਪਾਇਲ | ਦ. | — | 19,088 | — | 20,637 |
| | ਫਿ. | 834 | 33,208 | — | 38,592 |
| ਸ. ਜਸਜੀਤ ਸਿੰਘ ਰੰਧਾਵਾ | ਦ. | 9,537 | 4,314 | — | 4,494 |
| | ਫਿ. | 834 | 22,899 | — | 39,667 |
| ਸ. ਹਰਨੇਕ ਸਿੰਘ ਘੜੂਆਂ | ਦ. | — | 11,060 | — | 23,548 |
| | ਫਿ. | 341 | 22,582 | — | 81,346 |

[ਮੁੱਖ ਮੰਤਰੀ]

| | | | | | |
|---|---|---|---|---|---|
| ਸ਼੍ਰੀ ਭਗਵਾਨ ਦਾਸ ਅਰੋੜਾ | ਦ. | — | 12,540 | — | 14,880 |
| | ਰਿ. | 299 | 5,945 | — | 37,190 |
| ਸ਼੍ਰੀ ਅਬਦੁਲ ਗਫਾਰ | ਦ. | — | 7,036 | — | 14,622 |
| | ਰਿ. | — | — | — | 17,012 |

**ਸਾਬਕਾ ਰਾਜ ਮੰਤਰੀ/ਸਾਬਕਾ ਉਪ ਮੰਤਰੀ**

| | | | | | |
|---|---|---|---|---|---|
| ਸ਼੍ਰੀ ਆਰ. ਸੀ. ਡੋਗਰਾ | ਦ. | — | 16,179 | — | 11,847 |
| | ਰਿ. | 13,354 | 13,715 | — | 49,535 |
| ਸ਼੍ਰੀ ਧਰਮਪਾਲ ਸੱਭਰਵਾਲ | ਦ | — | 27,093 | — | 2,000 |
| | ਰਿ. | — | 23,319 | — | 14,937 |
| ਸ਼੍ਰੀ ਹਰਮਿੰਦਰ ਸਿੰਘ ਜੱਸੀ | ਦ. | — | 16,969 | — | 18,987 |
| | ਰਿ. | 47,349 | 41,105 | — | 44,332 |
| ਲੇਟ ਸ੍ਰ. ਕਰਮ ਸਿੰਘ ਗਿੱਲ | ਦ. | — | 12,155 | — | — |
| | ਰਿ. | — | 1,11,281 | — | — |
| ਸ੍ਰ. ਗੁਰਚਰਨ ਸਿੰਘ ਪੰਜ ਗਰਾਈਂ | ਦ. | — | 3,781 | — | 4,317 |
| | ਰਿ | — | 1,313 | — | 16,810 |
| ਸ੍ਰੀ ਸਜਵਾਰ ਸਿੰਘ | ਦ. | — | — | — | 2,468 |
| | ਰਿ. | — | 51,039 | — | 25,658 |
| ਸ੍ਰ. ਗੁਲਜ਼ਾਰ ਸਿੰਘ | ਦ. | — | — | — | 12,266 |
| | ਰਿ. | — | 1,571 | — | 5,128 |
| ਸ੍ਰ. ਮਲਕੀਅਤ ਸਿੰਘ ਬੀਰਮੀ | ਦ. | — | — | — | 11,143 |
| | ਰਿ. | — | 32,086 | — | 1,18,428 |
| ਸ੍ਰ. ਕ੍ਰਿਪਾਲ ਸਿੰਘ ਮਾਖਾ | ਦ. | — | — | — | 10,650 |
| | ਰਿ. | — | — | — | — |
| ਡਾ. (ਸ਼੍ਰੀਮਤੀ) ਮਾਲਤੀ ਥਾਪਰ | ਦ. | — | 16,166 | — | 22,264 |
| | ਰਿ. | — | — | — | 21,587 |
| ਸ੍ਰ. ਗੁਰਨਾਮ ਸਿੰਘ ਅਬੁੱਲ ਖੁਰਾਣਾ | ਦ. | — | 21,434 | — | 21,137 |
| | ਰਿ. | — | — | — | 23,711 |

| | | | | | |
|---|---|---|---|---|---|
| ਸ੍ਰ. ਗੁਰਚਰਨ ਸਿੰਘ ਦਿੜ੍ਹਬਾ | ਦ. | — | 222 | — | 4,541 |
| | ਰਿ. | — | 4,406 | — | 0,119 |
| ਸ੍ਰ. ਜਗਤਾਰ ਸਿੰਘ ਮੁਲਤਾਨੀ | ਦ. | — | 482 | — | 6,295 |
| | ਰਿ. | — | — | — | 23,652 |
| ਸ੍ਰ. ਬਾਧੂ ਸਿੰਘ ਅਮਲੋਹ | ਦ. | — | 20,046 | — | 16,272 |
| | ਰਿ. | — | 225 | — | 225 |
| ਸ਼੍ਰੀ. ਉਪਿੰਦਰ ਕੁਮਾਰ | ਦ. | — | 4,476 | — | 10,423 |
| | ਰਿ. | — | 31,768 | — | 7,029 |
| ਸ੍ਰ. ਹਮੀਰ ਸਿੰਘ ਘੱਗਾ | ਦ. | — | 9,152 | — | 1,984 |
| | ਰਿ. | — | — | — | — |

**Starred Question No. 3308**

(Extension has been asked for in respect of Starred Question No. 3308*)

**ਦਫ਼ਤਰ ਵਿਚ ਸਰਕਾਰੀ ਕਰਮਚਾਰੀਆਂ ਦੁਆਰਾ ਸ਼ਰਾਬ ਪੀਣਾ**

*3359. **ਸ੍ਰੀ ਵਿਜੇ ਕੁਮਾਰ ਸਾਥੀ** : ਕੀ ਉਪ-ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਦਸੰਬਰ, 1990 ਤੋਂ ਫ਼ਰਵਰੀ, 1991 ਤੱਕ ਦੇ ਸਮੇਂ ਦੌਰਾਨ ਸਿਹਤ ਵਿਭਾਗ ਦੇ ਹੋਮਿਓਪੈਥਿਕ ਵਿੰਗ ਦੇ ਕਰਮਚਾਰੀਆਂ ਦੁਆਰਾ ਦਫ਼ਤਰ ਵਿਚ ਸ਼ਰਾਬ ਪੀਣ ਦੇ ਕਿਸੇ ਕੇਸਿਜ਼ ਨੂੰ ਖ਼ੁਦ ਉਕਤ ਵਿੰਗ ਦੇ ਕਰਮਚਾਰੀਆਂ ਦੁਆਰਾ ਧਿਆਨ ਵਿਚ ਲਿਆਂਦਾ ਗਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਕਰਮਚਾਰੀਆਂ ਦੀ ਗਿਣਤੀ ਕਿੰਨੀ ਹੈ ਅਤੇ ਸਰਕਾਰ ਦੁਆਰਾ ਉਨ੍ਹਾਂ ਵਿਰੁੱਧ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ** : ਹਾਂ ਜੀ, ਇੱਕ। ਉਸ ਨੂੰ ਦੋਸ਼ ਸੂਚੀ ਜਾਰੀ ਕੀਤੀ ਗਈ ਸੀ ਅਤੇ ਬਾਅਦ ਵਿਚ ਨਿਯਮਤ ਪੜਤਾਲ ਕਰਵਾਈ ਗਈ ਸੀ। ਨਤੀਜੇ ਦੇ ਆਧਾਰ ਤੇ ਪੜਤਾਲ ਫ਼ਾਈਲ ਕਰ ਦਿੱਤੀ ਗਈ ਸੀ।

**Starred Question No. 3349**

(Extension has been asked for in respect of Starred Question No. 3349**)

*For Starred Question No. 3308 and reply thereto, please see Appendix-I to this Debate.

**For Starred Question No. 3349 and reply thereto, please see Appendix-I to this Debate.

**Starred Question No. 3311**

(Extension has been asked for in respect of Starred Question No. 3311**)

**ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਵਿਖੇ ਗੁਲੂਕੋਜ਼ ਤਿਆਰ ਕਰਨ ਵਾਲਾ ਪਲਾਂਟ**

*3292. **ਸ੍ਰੀਮਤੀ ਵਿਮਲਾ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਅੰਮ੍ਰਿਤਸਰ ਵਿਖੇ ਗੁਰੂ ਨਾਨਕ ਦੇਵ ਹਸਪਤਾਲ ਵਿਚ ਗੁਲੂਕੋਜ਼ ਤਿਆਰ ਕਰਨ ਵਾਲਾ ਪਲਾਂਟ ਸਥਾਪਿਤ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਕਿਹੜੇ ਸਾਲ ਵਿਚ; ਅਤੇ ਇਸ ਦੀ ਸਥਾਪਨਾ ਤੇ ਕੁੱਲ ਕਿੰਨਾ ਖਰਚ ਆਇਆ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਪਲਾਂਟ ਨੇ ਉਤਪਾਦਨ ਕਰਨਾ ਸ਼ੁਰੂ ਕਰ ਦਿੱਤਾ ਹੈ; ਜੇਕਰ ਨਹੀਂ, ਤਾਂ ਇਸ ਦੇ ਕਦੋਂ ਤੱਕ ਕੰਮ ਸ਼ੁਰੂ ਕਰਨ ਦੀ ਸੰਭਾਵਨਾ ਹੈ;

(ੲ) ਉਕਤ ਪਲਾਂਟ ਨੂੰ ਚਲਾਉਣ ਲਈ ਲਗਾਏ ਗਏ ਅਮਲੇ ਦੇ ਨਾਂ ਅਤੇ ਯੋਗਤਾਵਾਂ ਕੀ ਕੀ ਹਨ ?

**ਸਰਦਾਰ ਹਰਚਰਨ ਸਿੰਘ ਬਰਾੜ** : (ੳ) ਜੀ ਹਾਂ । ਪਲਾਂਟ ਅਪ੍ਰੈਲ 1996 ਵਿਚ ਸਥਾਪਤ ਕੀਤਾ ਗਿਆ ਹੈ । ਇਸ ਤੇ ਕੁੱਲ ਅੰਦਾਜ਼ਨ ਖਰਚਾ 50.00 ਲੱਖ ਰੁਪਏ ਹੋਇਆ ਹੈ ।

(ਅ) ਉਤਪਾਦਨ ਮਿਤੀ 18-6-96 ਤੋਂ ਸ਼ੁਰੂ ਹੋ ਗਿਆ ਹੈ ।

(ੲ) ਲੋੜੀਂਦੀ ਸੂਚਨਾਂ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਅਨੁਲੱਗ

ਸਟਾਫ ਦਾ ਨਾਂ ਅਤੇ ਯੋਗਤਾਵਾਂ ਹੇਠ ਲਿਖੇ ਅਨੁਸਾਰ ਹਨ :—

| | ਨਾਮ | | ਯੋਗਤਾਵਾਂ |
|---|---|---|---|
| 1. | ਸ੍ਰੀ ਕੇ. ਕੇ. ਕੌਸ਼ਲ, ਮੈਨੂਫੈਕਚਰਿੰਗ ਕੈਮਿਸਟ. | .. | ਐਮ. ਫਾਰਮਾ ਅਤੇ ਅਪਰੂਵਡ ਮੈਨੂਫੈਕਚਰਿੰਗ ਕੈਮਿਸਟ । |
| 2. | ਸ੍ਰੀ ਪ੍ਰਿਤਪਾਲ ਸਿੰਘ · ਐਨਾਲੀਟੀਕਲ ਕੈਮਿਸਟ | .. | ਬੀ.ਐਸ.ਸੀ. (ਮੈਡੀਕਲ). ਅਪਰੂਵਡ ਐਨਾਲੀਟੀਕਲ ਕੈਮਿਸਟ । |

**For Starred Question No. 3311 and reply thereto, please see Appendix-I to this Debate.

## ਦਮਦਮਾ ਸਾਹਿਬ (ਬਠਿੰਡਾ) ਵਿਖੇ ਇਕ ਡੈਂਟਲ ਕਾਲਜ ਖੋਲ੍ਹਣਾ

*3299. **ਕਾਮਰੇਡ ਹਰਦੇਵ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਦਮਦਮਾ ਸਾਹਿਬ (ਤਲਵੰਡੀ ਸਾਬੋ), ਜ਼ਿਲ੍ਹਾ ਬਠਿੰਡਾ ਵਿਖੇ ਨਿਜੀ ਖੇਤਰ ਵਿਚ ਲੜਕੀਆਂ ਲਈ ਇਕ ਡੈਂਟਲ ਮੈਡੀਕਲ ਕਾਲਜ ਖੋਲ੍ਹਣ ਲਈ ਪ੍ਰਵਾਨਗੀ ਦੇ ਦਿੱਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਕਾਲਜ ਖੋਲ੍ਹਣ ਲਈ ਕੀ ਸ਼ਰਤਾਂ ਰੱਖੀਆਂ ਗਈਆਂ ਹਨ;

(ਅ) ਉਸ ਵਿਅਕਤੀ/ਸੰਸਥਾ ਦਾ ਨਾਂ/ਪਤਾ ਕੀ ਹੈ ਜਿਸਨੇ ਉਪਰੋਕਤ ਭਾਗ (ੳ) ਵਿਚ ਵਰਣਿਤ ਡੈਂਟਲ ਮੈਡੀਕਲ ਕਾਲਜ ਖੋਲ੍ਹਿਆ ਹੈ ਅਤੇ ਕੀ ਉਕਤ ਵਿਅਕਤੀ/ਸੰਸਥਾ ਨੇ ਪਹਿਲਾਂ ਵੀ ਕੋਈ ਅਜਿਹਾ ਕਾਲਜ ਖੋਲ੍ਹਿਆ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ** : (ੳ) ਨਹੀਂ ਜੀ ।

(ਅ) ਦਮਦਮਾ ਸਾਹਿਬ ਵਿਖੇ ਡੈਂਟਲ ਕਾਲਜ ਖੋਲ੍ਹਣ ਲਈ ਅਜਿਹੀ ਕੋਈ ਪ੍ਰਤੀ ਬੇਨਤੀ ਕਿਸੇ ਸੰਸਥਾ/ਵਿਅਕਤੀ ਪਾਸੋਂ ਪ੍ਰਾਪਤ ਨਹੀਂ ਹੋਈ ।

---

**Starred Question No. 3309**

(Extension has been asked for in respect of Starred Question No. 3309*).

---

## ਬੰਨ੍ਹਾਂ ਦੀ ਉਸਾਰੀ

*3329. **ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰਾਜ ਵਿਚ ਹੜ੍ਹਾਂ ਦੇ ਕੰਟਰੋਲ ਲਈ ਬੰਨ੍ਹਾਂ ਨੂੰ ਪੱਕਾ ਕਰਨ ਜਾਂ ਉਨ੍ਹਾਂ ਦੇ ਲੈਵਲ ਉਚੇ ਕਰਨ ਦਾ ਵਿਚਾਰ ਰੱਖਦੀ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ** : ਧੁੱਸੀ ਬੰਨ੍ਹਾਂ ਨੂੰ ਪੱਕਾ ਕਰਨ ਦੀ ਕੋਈ ਤਜ਼ਵੀਜ ਨਹੀਂ ਹੈ । ਕੁਝ ਬੰਧਾਂ ਦੇ ਲੈਵਲਾਂ ਨੂੰ ਉਚਾ ਕਰਨ ਦੀ ਤਜਵੀਜ਼ ਹੈ ।

---

**Starred Question No. 3322**

(Extension has been asked for in respect of Starred Question No. 3322**)

---

*For Starred Question No. 3309 and reply therero, please see Appendix-I to this Debate.

**For Starred Question No. 3322 and reply thereto please see Appendix-II to this Debate.

## UNSTARRED QUESTIONS AND ANSWERS

### ਅੰਨ੍ਹੇਪਣ ਦੇ ਕਾਰਣ ਸਰਕਾਰੀ ਕਰਮਚਾਰੀਆਂ ਦੀ ਸੇਵਾ ਨਿਵਿਰਤੀ

634. **ਸ੍ਰੀਮਤੀ ਵਿਮਲਾ ਡਾਂਗ** : ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਿੱਖਿਆ ਵਿਭਾਗ (ਸਕੂਲਜ਼) ਵਿਚ ਉਨ੍ਹਾਂ ਸਰਕਾਰੀ ਕਰਮਚਾਰੀਆਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੂੰ ਸਾਲ 1992-93, 1993-94, 1994-95 ਅਤੇ 1995-96 ਦੇ ਦੌਰਾਨ ਸੇਵਾ ਨਿਵਿਰਤ ਹੋਣਾ ਪਿਆ ਕਿਉਂਕਿ ਉਹ ਅੰਨ੍ਹੇ ਹੋ ਗਏ ਸਨ ਅਤੇ ਉਨ੍ਹਾਂ ਦੇ ਅਹੁਦੇ ਕੀ ਕੀ ਸਨ ਅਤੇ ਸੇਵਾ ਨਿਵਿਰਤੀ ਦੇ ਸਮੇਂ ਉਹ ਕਿੱਥੇ ਲੱਗੇ ਹੋਏ ਸਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕਰਮਚਾਰੀਆਂ ਦੇ ਕਿਸੀ ਆਸ਼ਰਿਤਾਂ ਨੂੰ ਪਹਿਲਤਾ ਦੇ ਅਧਾਰ ਤੇ ਨੌਕਰੀਆਂ ਦਿੱਤੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਕਰਮਚਾਰੀਆ ਦੇ ਵੇਰਵੇ ਕੀ ਹਨ, ਅਤੇ ਜੇਕਰ ਨਹੀਂ ਤਾਂ ਇਸ ਦੇ ਕੇਸ-ਵਾਰ ਕਾਰਣ ਕੀ ਹਨ ?

**ਸਰਦਾਰ ਅਵਤਾਰ ਸਿੰਘ ਬਰਾੜ** : ਸੂਚਨਾ ਇਕੱਤਰ ਕੀਤੀ ਜਾ ਰਹੀ ਹੈ ਅਤੇ ਵਿਧਾਨ ਸਭਾ ਦੀ ਮੇਜ਼ ਤੇ ਰੱਖੀ ਜਾਵੇਗੀ ।

---

### ਦੂਜਾ ਵਿਆਹ ਕਰਵਾਉਣ ਵਾਲੇ ਪੁਲੀਸ ਕਰਮਚਾਰੀਆਂ ਵਿਰੁੱਧ ਸ਼ਿਕਾਇਤਾਂ

635. **ਸ੍ਰੀਮਤੀ ਵਿਮਲਾ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 1995 ਅਤੇ 1996 (ਹੁਣ ਤੱਕ) ਦੇ ਦੌਰਾਨ ਅੰਮ੍ਰਿਤਸਰ ਜ਼ਿਲ੍ਹੇ ਦੇ ਅੰਮ੍ਰਿਤਸਰ, ਤਰਨ ਤਾਰਨ ਅਤੇ ਮਜੀਠਾ ਪੁਲੀਸ ਜ਼ਿਲ੍ਹਿਆਂ ਵਿਚ ਕਿਸੀ ਇਸਤਰੀਆਂ ਤੋਂ ਸਰਕਾਰ/ਵਿਭਾਗ ਨੂੰ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ ਜਿਨ੍ਹਾਂ ਵਿਚ ਇਹ ਦੋਸ਼ ਲਗਾਇਆ ਗਿਆ ਹੈ ਕਿ ਉਨ੍ਹਾਂ ਦੇ ਪਤੀਆਂ, ਜੋ ਪੁਲੀਸ ਵਿਚ ਕੰਮ ਕਰਦੇ ਹਨ, ਨੇ ਦੂਜਾ ਵਿਆਹ ਕਰਵਾਇਆ ਹੈ ਅਤੇ ਇਸ ਤਰ੍ਹਾਂ ਉਨ੍ਹਾਂ ਨੇ ਨਿਯਮਾਂ ਦੀ ਉਲੰਘਣਾ ਕਰਦੇ ਹੋਏ ਦੋ ਜੀਵਤ ਪਤਨੀਆਂ ਰੱਖੀਆਂ ਹੋਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਹਰ ਇਕ ਕੇਸ ਵਿਚ ਸ਼ਿਕਾਇਤ ਕਰਤਾ ਦਾ ਨਾਂ ਅਤੇ ਪਤੇ ਕੀ ਕੀ ਹਨ ਅਤੇ ਹਰ ਇਕ ਕੇਸ ਵਿਚ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਹਰਚਰਨ ਸਿੰਘ ਬਰਾੜ** :

| ਲੜੀ ਨੰ: | ਸ਼ਿਕਾਇਤ ਕਰਤਾ ਦਾ ਨਾਂ | ਪੁਲਿਸ ਕਰਮਚਾਰੀ ਦਾ ਨਾਂ | ਕੀਤੀ ਗਈ ਕਾਰਵਾਈ |
|---|---|---|---|
| 1 | 2 | 3 | 4 |
| ਸਾਲ 1995 | | | |
| 1. | ਪ੍ਰਵੀਨ ਪੁੱਤਰੀ ਸਾਦਿਕ ਮਸੀਹ ਵਾਸੀ: ਫਤਿਹਗੜ੍ਹ ਚੂੜੀਆਂ, ਜ਼ਿਲ੍ਹਾ ਗੁਰਦਾਸਪੁਰ । | ਐਲ.ਸੀ. ਸੈਮੂਅਲ ਦਾਸ ਨੰ: 589 ਪੁਲਿਸ ਲਾਈਨ ਅੰਮ੍ਰਿਤਸਰ । | ਇਸ ਸਬੰਧੀ ਵਿਭਾਗੀ ਕਾਰਵਾਈ ਕੀਤੀ ਗਈ ਜਿਸ ਵਿਚ ਇਸ ਖਿਲਾਫ ਲਗਾਏ ਇਲ-ਜ਼ਾਮ ਸਾਬਤ ਨਹੀਂ ਹੋਏ |

| 1 | 2 | 3 | 4 |
|---|---|---|---|
| 2. | ਰਣਜੀਤ ਕੌਰ ਪੁੱਤਰੀ ਹਰੀ ਸਿੰਘ ਵਾਸੀ ਲਾਲ ਦੇਵੀ ਬਿਲਡਿੰਗ ਅੰਮ੍ਰਿਤਸਰ । | ਐਚ.ਸੀ. ਜਰਨੈਲ ਸਿੰਘ ਨੰ: 2070/ਪਟਿਆਲਾ । | ਵਿਭਾਗੀ ਪੜਤਾਲ ਕਰਵਾਈ ਗਈ ਅਤੇ ਦੂਸਰੀ ਸ਼ਾਦੀ ਸਾਬਤ ਨਹੀਂ ਹੋਈ । |
| 3. | ਸ਼ੀਲਾ ਦੇਵੀ, ਪ੍ਰਧਾਨ, ਬੀ.ਜੇ.ਪੀ. ਗਲੀ ਨੰ: 8 ਜੌੜਾ ਫਾਟਕ ਅੰਮ੍ਰਿਤਸਰ । | ਐਲ.ਸੀ. ਸਤੀਸ਼ ਕੁਮਾਰ ਅੰਮ੍ਰਿਤਸਰ । | ਵਿਭਾਗੀ ਪੜਤਾਲ ਕਰਵਾਈ ਗਈ ਅਤੇ ਦੂਸਰੀ ਸ਼ਾਦੀ ਸਾਬਤ ਨਹੀਂ ਹੋਈ । |
| ਸਾਲ 1996 | | | |
| 1. | ਅੰਜੂ ਪਤਨੀ ਸੁਖਵਿੰਦਰ ਸਿੰਘ ਵਾਸੀ ਸਿਵਲ ਹਸਪਤਾਲ, ਅੰਮ੍ਰਿਤਸਰ । | ਐਚ.ਸੀ. ਸੁਖਵਿੰਦਰ ਸਿੰਘ ਨੰ: 402/, ਅੰਮ੍ਰਿਤਸਰ । | ਵਿਭਾਗੀ ਪੜਤਾਲ ਕਰਵਾਈ ਗਈ ਅਤੇ ਇਹ ਐਚ.ਸੀ. ਸੁਖਵਿੰਦਰ ਸਿੰਘ ਦੇ ਹੱਕ ਵਿਚ ਗਈ । |
| 2. | ਸ਼ੀਲਾ ਦੇਵੀ ਪਤਨੀ ਸੁਰਿੰਦਰ ਮੋਹਨ ਵਾਸੀ ਜੱਜ ਨਗਰ ਫਾਟਕ, ਅੰਮ੍ਰਿਤਸਰ । | ਕਾਂਸਟੇਬਲ ਓਂਕਾਰ ਸਿੰਘ | ਵਿਭਾਗੀ ਪੜਤਾਲ ਕਰਵਾਈ ਗਈ ਅਤੇ ਦੂਸਰੀ ਸ਼ਾਦੀ ਸਾਬਤ ਨਹੀਂ ਹੋਈ । |

## ਈ.ਐਸ.ਆਈ. ਡਿਸਪੈਂਸਰੀਆਂ ਦੇ ਡਾਕਟਰਾਂ ਵਿਰੁੱਧ ਸ਼ਿਕਾਇਤਾਂ

639. **ਸ੍ਰੀਮਤੀ ਵਿਮਲਾ ਡਾਂਗ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ "ਈ.ਐਸ.ਆਈ. ਡਿਸਪੈਂਸਰੀਆਂ ਦੇ ਡਾਕਟਰਾਂ ਵਿਰੁੱਧ ਸ਼ਿਕਾਇਤਾਂ" ਸਬੰਧੀ 29 ਫਰਵਰੀ, 1996 (ਬਾਅਦ ਦੁਪਹਿਰ ਦੀ ਬੈਠਕ) ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਬਿਨਾਂ ਨਿਸ਼ਾਨ ਪ੍ਰਸ਼ਨ ਨੰ: 554 ਦੇ ਆਪਣੇ ਉੱਤਰ ਦੇ ਹਵਾਲੇ ਵਿਚ ਦੱਸਣ ਦੀ ਕਿਰਪਾ ਕਰਨਗੇ ਕਿ ਕੀ ਸਜ਼ਾਵਾਂ ਅਤੇ ਅਪੀਲ ਨਿਯਮਾਵਲੀ, 1970 ਦੇ ਨਿਯਮ 10 ਅਧੀਨ ਡਾਕਟਰ ਹਰਜਾਪ ਸਿੰਘ ਨੂੰ ਨੋਟਿਸ ਦਿੱਤਾ ਗਿਆ ਹੈ ; ਜੇਕਰ ਅਜਿਹਾ ਹੋਵੇ ਤਾਂ ਇਹ ਨੋਟਿਸ ਕਿਸ ਤਰੀਕ ਨੂੰ ਦਿੱਤਾ ਗਿਆ ਹੈ ਅਤੇ ਕੇਸ ਦੀ ਮੌਜੂਦਾ ਸਥਿਤੀ ਕੀ ਹੈ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ** : ਹਾਂ ਜੀ । ਡਾ. ਹਰਜਾਪ ਸਿੰਘ ਨੂੰ ਪੰਜਾਬ ਸਿਵਲ ਸੇਵਾਵਾਂ (ਸਜ਼ਾ ਅਤੇ ਅਪੀਲ) ਰੂਲਜ਼, 1970 ਦੇ ਰੂਲ 10 ਅਧੀਨ ਕਾਰਨ ਦੱਸੋ ਨੋਟਿਸ ਮਿਤੀ 29 ਫਰਵਰੀ, 1993 ਨੂੰ ਜਾਰੀ ਕੀਤਾ ਗਿਆ ਸੀ । ਡਾ. ਹਰਜਾਪ ਸਿੰਘ (ਸੇਵਾ ਨੰ: 1806) ਵਲੋਂ ਪ੍ਰਾਪਤ ਉੱਤਰ ਨੂੰ ਨਾ ਤਸੱਲੀਬਖਸ਼ ਪਾਇਆ ਗਿਆ ਹੈ ਅਤੇ ਉਸ ਵਿਰੁੱਧ ਲੱਗੇ ਦੂਸ਼ਣ ਸਿੱਧ ਹੋਏ ਪਾਏ ਗਏ ਸਨ । ਇਸ ਲਈ ਉਸ ਨੂੰ "ਸੈਂਨਸੋਅਰ" ਦੀ ਸਜ਼ਾ ਦਿੱਤੀ ਗਈ ਹੈ ।

—— ——

## ਲੁਧਿਆਣਾ ਵਿਚ ਜ਼ਮੀਨ ਤੇ ਨਾਜਾਇਜ਼ ਕਬਜ਼ਾ

649. **ਸ਼੍ਰੀਮਤੀ ਵਿਮਲਾ ਡਾਂਗ** : ਕੀ ਵਿੱਤ ਮੰਤਰੀ ਲੁਧਿਆਣਾ ਵਿਚ ਜ਼ਮੀਨ ਤੇ ਨਾਜਾਇਜ਼ ਕਬਜ਼ੇ ਸਬੰਧੀ 28 ਫਰਵਰੀ, 1996 ਦੀ ਸੂਚੀ ਵਿਚ ਦਰਜ ਬਿਨਾਂ ਨਿਸ਼ਾਨ ਪ੍ਰਸ਼ਨ ਨੰਬਰ 544 ਦੇ ਆਪਣੇ ਉੱਤਰ ਦੇ ਹਵਾਲੇ ਵਿਚ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਕਮਿਸ਼ਨਰ, ਮਿਉਂਸਪਲ ਕਾਰਪੋਰੇਸ਼ਨ, ਲੁਧਿਆਣਾ ਦੇ ਹੁਕਮਾਂ ਵਿਰੁਧ ਪਟੀਸ਼ਨਰਾਂ ਦੁਆਰਾ ਪ੍ਰਮੁੱਖ ਸਕੱਤਰ, ਸਥਾਨਕ ਸਰਕਾਰ ਪਾਸ ਦਾਇਰ ਕੀਤੀ ਗਈ ਅਪੀਲ ਦਾ ਫੈਸਲਾ ਹੋ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਫੈਸਲੇ ਦੇ ਵੇਰਵੇ ਕੀ ਹਨ ;

(ਅ) ਕੀ ਮਿਉਂਸਪਲ ਪਾਰਕ ਦੀ ਜ਼ਮੀਨ ਤੇ ਨਜਾਇਜ਼ ਕਬਜ਼ਾ ਹਟਾ ਦਿੱਤਾ ਗਿਆ ਹੈ; ਜੇਕਰ ਨਹੀਂ, ਤਾਂ ਉਸਦੇ ਕਾਰਣ ਕੀ ਹਨ ?

**ਡਾਕਟਰ ਕੇਵਲ ਕ੍ਰਿਸ਼ਨ**: (ੳ) ਪਟੀਸ਼ਨਰਜ਼ ਵਲੋਂ ਕਮਿਸ਼ਨਰ, ਨਗਰ ਨਿਗਮ, ਲੁਧਿਆਣਾ ਦੇ ਫੈਸਲੇ ਵਿਰੁੱਧ ਜੋ ਅਪੀਲ ਪ੍ਰਮੁੱਖ ਸਕੱਤਰ, ਸਥਾਨਕ ਸਰਕਾਰ ਕੋਲ ਦਾਇਰ ਕੀਤੀ ਹੋਈ ਹੈ, ਉਸ ਅਪੀਲ ਦਾ ਅਜੇ ਤੀਕ ਫੈਸਲਾ ਨਹੀਂ ਹੋਇਆ ।

(ਅ) ਮਿਉਂਸਪਲ ਪਾਰਕ ਉਤੇ ਹੋਇਆ ਨਜਾਇਜ਼ ਕਬਜ਼ਾ ਅਜੇ ਤੀਕ ਨਹੀਂ ਹਟਾਇਆ ਗਿਆ ਕਿਉਂਕਿ ਜੋ ਅਪੀਲ ਪ੍ਰਮੁੱਖ ਸਕੱਤਰ ਜੀ ਕੋਲ ਪਟੀਸ਼ਨਰ ਵਲੋਂ ਕੀਤੀ ਗਈ ਹੈ ਉਹ ਫੈਸਲੇ ਲਈ ਪੈਂਡਿੰਗ ਹੈ ।

---

## ਮਕਾਨਾਂ ਦੀ ਅਲਾਟਮੈਂਟ ਵਿਚ ਬੇਕਾਇਦਗੀਆਂ

661. **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**: ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਦਿਹਾਤੀ ਵਿਕਾਸ ਅਤੇ ਪੰਚਾਇਤ ਡਾਇਰੈਕਟੋਰੇਟ ਦੇ ਅਜਿਹੇ ਕਰਮਚਾਰੀਆਂ ਦੇ ਨਾਂ ਕੀ ਕੀ ਹਨ ਜੋ ਸਾਲ 1989 ਤੱਕ ਇੰਦਰਾ ਆਵਾਸ ਯੋਜਨਾ ਅਧੀਨ ਮਕਾਨਾਂ ਦੀ ਅਲਾਟਮੈਂਟ ਵਿਚ ਬੇਕਾਇਦਗੀਆਂ ਕਰਨ ਲਈ ਜ਼ਿੰਮੇਵਾਰ ਪਾਏ ਗਏ ਸਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕਰਮਚਾਰੀਆਂ ਵਿਰੁੱਧ ਕੋਈ ਵਿਭਾਗੀ ਕਾਰਵਾਈ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ।

**ਸਰਦਾਰ ਬ੍ਰਿਜ ਭੁਪਿੰਦਰ ਸਿੰਘ**. — (ੳ) ਕੋਈ ਨਹੀਂ, ਸ਼੍ਰੀ ਮਾਨ ਜੀ !

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

---

## ਵਿਧਵਾ ਪੈਨਸ਼ਨ ਬੰਦ ਕਰਨ ਵਿਰੁੱਧ ਸ਼ਿਕਾਇਤਾਂ

662. **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**. ਕੀ ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਘੁਮਾਣ, ਬਲਾਕ ਹਰਗੋਬਿੰਦਪੁਰ, ਜ਼ਿਲ੍ਹਾ ਗੁਰਦਾਸਪੁਰ ਦੀਆਂ ਵਿਧਵਾਵਾਂ ਦੀ ਪੈਨਸ਼ਨ ਬੰਦ ਕਰਨ ਸਬੰਧੀ ਕਿਸੇ ਵਿਧਾਨਕਾਰ ਤੋਂ ਜਨਵਰੀ, 1996 ਵਿਚ ਕੋਈ ਪ੍ਰਤੀਬੇਨਤੀ ਪ੍ਰਾਪਤੀ ਹੋਈ ਸੀ; ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ਅਤੇ ਉਸ ਤੇ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰਨੀ ਸੁਰਜੀਤ ਕੌਰ ਕਲਕਟ**. ਮਾਨਯੋਗ ਮੈਂਬਰ ਵੱਲੋਂ ਅਰਧ ਸਰਕਾਰੀ ਪੱਤਰ ਮਿਤੀ 20-12-95 ਰਾਹੀਂ ਸ੍ਰੀਮਤੀ ਸੁਰਜੀਤ ਕੌਰ ਵਿਧਵਾ ਸ੍ਰੀ ਪ੍ਰੀਤਮ ਸਿੰਘ, ਪਿੰਡ ਘੁਮਾਣ ਦੀ ਵਿਧਵਾ ਪੈਨਸ਼ਨ ਬੰਦ ਕੀਤੇ ਜਾਣ ਬਾਰੇ ਪ੍ਰਾਪਤ ਹੋਇਆ ਸੀ, ਜਿਸਦੀ ਪਹੁੰਚ ਰਸੀਦ ਮਾਨਯੋਗ ਮੈਂਬਰ ਨੂੰ ਭੇਜੀ ਗਈ ਸੀ । ਕਿਉਂਕਿ ਲਾਭਪਾਤਰੀ ਦਾ ਪੁੱਤਰ ਸਤੰਬਰ 1993 ਵਿੱਚ 18 ਸਾਲ ਦਾ ਹੋ ਗਿਆ ਸੀ, ਉਹ ਉਸ ਸਮੇਂ ਦੇ ਨਿਯਮਾਂ ਅਨੁਸਾਰ ਲਾਭ ਦੀ ਹੱਕਦਾਰ ਨਹੀਂ ਰਹੀ ਸੀ ਜਿਸ ਕਰਕੇ ਪੈਨਸ਼ਨ ਬੰਦ ਕਰ ਦਿੱਤੀ ਗਈ ਸੀ । ਹੁਣ ਨਿਯਮਾਂ ਵਿੱਚ ਸੋਧ ਕਰ ਦਿੱਤੀ ਗਈ ਹੈ ਅਤੇ ਵਿਧਵਾ ਨੇ ਨਵੇਂ ਸਿਰਿਓਂ ਅਰਜ਼ੀ ਦਿੱਤੀ ਹੈ ਅਤੇ ਜ਼ਿਲ੍ਹਾ ਸਮਾਜਿਕ ਸੁਰੱਖਿਆ ਅਫਸਰ, ਗੁਰਦਾਸਪੁਰ ਵੱਲੋਂ ਪੈਨਸ਼ਨ ਜੁਲਾਈ, 1996 ਤੋਂ ਮਨਜ਼ੂਰ ਕੀਤੀ ਗਈ ਹੈ ਅਤੇ ਲਾਭਪਾਤਰੀ ਵੱਲੋਂ ਜੁਆਇੰਟ ਅਕਾਊਂਟ ਪੈਨਸ਼ਨ ਲੈਣ ਲਈ ਅਲਾਹਾਬਾਦ ਬੈਂਕ, ਘੁਮਾਣ ਵਿਖੇ ਖੁਲਵਾਇਆ ਗਿਆ ਹੈ ।

---

## ਪੁਲਿਸ ਹਿਰਾਸਤ ਵਿਚ ਗੈਰਕਾਨੂੰਨੀ ਨਜ਼ਰਬੰਦੀ

663. **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**. ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਜਨਵਰੀ, 1993 ਦੇ ਮਹੀਨੇ ਤੋਂ ਹੁਣ ਤੱਕ ਦੇ ਸਮੇਂ ਦੌਰਾਨ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਜਿਨ੍ਹਾਂ ਵਿਚ ਘੁਮਾਣ ਅਤੇ ਸ੍ਰੀ ਹਰਗੋਬਿੰਦਪੁਰ, ਜ਼ਿਲ੍ਹਾ ਗੁਰਦਾਸਪੁਰ ਦੇ ਥਾਣਿਆਂ ਅਤੇ ਖਰੜ, ਮੋਹਾਲੀ ਅਤੇ ਸੋਹਾਣਾ, ਜ਼ਿਲ੍ਹਾ ਰੋਪੜ ਦੇ ਥਾਣਿਆਂ ਵਿਚ ਪੁਲਿਸ ਹਿਰਾਸਤ ਵਿਚ ਇਸਤਰੀਆਂ ਸਮੇਤ ਕੁੱਝ ਵਿਅਕਤੀਆਂ ਨੂੰ ਗੈਰ ਕਾਨੂੰਨੀ ਨਜ਼ਰਬੰਦ ਰੱਖਣ ਦਾ ਦੋਸ਼ ਲਗਾਇਆ ਗਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਹਰਚਰਨ ਸਿੰਘ ਬਰਾੜ**: —ਜਨਵਰੀ, 1993 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਕੇਵਲ ਇਕ ਸ਼ਿਕਾਇਤ ਸ੍ਰੀ ਜੋਗਿੰਦਰ ਸਿੰਘ ਪੁੱਤਰ ਸ੍ਰੀ ਈਸ਼ਰ ਸਿੰਘ ਵਾਸੀ ਘੁਮਾਣ ਵੱਲੋਂ ਉਸਦੀ ਅਤੇ ਉਸਦੇ ਪਰਿਵਾਰ ਦੇ ਮੈਂਬਰਾਂ ਦੀ ਪੁਲਿਸ ਸਟੇਸ਼ਨ ਘੁਮਾਣ ਜ਼ਿਲ੍ਹਾ ਗੁਰਦਾਸਪੁਰ ਵਿੱਚ ਨਜਾਇਜ਼ ਹਿਰਾਸਤ ਵਿੱਚ ਰੱਖਣ ਬਾਰੇ ਪ੍ਰਾਪਤ ਹੋਈ ਸੀ । ਇਸ ਦਾ ਵੇਰਵਾ ਨੱਥੀ ਕੀਤਾ ਜਾਂਦਾ ਹੈ ।

ਇਸ ਸਮੇਂ ਦੌਰਾਨ ਅਜਿਹੀ ਕੋਈ ਸ਼ਿਕਾਇਤ ਕਿਸੇ ਹੋਰ ਵਿਅਕਤੀ ਵੱਲੋਂ ਪੁਲਿਸ ਸਟੇਸ਼ਨ ਸ੍ਰੀ ਹਰਗੋਬਿੰਦਪੁਰ, ਜ਼ਿਲ੍ਹਾ ਗੁਰਦਾਸਪੁਰ ਅਤੇ ਖਰੜ, ਮੋਹਾਲੀ ਅਤੇ ਸੁਹਾਣਾ ਜ਼ਿਲ੍ਹਾ ਰੋਪੜ ਦੇ ਪੁਲਿਸ ਸਟੇਸ਼ਨਾਂ ਵਿੱਚ ਪ੍ਰਾਪਤ ਨਹੀਂ ਹੋਈ ਹੈ ।

[ਮੁੱਖ ਮੰਤਰੀ]

## ਅੰਤਿਕਾ

ਸਾਲ 1993 ਵਿੱਚ ਇਕ ਸ਼ਿਕਾਇਤ ਸ੍ਰੀ ਜੋਗਿੰਦਰ ਸਿੰਘ ਪੁਤਰ ਸ੍ਰੀ ਈਸ਼ਰ ਸਿੰਘ ਵਾਸੀ ਘੁਮਾਣ ਤੋਂ ਪ੍ਰਾਪਤ ਹੋਈ ਸੀ ਕਿ ਸਬ-ਇੰਸਪੈਕਟਰ ਜਸਬੀਰ ਸਿੰਘ ਨੰ 43/ਬੀ. ਆਰ. ਉਸ ਵੇਲੇ ਦੇ ਮੁੱਖ ਅਫ਼ਸਰ ਥਾਣਾ ਘੁਮਾਣ ਨੇ ਉਸ ਨੂੰ, ਉਸ ਦੀ ਪਤਨੀ, ਦੋ ਲੜਕੀਆਂ ਅਤੇ ਉਸ ਦੀ ਇਕ ਲੜਕੀ ਦੇ ਦਿਉਰ ਨੂੰ ਥਾਣਾ ਵਿਖੇ ਕੁਮਾਰੀ ਮੋਨਿਕਾ ਪੁੱਤਰੀ ਸ੍ਰੀ ਸਾਧੂ ਸਿੰਘ ਨੂੰ ਅਗਵਾ ਕਰਨ ਦੇ ਸਬੰਧ ਵਿੱਚ ਲਿਆਂਦਾ । ਉਨ੍ਹਾਂ ਨੂੰ ਨੰਗਾ ਕਰਕੇ ਕੁੱਟਿਆ ਗਿਆ, ਥਾਣੇ ਵਿੱਚ ਨਜਾਇਜ਼ ਹਿਰਾਸਤ ਵਿਚ ਰੱਖਿਆ ਅਤੇ ਉਨ੍ਹਾਂ ਤੋਂ ਰਿਸ਼ਵਤ ਮੰਗੀ । ਸਬ-ਇੰਸਪੈਕਟਰ ਜਸਬੀਰ ਸਿੰਘ ਨੰ 43/ਬੀ. ਆਰ. ਦੇ ਵਿਰੁੱਧ ਇਨਕੁਆਰੀ ਕੀਤੀ ਗਈ ਜਿਸ ਵਿੱਚ ਨੰਗਾ ਕਰਕੇ ਕੁਟਮਾਰ ਅਤੇ ਰਿਸ਼ਵਤ ਮੰਗਣ ਦੇ ਦੋਸ਼ ਸਾਬਤ ਨਹੀਂ ਹੋਏ । ਪਰ ਨਿਮਨ ਲਿਖਤ ਦੋਸ਼ ਸਾਬਤ ਹੋਏ: —

1. ਜਨਾਨਾ ਪੁਲਿਸ ਤੋਂ ਬਿਨਾਂ ਔਰਤਾਂ ਨੂੰ ਨਜਾਇਜ਼ ਤੌਰ ਤੇ ਪੁਲਿਸ ਹਿਰਾਸਤ ਵਿੱਚ ਰੱਖਣਾ;
2. ਕੁਮਾਰੀ ਮੋਨਿਕਾ ਦੇ ਅਗਵਾ ਕਰਨ ਸਬੰਧੀ ਮੁਕੱਦਮਾ ਦਰਜ ਨਾ ਕਰਨਾ ਅਤੇ
3. ਡੀ. ਡੀ. ਆਰ. ਦਰਜ ਨਾ ਕਰਨਾ ।

ਸਬ-ਇੰਸਪੈਕਟਰ ਜਸਬੀਰ ਸਿੰਘ ਨੰ, 43/ਬੀ. ਆਰ. ਨੂੰ ਇਨ੍ਹਾਂ ਅਣਗਹਿਲੀਆਂ ਦੇ ਕਾਰਨ ਨਿਖੇਧੀ ਦੀ ਸਜ਼ਾ ਦਿੱਤੀ ਗਈ । ਬਾਅਦ ਵਿੱਚ ਇਸ ਕਰਮਚਾਰੀ ਨੂੰ ਦਿੱਤੀ ਗਈ ਸਜ਼ਾ ਨੂੰ ਡੀ. ਆਈ. ਜੀ. ਬਾਰਡਰ ਰੇਂਜ, ਅੰਮ੍ਰਿਤਸਰ ਵਲੋਂ ਮੁੜ ਵਿਚਾਰਿਆ ਗਿਆ ਅਤੇ ਇਸ ਦੀ ਦੋ ਸਾਲ ਦੀ ਨੌਕਰੀ ਜ਼ਬਤ ਕੀਤੀ ਗਈ ।

---

## ਜ਼ਿਲ੍ਹਾ ਸਿੱਖਿਆ ਅਫ਼ਸਰਾਂ ਦੇ ਤਨਖਾਹ ਸਕੇਲ

**664. ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਕੀ ਸਕੂਲ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਇਸ ਸਮੇਂ ਜ਼ਿਲ੍ਹਾ ਸਿਖਿਆ ਅਫ਼ਸਰਾਂ ਦੇ ਤਨਖਾਹ ਸਕੇਲ ਕੀ ਹਨ ;

(ਅ) ਉਨ੍ਹਾਂ ਜ਼ਿਲ੍ਹਾ ਸਿਖਿਆ ਅਫ਼ਸਰਾਂ ਦੇ ਨਾਂ ਕੀ ਕੀ ਹਨ, ਜਿਨ੍ਹਾਂ ਨੂੰ 1 ਜਨਵਰੀ, 1992, 1 ਜਨਵਰੀ, 1993 ਅਤੇ 1 ਜਨਵਰੀ, 1994 ਨੂੰ ਨਿਯਮਿਤ ਤਨਖਾਹ ਸਕੇਲ ਦੇ ਦਿੱਤੇ ਗਏ ਸਨ ;

(ੲ) ਉਨ੍ਹਾਂ ਜ਼ਿਲ੍ਹਾ ਸਿਖਿਆ ਅਫ਼ਸਰਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੂੰ ਉਨ੍ਹਾਂ ਦੇ ਨਿਯਮਿਤ ਤਨਖਾਹ ਸਕੇਲ ਨਹੀਂ ਦਿੱਤੇ ਗਏ ਹਨ ਅਤੇ ਇਨ੍ਹਾਂ ਨੂੰ ਇਹ ਤਨਖਾਹ ਸਕੇਲ ਕਿਸ ਮਿਤੀ ਤੋਂ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਵਤਾਰ ਸਿੰਘ ਬਰਾੜ** : (ੳ) ਇਸ ਸਮੇਂ ਰਾਜ ਵਿੱਚ ਜ਼ਿਲ੍ਹਾ ਸਿੱਖਿਆ ਅਫਸਰਾਂ ਦਾ ਪੇ-ਸਕੇਲ 2850—4375 ਹੈ ।

(ਅ) ਜ਼ਿਲ੍ਹਾ ਸਿੱਖਿਆ ਅਫਸਰਾਂ ਦੇ ਨਾਮ ਜਿਨ੍ਹਾਂ ਨੂੰ ਹੇਠ ਲਿਖੀਆਂ ਮਿਤੀਆਂ ਤੱਕ ਰੇਗੂਲਰ ਪੇ-ਸਕੇਲ ਰਲੀਜ਼ ਕੀਤੇ ਗਏ :

**1 ਜਨਵਰੀ, 1992 ਅਤੇ 1 ਜਨਵਰੀ, 1993**

1. ਸ੍ਰੀ ਕ੍ਰਿਸ਼ਨ ਲਾਲ ਜੰਜੂਆ
2. ਸ੍ਰੀ ਆਤਮਾ ਸਿੰਘ
3. ਸ੍ਰੀ ਕਰਮ ਚੰਦ
4. ਸ੍ਰੀਮਤੀ ਸੰਤੋਸ਼ ਜੋਸ਼ੀ
5. ਸ੍ਰੀ ਹਿੰਮਤ ਸਿੰਘ
6. ਸ੍ਰੀ ਮਨਜੀਤ ਸਿੰਘ
7. ਸ੍ਰੀ ਜਸਮੇਰ ਸਿੰਘ
8. ਸ੍ਰੀ ਸ਼ਮਸ਼ੇਰ ਸਿੰਘ ਸੰਧੂ
9. ਸ੍ਰੀ ਅਜੀਤ ਸਿੰਘ
10. ਸ੍ਰੀਮਤੀ ਕਰਤਾਰ ਕੌਰ ਸੈਣੀ
11. ਸ੍ਰੀਮਤੀ ਸੁਰਜੀਤ ਕੌਰ ਬਿੰਡ
12. ਸ੍ਰੀਮਤੀ ਜੋਗਿੰਦਰ ਕੌਰ ਘੁੰਮਣ
13. ਸ੍ਰੀ ਕਰਤਾਰ ਸਿੰਘ ਕਾਲੜਾ
14. ਸ੍ਰੀ ਰਾਮਿੰਦਰ ਸਿੰਘ
15. ਸ੍ਰੀ ਗੁਰਬਚਨ ਸਿੰਘ ਸੰਧੂ
16. ਸ੍ਰੀਮਤੀ ਕਮਲੇਸ਼ ਨਾਗਰੱਥ
17. ਸ੍ਰੀ ਹਰਬੰਸ ਸਿੰਘ ਕਾਲੀਆ
18. ਸ੍ਰੀ ਨਸੀਬ ਚੰਦ ਪਾਲ
19. ਸ੍ਰੀ ਹਰਦਿਆਲ ਸਿੰਘ
20. ਸ੍ਰੀ ਪ੍ਰੇਮ ਪਾਲ ਜਿੰਦਲ
21. ਸ੍ਰੀ ਹਰਭਜਨ ਸਿੰਘ
22. ਸ੍ਰੀ ਗਿਆਨ ਸਿੰਘ

1 ਜਨਵਰੀ, 1994 ਤੱਕ

1. ਸ੍ਰੀਮਤੀ ਦਲਬੀਰ ਕੌਰ
2. ਸ੍ਰੀ ਮੋਹਨ ਲਾਲ ਹੀਰਾ
3. ਸ੍ਰੀ ਸੋਹਣ ਲਾਲ
4. ਸ੍ਰੀਮਤੀ ਅਮਰਜੀਤ ਕੌਰ
5. ਸ੍ਰੀਮਤੀ ਹਰਮਨਜੀਤ ਕੌਰ

[ਸਕੂਲ ਸਿੱਖਿਆ ਮੰਤਰੀ]

6. ਸ੍ਰੀ ਸੰਪੂਰਨ ਸਿੰਘ
7. ਸ੍ਰੀ ਕੇ. ਕੇ. ਜੋਸ਼ੀ
8. ਸ੍ਰੀਮਤੀ ਸੁਰਿੰਦਰ ਕੌਰ
9. ਸ੍ਰੀ ਦਰਸ਼ਨ ਸਿੰਘ
10. ਸ੍ਰੀ ਜਗੀਰ ਸਿੰਘ
11. ਸ੍ਰੀ ਰਣਜੀਤ ਸਿੰਘ
12. ਸ੍ਰੀ ਬਲਬੀਰ ਸਿੰਘ
13. ਸ੍ਰੀ ਹਰਬੰਸ ਲਾਲ
14. ਸ੍ਰੀ ਠਾਕੁਰ ਦਾਸ
15. ਸ੍ਰੀਮਤੀ ਸੁਰਜੀਤ ਕੌਰ ਭਿੰਡਰ
16. ਸ੍ਰੀਮਤੀ ਕਮਲਾ ਦੇਵੀ ਬਹਿਲ
17. ਸ੍ਰੀ ਬਲਦੇਵ ਕ੍ਰਿਸ਼ਨ ਸਿੰਗਲਾ

(ੲ) ਹੇਠ ਲਿਖੇ ਕੰਮ ਕਰ ਰਹੇ ਜ਼ਿਲ੍ਹਾ ਸਿੱਖਿਆ ਅਫਸਰਾਂ ਨੂੰ 2850-4375 ਦੇ ਗਰੇਡ ਵਿੱਚ ਪਲੇਸ ਨਹੀਂ ਕੀਤਾ ਗਿਆ। ਇਹਨਾਂ, ਅਧਿਕਾਰੀਆਂ ਦਾ ਕੇਸ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਇਸਦਾ ਫੈਸਲਾ ਜਲਦੀ ਹੀ ਕਰ ਦਿੱਤਾ ਜਾਵੇਗਾ :—

1. ਸ੍ਰੀ ਦੀਪ ਚੰਦ, ਜ਼ਿਲ੍ਹਾ ਸਿਖਿਆ ਅਫਸਰ (ਸ) ਗੁਰਦਾਸਪੁਰ।
2. ਸ੍ਰੀ ਦਰਸ਼ਨ ਸਿੰਘ, ਜ਼ਿਲ੍ਹਾ ਸਿਖਿਆ ਅਫਸਰ (ਸ) ਮੁਕਤਸਰ।
3. ਸ੍ਰੀ ਗਿਆਨ ਸਿੰਘ, ਜ਼ਿਲ੍ਹਾ ਸਿਖਿਆ ਅਫਸਰ (ਸ), ਰੋਪੜ।
4. ਸ੍ਰੀ ਉਜਾਗਰ ਸਿੰਘ ਮਾਹੀ, ਜ਼ਿਲ੍ਹਾ ਸਿਖਿਆ ਅਫਸਰ (ਸ) ਫਤਹਿਗੜ੍ਹ ਸਾਹਿਬ।
5. ਸ੍ਰੀਮਤੀ ਪੂਰਨ ਦੇਵੀ, ਜ਼ਿਲ੍ਹਾ ਸਿਖਿਆ ਅਫਸਰ (ਪ੍ਰਾ) ਜਲੰਧਰ।
6. ਸ੍ਰੀ ਬੀ. ਆਰ. ਮਹਾਜਨ, ਜ਼ਿਲ੍ਹਾ ਸਿਖਿਆ ਅਫਸਰ (ਪ੍ਰਾ) ਹੁਸ਼ਿਆਰਪੁਰ।
7. ਸ੍ਰੀ ਐਸ. ਕੇ. ਸੂਦ, ਜ਼ਿਲ੍ਹਾ ਸਿਖਿਆ ਅਫਸਰ, (ਪ੍ਰਾ) ਰੋਪੜ।
8. ਸ੍ਰੀਮਤੀ ਗਿਆਨ ਕੌਰ, ਜ਼ਿਲ੍ਹਾ ਸਿਖਿਆ ਅਫਸਰ (ਪ੍ਰਾ) ਲੁਧਿਆਣਾ।
9. ਸ੍ਰੀ ਸੂਰਜ ਪ੍ਰਕਾਸ਼, ਜ਼ਿਲ੍ਹਾ ਸਿਖਿਆ ਅਫਸਰ (ਪ੍ਰਾ) ਮੋਗਾ।
10. ਸ੍ਰੀ ਅਮਰਜੀਤ ਸਿੰਘ, ਜ਼ਿਲ੍ਹਾ ਸਿਖਿਆ ਅਫਸਰ (ਪ੍ਰਾ) ਫਤਹਿਗੜ੍ਹ ਸਾਹਿਬ।

———

**ਹੋਮਿਓਪੈਥਿਕ ਮੈਡੀਕਲ ਅਫਸਰਾਂ ਦੀਆਂ ਆਸਾਮੀਆਂ ਨੂੰ ਭਰਨਾ**

670. **ਕਾਮਰੇਡ ਹਰਦੇਵ ਅਰਸ਼ੀ**
**ਸ੍ਰੀਮਤੀ ਵਿਮਲਾ ਡਾਂਗ** } : ਕੀ ਉੱਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ

ਕਿ —

(ੳ) ਕੀ ਸਾਲ 1991 ਵਿਚ ਸਰਕਾਰ ਨੇ ਹੋਮਿਓਪੈਥਿਕ ਮੈਡੀਕਲ ਅਫਸਰਾਂ ਦੀਆਂ ਆਸਾਮੀਆਂ ਸਬੰਧੀ ਇਸ਼ਤਿਹਾਰ ਦਿੱਤਾ ਸੀ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਆਸਾਮੀਆਂ ਲਈ ਕਿੰਨੇ ਉਮੀਦਵਾਰਾਂ ਨੇ ਅਰਜ਼ੀਆਂ ਦਿੱਤੀਆਂ ਅਤੇ ਕਿਸ ਕਿਸ ਮਿਤੀ ਨੂੰ ਇੰਟਰਵਿਊਜ਼ ਹੋਈਆਂ ਅਤੇ ਕਿਹੜੀ ਥਾਂ ਤੇ ਇੰਟਰਵਿਊ ਲਈ ਗਈ ਅਤੇ ਅਜਿਹੀ ਇੰਟਰਵਿਊ ਦੇ ਆਧਾਰ ਤੇ ਕਿੰਨੀਆਂ ਆਸਾਮੀਆਂ ਭਰੀਆਂ ਗਈਆਂ ਅਤੇ ਨਿਯੁਕਤੀਆਂ ਕਿਸ ਕਿਸ ਮਿਤੀ ਨੂੰ ਕੀਤੀਆਂ ਗਈਆਂ ;

(ੲ) ਕੀ ਹੋਮਿਓਪੈਥਿਕ ਮੈਡੀਕਲ ਅਫਸਰਾਂ ਦੀਆਂ ਕੋਈ ਆਸਾਮੀਆਂ ਅਜੇ ਵੀ ਖਾਲੀ ਪਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕੀ ਕਾਰਣ ਹਨ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ:** (ੳ) ਹਾਂ ਜੀ 22 ।

(ਅ) 754—ਇੰਟਰਵਿਊਜ਼ ਮਿਤੀ 22-11-93 ਤੋਂ 31-12-93 ਤੱਕ ਮੁੱਖੀ, ਹੋਮਿਓਪੈਥਿਕ ਵਿਭਾਗ, ਪੰਜਾਬ ਦੇ ਦਫਤਰ ਵਿੱਚ ਹੋਈਆਂ ਸਨ । 20 ਆਸਾਮੀਆਂ ਭਰੀਆਂ ਗਈਆਂ ਸਨ ਅਤੇ ਨਿਯੁਕਤੀ ਦੇ ਹੁਕਮ ਮਿਤੀ 19-10-95 ਅਤੇ 27-11-95 ਨੂੰ ਜਾਰੀ ਕੀਤੇ ਗਏ ਸਨ ।

(ੲ) 5 ਆਸਾਮੀਆਂ ਅਜੇ ਵੀ ਖਾਲੀ ਪਈਆ ਹਨ ਜੋ ਕਿ ਅਸਤੀਫਾ, ਬਰਖਾਸਤੀ ਅਤੇ ਰਿਜ਼ਰਵ ਵਰਗਾਂ ਦੇ ਉਮੀਦਵਾਰ ਉਪਲੱਬਧ ਨਾ ਹੋਣ ਕਾਰਨ ਖਾਲੀ ਹਨ ।

---

## ਸੰਸਕ੍ਰਿਤ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ

671. 1. **ਕਾਮਰੇਡ ਹਰਦੇਵ ਅਰਸ਼ੀ**
2. **ਸ਼੍ਰੀਮਤੀ ਵਿਮਲਾ ਡਾਂਗ** } : ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿਚ ਇਸ ਸਮੇਂ ਸਰਕਾਰੀ ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਸੰਸਕ੍ਰਿਤ ਅਧਿਆਪਕਾਂ ਦੀਆਂ ਆਸਾਮੀਆਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਆਸਾਮੀਆਂ ਵਿਚੋਂ ਕਿੰਨੀਆਂ ਆਸਾਮੀਆਂ 31 ਅਗਸਤ, 1996 ਨੂੰ ਖਾਲੀ ਪਈਆਂ ਸਨ ?

**ਸਰਦਾਰ ਅਵਤਾਰ ਸਿੰਘ ਬਰਾੜ.** — (ੳ) ਇਸ ਸਮੇਂ ਸੰਸਕ੍ਰਿਤ ਟੀਚਰਾਂ ਦੀਆਂ 124 ਆਸਾਮੀਆਂ ਪੰਜਾਬ ਰਾਜ ਦੇ ਹਾਈ/ਸੀਨੀਅਰ ਸੈਕੰਡਰੀ ਸਕੂਲਾਂ ਵਿਚ ਖਾਲੀ ਹਨ । ਜ਼ਿਲ੍ਹਾ ਵਾਰ ਸੂਚਨਾ ਅਨੁਲੱਗ "ੳ" ਅਨੁਸਾਰ ਨੱਥੀ ਹੈ ।

(ਅ) ਇਸ ਸਮੇਂ ਸੰਸਕ੍ਰਿਤ ਟੀਚਰਾਂ ਦੀਆਂ 25 ਆਸਾਮੀਆਂ ਪੰਜਾਬ ਰਾਜ ਵਿਚ ਖਾਲੀ ਹਨ । ਜ਼ਿਲ੍ਹਾ ਵਾਰ ਸੂਚਨਾ ਅਨੁਲੱਗ "ੳ" ਅਨੁਸਾਰ ਨੱਥੀ ਹੈ ।

---

[ਸਕੂਲ ਸਿੱਖਿਆ ਮੰਤਰੀ]

## ਅਨੁਲੱਗ "ੳ"

| ਲੜੀ ਨੰ: | ਜ਼ਿਲ੍ਹਾ | | ਕੁੱਲ ਆਸਾਮੀਆਂ | 31-8-96 ਨੂੰ ਖਾਲੀ ਆਸਾਮੀਆਂ | |
|---|---|---|---|---|---|
| 1 | 2 | | 3 | 4 | |
| 1. | ਗੁਰਦਾਸਪੁਰ | .. | 22 | 5 | |
| 2. | ਹੁਸ਼ਿਆਰਪੁਰ | .. | 15 | 5 | |
| 3. | ਜਲੰਧਰ | .. | 7 | 3 | (ਇਕ ਆਸਾਮੀ ਵਿਰੁੱਧ ਹਿੰਦੀ ਟੀਚਰ ਕੰਮ ਕਰ ਰਿਹਾ ਹੈ ।) |
| 4. | ਕਪੂਰਥਲਾ | .. | 9 | 4 | |
| 5. | ਰੂਪਨਗਰ | .. | 4 | 1 | —ਉਹੀ— |
| 6. | ਫਿਰੋਜ਼ਪੁਰ | .. | 6 | — | |
| 7. | ਫਰੀਦਕੋਟ | .. | — | — | |
| 8. | ਬਠਿੰਡਾ | .. | — | — | |
| 9. | ਮਾਨਸਾ | .. | 5 | — | |
| 10. | ਅੰਮ੍ਰਿਤਸਰ | .. | 10 | — | |
| 11. | ਪਟਿਆਲਾ | .. | 12 | — | |
| 12. | ਲੁਧਿਆਣਾ | .. | 6 | 1 | |
| 13. | ਸੰਗਰੂਰ | .. | 19 | 3 | |
| 14. | ਫਤਹਿਗੜ੍ਹ ਸਾਹਿਬ | .. | 5 | 2 | |
| 15. | ਮੋਗਾ | .. | — | — | |
| 16. | ਮੁਕਤਸਰ | .. | — | — | |
| 17. | ਨਵਾਂ ਸ਼ਹਿਰ | .. | 4 | 1 | |
| | ਜੋੜ | .. | 124 | 25 | |

## UNSTARRED QUESTION NO. 672 *

(Extension has been asked for in respect of Unstarred Question No. 672)

Government of Punjab
Department of Welfare
(Welfare Cell-I)

Sub: Unstarred question No. 672 by Shri Hardev Arshi, M.L.A. and Shrimati Vimla Dang M.L.A. regarding grant for Pucca Houses to the Scheduled Castes.

The answer to Assembly Question No. 672 appearing in the list of Unstarred Questions on the 19th September, 1996 in the name of Welfare Minister for Scheduled Castes and Backward Classes Welfare, Punjab is not ready as it is being collected from the field.

2. The reply will be submitted as soon as the relevant information has been collected.

Sd/-
Welfare Minister

To

The Secretary,
Punjab Vidhan Sabha,
Chandigarh.

U.O. No. S/5/96—ISCW(1)/Special Dated: 18-9-96

---

## ਸ਼ੌਰੀਆ ਚੱਕਰ ਪੁਰਸਕਾਰ

673. ਕਾਮਰੇਡ ਹਰਦੇਵ ਅਰਸ਼ੀ
ਸ਼੍ਰੀਮਤੀ ਵਿਮਲਾ ਡਾਂਗ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ

ਕਿ ਕੀ ਸੀਨੀਅਰ ਸੁਪਰਡੰਟ ਪੁਲਿਸ, ਗੁਰਦਾਸਪੁਰ ਨੇ ਪਿੰਡ ਹੱਲਾ, ਤਹਿਸੀਲ ਅਤੇ ਜ਼ਿਲ੍ਹਾ ਗੁਰਦਾਸਪੁਰ ਵਿਚ 11 ਸਤੰਬਰ, 1992 ਨੂੰ ਹੋਏ ਅੱਤਵਾਦੀਆਂ ਦੇ ਹਮਲੇ ਦੇ ਸਬੰਧ ਵਿਚ ਕਿਸੇ ਵਿਅਕਤੀ ਨੂੰ ਉਨ੍ਹਾਂ ਦੇ ਬਹਾਦਰੀ ਦੀ ਕਾਰਵਾਈ ਲਈ ਸ਼ੌਰੀਆ ਚੱਕਰ ਦੇਣ ਦੀ ਸਿਫਾਰਸ਼ ਕੀਤੀ ਸੀ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਸਿਫਾਰਸ਼ ਕੀਤੇ ਗਏ ਵਿਅਕਤੀਆਂ ਦੇ ਨਾਂ ਕੀ ਕੀ ਹਨ ?

**ਸਰਦਾਰ ਹਰਚਰਨ ਸਿੰਘ ਬਰਾੜ:** ਸੀਨੀਅਰ ਸੁਪਰਡੰਟ ਆਫ ਪੁਲਿਸ ਗੁਰਦਾਸਪੁਰ ਨੇ ਮਿਤੀ 11-9-92 ਨੂੰ ਪਿੰਡ ਹੱਲਾ, ਤਹਿਸੀਲ ਅਤੇ ਜ਼ਿਲ੍ਹਾ ਗੁਰਦਾਸਪੁਰ ਵਿਖੇ ਅੱਤਵਾਦੀਆਂ ਦੇ ਹਮਲੇ ਦੌਰਾਨ ਵਿਖਾਈ ਬਹਾਦਰੀ ਲਈ ਕਿਸੇ ਦੇ ਨਾਮ ਦੀ ਸ਼ੌਰੀਆ ਚੱਕਰ ਦੇਣ ਦੀ ਸਿਫਾਰਸ਼ ਨਹੀਂ ਕੀਤੀ ਸੀ। ਪਰ ਡਿਪਟੀ ਕਮਿਸ਼ਨਰ ਗੁਰਦਾਸਪੁਰ ਨੇ ਪਿੰਡ ਹੱਲਾ, ਤਹਿਸੀਲ ਅਤੇ ਜ਼ਿਲ੍ਹਾ ਗੁਰਦਾਸਪੁਰ ਵਿਖੇ ਮਿਤੀ 11-9-1992 ਨੂੰ ਅੱਤਵਾਦੀਆਂ ਦੇ ਹਮਲੇ ਵਿਚ ਵਿਖਾਈ ਬਹਾਦਰੀ ਵਜੋਂ ਸ੍ਰੀ ਬੱਧਵੀਰ ਸਿੰਘ ਪੁੱਤਰ ਸ੍ਰੀ ਪੂਰਨ ਚੰਦ, ਪਿੰਡ ਹੱਲਾ, ਤਹਿਸੀਲ ਅਤੇ

*X. Placed in The Library.*

[ਮੁੱਖ ਮੰਤਰੀ]

ਜ਼ਿਲ੍ਹਾ ਗੁਰਦਾਸਪੁਰ ਦੇ ਨਾਮ ਦੀ ਸ਼ੌਰਿਆ ਚੱਕਰ ਦੇਣ ਲਈ ਸਿਫਾਰਸ਼ ਕੀਤੀ ਸੀ। ਭਾਰਤ ਸਰਕਾਰ ਨੇ ਰਾਜ ਸਰਕਾਰ ਵਲੋਂ ਭੇਜੀ ਸਿਫਾਰਸ਼ ਨੂੰ ਅਤੇ ਸਾਈਟੇਸ਼ਨ ਨੂੰ ਵਿਚਾਰਦੇ ਹੋਏ ਸ੍ਰੀ ਯੱਧਵੀਰ ਸਿੰਘ ਅਤੇ ਉਸਦੀ ਪਤਨੀ ਸ੍ਰੀਮਤੀ ਆਰਤੀ ਬਾਲਾ ਨੂੰ ਉਹਨਾਂ ਵਲੋਂ ਹਥਿਆਰਬੰਦ ਅੱਤਵਾਦੀਆਂ ਵਿਰੁੱਧ ਵਿਖਾਈ ਬਹਾਦਰੀ ਵਜੋਂ ਸ਼ੌਰਿਆ ਚੱਕਰ ਨਾਲ ਸਨਮਾਨਿਤ ਕੀਤਾ।

---

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ**. ਸਪੀਕਰ ਸਾਹਿਬ, ਮੈਂ ਅੱਜ ਸਦਨ ਦਾ ਧਿਆਨ ਅਤੇ ਤੁਹਾਡਾ ਧਿਆਨ ਬਹੁਤ ਹੀ ਅਹਿਮ ਮਸਲੇ ਤੇ ਲਿਆਉਣਾ ਚਾਹੁੰਦੀ ਹਾਂ। ਸਪੀਕਰ ਸਾਹਿਬ, ਅਸੀਂ ਰੋਜ਼ ਹੀ ਪੇਪਰਾਂ ਵਿਚ ਪੜ੍ਹਦੇ ਹਾਂ ਕਿ ਔਰਤਾਂ ਤੇ ਬਹੁਤ ਜ਼ਿਆਦਾ ਅਤਿਆਚਾਰ ਹੋ ਰਹੇ ਹਨ ਅਤੇ ਰੇਪ ਕੀਤੇ ਜਾ ਰਹੇ ਹਨ। ਉਨ੍ਹਾਂ ਨੂੰ ਕਈ ਵਾਰ ਇੰਨਾ ਤੰਗ ਕੀਤਾ ਜਾਂਦਾ ਹੈ ਕਿ ਉਹ ਫਾਂਸੀ ਲਗਾ ਕੇ ਮਰਦੀਆਂ ਹਨ। ਬੱਚਿਆਂ ਨੂੰ ਸ਼ਰੇਆਮ ਸ਼ਰਾਬ ਪੀ ਕੇ ਕੁੱਟਿਆ ਜਾ ਰਿਹਾ ਹੈ। ਸਪੀਕਰ ਸਾਹਿਬ, ਮੈਂ ਅੱਜ ਇਸ ਮਸਲੇ ਤੇ ਤੁਹਾਡੇ ਧਿਆਨ ਵਿਚ ਇਹ ਗੱਲ ਲਿਆਉਣਾ ਚਾਹੁੰਦੀ ਹਾਂ ਕਿ ਮਹਾਤਮਾ ਗਾਂਧੀ ਜੀ ਨੇ ਵੀ ਕਿਹਾ ਸੀ ਕਿ ਬੁਰੇ ਆਦਮੀ ਤੋਂ ਨਫਰਤ ਨਹੀਂ ਕਰਨੀ ਚਾਹੀਦੀ, ਬੁਰਾਈ ਨੂੰ ਖਤਮ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ, ਉਹ ਬੁਰਾਈ ਦੀ ਜੜ੍ਹ ਜਿਸ ਕਾਰਣ ਇਨਸਾਨ ਵੱਲੋਂ ਸ਼ੈਤਾਨ ਬਣ ਕੇ ਔਰਤਾਂ ਨੂੰ ਕੁੱਟਿਆ ਜਾਂਦਾ ਹੈ, ਰੇਪ ਕੀਤੇ ਜਾਂਦੇ ਹਨ, ਉਹ ਸ਼ਰਾਬ ਹੈ। ਮੈਂ ਬੇਨਤੀ ਕਰਦੀ ਹਾਂ ਕਿ ਜਿਸ ਤਰ੍ਹਾਂ ਦੂਸਰੇ ਸੂਬਿਆਂ ਵਿਚ ਨਸ਼ਾਬੰਦੀ ਲਾਗੂ ਕੀਤੀ ਗਈ ਹੈ, ਪੰਜਾਬ ਵਿਚ ਵੀ ਨਸ਼ਾਬੰਦੀ ਲਾਗੂ ਕੀਤੀ ਜਾਵੇ।

**ਸ੍ਰੀ ਸਪੀਕਰ** : ਪੁਆਇੰਟ ਆਫ਼ ਆਰਡਰ ਤੇ ਮੈਂ ਵੀ ਕਲੈਰੀਫਿਕੇਸ਼ਨ ਕਰਨੀ ਹੈ, ਆਪਣੇ ਆਪ ਨੂੰ ਠੀਕ ਕਰਨਾ ਹੈ। ਮੇਰੇ ਦੋਸਤ ਨੇ ਲਿਖਿਆ ਹੈ, ਸਤਨਾਮ ਸਿੰਘ ਕੈਂਥ ਨੂੰ ਕਿਹਾ ਹੈ Leader of Opposition. He is not Leader of the Opposition. He is leader of B.S.P. Record may be corrected accordingly.

**ਸ੍ਰੀ ਵਿਜੇ ਕੁਮਾਰ ਸਾਥੀ**. ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਹਾਊਸ ਦਾ ਧਿਆਨ ਇਕ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਕੁਦਰਤੀ ਆਫਤਾਂ ਆਉਂਦੀਆਂ ਹਨ। ਕੱਲ੍ਹ ਮੇਰੇ ਹਲਕੇ ਬਾਘਾਪੁਰਾਣਾ ਬਲਾਕ ਵਿਚ ਝੱਖੜ, ਹਨੇਰੀ ਅਤੇ ਮੀਂਹ ਆਇਆ ਹੈ ਜਿਸਦੇ ਨਾਲ ਗੰਨੇ ਦੀ, ਨਰਮੇ ਦੀ ਖੜ੍ਹੀ ਫਸਲ ਪਿੰਡ ਲਧਿਆਣਾ, ਲਧੇਲਾ, ਘੋਲੀਆ ਅਤੇ ਨੱਥੂਕੇ ਵਿਚ ਬਹੁਤ ਬੁਰੀ ਤਰ੍ਹਾਂ ਤਬਾਹ ਹੋ ਗਈ। ਤੀਜਾ ਹਿੱਸਾ ਕਿਸਾਨ ਦੀ ਫਸਲ ਦਾ ਰਹਿ ਗਿਆ ਹੈ। ਇਹ ਕਿਸਾਨਾਂ ਤੇ ਆਫਤ ਆਈ ਹੈ। ਮੈਂ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕਿਸਾਨਾਂ ਦਾ ਜਿਹੜਾ ਨੁਕਸਾਨ ਹੋਇਆ ਹੈ, ਉਸ ਦਾ ਜਲਦੀ ਤੋਂ ਜਲਦੀ ਮੁਆਵਜ਼ਾ ਦਿਤਾ ਜਾਵੇ। ਸਪੀਕਰ ਸਾਹਿਬ, ਸਰਕਾਰ ਇਸ ਗੱਲ ਦਾ ਵਿਸ਼ਵਾਸ ਦੇਵੇ ਕਿ ਸਾਰੇ ਪਿੰਡਾਂ ਨੂੰ ਜਿਥੇ ਤਬਾਹੀ ਹੋਈ ਹੈ, ਮੁਆਵਜ਼ਾ ਜਲਦੀ ਤੋਂ ਜਲਦੀ ਦਿੱਤਾ ਜਾਵੇਗਾ।

**ਕਾਮਰੇਡ ਗੁਰਦੇਵ ਅਰਸ਼ੀ**. ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਅਤੇ ਇਹ ਮਾਮਲਾ ਸੈਕਟਰੀ ਨਾਲ ਆਪਦੇ ਨੋਟਿਸ ਵਿਚ ਵੀ ਹੈ ਅਤੇ

ਲਈ ਵਾਰ ਉਠਾਇਆ ਵੀ ਹੈ, ਪਬਲਿਕ ਇੰਟਰਸਟ ਵਿਚ ਵੀ ਹੈ ਕਿ ਮੇਰੀ ਕਾਂਸਟੀਚੂਐਂਸੀ ਵਿਚ ਕੋਆਪਰੇਟਿਵ ਸ਼ੂਗਰ ਮਿਲ ਲੱਗੀ ਹੋਈ ਹੈ ਅਤੇ ਜਿਹੜੀ ਪਿਛਲੇ ਤਿੰਨ ਸਾਲ ਤੋਂ ਬੰਦ ਪਈ ਹੈ। ਪਿਛੇ ਇਲਾਕੇ ਦੇ ਲੋਕਾਂ ਨੇ ਵੀ ਐਪਰੀਸੀਏਟ ਕੀਤਾ ਸੀ ਜਦੋਂ ਮਰਹੂਮ ਖੇਤੀਬਾੜੀ ਮੰਤਰੀ ਜੀ ਨੇ ਪਿਛਲੇ ਸਾਲ ਉਥੇ ਪਬਲਿਕ ਵਿਚ ਅਨਾਊਂਸਮੈਂਟ ਕੀਤੀ ਕਿ ਮਿੱਲ ਨੂੰ ਇਸ ਸੀਜ਼ਨ ਵਿਚ ਚਲਾ ਦਿਆਂਗੇ ਅਤੇ ਫਿਰ ਮੁੱਖ-ਮੰਤਰੀ ਜੀ ਵੀ ਉਥੇ ਗਏ ਅਤੇ ਉਨ੍ਹਾਂ ਨੇ ਵੀ ਪਬਲਿਕ ਫੰਕਸ਼ਨ ਵਿਚ ਕਿਹਾ ਕਿ ਕੁਝ ਕਾਰਣਾਂ ਕਰਕੇ ਅਸੀਂ ਮਿੱਲ ਨਹੀਂ ਚਲਾ ਸਕੇ, ਇਸ ਸੀਜ਼ਨ ਵਿਚ ਚਲਵਾ ਦਿਆਂਗੇ। ਸੀਜ਼ਨ ਤਾਂ ਸਪੀਕਰ ਸਾਹਿਬ, ਦੋ ਢਾਈ ਮਹੀਨੇ ਬਾਅਦ ਸ਼ੁਰੂ ਹੋਣ ਵਾਲਾ ਹੈ ਪਰ ਉਥੇ ਕੋਈ ਰਿਪੇਅਰ ਨਹੀਂ ਕੀਤੀ ਗਈ, ਕੋਈ ਫੰਡਜ਼ ਦੀ ਪ੍ਰੋਵੀਜ਼ਨ ਨਹੀਂ ਕੀਤੀ ਗਈ। ਗੰਨੇ ਦੀ ਸ਼ਾਰਟੇਜ ਅੱਗੇ ਸੀ, ਹੁਣ ਤਾਂ ਇਲਾਕੇ ਵਿਚ ਗੰਨਾ ਵੀ ਲੋੜ ਮੁਤਾਬਿਕ ਉਪਲਬਧ ਹੈ। ਕਿਸਾਨ ਹੁਣ ਆਪਣਾ ਗੰਨਾ ਕਿਥੇ ਲੈ ਕੇ ਜਾਣ। ਇਹ ਪਬਲਿਕ ਇੰਟਰਸਟ ਦਾ ਮਾਮਲਾ ਹੈ ਅਤੇ ਇਸ ਵਿਚ ਕਿਸਾਨਾਂ ਦਾ ਹਿਤ ਇਨਵਾਲਵਡ ਹੈ। 25-30 ਕਰੋੜ ਰੁਪਿਆ ਕੋਆਪਰੇਟਿਵ ਸੈਕਟਰ ਦਾ ਇਸ ਤੇ ਖਰਚ ਹੋਇਆ ਪਿਆ ਹੈ। ਸਦਨ ਵਿਚ ਸਬੰਧਤ ਮੰਤਰੀ ਜੀ ਵਿਸ਼ਵਾਸ ਦਿਵਾ ਦੇਣ ਕਿ ਲੋੜੀਂਦੇ ਫੰਡ ਦੇ ਕੇ ਆ ਰਹੇ ਸੀਜ਼ਨ ਵਿਚ ਮਿੱਲ ਚਲਾ ਦਿਤੀ ਜਾਵੇਗੀ, ਇਸ ਗੱਲ ਦੀ ਗਾਰੰਟੀ ਕਰਨ।

**ਸ੍ਰੀ ਬਲਦੇਵ ਸਿੰਘ ਬਲਮਗੜ੍ਹ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਇਧਰ ਵੀ ਝਾਕ ਲਓ....

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਬਹੁਤ ਹੀ ਅਹਿਮ ਮੁੱਦਾ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ....

(**ਇਕ ਆਵਾਜ਼** : ਸਪੀਕਰ ਸਾਹਿਬ, ਬਲਮਗੜ੍ਹ ਸਾਹਿਬ ਨੇ ਤੁਹਾਨੂੰ ਝਾਕ ਲਓ ਕਿਹਾ ਹੈ....)

**ਸ੍ਰੀ ਸਪੀਕਰ** : ਪਿਆਰ ਨਾਲ ਹੀ ਡਾਂਟੀ ਦਾ ਹੈ....

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਇਕ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਸਰਕਾਰ ਦਾ ਡਿਟਰਮੀਨੇਸ਼ਨ ਆਤੰਕਵਾਦ ਦੇ ਖਿਲਾਫ ਲੜਾਈ ਜਾਰੀ ਰਖਣ ਦਾ ਹੈ। ਅੰਮ੍ਰਿਤਸਰ ਬਾਰਡਰ ਦਾ ਡਿਸਟ੍ਰਿਕਟ ਹੈ। ਉਥੇ ਆਉਣਾ ਜਾਣਾ ਅੱਗੇ ਵੀ ਚਲਦਾ ਰਿਹਾ ਹੈ ਪਰ ਜਿਹੜਾ ਜ਼ਿਲੇ ਦਾ ਮੁਖੀ ਡੀ. ਸੀ. ਲਗਾਇਆ ਗਿਆ ਹੈ, ਉਸਦੇ ਕਰੀਡੈਨਸ਼ਲਜ਼ ਠੀਕ ਨਹੀਂ। ਪਿਛਲੇ ਦਿਨੀਂ ਮੈਡਮ ਡਾਂਗ ਨੇ ਵੀ ਉਹ ਮੁੱਦਾ ਉਠਾਇਆ ਸੀ..

**ਸ੍ਰੀ ਸਪੀਕਰ** : ਉਸ ਦਾ ਕੀ ਠੀਕ ਨਹੀਂ ਸਾ ?

**ਸ੍ਰੀ ਮਦਨ ਮੋਹਨ ਮਿੱਤਲ** : ਉਸ ਦੇ ਕਰੀਡੈਨਸ਼ਲਜ਼ ਅਤੇ ਫੰਕਸ਼ਨਿੰਗ ਠੀਕ ਨਹੀਂ ਹੈ। ਉਹ ਬੰਦਾ ਉਥੇ ਲੱਗਣਾ ਨਹੀਂ ਚਾਹੀਦਾ।

**ਸ੍ਰੀ ਸਪੀਕਰ** : ਉਹ ਅਫਸਰ ਇਥੇ ਹੈ ਨਹੀਂ, ਇਸ ਕਰਕੇ ਉਸ ਦੇ ਬਾਰੇ ਇਥੇ ਕੁਝ ਕਹਿਣਾ ਵਾਜਬ ਨਹੀਂ ਹੈ।

**ਸ਼੍ਰੀ ਮਦਨ ਮੋਹਨ ਮਿੱਤਲ:** ਮੈਂ ਉਸ ਦਾ ਨਾਂ ਨਹੀਂ ਲੈ ਰਿਹਾ। ਉਸ ਦਾ ਸਬੰਧ ਅਤੇ ਉਸ ਦੀਆਂ ਰਿਸ਼ਤੇਦਾਰੀਆਂ ਐਸੇ ਲੋਕਾਂ ਨਾਲ ਹਨ ਕਿ ਜਿਹੜਾ ਲੁਧਿਆਣੇ ਦਾ ਬੈਂਕ ਡਕੈਤੀ ਦਾ ਕੇਸ ਸੀ, ਉਸ ਵਿਚ ਉਹ ਬੈਨੀਫੀਸ਼ੀਅਰੀ ਹੈ। ਉਸ ਦਾ ਇਡਾ ਵੱਡਾ ਰਾਈਸ ਮਿੱਲ ਹੈ ਜਿਥੋਂ ਤੁਸੀਂ ਰੋਜ਼ ਲੰਘਦੇ ਹੋ। ਲੁਧਿਆਣੇ ਵਿਚ ਹੀ he was caught red-handed with other Punjab Government Officer. ਮੈਂ ਉਸ ਦਾ ਨਾਂ ਵੀ ਨਹੀਂ ਲੈਣਾ ਚਾਹੁੰਦਾ ਕਿਉਂਕਿ ਮੈਂ ਕਿਸੇ ਲੇਡੀ ਦਾ ਨਾਂ ਲੈ ਕੇ ਉਸ ਨੂੰ ਬਦਨਾਮ ਨਹੀਂ ਕਰਨਾ ਚਾਹੁੰਦਾ। ਉਹ ਉਥੇ ਰੈਡ ਹੈਂਡਿਡ ਪਕੜੇ ਗਏ। It is all on record. ਉਥੇ ਇਕ ਸੀਨੀਅਰ ਅਫਸਰ ਦੀ ਪ੍ਰੋਪੋਜ਼ਲ ਬਣਾਈ ਗਈ ਸੀ ਇਜ਼ਹਾਰ ਆਲਮ ਦੀ ਉਸ ਦਾ ਨਾਂ ਵੀ ਅਖਬਾਰਾਂ ਵਿਚ ਆ ਗਿਆ ਪਰ ਉਹ ਵਿਦੜਰਾਅ ਕਰ ਲਈ ਗਈ ਜਿਹੜਾ ਆਦਮੀ ਲੜ ਨਹੀਂ ਸਕਦਾ, ਉਸ ਦੀ ਉਥੇ ਨਿਯੁਕਤੀ ਕੀਤੀ ਜਾ ਰਹੀ ਹੈ। ਦੂਸਰੀ ਗੱਲ ਜਿਹੜੀ ਇਸ ਮਸਲੇ ਦੇ ਨਾਲ ਹੀ ਜੁੜੀ ਹੋਈ ਹੈ, ਉਹ ਇਹ ਹੈ ਕਿ ਅੱਜ ਕਿਤਨੇ ਹੀ ਕੇਸ ਪੁਲਿਸ ਅਫਸਰਾਂ ਦੇ ਖਿਲਾਫ ਚੱਲ ਰਹੇ ਹਨ ਜਿਨ੍ਹਾਂ ਨੇ ਅੱਤਵਾਦ ਦੇ ਖਿਲਾਫ ਲੜਾਈ ਲੜੀ ਸੀ। ਸਰਦਾਰ ਬੇਅੰਤ ਸਿੰਘ ਉਨ੍ਹਾਂ ਦੀ ਸਰਕਾਰੀ ਤੌਰ ਤੇ ਮਦਦ ਵੀ ਕਰਦੇ ਸੀ ਪਰ ਅੱਜ ਦੀ ਸਰਕਾਰ ਨੇ ਫੈਸਲਾ ਕਰ ਲਿਆ ਹੈ ਕਿ ਤੁਸੀਂ ਆਪਣਾ ਖਰਚਾ ਆਪ ਕਰੋ। They (Officers) have been left to winds. After-all ਉਨ੍ਹਾਂ ਨੇ ਨੈਸ਼ਨਲ ਲੜਾਈ ਲੜੀ ਸੀ ਕੋਈ ਛੋਟੀ ਲੜਾਈ ਨਹੀਂ ਸੀ ਲੜੀ ਲੇਕਿਨ ਅੱਜ ਉਨ੍ਹਾਂ ਨੂੰ ਛੱਡ ਦਿੱਤਾ ਗਿਆ ਹੈ। ਸਰਕਾਰ ਉਨ੍ਹਾਂ ਦੀ ਲਿਟੀਗੇਸ਼ਨ ਵਿਚ ਕੋਈ ਹੈਲਪ ਕਰੇ ਅਤੇ ਅੰਮ੍ਰਿਤਸਰ ਦੀ ਪੋਸਟਿੰਗ ਅਤੇ ਟ੍ਰਾਂਸਫਰਜ਼ ਦੇ ਸਿਸਟਮ ਨੂੰ ਚੇਂਜ ਕਰੇ।

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ:** ਸਪੀਕਰ ਸਾਹਿਬ, ਮੈਂ 2 ਕਾਲ ਅਟੈਨਸ਼ਨ ਮੋਸ਼ਨਜ਼ ਦਿੱਤੀਆਂ ਸਨ। ਦੋਨਾਂ ਰਾਹੀਂ ਮੈਂ ਬਹੁਤ ਅਹਿਮ ਮਾਮਲੇ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਸੀ। ਮੇਰੀ ਪਹਿਲੀ ਬੇਨਤੀ ਇਹ ਹੈ ਕਿ ਪੰਜਾਬ ਦੇ ਅੰਦਰ ਪਿਛਲੇ 12-13 ਸਾਲਾਂ ਤੋਂ ਜਿਹੜਾ ਅੱਤਵਾਦ ਦਾ ਦੌਰ ਰਿਹਾ, ਉਸ ਦੌਰਾਨ ਜਿਥੇ ਪੰਜਾਬ ਦੇ ਲੋਕਾਂ ਨੇ ਸ਼ਾਨਦਾਰ ਭੂਮਿਕਾ ਨਿਭਾਈ, ਉਥੇ ਸਰਕਾਰੀ ਫੋਰਸਾਂ ਦੇ ਮੁਲਾਜ਼ਮਾਂ ਅਤੇ ਅਫਸਰਾਂ ਨੇ ਵੀ ਸ਼ਾਨਦਾਰ ਭੂਮਿਕਾ ਨਿਭਾਈ। ਕੋਈ ਇਕ ਹਜ਼ਾਰ ਤੋਂ ਵਧ ਮੁਲਾਜ਼ਮ ਅਤੇ ਅਫਸਰ ਇਸ ਅੱਤਵਾਦ ਦੇ ਦੌਰਾਨ ਅੱਤਵਾਦੀਆਂ ਨਾਲ ਲੜਦੇ ਹੋਏ ਸ਼ਹੀਦ ਹੋਏ ਹਨ ਲੇਕਿਨ ਅੱਜ ਉਨ੍ਹਾਂ ਵਿਚੋਂ ਫੋਰਸਿਜ਼ ਦੇ ਜਵਾਨਾਂ ਨੂੰ ਕੋਰਟਾਂ ਅਤੇ ਸੀ.ਬੀ.ਆਈ. ਦੁਆਰਾ ਖਿੱਚਿਆ ਜਾ ਰਿਹਾ ਹੈ। ਤਕਰੀਬਨ 30 ਮੁਲਾਜ਼ਮ ਜੇਲ੍ਹਾਂ ਦੇ ਅੰਦਰ ਹਨ। ਮੈਂ ਚਾਹੁੰਦਾ ਹਾਂ ਕਿ ਸਰਕਾਰ ਉਨ੍ਹਾਂ ਦੀ ਪ੍ਰੋਟੈਕਸ਼ਨ ਕਰੇ। ਉਪ ਮੁੱਖ ਮੰਤਰੀ ਸਾਹਿਬਾ ਨੇ ਵੀ ਕਿਹਾ ਸੀ ਕਿ ਅਸੀਂ ਉਨ੍ਹਾਂ ਦੀ ਪ੍ਰੋਟੈਕਸ਼ਨ ਕਰਾਂਗੇ।

**ਸ਼੍ਰੀ ਸਪੀਕਰ:** ਉਹ ਦੇਖ ਲਵਾਂਗੇ। ਤੁਸੀਂ ਬੈਠ ਜਾਓ।

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ:** ਸਪੀਕਰ ਸਾਹਿਬ, ਮੇਰੀ ਦੂਜੀ ਕਾਲ ਅਟੈਨਸ਼ਨ ਇਹ ਸੀ ਕਿ ਜੇਲ੍ਹਾਂ ਦੇ ਅੰਦਰ ਜਿਹੜੇ ਕੈਦੀ ਕੈਦ ਭੁਗਤ ਰਹੇ ਹਨ, ਸਰਦਾਰ ਬੇਅੰਤ ਸਿੰਘ ਦੇ ਚਲੇ ਜਾਣ ਤੋਂ ਬਾਅਦ ਉਨ੍ਹਾਂ ਨੂੰ ਕਿਸੇ ਕਿਸਮ ਦੀ ਕੋਈ ਆਮ ਮੁਆਫੀ ਨਹੀਂ ਦਿੱਤੀ ਗਈ

ਮੇਰੀ ਬੇਨਤੀ ਹੈ ਕਿ ਜਿਸ ਤਰ੍ਹਾਂ ਨਾਲ ਸਰਦਾਰ ਬੇਅੰਤ ਸਿੰਘ ਦੇ ਵੇਲੇ ਜੇਲ੍ਹਾਂ ਵਿਚਲੇ ਕੈਦੀਆਂ ਨੂੰ ਆਮ ਮੁਆਫੀ ਦਿੱਤੀ ਸੀ, ਉਸੇ ਪੈਟਰਨ ਤੇ ਹੁਣ ਵੀ ਉਨ੍ਹਾਂ ਨੂੰ ਆਮ ਮੁਆਫੀ ਦਿੱਤੀ ਜਾਵੇ ।

**Mr. Speaker.** O.K. That is all. Wind up. One item at a time.

**ਸਰਦਾਰ ਗੁਰਬਿੰਦਰ ਸਿੰਘ ਅਟਵਾਲ:** ** ** **

**Mr. Speaker:** O.K. Sit down.

**ਸਰਦਾਰ ਸਾਧੂ ਸਿੰਘ.** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਇਕ ਬਹੁਤ ਹੀ ਅਹਿਮ ਮਸਲੇ ਬਾਰੇ ਜਾਣੂੰ ਕਰਵਾਉਣਾ ਚਾਹੁੰਦਾ ਹਾਂ ਕਿ ਪਿਛਲੇ ਬਜਟ ਸੈਸ਼ਨ ਵਿਚ ਪੰਜਾਬ ਦੇ ਹਰਮਨ ਪਿਆਰੇ ਸਰਦਾਰ ਹਰਚਰਨ ਸਿੰਘ ਬਰਾੜ, ਮੁੱਖ ਮੰਤਰੀ ਜੀ ਦੀ ਮੌਜੂਦਗੀ ਵਿਚ ਮਾਨਯੋਗ ਵਿੱਤ ਮੰਤਰੀ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਇਕ ਬਹੁਤ ਹੀ ਦੱਬੇ ਕੁਚਲੇ ਲੋਕਾਂ ਦੇ ਵਾਸਤੇ, ਕਬੀਲਿਆਂ ਦੇ ਲੋਕਾਂ ਦੇ ਵਾਸਤੇ ਜਿਨ ਵਿਚ ਬਾਜੀਗਰ ਬਰਾਦਰੀ, ਸੈਂਸੀ ਬਰਾਦਰੀ ਅਤੇ ਸਿਕਲੀਗਰ ਬਰਾਦਰੀ ਜਾਂ ਹੋਰ ਵੀ ਕਈ ਬਰਾਦਰੀਆਂ ਹਨ, ਨੂੰ ਮਕਾਨਾਂ ਦੀ ਰਿਹਾਇਸ਼ੀ ਅਲਾਟਮੈਂਟ ਵਾਸਤੇ ਅਨਾਊਂਸਮੈਂਟ ਕੀਤੀ ਸੀ ਅਤੇ ਮੇਰੇ ਕਿਸੇ ਵੀ ਵਿਰੋਧੀ ਧਿਰ ਦੇ ਸਾਥੀ ਨੇ ਇਸ ਦੀ ਵਿਰੋਧਤਾ ਵੀ ਨਹੀਂ ਕੀਤੀ ਸੀ । ਸੋ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਪੰਜਾਬ ਸਰਕਾਰ ਨੂੰ ਕਿ ਜਿੱਥੇ ਪੰਜਾਬ ਸਰਕਾਰ ਨੇ ਕਿਸਾਨਾਂ ਵਾਸਤੇ ਰਾਹਤ ਦਿੱਤੀ ਹੈ, ਇੰਡਸਟਰੀਲਿਸਟ ਵਾਸਤੇ ਰਾਹਤ ਦਿੱਤੀ ਹੈ ਅਤੇ ਹੋਰ ਲੋਕਾਂ ਵਾਸਤੇ ਰਾਹਤ ਦਿੱਤੀ ਹੈ ਇਹ ਗਰੀਬ ਲੋਕ ਵੀ ਆਸ ਲਾਈ ਬੈਠੇ ਹਨ ਕਿ ਸਰਦਾਰ ਹਰਚਰਨ ਸਿੰਘ ਬਰਾੜ ਦੀ ਸਰਕਾਰ ਦੇ ਵਿਚ ਸੈਸ਼ਨ ਦੇ ਅੰਦਰ ਇਹ ਅਨਾਊਂਸਮੈਂਟ ਕੀਤੀ ਗਈ ਸੀ ਕਿ ਇਨ੍ਹਾਂ ਲੋਕਾਂ ਨੂੰ ਜਿਥੇ ਜਿਥੇ ਇਹ ਬੈਠੇ ਹਨ, ਉਨ੍ਹਾਂ ਦੇ ਰਿਹਾਇਸ਼ੀ ਮਕਾਨ ਉਨ੍ਹਾਂ ਦੇ ਪਲਾਟਾਂ ਦੀਆਂ ਰਜਿਸਟਰੀਆਂ ਉਨ੍ਹਾਂ ਦੇ ਨਾਂ ਤੇ ਕੀਤੀਆਂ ਜਾਣਗੀਆਂ । ਅਫਸੋਸ ਦੀ ਗੱਲ ਹੈ ਕਿ ਹਾਲੇ ਤੱਕ ਕੋਈ ਕਾਰਵਾਈ ਨਹੀਂ ਕੀਤੀ ਗਈ । ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਮੁੱਖ ਮੰਤਰੀ ਜੀ ਨੂੰ ਅਤੇ ਅੱਜ ਦੇ ਮੌਜੂਦਾ ਉਪ ਮੁੱਖ ਮੰਤਰੀ ਜੀ ਨੂੰ ਬੇਨਤੀ ਕਰੂੰਗਾ ਕਿ ਇਹ ਵਿਸ਼ਵਾਸ ਦਿਵਾਉਣ ਕਿ 15 ਦਿਨਾਂ ਦੇ ਅੰਦਰ ਅੰਦਰ ਇਨ੍ਹਾਂ ਗਰੀਬ ਲੋਕਾਂ ਦੀ ਉਨ੍ਹਾਂ ਦੇ ਰਿਹਾਇਸ਼ੀ ਮਕਾਨਾਂ ਦੀ ਅਲਾਟਮੈਂਟ ਕਰ ਦਿੱਤੀ ਜਾਏਗੀ ।

**ਕਾਮਰੇਡ ਤਰਸੇਮ ਜੋਧਾਂ:** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ਮੈਂ ਆਪ ਜੀ ਦੇ ਰਾਹੀਂ ਸਰਕਾਰ ਦਾ ਧਿਆਨ ਪੰਜਾਬ ਵਿੱਚ ਵੱਧ ਰਹੀਆਂ ਪੁਲਿਸ ਜ਼ਿਆਦਤੀਆਂ ਵੱਲ ਦਿਵਾਉਣਾ ਚਾਹੁੰਦਾ ਹਾਂ । ਕੱਲ੍ਹ ਦੀ ਖਬਰ ਹੈ, ਪਟਿਆਲੇ ਐਨ.ਆਈ.ਐਸ. ਦੇ ਸਾਹਮਣੇ ਇਕ ਪੁਲਿਸ ਕਰਮਚਾਰੀ ਨੇ ਇਕ 15 ਸਾਲਾਂ ਦੇ ਨੌਕਰ ਨੂੰ ਜਿਹੜਾ ਦੁਕਾਨ ਤੇ ਕੰਮ ਕਰਦਾ ਸੀ ਉਸ ਨੂੰ ਬਹੁਤ ਕੁੱਟਿਆ ਮਾਰਿਆ । ਦੂਜੇ ਲੋਕਾਂ ਨੇ ਉਸ ਮੁੰਡੇ ਨੂੰ ਛੁਡਾ ਦਿੱਤਾ ਪਰ ਬਾਅਦ ਵਿੱਚ ਉਸੇ ਪੁਲਿਸ ਕਰਮਚਾਰੀ ਨੇ ਉਸ ਮੁੰਡੇ ਨੂੰ ਧਮਕੀ ਦਿੱਤੀ ਕਿ ਤੈਨੂੰ ਕੱਲ੍ਹ ਨੂੰ ਥਾਣੇ ਲਿਜਾ ਕੇ ਕੁੱਟਿਆ ਜਾਵੇਗਾ, ਇਸ ਤਰ੍ਹਾਂ ਉਸ ਨੂੰ ਡਰਾਇਆ ਧਮਕਾਇਆ ਗਿਆ ਜਿਸ ਕਾਰਨ ਉਸ ਮੁੰਡੇ ਨੇ ਖੁਦਕਸ਼ੀ ਕਰ ਲਈ ।

**Expunged as ordered by the chair.

[ਕਾਮਰੇਡ ਤਰਸੇਮ ਜੋਧਾਂ]

ਦੂਸਰਾ ਕੰਮ ਇਹ ਹੋਇਆ ਕਿ ਲੁਧਿਆਣੇ ਜ਼ਿਲ੍ਹੇ ਵਿੱਚ ਇੱਕ ਟਰੈਕਟਰ ਦਾ ਐਕਸੀਡੈਂਟ ਹੋਇਆ। 70-75 ਸਾਲਾ ਬਜ਼ੁਰਗ ਮਲਕੀਤ ਸਿੰਘ ਅਤੇ ਮੁਖਤਿਆਰ ਸਿੰਘ ਉਨ੍ਹਾਂ ਦੋਵਾਂ ਨੂੰ ਥਾਣੇ ਵਿੱਚ ਤਸ਼ੱਦਦ ਕੀਤਾ ਗਿਆ। ਕੁਆਰਟਰਾਂ ਦੇ ਵਿਚ ਉਨ੍ਹਾਂ ਨੂੰ ਲਜਾਇਆ ਗਿਆ। ਬਾਅਦ ਵਿੱਚ ਮਲਕੀਤ ਸਿੰਘ ਨੂੰ ਹਸਪਤਾਲ ਵਿੱਚ ਦਾਖਲ ਕਰਵਾ ਦਿੱਤਾ ਗਿਆ ਅਤੇ ਮੁਖਤਿਆਰ ਸਿੰਘ ਦੀ ਹਾਲਤ ਬਹੁਤ ਭੈੜੀ ਹੈ, ਉਸ ਨੂੰ ਹਸਪਤਾਲ ਲੁਧਿਆਣੇ ਦਾਖਲ ਕਰਵਾਇਆ ਗਿਆ ਹੈ। ਸਪੀਕਰ ਸਾਹਿਬ, ਅੱਤਵਾਦ ਦੌਰ ਵਿੱਚ ਪੁਲਿਸ ਨੂੰ ਜੋ ਅਧਿਕਾਰ ਦਿੱਤੇ ਗਏ ਸਨ ਅੱਜ ਵੀ ਪੁਲਿਸ ਵਲੋਂ ਇਨ੍ਹਾਂ ਦੀ ਵਰਤੋਂ ਕੀਤੀ ਜਾ ਰਹੀ ਹੈ। ਇਸ ਤਸ਼ੱਦਦ ਦੇ ਕਾਰਨ ਲੋਕ ਡਰ ਕੇ ਖੁਦਕਸ਼ੀਆਂ ਕਰ ਰਹੇ ਹਨ, ਲੋਕਾਂ ਨੂੰ ਬਹੁਤ ਬੁਰੀ ਤਰ੍ਹਾਂ ਕੁੱਟਿਆ ਜਾ ਰਿਹਾ ਹੈ। ਜੇਕਰ ਪੁਲਿਸ ਨੂੰ ਨਾ ਰੋਕਿਆ ਗਿਆ ਤਾਂ ਪੰਜਾਬ ਦੇ ਹਾਲਾਤ ਮੁੜ ਕੇ ਫਿਰ ਓਹੀ ਹੋ ਜਾਣਗੇ। ਪੰਜਾਬ ਵਿਚ ਪਹਿਲਾਂ ਮੌਤ ਦਾ 12 ਸਾਲ ਨੰਗਾ ਨਾਚ ਨੱਚਿਆ, ਇਸ ਕਰਕੇ ਸਰਕਾਰ ਇਸ ਤੇ ਬਿਆਨ ਦੇਵੇ ਕਿ ਇਹ ਜੋ ਦੋ ਘਟਨਾਵਾਂ ਵਾਪਰੀਆਂ ਹਨ ਇਸ ਤੇ ਸਰਕਾਰ ਕੀ ਕਰ ਰਹੀ ਹੈ ?

Mr. Speaker O.K. I have allowed almost every party. Now the next Item.

(At this stage Sardar Raj Singh Kheri was demanding to raise a Point of Order)

**ਸਰਦਾਰ ਰਾਜ ਸਿੰਘ ਖੇੜੀ**: ਪੁਆਇੰਟ ਆਫ ਆਰਡਰ ਸਰ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਆਪਣੇ ਇਲਾਕੇ ਦੇ ਕਿਸਾਨਾਂ ਵੱਲ ਦਿਵਾਉਣਾ ਚਾਹੁੰਦਾ ਹਾਂ, ਬੜਾ ਜ਼ਰੂਰੀ ਮਸਲਾ ਹੈ। ਜੋਹਰ ਸਿੰਘ ਅਤੇ ਦਰਸ਼ਨ ਸਿੰਘ ਆੜਤੀਆ ਫਰਮ, ਮਲੇਰਕੋਟਲਾ ਹੈ ਇਨ੍ਹਾਂ ਨੇ 114 ਕਿਸਾਨਾਂ ਦੇ ਡੇਢ ਕਰੋੜ ਰੁਪਏ ਦੀ ਠੱਗੀ ਮਾਰੀ ਹੈ ਔਰ ਉਨ੍ਹਾਂ ਦੀ ਪੇਮੈਂਟ ਰੱਖੀ ਹੋਈ ਹੈ। ਅੱਜ ਤੱਕ ਉਨ੍ਹਾਂ ਕਿਸਾਨਾਂ ਨੂੰ ਇਹ ਪੇਮੈਂਟ ਨਹੀਂ ਕੀਤੀ ਗਈ। ਸਪੀਕਰ ਸਾਹਿਬ, ਇਹਦੇ ਵਿੱਚ ਸੱਭ ਤੋਂ ਵੱਡਾ ਰੋਲ ਹੈ ਜਿਹੜਾ ਉਹ ਇਕ ਕਰਮ ਸਿੰਘ ਏ.ਐਸ.ਆਈ. ਦਾ ਜਿਹੜਾ ਕਿ ਐਸ.ਐਸ.ਪੀ. ਦੇ ਦਫਤਰ ਵਿਚ ਕੰਮ ਕਰ ਰਿਹਾ ਹੈ। ਉਥੇ ਕਿਸਾਨਾਂ ਨਾਲ ਬੜਾ ਵੱਡਾ ਧੱਕਾ ਹੋ ਰਿਹਾ ਹੈ। ਸਰਕਾਰ ਨੂੰ ਉਨ੍ਹਾਂ ਕਿਸਾਨਾਂ ਪ੍ਰਤੀ ਹਮਦਰਦੀ ਵਿਖਾਉਣੀ ਚਾਹੀਦੀ ਹੈ ਅਤੇ ਉਨ੍ਹਾਂ ਦਾ ਪੈਸਾ ਵਾਪਸ ਦਿਵਾਉਣਾ ਚਾਹੀਦਾ ਹੈ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਇਕ ਬੜੇ ਹੀ ਅਹਿਮ ਮਸਲੇ ਵਲ ਦਿਵਾਉਣਾ ਚਾਹੁੰਦਾ ਹਾਂ। ਅੱਜ ਕਿਸਾਨਾਂ ਵਿਚ ਬੜੀ ਘਬਰਾਹਟ ਹੈ। ਪਿਛਲੇ ਸਾਲ ਜਦੋਂ ਝੋਨੇ ਦੀ ਖਰੀਦ ਹੋਈ ਸੀ ਤਾਂ ਉਸ ਵਕਤ ਸੁਪਰ ਫਾਈਨ ਪੀ.ਆਰ.-106 ਅਤੇ 111 ਕਿਸਮ ਸੀ ਉਹ 20 ਰੁਪਏ ਘੱਟ ਰੇਟ ਤੇ ਖਰੀਦੀ ਸੀ ਜਦੋਂ ਕਿ ਹਰਿਆਣਾ ਵਿਚ ਉਹੋ ਹੀ ਕਿਸਮ 20 ਰੁਪਏ ਵੱਧ ਰੇਟ ਤੇ ਖਰੀਦੀ ਗਈ ਸੀ। ਸੁਪਰ ਫਾਈਨ ਪੀ. ਆਰ. 106 ਅਤੇ 111 ਪੰਜਾਬ ਖੇਤੀਬਾੜੀ ਯੂਨੀਵਰਸਿਟੀ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਦੀਆਂ ਯੂਨੀਵਰਸਿਟੀਆਂ ਨੇ ਉਸ ਨੂੰ ਮੰਨਿਆ ਹੈ ਕਿ ਉਹ ਸੁਪਰ ਫਾਈਨ ਹੈ। ਜਿਹੜੀ ਪੂਰਾ

103 ਕਿਸਮ ਹੈ, ਉਹ ਫਾਈਨ ਹੈ। ਅੱਜ ਸਰਕਾਰ ਦੀ ਚਿੱਠੀ ਵਿਚ ਹਦਾਇਤਾਂ ਜਾ ਚੁਕੀਆਂ ਹਨ ਕਿ ਪੀ.ਆਰ-106 ਅਤੇ 111 ਹੈ ਉਹ 395 ਰੁਪਏ ਨੂੰ ਖਰੀਦੀ ਜਾਵੇ ਜਦੋਂ ਕਿ ਉਸ ਦਾ ਰੇਟ 415 ਰੁਪਏ ਹੈ। ਇਸ ਬਾਰੇ ਕਿਸਾਨਾਂ ਵਿਚ ਬੜਾ ਤੌਖਲਾ ਹੈ। ਕਿਸਾਨਾਂ ਨੂੰ ਪਿਛਲੇ ਸਾਲ ਵੀ 20 ਰੁਪਏ ਘੱਟ ਰੇਟ ਦਿਤਾ ਗਿਆ ਸੀ। ਇਸ ਸਾਲ ਵੀ ਸਾਡੇ ਨਾਲ ਧੱਕਾ ਹੋਣਾ ਹੈ ਅਤੇ ਰੇਟ 20 ਰੁਪਏ ਘੱਟ ਦਿੱਤਾ ਜਾਣਾ ਹੈ। ਸਰਕਾਰ ਨੂੰ ਇਸ ਬਾਰੇ ਸਪਸ਼ਟੀਕਰਨ ਦੇਣਾ ਚਾਹੀਦਾ ਹੈ। ਇਸ ਵਾਰੀ ਵੀ ਹਨੇਰੀ, ਝੱਖੜ ਅਤੇ ਬਾਰਸ਼ਾਂ ਨਾਲ ਕਿਸਾਨਾਂ ਦੇ ਝੋਨੇ ਦਾ ਬੜਾ ਭਾਰੀ ਨੁਕਸਾਨ ਹੋਇਆ ਹੈ। ਅੱਜ ਸੈਸ਼ਨ ਹੈ, ਕੱਲ੍ਹ ਨੂੰ ਉਠ ਜਾਣਾ ਹੈ। ਫਿਰ ਇਹ ਵਿਚਾਰ ਸ਼ਾਇਦ ਨਾ ਆ ਸਕਣ..(ਵਿਘਨ)

---

## CALL ATTENTION NOTICES UNDER RULE 66

### (Serial No. 10)

**Mr. Speaker**: O.K. Now Call Attention Notice No. 10 of Sardar Manpreet Singh Badal. He is absent.

(This Call Attention Notice was not taken up as the concerned Member was not present in the House)

(ਇਸ ਸਮੇਂ ਵੀ ਮਾਨਯੋਗ ਮੈਂਬਰ ਸਰਦਾਰ ਇੰਦਰਜੀਤ ਸਿੰਘ ਜ਼ੀਰਾ ਬਿਨਾਂ ਇਜਾਜ਼ਤ ਬੋਲ ਰਹੇ ਸਨ, ** ** ** **)

**Mr. Speaker**: Please resume your seat. Comrade Tarsem Jodhan, please read your Call Attention Notice.

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਰਮੇਸ਼ ਦੱਤ ਸ਼ਰਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ)

**Mr. Speaker** Please resume your seat. Zira Sahib, please resume your seat. Ramesh Dutt Ji, please resume your seat. All of you should resume your seats. Tarsem Jodhan please read your Call Attention Notice. (Interruptions) (Noises)

**Mr. Speaker**: Not allowed. Not to be recorded what they are speaking.

**Sardar Inderjit Singh Zira** ** **

**Mr. Speaker**: Please, Zira Sahib, I have not allowed you. Please resume your seat. Please sit down. No more Zero Hour. I have already asked for Call Attention. Mr. Jodhan to please read his Call Attention Notice.

---

**Not recorded as ordered by the Chair.

(ਕ੍ਰਮ ਨੰ: 14)

**ਕਾਮਰੇਡ ਤਰਸੇਮ ਜੋਧਾਂ** : ਸ੍ਰੀ ਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ, ਸਤੰਬਰ, 1996 ਵਿਚ ਪੰਜਾਬ ਵਿਚ ਭਾਰੀ ਬਾਰਸ਼ਾਂ ਹੋਣ ਕਾਰਨ ਗਰੀਬ ਲੋਕਾਂ ਦੇ ਮਕਾਨ ਗਿਰ ਜਾਣ ਕਾਰਨ ਭਾਰੀ ਮਾਲੀ ਨੁਕਸਾਨ ਹੋਇਆ ਹੈ। ਇਨ੍ਹਾਂ ਭਾਰੀ ਬਾਰਸ਼ਾਂ ਨਾਲ ਫਸਲਾਂ ਨੂੰ ਵੀ ਭਾਰੀ ਨੁਕਸਾਨ ਪੁੱਜਾ ਹੈ। ਜਿਸ ਕਾਰਨ ਪੰਜਾਬ ਦੇ ਲੋਕਾਂ ਵਿਚ ਭਾਰੀ ਬੇਚੈਨੀ ਪਾਈ ਜਾ ਰਹੀ ਹੈ। ਸਰਕਾਰ ਲੋਕਾਂ ਦੇ ਹੋਏ ਇਸ ਮਾਲੀ ਨੁਕਸਾਨ ਦੀ ਪੂਰਤੀ ਕਰਨ ਲਈ ਕੀ ਉਪਰਾਲੇ ਕਰ ਰਹੀ ਹੈ। ਸਰਕਾਰ ਸਦਨ ਵਿਚ ਬਿਆਨ ਦੇ ਕੇ ਆਪਣੀ ਸਥਿਤੀ ਸਪਸ਼ਟ ਕਰੇ।

**ਮਾਲ ਅਤੇ ਪੁਨਰਵਾਸ ਮੰਤਰੀ** (ਸਰਦਾਰ ਗੁਰਚੇਤ ਸਿੰਘ ਭੁੱਲਰ): ਇਸ ਸਾਲ ਪੰਜਾਬ ਭਾਰੀ ਬਾਰਸ਼ਾਂ ਅਤੇ ਭਿਅੰਕਰ ਹੜ੍ਹਾਂ ਦੀ ਲਪੇਟ ਵਿੱਚ ਨਹੀਂ ਆਇਆ। ਸਤੰਬਰ, 1996 ਵਿੱਚ ਪੰਜਾਬ ਦੇ ਲੱਗਭੱਗ ਸਾਰੇ ਭਾਗਾਂ ਅਤੇ ਹਿਮਾਚਲ ਪ੍ਰਦੇਸ਼ ਵਿੱਚ ਭਾਰੀ ਵਰਖਾ ਹੋਈ ਜਿਸ ਨਾਲ, ਬਦਕਿਸਮਤੀ ਨਾਲ, 13 ਮਨੁੱਖੀ ਜਾਨਾਂ ਦੇ ਨੁਕਸਾਨ ਤੋਂ ਇਲਾਵਾ 2 ਥਾਂ ਤੇ ਫਸਲਾਂ ਆਦਿ ਦਾ ਨੁਕਸਾਨ ਹੋਇਆ ਹੈ ਅਤੇ ਸਾਰੇ ਰਾਜ ਵਿੱਚ ਕੁਝ ਗਰੀਬਾਂ ਦੇ ਘਰ ਵੀ ਭਾਰੀ ਬਾਰਸ਼ ਨਾਲ ਢਹਿ ਗਏ ਹਨ ਜਿਸ ਦਾ ਵੇਰਵਾ ਇਸ ਤਰ੍ਹਾਂ ਹੈ.

"ਜ਼ਿਲ੍ਹਾ ਫਿਰੋਜ਼ਪੁਰ ਦੇ ਕੋਈ 400 ਏਕੜ ਜ਼ਮੀਨ ਤੇ ਭਾਰੀ ਬਾਰਸ਼ਾਂ ਨਾਲ ਪਾਣੀ ਆਇਆ ਹੈ ਜ਼ਿਲ੍ਹਾ ਗੁਰਦਾਸਪੁਰ ਦੇ ਕੋਈ 70 ਪਿੰਡਾਂ ਵਿੱਚ ਫਸਲਾਂ ਦਾ ਭਾਰੀ ਬਾਰਸ਼ਾਂ ਨਾਲ ਨੁਕਸਾਨ ਹੋਇਆ ਹੈ। ਇਸ ਤੋਂ ਇਲਾਵਾ ਸਾਰੇ ਰਾਜ ਵਿੱਚ ਅੰਦਾਜ਼ਨ 1000 ਗਰੀਬਾਂ ਦੇ ਘਰਾਂ ਨੂੰ ਨੁਕਸਾਨ ਹੋਣ ਦੀ ਰਿਪੋਰਟ ਮਿਲੀ ਹੈ।

ਰਾਜ ਸਰਕਾਰ ਵਲੋਂ 13 ਮਨੁੱਖੀ ਜਾਨਾਂ ਦੇ ਨੁਕਸਾਨ ਸਬੰਧੀ 50,000/- ਰੁਪਏ ਪ੍ਰਤੀ ਵਿਅਕਤੀ ਦੇ ਹਿਸਾਬ ਨਾਲ ਮਿਰਤਕਾਂ ਦੇ ਵਾਰਸਾਂ ਨੂੰ ਰਾਹਤ ਦਿੱਤੀ ਗਈ ਹੈ। ਗਿਰਦਾਵਰੀ ਕਰਨ ਤੋਂ ਬਾਅਦ ਸਰਕਾਰੀ ਹਦਾਇਤਾਂ ਅਨੁਸਾਰ ਖਰਾਬੇ ਦੇ ਆਧਾਰ ਤੇ ਭਾਰੀ ਬਾਰਸ਼ ਦੇ ਪਾਣੀ ਤੋਂ ਹੋਏ ਫਸਲਾਂ ਦੇ ਨੁਕਸਾਨ ਲਈ ਮੁਨਾਸਿਬ ਰਾਹਤ ਦਿੱਤੀ ਜਾਵੇਗੀ। ਘਰਾਂ ਨੂੰ ਹੋਏ ਨੁਕਸਾਨ ਦੀ ਵੀ ਪੜਤਾਲ ਤੋਂ ਬਾਅਦ ਬਣਦੀ ਰਾਹਤ ਦੇ ਦਿੱਤੀ ਜਾਵੇਗੀ।"

**ਕਾਮਰੇਡ ਤਰਸੇਮ ਜੋਧਾਂ**. ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਸਾਲ ਵੀ ਭਾਰੀ ਬਾਰਸ਼ਾਂ ਕਾਰਨ ਬਹੁਤ ਸਾਰੇ ਇਲਾਕਿਆਂ ਵਿੱਚ ਨੁਕਸਾਨ ਹੋਇਆ ਹੈ ਜਿਵੇਂ ਕਲਾਨੌਰ ਇਲਾਕੇ ਵਿੱਚ ਕਿਰਨਾਲੇ ਕੇ ਸਾਹਲੇ ਚੱਕ, ਡੇਹਰੀਵਾਹ ਕਿਰਨ, ਬਾਉਪੁਰ ਆਟੀਆਂ, ਰੁੜਿਆਨ, ਅਰਾਵਾਨ, ਕਲਾਨੌਰ, ਬਿਸ਼ਨ ਕੋਟ, ਨੜਾਂਵਾਲੀ, ਪਿੰਡਾਂ ਵਿੱਚ ਕੱਚੇ ਕੋਠੇ ਅਤੇ ਮਕਾਨ ਢਹਿ ਗਏ ਹਨ ਅਤੇ ਫਸਲਾਂ ਤਬਾਹ ਹੋ ਗਈਆਂ ਹਨ। ਇਸੇ ਤਰ੍ਹਾਂ ਗੜ੍ਹਦੀਵਾਲਾ ਦੇ ਪਿੰਡ ਕੈਸ਼ੋਪੁਰ ਟੁੰਡ ਅਤੇ ਨੰਗਦਾੜੇ ਵਿੱਚ ਵੀ ਕਈ ਬਾਗ ਰੁੜ੍ਹ ਗਏ ਹਨ। ਇਸ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਇਲਾਕਿਆਂ ਵਿਚ ਫਸਲਾਂ ਦਾ ਅਤੇ ਘਰਾਂ ਦਾ ਭਾਰੀ ਨੁਕਸਾਨ ਹੋਇਆ ਹੈ। ਸਪੀਕਰ

ਸਾਹਿਬ ਕੱਲ੍ਹ ਹੀ ਜੋ ਬਾਰਸ਼ ਹੋਈ ਹੈ ਉਸਦੇ ਨਾਲ ਫਰੀਦਕੋਟ ਅਤੇ ਫਿਰੋਜ਼ਪੁਰ ਜ਼ਿਲ੍ਹਿਆਂ ਵਿਚ 50 % ਤੋਂ ਜ਼ਿਆਦਾ ਫਸਲ ਤਬਾਹ ਹੋ ਗਈ ਹੈ । ਗੁਰੂ ਹਰਸਹਾਏ ਦੇ ਇਲਾਕੇ ਵਿੱਚ 2-2 ਫੁੱਟ ਪਾਣੀ ਆ ਗਿਆ ਹੈ ਅਤੇ ਝੋਨੇ ਦੀ ਫਸਲ ਤਬਾਹ ਹੋ ਗਈ ਹੈ । ਇਸੇ ਤਰ੍ਹਾਂ ਬਾਘਾ ਪੁਰਾਣਾ ਜੋ ਬਲਾਕ ਹੈ ਉਥੇ ਵੀ ਕਈ ਪਿੰਡਾਂ ਆਲਮਵਾਲਾ ਲੰਗੇਆਣਾ, ਘੱਲੋਆਂ, ਨੱਥੋਕੇ ਅਤੇ ਚੇਨੂੰਵਾਲਾ ਵਿੱਚ ਪਾਣੀ ਨਾਲ ਫਸਲ ਤਬਾਹ ਹੋ ਗਈ ਹੈ । ਸਪੀਕਰ ਸਾਹਿਬ ਜੋ ਫਸਲ ਪਾਣੀ ਵਿੱਚ ਡੁੱਬ ਗਈ ਹੈ, ਡੁੱਬਿਆ ਝੋਨਾ ਕਾਲਾ ਹੋ ਜਾਂਦਾ ਹੈ ਅਤੇ ਉਸਦਾ ਝਾੜ ਵੀ ਘੱਟ ਜਾਂਦਾ ਹੈ । ਸਪੀਕਰ ਸਾਹਿਬ, ਇਸ ਕਰਕੇ ਬੜਾ ਭਾਰੀ ਨੁਕਸਾਨ ਹੋਇਆ ਹੈ । ਪਿਛਲਾ ਤਜਰਬਾ ਦੱਸਦਾ ਹੈ ਕਿ ਪਿਛਲੇ ਸਾਲ ਵੀ ਜੋ ਨੁਕਸਾਨ ਹੋਇਆ ਹੈ ਉਸ ਸਮੇਂ ਵੀ ਸਪੈਸ਼ਲ ਗਿਰਦਾਵਰੀਆਂ ਦਰੁਸਤ ਨਹੀਂ ਹੋਈਆਂ । ਉਸ ਵੇਲੇ ਵੀ ਹੇਰਾਫੇਰੀ ਹੋਈ ਅਤੇ ਮਹਿਕਮਾ ਮਾਲ ਦੇ ਅਧਿਕਾਰੀਆਂ/ਪਟਵਾਰੀਆਂ ਨਾਲ ਮਿਲਕੇ ਹੇਰਾਫੇਰੀ ਹੋਈ ਅਤੇ ਜਿਨ੍ਹਾਂ ਲੋਕਾਂ ਦਾ ਨੁਕਸਾਨ ਹੋਇਆ ਸੀ ਉਨ੍ਹਾਂ ਨੂੰ ਪੈਸਾ ਨਹੀਂ ਮਿਲਿਆ । ਮੈਂ ਮਾਲ ਮੰਤਰੀ ਸਾਹਿਬ ਦੇ ਨੋਟਿਸ ਵਿੱਚ ਲਿਆਉਂਦਾ ਹਾਂ ਕਿ ਜਿਨ੍ਹਾਂ ਦੇ ਮਕਾਨ ਵੀ ਡਿੱਗੇ ਅਤੇ ਫਸਲਾਂ ਵੀ ਤਬਾਹ ਹੋਈਆਂ ਉਨ੍ਹਾਂ ਨੂੰ ਹੁਣ ਤੱਕ ਕੋਈ ਪੈਸਾ ਨਹੀਂ ਮਿਲਿਆ । ਮੇਰੇ ਇਲਾਕੇ ਰਾਏਕੋਟ ਵਿੱਚ ਇਕ ਔਰਤ ਫੱਟੜ ਹੋਈ ਅਤੇ ਉਸਦਾ ਹੋਰ ਵੀ ਨੁਕਸਾਨ ਹੋਇਆ । ਮੈਂ ਬੇਨਤੀ ਕਰਦਾ ਹਾਂ ਕਿ ਇਸ ਸਬੰਧੀ ਇਨਕੁਆਰੀ ਕਰਵਾ ਕੇ ਉਸ ਨੂੰ ਮੱਦਦ ਦਿਤੀ ਜਾਵੇ । ਸਪੀਕਰ ਸਾਹਿਬ, ਹੁਣ ਜਿਹੜਾ ਨੁਕਸਾਨ ਹੋਇਆ ਹੈ ਇਸ ਸਬੰਧੀ ਵੀ ਸਪੈਸ਼ਲ ਗਿਰਦਾਵਰੀ ਦੇ ਹੁਕਮ ਦਿਤੇ ਜਾਣੇ ਚਾਹੀਦੇ ਹਨ ਅਤੇ ਜਿਨ੍ਹਾਂ ਦਾ ਭਾਵੇਂ 40% ਨੁਕਸਾਨ ਹੋਇਆ ਹੈ, ਭਾਵੇਂ 50% ਨੁਕਸਾਨ ਹੋਇਆ ਹੈ ਉਨ੍ਹਾਂ ਨੂੰ ਮੁਆਵਜ਼ਾ ਦਿਤਾ ਜਾਵੇ ਕਿਉਂਕਿ ਲੋਕ ਪਹਿਲਾਂ ਹੀ ਪਿਛਲੀਆਂ 2-3 ਫਸਲਾਂ ਵਿੱਚ ਕਾਫੀ ਨੁਕਸਾਨ ਉਠਾ ਚੁੱਕੇ ਹਨ । ਮੈਂ ਬੇਨਤੀ ਕਰਾਂਗਾ ਕਿ ਸਪੈਸ਼ਲ ਗਿਰਦਾਵਰੀ ਕਰਵਾ ਕੇ ਉਨ੍ਹਾਂ ਦੀ ਮੱਦਦ ਕੀਤੀ ਜਾਵੇ ।

**ਮੰਤਰੀ** ਸਪੀਕਰ ਸਾਹਿਬ, ਸਰਦਾਰ ਹਰਚਰਨ ਸਿੰਘ ਬਰਾੜ ਦੀ ਸਰਕਾਰ ਬੜੀ ਚਿੰਤਾਜਨਕ ਹੈ । ਇਹ ਗਰੀਬਾਂ ਦੇ ਜਿਹੜੇ ਮਕਾਨ ਡਿੱਗੇ ਹਨ ਅਤੇ ਫਸਲਾਂ ਦਾ ਨੁਕਸਾਨ ਹੋਇਆ ਹੈ ਉਸਦੇ ਵਾਸਤੇ ਮੈਂ ਕਹਿ ਚੁੱਕਾ ਹਾਂ ਕਿ ਸਪੈਸ਼ਲ ਗਿਰਦਾਵਰੀ ਦੇ ਹੁਕਮ ਦੇ ਦਿੱਤੇ ਹਨ ਅਤੇ ਜਦੋਂ ਵੀ ਰਿਪੋਰਟ ਆਈ ਤਾਂ ਮੁਆਵਜ਼ਾ ਦੇ ਦਿੱਤਾ ਜਾਵੇਗਾ । ਮੇਰੇ ਮਾਨਯੋਗ ਮੈਂਬਰ ਨੇ ਜੋ ਕਿਹਾ ਕਿ ਜਿਹੜੀ ਔਰਤ ਪਿਛਲੀ ਵਾਰ ਫੱਟੜ ਹੋਈ, ਉਸ ਨੂੰ ਅਜੇ ਤੱਕ ਮੁਆਵਜ਼ਾ ਨਹੀਂ ਮਿਲਿਆ, ਉਹ ਮੈਨੂੰ ਲਿਖਕੇ ਦੇ ਦੇਣ ਅਸੀਂ ਇਨਕੁਆਰੀ ਕਰਵਾ ਲਵਾਂਗੇ ਅਤੇ ਦੋਸ਼ੀ ਨੂੰ ਸਜ਼ਾ ਦਿੱਤੀ ਜਾਵੇਗੀ ਕਿ ਉਸ ਨੂੰ ਹੁਣ ਤੱਕ ਕਿਉਂ ਮੁਆਵਜ਼ਾ ਨਹੀਂ ਦਿੱਤਾ ਗਿਆ ।

**ਕਾਮਰੇਡ ਤਰਸੇਮ ਜੋਧਾਂ:** ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਦੇ ਪਹਿਲਾਂ ਵੀ ਨੋਟਿਸ ਵਿੱਚ ਇਹ ਕੇਸ ਲਿਆ ਚੁੱਕਾ ਹਾਂ ਜੀ ।

**ਸ੍ਰੀ ਸਪੀਕਰ** ਜੋਧਾਂ ਜੀ, ਤੁਸੀਂ ਸਵਾਲ ਤਾਂ ਕੇਵਲ ਇਕ ਹੀ ਪੁੱਛ ਸਕਦੇ ਹੋ । ਅਗਲਾ ਕਾਲ ਅਟੈਂਸ਼ਨ ਨੋਟਿਸ ਕਾਮਰੇਡ ਅਜਾਇਬ ਸਿੰਘ ਰੌਂਤਾ ।

---

(Serial No. 19)

1. Comrade Ajaib Singh Rauhta,
2. Shri Sajwar Singh

} Sir I, beg to draw the attention of the Government towards a matter of urgent public importance, namely, non-implementation of the 'Assurance' given by the Housing and Urban Development Minister on 21st Dec., 1992 in reply to Starred Question No. 441 that flats at Mohali will be allotted in the next three years to all those applicants who had applied in response to advertisement of 'Demand Survey' in 1989. In spite o the said 'Assurance, the PUDA is suo motu refunding the earnest money of Rs. 2,88,63,000/- without interest to the applicants, after seven years. There is a great resentment amongst the applicants.

In view of the obvious and urgent importance of the matter, the Minister concerned may please be asked to make a statement in the House.

**Housing and Urban Development Minister** (Shri Balmukand Sharma) :Sir, in reply to Question No. 441, it was stated on 21st December, 1992 that there was a proposal to allot flats to all applicants registered in the Demand Survey conducted for Mohali in 1989 within the next three years. As per this Survey, the number of persons who registered themselves for LIG, MIG and HIG category with earnest money of Rs 1,000/-, Rs. 2,000/- and Rs. 3,000/- were 2,672, 5,900 and 4,821 respectively. In 1992-93, 384 four storeyed houses were constructed in sector 64, SAS Nagar under the LIG Scheme. Options were sought from the 2672 applicants whether they were ready to take these houses, to which only 658 persons responded. For these a draw of lots was arranged on 26th Oct., 1993 and 295 houses were allotted to such persons. However, allotment orders in the case of 153 out of these 295 allottees, were cancelled when they failed to complete the formalities. Options were again sought from this category in May-June, 1995 with an additional earnest money of Rs 1,000/- when only 141 persons responded and flats were allotted to all these persons. Construction of another 264 LIG houses in sector 70 was started in 1995. Fresh applications were invited in August, 1995 from the general public with earnest money of Rs. 10,000/-. At that time, options were also sought from old registered applicants of the Demand Survey wherein they were required to deposit the balance amount of earnest money.

Old registered applicants were also asked to excercise their options before 30th June, 1993 inrespect of 272 MIG Housing Scheme of Sector 64, Mohali. Out of 5900 registered applicants under the Demand Survey, only 3270 responded and 235 houses were alloted to them. It was made clear that unsuccessful applicants were free to obtain a refund within one month. While inviting applications from general public in August, 1995, under the 784 MIG Super Housing Scheme, options were also sought from registered applicants under the Demand Survey.

Under the new option, such applicants were rquired to deposit an additional amount of Rs. 38,000/- in order to discourage any speculation. Only 56 persons responded out of which 14 succeeded in the draw of lots on 7th December, 1995.

Judging from the response to the option invited, there was reason to believe that the Demand Survey reflected an element of speculation. Taking this and other relevant factors into consideration, the Finance Committee of Punjab Urban Planning & Development Authority in its meeting held on 2nd Feb., 1996 decided that in all cases where it was not possible to make allotments in the near future, earnest money of the applicants may be refunded forthwith. In pursuance of this decision, Rs. 2.87 crores out of a total of Rs. 3.06 crores collected under the Demand Survey for SAS Nagar have since been refunded.

**ਕਾਮਰੇਡ ਅਜੈਬ ਸਿੰਘ ਰੋਂਤਾ** : ਸਪੀਕਰ ਸਾਹਿਬ, ਮਾਨਯੋਗ ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਔਰ ਮੇਰੇ ਕੋਲ ਇਸ ਸਬੰਧੀ ਤੱਥ ਅਤੇ ਸਬੂਤ ਹਨ । ਸਰਕਾਰ ਨੇ ਪੰਜਾਬ ਅਰਬਨ ਡਿਵੈਲਪਮੈਂਟ ਤੇ ਪਲੈਨਿੰਗ ਅਥਾਰਟੀ ਦੇ ਅਧੀਨ ਇਸ਼ਤਿਹਾਰ ਕੱਢਿਆ ਔਰ ਉਨ੍ਹਾਂ ਮਕਾਨਾਂ ਦੇ ਜਿਹੜੇ ਐਪਲੀਕੈਂਟਸ ਹਨ, ਉਨ੍ਹਾਂ ਨੂੰ ਦੇਣ ਦੀ ਗੱਲ ਕੀਤੀ ਗਈ ।

ਸਪੀਕਰ ਸਾਹਿਬ, ਇਹ ਡਿਮਾਂਡ ਸਰਵੇ ਦੀ ਸਕੀਮ ਸਰਕਾਰ ਨੇ ਸਤੰਬਰ, 1989 ਨੂੰ ਚਾਲੂ ਕੀਤੀ ਸੀ ਤੇ ਇਸ ਸਬੰਧ ਵਿਚ ਸਰਕਾਰ ਦਾ ਕੁਐਸਚਨ ਨੰਬਰ 441 ਪਹਿਲਾਂ ਇਸੇ ਅਸੰਬਲੀ ਵਿੱਚ ਲੱਗ ਚੁੱਕਾ ਹੈ ਔਰ ਇਹ 21 ਦਸੰਬਰ, 1992 ਨੂੰ ਲੱਗਾ ਸੀ, ਜਿਸ ਦਾ ਜਵਾਬ ਮਨਿਸਟਰ ਸਾਹਿਬ ਨੇ ਇਸ ਹਾਊਸ ਦੇ ਵਿੱਚ ਦਿੱਤਾ ਸੀ ਕਿ ਅਸੀਂ ਅਗਲੇ ਤਿੰਨ ਸਾਲਾਂ ਦੇ ਵਿੱਚ ਵਿੱਚ ਇਨ੍ਹਾਂ ਪੈਂਡਿੰਗ ਐਪਲੀਕੈਂਟਸ ਨੂੰ ਮਕਾਨ ਬਣਾ ਕੇ ਦੇ ਦੇਵਾਂਗੇ ਪਰ ਸਰਕਾਰ ਨੇ 7 ਸਾਲਾਂ ਬਾਅਦ ਮਕਾਨ ਤਾਂ ਕੀ ਬਣਾਉਣੇ ਸਨ ਉਨ੍ਹਾਂ ਲੋਕਾਂ ਨੂੰ ਜੁਲਾਈ, 1996 ਵਿੱਚ ਬਿਨਾਂ ਵਿਆਜ ਦੇ ਪੈਸੇ ਵਾਪਸ ਕਰ ਦਿੱਤੇ । ਇੰਨੀ ਦੇਰ ਸਰਕਾਰ ਦੇ ਕੋਲ ਪੈਸਾ ਪਿਆ ਰਿਹਾ । ਜਿਹੜੇ ਇਹ ਐਪਲੀਕੈਂਟਸ ਸਨ, ਉਨ੍ਹਾਂ ਨੇ ਨਾ ਤਾਂ ਕਿਧਰੇ ਮਕਾਨ ਖਰੀਦੇ ਔਰ ਨਾ ਹੀ ਉਹ ਪਲਾਟ ਵਗੈਰਾ ਖਰੀਦ ਸਕੇ । ਸਰਕਾਰ ਨੇ ਉਨ੍ਹਾਂ ਨਾਲ ਧੋਖਾਦੇਹੀ ਕੀਤੀ ਹੈ । 23 ਜੁਲਾਈ, 1996 ਦੇ ਟ੍ਰਿਬਿਊਨ ਰਾਹੀਂ ਸਰਕਾਰ ਨੇ ਦੱਸਿਆ ਕਿ ਉਹ ਮੁਹਾਲੀ ਵਿਚ ਐਚ. ਆਈ. ਜੀ. ਦੇ 1796 ਮਕਾਨ ਬਣਾ ਕੇ ਦੇ ਰਹੀ ਹੈ. . . .

**ਸ੍ਰੀ ਸਪੀਕਰ** : ਤੁਸੀਂ ਸਵਾਲ ਪੁੱਛੋ ।

**ਕਾਮਰੇਡ ਅਜੈਬ ਸਿੰਘ ਰੋਂਤਾ** : ਮੈਂ ਸਵਾਲ ਪੁੱਛਦਾ ਹਾਂ ਜੀ । 15 ਅਗਸਤ, 1996 ਦੇ ਅਖ਼ਬਾਰ ਵਿੱਚ ਸਰਕਾਰ ਦਾ ਬਿਆਨ ਸੀ ਕਿ ਉਹ 5 ਹੋਰ ਨਵੇਂ ਸੈਕਟਰ ਡਿਵੈਲਪ ਕਰ ਰਹੀ ਹੈ ਅਤੇ ਪੁੱਡਾ ਵਲੋਂ ਮਕਾਨ ਬਣਾਏ ਜਾਣਗੇ । ਜਦ ਸਰਕਾਰ 20 ਸਤੰਬਰ, 1996 ਨੂੰ ਯਾਨੀ ਕੇ ਕਲ੍ਹ ਹੋਰ ਡਰਾਅ ਕੱਢ ਰਹੀ ਹੈ । ਮੈਂ ਬੇਨਤੀ ਕਰਦਾ ਹਾਂ ਕਿ ਜਿਨ੍ਹਾਂ ਲੋਕਾਂ ਦਾ ਏਨੀ ਦੇਰ ਤੋਂ ਪੈਸਾ ਸਰਕਾਰ ਕੋਲ ਪਿਆ ਰਿਹਾ ਔਰ ਸਰਕਾਰ ਨੇ ਵਿਆਜ ਖਾਧਾ ਔਰ ਫਿਰ ਉਨ੍ਹਾਂ ਨੂੰ ਪੈਸਾ ਵਾਪਸ ਕਰ ਦਿੱਤਾ ਗਿਆ, ਕੀ

[ਕਾਮਰੇਡ ਅਜੈਬ ਸਿੰਘ ਰੌਂਤਾ]

ਉਨ੍ਹਾਂ ਲੋਕਾਂ ਨੂੰ ਧਿਆਨ ਵਿੱਚ ਰੱਖਿਆ ਜਾਵੇਗਾ ? 1989 ਦੇ ਡਿਮਾਂਡ ਸਰਵੇ ਵਾਲਿਆਂ ਨੂੰ, ਜਿਨ੍ਹਾਂ ਤੋਂ ਅਰਜ਼ੀਆਂ ਲਈਆਂ ਗਈਆਂ ਸਨ, ਉਨ੍ਹਾਂ ਨੂੰ ਧਿਆਨ ਵਿੱਚ ਰੱਖ ਕੇ ਉਨ੍ਹਾਂ ਨੂੰ ਮਕਾਨ ਦਿੱਤੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਜਵਾਬ ਬੜਾ ਕਲੀਅਰ ਦਿੱਤਾ ਹੈ । ਉਸ ਦੇ ਵਿਚ ਅਸੀਂ ਅਰਨੈਸਟ ਮਨੀ, ਜਿਹੜਾ ਬਿਆਨਾ ਲੈਂਦੇ ਹਾਂ, ਉਸ ਵਿਚ ਡਿਮਾਂਡ ਸਰਵੇ ਹੁੰਦਾ ਹੈ ਕਿ ਲੋਕਾਂ ਦੀ ਕਿੰਨੀ ਡਿਮਾਂਡ ਹੈ, ਉਸ ਦਾ ਡਰਾਅ ਕੱਢਿਆ ਜਾਂਦਾ ਹੈ । ਅਸੀਂ ਐਲ. ਆਈ. ਜੀ. ਦੇ 264 ਮਕਾਨ ਬਣਾਏ ਹਨ ਔਰ ਉਸ ਦੇ ਵਾਸਤੇ ਐਪਲੀਕੇਸ਼ਨਜ਼ ਵੀ ਲਈਆਂ ਔਰ ਇਸ ਵਿੱਚ ਜਿਨ੍ਹਾਂ ਦਾ ਡਰਾਅ ਨਿਕਲਿਆ ਉਨ੍ਹਾਂ ਨੂੰ ਮਕਾਨ ਦੇ ਦਿੱਤੇ ਹਨ ਔਰ ਬਾਕੀ ਜਿਨ੍ਹਾਂ ਦਾ ਡਰਾਅ ਨਹੀਂ ਨਿਕਲਿਆ, ਉਨ੍ਹਾਂ ਨੂੰ ਪੈਸੇ ਵਾਪਸ ਦੇ ਦਿੱਤੇ ਹਨ । ਜੋ ਕਿਸੇ ਨੇ ਪੈਸੇ ਨਹੀਂ ਲਏ, ਮੈਂ ਸਮਝਦਾ ਹਾਂ ਕਿ ਉਸ ਦੀ ਗਲਤੀ ਹੈ ਸਾਰੇ ਦੇ ਸਾਰੇ ਪੈਸੇ ਵਾਪਸ ਦੇ ਦਿੱਤੇ ਹਨ ਪਰ ਕਈ ਥਾਵਾਂ ਤੇ ਆਦਮੀ ਦਾ ਪਤਾ ਨਹੀਂ ਲਗਦਾ ਕਿ ਆਦਮੀ ਕਿੱਥੇ ਹਨ । 15-15 ਸਾਲਾਂ ਬਾਅਦ ਆਦਮੀ ਦਾ ਪਤਾ ਨਹੀਂ ਲਗਦਾ ਉਨ੍ਹਾਂ ਨੂੰ ਪੈਸੇ ਨਹੀਂ ਮਿਲੇ ਤਾਂ ਮੈਂਬਰ ਸਾਹਿਬ ਦੱਸ ਦੇਣ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, 2 ਕਰੋੜ 88 ਲੱਖ 63 ਹਜ਼ਾਰ ਰੁਪਏ ਹਨ, ਜਿਸ ਦਾ ਕਿੰਨਾ ਵਿਆਜ ਬਣਦਾ ਹੈ ਔਰ ਇਨੀ ਦੇਰ ਤੱਕ ਇਹ ਪੈਸਾ ਰੱਖਿਆ ਗਿਆ ਹੈ ਮੈਂ ਕਹਿੰਦਾ ਹਾਂ ਕਿ ਕੱਲ੍ਹ ਨੂੰ ਲਾਟਰੀ ਸਿਸਟਮ ਰਾਹੀਂ ਡਰਾਅ ਕੱਢਿਆ ਜਾ ਰਿਹਾ ਹੈ, ਇਨ੍ਹਾਂ ਨੂੰ ਵੀ ਸ਼ਾਮਿਲ ਕੀਤਾ ਜਾਵੇ ।

**ਮੰਤਰੀ** : ਮੈਂ, ਸਪੀਕਰ ਸਾਹਿਬ, ਬੜਾ ਕਲੀਅਰ ਜਵਾਬ ਦਿੱਤਾ ਹੈ । ਮੈਂ ਦੱਸਿਆ ਹੈ ਕਿ 3 ਕਰੋੜ 6 ਲੱਖ ਰੁਪਏ ਵਿਚੋਂ 2.38 ਕਰੋੜ ਵਾਪਸ ਕਰ ਦਿੱਤਾ ਹੈ । ਬਾਕੀ ਜੇਕਰ ਕੋਈ ਰਹਿੰਦਾ ਹੈ, ਤਾਂ ਦੱਸ ਦੇਣ ।

---

## PAPER LAID ON THE TABLE

**Finance Minister** (Doctor Kewal Krishan) : Sir, I beg to lay on the Table the Annual Report of Punjab State Industrial Development Corporation Limited for the year 1994-95, as required under section 619-A(3) of the Companies Act, 1956.

---

**Mr. Speaker** : What all Mr. Atwal has said about the Speaker whether he has Spoken against the Speaker or in favour of Speaker, all that is expunged. Next, Resolution, Smt. Vimla Dang.

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਅੱਜ ਮੈਂ ਰੈਜ਼ੂਲਿਊਸ਼ਨ . . . . (ਵਿਘਨ)

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਕੱਲ੍ਹ ਇੱਕ ਐਡਜਰਨਮੈਂਟ ਮੋਸ਼ਨ ਦਿੱਤੀ ਸੀ। ਜਿਹੜੀ ਕਿ ਤੁਸੀਂ ਡਿਸਅਲਾਓ ਕਰ ਦਿੱਤੀ ਹੈ। ਕੱਲ੍ਹ ਇੱਥੇ ਹਾਊਸ ਦੇ ਵਿਚ ਬੜਾ ਵਾਵੇਲਾ ਉਠਿਆ ਸੀ ਕਿ ਵਾਇਓਲੇਸ਼ਨ ਆਫ ਰੂਲਜ਼ ਹੋਈ ਹੈ ਅਤੇ ਕੇਂਦਰ ਨੇ 15 ਕਰੋੜ ਰੁਪਏ ਸਾਨੂੰ ਭੇਜੇ ਹਨ। ਚਾਰ ਜ਼ਿਲ੍ਹਿਆਂ ਤੋਂ ਇਲਾਵਾ ਬਾਕੀ ਦੇ ਸਾਰਿਆਂ ਨੇ ਵੰਡ ਕੇ 15% ਕਮਿਸ਼ਨ (ਵਿਘਨ)....

**ਸ੍ਰੀ ਸਪੀਕਰ** : ਕੀ ਤੁਸੀਂ ਕਿਹ ਪੁਆਇੰਟ ਆਫ ਆਰਡਰ ਰੇਜ਼ ਕੀਤਾ ਹੈ ? ਤੁਸੀਂ ਤਾਂ ਬਗੈਰ ਪੁੱਛੇ ਹੀ ਬੋਲ ਰਹੇ ਹੋ। ਕੀ ਮੈਂ ਤੁਹਾਨੂੰ ਬੋਲਣ ਦੀ ਇਜਾਜ਼ਤ ਦਿੱਤੀ ਹੈ ? ਮੈਂ ਤਾਂ ਸ੍ਰੀਮਤੀ ਵਿਮਲਾ ਡਾਂਗ ਜੀ ਨੂੰ ਰੈਜ਼ੂਲਿਊਸ਼ਨ ਮੂਵ ਕਰਨ ਲਈ ਕਿਹਾ ਹੈ। ਤੁਸੀਂ ਐਡਜਰਨਮੈਂਟ ਮੋਸ਼ਨ ਦਿੱਤੀ ਸੀ। ਉਹ ਮੈਂ ਡਿਸਅਲਾਓ ਕਰ ਦਿੱਤੀ ਹੈ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ ਅਤੇ ਇਹ ਟੈਕਨੀਕਲ ਗੱਲ ਹੈ। ਸਪੀਕਰ ਸਾਹਿਬ, ਇਸ ਬਾਰੇ ਕੋਈ ਜਵਾਬ ਦੇਣਾ ਚਾਹੀਦਾ ਹੈ। (ਵਿਘਨ)......

**ਸ੍ਰੀ ਸਪੀਕਰ** : ਤੁਸੀ ਮੇਰੀ ਗੱਲ ਸੁਣੋ। I have disallowed your adjournment motion. I will read out my order.—

> "The adjournment has been disallowed on the ground that it involves the conduct of the minister, which cannot be discussed except on a Substantive Motion."

This is the Rule where it is provided that Substantive Motion means no confidence. If you bring any No Confidence Motion, that I can admit if the requirements are fullfilled. But unless that is done under the rules, I can't admit. So, what I said yesterday, I stand by that. If you bring a Substantive Motion, I can consider and that you are not bringing and so I will not allow you.

---

## WALK-OUT

(ਇਸ ਸਮੇਂ ਸ੍ਰੀ ਵਿਜੇ ਕੁਮਾਰ ਸਾਥੀ ਵਾਰ ਵਾਰ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ)।

**ਸ੍ਰੀ ਸਪੀਕਰ** : ਤੁਸੀਂ ਬੈਠ ਜਾਓ (ਵਿਘਨ)

**ਸ੍ਰੀ ਵਿਜੇ ਕੁਮਾਰ ਸਾਥੀ** : ਮੈਂ ਪ੍ਰੋਟੈਸਟ ਵਜੋਂ ਵਾਕ-ਆਊਟ ਕਰਦਾ ਹਾਂ।

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਵਿਜੇ ਕੁਮਾਰ ਸਾਥੀ, ਜਨਤਾ ਦਲ, ਸਦਨ ਵਿਚੋਂ ਵਾਕ-ਆਊਟ ਕਰ ਗਏ।)

---

## RESOLUTION RE. THE ENACTMENT OF LEGISLATION TO HAVE SOME EFFECTIVE CONTROL OVER PRIVATE UNRECOGNISED EDUCATIONAL INSTITUTIONS

**ਸ੍ਰੀਮਤੀ ਵਿਮਲਾ ਡਾਂਗ** (ਅੰਮ੍ਰਿਤਸਰ ਪੱਛਮੀ) : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਅੱਜ ਸਦਨ ਦੇ ਸਾਹਮਣੇ ਰੇਜ਼ੋਲਿਊਸ਼ਨ ਰੱਖ ਰਹੀ ਹਾਂ ।

Sir, I beg to move that -

> "This House recommends to the State Government to take steps to enact legislation to have some effective control over private unrecognised educational institutions, so as to safeguard the interests of education and future of students."

**Mr. Speaker** Motion moved—

> "This House recommends to the State Government to take steps to enact legislation to have some effective control over private unrecognised educational institutions, so as to safeguard the interests of education and future of students."

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਅੱਜ ਹਾਊਸ ਦੇ ਸਾਹਮਣੇ ਐਜੂਕੇਸ਼ਨ ਸਬੰਧੀ ਮਤਾ ਰਖਿਆ ਹੈ ਤਾਂ ਇਥੇ ਘਟੋ ਘੱਟ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਤਾਂ ਹਾਜ਼ਰ ਹੋਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਡਿਪਟੀ ਚੀਫ ਮਨਿਸਟਰ ਸਾਹਿਬਾ, ਤੁਸੀਂ ਹਾਜ਼ਿਰ ਐਜੂਕੇਸ਼ਨ ਦੇ ਮਨਿਸਟਰ ਹੋ । ਦੂਸਰੇ ਮੈਂਬਰ ਸਾਹਿਬ ਨੂੰ ਵੀ ਪ੍ਰਾਰਥਨਾ ਕਰ ਦਿਓ ।

**ਉਪ ਮੁੱਖ ਮੰਤਰੀ** : ਡਿਸਕਸ਼ਨ ਕਰਾਉਣੀ ਹੈ ਤਾਂ ਕਰਾ ਲੈਣ, ਮੈਂ ਤਾ ਟਾਕ ਆਊਟ ਕਰਾਉਣਾ ਸੀ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਸਟਾਰਟਿੰਗ ਵਿੱਚ ਹੀ ਮਨ ਬਣਾਇਆ ਹੋਇਆ ਹੈ । ਡਿਸਕਸ਼ਨ ਹਾਲੇ ਹੋਈ ਨਹੀਂ ਅਤੇ ਡਿਪਟੀ ਚੀਫ ਮਨਿਸਟਰ ਸਾਹਿਬਾ ਨੇ ਅਨਾਊਂਸਮੈਂਟ ਕਰ ਦਿੱਤੀ ਕਿ ਇਹ ਟਾਕ-ਆਊਟ ਕਰਾਉਣਾ ਚਾਹੁੰਦੇ ਹਨ । (ਵਿਘਨ) ਟਾਕ-ਆਊਟ ਕਰਾਉਣ ਦਾ ਮਤਲਬ, ਤੁਹਾਡਾ ਇਰਾਦਾ ਕੀ ਹੈ ?

**ਉਪ ਮੁੱਖ ਮੰਤਰੀ** : ਆਲਰੇਡੀ ਇਰਾਦਾ ਬੜਾ ਅੱਛਾ ਹੈ । ਹਰ ਕਿਸੀ ਤੋਂ ਸੁਝਾਅ ਸਜੈਸ਼ਨਾਂ ਆਉਣਗੀਆਂ (ਵਿਘਨ)

**Mr. Speaker** : You please listen the Resolution. She is moving it. Then discussion will be held. It will be to the pleasure of the House either to pass it or not to pass it.

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਕੋਈ ਵੀ ਮਸਲਾ ਆਪੋਜ਼ੀਸ਼ਨ ਨੇ ਰੱਖਿਆ ਹੋਵੇ ਉਸ ਨੂੰ ਟਾਕ-ਆਊਟ ਹੀ ਕੀਤਾ ਜਾਂਦਾ ਹੈ। ਨਾਨ-ਆਫਸ਼ੀਅਲ ਡੇ ਵਿਚ ਕੋਈ ਦਿਲਚਸਪੀ ਨਹੀਂ ਲੈਂਦਾ। ਸਪੀਕਰ ਸਾਹਿਬ ਮੇਰਾ ਤਜ਼ਰਬਾ ਹੈ ਕਿ ਜਿਸ ਮਸਲੇ ਬਾਰੇ ਓਵਰ ਆਲ ਸਪੋਰਟ ਵੀ ਹੁੰਦੀ ਹੈ ਉਹ ਵੀ ਟਾਕ ਆਊਟ ਹੋ ਜਾਂਦਾ ਹੈ। ਇਹ ਵਤੀਰਾ ਬੜਾ ਗਲਤ ਹੈ। ਇਹ ਐਟੀਚਿਊਡ ਆਬਜੈਕਸ਼ਨੇਬਲ ਹੈ। ਬਹੁਤ ਗਲਤ ਹੈ। ਕਦੇ ਵੀ ਕਿਸੇ ਵੇਲੇ ਆਪੋਜ਼ੀਸ਼ਨ ਕੋਈ ਰੇਜ਼ੋਲਿਊਸ਼ਨ ਰੱਖਦੀ ਹੈ ਤਾਂ ਉਸ ਨੂੰ ਕੇਵਲ ਸੁਣ ਕੇ ਟਾਕ ਆਊਟ ਕਰ ਦੇਣਾ ਠੀਕ ਨਹੀਂ ਹੈ। ਕਮ-ਜ਼-ਕਮ ਸੁਜੈਸ਼ਨਜ਼ ਤਾਂ ਸੁਣੋ। ਪਿਛਲੇ ਸੈਸ਼ਨ ਵਿੱਚ ਸਿੰਗਲ ਟੀਚਰ ਸਕੂਲਜ਼ ਦੇ ਬਾਰੇ ਸਾਡੇ ਰੇਜ਼ੋਲਿਊਸ਼ਨ ਦਾ ਸਭ ਨੇ ਸਮਰਥਨ ਕੀਤਾ ਸੀ ਕਾਂਗਰਸ ਬੈਂਚਿਜ਼ ਤੋਂ ਵੀ ਸਮਰਥਨ ਕੀਤਾ ਗਿਆ। ਲੇਕਿਨ ਮਤਾ ਟਾਕ-ਆਊਟ ਕਰ ਦਿੱਤਾ ਕਿਉਂਕਿ ਆਪੋਜ਼ੀਸ਼ਨ ਵਲੋਂ ਸੀ। ਇਸ ਕਰਕੇ ਉਹ ਮਤਾ ਉਸੇ ਦਿਨ ਹੀ ਪਾਸ ਨਹੀਂ ਕਰਨਾ। ਮੇਰੀ ਬੇਨਤੀ ਸੁਣੋ ਕਿ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਦੂਸਰੇ ਦਿਨ ਇਸੇ ਹੀ ਸਦਨ ਵਿਚ ਅਨਾਊਂਸਮੈਂਟ ਕਰ ਦਿਤੀ ਕਿ ਅਸੀਂ ਇਸ ਤਾਰੀਖ ਤੋਂ ਸਿੰਗਲ ਟੀਚਰ ਸਕੂਲ ਖਤਮ ਕਰ ਦਿਆਂਗੇ। ਇਹ ਤੁਹਾਡਾ ਐਟੀਚਿਊਟ ਬਿਲਕੁਲ ਗਲਤ ਹੈ ਇਹ ਠੀਕ ਨਹੀਂ ਹੈ। ਬਗੈਰ ਸੁਣੇ ਹੀ ਤੁਸਾਂ ਕਹਿ ਦਿੱਤਾ ਅਸੀਂ ਟਾਕ ਆਊਟ ਕਰ ਰਹੇ ਹਾਂ। ਤੁਸੀਂ ਇਹ ਤਾਂ ਸੁਣਿਆ ਨਹੀਂ ਕਿ ਇਸ ਰੇਜ਼ੋਲਿਊਸ਼ਨ ਦੇ ਬਾਰੇ ਸਾਡੀ ਰਾਇ ਕੀ ਹੈ। ਸਪੀਕਰ ਸਾਹਿਬ, ਮੈਂ ਆਪਣੀ ਗੱਲ ਥੋੜੇ ਜਿਹੇ ਸਮੇਂ ਵਿਚ ਕਹਿ ਰਹੀ ਹਾਂ। ਮੈਨੂੰ ਕੋਈ ਸ਼ੌਕ ਨਹੀਂ ਹੈ ਕਿ ਬਹੁਤ ਲੰਮੇ ਵਖਿਆਨ ਕੀਤੇ ਜਾਣ। ਪੇਪਰਜ਼ ਦੀ ਡਿਸਟ੍ਰੀਬਿਊਸ਼ਨ ਬਾਰੇ ਵੀ ਕਹਿਣਾ ਚਾਹਾਂਗੀ ਕਿ ਕੱਲ੍ਹ ਰੇਜ਼ੋਲਿਊਸ਼ਨ ਸਿਲੈਕਟ ਹੋ ਕੇ ਬਹੁਤ ਲੇਟ ਆਇਆ ਹੈ। ਇਸ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ।

ਸਪੀਕਰ ਸਾਹਿਬ, ਸਾਡਾ ਜਿਹੜਾ ਸਬਜੈਕਟ ਹੈ। ਉਹ ਪ੍ਰਾਈਵੇਟ ਸਕੂਲਜ਼ ਤੇ ਪ੍ਰਾਈਵੇਟ ਇੰਸਟੀਚਿਊਸ਼ਨਜ਼ ਨੂੰ ਕੰਟਰੋਲ ਕਰਨ ਬਾਰੇ ਹੈ। ਉਨ੍ਹਾਂ ਦੀ ਮਸ਼ਰੂਮ ਵਾਂਗ ਗਰੋਥ ਸਾਡੇ ਸਾਰੇ ਪੰਜਾਬ ਵਿੱਚ ਹੋ ਰਹੀ ਹੈ ਕਿਉਂਕਿ ਸਰਕਾਰੀ ਸਕੂਲ ਐਡੀਕਿਊਏਟ ਗਿਣਤੀ ਵਿੱਚ ਨਹੀਂ ਹਨ। ਬੱਚਿਆਂ ਨੇ ਤਾਂ ਪੜ੍ਹਨਾ ਹੈ ਜੋ ਪ੍ਰਾਈਵੇਟ ਸਕੂਲਾਂ ਵਿਚ ਜਾਂਦੇ ਹਨ ਜਿੱਥੇ ਬੜੀਆਂ ਤਕੜੀਆਂ ਫੀਸਾਂ ਉਨ੍ਹਾਂ ਕੋਲੋਂ ਚਾਰਜ ਕੀਤੀਆਂ ਜਾਂਦੀਆਂ ਹਨ ਅਤੇ ਬਹੁਤ ਸਾਰੇ ਇੰਸਟੀਚਿਊਸ਼ਨਜ਼ ਵਿੱਚ ਪੂਰੀਆਂ ਫੈਸਿਲਟੀਜ਼ ਵੀ ਨਹੀਂ ਹੁੰਦੀਆਂ।

ਕੇਪੀਟੇਸ਼ਨ ਫੀਸ ਦੇ ਬਾਰੇ ਵਿਚ ਭਾਵੇਂ ਸੁਪ੍ਰੀਮ ਕੋਰਟ ਵਿਚ ਫੈਸਲਾ ਹੋਇਆ ਫਿਰ ਵੀ ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਜਿਹੜੀ ਪ੍ਰਾਈਵੇਟ ਸਕੂਲਾਂ ਵਿਚ ਫੀਸ ਚਾਰਜ ਕੀਤੀ ਜਾਂਦੀ ਹੈ ਉਹ ਬਹੁਤ ਜ਼ਿਆਦਾ ਹੈ। ਜਿਹੜੇ ਬੱਚੇ ਪ੍ਰਾਈਵੇਟ ਸਕੂਲਾਂ ਵਿਚ ਪੜ੍ਹਦੇ ਹਨ ਉਨ੍ਹਾਂ ਦੀ ਫਲੀਸਿੰਗ ਹੁੰਦੀ ਹੈ ਪਰ ਦੂਜੇ ਪਾਸੇ ਆਮ ਤੌਰ ਤੇ ਇਹ ਗੱਲ ਕਹੀ ਜਾਂਦੀ ਹੈ ਕਿਉਂਕਿ

[ਸ੍ਰੀਮਤੀ ਵਿਮਲਾ ਡਾਂਗ]

ਸਰਕਾਰੀ ਸਕੂਲਾਂ ਵਿਚ ਪੜ੍ਹਾਈ ਠੀਕ ਨਹੀਂ ਹੁੰਦੀ ਇਸ ਲਈ ਪ੍ਰਾਈਵੇਟ ਸਕੂਲਾਂ ਵਿਚ ਬਚਿਆਂ ਨੂੰ ਭੇਜਣਾ ਪੈਂਦਾ ਹੈ। ਮੈਂ ਸਮਝਦੀ ਹਾਂ ਕਿ ਇਹ ਜਿਹੜੀ ਆਲੋਚਨਾ ਹੈ ਇਹ ਕੁਝ ਹੱਦ ਤੱਕ ਠੀਕ ਵੀ ਹੋ ਸਕਦੀ ਹੈ। ਜਿਹੜੇ ਸਰਕਾਰੀ ਸਕੂਲਜ਼ ਹਨ ਉਨ੍ਹਾਂ ਵਿਚ ਪੜ੍ਹਾਈ ਦੇ ਸਟੈਂਡਰਡ ਵਿਚ ਜੋ ਇੰਪਰੂਵਮੈਂਟ ਲੋੜੀਂਦੀ ਹੈ ਉਹ ਕਰਨੀ ਚਾਹੀਦੀ ਹੈ। ਮੈਂ ਦਸਦੀ ਹਾਂ ਕਿ ਸਰਕਾਰ ਨੇ ਐਲਾਨ ਕੀਤਾ ਹੈ ਕਿ 10 ਪਲੱਸ 2 ਤਕ ਜਿਹੜੀਆਂ ਲੜਕੀਆਂ ਪੜ੍ਹਦੀਆਂ ਹਨ ਉਨ੍ਹਾਂ ਦੀ ਫੀਸ ਮੁਆਫ ਹੋਵੇਗੀ। ਉਨ੍ਹਾਂ ਦੀ ਫਰੀ ਐਜੂਕੇਸ਼ਨ ਹੋਵੇਗੀ। ਇਹ ਐਲਾਨ ਤਾਂ ਕਰ ਦਿੱਤਾ ਪਰ ਮੈਂ ਦੱਸਦੀ ਹਾਂ ਕਿ ਉਨ੍ਹਾਂ ਕਲਾਸਾਂ ਵਿਚ ਸਟ੍ਰੈਂਥ ਕੀ ਹੈ। ਅੰਮ੍ਰਿਤਸਰ ਜ਼ਿਲ੍ਹੇ ਵਿਚ ਛੇਹਰਟਾ ਜਿਹੜਾ ਸਕੂਲ ਹੈ ਉਥੇ ਕੇਵਲ 85 ਸਟੂਡੈਂਟਸ ਨੂੰ ਐਡਮਿਸ਼ਨ ਮਿਲੀ ਹੈ ਪਰ ਸਟਾਫ ਕਾਫੀ ਨਹੀਂ। ਅਕਾਡਮਿਕ ਸੈਸ਼ਨ ਸ਼ੁਰੂ ਹੋ ਗਿਆ ਹੈ ਪਰ ਕਈ ਸਕੂਲਾਂ ਵਿਚ 10+2 ਦੇ ਬੱਚਿਆਂ ਲਈ ਅਰੇਂਜਮੈਂਟ ਤਸੱਲੀਬਖਸ਼ ਨਹੀਂ। ਜਦੋਂ ਇਹ ਹਾਲਤ ਹੁੰਦੀ ਹੈ ਤਾਂ ਜਿਹੜੇ ਪੇਰੈਂਟਸ ਹੁੰਦੇ ਹਨ ਉਹ ਪ੍ਰਾਈਵੇਟ ਸਕੂਲਾਂ ਵਿਚ ਬੱਚਿਆਂ ਨੂੰ ਪੜ੍ਹਨ ਲਈ ਭੇਜਦੇ ਹਨ। ਉਨ੍ਹਾਂ ਸਕੂਲਾਂ ਵਿਚ ਖਰਚਾ ਬਹੁਤ ਦੇਣਾ ਪੈਂਦਾ ਹੈ। ਜਿੰਨੇ ਵੀ ਮਨਿਸਟਰਜ਼ ਹਨ, ਐਮ. ਐਲ. ਏਜ਼ ਹਨ ਜਾਂ ਹੋਰ ਵੀ ਜਿਹੜੇ ਤਕੜੇ ਜਾਂ ਦਰਮਿਆਨੇ ਤਬਕੇ ਦੇ ਲੋਕ ਹਨ ਉਹ ਤਾਂ ਆਪਣੇ ਬਚਿਆਂ ਨੂੰ ਕਾਨਵੈਂਟ ਸਕੂਲਾਂ ਵਿਚ, ਇੰਗਲਿਸ਼ ਮੀਡਿਅਮ ਸਕੂਲਾਂ ਵਿਚ ਜਾਂ ਪਬਲਿਕ ਸਕੂਲਾਂ ਵਿਚ ਭੇਜ ਦਿੰਦੇ ਹਨ। ਆਮ ਲੋਕ ਉਨ੍ਹਾਂ ਪ੍ਰਾਈਵੇਟ ਸਕੂਲਾਂ ਵਿਚ ਬਚਿਆਂ ਨੂੰ ਭੇਜਣ ਵਾਸਤੇ ਮਜਬੂਰ ਹਨ ਜਿਨ੍ਹਾਂ ਤੇ ਸਰਕਾਰ ਦਾ ਕੋਈ ਕੰਟਰੋਲ ਨਹੀਂ ਹੈ ਇਸ ਕਰਕੇ ਹੀ ਮੈਂ ਇਕ ਛੋਟਾ ਜਿਹਾ ਰੈਜ਼ੋਲਿਊਸ਼ਨ ਲਿਆਂਦਾ ਹੈ। ਅਸੀਂ ਚਾਹੁੰਦੇ ਹਾਂ ਕਿ ਇਸ ਸਬੰਧ ਵਿਚ ਕੋਈ ਲੈਜਿਸਲੇਸ਼ਨ, ਕੋਈ ਐਕਟ ਬਣਾਇਆ ਜਾਵੇ ਜਿਸ ਨਾਲ ਇਨ੍ਹਾਂ ਸਕੂਲਾਂ ਤੇ ਮੁਨਾਸਿਬ ਪਾਬੰਦੀ ਹੋਵੇ ਅਤੇ ਬੱਚਿਆਂ ਨੂੰ ਸਾਰੀਆਂ ਸਹੂਲਤਾਂ ਮਿਲ ਸਕਣ। ਇਹ ਨਾ ਹੋਵੇ ਕਿ ਜਿਸ ਤਰ੍ਹਾਂ ਕਿ ਅੱਜ ਇਨ੍ਹਾਂ ਪ੍ਰਾਈਵੇਟ ਸਕੂਲਾਂ ਦੀ ਸਟ੍ਰੈਂਥ ਬਹੁਤ ਵੱਧ ਰਹੀ ਹੈ ਅਤੇ ਕਈ ਪ੍ਰਾਈਵੇਟ ਸਕੂਲਾਂ ਵਾਲੇ ਕੋਈ ਮੈਟ੍ਰਿਕੂਲੇਟ ਹੀ ਟੀਚਰਜ਼ ਰੱਖ ਲੈਂਦੇ ਹਨ ਅਤੇ ਸਕੂਲ ਚਲਾ ਲੈਂਦੇ ਹਨ ਪਰ ਇਸ ਨਾਲ ਬੱਚਿਆਂ ਦੀ ਐਜੂਕੇਸ਼ਨ ਦਾ ਨੁਕਸਾਨ ਹੁੰਦਾ ਹੈ। ਇਸ ਕਰਕੇ ਅਸੀਂ ਸਮਝਦੇ ਹਾਂ ਕਿ ਕੋਈ ਐਕਟ ਬਣਾਉਣਾ ਚਾਹੀਦਾ ਹੈ। ਅੱਜ ਪੰਜਾਬ ਵਿਚ ਬਹੁਤ ਸਾਰੇ ਪ੍ਰਾਈਵੇਟ ਸਕੂਲਜ਼ ਐਸੇ ਹਨ ਜਿਥੇ ਨਾ ਕੋਈ ਫੈਸਿਲਟੀ ਹੈ ਨਾ ਬੱਚਿਆਂ ਦੀ ਪੜ੍ਹਾਈ ਦਾ ਧਿਆਨ ਹੈ ਪਰ ਉਨ੍ਹਾਂ ਦੀ ਗਿਣਤੀ ਦਿਨੋ ਦਿਨ ਵੱਧ ਰਹੀ ਹੈ। ਮੈਂ ਦਸਦੀ ਹਾਂ ਕਿ ਸਿਰਫ ਸਕੂਲਜ਼ ਹੀ ਨਹੀਂ ਬਲਕਿ ਬਹੁਤ ਸਾਰੇ ਕਾਲਜ ਵੀ ਐਸੇ ਹਨ, ਟੈਕਨੀਕਲ ਇੰਸਟੀਚਿਊਸ਼ਨਜ਼ ਹਨ, ਮੈਡੀਕਲ ਕਾਲਜ਼ ਹਨ ਜਿਥੇ ਕੋਈ ਮੁਨਾਸਿਬ ਫੈਸਲਟੀਜ਼ ਬੱਚਿਆਂ ਨੂੰ ਨਹੀਂ ਮਿਲ ਰਹੀਆਂ। ਦੂਜੇ ਪਾਸੇ ਜਿਹੜੇ ਸਰਕਾਰ ਨੇ ਆਪਣੇ ਸਕੂਲ ਖੋਲ੍ਹੇ ਹਨ ਉਨ੍ਹਾਂ ਦੀ ਫਿਗਰਜ਼ ਮੈਂ ਦਸਦੀ ਹਾਂ ਕਿ 1989-90 ਤੋਂ ਲੈ ਕੇ ਹੁਣ 1995-96 ਤਕ ਸਿਰਫ 458 ਸਕੂਲਾਂ ਦਾ ਵਾਧਾ ਹੋਇਆ ਹੈ। 1989-90 ਵਿਚ ਇਨ੍ਹਾਂ ਦੀ ਗਿਣਤੀ 16540 ਸੀ ਅਤੇ ਹੁਣ ਕੋਈ 16,998 ਦੇ ਕਰੀਬ ਹੋ ਗਈ ਹੈ ਇਹ ਜਿਹੜਾ ਵਾਧਾ ਹੋਇਆ ਹੈ ਇਹ ਕੋਈ ਜ਼ਿਆਦਾ

ਵਾਧਾ ਨਹੀਂ ਹੈ। ਐਜੂਕੇਸ਼ਨ ਮਨਿਸਟਰ ਸਾਹਿਬ ਬੈਠੇ ਨਹੀਂ ਹਨ। ਮਿਸਿਜ਼ ਭੱਠਲ ਜੀ ਤੁਸੀਂ ਵੀ ਟੈਕਨੀਕਲ ਐਜੂਕੇਸ਼ਨ ਮਨਿਸਟਰ ਰਹੇ ਹੋ, ਮਿਸਿਜ਼ ਸੁਰਜੀਤ ਕੌਰ ਕਲਕਟ ਵੀ ਟੈਕਨੀਕਲ ਐਜੂਕੇਸ਼ਨ ਮਨਿਸਟਰ ਰਹੇ ਹਨ। ਮੈਂ ਦਸਦੀ ਹਾਂ ਕਿ ਪਿਛਲੇ ਅਰਸੇ ਵਿਚ ਪਾਲਟੈਕਨਿਕ ਵਿਚ 8 ਤੋਂ 36 ਤਕ ਦਾ ਵਾਧਾ ਹੋਇਆ ਹੈ, ਇੰਜੀਨਿਰਿੰਗ ਕਾਲਜ ਵੀ 2 ਤੋਂ 8 ਹੋਏ ਹਨ। ਪਰ ਜੇ ਇਨ੍ਹਾਂ ਕਾਲਜਾਂ ਦੀਆਂ ਫਿਗਰਜ਼ ਵੇਖੀਏ ਤਾਂ ਕੋਈ ਖਾਸ ਵਾਧਾ ਨਹੀਂ ਹੋਇਆ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦੀ ਹਾਂ ਕਿ ਗੌਰਮਿੰਟ ਵਲੋਂ ਜਿਹੜਾ ਐਜੂਕੇਸ਼ਨ ਤੇ ਪੈਸਾ ਖਰਚਿਆ ਜਾ ਰਿਹਾ ਹੈ ਉਹ ਕਾਫੀ ਨਹੀਂ, ਬਜਟ ਦਾ ਘਟੋ ਘੱਟ 10 ਹਿੱਸਾ ਐਜੂਕੇਸ਼ਨ ਤੇ ਖਰਚ ਹੋਣਾ ਚਾਹੀਦਾ ਹੈ। ਉਸ ਨਾਲ ਹੋਰ ਸਰਕਾਰੀ ਇੰਸਟੀਚਿਊਸ਼ਨ ਖੋਲ੍ਹੇ ਜਾਣ ਚਾਹੀਦੇ ਹਨ ਤਾਂ ਕਿ ਪ੍ਰਾਈਵੇਟ ਇੰਸਟੀਚਿਊਸ਼ਨ ਵਿਚ ਜੋ ਲੋਕਾਂ ਨੂੰ ਇਕਨਾਮਿਕ ਤੌਰ ਤੇ ਸਫਰ ਕਰਨਾ ਪੈਂਦਾ ਹੈ ਉਹ ਨਾ ਹੋਵੇ। ਕਈ ਪ੍ਰਾਈਵੇਟ ਇੰਸਟੀਚਿਊਸ਼ਨ ਵਾਲੇ ਸਰਕਾਰ ਦਾ ਦਖਲ ਨਹੀਂ ਚਾਹੁੰਦੇ ਅਤੇ ਏਡ ਵੀ ਸਰਕਾਰ ਵਲੋਂ ਨਹੀਂ ਲੈਣਾ ਚਾਹੁੰਦੇ ਅੰਮ੍ਰਿਤਸਰ ਦੇ ਵਿਚ ਕੁਝ ਇੰਸਟੀਚਿਊਸ਼ਨ ਐਸੇ ਹਨ ਜਿਨ੍ਹਾਂ ਵਿਚ 5-6 ਮਹੀਨਿਆਂ ਤੋਂ ਟੀਚਰਾਂ ਦੀਆਂ ਹੜਤਾਲਾਂ ਰਹੀਆਂ ਹਨ।

ਪ੍ਰਾਈਵੇਟ ਇੰਸਟੀਚਿਊਸ਼ਨ ਵਾਲੇ ਸਰਕਾਰ ਵਲੋਂ ਪੈਸਾ ਨਹੀਂ ਲੈਂਦੇ ਅਤੇ ਇਸ ਕਰਕੇ ਉਹ ਜੋ ਮਰਜ਼ੀ ਕਰੀ ਜਾਣ। ਉਥੇ ਟੀਚਰਾਂ ਦੀ ਬਹੁਤ ਵੱਡੀ ਐਕਸਪਲਾਇਟੇਸ਼ਨ ਹੁੰਦੀ ਹੈ। ਟੀਚਰ ਜਿਹੜੇ ਹਨ ਉਨ੍ਹਾਂ ਨੂੰ ਪੂਰੇ ਸਕੇਲ ਨਹੀਂ ਮਿਲਦੇ ਅਤੇ ਉਨ੍ਹਾਂ ਨੂੰ ਕਾਨੂੰਨ ਦੇ ਮੁਤਾਬਕ ਪੂਰੀਆਂ ਤਨਖਾਹਾਂ ਨਹੀਂ ਮਿਲਦੀਆਂ। ਅਸੀਂ ਚਾਹੁੰਦੇ ਹਾਂ ਕਿ ਇਨ੍ਹਾਂ ਤੇ ਕੋਈ ਪਾਬੰਦੀ ਲਗੇ ਜਾਂ ਪ੍ਰਾਈਵੇਟ ਇੰਸਟੀਚਿਊਸ਼ਨ ਬਾਰੇ ਕੋਈ ਸੈਪਰੇਟ ਲੈਜਿਸਲੇਸ਼ਨ, ਐਕਟ ਆ ਜਾਏ। ਉਨ੍ਹਾਂ ਸਕੂਲਾਂ ਵਿਚ ਟੀਚਰਾਂ ਦੇ ਹਿਸਾਬ ਨਾਲ ਸਟੂਡੈਂਟਸ ਦੀ ਤਾਦਾਦ ਫਿਕਸ ਕੀਤੀ ਜਾਏ। ਜੇਕਰ ਇਨਾਂ ਸਕੂਲਾਂ ਵਿਚ ਸਾਇੰਸ ਦਾ ਸਬਜੈਕਟ ਹੋਵੇ ਤਾਂ ਉਸ ਹਿਸਾਬ ਨਾਲ ਸਾਇੰਸ ਦੀ ਲੈਬਾਰਟਰੀ ਵਗੈਰਾ ਦਾ ਮੁਨਾਸਿਬ ਪ੍ਰਬੰਧ ਹੋਵੇ। ਇਹ ਜਿਹੜਾ ਮਤਾ ਹੈ ਉਸ ਬਾਰੇ ਮੈਂ ਕੁਝ ਹੋਰ ਪੁਆਇੰਟਸ ਰਖਣਾ ਚਾਹੁੰਦੀ ਹਾਂ ਕਿਉਂਕਿ ਐਜੂਕੇਸ਼ਨ ਜਿਹੜੀ ਹੈ ਉਸ ਵਿਚ ਜ਼ਿਆਦਾ ਜ਼ਿੰਮੇਵਾਰੀ ਸਰਕਾਰ ਦੀ ਹੁੰਦੀ ਹੈ। ਜਿਥੇ ਬੱਚਿਆਂ ਦੀ ਗਿਣਤੀ ਜ਼ਿਆਦਾ ਹੋਵੇ ਅਤੇ ਉਹ ਬੱਚੇ ਤਾਲੀਮ ਹਾਸਲ ਕਰਨਾ ਚਾਹੁਣ ਪਰ ਫੈਸੀਲਿਟੀਜ਼ ਨਾ ਮਿਲਣ ਤਾਂ ਬਹੁਤ ਮੁਸ਼ਕਲ ਹੈ। ਬੱਚਿਆਂ ਨੇ ਤਾਂ ਪੜ੍ਹਨਾ ਹੀ ਹੈ। ਪ੍ਰਾਈਵੇਟ ਇੰਸਟੀਚੂਸ਼ਨਾਂ ਵਿਚ ਬਚਿਆਂ ਦੀ ਸੰਖਿਆ ਜ਼ਿਆਦਾ ਹੋ ਜਾਂਦੀ ਹੈ ਇਸ ਕਾਰਨ ਉਨ੍ਹਾਂ ਸਕੂਲਾਂ ਵਿਚ ਫੀਸਾਂ ਵੀ ਜ਼ਿਆਦਾ ਲਈਆਂ ਜਾਂਦੀਆਂ ਹਨ। ਜਦੋਂ ਸਰਕਾਰੀ ਸਕੂਲਾਂ ਵਿਚ, ਕਾਲਜਾਂ ਵਿਚ ਪੂਰੀਆਂ ਫੈਸਲਟੀਜ਼ ਨਹੀਂ ਮਿਲਦੀਆਂ ਤਾਂ ਪ੍ਰਾਈਵੇਟ ਇੰਸਟੀਚੂਸ਼ਨਾਂ ਵਿਚ ਜਾਣਾ ਪੈਂਦਾ ਹੈ ਪ੍ਰਾਈਵੇਟ ਚਾਹੇ ਸਕੂਲ ਹੋਣ, ਕਾਲਜ

[ਸ੍ਰੀਮਤੀ ਵਿਮਲਾ ਡਾਂਗ]

ਹੋਣ, ਅਤੇ ਹੁਣ ਤਾਂ ਇੰਜੀਨੀਅਰਿੰਗ ਕਾਲਜ ਅਤੇ ਮੈਡੀਕਲ ਕਾਲਜ ਵੀ ਖੁੱਲ੍ਹਣੇ ਸ਼ੁਰੂ ਹੋ ਗਏ ਹਨ। ਇਨ੍ਹਾਂ ਤੇ ਸਰਕਾਰ ਵਲੋਂ ਕੋਈ ਰੋਕ ਲਗਾਈ ਜਾਏ ਤਾਂ ਕਿ ਉਨ੍ਹਾਂ ਬੱਚਿਆਂ ਦੀ ਐਕਸਪਲਾਇਟੇਸ਼ਨ ਨਾ ਹੋਵੇ, ਟੀਚਰਾਂ ਦੀ ਐਕਸਪਲਾਇਟੇਸ਼ਨ ਨਾ ਹੋਵੇ, ਔਰ ਫੀਸਾਂ ਤੇ ਭੀ ਮੁਨਾਸਿਬ ਰੋਕ ਹੋਵੇ। ਕੈਪੀਟੇਸ਼ਨ ਫੀਸ ਲੀਗਲ ਤੌਰ ਤੇ ਬੰਦ ਹੋਣ ਦੇ ਬਾਵਜੂਦ ਵੀ ਚੱਲ ਰਹੀ ਹੈ। ਇਸ ਕਰਕੇ ਸਾਡੀ ਬੇਨਤੀ ਹੈ ਕਿ ਗੌਰਮਿੰਟ ਇਸ ਪਾਸੇ ਤਵੱਜੋਂ ਦੇਵੇ। ਆਬਾਦੀ ਦੇ ਹਿਸਾਬ ਨਾਲ ਸਰਕਾਰੀ ਸਕੂਲ ਖੋਲ੍ਹੇ ਜਾਣ ਤਾਂ ਕਿ ਬੱਚਿਆਂ ਦਾ ਕੋਈ ਨੁਕਸਾਨ ਨਾ ਹੋਵੇ। ਆਉਣ ਵਾਲੇ ਸਮੇਂ ਵਿਚ ਐਜੂਕੇਸ਼ਨ ਦਾ ਸਟੈਂਡਰਡ ਉਚਾ ਹੋਵੇ ਪਰ ਸਰਕਾਰ ਸੀਰੀਅਸ ਨਹੀਂ ਹੈ। ਗਲੀ ਗਲੀ ਵਿਚ ਪ੍ਰਾਈਵੇਟ ਸਕੂਲ ਖੋਲ੍ਹੇ ਜਾ ਰਹੇ ਹਨ। ਆਉਣ ਵਾਲੇ ਸਮੇਂ ਵਿਚ ਸਾਡੇ ਬੱਚੇ ਜੋ ਦੇਸ਼ ਦੇ ਭਵਿੱਖ ਹਨ, ਉਨ੍ਹਾਂ ਬੱਚਿਆਂ ਦੀ ਤਾਲੀਮ ਬਾਰੇ ਸਾਨੂੰ ਜ਼ਿਆਦਾ ਸੋਚਣਾ ਚਾਹੀਦਾ ਹੈ। ਇਸ ਲਈ ਮੈਂ ਚਾਹੁੰਦੀ ਹਾਂ ਕਿ ਇਸ ਦੇ ਸਬੰਧ ਵਿਚ ਪਰਪੋਜ਼ਲਾਂ ਜਿਹੜੀਆਂ ਹਨ, ਉਹ ਹੋਰ ਵੀ ਦੇ ਦਿਤੀਆਂ ਜਾਣ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** (ਮੋਗਾ) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਨਾਨ ਆਫੀਸ਼ਲ ਰੈਜ਼ੋਲਿਊਸ਼ਨ ਤੇ ਜੋ ਸ੍ਰੀਮਤੀ ਵਿਮਲਾ ਡਾਂਗ ਜੀ ਨੇ ਹਾਊਸ ਵਿਚ ਪੇਸ਼ ਕੀਤਾ ਹੈ, ਉਸ ਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਸਪੀਕਰ ਸਰ, ਮੈਂ ਅੱਜ ਇਹ ਦੱਸਦੇ ਹੋਏ ਬਹੁਤ ਖੁਸ਼ੀ ਮਹਿਸੂਸ ਕਰ ਰਹੀ ਹਾਂ ਕਿ ਜਦੋਂ ਇਹ ਰੈਜ਼ੋਲਿਊਸ਼ਨ ਮਿਸਿਜ਼ ਡਾਂਗ ਨੇ ਪੇਸ਼ ਕਰਨਾ ਚਾਹਿਆ ਤਾਂ ਸਾਡੇ ਡਿਪਟੀ ਮੁੱਖ ਮੰਤਰੀ ਸਾਹਿਬਾ ਨੇ ਉਸੇ ਵੇਲੇ ਉਠ ਕੇ ਦੱਸਿਆ ਕਿ ਗੌਰਮਿੰਟ ਆਲਰੇਡੀ ਇਸ ਪਾਸੇ ਧਿਆਨ ਦੇ ਰਹੀ ਹੈ ਔਰ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰਨ ਦਾ ਇਰਾਦਾ ਰੱਖਦੀ ਹੈ। ਸਪੀਕਰ ਸਰ, ਮੈਂ ਤਾਂ ਇਹ ਕਹਿਣਾ ਚਾਹਾਂਗੀ ਕਿ ਇਹ ਇਕ ਏਨਾ ਚੰਗਾ ਰੈਜ਼ੋਲਿਊਸ਼ਨ ਹੈ ਜਿਸ ਦੇ ਨਾਲ ਸਾਡੀ ਕੌਮ ਦੀ ਬੇਹਤਰੀ ਹੋਵੇਗੀ, ਸਾਡਾ ਸੂਬਾ ਤਰੱਕੀ ਕਰੇਗਾ ਔਰ ਸਾਡੇ ਬੱਚੇ ਵੱਡੇ ਹੋ ਕੇ ਬਹੁਤ ਜ਼ਿਆਦਾ ਇੰਟੈਲੀਜੈਂਟ ਬਣਨਗੇ ਔਰ ਦੇਸ਼ ਦੀ ਵਾਗਡੋਰ ਸੰਭਾਲਣ ਵਿਚ ਪੂਰੀ ਕਾਮਯਾਬੀ ਹਾਸਲ ਕਰਨਗੇ। ਸਪੀਕਰ ਸਰ, ਮੈਂ ਅੱਜ ਤੁਹਾਡੇ ਦੁਆਰਾ ਆਪਣੀ ਸਰਕਾਰ ਦਾ ਬਹੁਤ ਧੰਨਵਾਦ ਵੀ ਕਰਨਾ ਚਾਹੁੰਦੀ ਹਾਂ ਕਿਉਂਕਿ ਤੁਸੀਂ ਵੀ ਖੁਦ ਇਹ ਮਹਿਸੂਸ ਕੀਤਾ ਔਰ ਅਸੀਂ ਸਾਰਿਆਂ ਨੇ ਵੀ ਦੇਖਿਆ ਕਿ ਜਿੰਨਾਂ ਇਨ੍ਹਾਂ 5 ਸਾਲਾਂ ਦੇ ਵਿਚ ਇਸ ਕਾਂਗਰਸ ਸਰਕਾਰ ਨੇ ਪਹਿਲਾਂ ਸਰਦਾਰ ਬੇਅੰਤ ਸਿੰਘ ਜੀ ਦੀ ਅਗਵਾਈ ਵਿਚ ਅਤੇ ਹੁਣ ਸਰਦਾਰ ਹਰਚਰਨ ਸਿੰਘ ਬਰਾੜ ਜੀ ਦੀ ਅਗਵਾਈ ਹੇਠ ਐਜੂਕੇਸ਼ਨ ਡਿਪਾਰਟਮੈਂਟ ਵਿਚ ਕੰਮ ਕੀਤਾ, ਅਜੇ ਤੱਕ ਇਤਿਹਾਸ ਗਵਾਹ ਹੈ ਇਸ ਗੱਲ ਦਾ ਕਿ ਕਿਸੇ ਵੀ ਸਰਕਾਰ ਨੇ ਨਹੀਂ ਕੀਤਾ। ਅਖਬਾਰਾਂ ਵਿਚ ਵੀ ਪੜ੍ਹਿਆ ਕਿ ਪ੍ਰਾਇਮਰੀ ਸਕੂਲ ਮਿਡਲ ਕੀਤੇ ਗਏ, ਮਿਡਲ ਤੋਂ ਹਾਈ ਬਣੇ ਅਤੇ ਹਾਈ ਤੋਂ ਪਲੱਸ ਟੂ ਬਣਾਏ ਗਏ ਅਤੇ ਜਗ੍ਹਾ ਜਗ੍ਹਾ ਪਿੰਡਾਂ ਵਿਚ ਜਿਥੇ ਜ਼ਰੂਰਤ ਸੀ, ਪ੍ਰਾਇਮਰੀ ਸਕੂਲ ਖੋਲ੍ਹ ਕੇ ਵਿਦਿਆ ਦਾ ਦਾਨ ਜਿਹੜਾ ਹੈ, ਘਰ ਘਰ ਵਿਚ ਪਹੁੰਚਾਉਣ ਦੀ ਸਰਕਾਰ ਨੇ ਕੋਸ਼ਿਸ਼ ਕੀਤੀ ਹੈ।

ਸਪੀਕਰ ਸਰ, ਜਦੋਂ ਇਹ ਰੇਜ਼ੋਲਿਊਸ਼ਨ ਇਥੇ ਆਇਆ, ਜਿਥੇ ਮੈਂ ਇਸ ਦੇ ਆਪਣੀ ਸਹਿਮਤੀ ਪ੍ਰਗਟ ਕਰਦੀ ਹਾਂ, ਉਸ ਦੇ ਨਾਲ ਨਾਲ ਮੈਂ ਕੁਝ ਗੱਲਾਂ ਵੀ ਕਰਨੀਆਂ ਚਾਹੁੰਦੀ ਹਾਂ। ਸਪੀਕਰ ਸਰ, ਬੱਚੇ ਸਾਡੇ ਦੇਸ਼ ਦਾ ਸਰਮਾਇਆ ਹਨ, ਸਾਡਾ ਇਹੋ ਜਿਹਾ ਧਨ ਹਨ ਜਿਹੜਾ ਕਿ ਜ਼ਿੰਦਗੀ ਵਿਚ ਕਦੇ ਖਤਮ ਨਹੀਂ ਹੁੰਦਾ ਅਤੇ ਵਿਦਿਆ ਵੀ ਇਕ ਇਹੋ ਜਿਹਾ ਧਨ ਹੈ ਜੋ ਅਸੀਂ ਜਿੰਨਾ ਵੀ ਕਮਾ ਲਈਏ, ਉਸ ਦੇ ਨਾਲ ਸਾਡੀ ਜ਼ਿੰਦਗੀ ਦਾ ਮਿਆਰ ਉੱਚਾ ਹੁੰਦਾ ਹੈ ਔਰ ਇਸ ਧਨ ਨੂੰ ਕੋਈ ਵੀ ਸਾਡੇ ਤੋਂ ਚੋਰੀ ਨਹੀਂ ਕਰ ਸਕਦਾ। ਅੱਜ ਜੋ ਸਾਡੀ ਵਿਦਿਆ ਦਾ ਸਟੈਂਡਰਡ ਹੋ ਰਿਹਾ ਹੈ, ਜੋ ਐਜੂਕੇਸ਼ਨ ਦਾ ਮਿਆਰ ਹੈ, ਉਹ ਕਿਸੇ ਤੋਂ ਵੀ ਭੁੱਲਿਆ ਨਹੀਂ। ਸਪੀਕਰ ਸਰ, ਅਜੇ ਮੇਰੀ ਉਮਰ ਜ਼ਿਆਦਾ ਨਹੀਂ ਹੋਈ, ਮੈਂ ਪੁਰਾਣੀਆਂ ਗੱਲਾਂ ਤੁਹਾਨੂੰ ਦੱਸ ਸਕਦੀ ਹਾਂ, ਮੈਂ ਉਹ ਗੱਲਾਂ ਫਿਰ ਵੀ ਜਾਣਦੀ ਹਾਂ, ਜਦੋਂ ਮੈਂ ਪੜ੍ਹਦੀ ਸੀ, ਜੋ ਸਾਡੇ ਆਪਣੇ ਟੀਚਰਜ਼ ਦੇ ਨਾਲ ਇਹ ਰਿਲੇਸ਼ਨ ਹੁੰਦਾ ਸੀ, ਸਾਡਾ ਇਕ ਨਾਤਾ ਹੁੰਦਾ ਸੀ, ਉਹ ਇਕ ਗੁਰੂ ਤੇ ਵਿਦਿਆਰਥੀ ਦਾ ਨਾਤਾ ਨਹੀਂ ਹੁੰਦਾ ਸੀ ਬਲਕਿ ਗੁਰੂਆਂ ਨੂੰ ਅਸੀਂ ਆਪਣੇ ਮਾਂ ਬਾਪ ਨਾਲੋਂ ਜ਼ਿਆਦਾ ਇੱਜ਼ਤ ਦਿੰਦੇ ਸੀ। ਪਰ ਅੱਜ ਜੋ ਮਿਆਰ, ਜੋ ਰਿਸ਼ਤਾ ਇਕ ਵਿਦਿਆਰਥੀ ਦਾ ਆਪਣੇ ਟੀਚਰ ਨਾਲ ਰਹਿ ਗਿਆ ਹੈ, ਉਸ ਦੇ ਬਾਰੇ ਵਿਚ ਤੁਸੀਂ ਮੇਰੇ ਨਾਲੋਂ ਜ਼ਿਆਦਾ ਜਾਣਦੇ ਹੋ। ਸਪੀਕਰ ਸਰ, ਇਸਦੇ ਵੀ ਕੁਝ ਕਾਰਨ ਹਨ। ਤੁਹਾਨੂੰ ਯਾਦ ਹੋਵੇਗਾ ਪੁਰਾਣੇ ਜ਼ਮਾਨਿਆਂ ਵਿਚ ਜਦੋਂ ਬੱਚੇ ਆਪਣੇ ਗੁਰੂਆਂ ਤੋਂ ਸ਼ਿਕਸ਼ਾ ਲੈਣ ਜਾਂਦੇ ਸਨ ਸਕੂਲਾਂ ਵਿਚ, ਰਾਜੇ ਮਹਾਰਾਜਿਆਂ ਦੇ ਬੱਚੇ ਵੀ ਗੁਰੂਆਂ ਤੋਂ ਸ਼ਿਕਸ਼ਾ ਲੈਣ ਲਈ ਆਪਣੇ ਘਰਾਂ ਨੂੰ ਛੱਡ ਕੇ, ਰਾਜ ਮਹਿਲਾਂ ਨੂੰ ਛੱਡ ਕੇ ਆਸ਼ਰਮ ਵਿਚ ਸਭ ਕੁਝ ਤਿਆਗ ਕੇ ਐਸ਼ੋ ਆਰਾਮ ਨੂੰ ਛੱਡ ਕੇ ਗੁਰੂਆਂ ਤੋਂ ਸ਼ਿਕਸ਼ਾ ਲੈਣ ਦੇ ਨਾਲ ਨਾਲ ਉਨ੍ਹਾਂ ਦੀ ਸੇਵਾ ਵੀ ਕਰਦੇ ਸਨ ਅਤੇ ਗੁਰੂ ਵੀ ਉਨ੍ਹਾਂ ਨੂੰ ਸੱਚੇ ਮਨ ਦੇ ਨਾਲ ਬਿਨਾਂ ਕੁਝ ਆਸ ਰੱਖਦੇ ਹੋਏ ਪੜ੍ਹਾਉਂਦੇ ਸਨ। ਅੱਜ ਮੈਨੂੰ ਬਹੁਤ ਦੁੱਖ ਮਹਿਸੂਸ ਹੁੰਦਾ ਹੈ ਇਹ ਦੱਸਦੇ ਹੋਏ ਕਿ ਜਿਹੜੇ ਸਾਡੇ ਵਿਦਿਆ ਦੇ ਅਦਾਰੇ ਹਨ, ਉਹ ਕਮਰਸ਼ੀਅਲ ਹੋ ਗਏ ਹਨ। ਇਹ ਇਕ ਬਿਜ਼ਨਸ ਬਣ ਗਿਆ ਹੈ। ਬੱਚਿਆਂ ਨੂੰ ਸਿਕਸ਼ਾ ਦੇਣ ਦਾ ਕੋਈ ਜਜ਼ਬਾਤ ਨਹੀਂ ਰਹਿ ਗਿਆ, ਉਸ ਵਿਚ ਸਵਾਰਥ ਸ਼ਾਮਿਲ ਹੋ ਗਿਆ ਹੈ। ਜਿਸ ਤਰ੍ਹਾਂ ਟੀਚਰਜ਼ ਦੇ ਵਿਚ ਬੱਚਿਆਂ ਨੂੰ ਪੜ੍ਹਾਉਣ ਦੀ ਭਾਵਨਾ ਕਮ ਹੁੰਦੀ ਜਾ ਰਹੀ ਹੈ, ਉਸੇ ਤਰ੍ਹਾਂ ਬੱਚਿਆਂ ਦੇ ਵਿਚ ਵੀ ਜੋ ਮਨ ਵਿਚ ਆਦਰ ਕਰਨ ਦੀ ਇਕ ਇੱਛਾ ਹੁੰਦੀ ਸੀ, ਆਪਣੇ ਟੀਚਰਜ਼ ਨੂੰ ਇੱਜ਼ਤ ਦੇਣ ਦੀ, ਉਹ ਵੀ ਘੱਟ ਹੁੰਦੀ ਜਾ ਰਹੀ ਹੈ। ਇਸ ਦਾ ਇਕ ਬਹੁਤ ਵੱਡਾ ਕਾਰਨ ਹੈ। ਜਿਵੇਂ ਮੈਂ ਪਹਿਲਾਂ ਹੀ ਦੱਸਿਆ ਹੈ, ਸਾਡੇ ਜਿਹੜੇ ਇਹ ਅਦਾਰੇ ਹਨ, ਇਹ ਇਕ ਤਰ੍ਹਾਂ ਦਾ ਬਿਜ਼ਨਸ ਬਣੇ ਹੋਏ ਹਨ। ਬਹੁਤ ਜ਼ਿਆਦਾ ਫੀਸ ਬੱਚਿਆਂ ਤੋਂ ਲਈ ਜਾ ਰਹੀ ਹੈ। ਐਜੂਕੇਸ਼ਨ ਪੂਰੀ ਨਹੀਂ ਦਿੱਤੀ ਜਾਂਦੀ ਅਤੇ ਬੱਚਿਆਂ ਨੂੰ ਕੰਪੈਲ ਕੀਤਾ ਜਾਂਦਾ ਹੈ ਕਿ ਉਹ ਟਿਊਸ਼ਨਾਂ ਪੜ੍ਹਨ। ਬੱਚੇ ਵੀ ਇਸ ਗੱਲ ਨੂੰ ਭਲੀ-ਭਾਂਤ ਸਮਝਦੇ ਹਨ ਕਿ ਸਕੂਲਾਂ ਵਿਚ ਟੀਚਰ ਪੜ੍ਹਾਉਣਾ ਨਹੀਂ ਚਾਹੁੰਦੇ ਅਤੇ ਪੈਸੇ ਦੀ ਖਾਤਰ ਉਹ ਟਿਊਸ਼ਨਾਂ ਪੜ੍ਹਾਉਂਦੇ ਹਨ ਤਾਂ ਇਸ ਗੱਲ ਕਰਕੇ ਉਨ੍ਹਾਂ ਦੇ ਮਨਾਂ ਵਿਚ ਉਨ੍ਹਾਂ ਟੀਚਰਜ਼ ਦੀ ਇੱਜ਼ਤ

[ਡਾਕਟਰ (ਸ੍ਰੀਮਤੀ) ਮਾਲਤੀ ਥਾਪਰ]

ਘੱਟਦੀ ਜਾ ਰਹੀ ਹੈ । ਇਸ ਦੇ ਨਾਲ ਸਾਡੀ ਸਿੱਖਿਆ ਦਾ ਮਿਆਰ ਵੀ ਨੀਵਾਂ ਹੁੰਦਾ ਜਾ ਰਿਹਾ ਹੈ । ਸਾਰਾ ਸਾਲ ਤਾਂ ਬੱਚੇ ਕਲਾਸਾਂ ਅਟੈਂਡ ਨਹੀਂ ਕਰਦੇ ਪਰ ਕਹਿ ਕੁਹਾ ਕੇ ਉਹ ਆਪਣੀ ਅਟੈਂਡੈਂਸ ਪੂਰੀ ਕਰਵਾਉਂਦੇ ਹਨ ਅਤੇ ਫਿਰ ਨਕਲਾਂ ਮਾਰ ਕੇ ਪਾਸ ਹੋ ਜਾਂਦੇ ਹਨ । ਟੀਚਰ ਵੀ ਨਕਲਾਂ ਮਾਰਨ ਵਿਚ ਉਨ੍ਹਾਂ ਦੀ ਮਦਦ ਕਰਦੇ ਹਨ । ਮੇਰੇ ਆਪਣੇ ਨੋਟਿਸ ਵਿਚ ਇਹ ਗੱਲ ਹੈ ਕਿ ਜਿਹੜੇ ਬੱਚੇ ਸਾਰਾ ਸਾਰਾ ਸਾਲ ਕਲਾਸਾਂ ਅਟੈਂਡ ਨਹੀਂ ਕਰਦੇ, ਉਹ ਅਖੀਰ ਵਿਚ ਸਿਫਾਰਿਸ਼ਾਂ ਨਾਲ ਨੰਬਰ ਲਗਵਾ ਲੈਂਦੇ ਹਨ ਅਤੇ ਉਹ ਬੱਚੇ ਜਿਨ੍ਹਾਂ ਨੇ ਕਦੀ ਕਲਾਸ ਅਟੈਂਡ ਨਹੀਂ ਕੀਤੀ ਹੁੰਦੀ, ਉਹ ਆਪਣੀਆਂ ਕਲਾਸਾਂ ਵਿਚੋਂ ਅਤੇ ਸਕੂਲ ਵਿਚੋਂ ਫਸਟ ਆਉਂਦੇ ਹਨ । ਇਹ ਜਿਹੜਾ ਰੈਜ਼ੋਲਿਊਸ਼ਨ ਸ੍ਰੀਮਤੀ ਵਿਮਲਾ ਡਾਂਗ ਜੀ ਵਲੋਂ ਇਥੇ ਲਿਆਂਦਾ ਗਿਆ ਹੈ, ਇਹ ਇਕ ਬਹੁਤ ਅੱਛਾ ਰੈਜ਼ੋਲਿਊਸ਼ਨ ਹੈ । ਸਾਨੂੰ ਚਾਹੀਦਾ ਹੈ ਕਿ ਇਸ ਰੈਜ਼ਲਿਊਸ਼ਨ ਨੂੰ ਅਸੀਂ ਜ਼ਰੂਰ ਪਾਸ ਕਰੀਏ । ਅਸੀਂ ਮਹਿਸੂਸ ਕਰਦੇ ਹਾਂ ਕਿ ਪ੍ਰਾਈਵੇਟ ਸਕੂਲਾਂ ਦਾ ਨੰਬਰ ਦਿਨੋਂ ਦਿਨ ਵੱਧਦਾ ਜਾ ਰਿਹਾ ਹੈ । ਜਿਹੜੇ ਵੀ ਸਕੂਲਾਂ ਨੇ ਪੰਜਾਬ ਸਕੂਲ ਸਿੱਖਿਆ ਬੋਰਡ ਜਾਂ ਸੀ. ਬੀ. ਐਸ. ਈ. ਨਾਲ ਐਫੀਲੀਏਸ਼ਨ ਕਰਵਾਉਣੀ ਹੁੰਦੀ ਹੈ, ਉਨ੍ਹਾਂ ਨੂੰ ਪਹਿਲਾਂ ਆਪਣੀ ਇੰਸਪੈਕਸ਼ਨ ਕਰਵਾਉਣੀ ਪੈਂਦੀ ਹੈ । ਮੈਂ ਇਕ ਟੀਚਰ ਦੀ ਬੇਟੀ ਹਾਂ ਅਤੇ ਸਾਡੇ ਵੀ ਆਪਣੇ ਕਈ ਸਕੂਲ ਹਨ । ਇਸ ਕਰਕੇ ਮੈਨੂੰ ਪਤਾ ਹੈ ਕਿ ਉਨ੍ਹਾਂ ਸਕੂਲਾਂ ਦੀ ਬਿਲਡਿੰਗ ਵੀ ਪੂਰੀ ਤਰ੍ਹਾਂ ਨਾਲ ਕੰਪਲੀਟ ਨਹੀਂ ਹੁੰਦੀ ਅਤੇ ਅਰੇਂਜਮੈਂਟ ਵੀ ਪੂਰਾ ਨਹੀਂ ਹੁੰਦਾ ਪਰ ਉਹ ਕੋਈ ਅਜਿਹਾ ਬੰਦਾ ਲੱਭ ਲੈਂਦੇ ਹਨ ਜਿਸ ਨੂੰ ਪੈਸੇ ਦੇ ਕੇ ਉਹ ਇੰਸਪੈਕਸ਼ਨ ਵੀ ਕਰਵਾ ਲੈਂਦੇ ਹਨ ਅਤੇ ਐਫੀਲੀਏਸ਼ਨ ਵੀ ਕਰਵਾ ਲੈਂਦੇ ਹਨ । ਸਾਡੇ ਐਜੂਕੇਸ਼ਨ ਮਨਿਸਟਰ ਇਥੇ ਬੈਠੇ ਹਨ । ਇਨ੍ਹਾਂ ਗੱਲਾਂ ਵੱਲ ਉਨ੍ਹਾਂ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ । ਜਿਹੜੇ ਸਕੂਲ ਐਫੀਲੀਏਸ਼ਨ ਕਰਵਾਉਣੀ ਚਾਹੁੰਦੇ ਹਨ, ਉਨ੍ਹਾਂ ਦੀ ਅੱਛੀ ਤਰ੍ਹਾਂ ਨਾਲ ਇੰਸਪੈਕਸ਼ਨ ਕੀਤੀ ਜਾਵੇ ਤਾਂ ਕਿ ਉਹ ਬੱਚਿਆਂ ਦੇ ਫਿਊਚਰ ਨਾਲ ਕੋਈ ਖਿਲਵਾੜ ਨਾ ਕਰ ਸਕਣ । ਸਾਨੂੰ ਇਸ ਗੱਲ ਵੱਲ ਵੀ ਧਿਆਨ ਦੇਣ ਦੀ ਜ਼ਰੂਰਤ ਹੈ ਕਿ ਸਾਡੇ ਬੱਚੇ ਪ੍ਰਾਈਵੇਟ ਸਕੂਲਾਂ ਵਿਚ ਕਿਉਂ ਜਾਂਦੇ ਹਨ । ਮੈਂ ਆਪਣੀ ਕਾਂਸਟੀਚਿਊਐਂਸੀ ਵਿਚਲੇ ਸਕੂਲਾਂ ਦੀ ਹਾਲਤ ਦੇਖੀ ਹੈ ਅਤੇ ਬਤੌਰ ਐਮ. ਐਲ. ਏ. ਮੈਂ ਮਹਿਸੂਸ ਕਰਦੀ ਹਾਂ ਕਿ ਬੇਸ਼ੱਕ ਸਰਕਾਰ ਨੇ ਕਾਫੀ ਸਾਰੇ ਸਕੂਲਾਂ ਨੂੰ ਅੱਪਗ੍ਰੇਡ ਕੀਤਾ ਹੈ ਲੇਕਿਨ ਉਨ੍ਹਾਂ ਦੀ ਹਾਲਤ ਤਸੱਲੀਬਖਸ਼ ਨਹੀਂ । ਉਨ੍ਹਾਂ ਦੀਆਂ ਬਿਲਡਿੰਗਜ਼ ਬਹੁਤ ਖਰਾਬ ਹਾਲਤ ਵਿਚ ਹਨ । ਸਾਨੂੰ ਉਨ੍ਹਾਂ ਸਕੂਲਾਂ ਦੀ ਹਾਲਤ ਸੁਧਾਰਨ ਵਾਸਤੇ ਉਪਰਾਲੇ ਕਰਨੇ ਚਾਹੀਦੇ ਹਨ । ਸਰਕਾਰ ਨੂੰ ਚਾਹੀਦਾ ਹੈ ਕਿ ਉਹ ਸਕੂਲਾਂ ਦਾ ਜਿਹੜਾ ਬਜਟ ਹੈ, ਉਸ ਨੂੰ ਥੋੜ੍ਹਾ ਬਹੁਤਾ ਹੋਰ ਵਧਾਵੇ ਤਾਂ ਕਿ ਉਨ੍ਹਾਂ ਦੀ ਹਾਲਤ ਨੂੰ ਇੰਪਰੂਵ ਕੀਤਾ ਜਾ ਸਕੇ । ਇਕ ਚੀਜ਼ ਮੈਂ ਹੋਰ ਕਹਿਣੀ ਚਾਹੁੰਦੀ ਹਾਂ ਕਿ ਅਸੀਂ ਅਧਿਆਪਕ ਤਾਂ ਲਗਾ ਲੈਂਦੇ ਹਾਂ ਲੇਕਿਨ ਉਨ੍ਹਾਂ ਨੂੰ ਅਸੀਂ ਪੂਰੀਆਂ ਫੈਸਿਲਟੀਜ਼ ਨਹੀਂ ਦਿੰਦੇ । ਪ੍ਰਾਈਵੇਟ ਸਕੂਲਾਂ ਵਿਚ ਜਿਹੜੇ ਟੀਚਰਜ਼ ਲਗਾਏ ਜਾਂਦੇ ਹਨ, ਉਨ੍ਹਾਂ ਨੂੰ ਪੂਰੀਆਂ ਤਨਖਾਹਾਂ ਨਹੀਂ ਦਿੱਤੀਆਂ ਜਾਂਦੀਆਂ । ਤਨਖਾਹਾਂ ਘੱਟ ਹੋਣ ਕਰਕੇ ਉਹ ਕਲਾਸਾਂ ਵਿਚ ਪੜ੍ਹਾਉਣ ਵਿਚ ਦਿਲਚਸਪੀ ਨਹੀਂ ਰੱਖਦੇ ਅਤੇ ਫਿਰ ਉਹ ਟਿਊਸ਼ਨਾਂ ਰੱਖ ਲੈਂਦੇ ਹਨ । ਮੈਂ ਸਮਝਦੀ ਹਾਂ ਕਿ ਇਹ ਜਿਹੜਾ ਰੈਜ਼ੋਲਿਊਸ਼ਨ

ਇਥੇ ਲਿਆਂਦਾ ਗਿਆ ਹੈ, ਇਸ ਨੂੰ ਪਾਸ ਕੀਤਾ ਜਾਵੇ । ਮੈਂ ਇਸ ਦੇ ਨਾਲ ਸਹਿਮਤੀ ਪ੍ਰਗਟ ਕਰਦੀ ਹਾਂ । ਇਸ ਤੋਂ ਇਲਾਵਾ ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਗੈਰਮਿੰਟ ਟੀਚਰਜ਼ ਦੀਆਂ ਜਿਹੜੀਆਂ ਮੁਸ਼ਕਲਾਂ ਹਨ, ਉਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ । ਸਪੀਕਰ ਸਰ, ਤੁਸੀਂ ਹੁਣੇ ਹੁਣੇ ਜਵਾਬ ਵਿੱਚ ਵੀ ਪੜ੍ਹਿਆ ਹੈ ਕਿ ਅਸੀਂ 89 ਡੇਜ਼ ਤੇ ਟੀਚਰ ਰੱਖ ਲਏ ਤੇ ਉਨ੍ਹਾਂ ਨੂੰ ਬਾਅਦ ਵਿੱਚ ਪਰਮਾਨੈਂਟ ਨਹੀਂ ਕੀਤਾ । ਮੈਂ ਬੇਨਤੀ ਜ਼ਰੂਰ ਕਰਾਂਗੀ ਕਿ ਜਿਹੜੇ ਵੀ ਅਸੀਂ ਟੈਂਪਰੇਰੀ ਟੀਚਰ ਰੱਖਦੇ ਹਾਂ, ਸਾਨੂੰ ਉਨ੍ਹਾਂ ਨੂੰ ਪਰਮਾਨੈਂਟ ਕਰਨਾ ਚਾਹੀਦਾ ਹੈ ਔਰ ਜਿਹੜੀਆਂ ਵੀ ਟੀਚਰਜ਼ ਦੀਆਂ ਐਪੁਆਇੰਟਮੈਂਟਸ ਕਰਦੇ ਹਾਂ, ਸਾਨੂੰ ਉਨ੍ਹਾਂ ਦੀ ਲਿਆਕਤ ਦੇ ਅਨੁਸਾਰ ਪੂਰੀਆਂ ਕਰਨੀਆਂ ਚਾਹੀਦੀਆਂ ਹਨ । ਸਪੀਕਰ ਸਰ, ਬੜਾ ਦੁੱਖ ਹੁੰਦਾ ਹੈ ਜਦੋਂ ਅਸੀਂ ਦੇਖਦੇ ਹਾਂ ਕਿ ਬੱਚਾ ਐਜੂਕੇਸ਼ਨ ਲੈਣ ਜਾਂਦਾ ਹੈ, ਸਰਕਾਰ ਵੱਲੋਂ ਵੀ ਬੜੀਆਂ ਸਕੀਮਾਂ ਨਿਕਲਦੀਆਂ ਹਨ ਕਿ ਅਸੀਂ ਬੱਚਿਆਂ ਨੂੰ ਐਜੂਕੇਸ਼ਨ ਫ਼ਰੀ ਦੇਵਾਂਗੇ । ਅੱਜ ਵੀ ਇਹ ਅਨਾਊਂਸ ਕੀਤਾ ਗਿਆ ਕਿ ਅਸੀਂ +2 ਤੱਕ ਲੜਕੀਆਂ ਨੂੰ ਫਰੀ ਐਜੂਕੇਸ਼ਨ ਦੇਵਾਂਗੇ । ਇਥੇ ਮੈਂ ਇਕ ਇਹ ਵੀ ਦੱਸਣਾ ਚਾਹੁੰਦੀ ਹਾਂ ਕਿ ਜਿਹੜੀ ਤੁਸੀਂ ਇਹ ਸਕੀਮ ਅਨਾਊਂਸ ਕੀਤੀ ਹੈ ਕਿ ਅਸੀਂ +2 ਤੱਕ ਗਰਲਜ਼ ਨੂੰ ਫਰੀ ਐਜੂਕੇਸ਼ਨ ਦੇਵਾਂਗੇ ਇਹ ਵੀ ਅਜੇ ਇੰਪਲੀਮੈਂਟ ਨਹੀਂ ਹੋਈ । ਸੋ, ਮੈਂ ਇਕ ਹੋਰ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਪਤਾ ਨਹੀਂ ਗੈਰਮਿੰਟ ਸਕੂਲਾਂ ਦਾ ਨਾਂ ਕਿਉਂ ਬਦਨਾਮ ਹੈ । ਸਾਰੇ ਬੱਚੇ, ਕਾਫ਼ੀ ਤੋਂ ਜ਼ਿਆਦਾ ਬੱਚੇ, ਜਿਹੜੇ ਅਫੋਰਡ ਕਰ ਸਕਦੇ ਹਨ, ਉਹ ਇਨ੍ਹਾਂ ਸਕੂਲਾਂ ਵਿੱਚ ਜਾਣਾ ਪਸੰਦ ਨਹੀਂ ਕਰਦੇ । ਮੈਂ ਇਸ ਰੇਜ਼ੋਲਿਊਸ਼ਨ ਤੇ ਬੋਲਦੇ ਹੋਏ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗੀ ਕਿ ਜਦੋਂ ਵੀ ਸੈਸ਼ਨ ਖਤਮ ਹੋਣ ਤੇ ਆਉਂਦਾ ਹੈ ਸਾਰੇ ਟੀਚਰ ਅਸੀਂ ਬਦਲੀਆਂ ਲਈ ਦੌੜਦੇ ਫਿਰਦੇ ਦੇਖਦੇ ਹਾਂ । ਮੈਂ ਇਨ੍ਹਾਂ ਨੂੰ ਇਕ ਸੁਜੈਸ਼ਨ ਦੇਣਾ ਚਾਹੁੰਦੀ ਸੀ ਕਿ ਟੀਚਰਜ਼ ਆਪਣੀਆਂ ਬਦਲੀਆਂ ਲਈ ਕਿਉਂ ਐਫਰਟਸ ਕਰਦੇ ਹਨ ? ਹਜ਼ਾਰਾਂ ਹੀ ਐਪਲੀਕੇਸ਼ਨਾਂ ਐਮ. ਐਲ. ਏਜ਼ ਨੂੰ, ਮਨਿਸਟਰ ਸਾਹਿਬਾਨ ਨੂੰ ਔਰ ਹੋਰ ਸਾਰਿਆਂ ਨੂੰ ਦਿੱਤੀਆਂ ਜਾਂਦੀਆਂ ਹਨ ਕਿ ਸਾਡੀ ਟਰਾਂਸਫਰ ਕਰਾ ਦਿੱਤੀ ਜਾਵੇ । ਇਕ ਛੋਟੀ ਜਿਹੀ ਗੱਲ ਮੈਂ ਜ਼ਰੂਰ ਕਹਿਣਾ ਚਾਹਵਾਂਗੀ. ਇਸ ਸਦਨ ਦੇ ਵਿੱਚ, ਕਿ ਅਸੀਂ ਸਾਰੇ ਟੀਚਰਾਂ ਨੂੰ ਜਿਹੜਾ ਹਾਊਸ ਰੈਂਟ ਦੇਂਦੇ ਹਾਂ, ਉਹ ਸਾਰਿਆਂ ਨੂੰ ਹੀ ਇਕੋ ਸਿਸਟਮ ਕਰ ਦਿੱਤਾ ਜਾਵੇ । ਫਿਰ ਕੋਈ ਵੀ ਟੀਚਰ ਆਪਣੀ ਬਦਲੀ ਸ਼ਹਿਰ ਵਿੱਚ ਕਰਵਾਉਣ ਲਈ ਤਿਆਰ ਨਹੀਂ ਹੋਵੇਗਾ । ਦੂਸਰਾ ਸਾਨੂੰ ਇਹ ਚਾਹੀਦਾ ਹੈ ਕਿ ਜਿਹੜੇ ਗੈਰਮਿੰਟ ਸਕੂਲ ਹਨ ਉਥੇ ਕੁਝ ਟੀਚਰ, ਮੈਂ ਕੇਵਲ ਐਕਸੈਪਸ਼ਨ ਦੀ ਗੱਲ ਕਰਦੀ ਹਾਂ, ਸਾਰਿਆਂ ਦੀ ਨਹੀਂ, ਕਿ ਕੁਝ ਟੀਚਰ ਜਿਹੜੇ ਹਨ ਉਹ ਸ਼ਰਾਬ ਪੀ ਕੇ ਆਪਣੇ ਸਕੂਲਾਂ ਵਿਚ ਆਉਂਦੇ ਹਨ । ਸਪੀਕਰ ਸਰ, ਮੈਂ ਪਹਿਲਾਂ ਵੀ ਜ਼ੀਰੋ ਆਵਰ ਵਿੱਚ ਕਿਹਾ ਸੀ ਕਿ ਜਿਹੜੀ ਸ਼ਰਾਬ ਹੈ ਉਹ ਇਕ ਐਸੀ ਚੀਜ਼ ਹੈ ਜਿਹੜੀ ਕਿ ਇਨਸਾਨ ਦੇ ਦਿਮਾਗ ਨੂੰ ਖਰਾਬ ਕਰਦੀ ਹੈ, ਇਨਸਾਨ ਨੂੰ ਸ਼ੈਤਾਨ ਬਣਾਉਂਦੀ ਹੈ । ਸੋ, ਮੈਂ ਫਿਰ ਇਸ ਰੈਜ਼ੋਲਿਊਸ਼ਨ ਤੇ ਬੋਲਦੇ ਹੋਏ ਬੇਨਤੀ ਕਰਨਾ ਚਾਹਾਂਗੀ ਕਿ ਜਿਵੇਂ ਦੂਸਰੀਆਂ ਸਟੇਟਾਂ ਨੇ ਸ਼ਰਾਬਬੰਦੀ ਕੀਤੀ ਹੈ ਸਾਨੂੰ ਵੀ ਪੰਜਾਬ ਦੇ ਵਿੱਚ ਸ਼ਰਾਬ ਦੀ ਵਰਤੋਂ ਨੂੰ ਬਿਲਕੁਲ ਬੰਦ ਕਰਨਾ

[ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ]

ਚਾਹੀਦਾ ਹੈ ਤਾਂ ਕਿ ਕੋਈ ਵੀ ਇਨਸਾਨ ਸ਼ੈਤਾਨ ਨਾ ਬਣ ਸਕੇ। ਸਪੀਕਰ ਸਰ, ਮੈਂ ਇਕ ਗੱਲ ਹੋਰ ਜ਼ਰੂਰ ਐਜੂਕੇਸ਼ਨ ਮਨਿਸਟਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦੀ ਹਾਂ ਕਿ ਸਾਖਰਤਾ ਮੁਹਿੰਮ ਬਾਰੇ ਬਹੁਤ ਜ਼ਿਆਦਾ ਗੱਲਾਂ ਕੀਤੀਆਂ ਗਈਆਂ ਹਨ ਕਿ ਅਸੀਂ ਸਾਖਰਤਾ ਮੁਹਿੰਮ ਵਿੱਚ ਸਭ ਤੋਂ ਅੱਗੇ ਹੋ ਗਏ ਹਾਂ। ਲੇਕਿਨ ਮੈਂ ਏਥੇ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦੀ ਹਾਂ ਕਿ ਜਿਹੜਾ ਮੇਰੇ ਖਿਆਲ ਵਿੱਚ ਅਸੀਂ ਸਾਖਰਤਾ ਮੁਹਿੰਮ ਤੇ ਖਰਚ ਕਰਦੇ ਹਾਂ, ਇਸ ਬਾਰੇ ਇਕ ਅਖਬਾਰ ਕੱਢਿਆ ਜਾਂਦਾ ਹੈ। ਇਸ ਅਖਬਾਰ ਤੇ ਲਿਖਿਆ ਜਾਂਦਾ ਹੈ ਸਾਖਰਤਾ ਮੁਹਿੰਮ। ਮੈਂ ਉਹ ਲੈ ਕੇ ਆਉਣਾ ਚਾਹੁੰਦੀ ਸੀ. ਮੈਂ ਚਾਹੁੰਦੀ ਸੀ ਕਿ ਉਹ ਮੇਰੇ ਹੱਥ ਵਿੱਚ ਹੁੰਦਾ ਕਿਉਂਕਿ ਮੈਨੂੰ ਹੁਣੇ ਹੀ ਪਤਾ ਲੱਗਿਆ ਹੈ ਕਿ ਮੈਂ ਇਸ ਸਬਜੈਕਟ ਤੇ ਬੋਲਣਾ ਹੈ। ਇਸ ਕਰਕੇ ਮੈਂ ਉਹ ਅੱਜ ਲਿਆ ਨਹੀਂ ਸਕੀ। ਉਸ ਅਖਬਾਰ ਦੀਆਂ 50 ਹਜ਼ਾਰ ਕਾਪੀਆਂ ਅਸੀਂ ਪੋਸਟ ਕਰਦੇ ਹਾਂ ਪਰ, ਸਪੀਕਰ ਸਰ. ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦੀ ਹਾਂ ਕਿ 50 ਹਜ਼ਾਰ ਦੇ ਕਰੀਬ ਉਹ ਕਾਪੀਆਂ ਅਸੀਂ ਡਿਸਟ੍ਰੀਬਿਊਟ ਕਰਦੇ ਹਾਂ, ਅਸੀਂ ਉਹ ਪੋਸਟ ਕਰਦੇ ਹਾਂ। 50 ਹਜ਼ਾਰ ਅਖਬਾਰ ਨੂੰ ਪੋਸਟ ਕਰਨ ਤੇ ਵੀ ਬਹੁਤ ਖਰਚ ਆਉਂਦਾ ਹੈ। ਉਸ ਤੇ ਟਿਕਟ ਲਗਾਈ ਜਾਂਦੀ ਹੈ ਡੇਢ ਰੁਪਏ ਦੀ ਜਦੋਂ ਕਿ 15 ਪੈਸੇ ਦੀ ਟਿਕਟ ਲਗਾ ਕੇ ਵੀ ਅਸੀਂ ਉਸ ਨੂੰ ਪੋਸਟ ਕਰ ਸਕਦੇ ਹਾਂ। ਸੋ, ਮੈਂ ਬੇਨਤੀ ਕਰਾਂਗੀ ਕਿ ਸਾਖਰਤਾ ਮੁਹਿੰਮ ਦੇ ਨਾਂ ਤੇ ਜਦੋਂ ਸਰਪੰਚਾਂ ਜਾਂ ਪੰਚਾਂ ਤੋਂ ਪੈਸੇ ਲਏ ਜਾਂਦੇ ਹਨ, ਪੰਚਾਇਤਾਂ ਤੋਂ ਪੈਸੇ ਲਏ ਜਾਂਦੇ ਹਨ, ਲੋਕਾਂ ਤੋਂ ਪੈਸੇ ਲਏ ਜਾਂਦੇ ਹਨ. ਉਹ ਕਿਸੇ ਬਜਟ ਵਿੱਚ ਨਹੀਂ ਆਉਂਦੇ। ਮੈਂ ਬੇਨਤੀ ਕਰਨਾ ਚਾਹੁੰਦੀ ਸੀ ਕਿ ਜਿਸ ਤਰ੍ਹਾਂ ਇਹ ਜਿਹੜਾ ਮਤਾ ਲਿਆਂਦਾ ਗਿਆ ਹੈ, ਇਹ ਸਾਨੂੰ ਪੂਰੀ ਤਰ੍ਹਾਂ ਅਡਾਪਟ ਕਰਨਾ ਚਾਹੀਦਾ ਹੈ ਔਰ ਇਸ ਦੇ ਨਾਲ ਨਾਲ ਜਿਹੜੇ ਇਸ ਦੇ ਲੂਪ ਹੋਲਜ਼ ਹਨ, ਉਨ੍ਹਾਂ ਬਾਰੇ ਵੀ ਖਿਆਲ ਰੱਖਿਆ ਜਾਣਾ ਚਾਹੀਦਾ ਹੈ ਤਾਂ ਕਿ ਕਿਸੇ ਦੀ ਐਕਸਪਲਾਇਟੇਸ਼ਨ ਨਾ ਹੋਵੇ। ਜਿਸ ਤਰ੍ਹਾਂ ਮਿਸਿਜ਼ ਡਾਂਗ ਨੇ ਦੱਸਿਆ, ਉਸ ਚੀਜ਼ ਨੂੰ ਵੀ ਜ਼ਰੂਰ ਦੇਖਿਆ ਜਾਵੇ ਕਿ ਜਿਹੜੇ ਪ੍ਰਾਈਵੇਟ ਸਕੂਲ ਹਨ, ਅਦਾਰੇ ਹਨ, ਕਾਲਜ ਹਨ ਉਨ੍ਹਾਂ ਦੇ ਵਿੱਚ ਜਿਹੜੀ ਫੀਸ ਹੈ, ਉਹ ਵੀ ਸਾਨੂੰ ਫਿਕਸ ਕਰਨੀ ਚਾਹੀਦੀ ਹੈ ਔਰ ਸਾਨੂੰ ਉਨ੍ਹਾਂ ਦੇ ਬਾਰੇ ਪੂਰਾ ਧਿਆਨ ਦੇਣਾ ਚਾਹੀਦਾ ਹੈ। ਸਪੀਕਰ ਸਾਹਿਬ, ਸਾਨੂੰ ਇਹ ਵੀ ਵੇਖਣਾ ਚਾਹੀਦਾ ਹੈ ਕਿ ਟੀਚਰ ਵੀ ਪੂਰੇ ਹਨ ਕਿ ਨਹੀਂ। ਸਾਨੂੰ ਇਹ ਵੀ ਵੇਖਣਾ ਚਾਹੀਦਾ ਹੈ ਕਿ ਟੀਚਰਾਂ ਨੂੰ ਤਨਖਾਹ ਵੀ ਪੂਰੀ ਮਿਲਦੀ ਹੈ ਕਿ ਨਹੀਂ। ਇਨ੍ਹਾਂ ਚੰਦ ਲਫਜ਼ਾਂ ਦੇ ਨਾਲ, ਮੈਂ ਗੱਲ ਕਰ ਰਹੀ ਸੀ, ਸਾਨੂੰ ਆਪਣੇ ਗੌਰਮਿੰਟ ਇੰਸਟੀਚਿਓਸ਼ਨ, ਗੌਰਮਿੰਟ ਦੇ ਸਕੂਲ ਜਿਹੜੇ ਹਨ, ਉਨ੍ਹਾਂ ਦੀਆਂ ਬਿਲਡਿੰਗਾਂ ਨੂੰ ਇੰਪਰੂਵ ਕਰਦੇ ਹੋਏ, ਜਿਹੜੀਆਂ ਟੀਚਰਾਂ ਦੀਆਂ ਡਿਮਾਂਡਾਂ ਹਨ, ਉਨ੍ਹਾਂ ਬਾਰੇ ਧਿਆਨ ਰੱਖਦੇ ਹੋਏ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰ ਦੇਣਾ ਚਾਹੀਦਾ ਹੈ। ਇਨ੍ਹਾਂ ਚੰਦ ਲਫਜ਼ਾਂ ਦੇ ਨਾਲ, ਇਸ ਰੈਜ਼ੋਲਿਊਸ਼ਨ ਦੇ ਨਾਲ ਸਹਿਮਤੀ ਕਰਦੀ ਹੋਈ ਮੈਂ ਤੁਹਾਡਾ ਧੰਨਵਾਦ ਕਰਦੀ ਹਾਂ।

ਮਾਸਟਰ ਜਾਗੀਰ ਸਿੰਘ (ਨੌਸ਼ਹਿਰਾ ਪੰਨੂੰਆਂ) : ਸਪੀਕਰ ਸਾਹਿਬ, ਬੀਬੀ ਡਾਂਗ ਜੀ ਨੇ ਜਿਹੜਾ ਮਤਾ ਲਿਆਂਦਾ ਹੈ.....

**ਸ੍ਰੀ ਸਪੀਕਰ** : ਮਾਸਟਰ ਜੀ, ਸਾਰਿਆਂ ਨੂੰ ਖੁਸ਼ ਕਰ ਦਿਓ ।

**ਮਾਸਟਰ ਜਾਗੀਰ ਸਿੰਘ** : ਮੇਰੇ ਨਾਲ ਤਾਂ ਸਾਰੇ ਖੁਸ਼ ਨੇ ਪਰ ਇਕੱਲੇ ਤੁਸੀਂ ਨਹੀਂ ਖੁਸ਼ ।

**ਸ੍ਰੀ ਸਪੀਕਰ** : ਮਾਸਟਰ ਜੀ, ਤੁਹਾਡਾ ਚਿਹਰਾ ਹੀ ਐਸਾ ਹੈ ਕਿ ਵੇਖ ਕੇ ਸਾਰੇ ਖੁਸ਼ ਹੋ ਜਾਂਦੇ ਹਨ ।

**ਮਾਸਟਰ ਜਾਗੀਰ ਸਿੰਘ** : ਬੀਬੀ ਡਾਂਗ ਜੀ ਨੇ ਜਿਹੜਾ ਮਤਾ ਲਿਆਂਦਾ ਹੈ ਪ੍ਰਾਈਵੇਟ ਸਕੂਲਾਂ ਲਈ, ਮੈਂ ਸਮਝਦਾ ਹਾਂ ਕਿ ਇਹ ਇਕ ਸ਼ਲਾਘਾਯੋਗ ਕਦਮ ਹੈ । ਪੰਜਾਬ ਦੇ ਅੰਦਰ, ਜੇ ਆਪਾਂ ਰਤਾ ਪਿਛਾਂਹ ਝਾਤੀ ਮਾਰੀਏ ਤਾਂ ਬੜਾ ਨੁਕਸਾਨ ਹੋਇਆ ਹੈ । ਇਹ ਪ੍ਰਾਈਵੇਟ ਲੋਕ ਆਪਣੀਆਂ ਦੁਕਾਨਾਂ ਚਲਾਉਣ ਲਈ ਔਰ ਮੈਂ ਇਹ ਵੀ ਕਹਿ ਦਿਆਂ ਕਿ ਧਰਮ ਦੀ ਗਲਤ ਵਰਤੋਂ ਕਰਨ ਲਈ ਇਨ੍ਹਾਂ ਲੋਕਾਂ ਨੇ ਵਿਦਿਆ ਦੇ ਰੇਟ ਬੜੇ ਭਾਰੀ ਕੀਤੇ ਹੋਏ ਹਨ । ਜੇ ਐਜੂਕੇਸ਼ਨ ਨੂੰ ਥੋੜ੍ਹਾ ਜਿਹਾ ਵਾਚੀਏ ਤਾਂ ਗੁਰੂ ਸਾਹਿਬ ਨੇ ਵੀ ਕਿਹਾ ਹੈ ਕਿ, 'ਵਿਦਿਆ ਵੀਚਾਰੀ ਤਾਂ ਪਰਉਪਕਾਰੀ ।' ਵਿਦਿਆ ਦੇਣੀ ਬੜੀ ਪਰਉਪਕਾਰੀ ਹੈ ਪਰ ਜੇ ਸਹੀ ਦਿੱਤੀ ਜਾਵੇ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੋ-ਤਿੰਨ ਗੱਲਾਂ ਕਰਨੀਆਂ ਚਾਹਾਂਗਾ । ਬੜਾ ਭਾਰੀ ਅਨਿਆਂ ਹੋ ਰਿਹਾ ਹੈ, ਪੰਜਾਬ ਵਿਚ ਜਦ ਇਹ ਪ੍ਰਾਈਵੇਟ ਦੁਕਾਨਾਂ, ਮੈਂ ਤਾਂ ਕਹਾਂਗਾ ਕਿ ਠੱਗਾਂ ਦੇ ਟੋਲਿਆਂ ਦੀਆਂ ਦੁਕਾਨਾਂ ਖੁਲ੍ਹੀਆਂ ਹੋਈਆਂ ਹਨ । ਕਦੀ ਇਹ ਵੀ ਹੋਇਆ ਹੈ ਕਿ ਨਿਆਣਾ ਜੰਮਦਿਆਂ ਹੀ ਦੋ ਸਾਲ ਦਾ ਜਦੋਂ ਹੁੰਦਾ ਹੈ ਤੇ ਇਹ ਆਂਹਦੇ ਨੇ ਖਈ ਸਕੂਲ ਭੇਜ ਦਿਓ । ਮੈਂ ਬੜਾ ਹੈਰਾਨ ਹਾਂ ਇਨ੍ਹਾਂ ਗੱਲਾਂ ਤੇ । ਗੌਰਮਿੰਟ ਨੂੰ ਇਨ੍ਹਾਂ ਗੱਲਾਂ ਤੇ ਧਿਆਨ ਦੇਣਾ ਪਊਗਾ । ਇਨ੍ਹਾਂ ਨੂੰ ਥਾਵਾਂ ਰਿਜ਼ਰਵ ਦਿੱਤੀਆਂ, ਪਰ ਕਈਆਂ ਕੋਲ ਬਿਲਡਿੰਗਾਂ ਨਹੀਂ । ਕਈਆਂ ਕੋਲ ਗਰਾਊਂਡ ਨਹੀਂ । ਕਈਆਂ ਕੋਲ ਫੈਸਿਲਟੀਆਂ ਨਹੀਂ, ਕਈਆਂ ਕੋਲ ਮਾਸਟਰ ਟਰੇਂਡ ਨਹੀਂ । ਕਈਆਂ ਨੇ ਉਹ ਮਾਸਟਰ ਰੱਖੇ ਨੇ ਜਿਹੜੇ ਪਿੰਡਾਂ ਦੇ ਵਿਹਲੇ ਮੁੰਡੇ ਫਿਰਦੇ ਹਨ । ਮਾਸਟਰ ਬਣ ਗਏ । ਕੋਈ ਟਰੇਨਿੰਗ ਨਹੀਂ, ਕੋਈ ਪੜ੍ਹਾਈ ਨਹੀਂ । ਬੜੇ ਦੁਖ ਨਾਲ ਕਹਿਣਾ ਪਵੇਗਾ ਕਿ ਇਹ ਗੱਲ ਗੰਭੀਰ ਹੈ । ਜੇਕਰ ਇਸ ਨੂੰ ਨਾ ਵਾਚਿਆ ਗਿਆ ਤਾਂ ਨੇਸ਼ਨ ਤਬਾਹ ਹੋਣ ਵੱਲ ਜਾਵੇਗਾ । ਬਾਹਰਲੇ ਮੁਲਕਾਂ ਵੱਲ ਜ਼ਰਾ ਧਿਆਨ ਮਾਰੋ ਕਿ ਮਾਸਟਰ ਕਿਵੇਂ ਬਣਦੇ ਹਨ । ਮਾਸਟਰ ਏਦਾਂ ਬਣਦੇ ਹਨ (ਥੰਪਿੰਗ) ਬਾਹਰਲੇ ਦੇਸ਼ਾਂ ਦੇ ਮੁਲਕਾਂ ਵਾਲੇ ਪਹਿਲਾਂ ਕਰੀਮ ਕੱਢਦੇ ਹਨ ਅਤੇ ਉਨ੍ਹਾਂ ਨੂੰ ਟਰੇਨਿੰਗ ਦਿੰਦੇ ਹਨ ਔਰ ਫਿਰ ਟਰੇਨਿੰਗ ਦੇਣ ਤੋਂ ਬਾਅਦ ਉਸ ਨੂੰ ਹਾਇਰ ਐਜੂਕੇਸ਼ਨ ਦੇ ਕੇ ਮਾਸਟਰ ਦਾ ਕੋਰਸ ਕਰਵਾਇਆ ਜਾਂਦਾ ਹੈ । ਜੇ ਅਸੀਂ ਰੂਸ ਵੱਲ ਤੱਕੀਏ ਜਾਂ ਕਿਸੇ ਹੋਰ ਦੇਸ਼ ਵੱਲ ਤੱਕੀਏ, ਭਾਵੇਂ ਉਥੇ ਹਾਈ ਕੋਰਟ ਦਾ ਜੱਜ ਹੋਵੇ, ਭਾਵੇਂ ਕੋਈ ਵੱਡੇ ਤੋਂ ਵੱਡਾ ਅਧਿਕਾਰੀ ਹੋਵੇ ਮਾਸਟਰ ਦੀ ਉਸ ਨਾਲੋਂ ਤਨਖਾਹ ਜ਼ਿਆਦਾ ਹੁੰਦੀ ਹੈ ਤਾਂ ਹੀ ਉਹ ਨੇਸ਼ਨ ਬਣਾਉਂਦਾ ਹੈ....(ਵਿਘਨ)

**ਸ੍ਰੀ ਸਪੀਕਰ**: ਮਾਸਟਰ ਜੀ, ਕਿਹੜੀ ਕਰੀਮ ? ਆਈਸ ਕਰੀਮ ਜਾਂ ਕੋਲਡ ਕਰੀਮ ।

**ਮਾਸਟਰ ਜਾਗੀਰ ਸਿੰਘ** : ਸਪੀਕਰ ਸਾਹਿਬ, ਤੁਸੀਂ ਬੜੇ ਤਕੜੇ ਆਦਮੀ ਹੋ । ਉਚੀ ਕੁਰਸੀ ਤੇ ਬੈਠੇ ਹੋ ਅਤੇ ਰੂਲਜ਼ ਐਂਡ ਰੈਗੂਲੇਸ਼ਨਜ਼ ਪੜ੍ਹਦੇ ਹੋ । ਕਦੇ ਤੁਸੀਂ ਡਾਕਟਰ ਕੇਵਲ ਕ੍ਰਿਸ਼ਨ ਨੂੰ ਕਾਨੂੰਨ ਸਿਖਾਉਂਦੇ ਹੋ, ਕਦੇ ਮੈਨੂੰ ਅਤੇ ਕਦੇ ਕਿਸੇ ਨੂੰ । ਅਸੀਂ ਬਹੁਤ ਪੜ੍ਹੇ ਹੋਏ ਹਾਂ, ਤੁਹਾਨੂੰ ਪੜ੍ਹਾਉਣ ਵਾਲੇ ਹਾਂ । ਜ਼ਰਾ ਸੁਣੋ ਗੱਲਾਂ । ਕਿਰਪਾ ਕਰਕੇ ਸਾਡੇ ਤੋਂ ਸੁਣੋ । ਫਿਰ ਮੰਨਣਾ ਜੇ ਸਹੀ ਹੋਣ ਤੇ ਭਾਵੇਂ ਨਾ ਮੰਨਣਾ । ਮੈਂ ਤਾਂ ਉਠਣ ਨੂੰ ਤਿਆਰ ਹੀ ਨਹੀਂ ਸੀ ਪਰ ਜਦੋਂ ਤੁਹਾਡੀ ਅਵਾਜ਼ ਪੈਂਦੀ ਹੈ ਤਾਂ ਮੈਂ ਉਠਿਆ ... (ਵਿਘਨ)

**ਸ੍ਰੀ ਸਪੀਕਰ** : ਤੁਹਾਡੇ ਨਾਲ ਪਿਆਰ ਹੈ ਨਾ ।

**ਮਾਸਟਰ ਜਾਗੀਰ ਸਿੰਘ** : ਸਪੀਕਰ ਸਾਹਿਬ, ਇਕ ਗੱਲ ਹੋਰ ਵੀ, ਕਿ ਮੈਂ ਬੋਲਣ ਨੂੰ ਤਾਂ ਦੋ ਘੰਟੇ ਵੀ ਬੋਲ ਸਕਦਾ ਹਾਂ ਪਰ ਤੁਹਾਡਾ ਮਨ ਨਹੀਂ । ਇਸ ਲਈ ਮੈਂ ਬੰਦ ਹੀ ਕਰ ਦਿੰਦਾ ਹਾਂ । ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਇਹ ਬੜਾ ਗੰਭੀਰ ਮਾਮਲਾ ਹੈ, ਸਮੱਸਿਆ ਹੈ । ਇਸ ਵਿਚ ਬੜੇ ਭਾਰੀ ਘਪਲੇ ਹਨ, ਜਿਸ ਤਰ੍ਹਾਂ ਮੈਂ ਕਹਿ ਚੁੱਕਾ ਹਾਂ ਕਿ ਇਹ ਬੜਾ ਭਾਰੀ ਡਿਫੈਕਟ ਹੈ ਕਿ ਇਹ ਐਜੂਕੇਸ਼ਨ ਦੀਆਂ ਜੋ ਦੁਕਾਨਾਂ ਹਨ, ਇਹ ਧਰਮ ਦੀ ਗਲਤ ਵਰਤੋਂ ਕਰਦੀਆਂ ਹਨ ਅਤੇ ਨੇਸ਼ਨ ਨੂੰ ਤਬਾਹ ਕਰ ਰਹੀਆਂ ਹਨ । ਇਨ੍ਹਾਂ ਲਈ ਸਰਕਾਰ ਨੂੰ ਕੋਈ ਨਾ ਕੋਈ ਯਤਨ ਕਰਨਾ ਪਵੇਗਾ । ਸਪੀਕਰ ਸਾਹਿਬ, ਕੋਈ ਕਮੇਟੀ ਬਣਾਉਣੀ ਚਾਹੀਦੀ ਹੈ ਜੋ ਸਟੱਡੀ ਕਰੇ ਪੰਜਾਬ ਦੇ ਅੰਦਰ ਕਿ ਕੀ ਡਿਫੈਕਟ ਹਨ ਅਤੇ ਕੀ ਕੀ ਖਾਮੀਆਂ ਹਨ ਅਤੇ ਉਨ੍ਹਾਂ ਨੂੰ ਕਿਵੇਂ ਦੂਰ ਕੀਤਾ ਜਾ ਸਕਦਾ ਹੈ । ਮੈਂ, ਜੋ ਬੀਬੀ ਡਾਂਗ ਨੇ ਰੈਜ਼ੂਲੇਸ਼ਨ ਇਥੇ ਲਿਆਂਦਾ ਹੈ, ਉਸ ਦੀ ਪ੍ਰੋੜਤਾ ਕਰਦਾ ਹਾਂ ਅਤੇ ਕਹਿੰਦਾ ਹਾਂ ਕਿ ਸਰਕਾਰ ਇਸ ਤੇ ਕਮੇਟੀ ਬਣਾਏ ਅਤੇ ਉਹ ਕਮੇਟੀ ਘੋਖ ਕਰੇ ਅਤੇ ਜੋ ਖਾਮੀਆਂ ਹਨ, ਜੋ ਧਰਮ ਨੂੰ ਗਲਤ ਵਰਤਦੇ ਹਨ, ਜੋ ਨੇਸ਼ਨ ਦੀ ਤਬਾਹੀ ਕਰਦੇ ਹਨ ਅਤੇ ਜੋ ਲੋਕਾਂ ਤੋਂ ਬੜੀਆਂ ਭਾਰੀਆਂ ਫੀਸਾਂ ਲੈ ਕੇ ਆਪਣੇ ਘਰਾਂ ਨੂੰ ਲਈ ਜਾਂਦੇ ਹਨ, ਸਕੂਲਾਂ ਦੇ ਵਿਚ ਹੀ ਕੋਠੀਆਂ ਪਾਈਆਂ ਹਨ ਅਤੇ ਵਿੱਚੇ ਹੀ ਸਕੂਲ ਬਣਾਏ ਹੋਏ ਹਨ, ਇਨ੍ਹਾਂ ਸਬੰਧੀ, ਸਪੀਕਰ ਸਾਹਿਬ, ਕੋਈ ਤਰੀਕਾ ਹੋਣਾ ਚਾਹੀਦਾ ਹੈ, ਕੋਈ ਲਾਅ ਹੋਣਾ ਚਾਹੀਦਾ ਹੈ । ਸਪੀਕਰ ਸਾਹਿਬ, ਬਾਲ ਮੁਕੰਦ ਜੀ ਚਲੇ ਗਏ ਹਨ, ਇਹ ਕਈ ਲੋਕ ਹਨ, ਜੋ ਸ਼ਹਿਰਾਂ ਵਿਚ ਮਹਿੰਗੀਆਂ ਥਾਵਾਂ ਲੈਂਦੇ ਹਨ ਅਤੇ ਉਨ੍ਹਾਂ ਨੂੰ ਕਮਰਸ਼ੀਅਲ ਯੂਜ਼ ਵਿਚ ਲਿਆਂਦੇ ਹਨ ਅਤੇ ਉਸਨੂੰ ਐਜੂਕੇਸ਼ਨ ਦੁਕਾਨ ਦਾ ਨਾਮ ਦਿਤਾ ਜਾਂਦਾ ਹੈ । ਕਈ ਥਾਵਾਂ ਤੇ ਘਪਲੇਬਾਜ਼ੀ ਹੋਈ ਹੈ । ਇਸ ਲਈ ਸਪੀਕਰ ਸਾਹਿਬ, ਸਰਕਾਰ ਨੂੰ ਇਕ ਕਮੇਟੀ ਬਣਾਉਣੀ ਚਾਹੀਦੀ ਹੈ ਔਰ ਉਹ ਕਮੇਟੀ ਪੰਜਾਬ ਅੰਦਰ ਘੋਖ ਕਰੇ, ਜੋ ਵੀ ਡੀਫੈਕਟ ਹਨ, ਨੁਕਸ ਹਨ, ਖਾਮੀਆਂ ਹਨ ਉਨ੍ਹਾਂ ਨੂੰ ਦੂਰ ਕਰੇ ਅਤੇ ਇਸ ਵਿਦਿਆ ਨੂੰ ਚੰਗਾ ਬਣਾਉਣ ਲਈ, ਨੇਸ਼ਨ ਨੂੰ ਚੰਗਾ ਬਣਾਉਣ ਲਈ ਔਰ ਜੋ ਧਰਮ ਹੈ ਜੋ ਪਵਿੱਤਰ ਚੀਜ਼ ਹੈ, ਉਸ ਨੂੰ ਜੋ ਗਲਤ ਵਰਤਦੇ ਹਨ, ਉਸਨੂੰ ਰੋਕਣ ਲਈ ਚੰਗੇ ਕਦਮ

ਭੇਜੇ ਜਾਣੇ ਚਾਹੀਦੇ ਹਨ ਅਤੇ ਉਸ ਕਮੇਟੀ ਦੀ ਰਿਕੁਮੈਂਡੇਸ਼ਨ ਤੇ ਪੂਰੀ ਰੋਕਥਾਮ ਹੋਣੀ ਚਾਹੀਦੀ ਹੈ । ਮੈਂ ਇਸ ਰੈਜ਼ੋਲਿਊਸ਼ਨ ਦਾ ਸਮਰਥਨ ਕਰਦਾ ਹੋਇਆ ਬੀਬੀ ਡਾਂਗ ਨੂੰ ਕਹਿੰਦਾ ਹਾਂ ਕਿ ਚੰਗੇ ਮਤੇ ਲਿਆਇਆ ਕਰੋ. ਜੈ ਹਿੰਦ ।

**ਸਰਦਾਰ ਜਸਬੀਰ ਸਿੰਘ (ਸੰਗਰੂਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਮੌਕਾ ਦਿਤਾ ਕਿ ਅੱਜ ਸਾਡੇ ਇਸ ਪਵਿੱਤਰ ਸਦਨ ਵਿਚ ਮੋਹਤਰਮਾ ਵਿਮਲਾ ਡਾਂਗ ਜੀ ਨੇ ਇਕ ਬੜਾ ਹੀ ਤਾਰੀਖੀ ਅਤੇ ਮਹੱਤਵਪੂਰਨ ਮਤਾ ਲਿਆਂਦਾ ਹੈ ਜਿਸ ਵਿਚ ਸਿਫਾਰਸ਼ ਕੀਤੀ ਹੈ ਕਿ ਪੰਜਾਬ ਦੇ ਅੰਦਰ ਜੋ ਰਿਕੋਗ੍ਨਾਈਜ਼ਡ ਸਕੂਲ ਨਹੀਂ ਹਨ, ਜਿਨ੍ਹਾਂ ਨੂੰ ਐਜੂਕੇਸ਼ਨ ਸ਼ਾਪਸ ਵੀ ਕਹਿੰਦੇ ਹਨ, ਉਨ੍ਹਾਂ ਲਈ ਕੋਈ ਅਸਰਦਾਰ ਕਾਨੂੰਨ ਬਣਾਏ ਜਾਣ । ਮੈਂ ਸ੍ਰੀਮਤੀ ਵਿਮਲਾ ਡਾਂਗ ਜੀ ਨੂੰ ਇਹ ਮਤਾ ਲਿਆਉਣ ਤੇ ਮੁਬਾਰਕਬਾਦ ਪੇਸ਼ ਕਰਦਾ ਹਾਂ । ਮੇਰੇ ਤੋਂ ਪਹਿਲਾਂ ਡਾਕਟਰ ਮਾਲਤੀ ਥਾਪਰ ਸਾਹਿਬ ਜੀ ਨੇ, ਸਾਡੇ ਸਾਬਕਾ ਮੰਤਰੀ ਮਾਸਟਰ ਜਾਗੀਰ ਸਿੰਘ ਜੀ, ਜੋ ਆਪ ਵੀ ਬੜੀ ਦੇਰ ਬੱਚਿਆਂ ਨੂੰ ਪੜ੍ਹਾਉਂਦੇ ਰਹੇ ਹਨ ਅਤੇ ਸਿਖਿਆ ਦਿੰਦੇ ਰਹੇ ਹਨ, ਉਨ੍ਹਾਂ ਨੇ ਵੀ ਇਸ ਮਤੇ ਉਤੇ ਬੜੇ ਹੀ ਅਹਿਮ ਨੁਕਤੇ ਉਠਾਏ ਹਨ, ਜਿਨ੍ਹਾਂ ਨਾਲ ਮੈਂ ਪੂਰੀ ਤਰ੍ਹਾਂ ਸਹਿਮਤ ਹਾਂ । ਮਾਨਯੋਗ ਸਪੀਕਰ ਸਾਹਿਬ, ਅੱਜ ਤਿੰਨ ਤਰ੍ਹਾਂ ਦੇ ਸਕੂਲ ਸਾਡੇ ਪੰਜਾਬ ਵਿਚ ਚਲ ਰਹੇ ਹਨ, ਇਕ ਸਰਕਾਰੀ ਸਕੂਲ ਹਨ, ਜਿਹੜੇ ਸਾਡੀ ਸਰਕਾਰ ਦੇ ਪ੍ਰਬੰਧ ਦੇ ਹੇਠ ਚਲਦੇ ਹਨ, ਦੂਸਰੇ ਸਕੂਲ ਹਨ ਪ੍ਰਾਈਵੇਟ ਸਕੂਲ ਜਿਨ੍ਹਾਂ ਨੂੰ ਰੀਕੋਗਨਾਈਜ਼ਡ ਸਕੂਲ ਕਹਿੰਦੇ ਹਾਂ । ਇਨ੍ਹਾਂ ਸਕੂਲਾਂ ਨੂੰ ਸਰਕਾਰ ਏਡ ਦਿੰਦੀ ਹੈ । ਤੀਸਰੇ ਸਕੂਲ ਜਿਨ੍ਹਾਂ ਬਾਰੇ ਮੋਹਤਰਮਾ ਡਾਂਗ ਸਾਹਿਬ ਜੀ ਮਤਾ ਲੈ ਕੇ ਆਏ ਹਨ । ਮੈਂ ਸਮਝਦਾ ਹਾਂ ਸ੍ਰੀਮਤੀ ਵਿਮਲਾ ਡਾਂਗ ਜੀ ਦਾ ਇਹ ਮੰਤਵ ਇਨ੍ਹਾਂ ਸਕੂਲਾਂ ਬਾਰੇ ਹੈ । ਮੈਂ ਇਨ੍ਹਾਂ ਨੂੰ ਸਕੂਲ ਨਹੀਂ ਬਲਕਿ ਪੜ੍ਹਾਉਣ ਦੀਆਂ ਦੁਕਾਨਾਂ ਸਮਝਦਾ ਹਾਂ । ਇਹ ਸਕੂਲ, ਸਕੂਲ ਅਖਵਾਉਣ ਦੇ ਕਾਬਲ ਨਹੀਂ ਰਹੇ, ਸਪੀਕਰ ਸਾਹਿਬ, ਪਿਛਲੇ ਵਰ੍ਹਿਆਂ ਦੌਰਾਨ ਇਹ ਦੁਕਾਨਾਂ ਪੰਜਾਬ ਦੇ ਕਸਬਿਆਂ ਵਿਚ ਹੀ ਨਹੀਂ ਬਲਕਿ ਪੰਜਾਬ ਦੇ ਛੋਟੇ ਵੱਡੇ ਪਿੰਡਾਂ ਵਿਚ ਵੀ ਖੁੱਲ੍ਹ ਗਈਆਂ ਹਨ । ਮੈਨੂੰ ਰਾਜਨੀਤਿਕ ਗਤੀਵਿਧੀਆਂ ਕਰਕੇ ਤਕਰੀਬਨ ਪੰਜਾਬ ਦੇ ਬਹੁਤ ਸਾਰੇ ਪਿੰਡਾਂ ਵਿਚ ਜਾਣ ਦਾ ਮੌਕਾ ਮਿਲਿਆ ਹੈ ਔਰ ਦੇਖਿਆ ਹੈ ਕਿ ਛੋਟੇ-ਛੋਟੇ ਪਿੰਡਾਂ ਵਿਚ ਇਸ ਤਰ੍ਹਾਂ ਦੇ ਸਕੂਲ ਹਨ । ਸਕੂਲ ਕੀ ਹਨ ਇੱਕ ਛੋਟਾ ਜਿਹਾ ਕਮਰਾ ਹੈ । ਕਮਰੇ ਦੇ ਉਪਰ ਵੱਡੇ ਅੱਖਰਾਂ ਵਿਚ ਆਪਣੀ ਮਾਂ-ਬੋਲੀ ਪੰਜਾਬੀ ਵਿਚ ਨਹੀਂ ਬਲਕਿ ਅੰਗਰੇਜ਼ੀ ਦੇ ਵੱਡੇ ਵੱਡੇ ਅੱਖਰਾਂ ਵਿਚ ਸਕੂਲ ਦਾ ਨਾਂ ਲਿਖਿਆ ਹੁੰਦਾ ਹੈ ਹਾਲਾਂਕਿ ਪਿੰਡਾਂ ਵਿਚ ਅੰਗਰੇਜ਼ੀ ਪੜ੍ਹਨ ਸੁਣਨ ਵਾਲੇ ਲੋਕਾਂ ਦੀ ਗਿਣਤੀ ਨਾਂ-ਮਾਤਰ ਹੀ ਹੁੰਦੀ ਹੈ । ਇਹ ਸਕੂਲ ਪਬਲਿਕ ਸਕੂਲ ਅਖਵਾਉਂਦੇ ਹਨ । ਬੱਚਿਆਂ ਲਈ ਇਕ ਯੂਨੀਫਾਰਮ ਨਿਸ਼ਚਿਤ ਕਰ ਦਿੰਦੇ ਹਨ । ਇਨ੍ਹਾਂ ਸਕੂਲਾਂ ਦੀ ਫੀਸ ਇੰਨੀ ਜ਼ਿਆਦਾ ਹੁੰਦੀ ਹੈ ਕਿ ਸਧਾਰਨ ਮਾਂ-ਬਾਪ ਦੇ ਵੱਸ ਨਹੀਂ ਹੁੰਦਾ ਕਿ ਉਹ ਸਕੂਲ ਦੀ ਫੀਸ ਦੇ ਸਕਣ । ਸ੍ਰੀਮਤੀ ਵਿਮਲਾ ਡਾਂਗ ਜੀ, ਸ੍ਰੀਮਤੀ ਮਾਲਤੀ ਥਾਪਰ ਜੀ ਔਰ ਮਾਸਟਰ ਜੀ ਨੇ ਠੀਕ ਕਿਹਾ ਸੀ ਕਿ ਇਨ੍ਹਾਂ ਤੇ ਸਰਕਾਰ ਦਾ ਕੋਈ ਕੰਟਰੋਲ ਨਹੀਂ ਹੈ । ਉਹ ਜਿੰਨੀ ਵੀ ਫੀਸ ਚਾਹੁਣ, ਉਹ ਮਾਂ-ਬਾਪ ਤੋਂ ਲੈ ਸਕਦੇ ਹਨ । ਉਹ ਮਾਂ-ਬਾਪ ਦਾ ਸੋਸ਼ਣ ਕਰਦੇ ਹਨ । ਜਦੋਂ ਇਹ ਸਕੂਲ ਖੁੱਲ੍ਹਦੇ ਹਨ

[ਸਰਦਾਰ ਜਸਬੀਰ ਸਿੰਘ]

ਤਾਂ ਪੰਜਾਬ ਦੇ ਮਿਹਨਤੀ ਮਾਂ-ਬਾਪ ਚਾਹੁੰਦੇ ਹਨ ਕਿ ਜਿਸ ਤਰ੍ਹਾਂ ਸਰਮਾਏਦਾਰ ਲੋਕਾਂ ਦੇ ਬੱਚੇ ਇਨ੍ਹਾਂ ਪਬਲਿਕ ਸਕੂਲਾਂ ਵਿਚ ਪੜ੍ਹਦੇ ਹਨ, ਉਸੀ ਤਰ੍ਹਾਂ ਉਨ੍ਹਾਂ ਦੇ ਬੱਚੇ ਵੀ ਇਨ੍ਹਾਂ ਸਕੂਲਾਂ ਵਿਚ ਤਾਲੀਮ ਹਾਸਲ ਕਰ ਸਕਣ। ਕਿਸੀ ਆੜ ਨੇ ਬਹੁਤ ਸਾਰੇ ਪਬਲਿਕ ਸਕੂਲ ਪੈਦਾ ਕੀਤੇ ਹਨ। ਮੈਂ ਬਹੁਤ ਸਾਰੀਆਂ ਮਿਸਾਲਾਂ ਦੇ ਸਕਦਾ ਹਾਂ ਔਰ ਮੈਨੂੰ ਉਮੀਦ ਹੈ ਕਿ ਇਹ ਹਾਊਸ ਵੀ ਇਨ੍ਹਾਂ ਗੱਲਾਂ ਨਾਲ ਸਹਿਮਤ ਹੋਵੇਗਾ। ਇਨ੍ਹਾਂ ਸਕੂਲਾਂ ਵਿਚ ਜਿਹੜੇ ਅਧਿਆਪਕ ਅਤੇ ਅਧਿਆਪਕਾਵਾਂ ਰੱਖੀਆਂ ਜਾਂਦੀਆਂ ਹਨ, ਉਨ੍ਹਾਂ ਦੀ ਕੁਆਲੀਫਿਕੇਸ਼ਨ ਤਾਂ ਠੀਕ ਹੁੰਦੀ ਹੈ ਪਰ ਉਨ੍ਹਾਂ ਦੀ ਤਨਖਾਹ ਬਹੁਤ ਘੱਟ ਹੁੰਦੀ ਹੈ। ਬਹੁਤ ਸਾਰੇ ਸਕੂਲਾਂ ਵਿਚ ਨਰਸਰੀ ਕਲਾਸ ਦੇ ਬੱਚਿਆਂ ਨੂੰ ਪੜ੍ਹਾਉਣ ਵਾਸਤੇ ਐਮ.ਏ.,ਬੀ.ਐਡ. ਅਧਿਆਪਕ ਰੱਖੇ ਜਾਂਦੇ ਹਨ ਲੇਕਿਨ ਮੈਨੂੰ ਇਸ ਸਦਨ ਵਿਚ ਕਹਿੰਦਿਆਂ ਬੜੀ ਸ਼ਰਮ ਮਹਿਸੂਸ ਹੋ ਰਹੀ ਹੈ ਕਿ ਐਮ.ਏ.,ਬੀ.ਐਡ. ਪਾਸ ਟਰੇਂਡ ਅਧਿਆਪਕਾਂ ਨੂੰ ਇਨ੍ਹਾਂ ਪਬਲਿਕ ਸਕੂਲਾਂ ਵਿਚ 200-200 ਰੁਪਏ ਤਨਖਾਹ ਦਿੱਤੀ ਜਾਂਦੀ ਹੈ ਜਦ ਕਿ ਇੱਕ ਬੱਚੇ ਤੋਂ 100-200 ਰੁਪਏ ਪ੍ਰਤੀ ਬੱਚੇ ਦੇ ਹਿਸਾਬ ਨਾਲ ਫੀਸ ਵਸੂਲ ਕੀਤੀ ਜਾਂਦੀ ਹੈ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਸੰਬੰਧੀ ਕੋਈ ਕਨੂੰਨ ਬਣਾਉਣਾ ਚਾਹੀਦਾ ਹੈ ਔਰ ਉਸ ਅਨੁਸਾਰ ਰੱਖੇ ਜਾਂਦੇ ਅਧਿਆਪਕਾਂ ਨੂੰ ਉਨ੍ਹਾਂ ਦੀ ਯੋਗਤਾ ਅਨੁਸਾਰ ਤਨਖਾਹ ਦਿੱਤੀ ਜਾਵੇ। ਮਾਸਟਰ ਜੀ ਨੇ ਠੀਕ ਕਿਹਾ ਸੀ ਕਿ ਬਿਲਡਿੰਗਾਂ ਤਾਂ ਹਨ ਲੇਕਿਨ ਉਨ੍ਹਾਂ ਕੋਲ ਨਾ ਤਾਂ ਖੇਡਾਂ ਦਾ ਕੋਈ ਗਰਾਊਂਡ ਹੈ, ਨਾ ਕੋਈ ਛੋਟੀ-ਮੋਟੀ ਲਾਇਬਰੇਰੀ ਹੈ ਔਰ ਨਾ ਕੋਈ ਹੋਰ ਸਹੂਲਤਾਂ ਹਨ। ਇਨ੍ਹਾਂ ਸਹੂਲਤਾਂ ਤੋਂ ਵਿਹੂਣੇ ਸਕੂਲਾਂ ਵਿਚ ਫੀਸਾਂ ਦੀ ਦਰ ਬਹੁਤ ਜ਼ਿਆਦਾ ਹੈ। ਇਸ ਲਈ ਮੇਰੀ ਬੇਨਤੀ ਹੈ ਐਸੇ ਕਾਨੂੰਨ ਬਣਾਉਣੇ ਚਾਹੀਦੇ ਹਨ ਜਿਹੜੇ ਇਨ੍ਹਾਂ ਸਕੂਲਾਂ ਤੇ ਜਿਨ੍ਹਾਂ ਨੂੰ ਅਸੀਂ ਟੀਚਿੰਗ ਸ਼ਾਪਸ ਕਹਿੰਦੇ ਹਾਂ, ਲਾਗੂ ਹੋਣ ਤਾਂ ਕਿ ਇਹ ਸਾਡਾ ਸ਼ੋਸ਼ਣ ਨਾ ਕਰ ਸਕਣ। ਦੂਸਰੀ ਗੱਲ, ਜਿਹੜੀ ਕਿ ਮੈਂ ਸਮਝਦਾ ਹਾਂ ਕਿ ਬੜੀ ਚਿੰਤਾ ਵਾਲੀ ਹੈ, ਉਹ ਹੈ ਕਿ ਸਾਡੇ ਸਕੂਲਾਂ ਦੇ ਬੱਚੇ ਇਨ੍ਹਾਂ ਸਕੂਲਾਂ ਵਿਚ ਜਾਣਾ ਚਾਹੁੰਦੇ ਹਨ। ਅੱਜ ਵੀ ਜਿਹੜੇ ਥੋੜ੍ਹੇ ਬਹੁਤ ਗਰੀਬ ਬੱਚੇ ਜੋ ਕਿ ਅਫੋਰਡ ਕਰ ਸਕਦੇ ਹਨ, ਇਨ੍ਹਾਂ ਸਕੂਲਾਂ ਵਿਚ ਚਲੇ ਜਾਂਦੇ ਹਨ। ਲੇਕਿਨ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਾਡੇ ਸਰਕਾਰੀ ਸਕੂਲ ਇਨ੍ਹਾਂ ਟੀਚਿੰਗ ਸ਼ਾਪਸ ਨਾਲੋਂ ਅੱਜ ਵੀ ਵਧੀਆ ਨਿਕਲਦੇ ਹਨ ਔਰ ਬੱਚੇ ਮਿਹਨਤ ਵੀ ਕਰਦੇ ਹਨ। ਮੈਨੂੰ ਇਸ ਗੱਲ ਦੀ ਬੜੀ ਖੁਸ਼ੀ ਹੈ ਕਿ ਮੇਰੇ ਮਿੱਤਰ ਸਰਦਾਰ ਅਵਤਾਰ ਸਿੰਘ ਬਰਾੜ ਅੱਜ ਸਿੱਖਿਆ ਮੰਤਰੀ ਹਨ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ, ਸਪੀਕਰ ਸਾਹਿਬ, ਤੁਸੀਂ ਵੀ ਸਰਦਾਰ ਬੇਅੰਤ ਸਿੰਘ ਜੀ ਦੀ ਕੈਬਨਿਟ ਵਿਚ ਸਿੱਖਿਆ ਮੰਤਰੀ ਰਹੇ ਹੋ ਔਰ ਬੜੇ ਚੰਗੇ ਕੰਮ ਕੀਤੇ ਹਨ। ਕੁਝ ਮੰਗਾਂ ਅਧਿਆਪਕਾਂ ਦੀਆਂ ਸਨ ਔਰ ਕੁਝ ਮੰਗਾਂ ਬੱਚਿਆਂ ਦੀਆਂ ਸਨ। ਅਸੀਂ ਵੀ ਮੰਗਾਂ ਰਖੀਆਂ। ਬਹੁਤੇ ਪਿੰਡਾਂ ਦੇ ਪ੍ਰਾਇਮਰੀ ਸਕੂਲਾਂ ਨੂੰ ਤੁਸੀਂ ਮਿਡਲ ਬਣਾ ਦਿੱਤਾ, ਮਿਡਲ ਤੋਂ ਹਾਈ ਹੋ ਗਏ ਔਰ ਹਾਈ ਤੋਂ ਪਲੱਸ 2 ਹੋ ਗਏ। ਲੇਕਿਨ ਇਨ੍ਹਾਂ ਸਕੂਲਾਂ ਵਿਚ ਸਟਾਫ ਦੀ ਬੜੀ ਘਾਟ ਹੈ। ਪਿੰਡਾਂ ਦੇ ਬਹੁਤ ਸਾਰੇ ਸਕੂਲ ਐਸੇ ਹਨ, ਜਿਨ੍ਹਾਂ ਵਿਚ 24-24 ਅਧਿਆਪਕ ਚਾਹੀਦੇ ਸੀ ਲੇਕਿਨ 2-2, 3-3 ਅਧਿਆਪਕ ਉਨ੍ਹਾਂ ਸਕੂਲਾਂ ਵਿਚ ਹਨ। ਸ਼ਹਿਰਾਂ ਦੇ ਨੇੜੇ ਦੇ ਸਕੂਲਾਂ ਵਿਚ ਅਧਿਆਪਕ ਵਿਦਿਆਰਥੀਆਂ ਦੀ ਗਿਣਤੀ ਨਾਲੋਂ ਵੀ ਵੱਧ ਹਨ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਾਡੇ ਸਿੱਖਿਆ ਮੰਤਰੀ, ਜਿਹੜੇ ਆਪ ਅਧਿਆਪਕ ਰਹੇ ਔਰ ਜਿਨ੍ਹਾਂ ਨੇ ਉਸ ਵੇਲੇ

ਅਧਿਆਪਕਾਂ ਦੀਆਂ ਮੰਗਾਂ ਲਈ ਮਹਿਸੂਸ ਕੀਤਾ, ਘੋਲ ਕੀਤਾ, ਇਹ ਗੱਲ ਪ੍ਰਵਾਨ ਕੀਤੀ ਔਰ ਇਸ ਸਦਨ ਨੂੰ ਵੀ ਇਨ੍ਹਾਂ ਨੇ ਵਿਸ਼ਵਾਸ ਦਿਵਾਇਆ ਹੈ ਕਿ ਆਉਂਦੇ ਦੋ ਮਹੀਨਿਆਂ ਦੇ ਅੰਦਰ-ਅੰਦਰ ਪੰਜਾਬ ਦਾ ਕੋਈ ਵੀ ਸਕੂਲ, ਭਾਵੇਂ ਪਹਿਲਾਂ ਅਪਗ੍ਰੇਡ ਹੋਇਆ ਹੈ ਜਾਂ ਭਾਵੇਂ ਹੁਣ ਹੋਵੇਗਾ ਉਸ ਵਿਚ ਅਧਿਆਪਕ ਦੀ ਇਕ ਵੀ ਪੋਸਟ ਖ਼ਾਲੀ ਨਹੀਂ ਰਹੇਗੀ । (ਥੰਪਿੰਗ) ਮੈਂ ਪੰਜਾਬ ਸਰਕਾਰ ਨੂੰ ਇਸ ਗੱਲ ਦੀ ਮੁਬਾਰਕਬਾਦ ਵੀ ਦੇਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਅਧਿਆਪਕਾਂ ਦੇ ਮਾਮਲੇ ਬੜੇ ਲਟਕਦੇ ਆਏ ਸਨ । ਹੁੰਦਾ ਇਹ ਸੀ ਕਿ ਹਰ ਸਾਲ 5 ਸਤੰਬਰ ਨੂੰ ਸਾਡੇ ਮਾਨਯੋਗ ਰਾਸ਼ਟਰਪਤੀ ਡਾਕਟਰ ਰਾਧਾ ਕ੍ਰਿਸ਼ਨਨ ਜੀ ਦੇ ਨਾਮ ਤੇ ਟੀਚਰ ਡੇ ਮਨਾਇਆ ਜਾਂਦਾ ਹੈ । ਲੇਕਿਨ ਬਹੁਤ ਵਰ੍ਹੇ ਇਨ੍ਹਾਂ ਸਮਾਗਮਾਂ ਦਾ ਅਧਿਆਪਕ ਵਰਗ ਨੇ ਬਾਈਕਾਟ ਕੀਤਾ, ਇਨ੍ਹਾਂ ਸਮਾਰੋਹਾਂ ਦੇ ਸਾਹਮਣੇ ਮੁਜ਼ਾਹਰ ਕੀਤੇ ਲੇਕਿਨ ਐਤਕੀਂ ਪਹਿਲੀ ਵਾਰ ਸਮਾਗਮ ਫਰੀਦਕੋਟ ਵਿਚ ਹੋਇਆ ਔਰ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਪੰਜਾਬ ਸਰਕਾਰ ਨੇ ਅਧਿਆਪਕਾਂ ਨੂੰ ਭਰੋਸਾ ਦਿਵਾਇਆ ਅਤੇ ਅਧਿਆ- ਆਪਕਾਂ ਨੂੰ ਯਕੀਨ ਹੋਇਆ ਹੈ ਕਿ ਜੋ ਭਰੋਸਾ ਸਿੱਖਿਆ ਮੰਤਰੀ ਜੀ ਨੇ ਸਾਨੂੰ ਦਿਤਾ ਹੈ, ਉਸ ਤੇ ਅਮਲ ਹੋਵੇਗਾ । ਅਧਿਆਪਕ ਵੱਡੀ ਗਿਣਤੀ ਵਿਚ ਉਸ ਸਮਾਗਮ ਵਿਚ ਸ਼ਾਮਿਲ ਹੋਏ ਤੇ ਇਸ ਟੀਚਰ ਡੇ ਨੂੰ ਸਫਲਤਾ ਨਾਲ ਮਨਾਇਆ । ਡਾਕਟਰ ਮਾਲਤੀ ਥਾਪਰ ਜੀ ਨੇ ਬਿਲਕੁਲ ਠੀਕ ਕਿਹਾ ਹੈ ਕਿ ਅਧਿਆਪਕਾਂ ਦੀਆਂ ਤਨਖ਼ਾਹਾਂ ਬਾਰੇ, ਬੱਚਿਆਂ ਦੀ ਗਿਣਤੀ ਬਾਰੇ ਔਰ ਜਿਹੜੀਆਂ ਹੋਰ ਸਹੂਲਤਾਂ ਹਨ, ਉਹ ਟੀਚਰਾਂ ਨੂੰ ਮਿਲਣੀਆਂ ਚਾਹੀਦੀਆਂ ਹਨ ਸਕੂਲਾਂ ਨੂੰ ਮਿਲਣੀਆਂ ਚਾਹੀਦੀਆਂ ਹਨ । ਸਪੀਕਰ ਸਾਹਿਬ, ਮੈਂ ਇਸ ਗੱਲ ਲਈ ਵੀ ਸਿਫਾਰਸ਼ ਕਰਾਂਗਾ, ਪੰਜਾਬ ਸਰਕਾਰ ਨੂੰ ਕਿ ਇਸ ਦੇ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ, ਉਨ੍ਹਾਂ ਕਾਰਨਾਂ ਵੱਲ ਧਿਆਨ ਦੇਣਾ ਚਾਹੀਦਾ ਹੈ ਜਿਨ੍ਹਾਂ ਕਾਰਨਾਂ ਕਰਕੇ ਟੀਚਿੰਗ ਸ਼ਾਪਸ, ਜਿਸ ਦਾ ਜ਼ਿਕਰ ਸ੍ਰੀਮਤੀ ਵਿਮਲਾ ਡਾਂਗ ਨੇ ਮਤੇ ਵਿਚ ਕੀਤਾ ਹੈ, ਉਹ ਕਿਹੜੇ ਕਾਰਨ ਹਨ ਕਿ ਅੱਜ ਛੋਟੇ-ਛੋਟੇ ਪਿੰਡਾਂ ਵਿਚ ਵੀ ਇਸ ਤਰ੍ਹਾਂ ਦੇ ਸਕੂਲ ਖੁਲ੍ਹ ਰਹੇ ਹਨ । ਉਹ ਸ਼ੋਸ਼ਣ ਕਰ ਰਹੇ ਹਨ । ਮੈਨੂੰ ਯਕੀਨ ਹੈ ਕਿ ਉਸ ਪਾਸੇ ਪੰਜਾਬ ਸਰਕਾਰ ਧਿਆਨ ਦੇਵੇਗੀ ਤੇ ਇਨ੍ਹਾਂ ਕਾਰਨਾਂ ਨੂੰ ਦੂਰ ਕਰੇਗੀ । ਮੈਂ ਇਸ ਮਤੇ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਔਰ ਬੈਠਣ ਤੋਂ ਪਹਿਲਾਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਤਾਰੀਖ਼ੀ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਔਰ ਇਸ ਦੇ ਨਾਲ ਹੀ ਸ੍ਰੀਮਤੀ ਵਿਮਲਾ ਡਾਂਗ ਨੂੰ ਵੀ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਇਸ ਸਦਨ ਵਿਚ ਏਨਾ ਮਹੱਤਵਪੂਰਨ ਮਤਾ ਲਿਆਂਦਾ ਹੈ ਔਰ ਸਾਰੇ ਹਾਊਸ ਨੂੰ ਬੇਨਤੀ ਕਰਾਂਗਾ ਕਿ ਇਸ ਮਤੇ ਨੂੰ ਸਰਬ-ਸੰਮਤੀ ਨਾਲ ਪਾਸ ਕੀਤਾ ਜਾਵੇ ਤੇ ਪ੍ਰਵਾਨ ਕੀਤਾ ਜਾਵੇ ।

**ਸ੍ਰੀ ਗੁਰਪਾਲ ਚੰਦ ਸਰੋਆ** (ਸ਼ਾਮ ਚੁਰਾਸੀ, ਐਸ.ਸੀ.) ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਜੋ ਮਤਾ ਮਿਸਿਜ਼ ਵਿਮਲਾ ਡਾਂਗ ਨੇ ਪ੍ਰਾਈਵੇਟ ਸਕੂਲਾਂ ਬਾਰੇ ਲਿਆਂਦਾ ਹੈ, ਤੁਸੀਂ ਉਸ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਮੈਂ ਇਨ੍ਹਾਂ ਸਕੂਲਾਂ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਇਹ ਸਕੂਲ ਸ਼ਹਿਰਾਂ ਦੇ ਵਿਚ ਹੀ ਨਹੀਂ ਖੁਲ੍ਹੇ ਗਏ ਬਲਕਿ ਹੁਣ ਤਾਂ ਪਿੰਡਾਂ ਦੇ ਵਿਚ ਵੀ ਖੁਲ੍ਹ ਰਹੇ ਹਨ । ਸਪੀਕਰ ਸਾਹਿਬ, ਜੋ

[ਸ੍ਰੀ ਗੁਰਪਾਲ ਚੰਦ ਮਰੌਆ]

ਸਰਕਾਰੀ ਸਕੂਲ ਹਨ. ਉਨ੍ਹਾਂ ਦੇ ਵਿਚ ਤਾਂ ਗਰੀਬਾਂ ਦੇ ਬੱਚੇ ਹੀ ਪੜ੍ਹਾਈ ਕਰਨ ਵਾਸਤੇ ਜਾਂਦੇ ਹਨ । ਜੋ ਅਮੀਰਾਂ ਦੇ ਬੱਚੇ ਹਨ, ਉਹ ਸਰਕਾਰੀ ਸਕੂਲਾਂ ਵਿਚ ਬਹੁਤ ਘੱਟ ਜਾਂਦੇ ਹਨ । ਇਸ ਦਾ ਇਹ ਕਾਰਨ ਹੈ ਕਿ ਜੋ ਸਰਕਾਰੀ ਸਕੂਲ ਹਨ, ਉਨ੍ਹਾਂ ਵਿਚ ਅਜੇ ਤੀਕਰ ਵੀ ਕਈ ਇਸ ਤਰ੍ਹਾਂ ਦੇ ਸਕੂਲ ਹਨ ਜਿਥੇ ਕਿ ਬੱਚਿਆਂ ਨੂੰ ਬੈਠਣ ਵਾਸਤੇ ਕੋਈ ਜਗ੍ਹਾ ਨਹੀਂ ਹੈ । ਉਹ ਪ੍ਰਾਇਮਰੀ ਸਕੂਲ ਜਿਥੇ ਅਜੇ ਤੀਕਰ ਕੋਈ ਬੈਠਣ ਲਈ ਟਾਟ ਨਹੀਂ ਹੈ ਔਰ ਕੋਈ ਚਾਰਟ ਵਗੈਰਾ ਨਹੀਂ ਹਨ । ਕਈ ਬੱਚੇ ਤਾਂ ਜਿਹੜੇ ਹਨ । ਉਨ੍ਹਾਂ ਦੇ ਮਾਂ-ਪਿਉ ਮਜਬੂਰ ਹੋ ਕੇ ਉਨ੍ਹਾਂ ਬੱਚਿਆਂ ਨੂੰ ਪ੍ਰਾਈਵੇਟ ਸਕੂਲਾਂ ਦੇ ਵਿਚ ਭੇਜਦੇ ਹਨ ਪ੍ਰਾਈਵੇਟ ਸਕੂਲਾਂ ਦੇ ਵਿਚ ਉਹ ਪੜ੍ਹਾਉਂਦੇ ਹਨ, ਔਰ ਸੋਚਦੇ ਹਨ ਕਿ ਇਨ੍ਹਾਂ ਸਕੂਲਾਂ ਦੇ ਵਿਚ ਪੜ੍ਹਾਈ ਚੰਗੀ ਹੋਵੇਗੀ ਪਰ ਜੋ ਬਹੁਤ ਗਰੀਬ ਬੱਚੇ ਹਨ ਉਹ ਪ੍ਰਾਈਵੇਟ ਸਕੂਲਾਂ ਦੇ ਵਿਚ ਨਹੀਂ ਜਾ ਸਕਦੇ। ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਗਲ ਵੀ ਕਰਨੀ ਚਾਹੁੰਦਾ ਹਾਂ ਜੋ ਪ੍ਰਾਈਵੇਟ ਸਕੂਲ ਹਨ ਉਨ੍ਹਾਂ ਵਿਚ ਪੜ੍ਹਾਈ ਤਾਂ ਠੀਕ ਹੁੰਦੀ ਹੈ ਪਰ ਉਨ੍ਹਾਂ ਦੀ ਫੀਸ ਜੋ ਹੁੰਦੀ ਹੈ ਉਹ ਬਹੁਤ ਜ਼ਿਆਦਾ ਹੁੰਦੀ ਹੈ ਜਿਸ ਕਾਰਨ ਗਰੀਬ ਲੋਕਾਂ ਦੇ ਬੱਚੇ ਉਥੇ ਇਨ੍ਹਾਂ ਸਕੂਲਾਂ ਦੇ ਵਿਚ ਨਹੀਂ ਪੜ੍ਹ ਸਕਦੇ । ਸਪੀਕਰ ਸਾਹਿਬ, ਇਹ ਠੀਕ ਹੈ ਕਿ ਪ੍ਰਾਈਵੇਟ ਸਕੂਲ ਚਲ ਰਹੇ ਹਨ ਲੇਕਿਨ ਜੋ ਪ੍ਰਾਈਵੇਟ ਸਕੂਲ ਵੀ ਹਨ ਉਥੇ ਵੀ ਜੋ ਬੱਚੇ ਪੜ੍ਹਦੇ ਹਨ ਉਨ੍ਹਾਂ ਦੇ ਖੇਡਣ ਲਈ ਜੋ ਗਰਾਊਂਡ ਵਗੈਰਾ ਹੁੰਦਾ ਹੈ, ਉਸ ਦਾ ਇੰਤਜ਼ਾਮ ਨਹੀਂ ਹੁੰਦਾ ਪਰ ਫਿਰ ਜੋ ਉਨ੍ਹਾਂ ਦੇ ਜੋ ਮਾਪੇ ਹਨ, ਉਹ ਸੋਚਦੇ ਹਨ ਕਿ ਇਨ੍ਹਾਂ ਸਕੂਲਾਂ ਦੇ ਵਿਚ ਪੜ੍ਹਾਈ ਅੱਛੀ ਹੁੰਦੀ ਹੈ । ਇਸ ਕਰਕੇ ਬੱਚਿਆਂ ਨੂੰ ਪ੍ਰਾਈਵੇਟ ਸਕੂਲਾਂ ਦੇ ਵਿਚ ਲਾਉਣਾ ਚਾਹੀਦਾ ਹੈ । ਅਗਰ ਸਰਕਾਰੀ ਸਕੂਲਾਂ ਦੇ ਵਿਚ ਸਹੂਲਤਾਂ ਹੋਣ ਸਰਕਾਰੀ ਸਕੂਲਾਂ ਦੇ ਵਿਚ ਚੰਗੀ ਪੜ੍ਹਾਈ ਹੋਵੇ ਤਾਂ ਠੀਕ ਹੈ । ਸਰਕਾਰੀ ਸਕੂਲਾਂ ਦੇ ਵਿਚ ਉਨ੍ਹਾਂ ਦੇ ਮਾਪੇ ਮਜਬੂਰ ਹੋ ਕੇ ਨਹੀਂ ਭੇਜਦੇ । ਮੈਂ ਤਾਂ ਇਥੋਂ ਤੱਕ ਦੱਸਣਾ ਚਾਹੁੰਦਾ ਹਾਂ ਕਿ ਕਈ ਪਿੰਡ ਇਹੋ ਜਿਹੇ ਹਨ ਜਿਨ੍ਹਾਂ ਵਿਚ ਅਜੇ ਤੱਕ ਵੀ ਸਕੂਲ ਨਹੀਂ ਹਨ ਖਾਸ ਕਰਕੇ ਮੇਰੇ ਹਲਕੇ ਸ਼ਾਮ ਚੁਰਾਸੀ ਦੇ ਵਿਚ ਕਈ ਪਿੰਡ ਅਜਿਹੇ ਹਨ । ਇਨ੍ਹਾਂ ਪਿੰਡਾਂ ਦੇ ਵਿਚ ਨਾ ਤਾਂ ਕੋਈ ਸਰਕਾਰੀ ਸਕੂਲ ਹੈ ਅਤੇ ਨਾ ਕੋਈ ਪ੍ਰਾਈਵੇਟ ਸਕੂਲ ਹੈ । ਜਿਸ ਤਰ੍ਹਾਂ ਕਿ ਇਕ ਪਿੰਡ ਝਜੋਤ ਹੈ । ਇਸ ਤਰ੍ਹਾਂ ਦੇ ਹੋਰ ਕਈ ਪਿੰਡ ਹਨ ਜਿਥੇ ਕੋਈ ਵੀ ਸਕੂਲ ਨਹੀਂ ਹੈ । ਇਥੋਂ ਤੱਕ ਕਿ ਪਿੰਡ ਦੀ ਆਬਾਦੀ ਵੱਧ ਹੈ ਪਰ ਸਕੂਲ ਨਹੀਂ ਹੈ । ਛੋਟੇ ਛੋਟੇ ਬੱਚੇ ਜੋ ਹਨ ਉਨ੍ਹਾਂ ਨੂੰ ਦੋ-ਦੋ ਕਿਲੋਮੀਟਰ ਜਾਣਾ ਪੈਂਦਾ ਹੈ । ਸੋ, ਸਪੀਕਰ ਸਾਹਿਬ, ਇਸ ਤਰ੍ਹਾਂ ਗਰੀਬਾਂ ਦੇ ਬੱਚੇ ਜੋ ਹਨ ਉਹ ਮਜਬੂਰੀ ਦੇ ਕਾਰਨ ਪੜ੍ਹਾਈ ਕਰਨ ਤੋਂ ਵਾਂਝੇ ਰਹਿ ਜਾਂਦੇ ਹਨ ਅਤੇ ਉਹ ਪੜ੍ਹਾਈ ਨਹੀਂ ਕਰ ਸਕਦੇ ਅਤੇ ਜੋ ਅਮੀਰਾਂ ਦੇ ਬੱਚੇ ਹਨ ਉਨ੍ਹਾਂ ਕੋਲ ਬੱਸਾਂ ਦਾ ਕਿਰਾਇਆ ਦੇਣ ਜੋਗੇ ਪੈਸੇ ਹਨ. ਉਹ ਟੈਂਪੂਆਂ ਦਾ ਕਿਰਾਇਆ ਦੇ ਸਕਦੇ ਹਨ ਅਤੇ ਉਹ ਪੜ੍ਹਾਈ ਕਰ ਸਕਦੇ ਹਨ ਪਰ ਗਰੀਬਾਂ ਦੇ ਬਚੇ ਨਹੀ ਪੜ੍ਹ ਸਕਦੇ । ਇਸੇ ਤਰ੍ਹਾਂ ਸਪੀਕਰ ਸਾਹਿਬ, ਸ਼ਾਮ ਚੁਰਾਸੀ ਦਾ ਇਕ ਸਕੂਲ ਹੈ ਉਸ ਦੀ ਇਮਾਰਤ ਬਣਾਈ ਜਿਹੜੀ ਕਿ ਬਣਨ ਤੋਂ ਪਹਿਲਾਂ ਡਿੱਗਣ ਵਾਲੀ ਹੋ ਗਈ । ਸਪੀਕਰ ਸਾਹਿਬ, ਇਥੋਂ ਤੱਕ ਕਿ ਇਸ ਸਕੂਲ ਦੇ ਵਿਚ ਅੰਦਰ ਬੱਚਿਆਂ ਨੂੰ ਨਹੀਂ ਬਿਠਾ ਰਹੇ । ਇਸ ਸਬੰਧੀ ਅਸੀਂ ਹੁਸ਼ਿਆਰਪੁਰ ਦੀ ਇਕ ਕਮੇਟੀ ਦੀ ਮੀਟਿੰਗ ਵਿਚ ਇਹ ਮਸਲਾ ਉਠਾਇਆ ਸੀ ਬੱਚੇ ਜਿਹੜੇ ਹਨ ਉਹ ਸਕੂਲ ਤੋਂ ਬਾਹਰ ਬੈਠਦੇ ਹਨ । ਇਸ ਦੀ ਜੋ ਇਮਾਰਤ

ਤਿਆਰ ਕੀਤੀ ਗਈ ਹੈ, ਉਹ ਡਿੱਗਣ ਯੋਗ ਹੋ ਚੁੱਕੀ ਹੈ ਅਤੇ ਉਹ ਕਿਸੇ ਵੀ ਸਮੇਂ ਡਿੱਗ ਸਕਦੀ ਹੈ । ਸਪੀਕਰ ਸਾਹਿਬ, ਇਸ ਸਬੰਧੀ ਇਨਕੁਆਰੀ ਹੋਈ । ਇਨਕੁਆਰੀ ਲਈ ਐਸ.ਡੀ.ਐਮ. ਗਿਆ ਅਤੇ ਡੀ. ਸੀ. ਗਿਆ । ਡੀ. ਸੀ. ਨੇ ਦੇਖਿਆ ਕਿ ਇਮਾਰਤ ਦੀ ਹਾਲਤ ਬੜੀ ਭੈੜੀ ਹੈ । ਸੋ, ਇਹੋ ਜਿਹੀਆਂ ਬਿਲਡਿੰਗਾਂ ਤਿਆਰ ਕੀਤੀਆਂ ਜਾ ਰਹੀਆਂ ਹਨ । ਜੋ ਠੇਕੇ ਦਿੱਤੇ ਜਾਂਦੇ ਹਨ, ਉਨ੍ਹਾਂ ਸਬੰਧ ਵਿਚ ਮਹਿਕਮੇ ਨੂੰ ਇੰਸਟ੍ਰਕਸ਼ਨਾਂ ਦਿੱਤੀਆਂ ਜਾਣ ਕਿ ਅੱਛੀਆਂ ਤਿਆਰ ਹੋਣੀਆਂ ਚਾਹੀਦੀਆਂ ਹਨ । ਸਪੀਕਰ ਸਾਹਿਬ, ਇਸ ਲਈ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਨ੍ਹਾਂ ਪਿੰਡਾਂ ਵਿਚ ਸਕੂਲ ਨਹੀਂ, ਉਨ੍ਹਾਂ ਪਿੰਡਾਂ ਵਿਚ ਸਕੂਲ ਖੋਲ੍ਹੇ ਜਾਣੇ ਚਾਹੀਦੇ ਹਨ । ਹੁਸ਼ਿਆਰਪੁਰ ਵਿਚ ਕਈ ਇਹੋ ਜਹੀਆਂ ਬਸ-ਤੀਆਂ ਹਨ ਉਥੇ ਝੁਗੀਆਂ ਝੌਂਪੜੀਆਂ ਵਾਲੇ ਹਨ, ਉਨ੍ਹਾਂ ਲਈ ਪ੍ਰਾਈਵੇਟ ਸਕੂਲਾਂ ਵਿਚ ਜਾਣਾ ਤਾਂ ਇਕ ਪਾਸੇ ਰਿਹਾ ਉਨ੍ਹਾਂ ਵਾਸਤੇ ਸਰਕਾਰੀ ਸਕੂਲ ਵੀ ਨਹੀਂ ਹਨ । ਉਹ ਗਰੀਬਾਂ ਦੇ ਬੱਚੇ ਮਜ਼ਦੂਰ ਹਨ, ਉਹ ਪੜ੍ਹਾਈ ਨਹੀਂ ਕਰ ਸਕਦੇ । ਇਸ ਕਰਕੇ ਉਨ੍ਹਾਂ ਬਸਤੀਆਂ ਵਿਚ ਵੀ ਸਕੂਲ ਖੁੱਲ੍ਹਣੇ ਚਾਹੀਦੇ ਹਨ । ਸੋ, ਆਖਿਰ ਵਿਚ ਜੋ ਸ਼੍ਰੀਮਤੀ ਵਿਮਲਾ ਡਾਂਗ ਜੀ ਨੇ ਇਹ ਮਤਾ ਲਿਆਂਦਾ ਹੈ, ਇਸ ਮਤੇ ਦੇ ਨਾਲ ਮੈਂ ਸਹਿਮਤ ਹਾਂ ਅਤੇ ਇਜਾਜ਼ਤ ਮੰਗਦਾ ਹਾਂ । ਜੈ ਭੀਮ. ਜੈ ਭਾਰਤ ।

**ਸ਼੍ਰੀ ਰਮੇਸ਼ ਦੱਤ ਸ਼ਰਮਾ** (ਆਨੰਦਪੁਰ ਸਾਹਿਬ) : ਮੈਂ ਸਪੀਕਰ ਸਾਹਿਬ, ਆਪ ਦਾ ਬਹੁਤ-ਬਹੁਤ ਧੰਨਵਾਦੀ ਹਾਂ ਕਿ ਤੁਸੀਂ ਬੋਲਣ ਲਈ ਸਮਾਂ ਦਿੱਤਾ ਹੈ । ਬੀਬੀ ਵਿਮਲਾ ਡਾਂਗ ਜੀ ਨੇ ਜਿਹੜਾ ਐਜੂਕੇਸ਼ਨਲ ਇੰਸਟੀਚਿਊਸ਼ਨਜ਼ ਨੂੰ ਠੀਕ ਕਰਨ ਵਾਸਤੇ ਕੋਈ ਨਾ ਕੋਈ ਕਾਨੂੰਨ ਬਣਾਉਣ ਲਈ ਜੋ ਮਤਾ ਲਿਆਂਦਾ ਹੈ, ਇਹ ਬਹੁਤ ਅੱਛਾ ਹੈ ਇਸ ਗੱਲ ਵਿਚ ਕੋਈ ਦੋ ਰਾਵਾਂ ਨਹੀਂ ਹਨ । ਜਦ ਕਿ ਇਹ ਡੈਮੋਕ੍ਰੇਟਿਕ ਸਰਕਾਰ 1992 ਵਿਚ ਬਣੀ ਹੈ ਐਜੂ-ਕੇਸ਼ਨ ਵੱਲ ਇਸਨੇ ਬਹੁਤ ਜ਼ਿਆਦਾ ਧਿਆਨ ਦਿੱਤਾ ਹੈ । ਚਾਹੇ ਉਸ ਵਿਚ ਮਾਨਯੋਗ ਸ਼੍ਰੀ ਹਰਨਾਮ ਦਾਸ ਜੌਹਰ ਜੀ ਸਿੱਖਿਆ ਮੰਤਰੀ ਰਹੇ, ਚਾਹੇ ਸ਼੍ਰੀ ਰੰਧਾਵਾ ਜੀ ਰਹੇ, ਚਾਹੇ ਸ਼੍ਰੀ ਅਵਤਾਰ ਸਿੰਘ ਬਰਾੜ ਜਿਹੜੇ ਨਾ ਸਿਰਫ ਅਧਿਆਪਕ ਵਰਗ ਨਾਲ ਸਬੰਧਤ ਹਨ ਬਲਕਿ ਟਰੇਡ ਯੂਨੀਅਨ ਨਾਲ ਵੀ ਸਬੰਧਤ ਹਨ । ਇਹ ਅਧਿਆਪਕਾਂ ਦੀਆਂ ਤਕਲੀਫਾਂ ਅਤੇ ਮੁਲਾਜ਼ਮਾਂ ਦੀਆਂ ਤਕਲੀਫਾਂ ਨੂੰ ਅੱਛੀ ਤਰ੍ਹਾਂ ਜਾਣਦੇ ਹਨ । ਪਹਿਲਾਂ ਮੇਰੇ ਸਾਥੀਆਂ ਨੇ ਆਪੋਜ਼ੀਸ਼ਨ ਵਾਲਿਆਂ ਨੇ ਜੋ ਨੁਕਤੇ ਉਠਾਏ ਹਨ, ਉਨ੍ਹਾਂ ਨੂੰ ਮੈਂ ਰਿਪੀਟ ਨਹੀਂ ਕਰਾਂਗਾ ਇਹ ਤਾਂ ਠੀਕ ਹੈ ਕਿ ਪਿੰਡਾਂ ਅੰਦਰ, ਸ਼ਹਿਰਾਂ ਅੰਦਰ ਇਹ ਛੋਟੇ-ਮੋਟੇ ਬਿਜ਼ਨਸ ਦੇ ਤੌਰ ਤੇ ਪੜ੍ਹਾਈ ਦੀਆਂ ਦੁਕਾਨਾਂ ਖੁੱਲ੍ਹ ਗਈਆਂ ਹਨ ਜਿਨ੍ਹਾਂ ਵਿਚ ਮੈਟ੍ਰਿਕ ਜਾਂ ਬੀ.ਏ., ਬੀ.ਐਡ. ਨੂੰ ਸੌ, ਦੋ ਸੌ ਰੁਪਏ ਤੇ ਟੀਚਰ ਰੱਖ ਲਿਆ ਜਾਂਦਾ ਹੈ । ਜਦ ਕਿ ਮਿਨੀਮਮ ਵੇਜਿਜ਼ ਐਕਟ ਲਾਗੂ ਹੈ । ਅਸੀਂ ਡੀ.ਸੀ. ਦੇ ਰੇਟ ਤੋਂ ਘੱਟ ਅਤੇ ਸਰਕਾਰ ਵੀ 70-80 ਰੁਪਏ ਤੋਂ ਘੱਟ ਡੇਲ੍ਹੀ ਨਹੀਂ ਦੇ ਸਕਦੀ । ਇਹ ਜੋ ਅਨ-ਰਿਕੋਗਨਾਈਜ਼ਡ ਸਕੂਲ ਹਨ, ਇਨ੍ਹਾਂ ਤੇ ਕਿਸੇ ਦਾ ਕੰਟਰੋਲ ਨਹੀਂ ਹੈ । ਇਹ ਪ੍ਰਾਈਵੇਟ ਮੋਨੋਪਲੀ ਹੈ, ਉਨ੍ਹਾਂ ਤੇ ਇਹ ਐਕਟ ਕਿਉਂ ਨਹੀਂ ਲਾਗੂ ਹੁੰਦਾ ? ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਇਸ ਗੱਲ ਵਾਸਤੇ ਵੀ ਗੌਰ ਕਰਨਾ ਚਾਹੀਦਾ ਹੈ ਕਿ ਕੋਈ ਵੀ ਡਿਪਾਰਟਮੈਂਟ ਹੋਵੇ, ਉਨ੍ਹਾਂ ਉਤੇ ਵੀ ਇਹ ਐਕਟ ਲਾਗੂ ਹੋਣਾ ਚਾਹੀਦਾ ਹੈ ।

[ਸ੍ਰੀ ਰਮੇਸ਼ ਦੱਤ ਸ਼ਰਮਾ]

ਦੂਸਰੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ, ਮੇਰੇ ਤੋਂ ਪਹਿਲਾਂ ਇਕ ਦੋ ਸਾਥੀਆਂ ਨੇ ਧਿਆਨ ਵੀ ਦਿਵਾਇਆ ਹੈ ਕਿ ਅਜ਼ਾਦੀ ਦੇ 50 ਸਾਲ ਪੂਰੇ ਹੋਣ ਤੋਂ ਬਾਅਦ ਸਰਕਾਰ ਨੇ ਸਕੂਲ ਵੀ ਬੜੇ ਖੋਲ੍ਹੇ ਹਨ, ਅਪਗ੍ਰੇਡ ਵੀ ਕੀਤੇ ਹਨ। ਕੋਈ ਜ਼ਮਾਨਾ ਸੀ 25-25, 30-30 ਮੀਲ ਚੱਲ ਕੇ ਸਕੂਲ ਵਿਚ ਐਜੂਕੇਸ਼ਨ ਮਿਲਦੀ ਸੀ। ਅੱਜ ਤਕਰੀਬਨ 12 ਹਜ਼ਾਰ ਪਿੰਡਾਂ ਵਿਚ ਨਾ ਸਿਰਫ ਹਰੇਕ ਪਿੰਡ ਵਿਚ ਬਲਕਿ ਬਸਤੀਆਂ ਵਿਚ ਵੀ ਸਰਕਾਰੀ ਸਕੂਲ ਮੌਜੂਦ ਹਨ। ਉਨ੍ਹਾਂ ਵਿਚ ਜੇ.ਬੀ.ਟੀ ਅਧਿਆਪਕ ਹਨ ਜਿਨ੍ਹਾਂ ਪਹਿਲਾਂ 9 ਮਹੀਨੇ ਦੀ ਟ੍ਰੇਨਿੰਗ ਦਿੱਤੀ ਜਾਂਦੀ ਸੀ। ਅੱਜ 2 ਸਾਲ ਦੀ ਟ੍ਰੇਨਿੰਗ ਦਿੱਤੀ ਜਾਂਦੀ ਹੈ। ਉਨ੍ਹਾਂ ਨੂੰ ਲਗਾਇਆ ਜਾਂਦਾ ਹੈ। ਉਸ ਤੋਂ ਬਾਅਦ ਮੈਂ ਸਮਝਦਾ ਹਾਂ ਕਿ ਕੁਝ ਸਰਕਾਰ ਦੀ ਪਾਲਿਸੀ ਦੇ ਅੰਦਰ ਡਿਸਪੈਰਿਟੀ ਵੀ ਹੈ। ਹਾਲਾਂ ਕਿ ਸਾਡੀਆਂ ਪਾਲਿਸੀਆਂ ਤਾਂ ਹਰ ਸਾਲ ਬਦਲਦੀਆਂ ਰਹਿੰਦੀਆਂ ਹਨ ਪਰ ਵੇਖਣ ਵਿਚ ਆਇਆ ਹੈ ਕਿ ਜਿਹੜੇ ਸ਼ਹਿਰਾਂ ਵਿਚ ਸਕੂਲ ਹਨ ਉਹ ਜਦੋਂ ਅਪਗ੍ਰੇਡ ਹੁੰਦੇ ਹਨ ਤਾਂ ਉਥੇ ਬਿਲਡਿੰਗ ਵੀ ਸਰਕਾਰ ਬਣਾ ਕੇ ਦਿੰਦੀ ਹੈ, ਅਧਿਆਪਕ ਵੀ ਪੂਰੇ ਦਿੰਦੇ ਹਨ ਅਤੇ ਹੋਰ ਵੀ ਸਾਰੀਆਂ ਫੈਸਿਲਿਟੀਜ਼ ਮਿਲਦੀਆਂ ਹਨ ਪਰ ਇਸ ਦੇ ਮੁਕਾਬਲੇ ਵਿਚ ਜਿਹੜੇ ਪਿੰਡਾਂ ਵਿਚ ਸਕੂਲ ਖੁੱਲ੍ਹਦੇ ਹਨ, ਉਥੇ ਸਰਕਾਰ ਕੋਈ ਫੈਸਿਲਟੀ ਨਹੀਂ ਦਿੰਦੀ। ਵੇਖਣ ਵਿਚ ਤਾਂ ਇਹ ਆਉਂਦਾ ਹੈ ਕਿ ਅਜੇ ਵੀ ਬਹੁਤ ਸਾਰੇ ਸਕੂਲ ਮੰਦਰਾਂ ਵਿਚ, ਗੁਰਦੁਆਰਿਆਂ ਵਿਚ ਅਤੇ ਧਰਮਸ਼ਾਲਾਵਾਂ ਵਿਚ ਚੱਲ ਰਹੇ ਹਨ। ਕੋਈ ਬਿਲਡਿੰਗ ਨਹੀਂ ਮਿਲਦੀ। ਹਾਲਾਂ ਕਿ ਪਿੰਡਾਂ ਵਾਲੇ ਉਨ੍ਹਾਂ ਨੂੰ ਜਗ੍ਹਾ ਵੀ ਦਿੰਦੇ ਹਨ ਅਤੇ ਬਿਲਡਿੰਗ ਵਾਸਤੇ ਕੁਝ ਪੈਸੇ ਵੀ ਦਿੰਦੇ ਹਨ ਪਰ ਸਰਕਾਰ ਉਨ੍ਹਾਂ ਵੱਲ ਧਿਆਨ ਵੀ ਨਹੀਂ ਦਿੰਦੀ। ਜਦ ਕਿ ਸ਼ਹਿਰਾਂ ਵਿਚ ਜਗ੍ਹਾ ਵੀ ਨਹੀਂ ਮਿਲਦੀ। ਬਿਲਡਿੰਗ ਵੀ ਨਹੀਂ ਮਿਲਦੀ ਪਰ ਸਕੂਲ ਖੁੱਲ੍ਹ ਜਾਂਦਾ ਹੈ। ਇਸ ਵੱਲ ਵੀ ਸਰਕਾਰ ਨੂੰ ਪੂਰਾ ਧਿਆਨ ਦੇਣਾ ਚਾਹੀਦਾ ਹੈ।

ਫਿਰ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਜਿਹੜੇ ਜੇ.ਬੀ.ਟੀ. ਟੀਚਰਾਂ ਰੱਖਦੀ ਹੈ. ਉਨ੍ਹਾਂ ਨੂੰ 3000/- ਰੁਪਏ ਦੇ ਕਰੀਬ ਤਨਖਾਹ ਵੀ ਦਿੰਦੀ ਹੈ ਹੋਰ ਵੀ ਫੈਸਿਲਟੀਜ਼ ਦਿੰਦੀ ਹੈ ਪਰ ਫਿਰ ਵੀ ਲੋਕ ਆਪਣੇ ਬੱਚੇ ਉਨ੍ਹਾਂ ਸਕੂਲਾਂ ਵਿਚ ਨਹੀਂ ਭੇਜਦੇ ਪਰ ਦੂਜੇ ਪਾਸੇ ਜਿਹੜੇ 200 ਜਾਂ 500 ਰੁਪਏ ਤੇ ਟੀਚਰਜ਼ ਰੱਖੇ ਹੁੰਦੇ ਹਨ, ਉਨ੍ਹਾਂ ਵਿਚ ਬੱਚੇ ਜ਼ਿਆਦਾ ਪੜ੍ਹਦੇ ਹਨ। ਉਹ ਟੀਚਰਜ਼ ਟਰੇਂਡ ਵੀ ਨਹੀਂ ਹੁੰਦੇ। ਇਸ ਤੋਂ ਵੱਧ ਸਰਕਾਰ ਨੇ ਪਛੜੀਆਂ ਸ਼੍ਰੇਣੀਆਂ ਅਤੇ ਗਰੀਬ ਲੋਕਾਂ ਵਾਸਤੇ 30 ਰੁਪਏ ਮਹੀਨੇ ਤੱਕ ਵਜ਼ੀਫਾ ਦੇਣ ਦਾ ਵੀ ਪ੍ਰਬੰਧ ਕੀਤਾ ਹੈ। ਫੀਸਾਂ ਵੀ ਘੱਟ ਹਨ ਪਰ ਫਿਰ ਵੀ ਲੋਕਾਂ ਵਿਚ ਇਹ ਇੰਪਰੈਸ਼ਨ ਹੈ ਕਿ ਪੜ੍ਹਾਈ ਠੀਕ ਨਹੀਂ ਹੁੰਦੀ। ਭਾਵੇਂ ਬਾਹਰ ਪ੍ਰਾਈਵੇਟ ਸਕੂਲ ਵਾਲਿਆਂ ਨੇ ਕੁਐਕ ਡਾਕਟਰਾਂ ਦੀ ਤਰ੍ਹਾਂ ਟੀਚਰਜ਼ ਰੱਖੇ ਹੁੰਦੇ ਹਨ। ਮੇਰੀ ਅਰਜ਼ ਹੈ ਕਿ ਜਿਹੜੇ ਪ੍ਰਾਈਵੇਟ ਸਕੂਲਾਂ ਵਾਲਿਆਂ ਨੇ ਬਿਜ਼ਨਸ ਚਲਾਏ ਹੋਏ ਹਨ, ਇਨ੍ਹਾਂ ਤੇ ਪਾਬੰਦੀ ਲਾਉਣਾ ਚਾਹੀਦੀ ਹੈ ਅਤੇ ਦੂਜੇ ਪਾਸੇ ਜਿਹੜੇ ਸਰਕਾਰੀ ਟੀਚਰਜ਼ ਹਨ, ਉਨ੍ਹਾਂ ਵਿਚ ਵੀ ਉਨ੍ਹਾਂ ਨੂੰ ਕੋਈ ਇਨ-ਸੈਂਟਿਵ ਦੇਣ ਵਾਸਤੇ ਸਰਕਾਰ ਨੂੰ ਸੋਚਣਾ ਚਾਹੀਦਾ ਹੈ। ਜਿਹੜੇ ਚੰਗੇ ਟੀਚਰਜ਼ ਹਨ ਉਨ੍ਹਾਂ ਨੂੰ ਕੋਈ ਇਨਾਮ ਦੇਣਾ ਚਾਹੀਦਾ ਹੈ ਅਤੇ ਜਿਹੜੇ ਚੰਗਾ ਕੰਮ ਨਹੀਂ ਕਰਦੇ ਉਨ੍ਹਾਂ ਨੂੰ ਸਜ਼ਾ

ਵੀ ਦੇਣੀ ਚਾਹੀਦੀ ਹੈ ਤਾਕਿ ਉਨ੍ਹਾਂ ਨੂੰ ਕੋਈ ਅਟਰੈਕਸ਼ਨ ਹੋਵੇ ਅਤੇ ਉਹ ਬੱਚਿਆਂ ਨੂੰ ਚੰਗੀ ਤਰ੍ਹਾਂ ਨਾਲ ਪੜ੍ਹਾਉਣ ।

ਜਿਹੜੇ ਪ੍ਰਾਈਵੇਟ ਸਕੂਲਾਂ ਦੀ ਗਿਣਤੀ ਵੱਧ ਰਹੀ ਹੈ ਇਸ ਵੱਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਅਤੇ ਜਿਹੜੇ ਪੂਰੀਆਂ ਫੈਸਲਟੀਜ਼ ਬੱਚਿਆਂ ਵਾਸਤੇ ਨਹੀਂ ਰਖਦੇ ਉਨ੍ਹਾਂ ਨੂੰ ਸਕੂਲ ਖੋਲ੍ਹਣ ਦੀ ਇਜਾਜ਼ਤ ਨਹੀਂ ਦੇਣੀ ਚਾਹੀਦੀ । ਬੱਚਿਆਂ ਦੇ ਬੈਠਣ ਵਾਸਤੇ ਜਗ੍ਹਾ ਹੋਣੀ ਚਾਹੀਦੀ ਹੈ, ਗਰਾਊਂਡ ਖੇਡਣ ਵਾਸਤੇ ਹੋਣੇ ਚਾਹੀਦੇ ਹਨ । ਪਿਛਲੇ ਸਾਲ ਵੀ ਇਕ ਇਸ ਤਰ੍ਹਾਂ ਦਾ ਮਤਾ ਇਥੇ ਆਇਆ ਤਾਂ ਉਸ ਵੇਲੇ ਦੇ ਸਿਖਿਆ ਮੰਤਰੀ ਸ੍ਰੀ ਰੰਧਾਵਾ ਜੀ ਨੇ ਇਹ ਵਿਸ਼ਵਾਸ ਦਿਵਾਇਆ ਸੀ ਕਿ ਉਹ ਪੂਰੀ ਕੋਸ਼ਿਸ਼ ਕਰਨਗੇ ਅਤੇ ਕੋਈ ਨਾ ਕੋਈ ਸੰਸ਼ੋਧਨ ਕਰਕੇ ਜਾਂ ਐਕਟ ਬਣਾਕੇ ਇਸ ਵਿਚ ਸੁਧਾਰ ਲਿਆਉਣਗੇ ।

ਇਸੇ ਤਰ੍ਹਾਂ ਹੀ ਕੁਝ ਸਰਕਾਰੀ ਮੁਲਾਜ਼ਮਾਂ ਦੀਆਂ ਜਾਇਜ਼ ਮੰਗਾਂ ਹਨ ਉਹ ਵੀ ਮੰਨਣੀਆਂ ਚਾਹੀਦੀਆਂ ਹਨ । ਲੋਕ ਪਿੰਡਾਂ ਵਿਚ ਜਾਣ ਨੂੰ ਤਿਆਰ ਨਹੀਂ ਹੁੰਦੇ ਖਾਸ ਕਰਕੇ ਜਿਹੜੇ ਚੰਡੀਗੜ੍ਹ ਦੇ ਨੇੜੇ ਦੇ ਪਿੰਡਾਂ ਵਿਚ ਸਕੂਲ ਹਨ ਉਥੋਂ ਟੀਚਰ ਆਪਣੀ ਬਦਲੀ ਕਰਾਕੇ ਇਥੇ ਡੈਪੂਟੇਸ਼ਨ ਤੇ ਆ ਜਾਂਦੇ ਹਨ ਇਸ ਕਰਕੇ ਕਿਉਂਕਿ ਉਨ੍ਹਾਂ ਨੂੰ ਉਥੇ ਕੋਈ ਫੈਸਲਿਟੀ ਨਹੀਂ ਮਿਲਦੀ । ਮੈਂ ਦਸਦਾ ਹਾਂ ਕਿ ਮੇਰੇ ਹਲਕੇ ਵਿਚ ਇਕ ਪਿੰਡ ਤਖਤਗੜ੍ਹ ਹੈ ਉਹ ਪਿੰਡ ਪੰਡਿਤ ਯੱਗਦੱਤ ਜੀ ਦਾ ਜੱਦੀ ਪਿੰਡ ਹੈ ਉਥੇ ਜਿਹੜਾ ਸਕੂਲ ਹੈ ਉਥੇ ਪਹਿਲਾਂ 10-12 ਟੀਚਰਜ਼ ਹੁੰਦੇ ਸਨ ਪਰ ਹੁਣ ਉਥੇ ਸਿਰਫ 2 ਟੀਚਰਜ਼ ਰਹਿ ਗਏ ਹਨ ਬਾਕੀ ਸਭ ਚੰਡੀਗੜ੍ਹ ਆ ਗਏ ਹਨ । ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਭਾਵੇਂ ਸਰਕਾਰ ਨੇ 14 ਸਤੰਬਰ ਨੂੰ ਫਰੀਦਕੋਟ ਵਿਚ ਸਕੂਲ ਪੱਧਰ ਤੇ ਉਤਸਵ ਮਨਾਇਆ ਹੈ ਪਰ ਜਦੋਂ ਤਕ ਉਨ੍ਹਾਂ ਟੀਚਰਜ਼ ਨੂੰ ਪੂਰੇ ਇਨਸੈਂਟਿਵ ਨਹੀਂ ਦਿੱਤੇ ਜਾਂਦੇ, ਸ਼ਹਿਰਾਂ ਦੀ ਤਰ੍ਹਾਂ ਪੂਰਾ ਹਾਊਸ ਰੈਂਟ ਨਹੀਂ ਮਿਲਦਾ, ਬਾਰਡਰ ਅਲਾਉਂਸ ਨਹੀਂ ਮਿਲਦਾ ਜਾਂ ਹੋਰ ਫੈਸਲਟੀਜ਼ ਨਹੀਂ ਮਿਲਦੀਆਂ ਤਾਂ ਉਨ੍ਹਾਂ ਸਕੂਲਾਂ ਵਿਚ ਬਚਿਆਂ ਦੀ ਪੜ੍ਹਾਈ ਚੰਗੀ ਨਹੀਂ ਹੋ ਸਕਦੀ । ਇਸ ਲਈ ਮੈਂ ਕਹਿੰਦਾ ਹਾਂ ਕਿ ਜਿਥੇ ਵੀ ਸਕੂਲ ਅਪਗਰੇਡ ਕੀਤੇ ਜਾਂਦੇ ਹਨ ਉਨ੍ਹਾਂ ਨੂੰ ਪੂਰੀਆਂ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ।

ਸਪੀਕਰ ਸਾਹਿਬ, ਇਤਨੇ ਸਕੂਲ ਅਪਗ੍ਰੇਡ ਕੀਤੇ ਗਏ ਹਨ ਅਤੇ ਹਜ਼ਾਰਾਂ ਦੀ ਤਾਦਾਦ ਵਿਚ ਪਿੰਡ ਟੀਚਰ ਵੀ ਭਰਤੀ ਕੀਤੇ ਗਏ ਹਨ । ਪਹਿਲਾਂ ਜੇ.ਬੀ.ਟੀ. ਲਈ ਟ੍ਰੇਨਿੰਗ ਇੰਸਟੀਚਿਊਟ ਹੁੰਦੇ ਸੀ ਅਤੇ ਹੁਣ ਈ. ਟੀ. ਟੀ. ਸ਼ੁਰੂ ਕੀਤੀ ਹੈ । ਈ.ਟੀ.ਟੀ. ਲਈ ਟ੍ਰੇਨਿੰਗ ਨਾਲ ਟੀਚਰਾਂ ਦੀ ਘਾਟ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । 1974-75 ਵਿਚ ਜਿਨ੍ਹਾਂ ਨੇ ਪਹਿਲਾਂ ਬੀ.ਏ.ਬੀ.ਐਡ ਕੀਤੀ ਸੀ ਉਹ ਵੇਹਲੇ ਫਿਰਦੇ ਹਨ । ਅੱਤਵਾਦ ਦੇ ਪੀਰੀਅਡ ਸਮੇਂ ਨਵੇਂ ਸਕੂਲ ਅਪਗ੍ਰੇਡ ਨਹੀਂ ਹੋਏ । ਜਦੋਂ ਪੰਜਾਬ ਵਿਚ ਸ਼ਾਂਤੀ ਆਈ ਤਾਂ ਇਕ ਇਨਕਲਾਬ ਆਇਆ । ਮਰਹੂਮ ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ ਅਤੇ ਸਰਦਾਰ ਹਰਚਰਨ ਸਿੰਘ ਬਰਾੜ ਹੁਣ ਦੇ ਮੁੱਖ ਮੰਤਰੀ ਜੀ ਨੂੰ ਇਹ ਕ੍ਰੈਡਿਟ ਜਾਂਦਾ ਹੈ । (ਥੰਪਿੰਗ) ਇਹ ਠੀਕ ਹੈ ਕਿ ਉਨ੍ਹਾਂ ਨੂੰ ਕ੍ਰੈਡਿਟ ਜਾਂਦਾ ਹੈ ਪਰ ਐਜੂਕੇਸ਼ਨ ਸਬੰਧੀ ਜੋ ਕਮੀਆਂ ਨੋਟਿਸ

[ਸ੍ਰੀ ਰਮੇਸ਼ ਦੱਤ ਸ਼ਰਮਾ]

ਵਿਚ ਲਿਆਉਣ ਦੀ ਕੋਸ਼ਿਸ਼ ਕੀਤੀ ਹੈ ਉਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ । ਮੈਂ ਸਪੀਕਰ ਸਾਹਿਬ, ਇਮਾਨਦਾਰੀ ਦੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਦੋ ਨੰਬਰ ਦਾ ਧੰਦਾ ਜਿਹੜੇ ਕਰਦੇ ਹਨ ਉਸ ਵਿਚ ਐਨੀ ਵੱਡੀ ਇਮਾਨਦਾਰੀ ਹੈ ਕਿ ਅਜ ਤਕ ਛਾਪਾ ਨਹੀਂ ਪਿਆ । ਸੱਟਿਆਂ ਵਿਚ ਲੱਖਾਂ ਰੁਪਿਆ ਲਗਾਇਆ ਜਾਂਦਾ ਹੈ ਅਤੇ ਲਾਟਰੀਆਂ ਉਪਰ ਵੀ ਲਗਦਾ ਹੈ । ਇਸ ਵਿਚ ਇਕ ਪੈਸੇ ਦੀ ਹੇਰਾ ਫੇਰੀ ਨਹੀਂ ਹੁੰਦੀ ਅਤੇ ਸ਼ਾਮ ਨੂੰ ਜਾਕੇ ਪੈਸੇ ਲੈ ਆਵੋ ਪਰ ਜੋ ਇਕ ਨੰਬਰ ਦਾ ਧੰਦਾ ਕਰਨ ਵਾਲੇ ਹਨ ਉਸ ਵਿਚ ਸਵੇਰ ਤੋਂ ਸ਼ਾਮ ਤਕ ਹੇਰਾ ਫੇਰੀ ਹੁੰਦੀ ਹੈ ਉਸ ਉਪਰ ਲੋਕਾਂ ਦਾ ਵਿਸ਼ਵਾਸ ਨਹੀਂ ਰਿਹਾ । ਇਸ ਕਰਕੇ ਸਾਡੀ ਸਰਕਾਰ ਨੂੰ ਅਤੇ ਸਾਨੂੰ ਸਾਰਿਆਂ ਨੂੰ ਰਲਕੇ ਇੰਤਜ਼ਾਮ ਠੀਕ ਕਰਨਾ ਚਾਹੀਦਾ ਹੈ ਤਾਕਿ ਲੋਕਾਂ ਨੂੰ ਵਿਸ਼ਵਾਸ ਹੋਵੇ । ਪਹਿਲਾਂ ਗੌਰਮਿੰਟ ਸਕੂਲਾਂ ਨਾਲੋਂ ਪ੍ਰਾਇਵੇਟ ਸਕੂਲਾਂ ਵਿਚ ਪੜ੍ਹਾਈ ਵਧੀਆ ਹੁੰਦੀ ਸੀ । ਪਹਿਲਾਂ ਸਕੂਲਾਂ ਦਾ ਡਸਿਪਲਨ ਵੀ ਵਧੀਆ ਹੁੰਦਾ ਸੀ । ਜਿਵੇਂ ਡੀ.ਏ.ਵੀ. ਸਕੂਲ ਹੈ, ਐਸ.ਡੀ. ਸਕੂਲ ਹੈ ਅਤੇ ਖਾਲਸਾ ਸਕੂਲ ਹੈ । ਇਨ੍ਹਾਂ ਸਕੂਲਾਂ ਵਿਚੋਂ ਹੀ ਬਹੁਤ ਵੱਡੇ ਦੇਸ਼ ਭਗਤ ਪੈਦਾ ਹੋਏ ਸਨ । ਜਿਨ੍ਹਾਂ ਨੇ ਹਿੰਦੋਸਤਾਨ ਦੀ ਅਜ਼ਾਦੀ ਲੜੀ ਸੀ ਅੱਜ ਉਨ੍ਹਾਂ ਦਾ ਨਾਂ ਹੈ । ਅੱਜ ਸੰਤ ਮਹਾਤਮਾ ਡੇਰਾ ਲਾਕੇ ਬੈਠਾ ਹੈ । ਇਕ ਨਵਾਂ ਸਕੂਲ ਖੋਲ੍ਹਿਆ ਹੁੰਦਾ ਹੈ । ਹਰ ਆਦਮੀ ਆਪਣੀ ਮਤ ਦਾ ਹੈ ਜੁਦੀ ਜੁਦੀ ਐਜੂਕੇਸ਼ਨ ਦੇ ਤਰੀਕੇ ਨਾਲ ਬੁਰਾਈ ਪੈਦਾ ਕੀਤੀ ਜਾ ਰਹੀ ਹੈ ਸਪੀਕਰ ਸਾਹਿਬ, ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਅੱਜ ਖਤਰਾ ਹੋ ਰਿਹਾ ਹੈ । ਫ਼ਿਰਕਾਪ੍ਰਸਤੀ ਨੂੰ ਅੱਜ ਸ਼ਹਿ ਮਿਲ ਰਹੀ ਹੈ । ਇਸ ਲਈ ਐਕਟ ਲਿਆਉਣਾ ਬਹੁਤ ਜ਼ਰੂਰੀ ਹੋ ਗਿਆ ਹੈ । ਇਨ੍ਹਾਂ ਸਾਰੀਆਂ ਗੱਲਾਂ ਨੂੰ ਮਦੇ ਨਜ਼ਰ ਰਖਦੇ ਹੋਏ ਅਤੇ ਸਾਰੇ ਸੁਝਾਵਾਂ ਤੇ ਗੌਰ ਕਰਦੇ ਹੋਏ, ਮੈਂ ਇਸ ਮਤੇ ਦਾ ਸਮਰਥਨ ਕਰਦਾ ਹਾਂ ਅਤੇ ਇਹ ਮਤਾ ਪਾਸ ਵੀ ਹੋਣਾ ਚਾਹੀਦਾ ਹੈ । ਮੈਂ ਸਰਕਾਰ ਨੂੰ ਕਹਾਂਗਾ ਕਿ ਇਹ ਮਤਾ ਕਾਗਜ਼ਾਂ ਵਿਚ ਹੀ ਨਾ ਰਹਿ ਜਾਵੇ ਸਗੋਂ ਕੋਈ ਨਾ ਕੋਈ ਕਾਨੂੰਨ ਜਲਦੀ ਤੋਂ ਜਲਦੀ ਬਣਾਇਆ ਜਾਏ ਤਾਂਕਿ ਆਉਣ ਵਾਲੇ ਬਚਿਆਂ ਦਾ ਭਵਿਖ ਵਧੀਆ ਹੋਵੇ । ਸਪੀਕਰ ਸਾਹਿਬ, ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸ੍ਰੀ ਸਪੀਕਰ** : ਇਸ ਤੋਂ ਪਹਿਲਾਂ ਕਿ ਮੈਂ ਕਿਸੇ ਅਗਲੇ ਆਨਰੇਬਲ ਮੈਂਬਰ ਨੂੰ ਬੋਲਣ ਲਈ ਕਹਾਂ ਸ਼ੁਰੂ ਵਿਚ ਗਲਤ ਫਹਿਮੀ ਹੋਈ ਸੀ ਜੋ ਉਪ ਮੁੱਖ ਮੰਤਰੀ ਨੇ ਕਿਹਾ ਹੈ ਕਿ ਇਹ ਰੈਜ਼ੋਲਿਉਸ਼ਨ ਟਾਕ ਆਊਟ ਕਰਨਾ ਹੈ । She never meant this. ਉਨ੍ਹਾਂ ਨੇ ਕਿਹਾ ਹੈ ਕਿ ਟਾਕ ਆਊਟ ਨਹੀਂ ਕਰਨਾ ਅਤੇ ਉਨ੍ਹਾਂ ਦਾ ਇਹ ਮਤਲਬ ਸੀ ਕਿ ਟਾਕ ਆਊਟ ਨਹੀਂ ਹੋਵੇਗਾ । ਉਨ੍ਹਾਂ ਨੇ ਇੱਛਾ ਪ੍ਰਗਟ ਕੀਤੀ ਹੈ ਕਿ ਇਹ ਪਾਸ ਕੀਤਾ ਜਾਵੇਗਾ । ਇਸ ਲਈ ਕ੍ਰਿਪਾ ਕਰਕੇ ਜਿਥੇ ਤੁਹਾਨੂੰ ਪੂਰਾ ਹੱਕ ਹੈ ਆਪਣੇ ਸੁਝਾਓ ਦੇਣ ਦਾ, ਉਥੇ ਤੁਸੀਂ ਚੰਗੀ ਰਾਏ ਦਿਓ ਤਾਂ ਕਿ ਉਹ ਲੈਜਿਸਲੇਸ਼ਨ ਵਿਚ ਆ ਜਾਵੇ । ਜਦੋਂ ਮੈਂ ਐਜੂਕੇਸ਼ਨ ਮਨਿਸਟਰ ਸੀ ਤਾਂ ਇਸ ਪਰਾਬਲਮ ਨੂੰ ਬੜੇ ਜ਼ੋਰ ਦੇ ਨਾਲ ਪਕੜਿਆ ਅਤੇ ਦਿੱਲੀ ਪੈਟਰਨ ਤੇ ਲੈਜਿਸਲੇਸ਼ਨ ਲਿਆਉਣ ਦੀ ਕੋਸ਼ਿਸ਼ ਕੀਤੀ । ਇਨ੍ਹਾਂ ਪ੍ਰਾਈਵੇਟ ਸਕੂਲਾਂ ਵਿਚ ਰੈਮੂਨਰੇਸ਼ਨ ਘੱਟ ਤੋਂ ਘੱਟ ਗੌਰਮਿੰਟ ਸਕੂਲਾਂ ਦੇ ਬਰਾਬਰ ਹੋਣੀ ਚਾਹੀਦੀ ਹੈ । ਇਹੋ ਜਿਹਾ ਲੈਜਿਸਲੇਸ਼ਨ ਲਿਆਉਣ ਵੇਲੇ 3-4 ਚੀਜ਼ਾਂ ਜ਼ਰੂਰੀ ਹਨ । ਸਕੂਲਾਂ ਦੀ ਬਿਲਡਿੰਗ ਵਧੀਆ ਹੋਣੀ ਚਾਹੀਦੀ ਹੈ । ਟੀਚਰ

ਅਤੇ ਸਟੂਡੈਂਟਸ ਦੀ ਰੇਸ਼ੋ ਠੀਕ ਹੋਣੀ ਚਾਹੀਦੀ ਹੈ । ਸਕੂਲ ਵਿਚ ਕੁਆਲੀਫਾਈਡ ਟੀਚਰ ਹੋਣੇ ਚਾਹੀਦੇ ਹਨ । ਇਹੋ ਜਿਹੀਆਂ ਵਧੀਆ ਸੁਜੈਸ਼ਨਜ਼ ਦਿਓ । ਮੈਨੂੰ ਖੁਸ਼ੀ ਹੈ ਕਿ ਇਸ ਰੈਜ਼ੋਲਿਊਸ਼ਨ ਵਿਚ ਐਜੂਕੇਸ਼ਨ ਮਨਿਸਟਰ ਸਾਹਿਬ ਵੀ ਅਤੇ ਹਾਇਰ ਐਜੂਕੇਸ਼ਨ ਮਨਿਸਟਰ ਸਾਹਿਬ ਵੀ ਦੋਨੋਂ ਅੱਜ ਹਿੱਸਾ ਲੈ ਰਹੇ ਹਨ । ਦੋਨੋਂ ਮਨਿਸਟਰ ਇਸ ਵਿਚ ਦਿਲਚਸਪੀ ਰੱਖਦੇ ਹਨ । ਬਰਾੜ ਸਾਹਿਬ ਨੇ ਵੀ ਕਿਹਾ ਹੈ ਕਿ ਉਹ ਡਿਸਕਸ਼ਨ ਵਿਚ ਹਿੱਸਾ ਲੈਣਗੇ । ਇਹ ਮਤਾ ਪਾਸ ਵੀ ਹੋਵੇਗਾ ਅਤੇ ਲੈਜਿਸਲੇਸ਼ਨ ਵੀ ਬਣੇਗਾ । ਇਸ ਕਰਕੇ ਮੈਂ ਚਾਹਾਂਗਾ ਕਿ ਰੈਜ਼ੋਲਿਊਸ਼ਨ ਨੂੰ ਦਿਲਚਸਪੀ ਨਾਲ ਡਿਸਕਸ ਕੀਤਾ ਜਾਏ ਅਤੇ ਅੱਛੀਆਂ ਸੁਜੈਸ਼ਨਜ਼ ਦਿੱਤੀਆਂ ਜਾਣ ।

**ਸ਼੍ਰੀ ਮਦਨ ਮੋਹਨ ਮਿੱਤਲ** (ਨੰਗਲ) : ਸਪੀਕਰ ਸਾਹਿਬ, ਰੈਜ਼ੋਲਿਊਸ਼ਨ ਤਾਂ ਬੜਾ ਇੰਟਰਸਟਿੰਗ ਹੈ ਔਰ ਵੈਸੇ ਵੀ ਸਮਾਜ ਨੂੰ ਅੱਛਾ ਬਣਾਉਣ ਵਾਸਤੇ ਪਹਿਲੀ ਗੱਲ ਹੈ ਕਿ ਸਿਕਸ਼ਾ ਦਾ ਹੋਣਾ, ਅੱਛੇ ਵਾਤਾਵਰਨ ਦਾ ਹੋਣਾ, ਅੱਛੀ ਸੰਸਕ੍ਰਿਤੀ ਦਾ ਅਤੇ ਸਭਿਅਤਾ ਦਾ ਹੋਣਾ ਬਹੁਤ ਜ਼ਰੂਰੀ ਹੈ । ਸਾਡੀ ਹਿੰਦੁਸਤਾਨ ਦੀ ਸੰਸਕ੍ਰਿਤੀ ਅਤੇ ਸਭਿਅਤਾ ਤਾਂ ਦੁਨੀਆ ਵਿਚ ਪਹਿਲਾਂ ਹੀ ਸਭ ਤੋਂ ਉਚੀ ਰਹੀ ਹੈ । ਬੇਸ਼ਕ ਹਿੰਦੁਸਤਾਨ ਨੇ ਕੁਝ ਅਰਸਾ ਗੁਲਾਮੀ ਵੀ ਕੱਟੀ ਅਤੇ ਲੋਕਾਂ ਨੇ ਕਿਹਾ ਕਿ ਹਿੰਦੁਸਤਾਨ ਗੁਲਾਮ ਰਿਹਾ ਪਰ ਮੈਂ ਇਸ ਗੱਲ ਨੂੰ ਵੀ ਨਹੀਂ ਮੰਨਦਾ ਕਿਉਂਕਿ ਗੁਲਾਮੀ ਦੇ ਅਰਸੇ ਵਿਚ ਵੀ ਹਿੰਦੁਸਤਾਨ ਦੇ ਕਿਸੇ ਨਾ ਕਿਸੇ ਖਿੱਤੇ ਤੋਂ ਬਾਹਰਲੇ ਲੋਕਾਂ ਦੇ ਖਿਲਾਫ ਰੈਗੂਲਰ ਲੜਾਈ ਚਲਦੀ ਰਹੀ, ਜੱਦੋ-ਜਹਿਦ ਚਲਦੀ ਰਹੀ ਅਤੇ ਸੰਘਰਸ਼ ਚਲਦਾ ਰਿਹਾ । ਉਸ ਵਕਤ ਵੀ ਹਿੰਦੁਸਤਾਨ ਦਾ ਕੋਈ ਨਾ ਕੋਈ ਹਿੱਸਾ ਐਸਾ ਸੀ ਜਿਹੜਾ ਬਾਹਰਲੇ ਰੂਲ ਨੂੰ ਨਹੀਂ ਸੀ ਮੰਨਦਾ, ਬਾਹਰਲੇ ਹੁਕਮਰਾਨਾਂ ਨੂੰ ਨਹੀਂ ਸੀ ਮੰਨਦਾ ਅਤੇ ਉਨ੍ਹਾਂ ਦਾ ਆਪਣਾ ਹਿੰਦੁਸਤਾਨ ਤੇ ਰੂਲ ਰਿਹਾ ।

ਸਪੀਕਰ ਸਾਹਿਬ, ਅੱਜ ਸਿਕਸ਼ਾ ਦੇ ਫੈਲਾਓ ਦੀ ਜ਼ਰੂਰਤ ਹੈ । ਅੱਜ ਹਰ ਆਦਮੀ ਚਾਹੇ ਕੋਈ ਗਰੀਬ ਹੈ, ਆਪਣੇ ਰਿਸੋਰਸਿਜ਼ ਤੋਂ ਵੀ ਵੱਧ ਖਰਚ ਕਰਕੇ ਚਾਹੁੰਦਾ ਹੈ ਕਿ ਆਪਣੇ ਬੱਚੇ ਨੂੰ ਅੱਛੇ ਸਕੂਲ ਵਿਚ ਪੜ੍ਹਾਏ । ਚਾਹੇ ਉਸਦੀ ਕਪੈਸਿਟੀ ਹੈ ਜਾਂ ਨਹੀਂ ਹੈ, ਹਰ ਆਦਮੀ ਚਾਹੁੰਦਾ ਹੈ ਕਿ ਜੇ ਉਸਦਾ ਬੱਚਾ ਬੀਮਾਰ ਹੋ ਜਾਂਦਾ ਹੈ ਤਾਂ ਉਹ ਉਸਨੂੰ ਟਾਪ ਦੇ ਡਾਕਟਰ ਕੋਲ ਦਿਖਾਵੇ । ਅੱਜ ਰੇਸਿੰਗ ਦੇ ਸਮੇਂ ਵਿਚ ਕੈਰੀਅਰਿਜ਼ਮ ਦੀ ਰੇਸਿੰਗ ਹੈ, ਅੱਛੀ ਪੜ੍ਹਾਈ ਦੀ ਰੇਸਿੰਗ ਹੈ, ਜੇ ਅੱਛੀ ਪੜ੍ਹਾਈ ਨਹੀਂ ਲੈ ਸਕੇ ਤਾਂ ਅੱਗੇ ਐਡਮਿਸ਼ਨ ਨਹੀਂ ਮਿਲਦੀ । ਜੇ ਅੱਗੇ ਐਡਮਿਸ਼ਨ ਮਿਲ ਵੀ ਜਾਵੇ ਤਾਂ ਬੱਚੇ ਪੜ੍ਹਾਈ ਪੂਰੀ ਨਹੀਂ ਕਰਦੇ । ਜੇ ਕੋਈ ਪੜ੍ਹਾਈ ਪੂਰੀ ਕਰਕੇ ਆ ਵੀ ਜਾਵੇ ਤਾਂ ਨੌਕਰੀ ਨਹੀਂ ਮਿਲਦੀ । ਇਹ ਕੰਪੀਟੀਸ਼ਨ ਦਾ ਯੁੱਗ ਹੈ, ਅੱਜ ਕੰਟਰਾਡਿਕਸ਼ਨਜ਼ ਲਾਈਫ ਵਿਚ ਬਹੁਤ ਸਾਰੀਆਂ ਹਨ ।

ਸਪੀਕਰ ਸਾਹਿਬ, ਸ਼੍ਰੀਮਤੀ ਵਿਮਲਾ ਡਾਂਗ ਜੀ ਨੇ ਜੋ ਮਤਾ ਲਿਆਂਦਾ ਹੈ ਪ੍ਰਾਈਵੇਟ ਸਕੂਲਾਂ ਨੂੰ ਰੈਗੂਲਰਾਈਜ਼ ਕਰਨ ਬਾਰੇ, ਇਹ ਠੀਕ ਹੈ, ਇਸ ਤਰ੍ਹਾਂ ਦਾ ਰੈਜ਼ੋਲਿਊਸ਼ਨ ਆਉਣਾ ਚਾਹੀਦਾ ਹੈ । ਪਰ ਪ੍ਰਾਈਵੇਟ ਸਕੂਲਾਂ ਤੋਂ ਬਿਨਾਂ ਵੀ ਸਿਕਸ਼ਾ ਦੇ ਮਾਧਿਅਮ ਦਾ ਕੰਮ ਪੂਰਾ ਨਹੀਂ ਕੀਤਾ ਜਾ ਸਕਦਾ । ਸਰਕਾਰ ਏਨੇ ਸਕੂਲ ਖੋਲ੍ਹ ਕੇ ਨਹੀਂ ਦੇ ਸਕਦੀ ।

[ਸ੍ਰੀ ਮਦਨ ਮੋਹਨ ਮਿੱਤਲ]

ਬਰਾੜ ਸਾਹਿਬ ਨੇ ਕਿਹਾ ਤਾਂ ਹੈ ਕਿ ਦੋ ਢਾਈ ਮਹੀਨੇ ਵਿਚ ਸਕੂਲਾਂ ਵਿਚ ਅਧਿਆਪਕ ਲਗਾ ਦੇਵਾਂਗੇ ਪਰ ਸਾਨੂੰ ਪਤਾ ਹੈ ਕਿ ਇਹ ਪ੍ਰਾਸੈਸ ਬੜਾ ਲੰਬਾ ਹੈ ਅਤੇ ਇਹ ਪਿਛਲੇ 4 ਸਾਲਾਂ ਤੋਂ ਲਗਾਏ ਜਾ ਰਹੇ ਹਨ । ਠੀਕ ਹੈ, ਇਮਪਾਰਟੈਂਟ ਟੀਚਰ ਲਗਾ ਦਿਤੇ ਜਾਣਗੇ । ਗੌਰਮਿੰਟ ਸਕੂਲਾਂ ਦੀ ਪੁਜ਼ੀਸ਼ਨ ਤਾਂ ਇਹ ਹੈ ਕਿ ਸਰਕਾਰ ਸ਼ਹਿਰਾਂ ਵਿਚ ਤਾਂ ਜ਼ਮੀਨ ਐਕੁਆਇਰ ਕਰਦੀ ਹੈ, ਸਕੂਲ ਦੀ ਬਿਲਡਿੰਗ ਬਣਾ ਕੇ ਦੇਂਦੀ ਹੈ । ਉਥੇ ਟੀਚਰ ਵੀ ਪੂਰੇ ਹੁੰਦੇ ਹਨ, ਲੈਬਾਰਟਰੀ ਵੀ ਹੁੰਦੀ ਹੈ, ਲਾਇਬ੍ਰੇਰੀ ਵੀ ਹੁੰਦੀ ਹੈ, ਲੈਬਾਰਟਰੀ ਅਟੈਂਡੈਂਟ ਵੀ ਹੁੰਦਾ ਹੈ ਅਤੇ ਲਾਇਬ੍ਰੇਰੀ ਅਟੈਂਡੈਂਟ ਵੀ ਹੁੰਦਾ ਹੈ । ਪਰ ਕਿਉਂਕਿ ਪੰਜਾਬ ਵਿਚ ਸ਼ਹਿਰ ਤਾਂ ਬਹੁਤ ਥੋੜ੍ਹੇ ਹਨ, ਪਿੰਡਾਂ ਵਿਚ ਸ਼ਰਤ ਲਾਈ ਜਾਂਦੀ ਹੈ ਕਿ ਪਿੰਡ ਵਾਲੇ ਜ਼ਮੀਨ ਦੇਣ । ਜਦੋਂ ਉਹ ਜ਼ਮੀਨ ਦੇ ਦੇਂਦੇ ਹਨ ਤਾਂ ਕਿਹਾ ਜਾਂਦਾ ਹੈ ਕਿ ਦੋ ਕਮਰੇ ਬਣਾ ਕੇ ਦੇਣ । ਦੋ ਕਮਰੇ ਬਣ ਵੀ ਜਾਂਦੇ ਹਨ ਤਾਂ ਪ੍ਰਾਇਮਰੀ ਸਕੂਲ ਖੋਲ੍ਹ ਦਿਤਾ ਜਾਂਦਾ ਹੈ । ਉਥੇ ਬੱਚੇ ਪੜ੍ਹਨ ਲਈ ਆ ਜਾਂਦੇ ਹਨ ਪਰ ਟੀਚਰ ਨਹੀਂ ਹੁੰਦਾ । ਬੱਚਿਆਂ ਦੇ ਬੈਠਣ ਵਾਸਤੇ ਥਾਂ ਨਹੀਂ ਹੁੰਦੀ, ਟਾਟ ਨਹੀਂ ਹੁੰਦਾ, ਬੈਂਚ ਨਹੀਂ, ਕੁਰਸੀ ਨਹੀਂ ਅਤੇ ਮੇਜ਼ ਨਹੀਂ ਹੁੰਦਾ । ਬੱਚੇ ਵੀ ਆ ਗਏ, ਕਮਰੇ ਵੀ ਬਣ ਗਏ, ਟਾਟ ਵੀ ਪਿੰਡ ਵਾਲਿਆਂ ਨੇ ਪੰਚਾਇਤ ਨੇ ਕੰਟਰੀਬਿਊਸ਼ਨ ਕਰਕੇ ਦੇ ਦਿਤੇ ਪਰ ਟੀਚਰ ਨਹੀਂ ਹੈ । ਬਹੁਤ ਸਾਰੇ ਪ੍ਰਾਇਮਰੀ ਸਕੂਲ ਐਸੇ ਹਨ, ਹਾਊਸ ਵਿਚ ਰਿਪੋਰਟ ਵੀ ਆ ਚੁੱਕੀ ਹੈ ਅਤੇ ਪ੍ਰੋਸੀਡਿੰਗ ਦਾ ਹਿੱਸਾ ਬਣ ਚੁੱਕੀ ਹੈ ਕਿ ਹਾਲੇ ਵੀ ਬਹੁਤ ਸਾਰੇ ਸਕੂਲ ਐਸੇ ਹਨ ਜਿਥੇ ਬੱਚੇ ਹਨ, ਟੀਚਰ ਨਹੀਂ ਹੈ । ਕਈ ਥਾਂ ਤੇ 2-2 ਅਤੇ 3-3 ਸਕੂਲਾਂ ਨੂੰ ਇਕ ਇਕ ਟੀਚਰ ਵੇਖ ਰਿਹਾ ਹੈ ਅਤੇ ਉਹ ਬਾਈ ਰੋਟੇਸ਼ਨ ਜਾਂਦਾ ਹੈ । ਉਹ ਵੀ ਐਡਹਾਕ ਤੇ ਲਗੇ ਹੁੰਦੇ ਹਨ ਅਤੇ ਵਾਪਸ ਹੋ ਜਾਂਦਾ ਹੈ । ਪਰਮਾਨੈਂਟ ਟੀਚਰ ਦੀ ਕੋਈ ਵਿਵਸਥਾ ਨਹੀਂ । ਸਾਡਾ ਨਿਸ਼ਾਨਾ ਤਾਂ ਬਹੁਤ ਚੰਗਾ ਹੈ ਪਰ ਟੀਚਰ ਹੈ ਨਹੀਂ ਇਸ ਘਾਟ ਨੂੰ ਪੂਰਾ ਕਰਨ ਵਾਸਤੇ ਮੈਂ ਇਥੇ ਕਹਿਣਾ ਚਾਹੁੰਦਾ ਹਾਂ ਕਿ ਪ੍ਰਾਈਵੇਟ ਸਕੂਲ ਹਨ, ਉਨ੍ਹਾਂ ਨੂੰ ਚਲਾਉਣ ਵਾਲੀਆਂ ਏਜੰਸੀਆਂ ਹਨ ਜਿਨ੍ਹਾਂ ਨੇ ਸਰਕਾਰ ਦੇ ਉਪਰਾਲੇ ਨੂੰ ਪੂਰਾ ਕਰਨ ਵਾਸਤੇ ਬੜਾ ਸਹਿਯੋਗ ਦਿਤਾ ਹੈ । ਮੈਂ ਉਨ੍ਹਾਂ ਦੀ ਸ਼ਲਾਘਾ ਕਰਦਾ ਹਾਂ ਅਤੇ ਮੈਂ ਸਮਝਦਾ ਹਾਂ ਕਿ ਜੇ ਪ੍ਰਾਈਵੇਟ ਸਕੂਲ ਨਾ ਹੁੰਦੇ ਤਾਂ ਬਹੁਤ ਸਾਰੇ ਲੋਕ ਪੜ੍ਹਨ ਤੋਂ ਰਹਿ ਜਾਂਦੇ । ਅਸੀਂ ਖੁਦ ਪ੍ਰਾਈਵੇਟ ਸਕੂਲਾਂ ਵਿਚ ਪੜ੍ਹ ਕੇ ਆਏ ਹਾਂ ਅਤੇ ਬਹੁਤ ਸਾਰੇ ਸਾਡੇ ਸਾਥੀ ਪੜ੍ਹ ਕੇ ਆਏ ਹਨ । ਅਸੀਂ ਉਨ੍ਹਾਂ ਨੂੰ ਬੰਦ ਨਹੀਂ ਕਰ ਸਕਦੇ, ਰੈਗੂਲੇਟ ਕਰਨ ਦੀ ਗਲ ਠੀਕ ਹੈ । ਅੱਜ ਚਾਰ ਤਰ੍ਹਾਂ ਦੇ ਸਕੂਲ ਹਨ । ਇਕ ਪਿਓਰ ਗੌਰਮਿੰਟ ਸਕੂਲ ਦੂਸਰੇ ਪ੍ਰਾਈਵੇਟ ਸਕੂਲ ਜਿਹੜੇ ਰੀਕੋਗਨਾਈਜ਼ਡ ਹਨ, ਤੀਸਰੇ ਉਹ ਜਿਹੜੇ ਰੀਕੋਗਨਾਈਜ਼ਡ ਵੀ ਹਨ ਅਤੇ ਏਡਿਡ ਵੀ ਹਨ ।

ਜਿਨ੍ਹਾਂ ਨੂੰ ਸਰਕਾਰ ਏਡ ਦਿੰਦੀ ਹੈ । ਚਾਰ ਤਰ੍ਹਾਂ ਦੇ ਪ੍ਰਾਈਵੇਟ ਸਕੂਲ ਹਨ ਏਡਿਡ, ਅਨ-ਏਡਿਡ, ਰਿਕੋਗਨਾਈਜ਼ਡ ਅਤੇ ਅਨ-ਰਿਕੋਗਨਾਈਜ਼ਡ । ਜਿਹੜੇ ਸਕੂਲ ਸਰਕਾਰ ਨੇ ਰਿਕੋਗਨਾਈਜ਼ਡ ਕਰ ਦਿੱਤੇ ਹਨ, ਸਰਕਾਰ ਉਨ੍ਹਾਂ ਨੂੰ ਏਡ ਵੀ ਦਿੰਦੀ ਹੈ ਲੇਕਿਨ ਉਨ੍ਹਾਂ ਦੀਆਂ ਜੋ ਪ੍ਰਿੰਸੀਪਲ ਪੋਸਟਾਂ ਸੈਂਕਸ਼ਨ ਕੀਤੀਆਂ ਸਨ, ਉਹ ਵਧਾਈਆਂ ਨਹੀਂ ਗਈਆਂ ਹਨ । ਜੇ ਕਿਤੇ ਇਕ ਪੋਸਟ ਸੈਂਕਸ਼ਨ ਕੀਤੀ ਸੀ ਤਾਂ ਉਹ ਇਕ ਦੀ ਇਕ ਹੀ ਰਹਿ ਗਈ ਜਦ ਕਿ ਬੱਚੇ ਪਹਿਲਾਂ ਨਾਲੋਂ ਕਿਤੇ ਜ਼ਿਆਦਾ ਵੱਧ ਗਏ । ਬੱਚਿਆਂ ਦੇ ਵੱਧਣ ਨਾਲ ਪ੍ਰਾਇਮਰੀ

ਸੰਕੂਲ ਵਧ ਗਏ । ਪ੍ਰਾਇਮਰੀ ਸਕੂਲਾਂ ਤੋਂ ਉਨ੍ਹਾਂ ਨੇ ਮਿਡਲ ਅਤੇ ਹਾਈ ਸਕੂਲਾਂ ਵਿਚ ਜਾਣਾ ਹੈ । ਅਸੀਂ ਕਹਿੰਦੇ ਹਾਂ ਕਿ ਇਕ ਕਲਾਸ ਦੇ ਬੱਚਿਆਂ ਦੀ ਗਿਣਤੀ ਵੀ ਅਸੀਂ ਵਧਾਉਣੀ ਨਹੀਂ ਹੈ । 50-60 ਬੱਚਿਆਂ ਤੋਂ ਜ਼ਿਆਦਾ ਦਾ ਇਕ ਸੈਕਸ਼ਨ ਨਹੀਂ ਹੋਣਾ ਚਾਹੀਦਾ । ਇਕ ਟੀਚਰ ਦੇ ਪੀਰੀਅਡ ਵੀ ਸੈਕਸ਼ਨਡ ਹਨ । ਐਜੂਕੇਸ਼ਨ ਕੋਡ ਦੇ ਵਿਚ ਲਿਖਿਆ ਗਿਆ ਹੈ ਕਿ ਇਕ ਟੀਚਰ ਐਨੇ ਪੀਰੀਅਡ ਤੋਂ ਜ਼ਿਆਦਾ ਨਹੀਂ ਪੜ੍ਹਾਵੇਗਾ । ਇਹ ਸਾਰਾ ਕੁਝ ਹੋਣ ਦੇ ਬਾਅਦ ਵੀ ਅਸੀਂ ਟੀਚਰਜ਼ ਦੀਆਂ ਪੋਸਟਾਂ ਨਹੀਂ ਵਧਾਈਆਂ । ਸਿੱਖਿਆ ਮੰਤਰੀ ਜੀ ਇਥੇ ਬੈਠੇ ਹਨ ਅਤੇ ਅਸੀਂ ਮੰਨਦੇ ਹਾਂ ਕਿ ਇਹ ਬੜੇ ਚੰਗੇ ਹਨ । ਅਸੀਂ ਇਨ੍ਹਾਂ ਨੂੰ ਬੇਨਤੀ ਕਰਾਂਗੇ ਕਿ ਪ੍ਰਾਈਵੇਟ ਰਿਕੋਗਨਾਈਜ਼ਡ ਸਕੂਲ ਦੀਆਂ ਜਿੰਨੀਆਂ ਵੀ ਡਿਮਾਂਡਜ਼ ਪੈਂਡਿੰਗ ਹਨ, ਉਨ੍ਹਾਂ ਦਾ ਸਮਾਧਾਨ ਕੀਤਾ ਜਾਵੇ ਅਤੇ ਟੀਚਰਜ਼ ਦੀਆਂ ਪੋਸਟਾਂ ਵਧਾਈਆਂ ਜਾਣ । ਇਸ ਤਰ੍ਹਾਂ ਕਰਨ ਨਾਲ ਇਹ ਜਿਹੜੀ ਗਰੋਥ ਅਤੇ ਇਨਡਸਿਪਲਿਨ ਹੈ, ਇਹ ਆਪਣੇ ਆਪ ਘਟ ਜਾਵੇਗਾ । ਰਿਕੋਗਨਾਈਜ਼ਡ ਅਤੇ ਏਡਿਡ ਸਕੂਲਾਂ ਵਿਚ ਅਗਰ ਲੋੜੀਂਦੇ ਟੀਚਰ ਮਿਲ ਜਾਣ ਤਾਂ ਇਹ ਜਿਹੜੀ ਅਨਨਸੈਸਰੀ ਗਰੋਥ ਹੋ ਰਹੀ ਹੈ, ਇਹ ਆਪਣੇ ਹੀ ਚੈੱਕ ਹੋ ਜਾਵੇਗੀ । ਦੂਜੇ ਪਾਸੇ ਗੌਰਮਿੰਟ ਸਕੂਲ ਹਨ । ਸਰਕਾਰ ਨੇ ਬਹੁਤ ਸਾਰੇ ਸਕੂਲ ਅਪਗ੍ਰੇਡ ਕੀਤੇ ਹਨ ਬੜੀ ਚੰਗੀ ਗੱਲ ਹੈ। ਲੋਕਾਂ ਵਿਚ ਇਸ ਨਾਲ ਬੜਾ ਉਤਸ਼ਾਹ ਵਧਿਆ ਹੈ । ਸਕੂਲ ਤਾਂ ਇਹ ਅਪਗ੍ਰੇਡ ਕਰ ਦਿੱਤੇ ਹਨ ਲੇਕਿਨ ਸ਼ਾਇਦ ਹੀ ਕਿਸੇ ਹਾਈ ਸਕੂਲ ਵਿਚ 3-4 ਤੋਂ ਵਧ ਟੀਚਰਜ਼ ਹੋਣ । ਕਈ ਹਾਈ ਸਕੂਲਾਂ ਵਿਚ 2 ਟੀਚਰਾਂ ਨਾਲ ਹੀ ਕੰਮ ਚੱਲ ਰਿਹਾ ਹੈ । ਇਸੇ ਤਰ੍ਹਾਂ ਹੀ ਕਮਰਿਆਂ ਦੀ ਹਾਲਤ ਹੈ ਆਮ ਤੌਰ ਤੇ ਪ੍ਰਾਇਮਰੀ ਸਕੂਲਾਂ ਵਿਚ ਦੋ ਮਿਡਲ ਸਕੂਲਾਂ ਵਿਚ ਪੰਜ ਅਤੇ ਹਾਈ ਸਕੂਲਾਂ ਵਿਚ ਦਸ ਕਮਰੇ ਹੁੰਦੇ ਹਨ । ਕੁਝ ਪੰਚਾਇਤ ਪੈਸਾ ਇਕੱਠਾ ਕਰਦੀ ਹੈ, ਕੁਝ ਆਰ.ਪੀ.ਐਫ. ਵਿਚੋਂ ਅਤੇ ਕੁਝ ਅਨਟਾਈਡ ਫੰਡ ਵਿਚੋਂ ਪੈਸਾ ਦਿੱਤਾ ਜਾਂਦਾ ਹੈ । ਤਾਂ ਜਾ ਕੇ ਕਮਰੇ ਬਣਦੇ ਹਨ । ਸਕੂਲਾਂ ਵਿਚ ਟੀਚਰ ਨਾ ਲੱਗਣ ਤਾਂ ਲੋਕਾਂ ਨੂੰ ਲੱਗਦਾ ਹੈ ਕਿ ਸਰਕਾਰ ਐਜੂਕੇਸ਼ਨ ਦੇ ਮਾਮਲੇ ਵਿਚ ਕੋਈ ਬਹੁਤੀ ਚਿੰਤਤ ਨਹੀਂ । ਅਗਰ ਸਰਕਾਰੀ ਸਕੂਲਾਂ ਵਿਚ ਪੂਰੇ ਟੀਚਰ ਲੱਗ ਜਾਣ ਤਾਂ ਪ੍ਰਾਈਵੇਟ ਸਕੂਲਾਂ ਵਿਚ ਇਸ ਤਰ੍ਹਾਂ ਦੀ ਜੋ ਗਰੋਥ ਹੈ, ਉਹ ਆਪੇ ਚੈੱਕ ਹੋ ਜਾਵੇਗੀ । ਅਗਰ 2-3 ਮਹੀਨਿਆਂ ਦੇ ਵਿਚ ਸਾਰੇ ਟੀਚਰ ਲੱਗ ਜਾਣ, ਕਲਾਸਾਂ ਲੱਗਣ ਲੱਗ ਜਾਣ ਅਤੇ ਟੀਚਰਜ਼ ਪੜ੍ਹਾਉਣ ਲੱਗ ਜਾਣ ਤਾਂ ਸ਼ਾਇਦ ਇਸ ਤਰ੍ਹਾਂ ਰੈਜ਼ੋਲਿਊਸ਼ਨ ਲਿਆਉਣ ਦੀ ਇਥੇ ਲੋੜ ਹੀ ਨਾ ਪੈਂਦੀ । ਮੈਂ ਸਮਝਦਾ ਹਾਂ ਕਿ ਇਹ ਸਾਰਾ ਢੰਗ ਠੀਕ ਨਹੀਂ ਹੈ । ਟੀਚਰਜ਼ ਦੀਆਂ ਪੋਸਟਾਂ ਨੂੰ ਪੂਰਾ ਕਰਨ ਦੀ ਲੋੜ ਹੈ । ਭਾਵੇਂ ਪ੍ਰਾਈਵੇਟ ਟੀਚਰਜ਼ ਹਨ ਅਤੇ ਭਾਵੇਂ ਸਰਕਾਰੀ ਟੀਚਰਜ਼ ਹਨ ਉਨ੍ਹਾਂ ਵਿਚ ਹਮੇਸ਼ਾ ਅਨਰੈਸਟ ਰਹਿੰਦੀ ਹੈ । ਉਨ੍ਹਾਂ ਵਿਚ ਡਿਸਪੈਰਿਟੀ ਵੀ ਰਹਿੰਦੀ ਹੈ ਅਤੇ ਰਹੇਗੀ । ਸਕੂਲਾਂ ਦੇ ਟੀਚਰਜ਼ ਨੇ ਕਲ੍ਹ ਕਿਹਾ ਸੀ ਅਸੀਂ ਘਿਰਾਓ ਕਰਨਾ ਹੈ । ਇਥੇ ਜਵਾਬ ਵੀ ਦਿੱਤਾ ਗਿਆ ਕਿ ਅਸੀਂ ਪੈਰਿਟੀ ਲਿਆਵਾਂਗੇ । ਕਲ੍ਹ ਇਹ ਮਸਲਾ ਜ਼ੀਰੋ ਆਵਰ ਵਿਚ ਉਠਾਇਆ ਸੀ, ਪਤਾ ਨਹੀਂ ਸਰਕਾਰ ਉਸ ਦਾ ਕੋਈ ਨੋਟਿਸ ਲੈਂਦੀ ਹੈ ਜਾਂ ਨਹੀਂ ਪਰ ਅੱਜ ਦਾ ਇਹ ਰੈਜ਼ੋਲਿਊਸ਼ਨ ਸਿੱਖਿਆ ਮਹਿਕਮੇ ਨਾਲ ਸਬੰਧਤ ਹੈ ਅਤੇ ਅੱਜ ਦਾ ਮੁੱਦਾ ਸਿੱਧੇ ਤੌਰ ਤੇ ਉਸ ਨਾਲ ਜੁੜਿਆ ਹੋਇਆ ਹੈ । ਸਰਕਾਰ ਅਗਰ ਕਿਸੇ ਗੱਲ ਨੂੰ ਕਮਿਟ ਕਰ ਲੈਂਦੀ

[ਸ੍ਰੀ ਮਦਨ ਮੋਹਨ ਮਿੱਤਲ]

ਹੈ ਕਿ ਅਸੀਂ ਇਹ ਕਰਾਂਗੇ ਤਾਂ ਫਿਰ ਟੀਚਰਜ਼ ਐਜੀਟੇਸ਼ਨ ਕਿਉਂ ਕਰਨ । ਉਨ੍ਹਾਂ ਦੀ ਜੋ ਪੈਰਿਟੀ ਹੈ, ਪੈਨਸ਼ਨ ਹੈ ਜਾਂ ਅਲਾਉਂਸਿਜ਼ ਦਾ ਕੋਈ ਮਸਲਾ ਹੈ, ਉਨ੍ਹਾਂ ਨੂੰ ਜਲਦੀ ਹੱਲ ਕਰਨਾ ਚਾਹੀਦਾ ਹੈ । ਉਨ੍ਹਾਂ ਦੇ ਏਰੀਅਰਜ਼ ਕਲੀਅਰ ਕੀਤੇ ਜਾਣ । ਰਿਕਗਨਾਈਜ਼ਡ ਸਕੂਲਾਂ ਵਿਚ ਪੈਨਸ਼ਨ ਦੇ ਕਈ ਕੇਸ ਪੈਂਡਿੰਗ ਪਏ ਹੋਏ ਹਨ, ਉਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਲੈਣਾ ਚਾਹੀਦਾ ਹੈ ।

ਅੱਜ ਸਾਡੇ ਅੰਦਰ ਨੈਤਿਕਤਾ ਦਾ ਬਹੁਤ ਪਤਨ ਆ ਗਿਆ ਹੈ । ਜਿਸ ਜ਼ਮਾਨੇ ਵਿਚ, ਸਪੀਕਰ ਸਾਹਿਬ, ਤੁਸੀਂ ਪੜ੍ਹੇ ਹੋ, ਅਸੀਂ ਪੜ੍ਹੇ ਹਾਂ, ਉਸ ਜ਼ਮਾਨੇ ਵਿਚ ਮੋਰਲ ਐਜੂਕੇਸ਼ਨ ਪੜ੍ਹਾਈ ਜਾਂਦੀ ਸੀ । ਇਕ ਪੀਰੀਅਡ ਮੋਰਲ ਐਜੂਕੇਸ਼ਨ ਦਾ ਲੱਗਦਾ ਸੀ ਅਤੇ ਸਾਲ ਤੋਂ ਬਾਅਦ ਉਸ ਦਾ ਇਕ ਪੇਪਰ ਵੀ ਹੁੰਦਾ ਸੀ । ਇਹ ਪੇਪਰ ਯੂਨੀਵਰਸਿਟੀ ਨਹੀਂ ਸੀ ਲੈਂਦੀ ਬਲਕਿ ਇਹ ਸਕੂਲ/ਕਾਲਜ ਦਾ ਆਪਣਾ ਇੰਟਰਨਲ ਪੇਪਰ ਹੁੰਦਾ ਸੀ । ਅੱਜ ਜੋ ਪ੍ਰਾਈਵੇਟ ਸਕੂਲ/ਕਾਲਜ ਚੱਲ ਰਹੇ ਹਨ, ਉਨ੍ਹਾਂ ਦੀ ਬੜੀ ਭਾਰੀ ਕੰਟਰੀਬਿਊਸ਼ਨ ਹੈ । ਉਹ ਮੋਰਲ ਐਜੂਕੇਸ਼ਨ ਵੀ ਦਿੰਦੇ ਹਨ ਅਤੇ ਰਾਸ਼ਟਰੀ ਸਿੱਖਿਆ ਵੀ ਦਿੰਦੇ ਹਨ । ਇਸ ਕਰਕੇ ਉਨ੍ਹਾਂ ਦੀ ਜੋ ਕੰਟਰੀਬਿਊਸ਼ਨ ਹੈ, ਉਹ ਬੜੀ ਭਾਰੀ ਕੰਟਰੀਬਿਊਸ਼ਨ ਹੈ ।

ਅੱਜ ਜੋ ਸਾਰਾ ਵਾਤਾਵਰਨ ਹੈ ਉਹ ਸਰਚਾਰਜ ਹੋਇਆ ਹੋਇਆ ਹੈ । ਤੁਸੀਂ ਟੀ.ਵੀ. ਦਾ ਕੋਈ ਚੈਨਲ ਔਨ ਕਰ ਲਓ ਤੁਸੀਂ ਫੈਮਲੀ ਨਾਲ ਬੈਠ ਹੀ ਨਹੀਂ ਸਕਦੇ ਜਿਸ ਤਰ੍ਹਾਂ ਅੱਜ ਕਲਚਰਲ ਐਵੋਲਿਊਸ਼ਨ ਹੋ ਰਿਹਾ ਹੈ ਉਸ ਦੀ ਜਿਤਨੀ ਨਿੰਦਾ ਕੀਤੀ ਜਾਵੇ ਉਤਨੀ ਕਮ ਹੈ । ਸਾਡੀ ਸਭਿਅਤਾ ਕੀ ਹੈ ? ਸਾਡੀ ਸਭਿਅਤਾ ਇਹ ਹੈ ਕਿ ਫੈਮਲੀ ਵਿੱਚ ਇਕ ਮਾਂ ਹੈ, ਇਕ ਬਾਪ ਹੈ, ਇੱਕ ਬੱਚਾ ਹੈ, ਇਕ ਪਤੀ ਹੈ, ਇਕ ਪਤਨੀ ਹੈ ਜੋ ਆਪਣੇ ਮਾਂ ਬਾਪ ਦੀ ਸੇਵਾ ਕਰਦਾ ਹੈ, ਆਪਣੇ ਬੱਚਿਆਂ ਦਾ ਪਾਲਣ ਪੋਸ਼ਣ ਕਰਦਾ ਹੈ । ਲੇਕਿਨ ਟੀ.ਵੀ. ਸੀਰੀਅਲ ਦੇ ਵਿੱਚ ਦਿਖਾਇਆ ਕੀ ਜਾ ਰਿਹਾ ਹੈ ? ਕਿ ਇਕ ਮੀਆਂ ਹੈ, ਇਕ ਬੀਵੀ Husband is shown with somebody else and wife with somebody else ਔਰ ਉਸ ਨੂੰ ਜਸਟੀਫਾਈ ਕੀਤਾ ਜਾਂਦਾ ਹੈ ਜਿਹੜਾ ਕਿ ਸਾਡੇ ਕਲਚਰ ਨੂੰ ਬਿਲਕੁਲ ਸੂਟ ਨਹੀਂ ਕਰਦਾ । ਸਾਡੇ ਕਲਚਰ ਵਿੱਚ ਇਹ ਗੱਲਾਂ ਐਡਜਸਟ ਨਹੀਂ ਹੋ ਸਕਦੀਆਂ । ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਇਸ ਨਾਲ ਵਕਾਰ ਫੈਲ ਰਿਹਾ ਹੈ । ਜਿਹੜੇ ਪ੍ਰਾਈਵੇਟਲੀ ਮੈਨੇਜਡ ਸਕੂਲ ਹਨ, ਕਾਲਜ ਹਨ ਉਨ੍ਹਾਂ ਦੀ ਬਹੁਤ ਵੱਡੀ ਕੰਟਰੀਬਿਊਸ਼ਨ ਹੈ ਉਨ੍ਹ ਨੂੰ ਐਨਕਰੇਜ ਕਰਨ ਵਾਸਤੇ, ਸਰਕਾਰ ਨੇ ਇਨ੍ਹਾਂ ਨੂੰ ਰੀਕੋਗਨਾਈਜ਼ ਕਰਨ ਵਾਸਤੇ ਕਈ ਨਿਯਮ ਬਣਾਏ ਹਨ । ਸਪੀਕਰ ਸਾਹਿਬ, ਜਦੋਂ ਤੁਸੀਂ ਸਿੱਖਿਆ ਮੰਤਰੀ ਸੀ, ਤੁਸੀਂ ਵੀ ਪੁਆਇੰਟ ਆਊਟ ਕੀਤਾ ਸੀ । ਉਨ੍ਹਾਂ ਨੂੰ ਲਾਗੂ ਕਰਨ ਦੀ ਕੋਸ਼ਿਸ਼ ਕੀਤੀ ਸੀ, ਠੀਕ ਗੱਲ ਸੀ, ਉਨ੍ਹਾਂ ਨੂੰ ਰੈਗੂਲਰਾਈਜ਼ ਕਰਨਾ ਚਾਹੀਦਾ ਹੈ ਤਾਂ ਕਿ ਜਿਹੜੀਆਂ ਪ੍ਰਾਈਵੇਟ ਸਕੂਲ ਦੀਆਂ ਮੈਨੇਜਮੈਂਟਸ ਜਾਂ ਕਮੇਟੀਜ਼ ਹਨ, ਉਹ ਟੀਚਰਜ ਦੀ ਐਕਸਪਲਾਇਟੇਸ਼ਨ ਨਾ ਕਰ ਸਕਣ । ਟੀਚਰਜ਼ ਜਿਹੜੇ ਹਨ ਉਹ ਐਮ.ਏ., ਬੀ.ਏ., ਬੀ.ਐਡ, ਗਰੈਜੂਏਟ, ਪੋਸਟ ਗਰੈਜੂਏਟ ਹੋਣ ਤੋਂ ਬਾਅਦ ਜਦੋਂ ਟੀਚਰਜ਼ ਅਜਿਹੇ ਪ੍ਰਾਈਵੇਟਲੀ ਮੈਨੇਜਡ ਸਕੂਲਾਂ ਜਾਂ ਕਾਲਜਾਂ ਦੇ ਵਿੱਚ ਜਾ ਕੇ ਲੱਗਦੇ ਹਨ ਤਾਂ ਇਸ ਗੱਲ ਦਾ ਬੜਾ ਦੁੱਖ ਹੁੰਦਾ ਹੈ ਕਿ ਉਨ੍ਹਾਂ ਨੂੰ ਘੱਟ ਤਨਖਾਹ ਤੇ ਕੰਮ ਕਰਨਾ ਪੈਂਦਾ ਹੈ । ਇਸ ਗੱਲ ਨੂੰ ਚੈਕ ਕਰਨ ਵਾਸਤੇ ਜ਼ਰੂਰੀ

ਹੈ ਕਿ ਕੋਈ ਰੂਲ ਬਣਾਉਣਾ ਚਾਹੀਦਾ ਹੈ । ਇਸ ਤੋਂ ਇਲਾਵਾ ਜਿਹੜੇ ਕਲਾਸਿਜ਼ ਦੇ ਵਿੱਚ ਬੱਚੇ ਪੜ੍ਹਦੇ ਹਨ ਉਨ੍ਹਾਂ ਵਾਸਤੇ ਕੋਈ ਲਿਮਿਟ ਹੋਣੀ ਚਾਹੀਦੀ ਹੈ ਕਿ ਇਸ ਹੱਦ ਤੋਂ ਉਪਰ ਕਲਾਸ ਦੇ ਵਿੱਚ ਬੱਚੇ ਨਹੀਂ ਹੋਣਗੇ । ਜਿਹੜੇ ਅੱਛੇ ਸਕੂਲ ਹਨ ਉਨ੍ਹਾਂ ਵਿਚ 50 ਤੋਂ ਵੱਧ ਕਿਸੇ ਵੀ ਕਲਾਸ ਵਿੱਚ ਬੱਚੇ ਨਹੀਂ ਹੁੰਦੇ । ਏਥੇ ਚੰਡੀਗੜ੍ਹ ਦੇ ਵਿੱਚ ਵੀ ਡੀ.ਏ.ਵੀ. ਸਕੂਲ ਹੈ ਉਸ ਦਾ ਜਿਹੜਾ ਕਿਸੇ ਵੀ ਕਲਾਸ ਦਾ ਬੈਸਟ ਸੈਕਸ਼ਨ ਹੈ ਉਸ ਵਿੱਚ 50 ਤੋਂ ਵੱਧ ਬੱਚੇ ਬਿਲਕੁਲ ਨਹੀਂ ਪੜ੍ਹਦੇ । ਹੋਰ ਵੀ ਜਿਹੜੇ ਸਟੈਂਡਰਡ ਦੇ ਸਕੂਲ ਹਨ ਉਨ੍ਹਾਂ ਵਿੱਚ ਇਕ ਸੈਕਸ਼ਨ ਦੇ ਵਿੱਚ ਬੱਚਿਆਂ ਦੀ ਗਿਣਤੀ 50 ਤੋਂ ਵੱਧ ਨਹੀਂ ਰੱਖੀ ਜਾਂਦੀ ।

ਸਪੀਕਰ ਸਾਹਿਬ, ਇਨ੍ਹਾਂ ਸਕੂਲਾਂ ਦੇ ਵਿੱਚ ਖੇਡਣ ਦਾ ਕੋਈ ਅਰੇਂਜਮੈਂਟ ਨਹੀਂ ਹੈ । ਖੇਡਣ ਵਾਸਤੇ ਵੀ ਸਕੂਲਾਂ ਦੇ ਵਿੱਚ ਪ੍ਰਬੰਧ ਹੋਣਾ ਚਾਹੀਦਾ ਹੈ । ਜੇ ਕੋਈ ਬੱਚਾ ਪੜ੍ਹਦਾ ਹੋਵੇ ਤਾਂ ਉਸਦੀ ਫਿਜ਼ੀਕਲ ਸਟਰੈਂਥ ਜੇ ਨਹੀਂ ਬਣੇਗੀ ਤਾਂ ਉਹ ਖੇਡਾਂ ਵਿਚ ਪਿੱਛੇ ਰਹਿ ਜਾਵੇਗਾ । ਜੇਕਰ ਪੜ੍ਹਾਈ ਕਰਕੇ ਬੱਚੇ ਦਾ ਦਿਮਾਗੀ ਵਿਕਾਸ ਕਰ ਦਿਆਂਗੇ ਤਾਂ ਉਸਦਾ ਫਿਜ਼ੀਕਲ ਵਿਕਾਸ ਰੁੱਕ ਜਾਵੇਗਾ, ਉਸਦੀ ਫਿਜ਼ੀਕਲ ਗਰੋਥ ਨਹੀਂ ਹੋ ਸਕੇਗੀ । ਇਸ ਕਰਕੇ ਸਕੂਲਾਂ ਦੇ ਵਿੱਚ ਗਰਾਊਂਡ ਦਾ ਹੋਣਾ ਵੀ ਬਹੁਤ ਜ਼ਰੂਰੀ ਹੈ । ਅੱਜ ਕਲ੍ਹ ਸਪੋਰਟਸ ਦਾ ਯੁੱਗ ਹੈ । ਹਿਦੁਸਤਾਨ ਤਾਂ ਪਹਿਲਾਂ ਹੀ ਸਪੋਰਟਸ ਦੇ ਵਿੱਚ ਬਹੁਤ ਪਿਛੇ ਹੈ । ਇਸ ਦੇ ਨਾਲ ਹੀ ਨਾਲ ਕਲਚਰਲ ਐਕਟੀਵੀਟੀਜ਼ ਵੀ ਹੋਣੀਆਂ ਚਾਹੀਦੀਆਂ ਹਨ ਜੋ ਕਿ ਇੰਡੀਅਨ, ਹਿੰਦੁਸਤਾਨੀ ਸਭਿਅਤਾ ਨਾਲ ਸਬੰਧਤ ਹੋਣ । ਸਕੂਲਾਂ ਦੇ ਵਿੱਚ ਕੁਝ ਰਾਸ਼ਟਰੀ ਗੀਤ ਵੀ ਹੋਣ ਜਿਸ ਨਾਲ ਉਸ ਨੂੰ ਜਾਣਕਾਰੀ ਮਿਲੇ ਕਿ ਸਾਡਾ ਪਿਛੋਕੜ ਕੀ ਹੈ । ਅੱਜ ਕੱਲ੍ਹ ਕਿਸੇ ਬੱਚੇ ਨੂੰ ਪਤਾ ਹੀ ਨਹੀਂ ਕਿ ਸਾਡੇ ਨੈਸ਼ਨਲ ਹੀਰੋ ਕੌਣ ਹਨ. ਕੁਝ ਪੜ੍ਹਾਇਆ ਹੀ ਨਹੀਂ ਜਾਂਦਾ । ਰਮਾਇਣ ਔਰ ਮਹਾਂ ਭਾਰਤ ਸੀਰੀਅਲਾਂ ਨੇ ਭਾਰਤ ਦੀ, ਹਿੰਦੁਸਤਾਨ ਦੀ ਕੁਝ ਪੌਜ਼ੀਸ਼ਨ ਬਣਾ ਦਿੱਤੀ ਜਿਸ ਨਾਲ ਲੋਕਾਂ ਨੂੰ ਸਮਝ ਆ ਗਈ ਕਿ ਹਿੰਦੁਸਤਾਨ ਦਾ ਸਾਡੇ ਮੁਲਕ ਦਾ ਕਲਚਰ ਕਿੰਨਾ ਉਚਾ ਹੈ ਜਿਸ ਨਾਲ ਲੋਕਾਂ ਦੇ ਮਨਾਂ ਦੇ ਵਿੱਚ ਸਾਡੇ ਪ੍ਰਤੀ ਇਜ਼ਤ ਵੱਧੀ ਹੈ । ਸੀਰੀਅਲਾਂ ਦੇ ਵਿੱਚ ਦੱਸਿਆ ਹੈ ਕਿ ਕਿਸ ਤਰ੍ਹਾਂ ਰਾਜ ਦੇ ਪਿੱਛੇ ਇਕ ਪਿਤਾ ਦੇ ਕਹਿਣ ਤੇ ਇਕ ਪੁੱਤਰ ਨੇ ਰਾਜ ਛੱਡ ਦਿੱਤਾ ਅਤੇ ਜੰਗਲਾਂ ਵੱਲ ਨੂੰ ਤੁਰ ਪਏ । ਜਿਸ ਰਾਜ ਨੂੰ ਲੈਣ ਵਾਸਤੇ ਭਾਈ ਨੇ ਭਾਈ ਨੂੰ ਕਤਲ ਕਰ ਦਿੱਤਾ, ਪੁੱਤਰ ਨੇ ਪਿਤਾ ਨੂੰ ਜੇਲ੍ਹ ਵਿੱਚ ਸਿੱਟ ਦਿੱਤਾ ਉਸ ਰਾਜ ਨੂੰ ਛੱਡ ਕੇ ਪੁੱਤਰ ਜੰਗਲਾਂ ਵਿੱਚ ਚਲਾ ਗਿਆ । ਮੈਂ ਚਾਹੁੰਗਾ ਕਿ ਸਿੱਖਿਆ ਮੰਤਰੀ ਜੀ ਇਸ ਵਾਸਤੇ ਰੂਲਜ਼ ਬਨਾਉਣ ਦੀ ਐਸ਼ੋਰੈਂਸ ਦੇਣਗੇ । ਮੈਂ ਸਮਝਦਾ ਹਾਂ ਕਿ ਸਰਕਾਰ ਇਸ ਬਾਰੇ ਵਿਚਾਰ ਕਰੇਗੀ ਤਾਂ ਕਿ ਆਉਣ ਵਾਲੀ ਪੀੜ੍ਹੀ ਤਬਾਹ ਨਾ ਹੋ ਸਕੇ । ਜੇ ਸਰਕਾਰ ਇਸ ਤਰ੍ਹਾਂ ਦੇ ਵਿਸ਼ੇ ਪੜ੍ਹਾਏਗੀ ਤਾਂ ਬੱਚਾ ਆਪਣੇ ਦੇਸ਼ ਨਾਲ, ਆਪਣੇ ਸਮਾਜ ਨਾਲ, ਆਪਣੀ ਸੰਸਕ੍ਰਿਤੀ ਨਾਲ ਜੁੜਿਆ ਰਹੇਗਾ । ਕੇਵਲ ਕੈਰੀਅਰਇਜ਼ਮ ਵੱਲ ਨਹੀਂ ਜਾਏਗਾ । ਅੱਜ ਜਦੋਂ ਬੱਚਾ ਪੜ੍ਹਦਾ ਹੈ ਤਾਂ ਉਸਦੇ ਮਨ ਵਿੱਚ ਆਉਂਦਾ ਹੈ ਕਿ ਉਹ ਪੜ੍ਹਾਈ ਕਰਕੇ ਇੰਜੀਨੀਅਰ ਬਣੇ ਅਤੇ ਇੰਜੀਨੀਅਰ ਬਣ ਕੇ ਉਸ ਕੋਲ ਕਾਰ ਹੋਵੇ, ਟੈਲੀਫੂਨ ਹੋਵੇ, ਉਹ ਘੰਟੀ ਮਾਰੇ ਤੇ ਚਪੜਾਸੀ ਉਸ ਕੋਲ ਆਵੇ । ਇਸ ਵਾਸਤੇ he uses underhand methods. You are committed to the nation.

[ਸ਼੍ਰੀ ਮਦਨ ਮੋਹਨ ਮਿੱਤਲ]

You are committed to the Society. ਇਹ ਅਸਰ ਉਸ ਨੇ ਆਪਣੇ ਆਲੇ ਦੁਆਲੇ ਤੋਂ ਕਬੂਲਿਆ ਹੁੰਦਾ ਹੈ। ਸੋ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਮਤਾ ਲਿਆਂਦਾ ਹੈ, ਇਹ ਬਿਲਕੁਲ ਠੀਕ ਹੈ। ਐਜੂਕੇਸ਼ਨ ਗਰਾਪਸ ਵਿੱਚ ਬਹੁਤ ਸਾਰੀ ਐਕਸਪੋਲਾਇਟੇਸ਼ਨ ਹੈ, ਕੁਝ ਲੋਕ ਐਜੂਕੇਸ਼ਨ ਨੂੰ ਧੰਦਾ ਬਣਾਈ ਬੈਠੇ ਹਨ ਇਹ ਧੰਦਾ ਨਹੀਂ ਹੋਣਾ ਚਾਹੀਦਾ। ਅਗੇਰ ਕੋਈ ਰਜਿਸਟਰਡ ਸੋਸਾਇਟੀ ਬਣਾ ਕੇ, ਕੋਈ ਰਜਿਸਟਰਡ ਕਮੇਟੀ ਬਣਾ ਕੇ ਕੋਈ ਸੰਸਥਾ ਰੰਨ ਕਰ ਰਿਹਾ ਹੈ, ਸਪੀਕਰ ਸਾਹਿਬ, ਤੁਹਾਡੇ ਵੀ ਸ਼ਹਿਰ ਵਿੱਚ ਦੋ ਸਕੂਲ ਬੜੇ ਅੱਛੇ ਚਲਦੇ ਪਏ ਹਨ, ਉਥੇ ਕੰਪੀਟੀਸ਼ਨ ਦੇ ਨਾਲ ਐਡਮਿਸ਼ਨ ਹੁੰਦੀ ਹੈ। ਪੰਜਾਬ ਦੇ ਵਿੱਚ ਸਰਵ ਹਿੱਤਕਾਰੀ ਸਿੱਖਿਆ ਸੋਸਾਇਟੀ ਹੈ ...... The Society is running more than 150 schools. ਉਹ 150 ਸਕੂਲ ਰਨ ਕਰ ਰਹੇ ਹਨ। ਨੈਸ਼ਨਲ ਅਜੂਕੇਸ਼ਨ ਦੇ ਕੇ ਰਨ ਕਰ ਰਹੇ ਹਨ। ਉਹ ਮੌਰਲ ਐਜੂਕੇਸ਼ਨ ਵਧਾਉਣ ਦੀ ਨੀਤੀ ਨਾਲ ਕੰਮ ਕਰ ਰਹੇ ਹਨ। ਇਸ ਤਰ੍ਹਾਂ, ਅਸੀਂ ਕੋਈ ਨਿਯਮ ਬਣਾ ਕੇ ਇਸ ਮਾਮਲੇ ਤੇ ਗੌਰ ਕਰੀਏ ਜਿਸ ਦਾ ਕਿ ਸਕੋਪ ਹੈ। ਸੋ, ਮੈਂ ਸਮਝਦਾ ਹਾਂ ਕਿ ਜੋ ਸਾਡੀ ਇੱਛਾ ਹੈ, ਸਰਕਾਰ ਦੀ ਇੱਛਾ ਹੈ ਅਤੇ ਜਨਤਾ ਵੀ ਜੋ ਐਕਸਪੈਕਟ ਕਰਦੀ ਹੈ। ਇਹ ਬੜਾ ਅੱਛਾ ਮਤਾ ਹੈ ਅਤੇ ਅਸੀਂ ਇਸ ਰਾਹੀਂ ਸੇਵਾ ਕਰ ਸਕਦੇ ਹਾਂ। ਮੈਂ ਤਾਂ ਇੰਨਾ ਹੀ ਕਹਿਣਾ ਚਾਹੁੰਦਾ ਹਾਂ। Thank you, very much.

ਸਰਦਾਰ ਮਲਕੀਤ ਸਿੰਘ ਬਿਲਾਸਪੁਰ (ਦਾਖਾ, ਐਸ. ਸੀ.) : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਅੱਜ ਇਸ ਪਵਿੱਤਰ ਸਦਨ ਵਿਚ ਜੋ ਸਾਡੇ ਮਾਨਯੋਗ ਮੈਂਬਰ ਸ਼੍ਰੀਮਤੀ ਵਿਮਲਾ ਡਾਂਗ ਜੀ ਨੇ ਇਹ ਮਤਾ ਪੇਸ਼ ਕੀਤਾ ਹੈ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮਾਨਯੋਗ ਸਪੀਕਰ ਸਾਹਿਬ, ਸਾਡੇ ਦੇਸ਼ ਅੰਦਰ, ਸਾਡੇ ਸੂਬੇ ਅੰਦਰ, ਪਿੰਡਾਂ ਤੇ ਸ਼ਹਿਰਾਂ ਅੰਦਰ ਬਹੁਤ ਸਾਰੇ ਪ੍ਰਾਈਵੇਟ ਸਕੂਲ ਸਾਡੇ ਉਨ੍ਹਾਂ ਮਹਾਨ ਗੁਰੂਆਂ ਦੇ ਨਾਂ ਤੇ, ਪੀਰਾਂ ਦੇ ਨਾਂ ਤੇ, ਧਰਮ ਦੇ ਨਾਂ ਤੇ, ਮਜ਼ਹਬ ਦੇ ਨਾਂ ਤੇ ਕਈ ਕਿਸਮ ਦੇ ਸਕੂਲ, ਇਸਲਾਮ ਸਕੂਲ, ਸਨਾਤਨ ਧਰਮ ਸਕੂਲ, ਖਾਲਸਾ ਸਕੂਲ ਅਤੇ ਕ੍ਰਿਸਚੀਅਨ ਸਕੂਲ ਚਲ ਰਹੇ ਹਨ। ਮੈਂ ਅਨੁਭਵ ਕਰਦਾ ਹਾਂ ਕਿ ਕਈ ਵਾਰੀ ਸਾਡੇ ਉਨ੍ਹਾਂ ਮਹਾਨ ਗੁਰੂਆਂ, ਪੀਰਾਂ-ਪੈਗੰਬਰਾਂ ਦੇ ਨਾਵਾਂ ਨੂੰ ਇਨ੍ਹਾਂ ਅਦਾਰਿਆਂ ਨਾਲ ਜੋੜ ਕੇ ਸਾਡੇ ਸਮੁੱਚੇ ਸਮਾਜ ਦੇ ਲੋਕਾਂ ਨੂੰ, ਜਜ਼ਬਾਤਾਂ ਨੂੰ ਠੇਸ ਪਹੁੰਚਾਉਣ ਦੇ ਯਤਨ ਕੀਤੇ ਜਾਂਦੇ ਹਨ। ਮਾਨਯੋਗ ਸਪੀਕਰ ਸਾਹਿਬ, ਇਹ ਜੋ ਸਕੂਲ ਚੱਲ ਰਹੇ ਹਨ, ਸਾਡੀ ਗੌਰਮਿੰਟ ਦੇ ਸਕੂਲ ਹਨ, ਪ੍ਰਾਈਵੇਟ ਸਕੂਲ ਹਨ। ਉਨ੍ਹਾਂ ਵਿਚੋਂ ਕਈ ਏਡਿਡ ਸਕੂਲ ਹਨ ਅਤੇ ਕਈ ਦੂਸਰੇ ਸਕੂਲ ਚਲ ਰਹੇ ਹਨ। ਵਿਦਿਆ ਦਾ ਪਸਾਰ ਸੰਨ 1947 ਤੋਂ ਬਾਅਦ ਸਾਡੇ ਦੇਸ਼ ਅੰਦਰ ਖਾਸ ਕਰਕੇ ਸਾਡੇ ਸੂਬੇ ਅੰਦਰ ਬੜਾ ਭਾਰੀ ਹੋਇਆ ਹੈ। ਅੱਜ ਸਿੱਖਿਆ ਦਾ ਯੁੱਗ ਹੈ, ਸਾਇੰਸ ਦਾ ਯੁੱਗ ਹੈ, ਸਾਹਿਤ ਦਾ ਯੁੱਗ ਹੈ। ਇਸ ਯੁੱਗ ਵਿਚ ਸਿੱਖਿਆ ਪ੍ਰਾਪਤ ਕਰਕੇ ਕੋਈ ਬੱਚਾ ਇੰਜੀਨੀਅਰ ਬਣੇਗਾ, ਕੋਈ ਡਾਕਟਰ ਬਣੇਗਾ, ਕੋਈ ਐਡਵੋਕੇਟ ਬਣੇਗਾ ਅਤੇ ਕੋਈ ਸਾਇੰਸਦਾਨ ਬਣੇਗਾ ਅਤੇ ਕੋਈ ਸਿਆਸਤਦਾਨ ਬਣ ਸਕਦਾ ਹੈ। ਸਿੱਖਿਆ ਤੋਂ ਬਗੈਰ ਅੱਜ ਕੋਈ ਵੀ ਕਾਰੋਬਾਰ ਨਹੀਂ ਕੀਤਾ ਜਾ ਸਕਦਾ। ਭਾਵੇਂ ਕੋਈ

ਕਰਨੀ ਹੋਵੇ, ਭਾਵੇਂ ਕੋਈ ਵੀ ਕਾਰੋਬਾਰ ਕਰਨਾ ਹੋਵੇ, ਨੌਕਰੀ ਕਰਨੀ ਹੋਵੇ, ਸਿੱਖਿਆ ਦੀ ਲੋੜ ਪੈਂਦੀ ਹੈ। ਅੱਜ ਮੈਨੂੰ ਇਸ ਗੱਲ ਦੀ ਵੀ ਖੁਸ਼ੀ ਹੈ ਕਿ ਸਾਡੇ ਮਾਨਯੋਗ ਮੈਂਬਰ ਨੇ ਇਥੇ ਮਤਾ ਲਿਆਂਦਾ ਹੈ। ਜਦੋਂ 1992 ਵਿਚ ਚੋਣਾਂ ਤੋਂ ਬਾਅਦ ਸਰਦਾਰ ਬੇਅੰਤ ਸਿੰਘ ਦੀ ਸਰਪ੍ਰਸਤੀ ਹੇਠ ਪੰਜਾਬ ਦੇ ਅੰਦਰ ਸਰਕਾਰ ਬਣੀ। ਉਸ ਵੇਲੇ ਤੁਸੀਂ ਪੰਜਾਬ ਦੇ ਸਿਖਿਆ ਮੰਤਰੀ ਸੀ। ਸਾਡੇ ਸਾਹਮਣੇ ਸਵਾਲ ਸੀ ਖਾਸ ਕਰਕੇ ਸਾਡੇ ਬਾਰਡਰ ਦੇ ਏਰੀਏ ਅੰਦਰ, ਸਾਡੇ ਪ੍ਰਾਇਮਰੀ ਸਕੂਲ ਅਤੇ ਸਾਡੇ ਹਾਈ ਸਕੂਲ ਬੰਦ ਪਏ ਸਨ ਔਰ ਉਥੇ ਕੋਈ ਅਧਿਆਪਕ ਨਹੀ ਸੀ ਜਾਂਦਾ। ਡਰ ਅਤੇ ਭੈ ਦਾ ਮਾਹੌਲ ਸੀ। ਸਰਦਾਰ ਬੇਅੰਤ ਸਿੰਘ ਜੀ ਨੇ ਦਲੇਰੀ ਅਤੇ ਦ੍ਰਿੜਤਾ ਨਾਲ ਜੋ ਪੰਜਾਬ ਦੇ ਸਕੂਲ ਬੰਦ ਪਏ ਸਨ ਉਥੇ ਪੜ੍ਹਾਈ ਚਾਲੂ ਕਰਨ ਦਾ ਯਤਨ ਕੀਤਾ ਔਰ ਮੈਨੂੰ ਇਹ ਕਹਿੰਦਿਆਂ ਖੁਸ਼ੀ ਹੁੰਦੀ ਹੈ ਕਿ ਤੁਸੀਂ ਵੀ ਉਨਾਂ ਦਿਨਾਂ ਵਿਚ ਬੜੇ ਤੂਫਾਨੀ ਦੌਰੇ ਕੀਤੇ, ਅਧਿਆਪਕਾਂ ਨੂੰ ਚੈਕ ਕੀਤਾ ਅਤੇ ਇਹ ਯਤਨ ਕੀਤਾ ਕਿ ਜਿਹੜੇ ਸਾਡੇ ਸਕੂਲ ਬੰਦ ਪਏ ਸੀ ਉਥੇ ਬੱਚਿਆਂ ਦੀ ਪੜ੍ਹਾਈ ਦਾ ਇੰਤਜਾਮ ਹੋ ਸਕੇ। ਉਹ ਵੀ ਸਮਾਂ ਸੀ ਜਦੋਂ ਪੰਜਾਬ ਵਿਚ ਅੱਤਵਾਦ ਦੇ ਕਾਲੇ ਬਦਲ ਛਾਏ ਹੋਏ ਸਨ। ਡਰ ਅਤੇ ਭੈ ਦਾ ਮਾਹੌਲ ਸੀ। ਸਾਡੇ ਸਕੂਲਾਂ ਦੇ ਅੰਦਰ ਕੁਝ ਐਸੇ ਹੁਕਮ ਜਾਰੀ ਹੁੰਦੇ ਸਨ ਕਿ ਉਨ੍ਹਾਂ ਦੀ ਮਰਜੀ ਨਾਲ ਵਰਦੀਆਂ ਲਗਦੀਆਂ ਸਨ, ਕਾਲੇ-ਪੀਲੇ ਦੁਪੱਟੇ ਲਗਦੇ ਸਨ ਅਤੇ ਜੋ ਵੀ ਵਰਦੀਆਂ ਅੱਤਵਾਦੀ ਚਾਹੁੰਦੇ ਸਨ, ਸਕੂਲਾਂ ਵਿੱਚ ਅਧਿਆਪਕ ਮਜ਼ਬੂਰ ਹੁੰਦੇ ਸਨ, ਉਹ ਵਰਦੀਆਂ ਉਥੇ ਸਕੂਲਾਂ ਵਿਚ ਲਗਦੀਆਂ ਸਨ। ਇਸ ਸਰਕਾਰ ਦੇ ਅੰਦਰ ਸਰਦਾਰ ਬੇਅੰਤ ਸਿੰਘ ਜੀ ਨੇ ਯਤਨ ਕੀਤੇ ਕਿ ਕੋਈ ਐਸੀ ਗੱਲ ਕੀਤੀ ਜਾਵੇ ਜਿਸ ਦੇ ਨਾਲ ਪੰਜਾਬ ਦੇ ਲੋਕਾਂ ਨੂੰ, ਪੰਜਾਬ ਦੇ ਸਮਾਜ ਦੇ ਲੋਕਾਂ ਨੂੰ ਕੋਈ ਠੇਸ ਨਾ ਪਹੁੰਚੇ। ਉਨ੍ਹਾਂ ਨੇ ਉਪਰਾਲੇ ਕੀਤੇ, ਉਨ੍ਹਾਂ ਦੀ ਪ੍ਰੇਰਨਾ ਦੇ ਨਾਲ, ਸੰਜੀਦਗੀ ਦੇ ਨਾਲ, ਐਸੀ ਮਿਸਾਲ ਪੈਦਾ ਕੀਤੀ ਕਿ ਉਹ ਵਰਦੀਆਂ ਆਪਣੇ ਆਪ ਬੰਦ ਹੋਈਆਂ ਔਰ ਸਾਡੇ ਸਕੂਲ ਨਾਰਮਲ ਹਾਲਤ ਵਿੱਚ ਚਲਣ ਲੱਗੇ ਔਰ ਸਾਨੂੰ ਅੱਜ ਇਸ ਗੱਲ ਦਾ ਪਤਾ ਹੈ ਕਿ ਜਿੱਥੇ ਸਿਖਿਆ ਦੇ ਖੇਤਰ ਵਿੱਚ ਇਸ ਸਰਕਾਰ ਨੇ ਪਿਛਲੇ 50 ਵਰ੍ਹਿਆਂ ਦੇ ਰਿਕਾਰਡ ਮਾਤ ਕੀਤੇ ਹਨ ਭਾਵੇਂ ਸਰਕਾਰ ਨੇ ਪ੍ਰਾਇਮਰੀ ਸਕੂਲਾਂ ਨੂੰ ਅੱਪ ਗਰੇਡ ਕਰਕੇ ਮਿਡਲ ਕੀਤਾ, ਮਿੱਡਲ ਤੋਂ ਹਾਈ ਅਤੇ ਹਾਈ ਤੋਂ 10+2 ਕੀਤਾ ਜਾਂ ਕਾਲਿਜ ਪੱਧਰ ਤੇ ਔਰ ਟੈਕਨੀਕਲ ਸਿਖਿਆ ਦਾ ਪਸਾਰ ਪੰਜਾਬ ਦੀ ਧਰਤੀ ਤੇ ਹੋਇਆ ਹੈ, ਇਸ ਤੋਂ ਪੰਜਾਬ ਦੇ ਲੋਕ ਭਲੀ ਭਾਂਤ ਜਾਣੂ ਹਨ ਲੇਕਿਨ ਅੱਜ ਜੋ ਪ੍ਰਾਈਵੇਟ ਸਕੂਲ ਚਲ ਰਹੇ ਹਨ ਜਿਨ੍ਹਾਂ ਨੂੰ ਚੈਕ ਕਰਨ ਦੀ ਜ਼ਰੂਰਤ ਹੈ ਔਰ ਜਿਨ੍ਹਾਂ ਦੇ ਲਈ ਐਕਟ ਬਣਾਉਣ ਦੀ ਮੰਗ ਕੀਤੀ ਜਾਂਦੀ ਹੈ, ਉਨ੍ਹਾਂ ਸਕੂਲਾਂ ਦੇ ਵਿੱਚ ਜੋ ਪੜ੍ਹਾਈ ਹੋ ਰਹੀ ਹੈ ਭਾਵੇਂ ਉਹ ਵੱਧ ਪੈਸੇ ਲੈ ਕੇ ਬੱਚਿਆਂ ਨੂੰ ਪੜ੍ਹਾ ਰਹੇ ਹਨ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਦੇ ਅੰਦਰ ਜਿੰਨਾ ਸਿਖਿਆ ਤੇ ਸਾਨੂੰ ਪੈਸਾ ਖਰਚਾ ਕਰਨਾ ਪਿਆ ਹੈ, ਸਾਡੇ ਪ੍ਰਾਇਮਰੀ ਸਕੂਲਾਂ ਦੀਆਂ ਇਮਾਰਤਾਂ ਬਣਾਉਣ ਲਈ ਜਿੰਨਾਂ ਪੈਸਾ ਖਰਚ ਹੋਣਾ ਚਾਹੀਦਾ ਸੀ ਜੋ ਪ੍ਰਾਇਮਰੀ ਸਕੂਲਾਂ ਵਿੱਚ ਛੋਟੇ ਛੋਟੇ ਬੱਚੇ ਪੜ੍ਹਣ ਜਾਂਦੇ ਹਨ, ਉਨ੍ਹਾਂ ਦੇ ਬੈਠਣ ਵਾਸਤੇ ਭਾਵੇਂ ਫਰਨੀਚਰ, ਭਾਵੇਂ ਟਾਟ ਜੋ ਹਨ ਉਨ੍ਹਾਂ ਦਾ ਪ੍ਰਬੰਧ ਕੀਤਾ ਜਾਣਾ ਸੀ, ਸਰਕਾਰ ਕੋਲ ਪੈਸੇ ਦੀ ਘਾਟ ਹੋਣ ਕਾਰਨ ਖਰਚਾ ਨਹੀਂ ਹੋ ਸਕਿਆ। ਇਸ ਲਈ ਲੋਕਾਂ ਦਾ ਰੁਝਾਨ ਇਨ੍ਹਾਂ

[ਸਰਦਾਰ ਮਲਕੀਤ ਸਿੰਘ ਬਿਲਾਸਪੁਰ]

ਪ੍ਰਾਈਵੇਟ ਸਕੂਲਾਂ ਵਿੱਚ ਜ਼ਿਆਦਾ ਵਧਿਆ ਹੈ। ਅੱਜ ਮੈਨੂੰ ਖੁਸ਼ੀ ਹੈ ਇਸ ਸਦਨ ਦੇ ਅੰਦਰ ਸਾਡੇ ਉੱਪ ਮੁੱਖ ਮੰਤਰੀ ਜੀ ਪੰਜਾਬ, ਜਿਨ੍ਹਾਂ ਦੇ ਕੋਲ ਹਾਇਰ ਐਜੂਕੇਸ਼ਨ ਦਾ ਮਹਿਕਮਾ ਹੈ ਅਤੇ ਉਹ ਬੜੀ ਦ੍ਰਿੜਤਾ ਦੇ ਨਾਲ ਅਤੇ ਸੰਜੀਦਗੀ ਦੇ ਨਾਲ ਆਪਣ ਵਿਭਾਗ ਦਾ ਜਿੱਥੇ ਜਿੱਥੇ ਵੀ ਉਨ੍ਹਾਂ ਨੂੰ ਕੋਈ ਵਿਭਾਗ ਮਿਲਿਆ ਹੈ, ਭਾਵੇਂ ਉਹ ਟੈਕਨੀਕਲ ਸਿੱਖਿਆ ਸੀ ਭਾਵੇਂ ਪੀ.ਡਬਲਿਯੂ.ਡੀ. ਸੀ ਭਾਵੇਂ ਅੱਜ ਹੈਲਥ ਔਰ ਹਾਇਰ ਐਜੂਕੇਸ਼ਨ ਦਾ ਹੈ, ਬੜੇ ਠੀਕ ਠੀਕ ਢੰਗ ਨਾਲ ਇੰਤਜ਼ਾਮ ਚਲਾ ਰਹੇ ਹਨ। ਮੈਨੂੰ ਇਹ ਵੀ ਖੁਸ਼ੀ ਹੁੰਦੀ ਹੈ ਕਿ ਅੱਜ ਸਾਡੇ ਸਿੱਖਿਆ ਮੰਤਰੀ ਸਰਦਾਰ ਅਵਤਾਰ ਸਿੰਘ ਬਰਾੜ, ਜਿਹੜੇ ਇਕ ਅਧਿਆਪਕ ਆਗੂ ਦੇ ਤੌਰ ਤੇ ਉਨ੍ਹਾਂ ਅਧਿਆਪਕਾਂ ਦੀਆਂ ਮੰਗਾਂ ਰੱਖਦੇ ਹਨ ਅਤੇ ਉਨ੍ਹਾਂ ਨੂੰ ਪਤਾ ਹੈ ਕਿ ਸਾਡੇ ਪਿੰਡਾਂ ਵਿੱਚ ਪ੍ਰਾਇਮਰੀ ਸਕੂਲ ਜੋ ਹਨ, ਉੱਥੇ ਬੱਚਿਆਂ ਨੂੰ ਅਤੇ ਅਧਿਆਪਕਾਂ ਅਤੇ ਬੱਚਿਆਂ ਦੇ ਮਾਪਿਆਂ ਨੂੰ ਕੀ ਕੀ ਔਕੜਾਂ ਆਉਂਦੀਆਂ ਹਨ ਅਤੇ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਉਨ੍ਹਾਂ ਨੇ ਯਤਨ ਕੀਤਾ ਉਹ ਸਰਦਾਰ ਬੇਅੰਤ ਸਿੰਘ ਜੀ ਦੇ ਪਏ ਪੂਰਨਿਆਂ ਤੇ, ਉਨ੍ਹਾਂ ਦੇ ਨਕਸ਼ੇ ਕਦਮਾਂ ਤੇ ਚਲਕੇ ਜੋ ਅੱਜ ਸਿੱਖਿਆ ਦੇ ਖੇਤਰ ਵਿੱਚ ਉਨ੍ਹਾਂ ਨੇ ਚਲਣ ਦਾ ਯਤਨ ਕੀਤਾ ਸੀ, ਅੱਜ ਵੀ ਮੌਜੂਦਾ ਸਰਕਾਰ ਯਤਨ ਕਰ ਰਹੀ ਹੈ ਕਿ ਅਸੀਂ ਸਿੱਖਿਆ ਦੇ ਖੇਤਰ ਵਿੱਚ ਉਹ ਕਦਮ ਪੁੱਟਣੇ ਹਨ ਜਿਸ ਦੇ ਨਾਲ ਅਸੀਂ ਬੱਚਿਆਂ ਦਾ ਭਵਿੱਖ ਉਜਵਲ ਬਣਾ ਸਕੀਏ। ਅੱਜ ਪ੍ਰਾਈਵੇਟ ਸਕੂਲਾਂ ਦੀਆਂ ਅਸੀਂ ਗੱਲਾਂ ਕਰਦੇ ਹਾਂ ਪਰ ਲੋਕ ਕਿਉਂ ਇਸ ਪਾਸੇ ਜਾਂਦੇ ਹਨ ? ਸਾਡੇ ਵਿੱਚ ਵੀ ਜੋ ਤਰੁਟੀਆਂ ਆਈਆਂ ਹਨ ਕਮਜ਼ੋਰੀਆਂ ਆਈਆਂ ਹਨ, ਅਗਰ ਉਨ੍ਹਾਂ ਨੂੰ ਅਸੀਂ ਦੂਰ ਨਹੀਂ ਕਰਾਂਗੇ ਤਾਂ ਹੋ ਸਕਦਾ ਹੈ ਕਿ ਆਉਣ ਵਾਲੇ ਦਿਨਾਂ ਵਿੱਚ ਸਾਡੇ ਸਰਕਾਰੀ ਸਕੂਲਾਂ ਵਿੱਚ ਕੇਵਲ ਗਰੀਬ ਦੇ ਬੱਚਿਆਂ ਤੋਂ ਬਿਨਾਂ ਹੋਰ ਲੋਕ ਆਪਣੇ ਬੱਚੇ ਪੜ੍ਹਾਉਣ ਲਈ ਤਿਆਰ ਹੀ ਨਾ ਹੋਣ। ਸਾਨੂੰ ਯਤਨ ਕਰਨਾ ਚਾਹੀਦਾ ਹੈ ਕਿ ਇਹ ਪ੍ਰਾਈਵੇਟ ਸਕੂਲ ਉਦੋਂ ਆਪਣੇ ਆਪ ਹੀ ਬੰਦ ਹੋ ਜਾਣਗੇ ਜਦੋਂ ਪੰਜਾਬ ਸਰਕਾਰ ਨੇ ਐਸਾ ਪ੍ਰਬੰਧ ਕੀਤਾ ਜਿੱਥੇ ਪ੍ਰਾਇਮਰੀ ਸਕੂਲਾਂ ਦੀਆਂ ਇਮਾਰਤਾਂ ਔਰ ਉਨ੍ਹਾਂ ਵਿੱਚ ਬੱਚਿਆਂ ਦੇ ਬੈਠਣ ਦਾ ਯੋਗ ਪ੍ਰਬੰਧ ਹੋਵੇਗਾ ਅਤੇ ਹੋਰ ਸਾਰੀਆਂ ਸਹੂਲਤਾਂ ਹੋਣਗੀਆਂ ਤਾਂ ਸ਼ਾਇਦ ਦੂਸਰੇ ਪਾਸੇ ਕੋਈ ਨਹੀਂ ਜਾਵੇਗਾ। ਸਾਨੂੰ ਇਹ ਯਕੀਨੀ ਬਣਾਉਣਾ ਚਾਹੀਦਾ ਹੈ ਅਤੇ ਮੈਨੂੰ ਖੁਸ਼ੀ ਹੈ ਕਿ ਅੱਜ ਪੰਜਾਬ ਸਰਕਾਰ ਯਤਨਸ਼ੀਲ ਹੈ। ਅੱਜ ਪੰਜਾਬ ਦੇ ਅੰਦਰ ਸਕੂਲ ਅੱਪ ਗਰੇਡ ਹੋਏ ਹਨ, ਪ੍ਰਾਇਮਰੀ ਤੋਂ ਮਿਡਲ, ਮਿਡਲ ਤੋਂ ਹਾਈ ਅਤੇ ਹਾਈ ਤੋਂ +2 ਹੋਏ ਹਨ। ਮੈਂ ਸਮਝਦਾ ਹਾਂ ਕਿ ਸਕੂਲਾਂ ਦੇ ਵਿੱਚ ਜਿਹੜੇ ਅਧਿਆਪਕ ਹਨ ਉਹ ਪੂਰੇ ਨਹੀਂ। ਅੱਜ ਹਜ਼ਾਰਾਂ ਦੀ ਤਾਦਾਦ ਵਿੱਚ ਅਧਿਆਪਕ ਭਰਤੀ ਕੀਤੇ ਜਾ ਰਹੇ ਹਨ ਅਤੇ ਅਧਿਆਪਕ ਭਰਤੀ ਹੋ ਕੇ ਜਿੱਥੇ ਸਾਡੇ ਸਕੂਲ ਖਾਲੀ ਪਏ ਹਨ ਅਤੇ ਬੱਚੇ ਅਧਿਆਪਕਾਂ ਤੋਂ ਬਗੈਰ ਪੜ੍ਹਾਈ ਤੋਂ ਵਾਂਝੇ ਹਨ। ਉਨ੍ਹਾਂ ਬੱਚਿਆਂ ਦੇ ਸਿਰ ਤੇ ਹੱਥ ਰੱਖ ਕੇ ਸਾਡੇ ਅਧਿਆਪਕ ਉਥੇ ਪੜ੍ਹਾਉਣ ਦਾ ਯਤਨ ਕਰਨਗੇ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇਥੇ ਕਿਹਾ ਗਿਆ ਹੈ ਕਿ ਪਿੰਡਾਂ ਵਿੱਚ ਜਿਹੜੇ ਅਧਿਆਪਕ ਪੜ੍ਹਾਉਂਦੇ ਹਨ, ਉਨ੍ਹਾਂ ਨੂੰ ਕੋਈ ਭੱਤਾ ਨਹੀਂ ਮਿਲਦਾ ਅਤੇ ਜਿਹੜੇ ਸ਼ਹਿਰ ਵਿੱਚ ਅਧਿਆਪਕ ਪੜ੍ਹਾਉਂਦੇ ਹਨ, ਉਨ੍ਹਾਂ ਨੂੰ ਹਾਊਸ ਰੈਂਟ ਵੀ ਮਿਲਦਾ ਹੈ ਪਤਾ ਨਹੀਂ ਕਿਸ ਨੇ ਕਨੂੰਨ ਬਣਾਇਆ, ਕਿਸ ਨੇ ਇੰਪਲੀਮੈਂਟ ਕੀਤਾ ਹੈ। ਅੱਜ ਸਮੇਂ ਦੀ ਨਜ਼ਾਕਤ ਨੂੰ ਮੁੱਖ ਰੱਖਦੇ ਹੋਏ ਸਾਡੀ ਮੰਗ ਹੈ ਕਿ ਇਹ ਹਾਊਸ ਰੈਂਟ

ਰੂਰਲ ਏਰੀਏ ਵਿੱਚ ਵੀ ਮਿਲਣਾ ਚਾਹੀਦਾ ਹੈ ਤਾਂ ਕਿ ਕੋਈ ਵੀ ਅਧਿਆਪਕ ਇਹ ਨਾ ਸੋਚੇ ਕਿ ਮੈਂ ਉਸ ਸਕੂਲ ਵਿੱਚ ਜਾਣਾ ਹੈ ਜਿੱਥੇ ਕਿ ਹਾਊਸ ਰੈਂਟ ਮਿਲਦਾ ਹੈ । ਅਸੀਂ ਅਧਿਆਪਕਾਂ ਦੀਆਂ ਮੁਸ਼ਕਲਾਂ ਦੇਖਦੇ ਹਾਂ । ਅਸੀਂ ਆਪਣੇ ਹਲਕਿਆਂ ਵਿੱਚ ਘੁੰਮਦੇ ਹਾਂ ਔਰ ਜੋ ਮੁਸ਼ਕਲਾਂ ਦੇਖਦੇ ਹਾਂ, ਉਹ ਮੰਤਰੀ ਜੀ ਨੂੰ ਦੱਸਦੇ ਹਾਂ । ਸਾਡੇ ਸਕੂਲਾਂ ਵਿੱਚ, ਖਾਸ ਤੌਰ ਤੇ ਬਾਰਡਰ ਏਰੀਏ, ਬੈਕਵਰਡ ਏਰੀਏ ਜਾਂ ਜਿਹੜੇ ਸਕੂਲ ਦਰਿਆਵਾਂ ਦੇ ਕੰਢੇ ਤੇ ਹਨ, ਉਥੇ ਅਧਿਆਪਕ ਨਹੀਂ ਹਨ । ਇਸ ਲਈ ਹਾਊਸ ਰੈਂਟ ਵਾਲੀ ਗੱਲ ਜ਼ਰੂਰ ਮੰਨੀ ਜਾਵੇ । ਸਾਨੂੰ ਯਤਨ ਕਰਨਾ ਚਾਹੀਦਾ ਹੈ ਔਰ ਉਨ੍ਹਾਂ ਸਕੂਲਾਂ ਵਿਚ ਅਧਿਆਪਕ ਲਗਾਉਣੇ ਚਾਹੀਦੇ ਹਨ । ਜਦੋਂ ਕੋਈ ਅਧਿਆਪਕ ਬਦਲੀ ਕਰਵਾਉਂਦਾ ਹੈ ਤਾਂ ਸੰਬੰਧਿਤ ਡੀ. ਈ. ਓ. ਤੋਂ ਰਿਪੋਰਟ ਲੈਣੀ ਚਾਹੀਦੀ ਹੈ ਅਤੇ ਜੋ ਬਦਲੇ ਅਧਿਆਪਕ ਦੀ ਜਗ੍ਹਾ ਕੋਈ ਪੋਸਟ ਖਾਲੀ ਹੋਵੇ ਤਾਂ ਉਥੇ ਹੋਰ ਅਧਿਆਪਕ ਦੇਣਾ ਚਾਹੀਦਾ ਹੈ । ਦੂਸਰੀ ਗੱਲ ਸਾਨੂੰ ਇਹ ਦੇਖਣੀ ਚਾਹੀਦੀ ਹੈ ਕਿ ਜਿਹੜੇ ਅਧਿਆਪਕ ਘਰਾਂ ਦੇ ਨੇੜੇ ਆਉਣਾ ਚਾਹੁੰਦੇ ਹਨ ਉਨ੍ਹਾਂ ਦੀਆਂ ਵੀ ਕੁਝ ਮੁਸ਼ਕਲਾਂ ਹੁੰਦੀਆਂ ਹਨ ਪਰ ਘਰ ਇੰਨਾ ਨੇੜੇ ਵੀ ਨਹੀਂ ਹੋਣਾ ਚਾਹੀਦਾ ਜਿੱਥੇ ਕਿ ਉਹ ਦਖ਼ਲ ਅੰਦਾਜ਼ੀ ਕਰ ਸਕਣ । ਸਕੂਲਾਂ ਵਿੱਚ ਪਾਰਟੀ-ਬਾਜ਼ੀ ਨਹੀਂ ਹੋਣੀ ਚਾਹੀਦੀ ਜਿਸ ਨਾਲ ਬੱਚਿਆਂ ਦਾ ਨੁਕਸਾਨ ਹੋਵੇ । ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਧਿਆਨ ਵਿੱਚ ਰੱਖਣਾ ਚਾਹੀਦਾ ਹੈ । ਸਾਨੂੰ ਆਪਣੇ ਪ੍ਰਬੰਧ ਵਿੱਚ ਤਬਦੀਲੀ ਕਰਨ ਦੀ ਲੋੜ ਹੈ । ਇਸ ਵਿੱਚ ਸੁਧਾਰ ਕਰਨ ਦੀ ਲੋੜ ਹੈ ਔਰ ਮੈਨੂੰ ਇਸ ਗੱਲ ਦੀ ਆਸ ਹੈ ਕਿ ਇਹ ਸਾਡੀ ਸਰਕਾਰ ਕਰ ਰਹੀ ਹੈ । ਅੱਜ ਸਾਡੇ ਸਕੂਲ ਕਾਫੀ ਵਧੀਆ ਚਲ ਰਹੇ ਹਨ । ਮੈਨੂੰ ਸਰਦਾਰ ਬੇਅੰਤ ਸਿੰਘ ਨਾਲ ਕਈ ਵਾਰ ਪ੍ਰਾਈਵੇਟ ਸਕੂਲਾਂ ਵਿਚ ਜਾਣ ਦਾ ਮੌਕਾ ਮਿਲਿਆ ਹੈ । ਇਨ੍ਹਾਂ ਏਡਿਡ ਸਕੂਲਾਂ ਦੇ ਅਧਿਆਪਕਾਂ ਨੇ ਆਪਣੀਆਂ ਮੰਗਾਂ ਦੱਸਣ ਦਾ ਯਤਨ ਕੀਤਾ ਹੈ । ਉਨ੍ਹਾਂ ਦਾ ਕਹਿਣਾ ਹੈ ਕਿ ਉਹ ਗੌਰਮਿੰਟ ਸਕੂਲਾਂ ਨਾਲੋਂ ਚੰਗੇ ਰਿਜ਼ਲਟ ਦਿੰਦੇ ਹਨ ਲੇਕਿਨ ਉਨ੍ਹਾਂ ਸਕੂਲਾਂ ਦੇ ਮੁਕਾਬਲੇ ਤੇ ਕਰੈਡਿਟ ਨਹੀਂ ਮਿਲਦਾ । ਉਨ੍ਹਾਂ ਨੇ ਮੁਕਾਬਲਾ ਤਾਂ ਕੀ ਕਰਵਾਉਣਾ ਸੀ, ਉਨ੍ਹਾਂ ਨੂੰ ਬਹੁਤ ਘੱਟ ਪੈਸੇ ਮਿਲਦੇ ਹਨ । ਲੇਕਿਨ ਜੋ ਲੋਕ ਸਕੂਲ ਚਲਾ ਰਹੇ ਹਨ, ਜੋ ਮੈਨੇਜਮੈਂਟ ਸਕੂਲ ਚਲਾ ਰਹੀ ਹੈ ਉਹ ਲੋਕਾਂ ਤੋਂ ਫੀਸ ਦੇ ਰੂਪ ਵਿੱਚ ਜ਼ਿਆਦਾ ਪੈਸੇ ਵਸੂਲ ਕਰਦੀ ਹੈ । ਇਸ ਤਰ੍ਹਾਂ ਉਨ੍ਹਾਂ ਨੇ ਸਕੂਲਾਂ ਨੂੰ ਆਮਦਨ ਦਾ ਸਾਧਨ ਬਣਾਇਆ ਹੋਇਆ ਹੈ । ਇਸ ਕਰਕੇ ਜ਼ਰੂਰੀ ਬਣ ਜਾਂਦਾ ਹੈ ਕਿ ਐਸਾ ਐਕਟ ਬਣਾਇਆ ਜਾਵੇ ਜਿਸ ਨਾਲ ਇਸ ਤਰ੍ਹਾਂ ਦੇ ਅਦਾਰੇ ਬੰਦ ਹੋ ਸਕਣ ਜਾਂ ਇਨ੍ਹਾਂ ਦਾ ਪ੍ਰਬੰਧ ਠੀਕ ਢੰਗ ਨਾਲ ਕੀਤਾ ਜਾ ਸਕੇ । ਇਹ ਸਾਨੂੰ ਅੱਜ ਕਰਨ ਦੀ ਜ਼ਰੂਰਤ ਹੈ । ਸੋ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿੱਥੇ ਅਧਿਆਪਕ ਵਰਗ ਦੀਆਂ ਮੰਗਾਂ ਹਨ, ਉਥੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਅਧਿਆਪਕ ਸਾਡੇ ਗੁਰੂਆਂ ਦੇ ਬਰਾਬਰ ਹਨ ਉਨ੍ਹਾਂ ਦਾ ਰੁਤਬਾ, ਉਨ੍ਹਾਂ ਦਾ ਦਰਜਾ ਬੜਾ ਪਵਿੱਤਰ ਹੈ । ਅਧਿਆਪਕਾਂ ਦੀ ਕੋਈ ਮੰਗ ਨਹੀਂ ਹੋਣੀ ਚਾਹੀਦੀ । ਅਗਰ ਉਨ੍ਹਾਂ ਦੀ ਕੋਈ ਮੰਗ ਹੈ ਉਹ ਪੂਰੀ ਹੋਣੀ ਚਾਹੀਦੀ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਫੰਡਾਮੈਂਟਲ ਰਾਈ-ਟਸ ਹਨ । ਅਸੀਂ ਜਿੱਥੇ ਮੰਗ ਕਰਦੇ ਹਾਂ ਕਿ ਸਾਨੂੰ ਇਹ ਸਾਰਾ ਕੁਝ ਮਿਲਣਾ ਚਾਹੀਦਾ ਹੈ ਉਥੇ ਸਾਨੂੰ ਆਪਣੀ ਫੰਡਾਮੈਂਟਲ ਡਿਊਟੀ ਵੀ ਸਮਝਣੀ ਚਾਹੀਦੀ ਹੈ ਅਤੇ ਜੋ ਪਰਾਬਲਮਜ਼

[ਸਰਦਾਰ ਮਲਕੀਤ ਸਿੰਘ ਬਿਲਾਸਪੁਰ]

ਹਨ, ਉਨ੍ਹਾਂ ਤੇ ਕੁਝ ਕਰਨਾ ਚਾਹੀਦਾ ਹੈ । ਇਸ ਕਰਕੇ ਦੋਨੋਂ ਪਾਸੇ ਸੋਚਣ ਦੀ ਲੋੜ ਹੈ ਅਗਰ ਅਧਿਆਪਕ ਧਰਨਿਆਂ ਤੇ ਬੈਠਦੇ ਹਨ ਤਾਂ ਇਸ ਨਾਲ ਸਕੂਲਾਂ ਵਿਚ ਪੜ੍ਹਾਈ ਦਾ ਬਹੁਤ ਨੁਕਸਾਨ ਹੁੰਦਾ ਹੈ ਜਾਂ ਜਿਵੇਂ ਵਰਤ ਰੱਖੇ ਜਾਂਦੇ ਹਨ, ਜਿਸ ਤਰ੍ਹਾਂ ਪਿੱਛੇ ਜਿਹੇ ਸ੍ਰੀ ਸੋਹਣ ਸਿੰਘ ਨੇ ਵਰਤ ਰੱਖਿਆ ਸੀ ਔਰ ਮੈਂ ਤੇ ਸਰਦਾਰ ਅਵਤਾਰ ਸਿੰਘ ਜੀ ਬਰਾੜ ਇਹ ਵਰਤ ਤੋੜਨ ਵਾਸਤੇ ਗਏ ਸੀ ਔਰ ਮੁਲਾਜ਼ਮਾਂ ਦੇ ਦਿਲ ਦੀ ਜੋ ਭਾਵਨਾ ਹੈ ਜਾਂ ਮੁਸ਼ਕਲਾਂ ਹਨ, ਖਾਸ ਕਰਕੇ ਦੂਸਰੇ ਕਰਮਚਾਰੀ ਭਾਵੇਂ ਉਹ ਸਿੱਖਿਆ ਦੇ ਖੇਤਰ ਵਿੱਚ ਹਨ ਭਾਵੇਂ ਦੂਸਰੇ ਡਿਪਾਰਟਮੈਂਟਾਂ ਵਿੱਚ ਹਨ, ਉਨ੍ਹਾਂ ਨੂੰ ਸਮਝੀਏ । ਇਹ ਸਾਡੀ ਰੀੜ ਦੀ ਹੱਡੀ ਹਨ । ਮੈਂ ਅੱਜ ਮੁਲਾਜ਼ਮਾਂ ਦੀਆਂ ਮੰਗਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿਉਂਕਿ ਸਾਡੀ ਪਾਰਟੀ ਨੂੰ ਦੂਸਰੀਆਂ ਪਾਰਟੀਆਂ ਦੇ ਲੋਕ ਬਦਨਾਮ ਕਰਦੇ ਹਨ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੋ ਸਰਕਾਰ ਬਣਾਉਣ ਦੇ ਨੇੜੇ-ਤੇੜੇ ਵੀ ਨਹੀਂ ਹਨ, ਉਹ ਵੱਡੇ ਵੱਡੇ ਐਲਾਨ ਕਰਦੇ ਹਨ ਕਿ ਮੈਂ ਮੁਲਾਜ਼ਮਾਂ ਨੂੰ ਬਹੁਤ ਸਾਰੇ ਭਤੇ ਦੇਵਾਂਗ ਜੇਕਰ ਮੇਰੀ ਸਰਕਾਰ ਬਣਾ ਦੇਵੋਗੇ । ਪਰ ਸਾਡੀ ਸਰਕਾਰ ਨੇ ਮੁਲਾਜ਼ਮਾਂ ਦੇ ਵਾਸਤੇ, ਮਿਹਨਤਕਸ਼ ਮਜ਼ਦੂਰਾਂ ਦੇ ਵਾਸਤੇ, ਗਰੀਬ ਕਿਸਾਨਾਂ ਦੇ ਵਾਸਤੇ ਬਹੁਤ ਸਾਰੇ ਕੰਮ ਕੀਤੇ ਹਨ । ਭਾਵੇਂ ਕਿਰਤੀਆਂ ਦੀ ਗੱਲ ਹੈ, ਛੋਟੇ ਵਪਾਰੀਆਂ ਦੀ ਗੱਲ ਹੈ, ਭਾਵੇਂ ਛੋਟੇ ਦੁਕਾਨਦਾਰਾਂ ਦੀ ਗੱਲ ਹੈ ਔਰ ਭਾਵੇਂ ਸਾਡੇ ਸਮਾਜ ਦੇ ਕਮਜ਼ੋਰ ਵਰਗ ਦੇ ਲੋਕਾਂ ਦੀ ਗੱਲ ਹੈ, ਸਰਕਾਰ ਨੇ ਭਰਪੂਰ ਯਤਨ ਕੀਤੇ ਹਨ । ਅੱਜ ਮੈਂ ਮਹਿਸੂਸ ਕਰਦਾ ਹਾਂ ਕਿ ਜੋ ਮੁਲਾਜ਼ਮ ਹਨ, ਉਨ੍ਹਾਂ ਦੀਆਂ ਜਥੇਬੰਦੀਆਂ ਦੇ ਵਿੱਚ ਕੁਝ ਗਰੁੱਪ ਹੁੰਦੇ ਹਨ, ਕਈ ਧੜੇ ਹੁੰਦੇ ਹਨ । ਉਨ੍ਹਾਂ ਵਿੱਚ ਕਈ ਐਸੀਆਂ ਪਾਰਟੀਆਂ ਦੇ ਲੋਕ ਹੁੰਦੇ ਹਨ, ਜੋ ਉਨ੍ਹਾਂ ਨੂੰ ਵਰਗਲਾ ਕੇ ਮੌਕੇ ਦੀ ਹਕੂਮਤ ਦੇ ਖਿਲਾਫ਼ ਐਜੀਟੇਸ਼ਨਾਂ ਕਰਾਉਂਦੇ ਹਨ । ਮੈਂ ਸਮਝਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਨੇ ਅਮਨ-ਸ਼ਾਂਤੀ ਬਹਾਲ ਕਰਕੇ ਪੰਜਾਬ ਨੂੰ ਤਰੱਕੀ ਔਰ ਖੁਸ਼ਹਾਲੀ ਦੀਆਂ ਲੀਹਾਂ ਤੇ ਚਲਾਇਆ ਹੈ । ਭਾਵੇਂ ਸਿੱਖਿਆ ਦੇ ਖੇਤਰ ਅੰਦਰ, ਭਾਵੇਂ ਖੇਤੀ-ਬਾੜੀ ਦੇ ਖੇਤਰ ਅੰਦਰ, ਭਾਵੇਂ ਸਨਅਤ ਦੇ ਖੇਤਰ ਅੰਦਰ ਔਰ ਭਾਵੇਂ ਸਾਡੇ ਵਪਾਰੀਆਂ ਦਾ ਖੇਤਰ ਹੋਵੇ, ਭਰਪੂਰ ਤਰੱਕੀ ਹੋਈ ਹੈ । ਸੋ ਮੈਂ ਪੁਰਜ਼ੋਰ ਸ਼ਬਦਾਂ ਵਿੱਚ, ਇਹ ਜੋ ਮੁਲਾਜ਼ਮਾਂ ਦੇ ਮਸਲੇ ਹਨ, ਜਾਂ ਸਾਡੇ ਸਮਾਜ ਦੇ ਹੋਰ ਵਰਗਾਂ ਦੇ ਮਸਲੇ ਹਨ, ਸਾਨੂੰ ਉਨਾਂ ਨੂੰ ਗੰਭੀਰਤਾ ਦੇ ਨਾਲ ਦੇਖਣਾ ਚਾਹੀਦਾ ਹੈ । ਸੋ, ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ, ਇਹ ਜੋ ਮਤਾ ਰੱਖਿਆ ਹੈ, ਇਸ ਦੀ ਪ੍ਰੋੜ੍ਹਤਾ ਕਰਦਾ ਹਾਂ ਔਰ ਕਹਿਣਾ ਚਾਹੁੰਦਾ ਹਾਂ ਕਿ ਇਹ ਮਤਾ ਸਰਬਸੰਮਤੀ ਨਾਲ ਪਾਸ ਹੋਣਾ ਚਾਹੀਦਾ ਹੈ । ਏਨਾ ਕੁਝ ਕਹਿੰਦਾ ਹੋਇਆ ਤੁਹਾਡਾ ਧੰਨਵਾਦੀ ਹਾਂ ।

**ਕਾਮਰੇਡ ਤਰਸੇਮ ਜੋਧਾਂ (ਕਿਲਾ ਰਾਏਪੁਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਜੋ ਗੈਰ ਸਰਕਾਰੀ ਮਤਾ, ਗੈਰ-ਮਾਨਤਾ ਪ੍ਰਾਪਤ ਪ੍ਰਾਈਵੇਟ ਵਿਦਿਅਕ ਅਦਾਰਿਆਂ ਤੇ ਕੁਝ ਕੰਟਰੋਲ ਕਰਨ ਵਾਸਤੇ ਕਾਨੂੰਨ ਬਣਾਉਣ ਵਾਸਤੇ ਹੈ, ਤੇ ਬੋਲਣ ਦਾ ਮੌਕਾ ਦਿੱਤਾ ਹੈ । ਮੇਰੇ ਤੋਂ ਪਹਿਲਾਂ ਬਹੁਤ ਸਾਰੇ ਆਨਰੇਬਲ ਮੈਂਬਰਜ਼ ਬੋਲ ਚੁੱਕੇ ਹਨ । ਸਾਡੇ ਦੇਸ਼ ਦੇ ਵਿੱਚ, ਸਾਡੇ ਪੰਜਾਬ ਦੇ ਵਿੱਚ ਇਹ ਜਿਹੜੇ ਸਕੂਲ ਖੁੰਭਾਂ ਵਾਂਗੂੰ ਉੱਗੇ ਹਨ, ਇਹ ਪਿੰਡ-ਪਿੰਡ ਜਾਂ ਸ਼ਹਿਰ-ਸ਼ਹਿਰ ਹੀ ਨਹੀਂ, ਗਲੀ-

ਗਲੀ ਦੇ ਵਿੱਚ ਚੱਲ ਰਹੇ ਹਨ ਔਰ ਇਨ੍ਹਾਂ ਦੇ ਵਿੱਚ ਬੜਾ ਸ਼ੋਸ਼ਣ ਹੋ ਰਿਹਾ ਹੈ । ਲੁੱਟ ਵਿਦਿਆਰਥੀਆਂ ਦੀ ਹੀ ਨਹੀਂ, ਅਧਿਆਪਕਾਂ ਦੀ ਵੀ ਹੋ ਰਹੀ ਹੈ । ਇਨ੍ਹਾਂ ਸਕੂਲਾਂ ਦੇ ਵਿੱਚ ਕੈਪੀਟੇਸ਼ਨ ਫੀਸ ਲਈ ਜਾਂਦੀ ਹੈ ਔਰ ਸਰਕਾਰੀ ਸਕੂਲਾਂ ਦੇ ਮੁਕਾਬਲੇ ਵੱਧ ਫੀਸਾਂ ਲਈਆਂ ਜਾਂਦੀਆਂ ਹਨ । ਲਾਇਬ੍ਰੇਰੀ ਹੈ ਨਹੀਂ, ਲਾਇਬ੍ਰੇਰੀ ਦੀਆਂ ਕਿਤਾਬਾਂ ਵਾਸਤੇ ਪੈਸੇ ਲਏ ਜਾਂਦੇ ਹਨ । ਮੈਡੀਕਲ ਹੁੰਦਾ ਨਹੀਂ, ਮੈਡੀਕਲ ਚਾਰਜਿਜ਼ ਲਏ ਜਾਂਦੇ ਹਨ । ਪਲੇਅ ਗਰਾਊਂਡ ਹੈ ਨਹੀਂ, ਉਸ ਤੇ ਖੇਡਾਂ ਦੇ ਫੰਡ ਲਏ ਜਾਂਦੇ ਹਨ । ਕੋਈ ਸਹੂਲਤਾਂ ਨਹੀਂ ਹਨ । ਜਿਵੇਂ ਦੁਕਾਨਾਂ ਬਣਾਈਆਂ ਹੁੰਦੀਆਂ ਹਨ, ਇਸ ਹਿਸਾਬ ਨਾਲ ਇਨ੍ਹਾਂ ਦਾ ਕੰਮ ਚਲਦਾ ਹੈ । ਸਭ ਤੋਂ ਸ਼ਰਮਨਾਕ ਗੱਲ ਇਹ ਹੈ ਕਿ ਜਿਹੜੇ ਕੁਆਲੀਫਾਈਡ ਟੀਚਰ ਹਨ, ਜਿਹੜੇ ਓਵਰ ਏਜ਼ ਹੋ ਜਾਂਦੇ ਹਨ, ਜਿਨ੍ਹਾਂ ਨੂੰ ਨੌਕਰੀ ਨਹੀਂ ਮਿਲਦੀ, ਮੈਂ ਬਹੁਤ ਸਾਰੇ ਅਜਿਹੇ ਸਕੂਲਾਂ ਦੇ ਵਿੱਚ ਗਿਆ, ਉਨ੍ਹਾਂ ਨੂੰ ਤਿੰਨ ਸੌ, ਚਾਰ ਸੌ ਸੱਤ ਸੌ, ਅੱਠ ਸੌ ਰੁਪਏ ਤਨਖਾਹ ਦਿੱਤੀ ਜਾਂਦੀ ਹੈ ਔਰ ਉਨ੍ਹਾਂ ਤੋਂ ਪੀਰੀਅਡ ਵੀ ਸਰਕਾਰੀ ਸਕੂਲਾਂ ਦੇ ਮੁਕਾਬਲੇ ਵੱਧ ਲਏ ਜਾਂਦੇ ਹਨ । ਅੱਜ ਇਨ੍ਹਾਂ ਸਕੂਲਾਂ ਦੇ ਇੰਨੀ ਵੱਡੀ ਪਧਰ ਦੇ ਵਧਣ ਦੇ ਕਾਰਨ ਘੋਖਣੇ ਪੈਣਗੇ । ਵਿੱਦਿਆ ਮਨੁੱਖ ਦਾ ਮੁੱਢਲਾ ਹੱਕ ਹੈ, ਫੰਡਾਮੈਂਟਲ ਰਾਈਟ ਹੈ, ਜਿਸ ਤਰ੍ਹਾਂ ਜਿਊਣਾ । ਜੇਕਰ ਕਿਸੇ ਨੂੰ ਮਾਰ ਦੇਣ ਦੀ ਧਮਕੀ ਦਿੱਤੀ ਜਾਵੇ ਤਾਂ ਉਸ ਤੇ 307 ਬਣ ਜਾਂਦੀ ਹੈ । ਉਸੇ ਹਿਸਾਬ ਨਾਲ ਜੇਕਰ ਸਰਕਾਰ ਵਿੱਦਿਆ ਨਾ ਦੇ ਸਕੇ, ਤਾਂ ਹਰ ਬੰਦੇ ਨੂੰ ਇਹ ਹੱਕ ਹੋਣਾ ਚਾਹੀਦਾ ਹੈ ਕਿ ਉਹ ਸਰਕਾਰ ਤੋਂ ਆਪਣਾ ਹੱਕ ਕਲੇਮ ਕਰ ਸਕੇ । ਅੱਜ ਵਿਦਿਆ ਹਰ ਬੰਦੇ ਲਈ, ਅਤੇ ਨੌਕਰੀ ਹਰ ਬੰਦੇ ਲਈ ਬੜਾ ਭਾਰੀ ਮਸਲਾ ਹੈ । ਜਿਸ ਢੰਗ ਨਾਲ ਸਕੂਲਾਂ ਦੀ ਗਿਣਤੀ ਵੱਧ ਰਹੀ ਹੈ, ਉਸ ਦੇ ਕਾਰਨ ਜਿਹੜੇ ਪਬਲਿਕ ਸੈਕਟਰ ਦੇ ਅਦਾਰੇ ਹਨ, ਗੌਰਮਿੰਟ ਸਕੂਲ ਹਨ, ਉਨ੍ਹਾਂ ਦੇ ਵਿੱਚ ਵਿਦਿਆ ਦਾ ਸਟੈਂਡਰਡ ਕਾਫੀ ਹੱਦ ਤੱਕ ਥੱਲੇ ਹੋ ਗਿਆ ਹੈ । ਇਨ੍ਹਾਂ ਸਕੂਲਾਂ ਦੇ ਵਿੱਚ ਲੋਕਾਂ ਦਾ ਵਿਸ਼ਵਾਸ ਉਠ ਰਿਹਾ ਹੈ । ਇਸ ਦੇ ਲਈ ਜਿਥੇ ਸਰਕਾਰ ਦੀ ਜ਼ਿੰਮੇਵਾਰੀ ਹੈ, ਉਥੇ ਸਾਰੇ ਸਮਾਜ ਦੀ ਜ਼ਿੰਮੇਵਾਰੀ ਹੈ । ਮੈਂ ਕੇਵਲ ਸਰਕਾਰ ਦੀ ਨੁਕਤਾਚੀਨੀ ਨਹੀਂ ਕਰਦਾ । ਪਿਛਲੇ ਸਮੇਂ ਵਿੱਚ ਸਰਕਾਰ ਨੇ ਅਧਿਆਪਕਾਂ ਦੇ, ਮੁਲਾਜ਼ਮਾਂ ਦੇ ਮਸਲੇ ਹੱਲ ਕਰਨਾ ਸੀ, ਉਹ ਨਹੀਂ ਹੋਏ ਔਰ ਇਸ ਨਾਲ ਬੇਚੈਨੀ ਵਧੀ ਹੈ । ਜਿਹੜਾ ਐਜੂਕੇਸ਼ਨ ਡਿਪਾਰਟਮੈਂਟ ਹੈ, ਉਸ ਵਿੱਚ ਏਨਾ ਭ੍ਰਿਸ਼ਟਾਚਾਰ ਤੇ ਕੁਰੱਪਸ਼ਨ ਵੱਧ ਚੁੱਕੀ ਹੈ ਕਿ ਮੰਤਰੀ ਜੀ ਵੀ ਪਿਛਲੇ ਸਮੇਂ ਵਿੱਚ ਇਸ ਨੂੰ ਦੂਰ ਨਹੀਂ ਕਰ ਸਕੇ । ਅੱਜ ਚਾਹੇ ਡੀ.ਪੀ.ਆਈ. ਦਾ ਦਫਤਰ ਹੋਵੇ ਜਾਂ ਪ੍ਰਾਇਮਰੀ ਸਕੂਲ ਹੋਵੇ ਜਾਂ ਫਿਰ ਸੈਕੰਡਰੀ ਸਕੂਲ ਹੈ ਉਨ੍ਹਾਂ ਦੇ ਵਿੱਚ ਟੀਚਰਾਂ ਦਾ ਜੋ ਸਟੇਟਸ ਹੈ, ਰੁਤਬਾ ਹੈ, ਉਹ ਥੱਲੇ ਨੂੰ ਜਾ ਰਿਹਾ ਹੈ ਉਨ੍ਹਾਂ ਨੂੰ ਪੂਰਾ ਮਾਨ ਸਨਮਾਨ ਨਹੀਂ ਮਿਲ ਰਿਹਾ । ਉਨ੍ਹਾਂ ਦਾ ਪੂਰਾ ਆਦਰ ਨਹੀਂ ਹੁੰਦਾ । ਇਸ ਦੇ ਕਾਰਨ ਅੱਜ ਵਿਦਿਆ ਇੱਕ ਕੰਮੋਡਿਟੀ ਬਣ ਗਈ ਹੈ । ਜਿਣਸ ਬਣ ਗਈ ਹੈ । ਸਾਡੇ ਸਮਾਜ ਦੇ ਵਿਚ ਵਿਦਿਆ ਨੂੰ ਵੇਚਿਆ ਜਾ ਰਿਹਾ ਹੈ ਜਿਸ ਤਰ੍ਹਾਂ ਕਿ ਹੋਰ ਵਸਤਾਂ ਨੂੰ ਵੇਚਿਆ ਜਾਂਦਾ ਹੈ । ਇਸ ਲਈ ਇਸ ਨੂੰ ਕੰਟਰੋਲ ਕਰਨ ਵਾਸਤੇ ਸਾਨੂੰ ਇਹ ਤਹੱਈਆ ਕਰਨਾ ਪਵੇਗਾ ਕਿ ਵਿਦਿਆ ਜੋ ਹੈ ਉਹ ਕੰਮੋਡਿਟੀ ਨਾ ਬਣੇ । ਵਿਦਿਆ ਸਾਰਿਆਂ ਦਾ ਹੱਕ ਹੈ ਇਹ ਸਾਰਿਆਂ ਨੂੰ ਮਿਲਣੀ ਚਾਹੀਦੀ ਹੈ । ਵਿਦਿਆ ਗਰੀਬ ਲੋਕਾਂ ਦੇ ਬੱਚਿਆਂ ਨੂੰ ਮਿਲਣੀ ਚਾਹੀਦੀ ਹੈ । ਸਪੀਕਰ

[ਕਾਮਰੇਡ ਤਰਸੇਮ ਜੋਧਾਂ]

ਸਾਹਿਬ, ਉਸ ਬੱਚੇ ਦਾ ਕੀ ਕਸੂਰ ਹੈ ਜੋ 6-7 ਸਾਲ ਦੀ ਉਮਰ ਦੇ ਵਿੱਚ ਲੋਕਾਂ ਦੀਆਂ ਮੱਝਾਂ ਚਾਰਦਾ ਹੈ । ਸਪੀਕਰ ਸਾਹਿਬ, ਉਸ ਬੱਚੇ ਦਾ ਕੀ ਕਸੂਰ ਹੈ ਜੋ ਇਸ ਧਰਤੀ ਤੇ ਜਨਮ ਲੈਣ ਤੋਂ ਬਾਅਦ 6-7 ਸਾਲ ਦੀ ਉਮਰ ਵਿੱਚ ਹੋਟਲਾਂ ਤੇ ਢਾਬਿਆਂ ਦੇ ਉਤੇ ਬਰਤਨ ਸਾਫ ਕਰਦਾ ਹੈ । ਇਸ ਲਈ ਪਹਿਲੀ ਗੱਲ ਜਿਹੜੀ ਬਣਦੀ ਹੈ ਉਹ ਹੈ ਕਿ ਪੂਰੀ ਐਜੂਕੇਸ਼ਨ ਫਰੀ ਹੋਣੀ ਚਾਹੀਦੀ ਹੈ । ਬੱਚਿਆਂ ਦੀ ਫੀਸ ਮੁਆਫ ਕਰ ਦਿਉ, ਇਹ ਨਹੀਂ ਹੋਣੀ ਚਾਹੀਦੀ । ਇਸ ਦੇ ਨਾਲ ਉਸ ਦੀ ਰੋਟੀ ਦਾ ਖਰਚਾ, ਕੱਪੜੇ ਦਾ ਖਰਚਾ ਅਤੇ ਉਸ ਨੂੰ ਵਜ਼ੀਫਾ, ਉਸ ਦੀਆਂ ਸਾਰੀਆਂ ਡਾਕਟਰੀ ਸਹੂਲਤਾਂ ਟੋਟਲ ਜੋ ਹਨ ਉਹ ਸਾਡੀ ਸਰਕਾਰ ਸਮਾਜਿਕ ਸੁਰੱਖਿਆ ਦੇ ਤੌਰ ਤੇ ਉਸ ਨੂੰ ਫਰੀ ਦੇਵੇ ਤਾਂਕਿ ਸਾਰੇ ਬੱਚਿਆਂ ਨੂੰ ਪੜ੍ਹਾਈ ਹਾਸਲ ਹੋ ਸਕੇ । ਸਪੀਕਰ ਸਾਹਿਬ, ਅੱਜ ਹਾਲਤ ਇਹ ਬਣ ਗਈ ਹੈ ਕਿ ਜਿਹੜੇ ਪਿੰਡਾਂ ਦੇ ਵਿੱਚ ਜਾਂ ਸ਼ਹਿਰਾਂ ਦੇ ਵਿੱਚ ਸਰਕਾਰੀ ਸਕੂਲ ਹਨ ਉਥੇ ਜੋ ਲੋਕ ਪਾਵਰਟੀ ਲਾਈਨ ਤੋਂ ਹੇਠਾਂ ਰਹਿੰਦੇ ਹਨ ਉਨ੍ਹਾਂ ਦੇ ਬੱਚੇ ਹੀ ਪੜ੍ਹਦੇ ਹਨ । ਅਮੀਰਾਂ ਦੇ ਵਾਸਤੇ ਕਾਨਵੈਂਟ ਸਕੂਲ ਹਨ ਜੋ ਬੜੇ ਵੱਡੇ ਵੱਡੇ ਸਕੂਲ ਹਨ ਜਿਥੇ ਕਿ ਹਜ਼ਾਰਾਂ ਰੁਪਿਆ ਖਰਚਾ ਆਉਂਦਾ ਹੈ, ਜਿਥੇ ਕਿ ਉਹ ਆਪਣੇ ਬੱਚਿਆਂ ਨੂੰ ਦਾਖਲ ਕਰਵਾਉਣ ਲਈ ਲੱਖ ਲੱਖ ਰੁਪਿਆ ਵੀ ਦੇ ਦਿੰਦੇ ਹਨ । ਜਿਨ੍ਹਾਂ ਲੋਕਾਂ ਨੂੰ ਆਪਣੇ ਪੈਸੇ ਦਾ ਪਤਾ ਨਹੀਂ, ਇਨ੍ਹਾਂ ਸਕੂਲਾਂ ਦੇ ਵਿੱਚ ਉਨ੍ਹਾਂ ਦੇ ਬੱਚੇ ਹੀ ਪੜ੍ਹਾਈ ਕਰਦੇ ਹਨ । ਸਪੀਕਰ ਸਾਹਿਬ, ਅੱਜ ਇੱਕ ਕਰੇਜ਼ ਬਣ ਗਈ ਹੈ ਕਿ ਅਸੀਂ ਆਪਣੇ ਬੱਚਿਆਂ ਨੂੰ ਅੰਗਰੇਜ਼ੀ ਪੜ੍ਹਾਉਣੀ ਹੈ ਕਿਉਂਕਿ ਅੰਗਰੇਜ਼ੀ ਪੜ੍ਹਾਉਣ ਤੋਂ ਬਿਨ੍ਹਾਂ ਬੱਚਾ ਅੰਗਰੇਜ਼ੀ ਨਹੀਂ ਬੋਲ ਸਕੇਗਾ ਅਤੇ ਉਹ ਕਿਸੇ ਉਚੇ ਅਹੁਦੇ ਤੇ ਨਹੀਂ ਲੱਗ ਸਕੇਗਾ । ਜਿੰਨੀ ਦੇਰ ਤੱਕ ਉਹ ਅੰਗਰੇਜ਼ੀ ਨਹੀਂ ਸਿੱਖੇਗਾ ਤਾਂ ਉਨੀ ਚਿਰ ਤੱਕ ਉਹ ਅਫਸਰ ਨਹੀਂ ਬਣ ਸਕਦਾ ਸੋ ਇਹ ਇੱਕ ਕਰੇਜ਼ ਬਣ ਚੁੱਕੀ ਹੈ । ਮੈਂ ਇਹ ਨਹੀਂ ਕਹਿੰਦਾ ਕਿ ਅੰਗਰੇਜ਼ੀ ਨਹੀਂ ਸਿੱਖਣੀ ਚਾਹੀਦੀ । ਮੈਂ ਅੰਗਰੇਜ਼ੀ ਦਾ ਵਿਰੋਧ ਨਹੀਂ ਕਰਦਾ । ਅੰਗਰੇਜ਼ੀ ਸਿੱਖਣੀ ਚਾਹੀਦੀ ਹੈ ਪਰ ਵਿਦਿਆ ਮਾਤ-ਭਾਸ਼ਾ ਵਿੱਚ ਹੋਣੀ ਚਾਹੀਦੀ ਹੈ ਕਿਉਂਕਿ ਜੋ ਗਰੀਬ ਲੋਕ ਹਨ ਉਹ ਆਪਣੇ ਬੱਚੇ ਨੂੰ ਅੰਗਰੇਜ਼ੀ ਪੜ੍ਹਾ ਨਹੀਂ ਸਕਦੇ । ਇਸ ਲਈ ਵਿਦਿਆ ਮਾਤ-ਭਾਸ਼ਾ ਵਿੱਚ ਹੋਣੀ ਜ਼ਰੂਰੀ ਹੈ । ਇਸ ਲਈ ਅੱਜ ਇਹ ਜਿਹੜਾ ਰੁਝਾਨ ਪੈਦਾ ਹੋ ਗਿਆ ਹੈ ਅਤੇ ਜਿਹੜੇ ਸਕੂਲ ਖੁੱਲ੍ਹੇ ਰਹੇ ਹਨ, ਕੋਈ ਪਬਲਿਕ ਸਕੂਲ ਲਿਖਵਾ ਦਿੰਦਾ ਹੈ ਕੋਈ ਅੰਗਰੇਜ਼ੀ ਸਕੂਲ ਲਿਖਵਾ ਦਿੰਦਾ ਹੈ ਪਰੰਤੂ ਉਥੇ ਵੀ ਅੱਜ ਅਨਟਰੇਂਡ ਟੀਚਰ ਰੱਖੇ ਹੋਏ ਹਨ ਜਿਨ੍ਹਾਂ ਨੂੰ 500-500, 600-600 ਜਾਂ ਫਿਰ 700-700 ਰੁਪਏ ਤਨਖਾਹ ਦਿੱਤੀ ਜਾਂਦੀ ਹੈ । ਪਰ ਜੋ ਸਰਕਾਰੀ ਸਕੂਲ ਹਨ ਉਨ੍ਹਾਂ ਵਿੱਚ ਤਨਖਾਹਾਂ 3,000, 3,500 ਜਾਂ 5000 ਰੁਪਏ ਹੁੰਦੀ ਹੈ । ਕੀ ਇਨ੍ਹਾਂ ਸਕੂਲਾਂ ਦੇ ਵਿੱਚ ਅੰਗਰੇਜ਼ੀ ਨਹੀਂ ਪੜ੍ਹਾਈ ਜਾ ਸਕਦੀ ? ਕੀ 300-300, 400-400 ਜਾਂ 600-600 ਰੁਪਏ ਤਨਖਾਹ ਲੈਣ ਵਾਲੇ ਹੀ ਅੰਗਰੇਜ਼ੀ ਪੜ੍ਹਾ ਸਕਦੇ ਹਨ ? ਇਸ ਤਰ੍ਹਾਂ ਜਿਹੜੀ ਲੋਕਾਂ ਦੀ ਲੁੱਟ-ਖਸੁੱਟ ਕੀਤੀ ਜਾਂਦੀ ਹੈ, ਉਹ ਬੰਦ ਹੋਣੀ ਚਾਹੀਦੀ ਹੈ । ਸਪੀਕਰ ਸਾਹਿਬ, ਕੋਸ਼ਿਸ਼ ਇਹ ਹੋਣੀ ਚਾਹੀਦੀ ਹੈ ਕਿ ਜਿਥੇ ਕੋਈ ਵੀ ਸਕੂਲ ਨਹੀਂ ਉਥੇ ਨਵੇਂ ਸਕੂਲ ਖੋਲ੍ਹਣੇ ਚਾਹੀਦੇ ਹਨ । ਸਪੀਕਰ ਸਾਹਿਬ, ਅੱਜ ਤੱਕ ਕਈ ਪਿੰਡਾਂ ਦੇ ਵਿੱਚ ਪ੍ਰਾਇਮਰੀ ਸਕੂਲ ਤੱਕ ਵੀ ਨਹੀਂ ਹੈ । ਮੇਰੇ ਪਿੰਡ ਝੋਦੇ ਵਿੱਚ ਅੱਜ ਤੱਕ

ਪ੍ਰਾਇਮਰੀ ਸਕੂਲ ਨਹੀਂ ਖੋਲ੍ਹਿਆ ਗਿਆ। ਸੋ ਇਹ ਸਕੂਲ ਖੋਲ੍ਹੇ ਜਾਣੇ ਚਾਹੀਦੇ ਹਨ ਅਤੇ ਇਨ੍ਹਾਂ ਦੇ ਲਈ ਸਾਰੀਆਂ ਸਹੂਲਤਾਂ, ਟੀਚਰ ਅਤੇ ਨਾਨ-ਟੀਚਿੰਗ ਸਟਾਫ਼ ਵੀ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਤੁਸੀਂ ਵੀ ਸਕੂਲਾਂ ਵੱਲ ਨੂੰ ਤੁਰੇ ਸੀ ਅਤੇ ਕੋਸ਼ਿਸ਼ ਕੀਤੀ ਸੀ ਕਿ ਉਥੇ ਕੋਈ ਵੀ ਕਰਮਚਾਰੀ ਫ਼ਰਲੋ ਤੇ ਨਾ ਹੋਵੇ, ਪੂਰੀ ਹਾਜ਼ਰੀ ਹੋਣੀ ਚਾਹੀਦੀ ਹੈ ਅਤੇ ਪੂਰੀ ਚੈਕਿੰਗ ਹੋਣੀ ਚਾਹੀਦੀ ਹੈ। ਸਪੀਕਰ ਸਾਹਿਬ ਕਈ ਮਸਲੇ ਤਾਂ ਐਸੇ ਹਨ ਜਿਨ੍ਹਾਂ ਤੇ ਸਰਕਾਰ ਦਾ ਬਿਲਕੁਲ ਵੀ ਪੈਸਾ ਖਰਚ ਨਹੀਂ ਹੋਣਾ। ਸਰਕਾਰ ਸਿਰਫ਼ ਇਹ ਮਸਲੇ ਇਸ ਕਰਕੇ ਨਹੀਂ ਨਿਪਟਾਉਂਦੀ ਕਿ ਸਰਕਾਰੀ ਅਫ਼ਸਰ ਉਨ੍ਹਾਂ ਦੀ ਸਰਕਾਰ-ਦਰਬਾਰੇ ਚੱਕਰ ਲਾਉਂਦੇ ਰਹਿਣ। ਬਰਾੜ ਸਾਹਿਬ ਨੂੰ ਮੈਂ ਕਿਹਾ ਹੈ ਕਿ ਇਹ ਕੰਮ ਬੜਾ ਔਖਾ ਹੈ, ਇੱਥੇ ਬੜੇ ਕਾਗ ਬੈਠੇ ਹਨ, ਉਹ ਖੂਨ ਦੀਆਂ ਬੂੰਦਾਂ ਦੇ ਪਿਆਸੇ ਹਨ। ਸਪੀਕਰ ਸਾਹਿਬ, ਸਰਕਾਰ ਨੂੰ, ਇਨ੍ਹਾਂ ਨੂੰ ਬੜੀ ਗੰਭੀਰਤਾ ਦੇ ਨਾਲ ਕੰਮ ਕਰਨਾ ਚਾਹੀਦਾ ਹੈ। ਮੈਂ. ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਤੁਹਾਡਾ ਇਸ ਸਬੰਧੀ ਡੱਟ ਕੇ ਸਮਰਥਨ ਕਰਾਂਗੇ। ਮਾਨਯੋਗ ਸਪੀਕਰ ਸਾਹਿਬ, ਹਾਲਤ ਇਹ ਹੈ ਕਿ ਸਾਡੇ ਕੋਲ ਇਕ ਭੈਣ ਆਈ ਉਸ ਦਾ ਕੇਸ ਐਜੂਕੇਸ਼ਨ ਡਿਪਾਰਟਮੈਂਟ ਵਿੱਚ ਆਇਆ। ਉਸ ਨੂੰ 15-15, 20-20 ਦਿਨੀਂ ਉਥੇ ਸੱਦ ਲਿਆ ਜਾਂਦਾ ਹੈ। ਉਸ ਦਾ ਹੱਕ ਬਣਦਾ ਹੈ ਉਸ ਦੇ ਪਤੀ ਦੀ ਮੌਤ ਹੋ ਗਈ ਸੀ। ਅਸੀਂ ਇਸ ਬਾਰੇ ਬਰਾੜ ਸਾਹਿਬ ਨੂੰ ਵੀ ਮਿਲੇ ਅਤੇ ਉਨ੍ਹਾਂ ਨੇ ਇਸ ਬਾਰੇ ਹੁੰਗਾਰਾ ਵੀ ਭਰਿਆ। ਲੋਕਾਂ ਵਿੱਚ ਬੜੀ ਬੇਚੈਨੀ ਹੈ। ਇਹ ਸਾਰਾ ਕੁਝ ਦਰੁੱਸਤ ਕੀਤਾ ਜਾਣਾ ਚਾਹੀਦਾ ਹੈ।

ਦੂਜੀ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਧਰਮ ਤੇ ਸਿਆਸਤ ਵੱਖਰੀਆਂ ਚੀਜ਼ਾਂ ਹਨ। ਧਰਮ ਆਦਮੀ ਨੂੰ ਪ੍ਰਮਾਤਮਾ ਨਾਲ ਮਿਲਾਉਣ ਦਾ ਸਾਧਨ ਹੈ। ਸਾਨੂੰ ਸਾਰ ਧਰਮਾਂ ਦਾ ਆਦਰ ਕਰਨਾ ਚਾਹੀਦਾ ਹੈ। ਚਾਹੇ ਮੰਦਰ ਹੈ, ਗੁਰਦੁਆਰਾ ਹੈ, ਮਸਜਿਦ ਹੈ ਆਪਣੇ-ਆਪਣੇ ਧਰਮ ਨੂੰ ਮੰਨਣਾ ਠੀਕ ਹੈ ਪਰ ਦੂਸਰੇ ਧਰਮ ਵਿੱਚ ਦਖਲ ਅੰਦਾਜ਼ੀ ਨਹੀਂ ਕਰਨੀ ਚਾਹੀਦੀ। ਉਸ ਉਪਰ ਕਿੰਤੂ ਕਰਨਾ ਇਹ ਫਿਰਕਾਪ੍ਰਸਤੀ ਹੈ। ਵਿਦਿਅਕ ਅਦਾਰਿਆਂ ਵਿੱਚ ਕਈ ਧਾਰਮਿਕ ਅਦਾਰਿਆਂ ਵੱਲੋਂ ਜਿਵੇਂ ਹਿੰਦੂ ਧਰਮ ਵੱਲੋਂ, ਸਿਖ ਧਰਮ ਵੱਲੋਂ ਸਿੱਖਿਆ ਦੇ ਅਦਾਰੇ ਖੋਲ੍ਹੇ ਜਾਂਦੇ ਉਥੇ ਸਾਰੇ ਬੱਚੇ ਪੜ੍ਹਦੇ ਹਨ। ਵਿਦਿਅਕ ਅਦਾਰਿਆਂ ਨੂੰ ਸੈਕੂਲਰਿਜ਼ਮ ਧਰਮ ਨਿਰਪੱਖਤਾ ਦੀ ਭਾਵਨਾ ਨਾਲ ਪੜ੍ਹਾਉਣਾ ਚਾਹੀਦਾ ਹੈ। ਅੱਜ ਇਨ੍ਹਾਂ ਅਦਾਰਿਆਂ ਨੂੰ ਫਿਰਕਾਪ੍ਰਸਤੀ ਫੈਲਾਉਣ ਲਈ ਵਰਤਿਆ ਜਾ ਰਿਹਾ ਹੈ। ਮੈਂ ਬੇਨਤੀ ਕਰਾਂਗਾ ਕਿ ਸਾਡਾ ਦੇਸ਼ ਧਰਮ ਨਿਰਪੱਖ ਦੇਸ਼ ਹੈ ਅਤੇ ਸਾਨੂੰ ਧਰਮ ਨਿਰਪੱਖਤਾ ਨੂੰ ਮਜ਼ਬੂਤ ਕਰਨਾ ਚਾਹੀਦਾ ਹੈ। ਇਨ੍ਹਾਂ ਵਿਦਿਅਕ ਅਦਾਰਿਆਂ ਵਿੱਚ ਉਹੀ ਵਿਦਿਆ ਦਿੱਤੀ ਜਾਣੀ ਚਾਹੀਦੀ ਹੈ ਜੋ ਸਿਲੇਬਸ ਵਿੱਚ ਹੈ, ਜੋ ਪ੍ਰੈਸਕਰਾਈਬਡ ਹੈ। ਉਥੇ ਸੈਕੂਲਰਿਜ਼ਮ ਦੀ ਵਿਵਸਥਾ ਕੀਤੀ ਜਾਵੇ। ਇਸ ਲਈ ਵਿਮਲਾ ਡਾਂਗ ਜੀ ਨੇ ਮਤਾ ਪੇਸ਼ ਕੀਤਾ ਹੈ ਕਿ ਆਉਣ ਵਾਲੇ ਸਮੇਂ ਵਿੱਚ ਸਿੱਖਿਆ ਬਾਰੇ ਧਿਆਨ ਦਿੱਤਾ ਜਾਵੇ। ਚਾਰ ਤਰ੍ਹਾਂ ਦੇ ਸਕੂਲ ਹਨ। ਸਰਕਾਰੀ ਸਕੂਲ, ਰਿਕੋਗਨਾਈਜ਼ਡ ਏਡਿਡ ਸਕੂਲ, ਰਿਕਗਨਾਈਜ਼ਡ ਸਕੂਲ, ਅਨ-ਰਿਕਗਨਾਈਜ਼ਡ ਸਕੂਲ। ਇਨ੍ਹਾਂ ਵਿੱਚ ਵੱਖ-ਵੱਖ ਕਿਸਮ ਦੀ ਲੁੱਟ ਹੋ ਰਹੀ ਹੈ, ਐਕਸਪਲਾਇਟੇਸ਼ਨ ਹੋ ਰਹੀ ਹੈ। ਗੈਰ ਮਾਨਤਾ ਪ੍ਰਾਪਤ

[ਕਾਮਰੇਡ ਤਰਸੇਮ ਜੋਧਾਂ]

ਸਕੂਲਾਂ ਦੀ ਗੱਲ ਕੀਤੀ ਹੈ । ਮਾਨਤਾ ਪ੍ਰਾਪਤ ਸਕੂਲਾਂ ਵਿੱਚ ਵੀ ਸਰਕਾਰ ਕੋਈ ਏਡ ਨਹੀਂ ਦਿੰਦੀ । ਉਥੇ ਵੀ ਪੂਰੀ ਤਰ੍ਹਾਂ ਲੁੱਟ ਕੀਤੀ ਜਾਂਦੀ ਹੈ । ਅੱਜ ਦੇ ਇਸ ਮਤੇ ਰਾਹੀਂ ਸਾਨੂੰ ਇਨ੍ਹਾਂ ਤੇ ਕੰਟਰੋਲ ਕਰਨਾ ਚਾਹੀਦਾ ਹੈ । ਅੱਜ ਦੇਸ਼ ਦੀ ਲੋੜ ਹੈ ਕਿ ਜੇ ਦੇਸ਼ ਦੀ ਏਕਤਾ ਅਖੰਡਤਾ ਨੂੰ ਕਾਇਮ ਰੱਖਣਾ ਹੈ ਤਾਂ ਦੇਸ਼ ਵਿਚੋਂ ਭ੍ਰਿਸ਼ਟਾਚਾਰ ਫਿਰਕਾਪ੍ਰਸਤੀ ਦੂਰ ਕਰਨੀਆਂ ਚਾਹੀਦੀਆਂ ਹਨ । ਇਸ ਲਈ ਵਿਦਿਆ ਵੱਲ ਉਚੇਰਾ ਧਿਆਨ ਦੇਣ ਦੀ ਲੋੜ ਹੈ । ਇਸ ਲਈ ਬਜਟ ਵਿਚੋਂ 10 % ਹਿੱਸਾ ਖਰਚ ਕੀਤਾ ਜਾਵੇ । ਸਾਨੂੰ ਬੱਚਿਆਂ ਦੀ ਵਿਦਿਆ ਵੱਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ । ਫਾਊਂਡੇਸ਼ਨ ਵੱਲ ਜ਼ਿਆਦਾ ਧਿਆਨ ਦਿੱਤਾ ਜਾਵੇ । ਜਿਹੋ ਜਿਹੀ ਵਿਦਿਆ ਦੇਵਾਂਗੇ ਉਹੋ ਜਿਹੀ ਡਿਵੈਲਪਮੈਂਟ ਹੋਵੇਗੀ । ਇਸ ਵਿੱਚ ਗਿਰਾਵਟ ਆ ਗਈ ਹੈ । ਟਿਊਸ਼ਨ ਦੀ ਪ੍ਰਵਿਰਤੀ ਹੈ, ਨਕਲ ਦੀ ਪ੍ਰਵਿਰਤੀ ਹੈ ਇਸ ਨੂੰ ਵਿਦਿਆ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੀਦਾ ਹੈ । ਨਕਲ ਦਾ ਸੋਮਾ ਹੀ ਇਹ ਪ੍ਰਾਈਵੇਟ ਅਦਾਰੇ ਹਨ । ਜਿਥੇ ਮੁਕਾਬਲਾ ਕੀਤਾ ਜਾਂਦਾ ਹੈ ਕਿ ਜਿਹੜਾ ਸਾਡੇ ਸਕੂਲ ਵਿੱਚ ਦਾਖਲ ਹੋਵੇਗਾ ਉਹ ਪਾਸ ਹੋਵੇਗਾ । ਤੁਸੀਂ ਬੋਰਡ ਪੜ੍ਹੇ ਹੋਣਗੇ ਕਿ 8ਵੀਂ ਫੇਲ੍ਹ ਦਸਵੀਂ ਕਰੋ ਜਾਂ 10ਵੀਂ ਫੇਲ੍ਹ +2 ਡਾਇਰੈਕਟ ਕਰੋ । ਜਾਂ ਬੀ. ਏ. ਕਰੋ । ਉਹ ਦਾਖਲਾ ਤਾਂ ਇਥੇ ਲੈਂਦੇ ਹਨ ਪਰ ਇਮਤਿਹਾਨ ਬਾਹਰੋਂ ਕਰਵਾਉਂਦੇ ਹਨ । ਦਾਖਲਾ ਹੋਇਆ ਇਥੇ ਹੈ ਪਰ ਇਮਤਿਹਾਨ ਰਾਜਸਥਾਨ ਵਿੱਚ ਪੈਸਾ ਦੇ ਕੇ ਕਰਵਾਉਂਦੇ ਹਨ । ਇਹ ਇੱਕ ਕਿਸਮ ਦਾ ਪੈਸਾ ਬਣਾਉਣ ਦਾ ਸਾਧਨ ਬਣ ਗਿਆ ਹੈ । ਜਿਸ ਨੇ ਐਜੂਕੇਸ਼ਨ ਦਾ ਸਟੈਂਡਰਡ ਨੀਚੇ ਕਰ ਦਿੱਤਾ ਹੈ । ਅਸੀਂ ਜਾਣਦੇ ਹਾਂ ਕਿ ਜੋ ਯੋਗ ਵਿਦਿਆਰਥੀ ਹੈ ਉਹ ਕੰਪੀਟੀਸ਼ਨ ਵਿੱਚ ਨਹੀਂ ਆਉਂਦਾ ਬਲਕਿ ਜੋ ਅਯੋਗ ਹੈ ਜਿਸ ਕੋਲ ਪੈਸਾ ਹੈ ਜਿਸ ਕੋਲ ਸਾਧਨ ਹਨ, ਜਿਹੜਾ ਪਹੁੰਚ ਕਰ ਸਕਦਾ ਹੈ, ਪੇਪਰ ਖਰੀਦ ਸਕਦਾ ਹੈ ਉਹ ਚੰਗੇ ਨੰਬਰ ਲੈ ਕੇ ਅੱਗੇ ਆ ਜਾਂਦਾ ਹੈ । ਇਸ ਲਈ ਅੱਜ ਦਾ ਰੇਜ਼ੋਲਿਊਸ਼ਨ ਪਾਸ ਕਰਕੇ ਸਾਨੂੰ ਕਾਨੂੰਨ ਬਣਾਉਣਾ ਚਾਹੀਦਾ ਹੈ ਅਤੇ ਇਸ ਨਕਲ ਮਾਰਨ ਦੀ ਪ੍ਰਵਿਰਤੀ ਨੂੰ ਰੋਕਣਾ ਚਾਹੀਦਾ ਹੈ । ਪ੍ਰਾਈਵੇਟ ਸਕੂਲਾਂ ਤੇ ਸ਼ਰਤਾਂ ਲਗਾਉਣੀਆਂ ਚਾਹੀਦੀਆਂ ਹਨ । ਉਥੇ ਸਾਡੇ ਬੱਚਿਆਂ ਦੇ ਪੜ੍ਹਨ ਵਾਸਤੇ ਪੂਰੇ ਸਾਧਨ ਹੋਣ, ਪੂਰੇ ਕਮਰੇ ਹੋਣ ਅਤੇ ਜਿਹੜੀ ਫੀਸ ਵਿਚ ਲੁੱਟ ਪਾਈ ਜਾਂਦੀ ਹੈ ਉਸ ਦੀ ਵੀ ਕੋਈ ਲਿਮਿਟ ਫਿਕਸ ਕਰਨੀ ਚਾਹੀਦੀ ਹੈ । ਕੈਪੀਟੇਸ਼ਨ ਫੀਸ ਬੰਦ ਹੋਣੀ ਚਾਹੀਦੀ ਹੈ । ਸਪੀਕਰ ਸਾਹਿਬ, ਇਕ ਹੋਰ ਪ੍ਰਾਈਵੇਟ ਸਕੂਲ ਵਾਲਿਆਂ ਨੇ ਨਵਾਂ ਕੰਮ ਸ਼ੁਰੂ ਕੀਤਾ ਹੈ ਵਰਦੀਆਂ ਦੇ ਬਾਰੇ ਵਿਚ । ਇਕੋ ਹੀ ਦੁਕਾਨ ਦਸ ਦਿੱਤੀ ਜਾਂਦੀ ਹੈ ਔਰ ਉਹ ਇਸ ਵਿਚ ਹੀ ਲੱਖਾਂ ਰੁਪਏ ਦੀ ਕਮਾਈ ਕਰਦੇ ਹਨ । ਇਸੇ ਤਰ੍ਹਾਂ ਹੀ ਕਿਤਾਬਾਂ ਵਾਸਤੇ ਵੀ ਇਕੋ ਹੀ ਦੁਕਾਨ ਦਸੀ ਜਾਂਦੀ ਹੈ । ਇਸ ਤਰ੍ਹਾਂ ਨਾਲ ਬੱਚਿਆਂ ਨੂੰ ਲੁਟਿਆ ਜਾਂਦਾ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਉਨ੍ਹਾਂ ਪ੍ਰਾਈਵੇਟ ਸਕੂਲਾ ਵਾਸਤੇ ਕੋਈ ਐਕਟ ਬਣਾਉਣਾ ਚਾਹੀਦਾ ਹੈ । ਸਾਰੀ ਵਿਦਿਆ ਨੈਸ਼ਨੇਲਾਈਜ਼ ਕਰਨੀ ਚਾਹੀਦੀ ਹੈ ਤਾਂਕਿ ਪ੍ਰਾਈਵੇਟ ਅਦਾਰੇ ਖੋਲ੍ਹਣ ਦੀ ਲੋੜ ਨਾ ਰਹੇ ਔਰ ਫਿਰ ਜੇ ਕੋਈ ਧਾਰਮਿਕ ਸੰਸਥਾ ਇਹ ਕੰਮ ਕਰਦੀ ਹੈ ਤਾਂ ਉਨ੍ਹਾਂ ਦਾ ਵੀ ਇਕੋ ਜਿਹਾ ਸਲੇਬਸ ਹੋਣਾ ਚਾਹੀਦਾ ਹੈ ਬਰਾਬਰ ਦੀ ਵਿਦਿਆ ਮਿਲਣੀ ਚਾਹੀਦੀ ਹੈ, ਇਕੋ ਜਿਹਾ ਵਿਦਿਆ ਦਾ ਢਾਂਚਾ ਹੋਣਾ

ਚਾਹੀਦਾ ਹੈ । ਇਸ ਲਈ ਮੇਰੀ ਅਰਜ਼ ਹੈ ਕਿ ਭਾਵੇਂ ਹੁਣ ਟਾਈਮ ਥੋੜ੍ਹਾ ਹੀ ਰਹਿ ਗਿਆ ਹੈ ਪਰ ਕੋਈ ਆਉਣ ਵਾਲੇ ਸਮੇਂ ਵਿਚ ਵੀ ਸਰਕਾਰ ਨੂੰ ਅਜਿਹਾ ਢਾਂਚਾ ਬਣਾਉਣਾ ਚਾਹੀਦਾ ਹੈ ਜਿਸ ਨਾਲ ਆਉਣ ਵਾਲੀ ਸਰਕਾਰ ਵੀ ਇਸ ਵਿਦਿਆ ਦੇ ਮਿਆਰ ਨੂੰ ਉਚਾ ਕਰ ਸਕੇ, ਇਕੋ ਸਾਰ ਵਿਦਿਆ ਦਾ ਮਿਆਰ ਹੋਵੇ ਅਤੇ ਆਉਣ ਵਾਲੀ ਸਰਕਾਰ ਵੀ ਵਿਦਿਆ ਦੇ ਸਬੰਧ ਵਿਚ ਕੋਈ ਚੰਗਾ ਕੰਮ ਕਰ ਸਕੇ । ਇਨ੍ਹਾਂ ਲਫ਼ਜ਼ਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸ੍ਰੀ ਵਿਜੈ ਕੁਮਾਰ ਸਾਥੀ** (ਬਾਘਾ ਪੁਰਾਣਾ) : ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਅੱਜ ਜਿਹੜਾ ਮਤਾ ਸ਼੍ਰੀਮਤੀ ਵਿਮਲਾ ਡਾਂਗ ਜੀ ਨੇ ਇਥੇ ਪੇਸ਼ ਕੀਤਾ ਹੈ ਉਸ ਤੇ ਬੋਲਣ ਦਾ ਸਮਾਂ ਦਿੱਤਾ ਹੈ । ਸਪੀਕਰ ਸਾਹਿਬ, ਇਸ ਮਤੇ ਦਾ ਦਾਇਰਾ ਬਹੁਤ ਹੀ ਲੰਬਾ ਹੈ । ਜਿਵੇਂ ਕਿ ਇਸ ਮਤੇ ਵਿਚ ਲਿਖਿਆ ਹੈ ਕਿ.. 'to have some effective control over private unrecognised educational institutions,' ਅੱਜ ਇਸ ਪਵਿੱਤਰ ਸਦਨ ਵਿਚ ਮੇਰੇ ਤੋਂ ਪਹਿਲਾਂ ਬੋਲਣ ਵਾਲਿਆਂ ਨੇ ਆਪਣੇ ਆਪ ਨੂੰ ਸਕੂਲਾਂ ਤਕ ਹੀ ਮਹਿਦੂਦ ਰਖਿਆ ਹੈ ਮਗਰ ਮੈਂ ਸਮਝਦਾ ਹਾਂ ਕਿ ਇਸ ਦਾ ਦਾਇਰਾ ਹੈਲਥ ਵਾਲੇ ਪਾਸੇ ਵੀ ਜਾਂਦਾ ਹੈ ਅਤੇ ਟੈਕਨੀਕਲ ਐਜੂਕੇਸ਼ਨ ਵਾਲੇ ਪਾਸੇ ਵੀ ਜਾਂਦਾ ਹੈ । ਪਹਿਲੇ ਮੈਂ ਐਜੂਕੇਸ਼ਨ ਦੇ ਦਾਇਰੇ ਦੀ ਗੱਲ ਕਰਾਂਗਾ । ਮੈਂ ਸਮਝਦਾ ਹਾਂ ਕਿ ਵਿਦਿਆ ਇਨਸਾਨ ਦਾ ਤੀਸਰਾ ਨੇਤਰ ਹੈ । ਪ੍ਰਮਾਤਮਾ ਨੇ ਦੋ ਅੱਖਾਂ ਦਿੱਤੀਆਂ ਹਨ ਅਤੇ ਤੀਜਾ ਨੇਤਰ ਉਦੋਂ ਖੁਲ੍ਹਦਾ ਹੈ ਜਦੋਂ ਉਹ ਵਿਦਿਆ ਪ੍ਰਾਪਤ ਕਰ ਲੈਂਦਾ ਹੈ ।

ਅੱਜ ਦੇ ਸਮੇਂ ਵਿਚ ਜੋ ਪ੍ਰਾਈਵੇਟ ਸਕੂਲਾਂ ਦੀ ਗੱਲ ਆਈ ਹੈ ਉਸ ਦਾ ਸਭ ਤੋਂ ਵਡਾ ਕਾਰਨ ਤਾਂ ਅਬਾਦੀ ਹੀ ਹੈ । ਅਬਾਦੀ ਇੰਨੀ ਵੱਧ ਗਈ ਹੈ ਪਰ ਉਸ ਦੇ ਲਈ ਸਾਧਨ ਇਤਨੇ ਨਹੀਂ ਹਨ । ਜਦੋਂ ਸਰਕਾਰੀ ਸਕੂਲਾਂ ਵਿਚ ਪੜ੍ਹਾਈ ਪੂਰੀ ਨਹੀਂ ਹੁੰਦੀ ਤਾਂ ਫਿਰ ਲੋਕਾਂ ਨੂੰ ਪ੍ਰਾਈਵੇਟ ਸਕੂਲ ਖੋਲ੍ਹਣ ਦਾ ਮੌਕਾ ਮਿਲਦਾ ਹੈ । ਇਸ ਲਈ ਮੇਰਾ ਸੁਝਾਵ ਇਹ ਹੈ ਕਿ ਅਬਾਦੀ ਤੇ ਕੰਟਰੋਲ ਕਰਨਾ ਚਾਹੀਦਾ ਹੈ । ਇਸ ਲਈ ਕੋਈ ਕਾਨੂੰਨ ਨਾ ਹੋਣ ਕਾਰਨ ਹੈ । ਦੂਜਾ ਕਾਰਨ ਇਹ ਹੈ ਕਿ ਜਿਹੜੇ ਸਰਕਾਰੀ ਇਂਸਟੀਚਿਊਸ਼ਨਜ਼ ਹਨ ਉਨ੍ਹਾਂ ਵਿਚ ਵੀ ਕਮੀਆਂ ਹਨ ਜਿਸ ਕਾਰਣ ਪ੍ਰਾਈਵੇਟ ਸਕੂਲਾਂ ਵਿਚ ਲੋਕ ਆਪਣੇ ਬੱਚਿਆਂ ਨੂੰ ਭੇਜਦੇ ਹਨ । ਸਰਕਾਰੀ ਸਕੂਲਾਂ ਵਿਚ ਜਿਹੜੀਆਂ ਕਮੀਆਂ ਹਨ ਉਨ੍ਹਾਂ ਬਾਰੇ ਮੇਰੇ ਤੋਂ ਪਹਿਲਾਂ ਕਈ ਮਾਨਯੋਗ ਮੈਂਬਰਾਂ ਨੇ ਦੱਸਿਆ ਹੈ । ਅੱਜ ਦੇ ਸਮੇਂ ਦੇ ਮੁਤਾਬਿਕ ਮੈਂ ਸਮਝਦਾ ਹਾਂ ਕਿ ਜਿਹੜਾ ਪੜ੍ਹਾਈ ਦਾ ਮਿਆਰ ਹੈ ਉਹ ਛੋਟੇ ਪਿੰਡਾਂ ਵਿਚ ਹੋਰ ਹੈ, ਵਡੇ ਪਿੰਡਾਂ ਵਿਚ ਹੋਰ ਹੈ, ਛੋਟੇ ਸ਼ਹਿਰਾਂ ਵਿਚ ਹੋਰ ਹੈ ਅਤੇ ਵਡੇ ਸ਼ਹਿਰਾਂ ਵਿਚ ਹੋਰ ਹੈ । ਸਪੀਕਰ ਸਾਹਿਬ, ਪੜ੍ਹਾਈ ਦਾ ਮਿਆਰ ਗੌਰਮਿੰਟ ਸਕੂਲਾਂ ਵਿਚ ਵੱਖਰਾ ਹੈ ਅਤੇ ਅੰਗਰੇਜ਼ੀ ਸਕੂਲਾਂ ਵਿਚ ਵੱਖਰਾ ਹੈ । ਇਹ ਪੜ੍ਹਾਈ ਦਾ ਮਿਆਰ ਸਾਰੇ ਸਕੂਲਾਂ ਵਿਚ ਇਕੋ ਜਿਹਾ ਹੋਣਾ ਚਾਹੀਦਾ ਹੈ । ਮੈਂ ਹਾਊਸ ਵਿਚ ਦੱਸਣਾ ਚਾਹੁੰਦਾ ਹਾਂ ਕਿ ਇਕ ਬੱਚਾ ਗਰੀਬ ਆਦਮੀ ਦੇ ਘਰ ਪੈਦਾ ਹੁੰਦਾ ਹੈ ਇਕ ਬੱਚਾ ਬਿਰਲਾ ਟਾਟਾ ਦੇ

[ਸ੍ਰੀ ਵਿਜੇ ਕੁਮਾਰ ਸਾਥੀ]

ਘਰ ਪੈਦਾ ਹੁੰਦਾ ਹੈ, ਇਕ ਬੱਚਾ ਤਕੜੇ ਰਾਜਨੀਤਿਕ ਦੇ ਘਰ ਪੈਦਾ ਹੁੰਦਾ ਹੈ, ਇਸ ਕਾਰਨ ਉਨ੍ਹਾਂ ਦੇ ਬਚਿਆਂ ਦੀ ਆਪਸ ਵਿਚ ਪੜ੍ਹਾਈ ਨਹੀਂ ਮਿਲਦੀ । ਗਰੀਬ ਆਦਮੀ ਦੇ ਬੱਚੇ ਕੋਲ ਪੜ੍ਹਨ ਲਈ ਸ਼ੁਰੂ ਵਿਚ ਕਾਇਦਾ ਹੁੰਦਾ ਹੈ । ਬਿਰਲਾ ਟਾਟਾ ਦੇ ਬੱਚੇ ਕੋਲ ਫੋਟੋ ਵਾਲੀ ਕਿਤਾਬ ਹੁੰਦੀ ਹੈ । ਰਾਜਨੀਤਿਕ ਵਾਲੇ ਬੱਚੇ ਕੋਲ ਹੋਰ ਕਿਤਾਬ ਹੁੰਦੀ ਹੈ । ਜਦ ਤਕ ਮੁਢਲੀ ਪੜ੍ਹਾਈ ਦਾ ਮਿਆਰ ਇਕੋ ਜਿਹਾ ਨਹੀਂ ਹੁੰਦਾ ਤਦ ਤਕ ਮਾਹੌਲ ਸਹੀ ਨਹੀਂ ਹੋ ਸਕਦਾ । ਚਾਹੇ ਬੱਚਾ ਗਰੀਬ ਆਦਮੀ ਦਾ ਹੋਵੇ, ਚਾਹੇ ਬੱਚਾ ਅਮੀਰ ਆਦਮੀ ਦਾ ਹੋਵੇ ਅਤੇ ਚਾਹੇ ਬੱਚਾ ਪ੍ਰੈਜ਼ੀਡੈਂਟ ਆਫ ਇੰਡੀਆ ਦਾ ਹੋਵੇ ਪਰ ਮੁਢਲੀ ਸਿੱਖਿਆ ਸਾਰੇ ਬਚਿਆਂ ਨੂੰ ਬਰਾਬਰ ਦਿਤੀ ਜਾਵੇ । ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਸ ਸਬੰਧ ਵਿਚ ਕੋਈ ਕਾਨੂੰਨ ਬਣਾਉਣਾ ਚਾਹੀਦਾ ਹੈ ਕਿ ਮੁਢਲੀ ਸਿੱਖਿਆ ਸਾਰਿਆਂ ਦੀ ਇਕੱਠੀ ਹੋਵੇ ।

ਸਕੂਲਾਂ ਬਾਰੇ ਸਪੀਕਰ ਸਾਹਿਬ, ਕਈ ਮਾਨਯੋਗ ਮੈਂਬਰਾਂ ਨੇ ਦੱਸਿਆ ਹੈ ਕਿ ਕੀ ਕੀ ਗੱਲਾਂ ਕਰਨੀਆਂ ਚਾਹੀਦੀਆਂ ਹਨ । ਐਜੂਕੇਸ਼ਨ ਮਨਿਸਟਰ ਬਰਾੜ ਸਾਹਿਬ ਬੈਠੇ ਹਨ । ਉਨ੍ਹਾਂ ਦਾ 90% ਸਮਾਂ ਤਾਂ ਟੀਚਰਾਂ ਦੀਆਂ ਬਦਲੀਆਂ ਤੇ ਲੱਗ ਜਾਂਦਾ ਹੈ । ਬਰਾੜ ਸਾਹਿਬ, ਮੈਂ ਤੁਹਾਨੂੰ ਇਸ ਪਵਿੱਤਰ ਸਦਨ ਵਿਚ ਕਹਿਣਾ ਚਾਹੁੰਦਾ ਹਾਂ ਕਿ ਤੁਸੀ ਦੋ ਤਿੰਨ ਚੰਗੇ ਕੰਮ ਕੀਤੇ ਹਨ । ਮਗਰ ਤੁਸੀਂ ਇਕ ਟੀਚਰਾਂ ਦੀ ਟਰਾਂਸਫਰ ਦੀ ਪਾਲਿਸੀ ਨਹੀਂ ਬਣਾ ਸਕੇ । ਮੈਂ ਸਮਝਦਾ ਹਾਂ ਕਿ ਇਕ ਯੂਨੀਫਾਰਮ ਢੰਗ ਨਾਲ ਪਾਲਿਸੀ ਬਣਾਉਣੀ ਚਾਹੀਦੀ ਹੈ । ਜੇਕਰ ਟੀਚਰਾਂ ਦਾ ਟਰਾਂਸਫਰ ਵਾਲਾ ਕੰਮ ਛੱਡ ਦਿਉ ਤਾਂ ਤੁਸੀਂ ਆਪਣੇ ਮਹਿਕਮੇ ਦੀ ਤਰੱਕੀ ਦਾ ਕੰਮ ਦੇਖ ਸਕਦੇ ਹੋ । ਇਸ ਤੋਂ ਬਾਅਦ ਟੀਚਰਾਂ ਦੀ ਭਰਤੀ ਦੀ ਗੱਲ ਆਈ ਹੈ । ਭਰਤੀ ਲਈ ਸਰਕਾਰ ਵਲੋਂ ਕੰਟਿਨਿਊ ਪ੍ਰੌਸੈਸ ਚਲ ਰਿਹਾ ਹੈ ਜਨ-ਸੰਖਿਆ ਦਿਨ ਪ੍ਰਤੀ ਦਿਨ ਵਧ ਰਹੀ ਹੈ । ਟੀਚਰਾਂ ਦੀ ਭਰਤੀ ਨਹੀਂ ਹੁੰਦੀ ਅਤੇ ਬੱਚੇ ਵਧੀ ਜਾਂਦੇ ਹਨ । ਅਗਰ ਟੀਚਰਾਂ ਦੀ ਨਫਰੀ ਪੂਰੀ ਹੋ ਜਾਵੇ ਅਤੇ ਬਚਿਆਂ ਨੂੰ ਪੜ੍ਹਾਉਣ ਦੀ ਰੇਸ਼ੋ ਲਾਗੂ ਹੋ ਜਾਵੇ ਤਾਂ ਠੀਕ ਹੈ । ਇਕ ਮੈਂ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਕ ਪਿੰਡ ਦਾ ਸਕੂਲ ਹੈ ਅਤੇ ਇਕ ਸ਼ਹਿਰ ਦਾ ਅੰਗਰੇਜ਼ੀ ਸਕੂਲ ਹੈ । ਇਨ੍ਹਾਂ ਦਾ ਸਲੇਬਸ ਵਖਰਾ-ਵਖਰਾ ਹੈ । ਪ੍ਰਾਈਵੇਟ ਵਾਲੇ ਫੋਟੋ ਵਾਲੀ ਕਿਤਾਬ ਲਗਾਉਂਦੇ ਹਨ ਅਤੇ ਗੋਰਮਿੰਟ ਸਕੂਲ ਪਿੰਡਾਂ ਵਾਲੇ ਕਾਇਦਾ ਲਗਾਉਂਦੇ ਹਨ । ਜਦ ਤਕ ਸਕੂਲਾਂ ਦਾ ਸਲੇਬਸ ਸਾਰੇ ਪੰਜਾਬ ਵਿਚ ਇਕੋ ਜਿਹਾ ਨਹੀਂ ਹੁੰਦਾ ਉਦੋਂ ਤੱਕ ਇਹ ਮਸਲਾ ਹੱਲ ਨਹੀਂ ਹੋ ਸਕਦਾ । ਸਾਰੇ ਪੰਜਾਬ ਦੇ ਸਕੂਲਾਂ ਦਾ ਸਲੇਬਸ ਇਕ ਹੋਣਾ ਚਾਹੀਦਾ ਹੈ । ਜਿਹੜੇ ਸਕੂਲ ਘਰਾਂ ਵਿਚ ਚਲਦੇ ਹਨ ਉਨ੍ਹਾਂ ਸਕੂਲਾਂ ਵਿਚ ਬੱਚਿਆਂ ਦੇ ਖੇਡਣ ਲਈ ਮੈਦਾਨ ਨਹੀਂ ਹੁੰਦਾ ਅਤੇ ਕੋਈ ਹੋਰ ਸਹੂਲਤ ਨਹੀਂ ਹੁੰਦੀ । ਮੈਂ ਹੈਰਾਨ ਹਾਂ ਕਿ ਸਰਕਾਰ ਇਨ੍ਹਾਂ ਸਕੂਲਾਂ ਵਾਸਤੇ ਕੋਈ ਕਾਨੂੰਨ ਕਿਉਂ ਨਹੀਂ ਬਣਾਉਂਦੀ ਕਿ ਕੋਈ ਵੀ ਪ੍ਰਾਈਵੇਟ ਸਕੂਲ ਰੀਕੋਗਨੀਸ਼ਨ ਤੋਂ ਬਗੈਰ ਨਹੀਂ ਖੁਲ੍ਹ ਸਕੇਗਾ ਅਤੇ ਜੇ ਕੋਈ ਇਸ ਤਰ੍ਹਾਂ ਖੋਲ੍ਹਦਾ ਹੈ ਤਾਂ ਇਹ ਇਕ ਓਫੈਂਸ ਹੋਵੇਗਾ ।

ਅੱਜ ਇਸ ਪਵਿੱਤਰ ਸਦਨ ਵਿੱਚ ਮੈਂ ਬੇਨਤੀ ਕਰਦਾ ਹਾਂ ਕਿ ਇਸ ਨੂੰ ਇਕ ਤਰੀਕੇ ਨਾਲ ਹੱਲ ਕਰਨਾ ਚਾਹੀਦਾ ਹੈ ।

ਇਸ ਤੋਂ ਅੱਗੇ ਸਪੀਕਰ ਸਾਹਿਬ, ਪਿਛੇ ਤਿੰਨ ਦਿਨ ਪਹਿਲਾਂ ਮੈਂ ਫੋਟੋ ਦੇਖੀ ਹੈ ਚੰਡੀਗੜ੍ਹ ਦੇ ਅਖਬਾਰ ਵਿਚ ਜਿਹੜਾ ਇੰਡੀਅਨ ਐਕਸਪ੍ਰੈਸ ਦੇ ਨਾਲ ਨਿਊਜ਼ ਲਾਈਨ ਆਉਂਦਾ ਹੈ, ਉਸ ਵਿਚ ਬਚਿਆਂ ਦੇ ਝੋਲੇ ਵਿਚ ਟੀਚਰ ਚੌਲ ਤੇ ਆਟਾ ਪਾਈ ਜਾਂਦੇ ਹਨ । ਇਹ ਨਵੀਂ ਸਕੀਮ ਹੈ ਜੀ ਜਿਹੜੀ ਬੱਚਿਆਂ ਨੂੰ ਦਾਲ ਰੋਟੀ ਮੁਫਤ ਦੇਣ ਬਾਰੇ ਹੈ । ਪਰ ਹੋ ਕੀ ਰਿਹਾ ਹੈ ? ਮਾਸਟਰ ਮਾਸਟਰਨੀਆਂ ਬੱਚਿਆਂ ਦੇ ਝੋਲੇ ਭਰੀ ਜਾਂਦੇ ਹਨ । ਇਹ ਕੀ ਹਾਲਤ ਹੈ ? ਹਰ ਬੱਚੇ ਦਾ ਹੱਕ ਹੈ, ਇਹ ਕੋਈ ਹਾਸੇ ਵਾਲੀ ਗੱਲ ਨਹੀਂ, ਸ਼ਰਮ ਵਾਲੀ ਗੱਲ ਹੈ ਕਿ ਇਹ ਜਿਹੜੀਆਂ ਸਹੂਲਤਾਂ ਦਿੱਤੀਆਂ ਗਈਆਂ ਹਨ, ਉਹ ਮਿਸਯੂਜ਼ ਹੋ ਰਹੀਆਂ ਹਨ । ਇਕ ਵਾਰੀ ਝੋਲਾ ਭਰਿਆ ਦਿਖਾ ਦਿਤਾ ਅਤੇ ਫਿਰ ਬੋਰੀਆਂ ਦੀਆਂ ਬੋਰੀਆਂ ਗਾਇਬ ਹੋ ਜਾਣੀਆਂ ਹਨ । ਅੱਜ ਦੇ ਸਮੇਂ ਵਿਚ ਇਹੋ ਜਿਹੀਆਂ ਚੀਜ਼ਾਂ ਤੇ ਰੋਕ ਲਗਾਉਣੀ ਚਾਹੀਦੀ ਹੈ । ਕੇਂਦਰ ਸਹੂਲਤ ਦਿੰਦੀ ਹੈ ਪਰ ਉਹ ਮਿਸ਼ਯੂਜ਼ ਹੁੰਦੀ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਾਂਗਾ ਇਸ ਪਵਿੱਤਰ ਸਦਨ ਵਿਚ, ਇਹ ਗੱਲ ਵਾਕਿਆ ਹੀ ਠੀਕ ਕੀਤੀ ਹੈ ਕਿ ਜਿੰਨੀ ਦੇਰ ਐਜੂਕੇਸ਼ਨ ਦੇ ਲਈ ਅਸੀਂ ਬਜਟ ਵਿਚ ਪ੍ਰਾਵਧਾਨ ਫਿਕਸ ਨਹੀਂ ਕਰਦੇ, ਕੇਂਦਰ ਨੇ ਵੀ ਹਦਾਇਤਾਂ ਦਿੱਤੀਆਂ ਹਨ । ਪਿਛਲੇ ਸਮੇਂ ਵੀ ਜਦੋਂ ਕਾਂਗਰਸ ਸਰਕਾਰ ਸੀ ਉਦੋਂ ਵੀ ਇਹ ਗੱਲ ਆਈ ਸੀ ਕਿ ਐਜੂਕੇਸ਼ਨ ਦੇ ਲਈ ਚਾਹੇ ਕੋਈ ਵਿਦਿਅਕ ਅਦਾਰਾ ਹੋਵੇ, ਚਾਹੇ ਟੈਕਨੀਕਲ ਇੰਸਟੀ-ਚਿਊਸ਼ਨ ਹੋਵੇ, ਮੈਕਸੀਮਮ ਪੈਸਾ ਬਜਟ ਵਿਚ ਰਖਿਆ ਜਾਣਾ ਚਾਹੀਦਾ ਹੈ ਤਾਂ ਕਿ ਦੇਸ਼ ਵਿਚ ਵਿਦਿਆ ਦਾ ਪਸਾਰ ਹੋ ਸਕੇ ।

ਅੱਜ ਦੇ ਸਮੇਂ ਵਿਚ ਚੰਡੀਗੜ੍ਹ ਵਿਚ ਸਭ ਤੋਂ ਵੱਧ ਪੜ੍ਹੇ ਲਿਖੇ ਲੋਕ ਹਨ । ਇਹ ਯੂ.ਟੀ. ਹੈ । ਫਿਰ ਕੇਰਲਾ ਦਾ ਨੰਬਰ ਆਉਂਦਾ ਹੈ ਜਿਥੇ ਇਕ ਰਿਕਸ਼ਾ ਚਲਾਉਣ ਵਾਲਾ ਵੀ ਬੀ. ਏ. ਪਾਸ ਹੈ । ਸਾਡੇ ਵਿਚ ਇਹ ਕਮੀ ਕਿਉਂ ਹੈ । ਦੂਜੇ ਪਾਸੇ ਸਾਡੀ ਪਰਾਸਪਰਸ ਸਟੇਟ ਹੈ, ਖਾਂਦਾ ਪੀਂਦਾ ਸੂਬਾ ਹੈ ਪਰ ਵਿਦਿਆ ਦੇ ਖੇਤਰ ਵਿਚ ਸਾਡਾ ਨੰਬਰ ਕਿੰਨਾ ਆਉਂਦਾ ਹੈ । ਸੋ ਇਸ ਕਰਕੇ ਪੰਜਾਬ ਸਰਕਾਰ ਨੂੰ ਐਜੂਕੇਸ਼ਨ ਡਿਪਾਰਟਮੈਂਟ ਲਈ ਮੈਕਸੀਮਮ ਪੈਸਾ ਰੱਖਣਾ ਜ਼ਰੂਰੀ ਹੋ ਜਾਂਦਾ ਹੈ ।

ਸਪੀਕਰ ਸਾਹਿਬ, ਇਸ ਤੋਂ ਅੱਗੇ ਗੱਲ ਕਰਨੀ ਚਾਹੁੰਦਾ ਹਾਂ ਮੈਂ ਵੱਡੀਆਂ ਹੱਟੀਆਂ ਦੀ । ਇਹ ਛੋਟੀਆਂ ਹੱਟੀਆਂ ਦੀ ਗੱਲ ਸੀ । ਵੱਡੀਆਂ ਹੱਟੀਆਂ ਕੀ ਹਨ ? ਸਪੀਕਰ ਸਾਹਿਬ, ਡਾਕਟਰ ਕੇਵਲ ਕ੍ਰਿਸ਼ਨ ਜੀ ਉਠ ਕੇ ਚਲੇ ਗਏ ਹਨ । ਮੈਂ ਖਾਲਸਾ ਡੈਂਟਲ ਕਾਲਜ, ਮਾਨਸਾ ਵਾਲੇ ਦੀ ਗੱਲ ਕਰਦਾ ਹਾਂ । ਇਹ ਵੀ ਇਕ ਹੱਟੀ ਹੈ । ਇਥੇ ਕਿਹਾ ਗਿਆ ਕਿ ਜਦੋਂ ਤਕ ਰੀਕੁਗਨੀਸ਼ਨ ਨਹੀਂ ਲਿਆਂਦੀ ਜਾਂਦੀ ਕੇਂਦਰ ਤੋਂ ਉਦੋਂ ਤੱਕ ਇਹ ਕਾਲਜ ਨਹੀਂ ਖੁੱਲਣ ਦਿਆਂਗੇ । ਡਾਕਟਰ ਸਾਹਿਬ ਨੇ ਐਸ਼ਿਓਰੈਂਸ ਦਿੱਤੀ ਸੀ ਮਗਰ ਸਾਰੇ ਕਾਨੂੰਨ ਛਿੱਕੇ ਟੰਗ ਕੇ ਉਥੇ ਕਲਾਸਾਂ ਚਲਾਈਆਂ ਗਈਆਂ, ਕੈਪੀਟੇਸ਼ਨ ਫ਼ੀਸ ਲੱਖਾਂ ਰੁਪਏ ਲਈ ਗਈ । ਦੂਜੇ ਪਾਸੇ ਹੋਮਿਓਪੈਥਿਕ ਕਾਲਜ ਵਿਚ ਵੀ ਇਹੀ ਚਲਿਆ ਹੈ । ਮੁੱਖ-ਮੰਤਰੀ ਬਰਾੜ ਸਾਹਿਬ ਨੂੰ ਪੀ.ਜੀ. ਆਈ. ਲਿਜਾ ਕੇ ਉਨ੍ਹਾਂ ਮੁੰਡਿਆਂ ਨੂੰ, ਸਟੂਡੈਂਟਸ ਨੂੰ ਸਰਟੀਫਿਕੇਟ ਦਿਵਾ ਦਿਤੇ । ਉਤਲੀ ਸੰਸਥਾ ਨੇ ਕਾਲਜ ਰੀਕੁਗਨਾਈਜ਼ ਨਹੀਂ ਕੀਤਾ ।

[ਸ੍ਰੀ ਵਿਜੇ ਕੁਮਾਰ ਸਾਥੀ]

ਇਹ ਵੀ ਕਦੇ ਨਹੀਂ ਹੋਇਆ । ਮੁੱਖ ਮੰਤਰੀ ਜੀ ਸਰਦਾਰ ਹਰਚਰਨ ਸਿੰਘ ਬਰਾੜ ਸਰਟੀਫਿਕੇਟ ਦੇ ਕੇ ਆਏ ਹਨ ।

ਮੋਗੇ ਕੀ ਹੋਇਆ ਹੈ, ਕਿਉਂ ਤੁਸੀਂ ਇਹ ਐਕਸਪਲਾਇਟਸ਼ਨ ਨਹੀਂ ਰੋਕਦੇ ? ਬੱਚੀਆਂ ਨੇ ਆ ਕੇ ਕਿਹੜੇ ਕਿਹੜੇ ਦਰ ਨਹੀਂ ਖੜਕਾਏ । ਕੀ ਕੁਝ ਹੋਇਆ, ਕਿੰਨੀ ਕਿੰਨੀ ਕੈਪੀਟੇਸ਼ਨ ਫੀਸ ਲਈ ਗਈ । ਇਕ ਬੱਚੀ ਮਰੀ ਵੀ ਪਰ ਤੁਸੀਂ ਮੇਰੇ ਇਲਾਕੇ ਮੋਗੇ ਵਿਚ ਗੁਨਾਹਗਾਰ ਨੂੰ ਕਿਉਂ ਬੰਦ ਨਹੀਂ ਕੀਤਾ, ਕਿਉਂ ਸਜ਼ਾ ਨਹੀਂ ਦਿੱਤੀ । ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਬਹੁਤ ਹੀ ਈਮਾਨਦਾਰੀ ਨਾਲ ਸਟਰਾਂਗ ਸਟੈਪ ਇਸਦੇ ਪ੍ਰਤੀ ਚੁੱਕਣੇ ਚਾਹੀਦੇ ਹਨ, ਤਾਂ ਹੀ ਅਸੀਂ ਸਫਲ ਹੋ ਸਕਦੇ ਹਾਂ । ਇਹ ਕੋਈ ਸਿਆਸੀ ਗੱਲ ਨਹੀਂ ਹੈ । ਇਸ ਪਵਿੱਤਰ ਸਦਨ ਵਿਚ ਸਿਆਸੀ ਸਫਾਂ ਤੋਂ ਉਪਰ ਉਠ ਕੇ ਆਉਣ ਵਾਲੇ ਬੱਚਿਆਂ ਦੇ ਭਵਿੱਖ ਬਾਰੇ ਸੋਚੀਏ, ਆਉਣ ਵਾਲੀਆਂ ਜਿਣਸਾਂ ਦਾ ਸੋਚੀਏ ਅਤੇ ਈਮਾਨਦਾਰੀ ਨਾਲ ਗੱਲ ਕਰੀਏ । ਸਪੀਕਰ ਸਾਹਿਬ, ਇਥੇ ਮੈਂ ਜਿਹੜੇ ਥੋੜ੍ਹੇ ਜਿਹੇ ਸੁਝਾਓ ਦਿਤੇ ਹਨ, ਬੇਨਤੀਆਂ ਕੀਤੀਆਂ ਹਨ, ਇਥੇ ਡਿਪਟੀ ਮੁੱਖ ਮੰਤਰੀ ਸਾਹਿਬਾ ਬੈਠੇ ਹਨ, ਮੈਂ ਉਨ੍ਹਾਂ ਨੂੰ ਕਹਾਂਗਾ ਕਿ ਭੈਣ ਜੀ, ਇਸ ਸਿਸਟਮ ਤੇ ਰੋਕ ਕਰਨ ਲਈ ਸਾਨੂੰ ਆਪਣੇ ਹਿਰਦੇ ਬਹੁਤ ਤਕੜੇ ਕਰਨੇ ਪੈਣਗੇ ਤਾਂ ਇਹ ਧੰਧੇ ਦੇ ਅੱਡੇ, ਪੈਸਾ ਬਣਾਉਣ ਦੇ ਅੱਡੇ ਬੰਦ ਹੋ ਸਕਦੇ ਹਨ । ਮੇਰੀਆਂ ਇਹ ਸੁਜੈਸ਼ਨਾਂ ਹਨ । ਇਸ ਮਤੇ ਦੀ ਮੈਂ ਪੁਰਜ਼ੋਰ ਪ੍ਰੋੜਤਾ ਕਰਦਾ ਹਾਂ । ਕਲ੍ਹ ਨੂੰ ਸਦਨ ਨੇ ਉਠ ਜਾਣਾ ਹੈ ਅਤੇ ਫਿਰ ਪਤਾ ਨਹੀਂ ਕਿਸ ਨੇ ਇਥੇ ਆਉਣਾ ਹੈ ਅਤੇ ਕਿਸ ਨੇ ਨਹੀਂ । ਇਸ ਕਰਕੇ ਆਓ, ਆਪਾਂ ਸਾਰੇ ਇਸ ਮਤੇ ਨੂੰ ਪਾਸ ਕਰੀਏ ਅਤੇ ਲੋਕਾਂ ਨੂੰ ਰਾਹ ਦਿਖਾਈਏ । ਇੰਨੀ ਗੱਲ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** (ਖਡੂਰ ਸਾਹਿਬ, ਐਸ. ਸੀ.): ਸਪੀਕਰ ਸਾਹਿਬ, ਪ੍ਰਾਈਵੇਟ ਸਕੂਲਾਂ ਦੇ ਬਾਰੇ । ਇਹ ਜਿਹੜਾ ਮਤਾ ਇਥੇ ਲਿਆਂਦਾ ਗਿਆ ਹੈ, ਉਸ ਦੇ ਉਤੇ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ ਅਤੇ ਇਸ ਦੇ ਲਈ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ । ਮੇਰੇ ਬਹੁਤ ਸਾਰੇ ਸਾਥੀਆਂ ਨੇ ਇਸ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ । ਮੈਂ ਭੈਣ ਵਿਮਲਾ ਡਾਂਗ ਜੀ ਦਾ ਵੀ ਬਹੁਤ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਬੜੇ ਹੌਸਲੇ, ਲਿਆਕਤ ਅਤੇ ਫਰਾਖਦਿਲੀ ਨਾਲ ਇਨ੍ਹਾਂ ਪ੍ਰਾਈਵੇਟ ਸਕੂਲਾਂ ਵਲੋਂ ਕੀਤੀ ਜਾ ਰਹੀ ਲੁਟ ਖਸੁੱਟ ਬਾਰੇ ਇਹ ਮਤਾ ਇਥੇ ਲਿਆਂਦਾ ਹੈ । ਸਪੀਕਰ ਸਾਹਿਬ, ਪਿੰਡਾਂ ਵਿਚ ਐਨਾ ਮੰਦਾ ਹਾਲ ਹੈ ਕਿ ਜਿਹੜੇ ਗੌਰਮਿੰਟ ਸਕੂਲ ਹਨ, ਹਾਜ਼ਰੀ ਤਾਂ ਬੱਚਿਆਂ ਦੀ ਉਥੇ ਲੱਗਦੀ ਹੈ ਲੇਕਿਨ ਤਕਰੀਬਨ 90% ਬੱਚੇ ਪ੍ਰਾਈਵੇਟ ਸਕੂਲਾਂ ਵਿਚ ਪੜ੍ਹਦੇ ਹਨ । ਕੋਈ ਵੀ ਪਿੰਡ ਐਸਾ ਨਹੀਂ ਹੈ ਜਿਸ ਵਿਚ 2-2, 3-3 ਪ੍ਰਾਈਵੇਟ ਸਕੂਲ ਨਾ ਹੋਣ । ਇਹ ਇਕ ਤਰ੍ਹਾਂ ਦੀਆਂ ਦੁਕਾਨਾਂ ਖੁਲ੍ਹੀਆਂ ਹੋਈਆਂ ਹਨ ਜਿਥੇ ਬੱਚਿਆਂ ਨਾਲ ਖਿਲਵਾੜ ਕੀਤਾ ਜਾਂਦਾ ਹੈ । ਉਥੇ ਜਿਹੜੇ ਟੀਚਰ ਰੱਖੇ ਜਾਂਦੇ ਹਨ, ਉਹ ਮਸਾਂ ਮੈਟ੍ਰਿਕ ਪਾਸ ਹੁੰਦੇ ਹਨ ਜਿਨ੍ਹਾਂ ਨੂੰ ਏ. ਬੀ. ਸੀ. ਤੋਂ ਅੱਗੇ ਕੁਝ ਨਹੀਂ ਆਉਂਦਾ । 'ਏ' ਫਾਰ ਐਪਲ ਅਤੇ 'ਬੀ' ਫਾਰ ਬੈਟ ਆਖ ਕੇ ਹੀ ਉਹ 5 ਸਾਲ ਲੰਘਾ ਦਿੰਦੇ ਹਨ । ਨਾ ਉਹ ਕਾਂਵਾਂ ਵਿਚ ਹੁੰਦੇ ਹਨ ਅਤੇ

ਨਾ ਉਹ ਹੱਸਾ ਵਿਚ ਰਹਿੰਦੇ ਹਨ । ਉਹ ਬੱਚੇ ਨਾ ਆਪਣੀ ਮਾਤ-ਭਾਸ਼ਾ ਪੜ੍ਹ ਸਕਦੇ ਹਨ ਅਤੇ ਨਾ ਪੂਰੀ ਤਰ੍ਹਾਂ ਅੰਗਰੇਜ਼ੀ । ਇਸ ਤਰ੍ਹਾਂ ਜਿਥੇ ਬੱਚਿਆ ਦੇ ਭਵਿੱਖ ਨਾਲ ਖਿਲਵਾੜ ਹੋ ਰਿਹਾ ਹੈ, ਉਥੇ ਸਰਕਾਰ ਨਾਲ ਵੀ ਧੋਖਾ ਹੋ ਰਿਹਾ ਹੈ । ਗੌਰਮਿੰਟ ਸਕੂਲਾਂ ਦੇ ਰਜਿਸਟਰਾਂ ਵਿਚ ਹਰ ਸਾਲ ਬੱਚਿਆਂ ਦੀ ਤਾਦਾਦ ਵਿਚ ਵਾਧਾ ਹੁੰਦਾ ਰਹਿੰਦਾ ਹੈ ਲੇਕਿਨ ਉਹ ਸਾਰੇ ਦਾਖ਼ਲੇ ਫਾਲਸ ਕੀਤੇ ਜਾਂਦੇ ਹਨ । ਮਹਿਕਮੇ ਵੱਲੋਂ ਆਪਣੀਆਂ ਪੋਸਟਾਂ ਬਚਾਉਣ ਦੀ ਖ਼ਾਤਰ ਜਾਂ ਹੋਰ ਟੀਚਰ ਰੱਖਣ ਦੀ ਖ਼ਾਤਰ ਫਾਲਸ ਨਾਂ ਤੇ ਉਹ ਬੱਚੇ ਦਾਖਲ ਕੀਤੇ ਜਾਂਦੇ ਹਨ । ਇਸ ਤਰ੍ਹਾਂ ਨਾਲ ਗੌਰਮਿੰਟ ਦੀ ਲਾਪਰਵਾਹੀ ਕਰਕੇ ਸਰਕਾਰ ਦਾ ਪੈਸਾ ਅਜਾਈਂ ਜਾ ਰਿਹਾ ਹੈ । ਅਗਰ ਬੱਚੇ ਸਹੀ ਮਾਅਨਿਆਂ ਵਿਚ ਦਾਖਲ ਹੋਣ,, ਸਹੀ ਪੜ੍ਹਾਈ ਹੋਵੇ, ਸਹੀ ਸੁਪਰਵੀਜ਼ਨ ਹੋਏ ਤਾਂ ਹੀ ਇਹ ਪੈਸਾ ਖਰਚ ਕਰਨ ਦਾ ਫਾਇਦਾ ਹੈ, ਨਹੀਂ ਤਾਂ ਸਟੇਟ ਦਾ ਪੈਸਾ ਖਰਾਬ ਹੁੰਦਾ ਰਹੇਗਾ ਅਤੇ ਨਾਲ ਦੀ ਨਾਲ ਨੇਸ਼ਨ ਦਾ ਭਵਿੱਖ ਵੀ ਖਰਾਬ ਹੁੰਦਾ ਰਹੇਗਾ । ਰਿਕੁਗਨੀਸ਼ਨ ਵਾਸਤੇ ਲੋੜੀਂਦੀਆਂ ਸਾਰੀਆਂ ਕੰਡੀਸ਼ਨਜ਼ ਨੂੰ ਪੂਰੀ ਤਰ੍ਹਾਂ ਨਾਲ ਲਾਗੂ ਕੀਤਾ ਜਾਵੇ ਤਾਂ ਜੋ ਕੋਈ ਵੀ ਛੇਤੀ ਕੀਤਿਆਂ ਸਕੂਲ ਖੋਲ੍ਹਣ ਦੀ ਹਿੰਮਤ ਨਾ ਕਰੇ । ਜਦ ਤੱਕ ਲਿਬਾਰਟਰੀ ਨਾ ਹੋਵੇ, ਖੇਡ ਦਾ ਮੈਦਾਨ ਨਾ ਹੋਵੇ ਜਾ, ਹੋਰ ਇਹੋ ਜਿਹੀਆਂ ਸਹੂਲਤਾਂ ਨਾ ਹੋਣ, ਤਦ ਤੱਕ ਰਿਕੁਗਨੀਸ਼ਨ ਨਾ ਦਿੱਤੀ ਜਾਵੇ । ਇਨ੍ਹਾਂ ਸਾਰੀਆਂ ਚੀਜ਼ਾਂ ਦਾ ਬਕਾਇਦਾ ਇਕ ਪ੍ਰੋਫਾਰਮਾ ਬਣਿਆ ਹੋਵੇ ਜਿਸ ਵਿਚ ਉਹ ਦੱਸ ਸਕਣ ਕਿ ਅਸੀਂ ਇਸ ਯੋਗਤਾ ਵਾਲੇ ਟੀਚਰ ਰੱਖਾਂਗੇ ਅਤੇ ਇਸ ਯੋਗਤਾ ਵਾਲੇ ਟੈਕਨੀਸ਼ੀਅਨਜ਼ ਰੱਖਾਗੇ । ਜਿੰਨਾ ਚਿਰ ਉਹ ਇਹ ਸਾਰੀਆਂ ਫਾਰਮੈਲਿਟੀਜ਼ ਪੂਰੀਆਂ ਨਹੀਂ ਕਰਦੇ, ਤਦ ਤੱਕ ਉਨ੍ਹਾਂ ਨੂੰ ਸਕੂਲ ਖੋਲ੍ਹਣ ਦੀ ਇਜਾਜ਼ਤ ਨਹੀਂ ਦੇਣੀ ਚਾਹੀਦੀ । ਇਸੇ ਸਾਲ ਤੋਂ ਹੀ ਅਜਿਹੇ ਸਕੂਲਾਂ ਨੂੰ, ਘੱਟੋ ਘੱਟ ਜਿਹੜੇ ਗੈਰ-ਰਿਕੁਗਨਾਈਜ਼ਡ ਸਕੂਲ ਹਨ, ਉਨ੍ਹਾਂ ਨੂੰ ਬੰਦ ਕਰਨਾ ਚਾਹੀਦਾ ਹੈ ਤਾਂ ਕਿ ਆਉਣ ਵਾਲੇ ਬੱਚਿਆਂ ਦਾ ਭਵਿੱਖ ਖਰਾਬ ਨਾ ਹੋਵੇ । ਅੱਜ ਦੇ ਬੱਚਿਆਂ ਦੇ ਹੱਥ ਕਲ੍ਹ ਦੀ ਵਾਗਡੋਰ ਹੈ । ਪੰਜਾਬ ਵਿਚ ਪਿਛਲੇ 10 ਸਾਲ ਦਾ ਜਿਹੜਾ ਦੁਖਾਂਤ ਭਰਿਆ ਸਮਾਂ ਲੰਘਿਆ ਹੈ, ਉਹ ਇਸੇ ਕਰਕੇ ਹੀ ਲੰਘਿਆ ਹੈ । ਪੰਜਾਬ ਦਾ ਰਹਿਣ ਸਹਿਣ ਭਾਵੇਂ ਹਿੰਦੁਸਤਾਨ ਵਿਚ ਸਭ ਤੋਂ ਉਚਾ ਹੈ ਪਰ ਖਾਸ ਤੌਰ ਤੇ ਬਾਰਡਰ ਦੇ ਇਲਾਕੇ ਵਿਚ ਹਾਲਤ ਕੋਈ ਬਹੁਤੀ ਚੰਗੀ ਨਹੀਂ ਹੈ । ਵੰਡ ਦਰ ਵੰਡ ਕਰਕੇ ਜ਼ਮੀਨਾਂ ਛੋਟੀਆਂ ਹੋ ਰਹੀਆਂ ਹਨ । ਵੈਸੇ ਤਾਂ ਸਾਰੇ ਪੰਜਾਬ ਵਿਚ ਇਹੀ ਹਾਲ ਹੈ ਲੇਕਿਨ ਅੰਮ੍ਰਿਤਸਰ ਅਤੇ ਗੁਰਦਾਸਪੁਰ ਦੇ ਪਿੰਡਾਂ ਵਿਚ ਜ਼ਮੀਨਾਂ ਦੀ ਮਾਲਕੀ 1-1 ਜਾਂ 2-2 ਕਿੱਲਿਆਂ ਦੀ ਰਹਿ ਗਈ ਹੈ । ਮਾਝੇ ਵਿਚ ਰਹਿਣ ਸਹਿਣ ਵਧੀਆ ਨਾ ਹੋਣ ਕਰਕੇ ਇਥੋਂ ਦੇ ਲੋਕ ਪੜ੍ਹਾਈ ਵਿਚ ਪੂਰੀ ਯੋਗਤਾ ਪ੍ਰਾਪਤ ਨਹੀਂ ਕਰ ਸਕੇ । ਪ੍ਰਾਈਵੇਟ ਸਕੂਲਾਂ ਵਿਚ ਨਾ ਪੜ੍ਹਨ ਕਰਕੇ ਉਹ ਸਹੀ ਐਜੂਕੇਸ਼ਨ ਨਹੀਂ ਲੈ ਸਕੇ, ਟੈਸਟ ਪਾਸ ਨਹੀਂ ਕਰ ਸਕੇ ਅਤੇ ਨੌਕਰੀਆਂ ਨਹੀਂ ਲੈ ਸਕੇ, ਜਿਸ ਕਾਰਨ ਅੱਤਵਾਦ ਨੂੰ ਬੜ੍ਹਾਵਾ ਮਿਲਿਆ । ਰੋਜ਼ਗਾਰ ਤੋਂ ਬਿਨਾਂ, ਰੋਟੀ ਤੋਂ ਬਿਨਾਂ, ਵੇਹਲੇ ਹੱਥ ਸ਼ੈਤਾਨ ਦਾ ਚਰਖਾ ਹੁੰਦੇ ਹਨ । ਜਦੋਂ ਰੋਟੀ ਦਾ ਕੋਈ ਸਾਧਨ ਨਹੀਂ ਸੀ ਤਾਂ ਉਹ ਬਾਹਰਲੀਆਂ ਫੋਰਸਿਜ਼ ਦੇ ਧੱਕੇ ਚੜ੍ਹ ਗਏ ਜਿਸ ਨਾਲ ਉਨ੍ਹਾਂ ਨੇ ਆਪਣੀ ਜ਼ਿੰਦਗੀ ਵੀ ਖਰਾਬ ਕੀਤੀ ਅਤੇ ਸਾਡੇ ਮੁਲਕ ਦੀ, ਸਾਡੀ ਸਟੇਟ ਦੀ ਹਾਲਤ ਵੀ ਖਰਾਬ ਹੋਈ, ਸਾਰੇ ਦੇਸ਼ ਦਾ ਨੁਕਸਾਨ ਹੋਇਆ । ਪਹਿਲਾਂ ਜੋ ਸਾਥੀ ਜੀ ਨੇ ਕਿਹਾ ਇਹ ਬਿਲਕੁਲ ਦਰੁਸਤ ਹੈ ਕਿ ਜਿਹੜੀ ਵੀ ਸਾਡੀ ਏਥੇ ਸਰਕਾਰ ਆਈ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਉਸ ਨੂੰ ਟੀਚਰਜ਼ ਦੀਆਂ ਬਦਲੀਆਂ ਕਰਨ ਦਾ ਹੀ ਮਸਾਂ ਮੌਕਾ ਮਿਲਿਆ, ਹੋਰ ਕੋਈ ਕੰਮ ਨਹੀਂ ਕਰ ਸਕੀ ਕਿਉਂਕਿ ਹਰ ਐਮ. ਐਲ. ਏ. ਕਈ ਕਈ ਟੀਚਰਜ਼ ਦੀਆਂ ਬਦਲੀਆਂ ਲਈ ਐਪਲੀਕੇਸ਼ਨਾਂ ਚੱਕੀ ਫਿਰਦੇ ਹਨ । ਏਨੇ ਐਮ.ਐਲ.ਏ, ਏਨੀਆਂ ਸਰਕਾਰਾਂ ਆਈਆਂ ਪਰ ਕਿਸੇ ਨੂੰ ਮੌਕਾ ਹੀ ਨਹੀਂ ਮਿਲ ਸਕਿਆ ਕਿ ਐਜੂਕੇਸ਼ਨ ਦੇ ਵਿੱਚ ਸੁਧਾਰ ਕੀਤਾ ਜਾਵੇ । ਮੈਂ ਸੁਜੈਸ਼ਟ ਕਰਾਂਗਾ ਕਿ ਹਰ ਟੀਚਰ ਨੂੰ ਘੱਟੋ ਘੱਟ ਤਿੰਨ ਸਾਲ ਇਕ ਸਟੇਸ਼ਨ ਤੇ ਜ਼ਰੂਰ ਰਹਿਣਾ ਪਵੇ, ਇਸ ਤਰ੍ਹਾਂ ਦਾ ਕੋਈ ਰੂਲ ਬਣਾਉਣਾ ਚਾਹੀਦਾ ਹੈ । ਜਦੋਂ ਇਕ ਵਾਰ ਟੀਚਰ ਦੀ ਨਿਯੁਕਤੀ ਹੋ ਜਾਵੇ ਤਾਂ ਤਿੰਨ ਸਾਲ ਤੋਂ ਪਹਿਲਾਂ ਸਿਵਾਏ ਐਮਰਜੰਸੀ ਕਾਰਨਾਂ ਦੇ ਜਾਂ ਕੋਈ ਭਿਆਨਕ ਘਟਨਾ ਦੇ ਉਸ ਦੀ ਬਦਲੀ ਨਹੀਂ ਹੋਣੀ ਚਾਹੀਦੀ । ਏਥੇ ਹੀ ਬੱਸ ਨਹੀਂ ਜਿੱਥੇ ਸ਼ਹਿਰਾਂ ਵਿੱਚ ਏਨੇ ਬੱਚੇ ਨਹੀਂ ਹੁੰਦੇ ਉਥੇ ਟੀਚਰਾਂ ਦੀ ਗਿਣਤੀ ਸਕੂਲਾਂ ਦੇ ਵਿੱਚ ਜ਼ਿਆਦਾ ਹੁੰਦੀ ਹੈ । ਟੀਚਰ ਆਪਣਾ ਅਸਰ ਰਸੂਖ ਵਰਤ ਕੇ ਸ਼ਹਿਰਾਂ ਵਿਚ ਰਹਿ ਜਾਂਦੇ ਹਨ । ਪਿਛਲੇ ਸੈਸ਼ਨ ਵਿੱਚ ਵੀ ਮੈਂ ਐਜੂਕੇਸ਼ਨ ਮਨਿਸਟਰ ਤੋਂ ਲਿਸਟ ਮੰਗੀ ਸੀ ਕਿ ਅੰਮ੍ਰਿਤਸਰ ਜ਼ਿਲੇ ਵਿੱਚ ਟੀਚਰਾਂ ਦੀ ਗਿਣਤੀ ਦੱਸੀ ਜਾਵੇ ਕਿ ਕਿਹੜੇ ਕਿਹੜੇ ਸਕੂਲਾਂ ਵਿੱਚ ਕਿੰਨੇ ਕਿੰਨੇ ਟੀਚਰਜ਼ ਹਨ, ਅੱਜ ਮੇਰੇ ਕੋਲ ਉਹ ਲਿਸਟ ਨਹੀਂ ਹੈ, ਮੈਂ ਦੇਖਿਆ ਹੈ ਕਿ ਜਿਹੜਾ ਪੈਟਰੇਨ ਹੈ 20 ਬੱਚਿਆਂ ਵਾਸਤੇ ਇਕ ਟੀਚਰ ਹੋਵੇ । ਸ਼ਹਿਰਾਂ ਵਿਚ ਟੀਚਰ ਜ਼ਿਆਦਾ ਹਨ, ਪਰ ਬੱਚੇ ਘੱਟ ਹਨ, ਜਦ ਕਿ ਪਿੰਡਾਂ ਦੇ ਵਿੱਚ ਸਕੂਲ ਟੀਚਰ ਤੋਂ ਬਿਨ੍ਹਾਂ ਖਾਲੀ ਪਏ ਹਨ । ਇਸ ਦੇ ਦੋ ਵੱਡੇ ਕਾਰਨ ਹਨ । ਇਕ ਤਾਂ ਇਹ ਕਿ ਸ਼ਹਿਰੀ ਲੋਕ ਪਿੰਡਾਂ ਦੇ ਵਿੱਚ ਜਾ ਕੇ ਗਰੀਬ ਲੋਕਾਂ ਦੇ ਬੱਚਿਆਂ ਨੂੰ ਕਿਉਂਕਿ ਉਹ ਵਿਚਾਰੇ ਸਫਾਈ ਪੱਖੋਂ ਵੀ ਠੀਕ ਨਹੀਂ ਹੁੰਦੇ, ਸਿਹਤ ਪੱਖੋਂ ਵੀ ਠੀਕ ਨਹੀਂ ਹੁੰਦੇ, ਇਹ ਸ਼ਹਿਰੀ ਲੋਕ ਉਨ੍ਹਾਂ ਵਿੱਚ ਰਲ ਕੇ ਬਹਿਣਾ ਪਸੰਦ ਨਹੀਂ ਕਰਦੇ । ਦੂਸਰਾ ਕਾਰਨ ਇਹ ਹੈ ਕਿ ਸ਼ਹਿਰਾਂ ਦੇ ਸਕੂਲਾਂ ਵਿੱਚ ਟੀਚਰਾਂ ਨੂੰ ਸ਼ਹਿਰੀ ਭੱਤਾ ਮਿਲਦਾ ਹੈ ਜੋ ਕਿ ਪਿੰਡਾਂ ਦੇ ਵਿੱਚ ਟੀਚਰਾਂ ਨੂੰ ਦਿਹਾਤੀ ਭੱਤਾ ਨਹੀਂ ਮਿਲਦਾ । ਇਕ ਪਾਸੇ ਟੀਚਰ ਸ਼ਹਿਰ ਵਿੱਚ ਤਨਖਾਹ ਵੱਧ ਲੈਂਦੇ ਹਨ ਦੂਜੇ ਪਾਸੇ ਉਹ ਆਪਣੇ ਬੱਚਿਆਂ ਨੂੰ ਪ੍ਰਾਈਵੇਟ ਸਕੂਲਾਂ ਦੇ ਅੰਦਰ ਵਧੀਆ ਐਜੂਕੇਸ਼ਨ ਦੇ ਰਹੇ ਹਨ ਜਦ ਕਿ ਪਿੰਡਾਂ ਦੇ ਵਿੱਚ ਇਹੋ ਜਿਹੀ ਸਹੂਲਤ ਨਹੀਂ ਮਿਲਦੀ । ਸਰਕਾਰ ਨੂੰ ਚਾਹੀਦਾ ਹੈ ਕਿ ਸਰਵਿਸ ਵਿੱਚ ਇਕ ਟੀਚਰ 10 ਸਾਲ ਦਿਹਾਤ ਵਿੱਚ ਸੇਵਾ ਜ਼ਰੂਰ ਕਰਨ ਜਿਸ ਤਰ੍ਹਾਂ ਕਿ ਡਾਕਟਰ ਜਦੋਂ ਕੋਈ ਸਰਵਿਸ ਵਿੱਚ ਆਉਂਦਾ ਹੈ ਜਾਂ ਸਟਾਫ ਨਰਸ ਬਣਦੀ ਹੈ ਤਾਂ ਉਨ੍ਹਾਂ ਕੋਲੋਂ ਬਾਂਡ ਭਰਾਇਆ ਜਾਂਦਾ ਹੈ ਕਿ ਤੁਸੀਂ 3 ਤੋਂ 5 ਸਾਲ ਦਿਹਾਤ ਦੇ ਵਿੱਚ ਸਰਵਿਸ ਕਰੋਗੇ । ਇਸੇ ਤਰ੍ਹਾਂ ਹੀ ਟੀਚਰਜ਼ ਨੂੰ ਵੀ ਆਖਿਆ ਜਾਵੇ ਕਿ ਪੰਜ ਸਾਲ ਉਹ ਪਿੰਡਾਂ ਵਿੱਚ ਜ਼ਰੂਰ ਸੇਵਾ ਕਰਨ । ਫਿਰ ਤੁਹਾਨੂੰ ਸ਼ਹਿਰਾਂ ਵਿੱਚ ਲਗਾਇਆ ਜਾਵੇਗਾ ! ਇਸ ਨਾਲ ਪਿੰਡਾਂ ਤੇ ਸ਼ਹਿਰਾਂ ਦਾ ਫ਼ਰਕ ਖਤਮ ਹੋਏਗਾ । ਜਿਹੜੇ ਇਨ੍ਹਾਂ ਦੇ ਭੱਤੇ ਹਨ ਉਹ ਵੀ ਸ਼ਹਿਰਾਂ ਵਾਲੇ ਟੀਚਰਾਂ ਦੇ ਬਰਾਬਰ ਹੋਣੇ ਚਾਹੀਦੇ ਹਨ । ਇੱਕੋ ਹੀ ਛੱਤ ਥੱਲੇ ਹਸਬੈਂਡ ਐਂਡ ਵਾਈਫ ਦੋਨੋਂ ਭੱਤੇ ਲੈਂਦੇ ਹਨ, ਦੂਜੇ ਪਾਸੇ ਪਿੰਡਾਂ ਵਿੱਚ ਕੋਈ ਭੱਤਾ ਨਹੀਂ ਮਿਲਦਾ । 1977 ਵਿੱਚ ਅਕਾਲੀ ਸਰਕਾਰ ਵੇਲੇ ਆਦਰਸ਼ ਸਕੂਲ ਖੋਲ੍ਹੇ ਗਏ ਸਨ । ਉਹ ਤਾਂ ਪਿੰਡਾਂ ਦੇ ਵਿਚ ਖੋਲ੍ਹੇ ਗਏ ਸਨ ਤਾਂ ਕਿ ਪਿੰਡਾਂ ਦੇ ਲੋਕ ਸ਼ਹਿਰਾਂ ਦੇ ਮੁਕਾਬਲੇ ਅੱਛੀ ਪੜ੍ਹਾਈ ਹਾਸਲ ਕਰ ਸਕਣ । ਅੰਮ੍ਰਿਤਸਰ ਜ਼ਿਲ੍ਹੇ ਵਿੱਚ ਬੁੱਟਰ ਵਿਖੇ ਇਕ ਸਕੂਲ ਬਹੁਤ ਚੰਗਾ ਚੱਲ ਰਿਹਾ ਹੈ ਉਹਦੇ ਵਿੱਚ ਜਿੰਨੇ ਵੀ ਟੀਚਰ ਲਗਾਏ ਗਏ ਸਨ ਉਨ੍ਹਾਂ ਦਾ ਏਮ ਹੀ ਦੇਸ਼ ਦੀ ਸੇਵਾ

ਕਹਨਾ ਸੀ ਜਿਸ ਕਾਰਨ ਸਕੂਲਾਂ ਦੇ ਰਿਜ਼ਲਟ ਵੀ ਅੱਛੇ ਆਉਂਦੇ ਰਹੇ । ਜੇ ਉਹ ਸਕੀਮ ਚਲਦੀ ਰਹਿੰਦੀ ਤਾਂ ਸਾਰੇ ਹੀ ਸਕੂਲ ਆਦਰਸ਼ ਸਕੂਲ ਬਣ ਜਾਣੇ ਸੀ । ਇਹ ਪਿੱਛੇ ਜਿਹੜੇ ਸਬਜੈਕਟ ਬਦਲੇ ਗਏ ਹਨ ਮਾਸਟਰਾਂ ਨੂੰ ਚੌਥੀ ਦਾ ਹਿਸਾਬ, ਮੈਥ, ਸੀ. ਐਂਡ ਵਾਲੇ ਵੀ ਪੜ੍ਹਾ ਨਹੀਂ ਸਕਦੇ । ਟੀਚਰਾਂ ਨੂੰ ਇਹ ਬਦਲੇ ਹੋਏ ਸਬਜੈਕਟ ਪੜ੍ਹਾਉਣ ਵਾਸਤੇ ਰਿਫਰੈਸ਼ਰ ਕੋਰਸ ਚਾਲੂ ਕਰਨੇ ਚਾਹੀਦੇ ਹਨ ਔਰ ਟੀਚਰਜ਼ ਨੂੰ ਤਨਖਾਹ ਤੋਂ ਵਾਧੂ ਇਨਸੈਂਟਿਵ ਦੇਣੇ ਚਾਹੀਦੇ ਹਨ । ਗੌਰਮਿੰਟ ਨੂੰ ਜ਼ਬਰਦਸਤੀ ਇਹ ਪਾਲਿਸੀ ਬਣਾ ਕੇ ਕੋਰਸ ਕਰਾਉਣੇ ਚਾਹੀਦੇ ਹਨ ਕਿ ਤੁਹਾਨੂੰ ਅਸੀਂ ਵਾਧੂ ਪੈਸੇ ਦਿਆਂਗੇ ਤੁਸੀਂ ਰਿਫੈਰਸ਼ਰ ਕੋਰਸ ਕਰੋ । ਅੱਗੇ ਨੂੰ ਕੰਪਿਊਟਰ ਯੁੱਗ ਆ ਰਿਹਾ ਹੈ । ਹਰ ਪ੍ਰਾਈਵੇਟ ਸਕੂਲ ਵਿਚ ਕੰਪਿਊਟਰ ਚਾਲੂ ਹੋ ਰਿਹਾ ਹੈ । ਹਰ ਪਾਸੇ ਕੰਪਿਊਟਰ ਨਾਲ ਵਰਕ ਹੋ ਰਿਹਾ ਹੈ । ਫਾਈਲ ਵਰਕ ਵੀ ਕੰਪਿਊਟਰ ਨਾਲ ਹੋ ਰਿਹਾ ਹੈ । ਪ੍ਰੰਤੂ ਸਾਡੇ ਪਿੰਡਾਂ ਦੇ ਲੋਕ ਇਸ ਤੋਂ ਵਾਂਝੇ ਹਨ । ਪਿੰਡਾਂ ਵਿਚ ਵੀ ਪ੍ਰਾਇਮਰੀ ਪੱਧਰ ਤੋਂ ਹੀ ਨਾਲ ਦੀ ਨਾਲ ਕੰਪਿਊਟਰ ਸ਼ੁਰੂ ਕਰਨਾ ਚਾਹੀਦਾ ਹੈ ਤਾਂ ਕਿ ਅਸੀਂ ਵੀ ਕੋਈ ਬਰਾਬਰ ਦੀ ਸਿਖਿਆ ਲੈ ਸਕੀਏ, ਤਾਂ ਕਿ ਪਿੰਡਾਂ ਦੇ ਲੋਕ ਵੀ ਕੰਪਿਊਟਰ ਵਿਚ ਆ ਸਕਣ । ਸਪੀਕਰ ਸਾਹਿਬ, ਮੈਂ ਦੇਖਿਆ ਹੈ ਕਿ ਜਿਹੜੇ ਗੌਰਮਿੰਟ ਦੇ ਸਕੂਲ ਹਨ ਖਾਸ ਕਰਕੇ ਪਿੰਡਾਂ ਵਿਚ, ਉਥੇ ਤਾਂ ਕੇਵਲ ਹਰੀਜਨਾਂ ਦੇ ਬੱਚੇ ਅਤੇ ਛੋਟੇ ਲੋਅਰ ਲੈਵਲ ਦੇ, ਲੈਂਡ ਲੈਸ ਲੋਕਾਂ ਦੇ ਬੱਚੇ ਹੀ ਪੜ੍ਹਦੇ ਹਨ । ਨਾ ਤਾਂ ਉਨ੍ਹਾਂ ਵੱਲ ਟੀਚਰ ਧਿਆਨ ਦਿੰਦੇ ਹਨ ਅਤੇ ਨਾ ਹੀ ਸਮਾਜ ਵਾਲੇ, ਸਰਪੰਚ ਤੇ ਹੋਰ ਅਧਿਕਾਰੀ ਵੀ ਕੁਝ ਨਹੀਂ ਕਹਿੰਦੇ। ਮੈਂ ਕਹਿੰਦਾ ਹਾਂ ਕਿ ਕੋਈ ਇਹੋ ਜਿਹਾ ਸਾਧਨ ਬਣਾ ਲਿਆ ਜਾਵੇ ਕਿ ਪਿੰਡਾਂ ਵਿਚ ਬਲਾਕ ਪੱਧਰ ਤੇ ਕੁਝ ਐਸੇ ਆਦਰਸ਼ ਸਕੂਲ ਖੋਲੇ ਜਾਣ ਜਿਥੇ ਪਹਿਲੀ ਤੋਂ ਲੈ ਕੇ 10ਵੀਂ ਤੱਕ ਸ਼ਡਿਊਲਡ ਕਾਸਟਾਂ ਦੇ 50% ਬੱਚੇ ਹੋਣ ਅਤੇ ਬਾਕੀ 50% ਬੱਚੇ ਦੂਸਰੀਆਂ ਕਾਸਟਾਂ ਦੇ, ਲੋਅਰ ਲੈਵਲ ਦੇ, ਲੈਂਡਲੈਸ ਵਰਗ ਦੇ, ਜਿਵੇਂ ਤਰਖਾਣ, ਛੋਟੇ ਬ੍ਰਾਹਮਣ ਵੀ ਹਨ, ਨਾਈ ਬਰਾਦਰੀ ਵਗੈਰਾ ਦੇ ਛੋਟੇ ਲੋਕ ਆਪਣੇ ਬੱਚਿਆ ਨੂੰ ਪੜ੍ਹਾ ਸਕਣ । ਉਨ੍ਹਾਂ ਬੱਚਿਆਂ ਦੀ ਐਜੂਕੇਸ਼ਨ, ਬੋਰਡਿੰਗ ਤੇ ਲਾਜਿੰਗ ਦਾ ਖਰਚਾ ਫਰੀ ਕਰ ਦੇਣਾ ਚਾਹੀਦਾ ਹੈ । ਸਪੀਕਰ ਸਾਹਿਬ, ਅੱਜ ਇਹ ਜਿਹੜਾ ਮਤਾ ਸ੍ਰੀਮਤੀ ਵਿਮਲਾ ਡਾਂਗ ਜੀ ਨੇ ਲਿਆਂਦਾ ਹੈ ਇਸ ਨੂੰ ਸਾਰੇ ਟਰੈਜਰੀ ਬੈਂਚਾਂ ਵਲੋਂ, ਪਾਰਟੀ ਲੈਵਲ ਤੋਂ ਉਪਰ ਉਠ ਕੇ, ਦੇਸ਼ ਦੇ ਭਵਿੱਖ ਲਈ, ਕੌਮ ਦੇ ਭਵਿੱਖ ਲਈ ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ !

**ਸਕੂਲ ਸਿੱਖਿਆ ਮੰਤਰੀ** (ਸਰਦਾਰ ਅਵਤਾਰ ਸਿੰਘ ਬਰਾੜ) : ਸਪੀਕਰ ਸਾਹਿਬ, ਅੱਜ ਹਾਊਸ ਦੇ ਸਾਹਮਣੇ ਸਾਡੇ ਆਦਰਯੋਗ ਮੈਂਬਰ ਸ੍ਰੀਮਤੀ ਵਿਮਲਾ ਡਾਂਗ ਜੀ ਨੇ ਬੜਾ ਅਹਿਮ ਮਤਾ ਵਿਦਿਆ ਦੇ ਸਬੰਧ ਵਿਚ, ਜੋ ਕਿ ਇਕ ਬੜੀ ਭਾਰੀ ਸਮੱਸਿਆ ਹੈ, ਉਸ ਬਾਰੇ ਰੱਖਿਆ ਹੈ । ਬਹੁਤ ਵੱਡੀ ਗਿਣਤੀ ਵਿਚ ਆਦਰਯੋਗ ਮੈਂਬਰ ਸਾਹਿਬਾਨ ਨੂੰ ਤੁਸੀਂ ਸਮਾਂ ਦੇ ਕੇ ਉਨ੍ਹਾਂ ਦੇ ਵਡਮੁੱਲੇ ਵਿਚਾਰ ਸੁਣਨ ਦਾ ਇਥੇ ਮੌਕਾ ਦਿਤਾ ਹੈ । ਜਿਥੇ ਉਨ੍ਹਾਂ ਨੇ ਬੜੇ ਉਸਾਰੂ ਸੁਝਾਓ ਦਿੱਤੇ ਹਨ, ਉਥੇ ਕੁਝ ਇਸ ਤਰ੍ਹਾਂ ਦੇ ਪੰਜਾਬ ਵਿਚ ਵਿਦਿਆ ਦੇ ਹਾਲਾਤ, ਇੰਸਟੀਚਿਊਸ਼ਨਾਂ ਦੇ ਹਾਲਾਤ ਇੰਨੇ ਭਿਆਨਕ ਦੱਸਣ ਦੀ ਕੋਸ਼ਿਸ਼ ਕੀਤੀ ਹੈ,

[ਸਕੂਲ ਸਿੱਖਿਆ ਮੰਤਰੀ]

ਜਿਸ ਨਾਲ ਮੈਂ ਸਹਿਮਤ ਨਹੀਂ ਹਾਂ। ਮੈਂ ਆਪਣੀ ਗੱਲ ਸ਼ੁਰੂ ਕਰਨ ਤੋਂ ਪਹਿਲਾਂ ਇਕ ਤੁਹਾਡੇ ਸਾਹਮਣੇ ਛੋਟੀ ਜਿਹੀ ਮੰਗ ਰੱਖਣਾ ਚਾਹੁੰਦਾ ਹਾਂ। ਇਕ ਸਮੇਂ ਦੋ ਚੰਗੇ ਭਲੇ ਲੋਕ ਵਾਹੋ-ਦਾਹੀ ਭੱਜੇ ਜਾ ਰਹੇ ਸਨ। ਅਗੋਂ ਇਕ ਤੁਹਾਡੇ ਵਰਗਾ ਮੁਦੱਬਰ ਆਦਮੀ ਮਿਲਿਆ, ਉਸ ਨੇ ਰੋਕਿਆ ਅਤੇ ਪੁਛਿਆ ਤੁਸੀਂ ਲਗਦੇ ਤਾਂ ਚੰਗੇ ਭਲੇ ਹੋ ਪਰ ਤੁਹਾਡੀ ਸਮੱਸਿਆ ਕੀ ਹੈ ? ਉਨ੍ਹਾਂ ਵਿਚੋਂ ਇਕ ਬੋਲਿਆ, ਕਿ ਅਸੀਂ ਦੋਨੋਂ, ਸ਼ਾਇਰ ਹਾਂ। ਇਸ ਨੇ ਆਪਣੀ ਕਵਿਤਾ ਸੁਣਾ ਦਿਤੀ ਹੈ ਅਤੇ ਹੁਣ ਮੇਰੀ ਕਵਿਤਾ ਸੁਣਦਾ ਨਹੀਂ। ਇਸੇ ਤਰ੍ਹਾਂ ਹੀ ਸਾਡੇ ਆਦਰਯੋਗ ਮੈਂਬਰ ਸਾਹਿਬਾਨ ਸੁਝਾਓ ਦੇ ਕੇ ਕੰਟੀਨ ਵਿਚ ਜਾ ਬੈਠੇ ਹਨ ਜਾਂ ਬਾਹਰ ਗੱਪਾਂ ਮਾਰ ਰਹੇ ਹਨ। ਮੇਰੀ ਬੇਨਤੀ ਹੈ ਕਿ ਇਸ ਪਵਿੱਤਰ ਸਦਨ ਵਿਚ ਇਸ ਮਤੇ ਦੀ ਅਹਿਮੀਅਤ ਨੂੰ ਸਮਝਦੇ ਹੋਏ, ਤੇ ਇਸ ਹਾਊਸ ਦੀ ਅਹਿਮੀਅਤ ਨੂੰ ਮੁੱਖ ਰਖਦੇ ਹੋਏ ਕੋਈ ਨੁਮਾਇਦਾ ਭੇਜ ਕੇ ਉਨ੍ਹਾਂ ਨੂੰ ਇਸ ਵਿਚ ਸ਼ਾਮਲ ਕਰਵਾਇਆ ਜਾਵੇ। ਇਥੇ ਬੜੀ ਕੀਮਤੀ ਬਹਿਸ ਹੋ ਰਹੀ ਹੈ। ਸਾਡੇ ਸਾਹਮਣੇ ਬੱਚਿਆਂ ਦੇ ਭਵਿੱਖ ਦੀ ਸਮੱਸਿਆ ਹੈ। ਸਰਕਾਰ ਦਾ ਬੜਾ ਪੈਸਾ ਖਰਚ ਹੋ ਰਿਹਾ ਹੈ, ਹਾਊਸ ਦਾ ਕੀਮਤੀ ਸਮਾਂ ਹੈ। ਸਪੀਕਰ ਸਾਹਿਬ, ਇਸ ਤਰ੍ਹਾਂ ਦੀਆਂ ਗੱਲਾਂ ਸਾਡੇ ਸਾਹਮਣੇ ਆਈਆਂ ਹਨ ਕਿ ਅੱਜ ਥਾਂ ਥਾਂ ਤੇ ਪਿੰਡਾਂ ਵਿੱਚ, ਸ਼ਹਿਰਾਂ ਵਿੱਚ ਐਸੇ ਸਕੂਲ ਖੁੱਲ੍ਹ ਗਏ ਹਨ ਜਿੱਥੇ ਦੁਕਾਨਾਂ ਵਾਂਗੂ ਵਿਦਿਆ ਦੀ ਵਿਕਰੀ ਹੁੰਦੀ ਹੈ। ਜਿੱਥੇ ਮਾਪਿਆਂ ਕੋਲੋਂ ਬਹੁਤ ਧਨ ਲਿਆ ਜਾਂਦਾ ਹੈ, ਉਥੇ ਪੜ੍ਹੇ ਲਿਖੇ ਬੱਚਿਆਂ ਨੂੰ ਨੌਕਰੀ ਦੇ ਕੇ ਉਨ੍ਹਾਂ ਦੀ ਲਿਆਕਤ ਦਾ ਸੋਸ਼ਣ ਹੁੰਦਾ ਹੈ। ਮੈਂ ਸਮਝਦਾ ਹਾਂ ਕਿ ਇਸ ਦੇ ਕੁਝ ਕਾਰਨ ਹਨ ਅਤੇ ਇਨ੍ਹਾਂ ਕਾਰਨਾਂ ਬਾਰੇ ਗੱਲ ਸ਼ੁਰੂ ਕਰਨ ਤੋਂ ਪਹਿਲਾਂ ਮੈਨੂੰ ਇਸ ਗੱਲ ਦਾ ਪਤਾ ਹੈ ਕਿ ਮੇਰੀ ਮੰਜ਼ਿਲ ਬਹੁਤ ਦੂਰ ਹੈ, ਜੋ ਰਸਤਾ ਹੈ ਉਹ ਬੜਾ ਬਿਖਰਵਾਂ ਹੈ, ਇਸ ਗੱਲ ਦਾ ਮੈਨੂੰ ਅਹਿਸਾਸ ਹੈ ਔਰ ਇਸ ਦਾ ਮੈਨੂੰ ਗਮ ਨਹੀਂ ਔਰ ਗਮ ਤਾਂ ਸਿਰਫ ਇੰਨਾਂ ਹੈ ਕਿ ਸ਼ਾਇਦ ਮੈਂ ਆਪਣੀ ਮੰਜ਼ਿਲ ਤੱਕ ਨਾ ਪਹੁੰਚ ਸਕਾਂ। ਸਪੀਕਰ ਸਾਹਿਬ, ਮੈਂ ਉਨ੍ਹਾਂ ਸਮੱਸਿਆਵਾਂ ਨੂੰ ਸਮਝਦਾ ਹਾਂ ਅਤੇ ਉਨ੍ਹਾਂ ਦਾ ਇਲਾਜ ਵੀ ਜਾਣਦਾ ਹਾਂ, ਪਰ ਸ਼ਾਇਦ ਮੈਂ ਆਪਣੀ ਮੰਜ਼ਿਲ ਤੱਕ ਪਹੁੰਚ ਨਾ ਸਕਾਂ। ਮੈਂ ਸਮਝਦਾ ਹਾਂ ਕਿ ਲੰਮੇ ਅਰਸੇ ਤੋਂ ਤਕਰੀਬਨ ਇਕ ਬਹੁਤ ਵੱਡੀ ਗਿਣਤੀ ਪੰਜਾਬ ਵਿੱਚ ਅਜਿਹੇ ਅਧਿਆਪਕਾਂ ਦੀ ਹੈ ਜਿਨ੍ਹਾਂ ਨੇ ਟਰੇਨਿੰਗ ਲਈ ਹੋਈ ਹੈ ਪਰ ਉਨ੍ਹਾਂ ਨੂੰ ਰੋਜ਼ਗਾਰ ਨਹੀਂ ਮਿਲਿਆ। ਮੇਰੇ ਤੋਂ ਪਹਿਲਾਂ ਮਾਸਟਰ ਜਗੀਰ ਸਿੰਘ ਜੀ, ਜਿਹੜੇ ਕਿ ਖੁਦ ਵੀ ਇਸ ਪਵਿੱਤਰ ਧੰਦੇ ਵਿੱਚ ਲੱਗੇ ਰਹੇ ਹਨ, ਉਨ੍ਹਾਂ ਨੇ ਬਾਹਰਲੇ ਦੇਸ਼ਾਂ ਦਾ ਜ਼ਿਕਰ ਕੀਤਾ ਸੀ। ਉਥੋਂ ਦੇ ਟੀਚਰਜ਼ ਦੇ ਸਨਮਾਨ ਦਾ ਜ਼ਿਕਰ ਕੀਤਾ। ਮੈਂ ਵਿਸ਼ਵਾਸ ਨਾਲ ਕਹਿੰਦਾ ਹਾਂ ਕਿ ਅੱਜ ਹਿੰਦੁਸਤਾਨ ਦੇ ਵਿੱਚ ਅਧਿਆਪਕ ਦਾ ਧੰਦਾ ਕੇਵਲ ਉਹ ਲੋਕ ਹੀ ਆਪਨਾਉਂਦੇ ਹਨ ਜਿਨ੍ਹਾਂ ਨੂੰ ਕੋਈ ਹੋਰ ਮੁਨਾਫਾ-ਬਖਸ਼ ਅਹੁਦਾ ਨਹੀਂ ਲੱਭਦਾ। ਇਸ ਨੌਕਰੀ ਵਿਚ ਅਤਿਅੰਤ ਤੰਗੀ-ਤੁਰਸੀਆਂ ਵਿਚੋਂ ਗੁਜ਼ਰਨ ਵਾਲੇ ਲੋਕਾਂ ਦੇ ਬੱਚੇ ਆਉਂਦੇ ਹਨ ਅਤੇ ਉਨ੍ਹਾਂ ਨੇ 15-15 ਸਾਲਾਂ ਤੋਂ ਟਰੇਨਿੰਗ ਲਈ ਹੋਈ ਹੈ। ਅੱਤਵਾਦ ਨੇ ਜਿੱਥੇ ਪੰਜਾਬ ਦਾ ਨੁਕਸਾਨ ਕੀਤਾ ਅਤੇ ਤਬਾਹੀ ਅੰਤਾਂ ਦੀ ਮਚਾਈ, ਮੈਂ ਉਸ ਦਾ ਜ਼ਿਕਰ ਨਹੀਂ ਕਰਦਾ। ਜਿਥੇ ਬੜੀਆਂ ਕੀਮਤੀ ਜ਼ਿੰਦਗੀਆਂ ਖੋ ਗਈਆਂ, ਉਥੇ ਇਨ੍ਹਾਂ ਦੇ ਨਾਲ ਵੀ ਬੇ-ਇਨਸਾਫੀ ਹੋਈ ਅਤੇ ਉਸ ਸਮੇਂ ਦੇ ਦੌਰਾਨ ਕੋਈ ਰਿਕਰੂਟਮੈਂਟ ਨਹੀਂ ਹੋ ਸਕੀ ਅਤੇ ਇਨ੍ਹਾਂ ਨੂੰ ਸਰਕਾਰ ਰੋਜ਼ਗਾਰ ਨਹੀਂ ਦੇ ਸਕੀ।

ਮੈਂ ਇਸ ਸਦਨ ਵਿੱਚ ਇਹ ਵਿਸ਼ਵਾਸ ਦਿਵਾਉਂਦਾ ਹਾਂ ਕਿ ਛੇਵੀਂ ਮਹੀਨੇ ਦੇ ਅੰਦਰ-ਅੰਦਰ ਪੰਜਾਬ ਵਿੱਚ ਕੋਈ ਅਧਿਆਪਕ ਦੀ ਖਾਲੀ ਆਸਾਮੀ ਨਹੀਂ ਰਹੇਗੀ ਅਤੇ ਕੋਈ ਇਹ ਨਹੀਂ ਕਹਿ ਸਕੇਗਾ ਕਿ ਇਸ ਸਕੂਲ ਵਿੱਚ ਟੀਚਰ ਨਹੀਂ। ਅਸੀਂ ਇਸ ਪਾਸੇ ਦਿਆਨਤਦਾਰੀ ਨਾਲ ਲੱਗੇ ਹੋਏ ਹਾਂ ਅਤੇ ਕੋਈ ਸਕੂਲ ਅਧਿਆਪਕ ਤੋਂ ਵਗੈਰ ਨਹੀਂ ਰਹੇਗਾ। ਮੇਰੇ ਕੁਝ ਦੋਸਤਾਂ ਨੇ ਜ਼ਿਕਰ ਕੀਤਾ ਕਿ ਅਧਿਆਪਕਾਂ ਦੀਆਂ ਦੂਸਰੇ ਮੁਲਾਜ਼ਮਾਂ ਵਾਂਗ ਬਹੁਤ ਸਾਰੀਆਂ ਮੰਗਾਂ ਲਟਕਦੀਆਂ ਆ ਰਹੀਆਂ ਹਨ। ਮੇਰੇ ਦੋਸਤਾਂ ਨੇ, ਬਹੁਤ ਸਾਰਿਆਂ ਨੇ, ਮੇਰੇ ਪ੍ਰਤੀ ਬੜੇ ਅੱਛੇ ਸ਼ਬਦ ਕਹੇ ਹਨ, ਮੈਂ ਪਵਿੱਤਰ ਹਾਊਸ ਵਿੱਚ, ਸਪੀਕਰ ਸਾਹਿਬ ਤੁਹਾਡੇ ਰਾਹੀਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਉਨ੍ਹਾਂ ਦੇ ਚੰਗੇ ਸ਼ਬਦ ਮੇਰਾ ਦਿਮਾਗ ਨਹੀਂ ਫੇਰਨਗੇ। ਸਪੀਕਰ ਸਾਹਿਬ, ਪਿਛਲੇ 20 ਸਾਲਾਂ ਵਿੱਚ ਟੀਚਰਜ਼ ਦੀਆਂ ਕੁਝ ਅਜਿਹੀਆਂ ਮੰਗਾਂ ਸਨ ਜਿਨ੍ਹਾਂ ਤੇ ਇਕ ਪੈਸਾ ਵੀ ਖਰਚ ਨਹੀਂ ਹੁੰਦਾ ਸੀ, ਮੈਨੂੰ ਇਸ ਗੱਲ ਦਾ ਮਾਣ ਹੈ ਕਿ ਮੇਰੇ ਮਹਿਕਮੇ ਨੇ ਔਰ ਮੇਰੇ ਸਾਥੀ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ ਜੀ ਨੇ ਅਤੇ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਹਰਚਰਨ ਸਿੰਘ ਬਰਾੜ ਦੇ ਆਸ਼ੀਰਵਾਦ ਨਾਲ ਅਸੀਂ ਉਨ੍ਹਾਂ ਵਿਚੋਂ 18 ਮੰਗਾਂ ਪੂਰੀਆਂ ਕਰ ਲਈਆਂ ਹਨ ਅਤੇ ਇਸ ਦੇ ਫਲਸਰੂਪ ਸਾਰੀਆਂ ਜਥੇਬੰਦੀਆਂ ਨੇ, ਚਾਹੇ ਉਨ੍ਹਾਂ ਦਾ ਸਬੰਧ ਕਿਸੇ ਨਾਲ ਵੀ ਸੀ, ਸਾਨੂੰ ਇਹ ਵਿਸ਼ਵਾਸ਼ ਦਿਵਾਇਆ ਕਿ ਉਹ ਐਜੀਟੇਸ਼ਨ ਦਾ ਰਾਹ ਛੱਡ ਦੇਣਗੇ ਅਤੇ ਅਖਬਾਰਾਂ ਨਾਲ ਅਪੀਲ ਕੀਤੀ ਕਿ ਅਸੀਂ ਅਪੀਲ ਕਰਦੇ ਹਾਂ ਕਿ ਸਾਰੇ ਅਧਿਆਪਕ ਸਾਥੀ ਸਕੂਲਾਂ ਵਿਚ ਸਮੇਂ ਸਿਰ ਜਾਣ ਅਤੇ ਪੂਰੀ ਤਨ-ਦੇਹੀ ਨਾਲ ਅਤੇ ਦਿਆਨਤਦਾਰੀ ਨਾਲ ਬੱਚਿਆਂ ਨੂੰ ਪੜ੍ਹਾਉਣ। ਸਪੀਕਰ ਸਾਹਿਬ, ਐਸਾ ਪੰਜਾਬ ਦੇ ਇਤਿਹਾਸ ਵਿੱਚ ਪਹਿਲੀ ਵਾਰ ਹੋ ਸਕਿਆ ਹੈ। ਇਸ ਲਈ ਸਾਡੀ ਉਨਾਂ ਪ੍ਰਤੀ ਸੱਚੀ ਅਤੇ ਇਮਾਨਦਾਰੀ ਵਾਲੀ ਸੋਚ ਹੋਣੀ ਚਾਹੀਦੀ ਹੈ ਕਿਉਂਕਿ ਉਨ੍ਹਾਂ ਨੇ ਸਾਡੇ ਤੇ ਭਰੋਸਾ ਕੀਤਾ ਹੈ ਔਰ ਇਹ ਵੀ ਗੱਲ ਤਹਿ ਹੋਈ ਹੈ ਕਿ ਅੱਗੇ ਤੋਂ ਅਧਿਆਪਕ ਜਥੇਬੰਦੀਆਂ ਆਪਣੇ ਆਪ ਨੂੰ ਆਪਣੀ ਮੰਗਾਂ ਤੱਕ ਹੀ ਸੀਮਤ ਰੱਖਣਗੀਆਂ। ਔਰ ਉਹ ਇਕ ਸੈਮੀਨਾਰ ਕਰਨਗੇ, ਅਤੇ ਜਿੰਨੇ ਵੀ ਸਿੱਖਿਆ ਸ਼ਾਸਤਰੀ ਹਨ, ਉਹ ਵੀ ਸ਼ਾਮਲ ਹੋਣਗੇ, ਅਧਿਆਪਕ ਜਥੇਬੰਦੀਆਂ ਵੀ ਸ਼ਾਮਲ ਹੋਣਗੀਆਂ ਔਰ ਵੱਖ-ਵੱਖ ਸਮਾਜ ਸੇਵੀ ਵੀ ਸ਼ਾਮਲ ਹੋਣਗੇ। ਜਿਨ੍ਹਾਂ ਨੂੰ 'ਥਿੰਕਰ ਫੋਰਮ' ਦਾ ਨਾ ਦਿੱਤਾ ਜਾਵੇਗਾ। ਉਹ ਸੈਮੀਨਾਰ ਕਰਨਗੇ ਕਿ ਵਿਦਿਆ ਵਿੱਚ ਖੜੋਤ ਕਿਉਂ ਆਈ ? ਅਧਿਆਪਕ ਦਾ ਕੀ ਰੋਲ ਹੈ, ? ਅਧਿਆਪਕ ਨੇ ਕੀ ਰੋਲ ਅਦਾ ਕੀਤਾ ਔਰ ਕੀ ਅਦਾ ਕਰਨਾ ਚਾਹੀਦਾ ਹੈ, ਇਨ੍ਹਾਂ ਸਾਰਿਆਂ ਤੇ ਵਿਚਾਰ ਕਰਨਗੇ। ਅਧਿਆਪਕਾਂ ਨੂੰ ਆਪਣੀਆਂ ਮੰਗਾਂ ਤੱਕ ਹੀ ਸੀਮਿਤ ਨਹੀਂ ਰਹਿਣਾ ਚਾਹੀਦਾ ਸਗੋਂ ਆਪਣੇ ਫਰਜ਼ਾਂ ਅਤੇ ਅਧਿਕਾਰਾਂ ਤੇ ਚੱਲਣ ਲਈ ਜਾਗਰੂਕ ਰੋਲ ਅਦਾ ਕਰਨਾ ਚਾਹੀਦਾ ਹੈ। ਜੋ ਵੀ ਨਾਸ਼ਵਾਦੀ ਗੱਲਾਂ ਹਨ, ਇਹ ਉਨ੍ਹਾਂ ਸਾਰਿਆਂ ਦਾ ਜਵਾਬ ਹੈ। ਕਈ ਗੱਲਾਂ ਸਾਹਮਣੇ ਆਈਆਂ। ਟਰਾਂਸਫਰਾਂ ਦੀ ਗੱਲ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਔਰ ਮਾਣ ਵੀ ਹੈ ਕਿ ਸਮਾਂ ਸਭ ਕੁਝ ਸਿਖਾ ਦਿੰਦਾ ਹੈ। ਛੱਜਲਵੱਡੀ ਜੀ ਚਲੇ ਗਏ ਹਨ।

**ਇੱਕ ਆਵਾਜ਼ :** ਇਹ ਇਧਰ (ਟਰੇਜ਼ਰੀ ਬੈਂਚਾਂ ਵਿੱਚ) ਬੈਠੇ ਹਨ।

**ਸਕੂਲ ਸਿੱਖਿਆ ਮੰਤਰੀ :** ਇੱਧਰ ਜ਼ਿਆਦਾ ਬੈਠਦੇ ਹਨ । ਵਾਹਿਗੁਰੂ ਭਲੀ ਕਰੇ । (ਹਾਸਾ)

**ਸ੍ਰੀ ਸਪੀਕਰ :** ਤੁਸੀਂ ਇਨ੍ਹਾਂ ਨੂੰ ਛਾਤੀ ਨਾਲ ਲਗਾ ਕੇ ਰੱਖੋ । (ਹਾਸਾ)

**ਸਕੂਲ ਸਿੱਖਿਆ ਮੰਤਰੀ :** ਅਧਿਆਪਕਾਂ ਦੀਆਂ ਬਦਲੀਆਂ ਵਿਚ ਪਰੇਸ਼ਾਨੀ ਹੁੰਦੀ ਹੈ । ਤੁਹਾਨੂੰ ਯਾਦ ਹੋਵੇਗਾ, ਸਪੀਕਰ ਸਾਹਿਬ, ਇਨ੍ਹਾਂ ਦੀ ਪਾਰਟੀ ਦਾ ਰਾਜ ਸੀ। ਮੈਂ ਉਸ ਸਮੇਂ ਅਧਿਆਪਕ ਸੀ । ਇਨ੍ਹਾਂ ਨੇ ਰੂਲ ਬਣਾ ਦਿੱਤਾ ਕਿ ਘਰ ਤੋਂ 25 ਕਿਲੋਮੀਟਰ ਤੱਕ ਅਧਿਆਪਕ ਨਾ ਰਹੇ । ਉਸ ਦੇ ਫਲਸਰੂਪ ਅਸੀਂ ਇੱਥੇ ਆ ਗਏ ਅਤੇ ਇਹ ਉਥੇ (ਆਪੋਜ਼ੀਸ਼ਨ ਬੈਂਚਾਂ ਵਿੱਚ) ਚਲੇ ਗਏ । ਸਮੇਂ ਨੇ ਉਨ੍ਹਾਂ ਨੂੰ ਸਿਖਾ ਦਿੱਤਾ । ਸਾਨੂੰ ਕਿਸੇ ਵੀ ਵਰਗ ਨਾਲ ਨਫਰਤ ਨਹੀਂ ਕਰਨੀ ਚਾਹੀਦੀ । ਉਸ ਨਫਰਤ ਦੇ ਸਿੱਟੇ ਵਜੋਂ ਹੀ ਅਧਿਆਪਕਾਂ ਨੇ ਇਨ੍ਹਾਂ ਨੂੰ ਸਬਕ ਸਿਖਾਇਆ ਪਰ ਅੱਜ ਇਨ੍ਹਾਂ ਨੇ ਬੜੇ ਅੱਛੇ ਢੰਗ ਨਾਲ ਅਧਿਆਪਕਾਂ ਦੀਆਂ ਮੰਗਾਂ ਬਾਰੇ ਆਪਣਾ ਪੱਖ ਦਿੱਤਾ ਹੈ । ਇਸ ਤੋਂ ਪਹਿਲਾਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਸਮੇਂ ਵਿਦਿਆ ਮੰਤਰੀ ਜੀ ਨੇ ਅਤੇ ਹੁਣ ਸਰਦਾਰ ਹਰਚਰਨ ਸਿੰਘ ਬਰਾੜ ਜੀ ਦੀ ਸਰਕਾਰ ਨੇ ਇੱਕ ਐਸਾ ਨਿਰਨਾ ਲਿਆ ਕਿ ਮੇਰੇ ਹੀ ਸਾਥੀ ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ ਦੀ ਅਗਵਾਈ ਹੇਠ ਇੱਕ ਪੱਕੀ ਕਮੇਟੀ ਬਣਾ ਦਿੱਤੀ ਗਈ ਹੈ ਜਿਹੜੀ ਡੇਢ ਮਹੀਨੇ ਵਿਚ ਪੱਕੇ ਨਿਯਮ ਬਣਾਏਗੀ ਕਿ ਅੱਗੇ ਤੋਂ ਕਿਸ ਢੰਗ ਨਾਲ ਟਰਾਂਸਫਰਜ਼ ਹੋਣ ਔਰ ਕੋਈ ਵੀ ਅੱਗੇ-ਪਿੱਛੇ ਟਰਾਂਸਫਰ ਨਾ ਹੋਵੇ । ਇਸ ਦੇ ਨਾਲ ਹੀ ਇੱਕ ਕੈਲੰਡਰ ਵੀ ਬਣਾਇਆ ਜਾਵੇਗਾ ਜਿਸ ਵਿਚ ਇਹ ਦੱਸਿਆ ਹੋਵੇਗਾ ਕਿ ਸਾਰੇ ਸਾਲ ਵਿਚ ਕਿੰਨੇ ਦਿਨ ਪੜ੍ਹਾਈ ਹੋਵੇਗੀ, ਕਦੋਂ ਛੁੱਟੀਆਂ ਹੋਣਗੀਆਂ, ਕਦੋਂ ਕੀ ਕਰਨਾ ਹੈ ਅਤੇ ਕਦੋਂ ਕੀ ਨਹੀਂ ਕਰਨਾ ਹੈ । ਇਹ ਸਾਰਾ ਪੱਕੇ ਤੌਰ ਤੇ ਬਣਾਵਾਂਗੇ । ਇੱਥੇ ਮਿੱਤਲ ਸਾਹਿਬ ਨੇ ਮਾਨਤਾ ਪ੍ਰਾਪਤ ਸਕੂਲਾਂ ਦੇ ਸੰਘਰਸ਼ ਬਾਰੇ ਜ਼ਿਕਰ ਕੀਤਾ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛਲੀ ਦਿਨੀਂ ਪੰਜ ਸਤੰਬਰ ਨੂੰ ਸਾਰੇ ਹਿੰਦੁਸਤਾਨ ਵਿਚ ਡਾਕਟਰ ਰਾਧਾ ਕ੍ਰਿਸ਼ਨਨ ਜੀ ਦੇ ਜਨਮ ਦਿਹਾੜੇ ਤੇ ਅਧਿਆਪਕ ਦਿਵਸ ਮਨਾਇਆ ਗਿਆ । ਔਰ ਪੰਜਾਬ ਵਿਚ ਫ਼ਰੀਦਕੋਟ ਵਿਚ ਮਨਾਉਣ ਦਾ ਨਿਰਨਾ ਲਿਆ ਗਿਆ । ਕੁਝ ਸਾਥੀ ਮੈਨੂੰ ਮਿਲੇ ਸਨ ਔਰ ਉਨ੍ਹਾਂ ਨੂੰ ਅਸੀਂ ਵਿਸ਼ਵਾਸ ਦਿਵਾਇਆ ਸੀ ਕਿ ਤੁਹਾਨੂੰ ਬਹੁਤ ਛੇਤੀ ਬੁਲਾ ਕੇ ਵਾਜਬ ਮੰਗਾਂ ਨੂੰ ਪ੍ਰਵਾਨ ਕਰ ਲਵਾਂਗੇ । ਉਨ੍ਹਾਂ ਨੇ ਇਹ ਵੀ ਕਿਹਾ ਸੀ ਕਿ ਪਵਿੱਤਰ ਸਦਨ ਵਿੱਚ ਜੋ ਇਕਰਾਰ ਕੀਤਾ ਗਿਆ ਸੀ, ਜੋ ਵਿਸ਼ਵਾਸ ਦਿਵਾਇਆ ਗਿਆ ਸੀ, ਉਹ ਪੂਰਾ ਕੀਤਾ ਜਾਵੇ ਪਰ ਇਸ ਦੇ ਬਾਵਜੂਦ ਉਨ੍ਹਾਂ ਨਿਰਨਾ ਇਹ ਲਿਆ ਕਿ ਮੁਜ਼ਾਹਰਾ ਕੀਤਾ ਜਾਵੇ । ਮੈਨੂੰ ਖੁਸ਼ੀ ਹੈ ਕਿ ਮੈਂ ਵੀ ਉਸ ਮੁਜ਼ਾਹਰੇ ਵਿਚ ਸਾਮਲ ਹੋਇਆ ਔਰ ਉਨ੍ਹਾਂ ਦੀਆਂ ਗੱਲਾਂ ਸੁਣੀਆਂ ਔਰ ਉਨ੍ਹਾਂ ਨੂੰ ਕਨਵਿਨਸ ਕਰਵਾਇਆ । ਪੰਜਾਬ ਦੇ ਇਤਿਹਾਸ ਵਿਚ ਪਹਿਲੀ ਵਾਰ ਹੋਇਆ ਹੈ ਕਿ ਸਾਰੀਆਂ ਟਰੇਡ ਯੂਨੀਅਨਾਂ ਔਰ ਅਧਿਆਪਕ ਜਥੇਬੰਦੀਆਂ ਪੰਜ ਸਤੰਬਰ ਨੂੰ ਅਧਿਆਪਕ ਦਿਵਸ ਵਿਚ ਸ਼ਾਮਲ ਹੋਈਆਂ ਔਰ ਤਕਰੀਬਨ ਸੱਤ ਹਜ਼ਾਰ ਅਧਿਆਪਕ ਸ਼ਾਮਲ ਹੋਏ । ਕਿਸੇ ਨੇ ਵਿਰੋਧ ਨਹੀਂ ਕੀਤਾ ਕਿਉਂਕਿ ਮੈਂ ਸਮਝਦਾ ਹਾਂ ਕਿ ਅਧਿਆਪਕ ਦਿਵਸ ਹਕੀਕਤਨ ਹੋਣਾ ਚਾਹੀਦਾ ਹੈ । ਇਹ ਸਰਕਾਰੀ ਸ਼ੋਅ ਨਹੀਂ ਬਣਨਾ

ਚਾਹੀਦਾ ਔਰ ਇਹ ਹਕੀਕਤ ਵਿਚ ਹੋਣਾ ਚਾਹੀਦਾ ਹੈ। ਹੁਣ ਪੱਕੇ ਤੌਰ ਤੇ ਫੈਸਲਾ ਕੀਤਾ ਗਿਆ ਕਿ ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ ਜੀ ਦੀ ਅਗਵਾਈ ਵਿਚ ਕਮੇਟੀ ਬਣਾ ਦਿੱਤੀ ਹੈ ਔਰ ਉਸ ਦੇ ਵਿੱਚ ਕੋਸ਼ਿਸ਼ ਕੀਤੀ ਹੈ ਕਿ ਜਿਹੜੇ ਪੁਰਾਣੇ ਲੀਡਰ ਹਨ, ਉਨ੍ਹਾਂ ਨੂੰ ਵੀ ਲਿਆ ਜਾਵੇ। ਸ੍ਰੀ ਪ੍ਰੇਮ ਗੁਪਤਾ, ਜਿਹੜੇ ਕਿ ਅਧਿਆਪਕਾਂ ਦੇ ਐਮ. ਐਲ. ਸੀ. ਰਹੇ ਔਰ ਮਨਿਸਟਰ ਵੀ ਰਹੇ, ਉਨ੍ਹਾਂ ਨੂੰ ਮੈਂਬਰ ਵੀ ਪਾਇਆ ਹੈ ਔਰ ਉਨ੍ਹਾਂ ਦੇ ਮੈਂਬਰ ਜਨਰਲ ਸੈਕ੍ਰੇਟਰੀ ਨੂੰ ਵੀ ਸ਼ਾਮਿਲ ਕੀਤਾ ਤਾਂ ਕਿ ਉਨ੍ਹਾਂ ਦੀ ਸਮੱਸਿਆ ਵੀ ਹੱਲ ਹੋ ਜਾਵੇ। ਇਹ ਗੱਲ ਮੈਂ ਤਾਂ ਕਹਿ ਰਿਹਾ ਹਾਂ ਕਿ ਜਦ ਤੱਕ ਸਾਡੇ ਸਕੂਲਾਂ ਦੇ ਵਿੱਚ ਕੰਮ ਕਰਨ ਵਾਲੇ ਸਾਥੀ ਬੇਲੋੜੀ ਪ੍ਰੇਸ਼ਾਨੀ ਤੋਂ ਖਹਿੜਾ ਨਹੀਂ ਛੁਡਾ ਸਕਣਗੇ, ਉਹ ਮਾਨਸਿਕ ਤੌਰ ਤੇ ਸੰਤੁਸ਼ਟ ਨਹੀਂ ਹੋਣਗੇ। ਉਹ ਆਪਣੇ ਧੰਦੇ ਨਾਲ, ਆਪਣੇ ਕੰਮ ਨਾਲ ਇਨਸਾਫ਼ ਨਹੀਂ ਕਰ ਸਕਣਗੇ ਔਰ ਸਾਡੀ ਪੂਰੀ ਕੋਸ਼ਿਸ਼ ਹੈ ਕਿ ਜਿਥੋਂ ਤੱਕ ਹੋ ਸਕੇ, ਉਨ੍ਹਾਂ ਨੂੰ ਸੰਤੁਸ਼ਟ ਕਰ ਸਕੀਏ ਔਰ ਉਨ੍ਹਾਂ ਨੂੰ ਆਪਣੇ ਅਧਿਕਾਰਾਂ ਬਾਰੇ ਸਮਝਾ ਸਕੀਏ। ਜਿਸ ਤਰ੍ਹਾਂ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਅਸੀਂ ਇਹ ਸਾਰੀਆਂ ਗੱਲਾਂ ਪੂਰੀਆਂ ਕਰਾਂਗੇ ਕਿ ਅਸੀਂ ਆਉਣ ਵਾਲੇ ਦਿਨਾਂ ਵਿੱਚ ਇੱਕ ਐਸਾ ਮਾਹੌਲ ਸਿਰਜ ਸਕੀਏ, ਐਸਾ ਵਾਤਾਵਰਨ ਸਿਰਜ ਸਕੀਏ, ਐਸਾ ਸਿਸਟਮ ਲਾਗੂ ਕਰ ਸਕੀਏ ਕਿ ਜਿਥੇ ਸਾਡੇ ਬੱਚਿਆਂ ਨੂੰ ਕਿਸੇ ਗੱਲੋਂ ਮਜ਼ਬੂਰ ਹੋ ਕੇ ਕਿਸੇ ਐਸੇ ਗੈਰ-ਸਰਕਾਰੀ ਸਕੂਲ ਵਿੱਚ ਜਾਣ ਲਈ ਬੇਵੱਸ ਨਾ ਹੋਣਾ ਪਵੇ। ਇਸ ਤੋਂ ਪਹਿਲਾਂ ਕਿਹਾ ਗਿਆ ਕਿ ਸਰਕਾਰੀ ਸਕੂਲਾਂ ਵਿੱਚ ਪੂਰੀ ਤੇ ਚੰਗੀ, ਸਹੀ ਢੰਗ ਨਾਲ ਵਿੱਦਿਆ ਨਹੀਂ ਮਿਲਦੀ। ਇਸ ਤਰ੍ਹਾਂ ਦੇ ਕੁਝ ਸਕੂਲ ਵੀ ਹਨ, ਇਹ ਬਿਲਕੁੱਲ ਹਕੀਕਤ ਹੈ। ਇਸ ਤੋਂ ਪਹਿਲਾਂ ਐਜੂਕੇਸ਼ਨ ਬੋਰਡ ਦੇ ਚੇਅਰਮੈਨ, ਤਿੰਨਾਂ ਯੂਨੀਵਰਸਿਟੀਆਂ ਦੇ ਵੀ. ਸੀ. ਔਰ ਦੂਸਰੇ ਜੋ ਹੋਰ ਅਧਿਕਾਰੀ ਸਨ, ਸਕੂਲਾਂ ਦੇ ਡੀ. ਪੀ. ਆਈ. ਦੀ ਇੱਕ ਮੀਟਿੰਗ ਕੱਲ੍ਹ 20 ਤਰੀਕ ਨੂੰ ਬੁਲਾਈ, ਸੀ ਸਾਡੇ ਸਿੱਖਿਆ ਸਕੱਤਰ ਜੀ ਨੇ, ਕਿ ਇੱਕ ਐਸਾ ਐਕਟ ਬਣਾਇਆ ਜਾਵੇ, ਇੱਕ ਐਸਾ ਕਾਨੂੰਨ ਬਣਾਇਆ ਜਾਵੇ, ਜਿਸ ਵਿੱਚ ਜਿਸ ਤਰ੍ਹਾਂ ਸਾਡੇ ਹਾਊਸ ਦੇ ਆਦਰਯੋਗ ਮੈਂਬਰਾਂ ਨੇ ਚਿੰਤਾ ਪ੍ਰਗਟ ਕੀਤੀ ਹੈ ਕਿ ਕਿਸ ਤਰ੍ਹਾਂ ਲੁੱਟ ਹੁੰਦੀ ਹੈ, ਕਿਧਰੇ ਬਿਲਡਿੰਗ ਨਹੀਂ ਹੈ, ਕਿਧਰੇ ਖੇਡਾਂ ਦੀ ਗਰਾਊਂਡ ਨਹੀਂ ਹੈ, ਇੱਕ ਕਿਸਮ ਦੀਆਂ ਦੁਕਾਨਾਂ ਚਲਦੀਆਂ ਹਨ, ਉਨ੍ਹਾਂ ਨੂੰ ਨੱਥ ਪਾਈ ਜਾਵੇ। ਉਹ ਮੀਟਿੰਗ ਕੱਲ੍ਹ ਨਹੀਂ ਹੋ ਸਕੇਗੀ ਕਿਉਂਕਿ ਅਸੀਂ ਸੈਸ਼ਨ ਵਿੱਚ ਰੁਝੇ ਹਾਂ। ਇਸ ਤੋਂ ਪਿੱਛੋਂ 1-10-1996 ਨੂੰ ਇਹ ਮੀਟਿੰਗ ਫਿਰ ਰੱਖੀ ਗਈ ਹੈ ਤਾਂ ਕਿ ਇਸ ਨੂੰ ਵਿਸਥਾਰ ਪੂਰਵਕ ਵਿਚਾਰਿਆ ਜਾ ਸਕੇ ਅਤੇ ਕੋਈ ਫੂਲ ਪਰੂਫ ਐਕਟ ਬਣਾ ਸਕੀਏ ਜਿਸ ਵਿੱਚ ਲੁੱਟ ਹਮੇਸ਼ਾ ਲਈ ਖਤਮ ਹੋ ਸਕੇ ਅਤੇ ਬੱਚਿਆਂ ਨੂੰ ਪੂਰਾ ਇਨਸਾਫ਼ ਮਿਲ ਸਕੇ ਔਰ ਇਸ ਹਾਊਸ ਦੀ ਚਿੰਤਾ ਵੀ ਹਮੇਸ਼ਾ ਵਾਸਤੇ ਦੂਰ ਕਰ ਸਕੀਏ। ਮੈਂ ਤੁਹਾਡਾ ਧੰਨਵਾਦੀ ਹਾਂ ਔਰ ਜਿਸ ਤਰ੍ਹਾਂ ਮੈਂਬਰਾਂ ਨੇ, ਮੇਰੇ ਸਾਥੀਆਂ ਨੇ ਆਪਣੇ ਵਿਚਾਰ ਰੱਖੇ, ਉਨ੍ਹਾਂ ਦਾ ਰਿਣੀ ਹਾਂ। ਉਨ੍ਹਾਂ ਦਾ ਰਿਣੀ ਇਸ ਗੱਲ ਕਰਕੇ ਹਾਂ ਕਿ ਮੇਰੇ ਸਾਥੀਆਂ ਨੇ, ਚਾਹੇ ਉਹ ਕਿਸੇ ਪਾਰਟੀ ਨਾਲ ਸਬੰਧਤ ਹੋਣ, ਮੇਰੇ ਵਾਸਤੇ ਚੰਗੇ ਸ਼ਬਦ ਕਹੇ, ਜਿਹੜੇ ਮੇਰਾ ਹਮੇਸ਼ਾ ਮਾਰਗ ਦਰਸ਼ਨ ਕਰਨਗੇ।

**ਉੱਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇੱਕ ਮੈਂਬਰ ਸਾਹਿਬ ਨੇ ਅਮੈਂਡਮੈਂਟ ਮੂਵ ਕਰਨੀ ਹੈ। ਇਸ ਕਰਕੇ ਮੈਂ ਚਾਹੁੰਦੀ ਹਾਂ ਕਿ ਪਹਿਲੇ ਉਨ੍ਹਾਂ ਨੂੰ ਬੁਲਾਇਆ ਜਾਵੇ। ਬਾਅਦ

[ਉੱਪ ਮੁੱਖ ਮੰਤਰੀ]

ਵਿੱਚ ਮੈਂ ਥੋੜ੍ਹਾ ਸਮਾਂ ਲੈ ਲਵਾਂਗੀ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** ( ਚਮਕੌਰ ਸਾਹਿਬ, ਐਸ. ਸੀ.) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ . . .

**ਸ੍ਰੀ ਸਪੀਕਰ** : ਇਹ ਕੋਈ ਸਿਸਟਮ ਹੈ ਅਮੈਂਡਮੈਂਟ ਦਾ ? when an amendment is given, it is circulated. This is not the way.

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਸਰਕੂਲੇਟ ਕਰਨ ਤੋਂ ਬਿਨਾਂ ਕੋਈ ਅਮੈਂਡਮੈਂਟ ਨਹੀਂ ਹੁੰਦੀ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਰੈਜ਼ੋਲਿਊਸ਼ਨ ਅੱਜ ਹੀ ਮਿਲਿਆ ਹੈ ਇਸ ਕਰਕੇ ਦੇਰ ਹੋ ਗਈ। ਬੀਬੀ ਵਿਮਲਾ ਡਾਂਗ ਨੇ ਬੜਾ ਹੀ ਮਹੱਤਵਪੂਰਨ ਤੇ ਇੰਪਾਰਟੈਂਟ ਮਸਲਾ ਲਿਆਂਦਾ ਹੈ। ਅਸੀਂ ਮੈਡਮ ਡਾਂਗ ਦੇ ਬਹੁਤ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਇਹੋ ਰੈਜ਼ੋਲਿਊਸ਼ਨ ਮੂਵ ਕੀਤਾ ਹੈ ਜਿਹੜਾ ਕਿ ਮੈਂ ਸਮਝਦਾ ਹਾਂ ਕਿ ਅੱਜ ਤੋਂ 4-5 ਸਾਲ ਪਹਿਲਾਂ, ਜਦੋਂ ਸਰਕਾਰ ਬਣੀ ਸੀ, ਉਦੋਂ ਹੀ ਮੂਵ ਹੋ ਜਾਣਾ ਚਾਹੀਦਾ ਸੀ। ਸਪੀਕਰ ਸਾਹਿਬ, ਇਹ ਰੈਜ਼ੋਲਿਊਸ਼ਨ ਮੈਂ ਸਮਝਦਾ ਹਾਂ ਕਿ ਅਧੂਰਾ ਹੈ। ਕਿਉਂਕਿ ਇਸ ਦੇ ਵਿੱਚ ਇੱਕ ਹੀ ਡਿਮਾਂਡ ਕੀਤੀ ਗਈ ਹੈ ਕਿ ਜਿਹੜੇ ਪ੍ਰਾਈਵੇਟ, ਅਨ-ਰਿਕੋਗਨਾਈਜ਼ਡ ਇੰਸਟੀਚਿਊਸ਼ਨਜ਼ ਹਨ, ਉਨ੍ਹਾਂ ਦੇ ਲਈ ਇਫੈਕਟਿਵ ਲੈਜਿਸਲੇਸ਼ਨ ਇਨੈਕਟ ਹੋਣਾ ਚਾਹੀਦਾ ਹੈ।

ਇੱਥੇ ਬੋਲਣ ਵਾਲੇ ਸਾਥੀਆਂ ਨੇ ਕਿਹਾ ਹੈ ਇਹ ਬੜਾ ਜ਼ਰੂਰੀ ਹੈ। ਅੱਜ ਸਮਾਜ ਦੇ ਵਾਸਤੇ ਸਾਨੂੰ ਕੀ ਚਾਹੀਦਾ ਹੈ ਅੱਜ ਸਾਡਾ ਸਮਾਜ ਕਿਥੇ ਪਹੁੰਚ ਬੈਠਾ ਹੈ। ਸਾਡੇ ਸਾਥੀਆਂ ਨੇ ਪੰਜਾਬੀ ਸੂਬੇ ਦੀ ਮੰਗ ਕੀਤੀ ਸੀ। ਪੰਜਾਬੀ ਸੂਬੇ ਦੇ ਲਈ ਪੰਜਾਬੀ ਦੀ ਮੰਗ ਕੀਤੀ ਗਈ ਸੀ। ਪੰਜਾਬ ਨੂੰ ਤੋੜਿਆ ਗਿਆ। ਹਰ ਪੰਜਾਬ ਦਾ ਵਾਸੀ ਕਿਉਂਕਿ ਸਮਾਜ ਦਾ ਅੰਗ ਹੈ ਅਤੇ ਉਹ ਚਾਹੁੰਦਾ ਹੈ ਕਿ ਇਹ ਸਭ ਕੁਝ ਐਜੂਕੇਸ਼ਨ ਦੇ ਵਿੱਚ ਹੋਣਾ ਚਾਹੀਦਾ ਹੈ। ਜਿਵੇਂ ਅੱਜ ਮਿੱਤਲ ਸਾਹਿਬ ਨੇ ਕਿਹਾ ਹੈ ਕਿ ਅੱਜ ਹਰੇਕ ਬੱਚੇ ਦੇ ਮਾਤਾ-ਪਿਤਾ ਇਹ ਚਾਹੁੰਦੇ ਹਨ ਕਿ ਉਨ੍ਹਾਂ ਦਾ ਬੱਚਾ ਅੰਗਰੇਜ਼ੀ ਪੜ੍ਹੇ। ਲੇਕਿਨ ਅਸੀਂ ਕੁਝ ਹੋਰ ਚਾਹੁੰਦੇ ਹਾਂ ਪਰ ਸਮਾਜ ਕੁਝ ਹੋਰ ਚਾਹੁੰਦਾ ਹੈ। ਜਦੋਂ ਤੱਕ ਅਸੀਂ ਸਮਾਜ ਦੇ ਨਾਲ ਨਹੀਂ ਚੱਲਾਂਗੇ ਤਾਂ ਕਾਨੂੰਨ ਆਪਾਂ ਨੂੰ ਰਿਕੋਗਨਾਈਜ਼ ਨਹੀਂ ਕਰੇਗਾ। ਸੋ ਸਪੀਕਰ ਸਾਹਿਬ, ਇਹ ਜੋ ਰੈਜ਼ੋਲਿਊਸ਼ਨ ਸ੍ਰੀਮਤੀ ਵਿਮਲਾ ਡਾਂਗ ਜੀ ਨੇ ਮੂਵ ਕੀਤਾ ਹੈ, ਬਹੁਤ ਜ਼ਰੂਰੀ ਹੈ ਤਾਂ ਕਿ ਯੂਨੀਫਾਰਮਿਟੀ ਆ ਸਕੇ ਅਤੇ ਹਰੇਕ ਨੂੰ ਬਰਾਬਰ ਦੀ ਐਜੂਕੇਸ਼ਨ ਮਿਲ ਸਕੇ। ਇਸ ਸਬੰਧ ਵਿਚ ਮੈਂ ਤੁਹਾਡੀ ਇਜਾਜ਼ਤ ਦੇ ਨਾਲ ਇਕ ਅਮੈਂਡਮੈਂਟ ਮੂਵ ਕਰਨੀ ਚਾਹੁੰਦਾ ਹਾਂ।

Sir, I beg to move—

> That after the sentence 'so as to safeguard the interests of education and future of students; 'the sentence 'Before the enactment of legislation recommendations of the Committee headed by Education Secretary be also taken into consideration." be added.

Thank you, Jai Hind.

**Mr. Speaker** : Motion moved—

That after the sentence 'so as to safeguard the interests of education and future of students.', the sentence "Before the enactment of legislation recommendations of the Committee headed by Education Secretary be also taken into consideration." be added.

**ਉੱਪ ਮੁੱਖ ਮੰਤਰੀ (ਸਰਦਾਰਨੀ ਰਾਜਿੰਦਰ ਕੌਰ ਭੱਠਲ)** : ਸਪੀਕਰ ਸਾਹਿਬ, ਇਹ ਜੋ ਮਤਾ ਸਤਿਕਾਰਯੋਗ ਭੈਣ ਵਿਮਲਾ ਡਾਂਗ ਜੀ ਨੇ ਲਿਆਂਦਾ ਹੈ ਔਰ ਜੋ ਅਮੈਂਡਮੈਂਟ ਇਸ ਬਾਰੇ ਵਿਚਾਰ ਕਰਨ ਲਈ ਹੁਣ ਪੇਸ਼ ਹੋਈ ਹੈ, ਇਸ ਬਾਰੇ ਮੈਂ ਆਪਣੇ ਵਿਚਾਰ ਦੱਸਣਾ ਚਾਹੁੰਦੀ ਹਾਂ। ਸਪੀਕਰ ਸਾਹਿਬ, ਇਸ ਵਿੱਚ ਕੋਈ ਸ਼ੱਕ ਨਹੀਂ ਕਿ ਪੰਜਾਬ ਦਾ ਜੋ ਮਾਹੌਲ ਹੈ, ਪੰਜਾਬ ਦਾ ਜੋ ਦਾਇਰਾ ਹੈ ਇਹ ਸਾਰੇ ਦੇਸ਼ ਨਾਲੋਂ ਨਿਵੇਕਲਾ ਹੈ, ਚੰਗਾ ਤੇ ਅਗਾਂਹਵਧੂ ਮੰਨਿਆ ਜਾਂਦਾ ਹੈ। ਵਿਦਿਆ ਦੇ ਖੇਤਰ ਵਿੱਚ ਕੀ ਕਮੀਆਂ ਹਨ, ਕੀ ਤਰੁੱਟੀਆਂ ਹਨ ਅਤੇ ਕੀ ਕੁਝ ਕਰ ਰਹੇ ਹਾਂ ਇਸ ਬਾਰੇ ਅਸੀਂ ਇਸ ਮਤੇ ਤੇ ਵਿਚਾਰ ਕਰਨੀ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਹੈ ਕਿ ਅੱਜ ਦੀ ਜੋ ਜੈਨਰੇਸ਼ਨ ਹੈ ਉਸ ਦੇ ਉਤੇ ਮੁਲਕ ਦਾ ਭਵਿੱਖ ਨਿਰਭਰ ਕਰਦਾ ਹੈ। ਕਿਹੋ ਜਿਹੇ ਕਾਬਲ ਸਾਡੇ ਸਾਇੰਸਦਾਨ ਹਨ, ਡਾਕਟਰ ਹਨ ਜਾਂ ਹੋਰ ਕਿਸੇ ਪ੍ਰੋਫੈਸ਼ਨ ਦੇ ਨਾਲ ਸਬੰਧ ਰੱਖਣ ਵਾਲੇ ਹਨ, ਉਹ ਸਾਰੇ ਹੀ ਅੱਜ ਦੀ ਜੈਨਰੇਸ਼ਨ ਤੇ ਡਿਪੈਂਡ ਕਰਦੇ ਹਨ। ਇਸ ਵਿੱਚ ਚਾਹੇ ਕੋਈ ਸਿਆਸਤਦਾਨ ਹਨ ਜਾਂ ਕੋਈ ਹੋਰ ਕਿੱਤਾ ਕਰਨ ਵਾਲੇ ਹਨ ਚਾਹੇ ਇੰਡਸਟਰੀਲਿਸਟ ਹਨ। ਇਹ ਦੇਖਣਾ ਹੈ ਕਿ ਉਸ ਨੂੰ ਕਿਸ ਕਿਸਮ ਦੀ ਨਾਲਜ, ਕਿਸ ਕਿਸਮ ਦੀ ਸਿੱਖਿਆ ਅਤੇ ਕਿਸ ਕਿਸਮ ਦੇ ਸਾਧਨ ਉਸ ਨੂੰ ਮਿਲਦੇ ਹਨ ਅੱਜ ਅਸੀਂ ਕਿਹੋ ਜਿਹੇ ਸਾਧਨ ਵਰਤ ਰਹੇ ਹਾਂ ਜਾਂ ਕਿਹੋ ਜਿਹੀ ਨਾਲਜ ਪ੍ਰਾਪਤ ਕਰ ਰਹੇ ਹਾਂ, ਇਹ ਸਭ ਕੁਝ ਇਸ ਲੈਜਿਸਲੇਸ਼ਨ ਵਿੱਚ ਹੋਣਾ ਜਰੂਰੀ ਹੈ। ਸਪੀਕਰ ਸਾਹਿਬ, ਮੈਨੂੰ ਇੱਕ ਗੱਲ ਕਰਨ ਦੇ ਵਿੱਚ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਜਿਸ ਤਰ੍ਹਾਂ ਪਿਛਲੇ ਸਮੇਂ ਦੇ ਵਿੱਚ ਪੰਜਾਬ ਦੇ ਮਾੜੇ ਹਾਲਾਤਾਂ ਵਿੱਚ ਸਾਰਾ ਐਜੂਕੇਸ਼ਨ ਦਾ ਢਾਂਚਾ ਤੇ ਸਾਰੇ ਸਕੂਲ ਬੰਦ ਹੀ ਹੋ ਗਏ ਸਨ, ਕਿਸ ਤਰ੍ਹਾਂ ਸਾਡੇ ਟੀਚਰ ਸਾਹਿਬਾਨ ਸਕੂਲਾਂ ਦੇ ਵਿੱਚ ਡਿਊਟੀਆਂ ਭੁਗਤਾਉਂਦੇ ਹੋਏ ਮਾਰੇ ਗਏ ਸਨ ਉਹ ਸਭ ਨੂੰ ਪਤਾ ਹੈ ਔਰ ਤੁਸੀਂ ਉਸ ਵਕਤ ਐਜੂਕੇਸ਼ਨ ਮਨਿਸਟਰ ਸੀ। ਇਹ ਹਾਲਾਤ ਠੀਕ ਕਰਨ ਵਿੱਚ ਜੋ ਜਦੋ-ਜਹਿਦ ਕੀਤੀ ਉਹ ਸਾਡੀ ਪਾਰਟੀ ਦੀ ਸਰਕਾਰ ਨੇ, ਕਾਂਗਰਸ ਦੀ ਸਰਕਾਰ ਨੇ ਕੀਤੀ ਹੈ। ਉਸ ਵੇਲੇ ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ ਸਨ ਅਤੇ ਅੱਜ ਸਰਦਾਰ ਹਰਚਰਨ ਸਿੰਘ ਬਰਾੜ ਜੀ ਮੁੱਖ ਮੰਤਰੀ ਹਨ। ਤੁਹਾਨੂੰ ਯਾਦ ਹੋਵੇਗਾ ਕਿ ਬਹੁਤ ਸਾਰੀਆਂ ਥਾਵਾਂ ਤੇ ਮੇਲ ਟੀਚਰਜ਼ ਦੇ ਨਾਲ ਨਾਲ ਫੀਮੇਲ ਟੀਚਰਜ਼ ਵੀ ਮਾਰੀਆਂ ਗਈਆਂ ਸਨ। ਮੋਹਾਲੀ ਦੇ ਇਕ ਸਕੂਲ ਦੇ ਵਿੱਚ ਐਜੂਕੇਸ਼ਨ ਬੋਰਡ ਦੇ ਵਾਈਸ ਚੇਅਰਮੈਨ ਦੀ ਪਤਨੀ ਇਸ ਕਰਕੇ ਮਾਰ ਦਿੱਤੀ ਗਈ ਸੀ ਕਿਉਂਕਿ ਉਹ ਜਨ-ਗਣ-ਮਨ ਕਰਾਉਂਦੀ ਸੀ। ਮੈਨੂੰ ਕਿਸੇ ਤੋਂ ਪਤਾ ਲੱਗਾ ਹੈ ਕਿ ਵਰਦੀਆਂ ਵੀ ਉਨ੍ਹਾਂ ਦੇ ਹੁਕਮ ਨਾਲ ਲਗਦੀਆਂ ਸਨ। ਇਹ ਸਾਰੇ ਕਦਮ, ਸਭ ਕੋਸ਼ਿਸ਼ਾਂ ਸਾਬਤ ਕਰਦੀਆਂ ਹਨ ਕਿ ਕਾਂਗਰਸ ਪਾਰਟੀ ਦੀ ਸਰਕਾਰ ਬਹੁਤ ਹੀ ਕੋਸ਼ਿਸ਼ ਦੇ ਨਾਲ ਬਹੁਤ ਹੀ ਟਾਪ ਪਰਾਇਰਟੀਜ਼ ਦੇ ਨਾਲ ਐਜੂਕੇਸ਼ਨ ਸਿਸਟਮ ਵਿੱਚ ਸੁਧਾਰ ਲੈ ਕੇ ਆ ਸਕੀ ਹੈ। ਇਸ ਲਈ ਮੈਨੂੰ ਇਹ ਦੱਸਣ ਵਿੱਚ ਖੁਸ਼ੀ ਹੁੰਦੀ ਹੈ ਕਿ ਅੱਜ ਹੀ ਨਹੀਂ ਬਲਕਿ

[ਉੱਪ ਮੁੱਖ ਮੰਤਰੀ]

ਸ਼ੁਰੂ ਤੋਂ ਹੀ ਸਾਡੇ ਪ੍ਰਾਇਮਰੀ ਸਕੂਲਾਂ ਨੂੰ ਸਾਡੇ ਅਨ-ਏਡਿਡ ਸਕੂਲਾਂ ਅਤੇ ਪ੍ਰਾਈਵੇਟ ਸਕੂਲਾਂ ਤੇ ਮਿਡਲ ਸਕੂਲਾਂ, ਇਨ੍ਹਾਂ ਸਾਰਿਆਂ ਵਿੱਚ ਕੀ ਦਿੱਕਤਾਂ ਆ ਰਹੀਆਂ ਹਨ, ਉਸ ਵਿੱਚ ਕੀ ਕਮੀਆਂ ਆ ਰਹੀਆਂ ਹਨ, ਉਥੇ ਕੀ ਜ਼ਿਆਦਤੀਆਂ ਹੋ ਰਹੀਆਂ ਹਨ ਕੀ ਤਰੁੱਟੀਆਂ ਆ ਰਹੀਆਂ ਹਨ, ਉਨ੍ਹਾਂ ਨੂੰ ਖਿਆਲ ਵਿੱਚ ਰੱਖਦਿਆਂ ਸਾਡੇ ਐਜੂਕੇਸ਼ਨ ਮਨਿਸਟਰ ਜੋ ਕਿ ਬਹੁਤ ਵੱਡੇ ਤਰੀਕਮ ਪਰਿਵਾਰ ਵਿੱਚ ਜਨਮੇ ਹਨ ਔਰ ਉਹ ਟੀਚਰ ਵੀ ਰਹੇ ਹਨ, ਉਨ੍ਹਾਂ ਨੇ ਜੋ ਕਦਮ ਚੁੱਕੇ ਹਨ ਉਹ ਸ਼ਲਾਘਾਯੋਗ ਹਨ। ਜਿਸ ਤਰੀਕੇ ਨਾਲ ਮਿੱਤਲ ਸਾਹਿਬ ਦੀਆਂ ਗੱਲਾ ਦੇ ਜਵਾਬ ਉਨ੍ਹਾਂ ਨੇ ਦਿੱਤੇ ਹਨ, ਉਸ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਨੇ ਬਹੁਤ ਐਫਰਟਸ ਕੀਤੀਆਂ ਹਨ ਔਰ ਉਹ ਇਸ ਰੁਝਾਨ ਵਿੱਚ ਲੱਗੇ ਹੋਏ ਹਨ। ਮੈਨੂੰ ਪੂਰੀ ਉਮੀਦ ਹੈ ਕਿ ਅੱਗੋਂ ਵੀ ਉਹ ਪੂਰੀਆਂ ਐਫਰਟਸ ਕਰਨਗੇ। ਮੈਂ ਇਹ ਵੀ ਕਹਿਣਾ ਚਾਹੁੰਦੀ ਹਾਂ ਕਿ ਇਸ ਤੋਂ ਪਹਿਲਾਂ ਮਿਡਲ ਸਕੂਲ ਪੱਧਰ ਤੱਕ ਇੱਕ ਐਕਟ ਲਾਗੂ ਕਰਨ ਦੀ ਕੋਸ਼ਿਸ਼ ਹੋਈ ਹੈ ਪਰ ਫਿਰ ਸੋਚਿਆ ਗਿਆ ਕਿ +2 ਨੂੰ ਵੀ ਐਡ ਕੀਤਾ ਜਾਵੇ। ਪਰ ਹੁਣ ਸਾਥੀ ਜੀ ਨੇ ਕਿਹਾ ਹੈ ਕਿ ਇਹ ਐਕਟ ਕਾਲਜਾਂ ਅਤੇ ਟੈਕਨੀਕਲ ਸਿੱਖਿਆ ਤੱਕ ਵੀ ਲਾਗੂ ਹੋਣਾ ਚਾਹੀਦਾ ਹੈ ਔਰ ਪ੍ਰਾਇਮਰੀ ਤੋਂ ਲੈ ਕੇ ਉਪਰਲੀ ਐਜੂਕੇਸ਼ਨ ਤੱਕ ਕੋਈ ਐਕਟ ਲਾਗੂ ਕਰਕੇ ਸਿੱਖਿਆ ਵਿਚ ਆਈਆਂ ਕਮੀਆਂ ਤੇ ਤਰੁੱਟੀਆਂ ਨੂੰ ਰੋਕਿਆ ਜਾਣਾ ਚਾਹੀਦਾ ਹੈ। ਇਸ ਲਈ ਇੱਕ ਕਮੇਟੀ ਬਣਾਈ ਗਈ ਹੈ। ਐਜੂਕੇਸ਼ਨ ਸੈਕਟਰੀ ਉਸ ਦੇ ਚੇਅਰ ਪਰਸਨ ਹਨ। ਸਾਡੀਆਂ ਸਾਰੀਆਂ ਯੂਨੀਵਰਸਿਟੀਆਂ ਦੇ ਵਾਈਸ ਚਾਂਸਲਰ ਉਨ੍ਹਾਂ ਦੇ ਮੈਂਬਰ ਲਏ ਗਏ ਹਨ ਔਰ ਐਜੂਕੇਸ਼ਨ ਬੋਰਡ ਦਾ ਚੇਅਰਮੈਨ ਵੀ ਇਸ ਦਾ ਮੈਂਬਰ ਬਣਾਇਆ ਗਿਆ ਹੈ।

## EXTENSION OF TIME OF THE SITTING

**Mr. Speaker** : Is it the pleasure of the House that time of the sitting of the House be extended till the passing of the Resolution ?

(*Voices*: yes, yes)

**Mr. Speaker** : The time of the sitting of the House is extended till the passing of the Resolution.

## RESOLUTION RE. THE ENACTMENT OF LEGISLATION TO HAVE SOME EFFECTIVE CONTROL OVER PRIVATE UNRECOGNISED EDUCATIONAL INSTITUTIONS (*Resumption*)

**ਉੱਪ ਮੁੱਖ ਮੰਤਰੀ** : ਇਹ ਸੀਰੀਅਸਨੈਸ ਜ਼ਾਹਿਰ ਕਰਦੀ ਹੈ ਕਿ ਕੋਈ ਲੀਗਲ ਤਰੁੱਟੀਆਂ ਨਾ ਰਹਿ ਜਾਣ। ਇਸ ਲਈ ਇੱਕ ਐਡਵੋਕੇਟ ਜਨਰਲ ਨੂੰ ਵੀ ਉਸ ਦਾ ਮੈਂਬਰ ਚੁਣਿਆ ਗਿਆ ਹੈ। ਇਸ ਕਰਕੇ ਸਾਡੀ ਸਰਕਾਰ ਸੁਚੇਤ ਹੈ ਕਿ ਇਨ੍ਹਾਂ ਪ੍ਰਾਈਵੇਟ ਸੰਸਥਾਵਾਂ ਉਤੇ ਕੁਝ ਪਾਬੰਦੀਆਂ ਹੋਣ। ਅਸੀਂ ਇਨ੍ਹਾਂ ਨੂੰ ਡਿਸਕਰੇਜ ਨਹੀਂ ਕਰਨਾ ਬਲਕਿ ਉਨ੍ਹਾਂ ਨੂੰ ਸ਼ਰਤਾਂ ਤੇ ਨਿਯਮਾਂ ਵਿੱਚ ਰੱਖਣਾ ਹੈ, ਉਨ੍ਹਾਂ ਨੂੰ ਖੁੱਲ੍ਹ ਨਹੀਂ ਦੇਣੀ। ਅਸੀਂ ਇਸ ਵਿਦਿਅਕ ਢਾਂਚੇ ਨੂੰ ਮਜ਼ਬੂਤ ਰੱਖਣਾ ਚਾਹੁੰਦੇ ਹਾਂ। ਇਸ ਲਈ, ਸਪੀਕਰ ਸਾਹਿਬ,

ਅਸੀਂ ਪੰਜਾਬ ਵਿਚ "ਸਾਖਰਤਾ ਲਹਿਰ" ਰਾਹੀਂ ਸੈਂਟਰਲ ਸਕੀਮ ਨੂੰ ਪੰਜਾਬ ਵਿੱਚ ਲਾਗੂ ਕੀਤਾ ਹੈ। ਅਸੀਂ ਚਾਹੁੰਦੇ ਹਾਂ ਕਿ ਸਕੂਲਾਂ ਵਿੱਚ ਛੋਟੇ ਬੱਚਿਆਂ ਨੂੰ ਹੀ ਨਹੀਂ, ਬਜ਼ੁਰਗਾਂ ਤੇ ਭੈਣ ਭਰਾਵਾਂ ਸਭ ਨੂੰ ਪੜ੍ਹਨ ਦਾ ਮੌਕਾ ਪ੍ਰਦਾਨ ਕਰੀਏ। ਇਸ ਤਰ੍ਹਾਂ ਅੱਜ ਦੀ ਐਜੂਕੇਸ਼ਨ ਲਈ ਸਾਡੀ ਬਹੁਤ ਵੱਡੀ ਜ਼ਿੰਮੇਵਾਰੀ ਹੈ। ਅਸੀਂ ਸ਼ਹਿਰਾਂ ਵਿੱਚ ਹੀ ਨਹੀਂ, ਸ਼ਹਿਰਾਂ ਵਿੱਚ ਤਾਂ ਫੈਸਿਲਟੀ ਹੈ, ਹਰ ਤਰੀਕੇ ਨਾਲ ਅਸੀਂ ਚਾਹੁੰਦੇ ਹਾਂ ਕਿ ਪਿੰਡਾਂ ਵਿੱਚ, ਕਸਬਿਆਂ ਵਿਚ, ਉਨ੍ਹਾਂ ਛੋਟੀਆਂ-ਛੋਟੀਆਂ ਥਾਵਾਂ ਤੇ ਜਿੱਥੇ ਗਰੀਬ ਲੋਕ ਰਹਿੰਦੇ ਹਨ, ਉਨ੍ਹਾਂ ਤੱਕ ਸੁਵਿਧਾ ਪ੍ਰਦਾਨ ਕਰਾ ਸਕੀਏ। ਉਨ੍ਹਾਂ ਤੱਕ ਇਹ ਸਾਰੀ ਚੀਜ਼ ਲੈ ਕੇ ਜਾਣੀ ਹੈ। ਇਸ ਲਈ ਇਹ ਖਾਸ ਤੌਰ ਤੇ ਕੰਡੀਸ਼ਨਾਂ ਹੁੰਦੀਆਂ ਹਨ ਕਿ ਟੀਚਰ ਪੜ੍ਹੇ ਲਿਖੇ ਹੋਣ ਸਕੂਲ ਦੇ ਨਾਲ ਪਲੇਅ-ਗਰਾਊਂਡ ਹੋਣ, ਬਿਲਡਿੰਗ ਪੂਰੀ ਤਰ੍ਹਾਂ ਮੁਕੰਮਲ ਦਿੱਤੀ ਜਾਵੇ ਉਸ ਵਿੱਚ ਫਰਨੀਚਰ ਪੂਰਾ ਹੋਵੇ, ਇਹ ਪ੍ਰਲਿਮਨਰੀ ਚੀਜ਼ਾਂ ਹਨ ਜਿਹੜੀਆਂ ਕਿਸੇ ਚੀਜ਼ ਦੇ ਸੈਟ ਅੱਪ ਹੋਣ ਤੋਂ ਪਹਿਲਾਂ ਦੇਖੀਆਂ ਜਾਣੀਆਂ ਚਾਹੀਦੀਆਂ ਹਨ। ਉਸ ਤੋਂ ਬਾਅਦ ਫੀਸ ਵੀ ਕੰਟਰੋਲ ਦਾਇਰੇ ਵਿੱਚ ਲਈ ਜਾਵੇ। ਇਹ ਬੇਸਿਕ ਚੀਜ਼ਾਂ ਹਨ ਜਿਨ੍ਹਾਂ ਵੱਲ ਅਸੀਂ ਧਿਆਨ ਦੇਵਾਂਗੇ। ਸਪੀਕਰ ਸਾਹਿਬ, ਤੁਹਾਨੂੰ ਇਹ ਖੁਸ਼ੀ ਹੋਵੇਗੀ ਕਿ ਲੜਕੀਆਂ ਵਾਸਤੇ ਜਿਹੜੇ ਮਾਂ ਬਾਪ ਆਪਣੇ ਬੱਚਿਆਂ ਨੂੰ ਪੜ੍ਹਾ ਨਹੀਂ ਸੀ ਸਕਦੇ ਅਸੀਂ ਉਨ੍ਹਾਂ ਵਾਸਤੇ ਪੂਰੀ ਫੀਸ ਮੁਆਫ਼ ਕੀਤੀ ਹੈ। ਇਥੇ ਹੀ ਨਹੀਂ ਬਲਕਿ ਟੈਕਨੀਕਲ ਸਾਈਡ ਤੇ ਵੀ ਅਸੀਂ ਪੂਰਾ ਧਿਆਨ ਦਿੱਤਾ ਹੈ ਔਰ ਉਨ੍ਹਾਂ ਵਾਸਤੇ ਵੀ ਫੀਸ ਮੁਆਫ਼ ਕੀਤੀ ਹੈ। ਇਹ ਬਹੁਤ ਵੱਡੀ ਗੱਲ ਹੈ। ਸਾਡੇ ਬੱਚੇ ਬਾਹਰਲੀਆਂ ਸਟੇਟਸ ਵਿਚ ਪੜ੍ਹਨ ਲਈ ਜਾਂਦੇ ਸਨ, ਇਹ ਠੀਕ ਨਹੀਂ ਸੀ ਲਗਦਾ। ਜਦ ਕਿ ਸਾਡੇ ਪੰਜਾਬ ਵਿਚ ਸਾਧਨ ਵੀ ਮੌਜੂਦ ਸਨ, ਮੈਟੇਈਰੀਅਲ ਵੀ ਮੌਜੂਦ ਸੀ ਪਰ ਲੋੜ ਮੁਤਾਬਿਕ ਐਜੂਕੇਸ਼ਨ ਸੰਸਥਾਵਾਂ ਨਾ ਹੋਣ ਕਰਕੇ ਸਾਡੇ ਬੱਚੇ ਬਾਹਰ ਡੋਨੇਸ਼ਨਾਂ ਦੇ ਕੇ ਪੜ੍ਹਨ ਲਈ ਜਾਂਦੇ ਸਨ ਅਤੇ ਫ਼ਿਰ ਉਹ ਬੱਚੇ ਕਈ ਵਾਰ ਕਈ ਇੰਨਸੀਡੈਂਟਸ ਦਾ ਵੀ ਸ਼ਿਕਾਰ ਹੁੰਦੇ ਸਨ। ਸਾਨੂੰ ਖੁਸ਼ੀ ਹੈ ਕਿ ਜਿਥੇ ਸਾਡੀ ਸਰਕਾਰ ਨੇ ਅਤਿਵਾਦ ਦਾ ਮੁਕਾਬਲਾ ਕੀਤਾ ਉਥੇ ਡਿਵੈਲਪਮੈਂਟ ਵਾਸਤੇ ਵੀ ਬੜੇ ਕਦਮ ਪੁੱਟੇ ਹਨ ਅਤੇ ਐਜੂਕੇਸ਼ਨ ਵਾਲੀ ਸਾਈਡ ਤੇ ਪੂਰਾ ਧਿਆਨ ਦਿੱਤਾ ਹੈ ਅਤੇ ਕਈ ਸ਼ਲਾਘਾਯੋਗ ਕੰਮ ਕੀਤੇ ਹਨ। ਤੁਹਾਨੂੰ ਪਤਾ ਹੈ ਕਿ ਪਹਿਲੇ ਥੋੜ੍ਹੇ ਜਿਹੇ ਇੰਜੀਨੀਰਿੰਗ ਕਾਲਜ ਹੁੰਦੇ ਸਨ ਪਰ ਸਾਡੀ ਸਰਕਾਰ ਨੇ ਇਸ ਪਾਸੇ ਵੱਲ ਧਿਆਨ ਦਿੱਤਾ ਅਤੇ ਜਿਹੜਾ ਲੌਂਗੋਵਾਲ ਨਾਂ ਤੇ ਕਾਲਜ ਖੋਲ੍ਹਣ ਦਾ ਇਨ੍ਹਾਂ ਨੇ ਐਲਾਨ ਕੀਤਾ ਸੀ ਔਰ ਉਸ ਨੂੰ ਵੀ ਇਨ੍ਹਾਂ ਬਾਅਦ ਵਿਚ ਆਈ. ਟੀ. ਆਈ. ਵਿਚ ਬਦਲ ਦਿੱਤਾ ਸੀ, ਉਸ ਵਾਸਤੇ ਵੀ ਅਸੀਂ ਬੜੀ ਵੱਡੀ ਫਾਈਟ ਕਰਕੇ ਸੈਂਟਰ ਦੇ ਨਾਲ ਮਿਲ ਕੇ ਉਸ ਨੂੰ ਡਿਗਰੀ ਕਾਲਜ ਬਣਾਇਆ ਹੈ। ਕਾਂਗਰਸ ਪਾਰਟੀ ਵਿਦਿਆ ਦੇ ਮਾਮਲੇ ਵਿਚ ਕਿਸੇ ਨਾਲ ਕੋਈ ਵਿਤਕਰਾ ਨਹੀਂ ਕਰਦੀ। ਸਾਡੇ ਕੋਲੋਂ ਸ਼ਰੋਮਣੀ ਪ੍ਰਬੰਧਕ ਕਮੇਟੀ ਵਲੋਂ ਇਕ ਫਤਿਹਗੜ੍ਹ ਸਾਹਿਬ ਵਿਖੇ ਕਾਲਜ ਖੋਲ੍ਹਣ ਦੀ ਮੰਗ ਆਈ ਸੀ ਤਾਂ ਅਸੀਂ ਇਸ ਕੰਮ ਵਿਚ ਕੋਈ ਰੁਕਾਵਟ ਨਹੀਂ ਪਾਈ ਔਰ ਨਾ ਹੀ ਡਿਲੇਅ ਕੀਤੀ। ਬਾਕੀ ਸਾਰੀਆਂ ਗੱਲਾਂ ਨੂੰ ਇਕ ਪਾਸੇ ਰੱਖਕੇ ਅਸੀਂ ਉਸ ਦੀ ਇਜਾਜ਼ਤ ਦੇ ਦਿੱਤੀ। ਅਸੀਂ ਸਮਝਦੇ ਹਾਂ ਕਿ ਜੇ ਕੋਈ ਚੰਗਾ ਕੰਮ ਹੈ ਤਾਂ ਸਾਨੂੰ ਉਸ ਵਿਚ ਰੁਕਾਵਟ ਨਹੀਂ ਬਣਨਾ ਚਾਹੀਦਾ।

ਇਸ ਤੋਂ ਬਾਅਦ ਇਥੇ ਕੁਝ ਭਾਰੀ ਘਸਤਿਆਂ ਦੀ ਗੱਲ ਆਈ ਹੈ। ਇਹ ਵੀ

[ਉੱਪ ਮੁੱਖ ਮੰਤਰੀ]

ਸਰਕਾਰ ਵਾਸਤੇ ਸੋਚਣ ਵਾਲੀ ਗੱਲ ਸੀ । ਬੱਚਿਆਂ ਦੇ ਬਸਤੇ ਭਾਰੀ ਹੋਣ ਤਾਂ ਇਸ ਨਾਲ ਦਿਮਾਗ ਤੇ ਅਸਰ ਪੈਂਦਾ ਹੈ । ਇਸ ਲਈ ਅਸੀਂ ਸਮਝਦੇ ਹਾਂ ਕਿ ਸਿਰਫ ਕਿਤਾਬੀ ਪੜ੍ਹਾਈ ਨਾਲ ਬੱਚਾ ਪੂਰੀ ਤਰ੍ਹਾਂ ਨਹੀਂ ਪੜ੍ਹ ਸਕਦਾ । ਇਸ ਲਈ ਅਸੀਂ ਟੀ.ਵੀ. ਤੇ ਜਿਸ ਤਰ੍ਹਾਂ ਤੁਸੀਂ ਵੇਖਿਆ ਹੋਣਾ ਹੈ ਕਿ ਕਈ ਐਸੇ ਪ੍ਰੋਗਰਾਮ ਦਿੱਤੇ ਹਨ ਜਿਸ ਨਾਲ ਉਨ੍ਹਾਂ ਵਿਚ ਪੜ੍ਹਨ ਲਈ ਦਿਲਚਸਪੀ ਹੋਵੇ । ਇਹ ਸਾਰੀਆਂ ਚੀਜ਼ਾਂ ਅਸੀਂ ਤਬਦੀਲ ਕਰਨ ਵਾਸਤੇ ਲਗੇ ਹੋਏ ਹਾਂ । ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ, ਤੁਸੀਂ ਵੀ ਮਨਿਸਟਰ ਰਹੇ ਹੋ ਅਤੇ ਰੰਧਾਵਾ ਸਾਹਿਬ ਵੀ ਰਹੇ ਹਨ, ਬੱਚਿਆਂ ਨੂੰ ਕਾਬਲ ਬਣਾਉਣ ਵਾਸਤੇ ਤੁਸੀਂ ਕਿੰਨੀ ਕੋਸ਼ਿਸ਼ ਕੀਤੀ ਸੀ । ਨਕਲ ਨੂੰ ਰੋਕਣ ਵਾਸਤੇ ਤੁਸੀਂ ਕਿੰਨੇ ਹੀ ਕਦਮ ਪੁੱਟੇ ਸਨ ਅਤੇ ਛਾਪੇ ਮਾਰੇ ਸਨ । ਅਸੀਂ ਸਮਝਦੇ ਹਾਂ ਕਿ ਜਦੋਂ ਤੱਕ ਨਕਲ ਦੀ ਆਦਤ ਖਤਮ ਨਹੀਂ ਹੁੰਦੀ ਤਦ ਤੱਕ ਸਾਡੀ ਐਜੂਕੇਸ਼ਨ ਪੂਰੀ ਨਹੀਂ ਹੋਵੇਗੀ । ਅਸੀਂ ਬੱਚਿਆਂ ਨੂੰ ਦੇਸ਼ ਭਗਤੀ ਦੇ ਰਾਹ ਤੇ ਲਾਉਣਾ ਹੈ । ਏਕਤਾ ਅਤੇ ਅਖੰਡਤਾ ਤੇ ਬੱਚਿਆਂ ਨੂੰ ਚਲਾਉਣਾ ਹੈ । ਇਸ ਤਰ੍ਹਾਂ ਦੀਆਂ ਚੀਜ਼ਾਂ ਐਜੂਕੇਸ਼ਨ ਵਿਚ ਸ਼ਾਮਿਲ ਕਰਨਾ ਚਾਹੁੰਦੇ ਹਾਂ । ਕੁਝ ਪ੍ਰਾਈਵੇਟ ਸਕੂਲ ਏਡਿਡ ਹਨ ਅਤੇ ਕੁਝ ਨਾਨ ਏਡਿਡ ਸਕੂਲ ਹਨ । ਦੂਸਰੇ ਪਾਸੇ ਸਰਕਾਰੀ ਸਕੂਲ ਹਨ । ਸਾਡੀ ਕੋਸ਼ਿਸ਼ ਹੈ ਕਿ ਪ੍ਰਾਈਵੇਟ ਸਕੂਲਾਂ ਦੀ ਮਦਦ ਕਰੀਏ ਅਤੇ ਉਨ੍ਹਾਂ ਤੇ ਕੰਟਰੋਲ ਕਰ ਸਕੀਏ । ਚਾਹੇ ਸਰਕਾਰੀ ਸਕੂਲ ਹੋਵੇ ਜਾਂ ਸਰਕਾਰੀ ਕਾਲਜ ਹੋਵੇ ਜਾਂ ਪ੍ਰਾਈਵੇਟ ਹੋਵੇ ਉਨ੍ਹਾਂ ਵੱਲ ਪੂਰੀ ਤਵੱਜੋ ਦੇ ਰਹੇ ਹਾਂ । ਮੈਨੂੰ ਖੁਸ਼ੀ ਹੈ ਕਿ ਅੱਜ ਸਕੂਲਾਂ ਅਤੇ ਕਾਲਜਾਂ ਦੀ ਗਿਣਤੀ ਵਧੀ ਹੈ । ਨਵੇਂ ਸਕੂਲ ਅਪਗ੍ਰੇਡ ਕੀਤੇ ਗਏ ਹਨ । ਟੀਚਰਾਂ ਦੀ ਸਕੂਲਾਂ ਅਤੇ ਕਾਲਜਾਂ ਵਿਚ ਬਹੁਤ ਕਮੀ ਹੈ । ਸਪੀਕਰ ਸਾਹਿਬ, ਅਤਿਵਾਦ ਦੇ ਸਮੇਂ ਵਿਚ ਟੀਚਰਾਂ ਨੂੰ ਭਰਤੀ ਕਰਨ ਵਿਚ ਅੜਿਚਨਾਂ ਆਉਂਦੀਆਂ ਸਨ । ਸਾਡੀ ਅੱਜ ਵੀ ਕੋਸ਼ਿਸ਼ ਹੈ ਕਿ ਸਕੂਲਾਂ ਵਿਚ ਟੀਚਰ ਭੇਜੇ ਜਾਣ । ਟੀਚਰ, ਸਟੂਡੈਂਟਸ, ਮਨੇਜਮੈਂਟ ਅਤੇ ਗੌਰਮਿੰਟ ਸਾਰੇ ਮਿਲਕੇ ਜੋ ਸਕੂਲਾਂ ਵਿਚ ਕਮੀਆਂ ਪਾਈਆਂ ਜਾ ਰਹੀਆਂ ਹਨ ਉਨ੍ਹਾਂ ਨੂੰ ਦੂਰ ਕੀਤਾ ਜਾਏ । ਯੂਨੀਅਨ ਨਾਲ ਮੀਟਿੰਗਾਂ ਕੀਤੀਆਂ ਅਤੇ ਗੱਲਬਾਤ ਕੀਤੀ ਗਈ ਅਤੇ ਅਸੀਂ ਸਾਰੇ ਮਸਲੇ ਗੱਲਬਾਤ ਰਾਹੀਂ ਹੀ ਹੱਲ ਕਰਨਾ ਚਾਹੁੰਦੇ ਹਾਂ ਹੜਤਾਲਾਂ ਨਾਲ ਨਹੀਂ । ਅਸੀਂ ਸਾਰੇ ਮਸਲੇ ਬੈਠਕੇ ਹੱਲ ਕਰਨਾ ਚਾਹੁੰਦੇ ਹਾਂ । ਪ੍ਰਾਈਵੇਟ ਮਨੇਜਮੈਂਟ ਵਿਚ ਸਰਕਾਰੀ ਨੁਮਾਇੰਦਾ ਵੀ ਹੁੰਦਾ ਹੈ ਪਰ ਜਿਨ੍ਹਾਂ ਲਈ ਸਭ ਕੁਝ ਕਰਦੇ ਹਾਂ ਉਨ੍ਹਾਂ ਦਾ ਕੋਈ ਨੁਮਾਇੰਦਾ ਨਹੀਂ ਹੁੰਦਾ । ਅਸੀਂ ਚਾਹੁੰਦੇ ਹਾਂ ਕਿ ਉਨ੍ਹਾਂ ਦਾ ਨੁਮਾਇੰਦਾ ਵੀ ਵਿਚ ਹੋਣਾ ਚਾਹੀਦਾ ਹੈ । ਇਸ ਸਬੰਧ ਵਿਚ ਟੀਚਰਾਂ ਦੀ ਮੀਟਿੰਗ ਬੁਲਾਈ, ਕਾਲਜ ਦੇ ਟੀਚਰ ਸਨ । ਉਨ੍ਹਾਂ ਨੇ ਆਪਣੇ ਪੱਧਰ ਤੋਂ ਉਪਰ ਉਠਕੇ ਜ਼ਿੰਮੇਵਾਰੀ ਦਾ ਹੱਥ ਵਧਾਇਆ ਅਤੇ ਸੁਝਾਅ ਦਿਤੇ ਕਿ ਐਜੂਕੇਸ਼ਨ ਵਿਚ ਕਿਵੇਂ ਤਰੁੱਟੀਆਂ ਦੂਰ ਕੀਤੀਆਂ ਜਾ ਸਕਦੀਆਂ ਹਨ । ਉਨ੍ਹਾਂ ਦਾ ਸੁਝਾਅ ਸੀ ਕਿ ਜੁਆਇੰਟ ਕਮੇਟੀ ਬਣਾਓ ਜਿਸ ਵਿਚ ਮਨੇਜਮੈਂਟ ਵੀ ਹੋਵੇ, ਟੀਚਰ ਦੇ ਨੁਮਾਇੰਦੇ ਵੀ ਹੋਣ । ਮੈਨੂੰ ਖੁਸ਼ੀ ਹੈ ਕਿ ਯੂਨੀਅਨ ਨੇ ਸਾਨੂੰ ਪੂਰਾ ਸਮਰਥਨ ਦਿਤਾ ਹੈ । ਮੁਲਾਜ਼ਮਾਂ ਨੇ ਵੀ ਸਾਨੂੰ ਪੂਰਾ ਸਮਰਥਨ ਦਿਤਾ ਹੈ । ਅੱਜ ਵੀ ਮੈਂ ਪਵਿੱਤਰ ਹਾਊਸ ਵਿਚ ਬੇਨਤੀ ਕਰਦੀ ਹਾਂ ਕਿ ਟੀਚਿੰਗ ਸਟਾਫ ਵੱਲ ਚਾਹੇ ਸਕੂਲ ਦਾ ਹੋਵੇ, ਚਾਹੇ ਕਾਲਜ ਦਾ ਹੋਵੇ, ਅਸੀਂ ਇੰਪਰੂਵਮੈਂਟ ਕਰ ਰਹੇ ਹਾਂ । ਹੜਤਾਲ ਦਾ ਰਾਹ ਛੱਡਕੇ ਬੈਠਕੇ ਗੱਲ ਕਰਨ । ਸਾਡੀ ਕਾਂਗਰਸ ਪਾਰਟੀ ਦੀ ਸਰਕਾਰ ਟਾਪ ਪ੍ਰਾਇਰਿਟੀ ਤੇ ਮਸਲੇ ਹੱਲ ਕਰ ਰਹੀ ਹੈ । ਕਈ

ਆਪੋਜੀਸ਼ਨ ਮੈਂਬਰਾਂ ਨੇ ਕਿਹਾ ਸੀ ਕਿ ਮਸਲੇ ਹੱਲ ਕਰਨ ਲਈ ਸਮਾਂ ਲੱਗ ਜਾਂਦਾ ਹੈ ਪਰ ਮੈਂ ਆਪੋਜੀਸ਼ਨ ਦੇ ਭਰਾਵਾਂ ਨੂੰ ਦੱਸਣਾ ਚਾਹੁੰਦੀ ਹਾਂ ਕਿ ਕਈ ਫਾਰਮੈਲੇਟੀਜ਼ ਕਰਨੀਆਂ ਹੁੰਦੀਆਂ ਹਨ ਅਤੇ ਲੀਗਲ ਪੱਖੋਂ ਵੀ ਕੇਸ ਨੂੰ ਵੇਖਣਾ ਪੈਂਦਾ ਹੈ। ਇਸ ਕਰਕੇ ਕੁਝ ਸਮਾਂ ਲੱਗ ਜਾਂਦਾ ਹੈ। ਸਪੀਕਰ ਸਾਹਿਬ, ਸ਼੍ਰੀ ਮਦਨ ਮੋਹਨ ਮਿੱਤਲ ਸਾਹਿਬ ਨੇ ਟੀ.ਵੀ. ਸੀਰੀਅਲ ਦੀ ਗੱਲ ਕੀਤੀ ਹੈ ਕਿ ਸੀਰੀਅਲ ਬੜਾ ਰੌਲੇ ਪਲੈਅ ਕਰਦੇ ਹਨ। ਸੀਰੀਅਲ ਵਧੀਆ ਨਹੀਂ ਆ ਰਹੇ। ਮੈਂ ਮੰਨਦੀ ਹਾਂ ਕਿ ਵਧੀਆ ਸੀਰੀਅਲ ਦਾ ਚੰਗਾ ਪ੍ਰਭਾਵ ਪੈਂਦਾ ਹੈ। ਕਈ ਵਾਰ ਸੀਰੀਅਲ ਠੀਕ ਨਾ ਹੋਵੇ ਤਾਂ ਸਾਡੀ ਸਭਿਅਤਾ ਉਤੇ ਨੁਕਸਾਨ ਪਹੁੰਚਦਾ ਹੈ। ਚੰਗੇ ਸੀਰੀਅਲ ਦਾ ਚੰਗਾ ਅਸਰ ਪੈਂਦਾ ਹੈ। ਇਸ ਬਾਰੇ ਜਨਰਲ ਤੌਰ ਤੇ ਅਸੀਂ ਭਵਿਖ ਵਿਚ ਦੇਖਾਂਗੇ। ਜ਼ੀਰੋ ਆਵਰ ਵਿਚ ਵੀ ਇਕ ਗੱਲ ਕੀਤੀ ਗਈ ਸੀ ਪਰ ਮੈਂ ਉਸ ਦਾ ਜਵਾਬ ਨਹੀਂ ਦੇਣਾ ਚਾਹੁੰਦੀ ਕਿਉਂਕਿ ਇਹ ਪਰੰਪਰਾ ਬਣ ਜਾਏਗੀ। ਸਾਡੀ ਪਾਰਟੀ ਵਲੋਂ ਕਿਹਾ ਗਿਆ ਸੀ ਕਿ ਇਹ ਗੱਲ ਨਹੀਂ ਹੋਣੀ ਚਾਹੀਦੀ ਜਿਸ ਨਾਲ ਸਾਡੀ ਸਭਿਅਤਾ ਦਾ ਨੁਕਸਾਨ ਹੋਵੇ। (ਥੰਪਿੰਗ) ਮਿੱਤਲ ਸਾਹਿਬ, ਬੰਬੇ ਵਿਚ ਤੁਹਾਡੀ ਸਰਕਾਰ ਬੈਠੀ ਹੈ ਤੁਸੀਂ ਉਥੇ ਜਾ ਕੇ ਇਹ ਗੱਲ ਕਹੋ ਤਾਂਕਿ ਇਹ ਬਿਮਾਰੀ ਸਾਡੇ ਪੰਜਾਬ ਵਿਚ ਨਾ ਫੈਲੇ। ਉਥੇ ਇਹ ਬੰਦ ਕਰਵਾ ਦਿਉ। (ਥੰਪਿੰਗ) ਅਸੀਂ ਇਸ ਗੱਲ ਵਿਚ ਤੁਹਾਡੇ ਨਾਲ ਸ਼ਾਮਿਲ ਹੋਵਾਂਗੇ। ਅੱਜ ਜੋ ਮਤਾ ਹਾਊਸ ਵਿਚ ਆਇਆ ਹੈ ਉਸ ਨੂੰ ਅਮੈਂਡਮੈਂਟਸ ਦੇ ਨਾਲ ਪਾਸ ਕਰੀਏ ਤਾਂਕਿ ਆਉਣ ਵਾਲੇ ਸਮੇਂ ਵਿਚ ਜਿਹੜੀਆਂ ਐਜੂਕੇਸ਼ਨ ਵਿਚ ਕਮੀਆਂ ਹਨ ਉਨ੍ਹਾਂ ਨੂੰ ਦੂਰ ਕਰਨ ਲਈ ਸਰਕਾਰ ਕੰਟ੍ਰੋਲ ਕਰ ਅਤੇ ਵਧੀਆ ਐਜੂਕੇਸ਼ਨ ਸਿਸਟਮ ਦੇ ਸਕੀਏ ਔਰ ਸਰਬਸੰਮਤੀ ਦੇ ਨਾਲ ਪਾਸ ਕਰੀਏ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਰੂਲਜ਼ ਮੁਤਾਬਿਕ ਤੁਸੀਂ ਅਮੈਂਡਮੈਂਟ ਐਕਸੈਪਟ ਕਰਦੇ ਹੋ ਜੀ ?

**ਉੱਪ ਮੁੱਖ ਮੰਤਰੀ** : ਅਮੈਂਡਮੈਂਟ ਮਾੜੀ ਨਹੀਂ, ਠੀਕ ਹੈ ਜੀ।

**ਸ੍ਰੀ ਸਪੀਕਰ** : ਮੈਨੂੰ ਖੁਸ਼ੀ ਹੈ ਕਿ ਸਾਰੇ ਹਾਊਸ ਦੇ ਮਨ ਵਿਚ ਇਕੋ ਹੀ ਗਲ ਹੈ ਕਿ ਜਿਹੜੀਆਂ ਪ੍ਰਾਈਵੇਟ ਸਕੂਲਾਂ ਵਿਚ ਇਰਰੈਗੂਲੈਰਿਟੀਜ਼ ਹਨ, ਉਹ ਨਹੀਂ ਹੋਣੀਆਂ ਚਾਹੀਦੀਆਂ। ਇਸ ਮਤੇ ਦੇ ਵਿਚ ਸਭ ਕੁਝ ਆ ਜਾਂਦਾ ਹੈ। ਮਾੜੀ ਗੱਲ ਨਹੀਂ ਜੇ ਅਮੈਂਡਮੈਂਟ ਵੀ ਪਾਈ ਜਾਵੇ। ਇਹ ਵੀ ਨਹੀਂ, ਸਰਕਾਰ ਕੋਲ ਸਾਰੇ ਅਖਤਿਆਰ ਹਨ ਜੋ ਮਰਜ਼ੀ ਚਾਹੇ ਕਰ ਸਕਦੀ ਹੈ। ਚਾਹੇ ਕੈਬਨਿਟ ਵਿਚ ਪਾਸ ਕਰੇ, ਚਾਹੇ ਐਜੂਕੇਸ਼ਨ ਸੈਕ੍ਰੇਟਰੀ ਸਾਹਿਬ ਨੂੰ ਮੁਕੱਰਰ ਕਰੇ ਅਤੇ ਚਾਹੇ ਮੰਤਰੀ ਜੀ ਨੂੰ ਮੁਕੱਰਰ ਕਰੇ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਹ ਜਿਹੜਾ ਰੈਜ਼ੋਲਿਊਸ਼ਨ ਹੈ, ਇਹ ਰਿਕੁਮੈਂਡੇਸ਼ਨ ਹੈ। ਜੇ ਗੌਰਮਿੰਟ ਚਾਹੇ ਤਾਂ we do not have any objection if they want that amendment should be incorporated to regularise the functioning of non-recognised public schools. ਸੋ, ਇਹ ਤਾਂ ਇਕ ਰਿਕੁਮੈਂਡੇਸ਼ਨ ਹੈ। ਬਾਕੀ ਲਾਅ ਬਨਾਉਣ ਵਾਸਤੇ ਕਮੇਟੀ, ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ, ਬਣਾ ਲੈਣ। ਅਲਟੀਮੇਟਲੀ ਲਾਅ ਤਾਂ ਸਰਕਾਰ ਨੇ ਬਣਾਉਣਾ ਹੈ।

**ਉੱਪ ਮੁੱਖ ਮੰਤਰੀ :** ਇਹ ਪੁਆਇੰਟ ਲੈਜਿਸਲੇਸ਼ਨ ਦਾ ਹੈ ਇਸ ਲਈ ਇਹ ਅਮੈਂਡਮੈਂਟ ਜ਼ਰੂਰੀ ਹੈ ।

**ਸ੍ਰੀ ਸਪੀਕਰ :** ਜੇ ਇਨ੍ਹਾਂ ਦੇ ਖਿਆਲ ਨਾਲ ਜ਼ਰੂਰੀ ਹੈ ਤਾਂ ਠੀਕ ਹੈ There is no problem ਅਮੈਂਡਮੈਂਟ ਕੀਤੀ ਜਾ ਸਕਦੀ ਹੈ । But they are binding themselves. ਇਹ ਕਾਰਵਾਈ ਸ਼ੁਰੂ ਕਰ ਦਿੰਦੇ ਹਨ ਤੇ ਸੈਕ੍ਰੇਟਰੀ ਦੇ ਅੰਡਰ ਇਕ ਕਮੇਟੀ ਬਣਾਉਣੀ ਹੋਵੇਗੀ । ਇਹ ਹੋਰ ਵੀ ਵਧੀਆ ਗੱਲ ਹੈ । If they so desire nobody should have any objection.

**ਕਾਮਰੇਡ ਹਰਦੇਵ ਅਰਸ਼ੀ :** ਇਸਤੇ ਸਾਨੂੰ ਕੋਈ ਇਤਰਾਜ਼ ਨਹੀਂ । ਤੁਸੀਂ ਜੋ ਚਾਹੋ ਕਰ ਸਕਦੇ ਹੋ ।

**Mr. Speaker**: That is within my discretion. Any time, I can admit any amendment.

**ਕਾਮਰੇਡ ਹਰਦੇਵ ਅਰਸ਼ੀ :** ਅਸੀਂ ਐਗਰੀ ਕਰਦੇ ਹਾਂ ।

**ਸ੍ਰੀ ਸਪੀਕਰ :** ਜੋ ਮਾਹੌਲ ਪੈਦਾ ਹੋਇਆ ਹੈ, ਜੋ ਤੁਸੀਂ ਸਾਰੇ ਕਹਿੰਦੇ ਹੋ, ਉਸਨੂੰ ਇਕੱਠਾ ਲਿਆਉਣ ਦੀ ਖਾਤਰ ਕੋਈ ਡਿਫਰੈਂਸ ਆਫ ਓਪੀਨੀਅਨ ਨਾ ਹੋਵੇ, ਅੱਛੇ ਕੰਮ ਲਈ ਅੱਛਾ ਮਾਹੌਲ ਬਣਿਆ ਹੈ ।

**ਕਾਮਰੇਡ ਹਰਦੇਵ ਅਰਸ਼ੀ :** ਸਾਨੂੰ ਕੋਈ ਆਬਜੈਕਸ਼ਨ ਨਹੀਂ ਜੀ ਸਰਕਾਰੀ ਬੈਂਚ ਚਾਹੁੰਦੇ ਹਨ ਕਿ ਇਕੱਲੀ ਸੀ. ਪੀ. ਆਈ. ਦਾ ਨਾਂ ਨਾ ਹੋਵੇ, ਤੁਹਾਡਾ ਵੀ ਹੋ ਜਾਵੇ (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਕੋਈ ਗੱਲ ਨਹੀਂ ।

**ਸ੍ਰੀ ਸਪੀਕਰ :** ਠੀਕ ਹੈ ।

**Mr. Speaker**: Question is—

> That after the sentence 'so as to safeguard the interests of education and future of students.' the sentence "Before the enactment of legislation recommendations of the Committee headed by Education Secretary be also taken into consideration." be added

*The motion was carried unanimously.*

**Mr. Speaker**: Question is—

> "This House recommends to the State Government to take steps to enact legislation to have some effective control over private unrecognised educational institutions, so as to safeguard the interests of education and future of students. Before the enactment of legislation recommendations of the Committee headed by Education Secretary be also taken into consideration."

*The motion was carried unanimously.*

**Mr. Speaker**: The House stands adjourned till 9.00 A.M. on Friday, the 20th September, 1996.

*1.43 P.M. | *(The Sabha then* adjourned till 9.00 A.M. on Friday the 20th September, 1996)*

APPENDIX—I

TO

PUNJAB VIDHAN SABHA DEBATES

*19th September, 1996*

(*Vol. XII No. 4*)

. . . . . .

## STARRED QUESTIONS AND ANSWERS

### ਲੋਕ ਕਾਰਜ ਵਿਭਾਗ (ਭਵਨ ਅਤੇ ਸੜਕਾਂ) ਵਿੱਚ ਸਕੈਂਡਲਾਂ ਵਿਰੁੱਧ ਸ਼ਿਕਾਇਤ

*3345. **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਕੀ ਲੋਕ ਕਾਰਜ ਵਿਭਾਗ (ਭਵਨ ਅਤੇ ਸੜਕਾਂ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਸਾਲ 1996 ਦੇ ਦੌਰਾਨ ਲੋਕ ਕਾਰਜ ਵਿਭਾਗ (ਭਵਨ ਅਤੇ ਸੜਕਾਂ) ਦੇ ਕੁਝ ਅਫਸਰਾਂ ਵਿਰੁੱਧ ਸਕੈਂਡਲਾਂ ਸਬੰਧੀ ਕਿਸੇ ਵਿਧਾਨਕਾਰ ਵੱਲੋਂ ਕੋਈ ਪੱਤਰ ਪ੍ਰਾਪਤ ਹੋਇਆ/ਹੋਏ, ਜਿਸ/ਜਿਨ੍ਹਾਂ ਵਿੱਚ ਉਕਤ ਅਫਸਰਾਂ ਵਿਰੁੱਧ ਫੌਜਦਾਰੀ ਕੇਸ ਦਰਜ ਕਰਨ ਲਈ ਮੰਗ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ਅਤੇ ਉਨ੍ਹਾਂ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਸਦਨ ਦੀ ਮੇਜ਼ ਤੇ ਰੱਖੇ ਜਾਣ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ । ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**ਸੂਚਨਾ**

ਜੀ ਹਾਂ, ਇਕ ਪੱਤਰ ਨੰ: ਪੀ. ਡਬਲਯੂ. ਡੀ. (ਬੀ. ਐਂਡ ਆਰ.) 28/96/2400 ਮਿਤੀ 20.3.1996 ਕਾਮਰੇਡ ਗੁਰਨਾਮ ਸਿੰਘ ਧੀਰੋਵਾਲ ਐਮ. ਐਲ. ਏ. ਪਾਸੋਂ ਪ੍ਰਾਪਤ ਹੋਇਆ ਹੈ ਜੋ ਕਿ ਸ੍ਰੀ ਕੁਲਦੀਪ ਸਿੰਘ ਸੋਹਲ, ਕਾਰਜਕਾਰੀ ਇੰਜੀਨੀਅਰ, ਤੇਜ ਰਾਮ ਕਟਨੌਰੀਆ, ਉਪ ਮੰਡਲ ਇੰਜੀਨੀਅਰ ਅਤੇ ਮਹੇਸ਼ ਦੱਤ, ਜੂਨੀਅਰ ਇੰਜੀਨੀਅਰ ਵਲੋਂ ਕੀਤੀ 42.85 ਲੱਖ ਰੁਪਏ ਦੀ ਬਲਕ ਬਿਟੂਮੈਨ ਦੀ ਮਿਸਐਪਰੋਪ੍ਰੀਏਸ਼ਨ ਦੇ ਸਬੰਧ ਵਿਚ ਹੈ ।

ਇਸ ਸਬੰਧ ਵਿਚ ਸ੍ਰੀ ਕੁਲਦੀਪ ਸਿੰਘ, ਕਾਰਜਕਾਰੀ ਇੰਜੀਨੀਅਰ, ਸ੍ਰੀ ਤੇਜ ਰਾਮ ਕਟਨੌਰੀਆ, ਉਪ ਮੰਡਲ ਇੰਜੀਨੀਅਰ ਅਤੇ ਸ੍ਰੀ ਮਹੇਸ਼ ਦੱਤ, ਜੂਨੀਅਰ ਇੰਜੀਨੀਅਰ ਦੇ ਵਿਰੁੱਧ ਸਿਟੀ ਪੁਲਿਸ ਸਟੇਸ਼ਨ ਮੁਕਤਸਰ ਵਿਖੇ ਐਫ. ਆਈ. ਆਰ ਨੰ: 14 ਮਿਤੀ 3.3.1993 ਪਹਿਲਾਂ ਹੀ ਦਰਜ ਕਰਵਾਈ ਗਈ ਹੈ । ਪੁਲਿਸ ਵਲੋਂ ਕੇਸ ਦੀ ਤਫਤੀਸ਼ ਕੀਤੀ ਜਾ ਰਹੀ ਹੈ । ਇਸ ਕੇਸ ਵਿਚ ਉਪਰੋਕਤ ਦੋਸ਼ੀ ਅਫਸਰਾਂ/ਕਰਮਚਾਰੀਆਂ ਨੂੰ

ਪੰਜਾਬ ਸਿਵਲ ਸੇਵਾਵਾਂ (ਦੰਡ ਅਤੇ ਅਪੀਲ) ਰੂਲਜ਼, 1970 ਦੇ ਰੂਲ 8 ਅਧੀਨ ਸਰਕਾਰ ਦੇ ਪੱਤਰ ਨੰ: 10/93/93-ਵਸ-1(2)/2855 ਮਿਤੀ 8.7.1993 ਰਾਹੀਂ ਚਾਰਜਸ਼ੀਟ ਵੀ ਕੀਤਾ ਗਿਆ ਹੈ।

ਸਾਰੀਆਂ ਫਾਰਮੈਲਟੀਆਂ ਉਪਰੰਤ ਸਰਕਾਰ ਦੇ ਪੱਤਰ ਨੰ: 10/93/93-ਵਸ 1(2)/5194 ਮਿਤੀ 28.10.1994 ਰਾਹੀਂ ਸ੍ਰੀ ਏ. ਐਨ. ਚੌਧਰੀ, ਨਿਗਰਾਨ ਇੰਜੀਨੀਅਰ ਨੂੰ ਇਸ ਕੇਸ ਦੀ ਵਿਭਾਗੀ ਪੜਤਾਲ ਲਈ ਇੰਨਕੁਆਰੀ ਅਫਸਰ ਨਿਯੁਕਤ ਕੀਤਾ ਗਿਆ।

ਇੰਨਕੁਆਰੀ ਦੀ ਕਾਰਵਾਈ ਸ਼ੁਰੂ ਹੋ ਚੁੱਕੀ ਹੈ ਅਤੇ ਇੰਨਕੁਆਰੀ ਅਫਸਰ ਵਲੋਂ ਇੰਨਕੁਆਰੀ ਰਿਪੋਰਟ ਅਵੇਟਿਡ ਹੈ। ਦੋਸ਼ੀ ਅਫਸਰਾਂ/ਕਰਮਚਾਰੀਆਂ ਵਿਰੁੱਧ ਕਾਰਵਾਈ ਇਨਕੁਆਰੀ ਅਫ਼ਸਰ ਪਾਸੋਂ ਇੰਨਕੁਆਰੀ ਰਿਪੋਰਟ ਆਉਣ ਉਪਰੰਤ ਕੀਤੀ ਜਾਵੇਗੀ।

---

## ਪੁਲਿਸ ਹਿਰਾਸਤ ਵਿਚ ਮੌਤਾਂ

*3308. **ਸ੍ਰੀ ਮਦਨ ਮੋਹਨ ਮਿੱਤਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) 1 ਅਪ੍ਰੈਲ, 1995 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਪੁਲਿਸ ਹਿਰਾਸਤ ਵਿਚ ਵਿਅੱਕਤੀਆਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਅਤੇ ਹਰ ਇਕ ਕੇਸ ਵਿਚ ਮੌਤ ਦੇ ਕਾਰਣ ਕੀ ਸਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਅੱਕਤੀਆਂ ਦੀਆਂ ਮੌਤਾਂ ਲਈ ਕਸੂਰਵਾਰ ਪਾਏ ਗਏ ਪੁਲਿਸ ਕਰਮਚਾਰੀਆਂ ਦੇ ਵਿਰੁੱਧ ਕਿੰਨੇ ਕੇਸ ਦਰਜ ਕੀਤੇ ਗਏ ਹਨ ਅਤੇ ਹਰ ਇਕ ਕੇਸ ਵਿਚ ਹੁਣ ਤੱਕ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ** : ਪਹਿਲੀ ਅਪ੍ਰੈਲ 1995 ਤੋਂ ਹੁਣ ਤੱਕ (ਮਿਤੀ 10.9.1996 ਤੱਕ) ਰਾਜ ਵਿੱਚ 4 ਵਿਅੱਕਤੀਆਂ ਦੀ ਪੁਲਿਸ ਹਿਰਾਸਤ ਵਿੱਚ ਮੌਤ ਹੋਈ। ਇਨ੍ਹਾਂ ਬਾਰੇ ਵੇਰਵਾ ਨਾਲ ਨੱਥੀ ਕੀਤਾ ਜਾਂਦਾ ਹੈ ਅਤੇ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

| (ੳ) ਲੜੀ ਨੰ: | ਜ਼ਿਲ੍ਹਾ | ਪੁਲਿਸ ਹਿਰਾਸਤ ਵਿੱਚ ਮਾਰੇ ਵਿਅੱਕਤੀਆਂ ਦੇ ਨਾਮ | ਮੌਤ ਦੇ ਕਾਰਣ |
|---|---|---|---|
| 1 | 2 | 3 | 4 |
| 1. | ਸੰਗਰੂਰ | 1 | ਦੋਸ਼ੀ ਮਲਕੀਅਤ ਸਿੰਘ ਉਰਫ ਮੀਤਾ ਨੇ ਮਿਤੀ 28/29-6-95 ਦੀ ਰਾਤ ਨੂੰ ਉਸ ਦੀ ਗ੍ਰਿਫ਼-ਤਾਰੀ ਦੇ ਸਮੇਂ ਕੁਝ ਜ਼ਹਿਰੀਲੀ ਚੀਜ ਖਾ ਲਈ ਸੀ। |

| 1 | 2 | 3 | 4 |
|---|---|---|---|
| 2. | ਬਰਨਾਲਾ | 1 | ਦੋਸ਼ੀ ਪਿਆਰਾ ਸਿੰਘ ਨੇ ਮਿਤੀ 31.7.95 ਨੂੰ ਗ੍ਰਿਫਤਾਰੀ ਤੋਂ ਬਚਣ ਲਈ ਆਪਣੇ ਮਕਾਨ ਦੀ ਛੱਤ ਤੋਂ ਛਾਲ ਮਾਰ ਦਿੱਤੀ ਜਿਸ ਕਾਰਨ ਉਸ ਨੂੰ ਸੱਟਾਂ ਲੱਗ ਗਈਆਂ ਸਨ । |
| 3. | ਤਰਨਤਾਰਨ | 1 | ਗੁਰਦੇਵ ਸਿੰਘ ਪੁੱਤਰ ਜੋਗਿੰਦਰ ਸਿੰਘ ਵਾਸੀ ਪਿੰਡ ਅਕਬਰਪੁਰਾ ਨੂੰ ਕਿਸੇ ਕੇਸ ਦੀ ਪੜਤਾਲ ਦੇ ਸਬੰਧ ਵਿੱਚ ਪੁਲਿਸ ਸਟੇਸ਼ਨ ਭਿੱਖੀ ਵਿੰਡ ਵਿਖੇ ਲਿਆਂਦਾ ਗਿਆ । ਕੇਸ ਦੀ ਪੜਤਾਲ ਦੌਰਾਨ ਉਹ ਪੁਲਿਸ ਸਟੇਸ਼ਨ ਭਿੱਖੀ ਵਿੰਡ ਦੀ ਹਿਰਾਸਤ ਵਿੱਚ ਮਰ ਗਿਆ । |
| 4. | ਮੋਗਾ | 1 | ਦੋਸ਼ੀ ਕੁਲਦੀਪ ਕੁਮਾਰ ਨੂੰ ਪੁਲਿਸ ਨੇ ਅ/ਧ 41 (2), 109 ਸੀ. ਆਰ. ਪੀ. ਸੀ ਗ੍ਰਿਫ਼ਤਾਰ ਕੀਤਾ । ਦੋਸ਼ੀ ਨੇ ਮਿਤੀ 3/4-10-95 ਦੀ ਰਾਤ ਨੂੰ ਪੁਲਿਸ ਲਾਕ ਅਪ ਵਿੱਚ ਇਕ ਰੱਸੇ ਨਾਲ ਆਤਮ ਹੱਤਿਆ ਕਰ ਲਈ । |

(ਅ) **ਜ਼ਿਲ੍ਹਾ ਸੰਗਰੂਰ**

ਕਾਰਜਕਾਰੀ ਮੈਜਿਸਟਰੇਟ ਸੰਗਰੂਰ ਵਲੋਂ ਜੁਡੀਸ਼ੀਅਲ ਇੰਨਕੁਆਰੀ ਕੀਤੀ ਗਈ ਸੀ । ਕੋਈ ਪੁਲਿਸ ਅਧਿਕਾਰੀ ਦੋਸ਼ੀ ਨਹੀਂ ਪਾਇਆ ਗਿਆ । ਇਸ ਕਰਕੇ ਜ਼ਿਲ੍ਹਾ ਮੈਜਿਸਟਰਟ ਸੰਗਰੂਰ ਵਲੋਂ ਆਪਣੇ ਪੱਤਰ ਮਿਤੀ 24.11.95 ਰਾਹੀਂ ਇਹ ਕੇਸ ਫਾਈਲ ਕਰ ਦਿੱਤਾ ਗਿਆ ਹੈ ।

**ਜ਼ਿਲ੍ਹਾ ਬਰਨਾਲਾ**

ਮੁਕੱਦਮਾ ਨੰ: 65 ਮਿਤੀ 7.6.95 ਅ/ਧ 304 ਆਈ. ਪੀ. ਸੀ. ਪੁਲਿਸ ਸਟੇਸ਼ਨ ਮਹਿਲ ਕਲਾਂ ਵਿੱਚ ਸਬ-ਇੰਸਪੈਕਟਰ ਸੁਰਿੰਦਰਾ ਪਾਲ ਸਿੰਘ ਵਿਰੁੱਧ ਦਰਜ ਕੀਤਾ ਗਿਆ । ਇਸ ਕੇਸ ਦੀ ਆਈ. ਜੀ. ਜੋਨਲ ਪਟਿਆਲਾ ਤਫ਼ਤੀਸ਼ ਕਰ ਰਹੇ ਹਨ ।

**ਜ਼ਿਲ੍ਹਾ ਤਰਨਤਾਰਨ**

ਮੁਕੱਦਮਾ ਨੰ: 85, ਮਿਤੀ 25-7-1996 ਅ/ਧ 304/342/34 ਆਈ. ਪੀ. ਸੀ. ਪੁਲਿਸ ਸਟੇਸ਼ਨ ਭਿੱਖੀ ਵਿੰਡ ਵਿਖੇ ਡੀ. ਐਸ. ਪੀ. ਮੰਦੇਰ ਸਿੰਘ, ਐਸ. ਐਚ. ਓ. ਭਿੱਖੀ ਵਿੰਡ, ਐਸ. ਆਈ. ਤੇਗ ਬਹਾਦਰ ਸਿੰਘ ਅਤੇ ਐਸ. ਆਈ. ਕਾਬੁਲ ਸਿੰਘ ਵਿਰੁੱਧ ਦਰਜ ਕੀਤਾ ਗਿਆ। ਦੋਨੋਂ ਐਸ. ਆਈ, ਗ੍ਰਿਫਤਾਰ ਕੀਤੇ ਜਾ ਚੁੱਕੇ ਹਨ। ਕੇਸ ਪੜਤਾਲ ਅਧੀਨ ਹੈ।

**ਜ਼ਿਲ੍ਹਾ ਮੋਗਾ**

ਪੁਲਿਸ ਦੀ ਸੂਚਨਾ ਦੀ ਆਧਾਰ ਤੇ ਐਸ. ਡੀ. ਐਮ. ਮੋਗਾ ਵਲੋਂ ਅ/ਧ 176 ਸੀ. ਆਰ. ਪੀ. ਸੀ. ਦੇ ਤਹਿਤ ਮੈਜਿਸਟ੍ਰੀਅਲ ਇੰਨਕੁਆਰੀ ਕੀਤੀ ਗਈ ਅਤੇ ਐਸ. ਡੀ. ਐਮ. ਮੋਗਾ ਦੀ ਇੰਨਕੁਆਰੀ ਰਿਪੋਰਟ ਅਨੁਸਾਰ ਕੋਈ ਪੁਲਿਸ ਅਧਿਕਾਰੀ ਦੋਸ਼ੀ ਨਹੀਂ ਪਾਇਆ ਗਿਆ।

---

**ਮ੍ਰਿਤਕ ਕਰਮਚਾਰੀਆਂ ਦੇ ਵਾਰਸਾਂ ਦੀ ਨਿਯੁਕਤੀ**

*3349. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਡਿਊਟੀ ਤੇ ਕਰਮਚਾਰੀਆਂ ਦੀ ਮੌਤ ਹੋ ਜਾਣ ਤੇ ਸਾਲ 1992 ਤੋਂ 1995 ਤੱਕ ਦੇ ਸਮੇਂ ਦੇ ਦੌਰਾਨ ਦਰਜਾ-I ਅਤੇ ਦਰਜਾ-II ਆਸਾਮੀਆਂ ਦੇ ਨਿਯੁਕਤ ਕੀਤੇ ਗਏ ਸਰਕਾਰੀ ਕਰਮਚਾਰੀਆਂ ਦੇ ਵਾਰਸਾਂ ਦੀ ਗਿਣਤੀ ਅਤੇ ਵੇਰਵੇ ਕੀ ਹਨ;

(ਅ) ਕੀ ਕੁਝ ਵਾਰਸ ਪਹਿਲਾਂ ਹੀ ਸੇਵਾ ਵਿੱਚ ਸਨ ਅਤੇ ਉਨ੍ਹਾਂ ਨੂੰ ਉਨ੍ਹਾਂ ਦੀਆਂ ਪਹਿਲੀਆਂ ਆਸਾਮੀਆਂ ਤੋਂ ਅਸਤੀਫੇ ਲੈਣ ਤੋਂ ਬਾਅਦ ਸਰਕਾਰ ਦੁਆਰਾ ਦਰਜਾ-I ਜਾਂ ਦਰਜਾII ਅਸਾਮੀਆਂ ਤੇ ਐਡਜਸਟ ਕੀਤਾ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦਾ ਵੇਰਵਾ ਕੀ ਹੈ;

(ੲ) ਕੀ ਅਜਿਹੇ ਕਰਮਚਾਰੀਆਂ ਦੇ ਵਾਰਸਾਂ ਨੂੰ ਦਰਜਾ-I ਅਤੇ ਦਰਜਾ-II ਆਸਾਮੀਆਂ ਤੇ ਪਹਿਲਤਾ ਦੇ ਆਧਾਰ ਤੇ ਨਿਯੁਕਤ ਕਰਨ ਲਈ ਨਿਯਮਾਂ ਵਿੱਚ ਕੋਈ ਉਪਬੰਧ ਹੈ, ਜੇਕਰ ਅਜਿਹਾ ਹੋਵੇ, ਤਾਂ ਉਸਦਾ ਵੇਰਵਾ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸਟੇਟਮੈਂਟ ਅਨੁਲੱਗ 'ੲ' ਨੱਥੀ ਹੈ।

(ਅ) ਸ. ਬਚਿੱਤਰ ਸਿੰਘ, ਡਾਇਰੈਕਟਰ ਸਿਹਤ ਸੇਵਾਵਾਂ ਦੀ ਆਸਾਮੀ ਤੇ ਕੰਮ ਕਰ ਰਹੇ ਸਨ ਜਦੋਂ ਅਤਿਵਾਦੀਆਂ ਹੱਥੋਂ ਉਹਨਾਂ ਦੀ ਮੌਤ ਹੋਈ। ਉਹਨਾਂ ਦਾ ਲੜਕਾ ਸ੍ਰੀ ਅਮਰਪਾਲ ਸਿੰਘ ਉਸ ਸਮੇਂ ਵੈਟਰਨਰੀ ਅਫਸਰ ਦੀ ਆਸਾਮੀ ਤੇ ਕੰਮ ਕਰਦਾ

ਸੀ। ਡਾ: ਬੱਚਿੱਤਰ ਸਿੰਘ ਦੇ ਪਰਿਵਾਰ ਦੀ ਹੈਸੀਅਤ ਨੂੰ ਵਿਚਾਰਦੇ ਹੋਏ ਰੂਲਾਂ ਵਿੱਚ ਢਿੱਲ ਦੇ ਕੇ ਸ੍ਰੀ ਅਮਰਪਾਲ ਸਿੰਘ ਨੂੰ ਤਰਸ ਦੇ ਆਧਾਰ ਤੇ ਪੀ.ਸੀ.ਐਸ. (ਕਾਰਜਕਾਰੀ ਸ਼ਾਖਾ) ਦੀ ਆਸਾਮੀ ਤੇ ਨਿਯੁਕਤੀ ਦਿੱਤੀ ਗਈ।

(ੲ) ਪਹਿਲ ਦੇ ਆਧਾਰ ਤੇ ਅਜਿਹੀਆਂ ਨਿਯੁਕਤੀਆਂ ਕਰਨ ਲਈ ਪੰਜਾਬ ਸਿਵਲ ਸੇਵਾਵਾਂ (ਐਗਜੈਕਟਿਵ ਸ਼ਾਖਾ) ਦਰਜਾ-I ਦੇ ਨਿਯਮਾਂ ਵਿੱਚ ਅਜਿਹੇ ਕੋਈ ਉਪਬੰਧ ਨਹੀਂ ਹਨ। ਇਹ ਨਿਯੁਕਤੀਆਂ ਰੂਲਾਂ ਵਿੱਚ ਢਿੱਲ ਦੇ ਕੇ ਕੀਤੀਆਂ ਗਈਆਂ ਸਨ।

## ਸਟੇਟਮੈਂਟ

ਡਿਊਟੀ ਤੇ ਕਰਮਚਾਰੀਆਂ ਦੀ ਮੌਤ ਹੋ ਜਾਣ ਤੇ ਸਾਲ 1992 ਤੋਂ 1995 ਤੱਕ ਦੇ ਸਮੇਂ ਦੇ ਦੌਰਾਨ ਦਰਜਾ-I ਅਤੇ ਦਰਜਾ-II ਆਸਾਮੀਆਂ ਤੇ ਨਿਯੁਕਤ ਕੀਤੇ ਗਏ ਸਰਕਾਰੀ ਕਰਮਚਾਰੀਆਂ ਦੇ ਵਾਰਸਾਂ ਦੀ ਗਿਣਤੀ ਅਤੇ ਵੇਰਵੇ ਕੀ ਹਨ, ਬਾਰੇ ਸੂਚਨਾ।

| ਲੜੀ ਨੰ: | ਨਾਮ ਅਤੇ ਵਿਭਾਗ | | ਆਸਾਮੀ ਦਾ ਨਾਂ |
|---|---|---|---|
| 1 | 2 | | 3 |
| | **ਪ੍ਰਸੋਨਲ ਅਤੇ ਪ੍ਰਬੰਧਕੀ ਸੁਧਾਰ ਵਿਭਾਗ** | | |
| 1. | ਸ੍ਰੀਮਤੀ ਇੰਦੂ ਮਿਸ਼ਰਾ | 25-9-92 | ਪੀ.ਸੀ.ਐਸ. (ਕਾਰਜਕਾਰੀ ਸ਼ਾਖਾ) ਦਰਜਾ-I |
| 2. | ਸ੍ਰੀ ਰਾਜੀਵ ਪ੍ਰਾਸਰ | 3-6-93 | --ਉਹੀ-- |
| 3. | ਸ੍ਰੀ ਅਮਰਪਾਲ ਸਿੰਘ | 7-6-93 | --ਉਹੀ-- |
| 4. | ਸ੍ਰੀ ਵਿਨੈ ਬੁਬਲਾਨੀ | 4-6-93 | --ਉਹੀ-- |
| 5. | ਸ੍ਰੀ ਮਹਿੰਦਰਪਾਲ | 21-6-93 | --ਉਹੀ-- |
| 6. | ਮਿਸ ਬਬਿਤਾ | 8-2-94 | --ਉਹੀ-- |
| 7. | ਸ੍ਰੀ ਗੁਰਪ੍ਰੀਤ ਸਿੰਘ ਖੇਰਾ | 29-4-94 | --ਉਹੀ-- |
| 8. | ਸ੍ਰੀ ਪੁਨੀਤ ਗੋਇਲ | 8-7-94 | --ਉਹੀ-- |
| | **ਕ੍ਰਿਤ ਅਤੇ ਰੋਜ਼ਗਾਰ ਵਿਭਾਗ** | | |
| 9. | ਸ੍ਰੀਮਤੀ ਅਰਾਧਨਾ ਜਿੰਦਲ | 25-2-92 | ਰੋਜ਼ਗਾਰ ਅਫਸਰ ਕਲਾਸ-II (ਅਸਤੀਫਾ 1-12-1993 ਤੋਂ ਸਵੀਕਾਰ) |

| 1. | 2 | | 3 |
|---|---|---|---|
| 10. | ਮਿਸ ਮਿਨਾਕਸ਼ੀ ਸ਼ਰਮਾ | 25-2-92 | ਰੋਜ਼ਗਾਰ ਅਫਸਰ ਕਲਾਸ-II |
| 11. | ਸ੍ਰੀਮਤੀ ਸਵਰਨਾ ਦੇਵੀ | 4-6-93 | —ਉਹੀ— |
| 12. | ਸ੍ਰੀਮਤੀ ਪਰਮਿੰਦਰ ਕੁਮਾਰੀ | 4-6-93 | —ਉਹੀ— |
| **ਖੁਰਾਕ ਅਤੇ ਸਪਲਾਈ ਵਿਭਾਗ** | | | |
| 13. | ਰਾਜਵੰਤ ਕੌਰ | | ਖੁਰਾਕ ਅਤੇ ਸਪਲਾਈ ਅਫਸਰ-II |
| **ਸਹਿਕਾਰਤਾ** | | | |
| 14. | ਸ੍ਰੀ ਰਜਨੀਸ਼ ਸ਼ਰਮਾ | 13-11-92 | ਅਸਿਸਟੈਂਟ ਰਜਿਸਟਰਾਰ, ਸਹਿਕਾਰੀ ਸਭਾਵਾਂ ਕਲਾਸ-II ਆਸਾਮੀ। |
| **ਸਿੱਖਿਆ ਵਿਭਾਗ** | | | |
| 15. | ਸ੍ਰੀਮਤੀ ਮਿਦਲਾ ਠਾਕੁਰ | 26-11-94 | ਲੈਕਚਰਾਰ |
| 16. | ਮਿਸ ਪੁਸ਼ਪਿੰਦਰ ਕੌਰ | 3-2-95 | ਲੈਕਚਰਾਰ |
| 17. | ਸ੍ਰੀਮਤੀ ਸੁਖਵਿੰਦਰ ਕੌਰ | 7-2-95 | ਲੈਕਚਰਾਰ |
| **ਆਬਕਾਰੀ ਅਤੇ ਕਰ ਵਿਭਾਗ** | | | |
| 18. | ਸ੍ਰੀਮਤੀ ਰਾਜਿੰਦਰ ਕੌਰ | 27-1-94 | ਆਬਕਾਰੀ ਅਤੇ ਕਰ ਅਫਸਰ |
| 19. | ਮਿਸ ਸੰਗੀਤਾ ਸ਼ਰਮਾ | 6-9-95 | —ਉਹੀ— |
| 20. | ਸ. ਬਲਜੀਤ ਸਿੰਘ | 6-9-95 | —ਉਹੀ— |
| 21. | ਸ. ਕੁਲਵਿੰਦਰ ਸਿੰਘ, ਚਾਹਲ | 6-9-95 | —ਉਹੀ— |
| 22. | ਸ੍ਰੀਮਤੀ ਜਗੀਰ ਕੌਰ, ਮੰਡੋਰ | 6-9-95 | —ਉਹੀ— |

## ਡਾਕਟਰਾਂ ਦੀ ਅਣਗਹਿਲੀ ਕਾਰਣ ਮੌਤਾਂ

*3311. **ਸ੍ਰੀਮਤੀ ਵਿਮਲਾ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲਾਂ 1992-93. 1993-94, 1994-95 ਅਤੇ 1995-96 ਦੇ ਦੌਰਾਨ ਕਿਸੇ ਡਾਕਟਰਾਂ ਵਿਰੁੱਧ ਉਨ੍ਹਾਂ ਦੀ ਬਹੁਤ ਜ਼ਿਆਦਾ ਅਣਗਹਿਲੀ ਦੇ ਸਿੱਟੇ ਵਜੋਂ ਮਰੀਜ਼ਾਂ ਦੀਆਂ ਮੌਤਾਂ ਹੋ ਜਾਣ ਕਾਰਨ ਕੋਈ ਕੇਸ ਦਰਜ ਕੀਤੇ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਡਾਕਟਰਾਂ ਦੇ ਨਾਂ ਕੀ ਕੀ ਹਨ ਅਤੇ ਮਰਨ ਵਾਲੇ ਮਰੀਜ਼ ਦਾ ਨਾਂ, ਮੌਤ ਦੀ ਤਰੀਕ ਅਤੇ ਉਸ ਹਸਪਤਾਲ ਦਾ ਨਾਂ ਕੀ ਹੈ ਜਿਥੇ ਮੌਤ ਹੋਈ ਅਤੇ ਕੇਸਾਂ ਦੀ ਵਰਤਮਾਨ ਸਥਿਤੀ ਕੀ ਹੈ।

**ਸਰਦਾਰਨੀ ਰਾਜਿੰਦਰ ਕੌਰ ਭੱਠਲ** : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

| ਲੜੀ ਨੰ: | ਡਾਕਟਰ ਦਾ ਨਾਂ | ਮਰੇ ਹੋਏ ਮਰੀਜ਼ਾਂ ਦੇ ਨਾਂ | ਕੇਸ ਰਜਿਸਟਰ ਕਰਨ ਦੀ ਮਿਤੀ | ਮੌਤ ਦੀ ਮਿਤੀ/ਹਸਪਤਾਲ ਦਾ ਨਾਂ ਜਿਥੇ ਮੌਤ ਹੋਈ ਅਤੇ ਕੇਸ ਦੀ ਮੌਜੂਦਾ ਸਥਿਤੀ |
|---|---|---|---|---|
| 1 | 2 | 3 | 4 | 5 |
| ਸਾਲ 1992-93 | | —ਕੋਈ ਨਹੀਂ— | | —ਕੋਈ ਨਹੀਂ— |
| ਸਾਲ 1993-94 | | | | |
| 1. | ਡਾ. ਕੁਲਦੀਪ ਸਿੰਘ ਰੇਖੀ ਸਪੁੱਤਰ ਲਾਲ ਸਿੰਘ ਨਜ਼ਦੀਕ ਡੀ. ਸੀ. ਕੋਠੀ, ਸੰਗਰੂਰ | ਸ੍ਰੀਮਤੀ ਸੁਦੇਸ਼ ਕੁਮਾਰੀ ਪਤਨੀ ਸਿਪਾਹੀ ਪਰਦੀਪ ਕੁਮਾਰ ਨੰ: 222 ਸੰਗਰੂਰ ਨੇੜੇ ਜਨਰਲ ਗੁਰਨਾਮ ਸਿੰਘ ਪਬਲਿਕ ਸਕੂਲ | 5-11-93 | ਸ੍ਰੀਮਤੀ ਸੁਦੇਸ਼ ਕੁਮਾਰੀ ਪਤਨੀ ਸਿਪਾਹੀ ਪਰਦੀਪ ਕੁਮਾਰ ਦੀ ਮੌਤ ਮਿਤੀ 5 ਨਵੰਬਰ, 1993 ਨੂੰ ਰੇਖੀ ਨਰਸਿੰਗ ਹੋਮ ਨੇੜੇ ਡੀ. ਸੀ. ਕੋਠੀ, ਸੰਗਰੂਰ ਵਿੱਚ ਹੋਈ। ਮੁ: ਨੰ: 160 ਮਿਤੀ 5 ਨਵੰਬਰ, 1993 ਅ/ਧ 304 ਏ ਭ: ਦੰ: ਥਾਣਾ ਕੋਤਵਾਲੀ ਸੰਗਰੂਰ ਵਿੱਚ ਦਰਜ ਹੋਇਆ ਸੀ। ਮਿਤੀ 6 ਅਪ੍ਰੈਲ, 1994 ਨੂੰ ਇਸ ਕੇਸ ਨੂੰ ਅਦਾਲਤ ਵਿੱਚ ਪੇਸ਼ ਕੀਤਾ ਗਿਆ। ਇਹ ਕੇਸ ਅਦਾਲਤ ਵਿਚ ਜੇਰੇ ਸਮਾਇਤ ਹੈ। |
| ਸਾਲ 1994-95 | | | | |
| 1. | ਡਾ: ਬਲਬੀਰ ਚੰਦ ਭੰਡਾਰੀ ਸਪੁੱਤਰ ਦੀਵਾਨ ਚੰਦ ਵਾਸੀ ਹਾਲ ਗੇਟ, ਅੰਮ੍ਰਿਤਸਰ। | ਇੰਦਰਜੀਤ ਸਿੰਘ ਪੁੱਤਰ ਹਰਜੀਤ ਸਿੰਘ ਵਾਸੀ ਚੌਕ ਮੀਰਾ ਕੋਤਵਾਲੀ, ਅੰਮ੍ਰਿਤਸਰ। | 1-4-94 | ਸ: ਇੰਦਰਜੀਤ ਸਿੰਘ ਪੁੱਤਰ ਹਰਜੀਤ ਸਿੰਘ ਦੀ ਮੌਤ ਮਿਤੀ 13 ਫਰਵਰੀ, 1994 ਨੂੰ ਕੱਕੜ ਹਸਪਤਾਲ, ਅੰਮ੍ਰਿਤਸਰ ਵਿਖੇ ਹੋਈ। ਮੁ: ਨੰ: 51 ਮਿਤੀ 1 ਅਪ੍ਰੈਲ, 1994 ਅ/ਧ 304 ਏ/ 387/388 |

| 1 | 2 | 3 | 4 | 5 |
|---|---|---|---|---|
| | | | | ਭ: ਦ: ਥਾਣਾ ਸਿਵਲ ਲਾਈਨ ਅੰਮ੍ਰਿਤਸਰ ਵਿਖੇ ਦਰਜ ਹੋਇਆ । ਇਹ ਮੁਕੱਦਮਾ ਮਿਤੀ 12 ਅਕਤੂਬਰ, 1995 ਤੋਂ ਅਦਾਲਤ ਵਿੱਚ ਜੇਰੇ ਸੁਮਾਇਤ ਹੈ । |
| 2. | 1. ਡਾ: ਏ. ਕੇ. ਬੈਨਰਜੀ<br>2. ਡਾ: ਮਨਜ਼ੀਤ ਸਿੰਘ<br>3. ਡਾ: ਵਿਦਿਆ ਸੁਲਤਾਨ ਕਾਜੂਅਲ<br>4. ਡਾ. ਸੰਧੂ ਮੀਤੂ | ਸ੍ਰੀਮਤੀ ਪ੍ਰੇਮ ਲਤਾ ਪਤਨੀ ਸੁਭਾਸ਼ ਖਰਬੰਦਾ ਵਾਸੀ ਮਕਾਨ ਨੰ: ਡੀ/2 ਛੌਨੀ ਮੁਹੱਲਾ, ਲੁਧਿਆਣਾ । | 7-5-94 | ਸ੍ਰੀਮਤੀ ਪ੍ਰੇਮ ਲਤਾ ਪਤਨੀ ਸੁਭਾਸ ਖਰਬੰਦਾ ਦੀ ਮੌਤ ਮਿਤੀ 7 ਮਈ, 1994 ਨੂੰ ਕਮਲ ਹਸਪਤਾਲ, ਫ਼ਿਰੋਜ਼ਪੁਰ ਰੋਡ ਲੁਧਿਆਣਾ ਵਿਖੇ ਹੋਈ । ਮੁ: ਨ: 75 ਮਿਤੀ 7 ਮਈ, 1994 ਅ/ਧ 304-ਏ/ਭਾ ਦੰ: ਦੇ ਥਾਣਾ ਸਰਾਭਾ ਨਗਰ ਲੁਧਿਆਣਾ ਵਿਖੇ ਦਰਜ ਹੋਇਆ । ਇਸ ਕੇਸ ਦਾ ਚਲਾਨ ਮਿਤੀ 21 ਨਵੰਬਰ, 1994 ਨੂੰ ਅਦਾਲਤ ਵਿੱਚ ਪੇਸ਼ ਕਰ ਦਿਤਾ ਗਿਆ । |
| 3. | ਡਾ: ਰਾਜੇਸ਼ ਗੁਪਤਾ ਸਿਵਲ ਹਸਪਤਾਲ ਬਾਘਾ ਪੁਰਾਣਾ । | ਸ੍ਰੀਮਤੀ ਸੁਖਪਰੀਤ ਕੌਰ ਪਤਨੀ ਜੀਤ ਸਿੰਘ ਵਾਸੀ ਝਖਰਾ ਵਾਲਾ । | 30-7-94 | ਸ੍ਰੀਮਤੀ ਸੁਖਪਰੀਤ ਕੌਰ ਪਤਨੀ ਜੀਤ ਸਿੰਘ ਦੀ ਮੌਤ ਮਿਤੀ 28 ਜੁਲਾਈ, 1994 ਨੂੰ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫਰੀਦਕੋਟ ਵਿਖੇ ਹੋਈ । ਮੁ: ਨੰ: 84 ਮਿਤੀ 30 ਜੁਲਾਈ, 1894 ਅ/ਧ 304-ਏ, ਭਾ: ਦ: ਥਾਣਾ ਬਾਘਾ ਪੁਰਾਣਾ ਵਿਖੇ ਦਰਜ |

| | | | | |
|---|---|---|---|---|
| | | | | ਹੋਇਆ, ਮਿਤੀ 26 ਅਪ੍ਰੈਲ, 1995 ਨੂੰ ਇਸ ਕੇਸ ਦਾ ਚਲਾਨ ਅਦਾਲਤ ਵਿੱਚ ਪੇਸ਼ ਕਰ ਦਿੱਤਾ ਗਿਆ ਹੈ । |
| 4. | ਡਾ. ਅਲਾਟ ਜੋਸਫ<br>ਡਾ: ਜਾਫ ਮੈਥਿਊਟ | ਜੀਵਨ ਲਾਲ ਸ਼ਰਮਾ ਵਾਸੀ ਮਕਾਨ ਨੰ: 518 ਅਫਸਰ ਕਲੋਨੀ ਨੇੜੇ ਸੈਸ਼ਨ ਕੋਰਟ ਸਿਵਲ ਲਾਈਨ, ਲੁਧਿਆਣਾ । | 2-3-95 | ਸ੍ਰੀ ਜੀਵਨ ਲਾਲ ਸ਼ਰਮਾ ਦੀ ਮੌਤ ਮਿਤੀ 15/16 ਫ਼ਰਵਰੀ, 1995 ਦੀ ਅੱਧੀ ਰਾਤ ਨੂੰ ਸੀ. ਐਮ. ਸੀ. ਹਸਪਤਾਲ, ਲੁਧਿਆਣਾ ਵਿਖੇ ਹੋਈ । ਮੁ: ਨੰ: 19 ਮਿਤੀ 2 ਮਾਰਚ, 1995 ਅ/ਧ 302-ਏ/34, ਭਾ: ਦੰ: ਥਾਣਾ ਡਵੀਜ਼ਨ ਨੰ: 3, ਲੁਧਿਆਣਾ ਵਿਖੇ ਦਰਜ ਹੋਇਆ । ਇਹ ਕੇਸ ਮਿਤੀ 18 ਅਕਤੂਬਰ, 1995 ਨੂੰ ਅਦਾਲਤ ਵਿੱਚ ਪੇਸ਼ ਕੀਤਾ ਗਿਆ । |

ਸਾਲ 1995-96

| | | | | |
|---|---|---|---|---|
| 1. | 1. ਡਾ. ਬੀ.ਐਨ. ਸੇਠੀ ਸੇਠੀ ਨਰਸਿੰਗ ਹੋਮ, ਲੁਧਿਆਣਾ<br>2. ਡਾ. ਬੀ.ਆਰ. ਮਿਤਲ ਪੁੱਤਰ ਨਿਰੰਜਨ ਦਾਸ ਵਾਸੀ 581/ਬੀ ਕਿਚਲੂ ਨਗਰ ਲੁਧਿਆਣਾ । | ਦਰਸ਼ਨ ਕੁਮਾਰ | 19-5-95 | ਸ੍ਰੀ ਦਰਸ਼ਨ ਕੁਮਾਰ ਦੀ ਮੌਤ ਮਿਤੀ 10 ਮਈ, 1995 ਨੂੰ ਸੇਠੀ ਨਰਸਿੰਗ ਹੋਮ ਸਿਵਲ ਲਾਈਨ ਲੁਧਿਆਣਾ ਵਿਖੇ ਹੋਈ । ਮੁ: ਨੰ: 91 ਮਿਤੀ 19 ਮਈ, 1995 ਅ/ਧ 304 ਏ/34 ਭ:ਦੰ: ਥਾਣਾ ਡਵੀਜ਼ਨ ਨੰ: 5 ਲੁਧਿਆਣਾ ਵਿਖੇ ਦਰਜ ਹੋਇਆ ਹੈ । ਇਹ ਕੇਸ ਮਿਤੀ 2 ਅਗਸਤ, 1995 ਨੂੰ ਅਦਾਲਤ ਵਿੱਚ ਪੇਸ਼ ਕਰ ਦਿੱਤਾ ਗਿਆ ਹੈ । |
| 2. | 1. ਡਾ. ਓਮ ਪ੍ਰਕਾਸ਼ ਕਾਲੜਾ<br>2. ਡਾ. ਬਿੱਟੂ ਕਾਲੜਾ ਪੁੱਤਰ | ਲੌਂਦੀ ਰਾਮ ਪੁੱਤਰ ਮੱਥੂ ਰਾਮ | 14-7-95 | ਸ੍ਰੀ ਲੌਂਦੀ ਰਾਮ ਪੁੱਤਰ ਮੱਥੂ ਰਾਮ ਦੀ ਮੌਤ ਮਿਤੀ 14 ਜੁਲਾਈ, 1995 ਨੂੰ ਕਾਲੜਾ ਹਸਪਤਾਲ, |

| 1 | 2 | 3 | 4 | 5 |
| --- | --- | --- | --- | --- |
| | ਓਮ ਪ੍ਰਕਾਸ਼ ਕਾਲੜਾ । | | | ਲੁਧਿਆਣਾ ਵਿਖੇ ਹੋਈ, ਮ: ਨੰ: 83 ਮਿਤੀ 14 ਜੁਲਾਈ, 1995 ਅ/ਧ 304-ਏ ਭ:ਦੰ: ਥਾਣਾ ਡਵੀਜਨ ਨੰ: 2 ਲੁਧਿਆਣਾ ਵਿਖੇ ਦਰਜ ਹੋਇਆ, ਇਹ ਕੇਸ ਮਿਤੀ 16 ਨਵੰਬਰ, 1995 ਅਖਰਾਜ ਕੀਤਾ ਗਿਆ । |
| 3. | 1. ਡਾ. ਹਰਜਪਰਮ ਕੌਰ ਪਤਨੀ ਡਾ. ਗੁਰਬਖਸ਼ ਸਿੰਘ ਵਾਸੀ 22-ਏ, ਰਣਜੀਤ ਐਵਨਿਊ ਅੰਮ੍ਰਿਤਸਰ । 2. ਡਾ. ਪਰਵੀਨ ਸਰੀਨ ਪੁੱਤਰੀ ਡਾ. ਸਤਿਆ ਪਾਲ ਵਾਸੀ 335, ਗਰੀਨ ਐਵਨਿਊ, ਅੰਮ੍ਰਿਤਸਰ । 3. ਡਾ. ਬਰਿੰਦਰ ਗੁਪਤਾ ਪੁੱਤਰ ਸ਼੍ਰੀ ਦਲੀਪ ਚੰਦ ਵਾਸੀ ਆਦਰਸ਼ ਨਗਰ, ਨਵੀਂ ਦਿੱਲੀ । | ਬਲਵਿੰਦਰ ਕੁਮਾਰ ਪੁੱਤਰ ਮੇਹਰ ਚੰਦ ਵਾਸੀ ਪਿੰਡ ਕਲਸੀਆਂ ਤਹਿਸੀਲ ਪੱਟੀ ਅੰਮ੍ਰਿਤਸਰ । | 24-7-95 | ਸ਼੍ਰੀ ਬਲਵਿੰਦਰ ਕੁਮਾਰ ਪੁੱਤਰ ਮੇਹਰ ਚੰਦ ਦੀ ਮੌਤ ਮਿਤੀ 18 ਮਾਰਚ 1993 ਨੂੰ ਕੱਕੜ ਹਸਪਤਾਲ ਅੰਮ੍ਰਿਤਸਰ ਵਿਖੇ ਹੋਣੀ । ਮ: ਨੰ: 93 ਮਿਤੀ 24 ਜੁਲਾਈ, 1995 ਅ/ਧ 383/384 ਭ:ਦੰ: ਥਾਣਾ ਸਿਵਲ ਲਾਈਨ ਅੰਮ੍ਰਿਤਸਰ ਵਿਖੇ ਦਰਜ ਹੋਇਆ । ਇਸ ਕੇਸ ਦਾ ਚਲਾਨ ਚੈੱਕ ਹੋ ਗਿਆ ਹੈ । |
| 4. | ਡਾ. ਤਰਲੋਚਨ ਸਿੰਘ | ਹਰਵਿੰਦਰ ਕੌਰ | 19-8-95 | ਸ਼੍ਰੀਮਤੀ ਹਰਵਿੰਦਰ ਕੌਰ ਦੀ ਮੌਤ ਮਿਤੀ 28 ਅਗਸਤ 1994 ਨੂੰ ਰਾਜਿੰਦਰਾ ਹਸਪਤਾਲ ਪਟਿਆਲਾ ਵਿਖੇ ਹੋਈ । ਮ: ਨੰ: 94 ਮਿਤੀ 19 ਅਗਸਤ, 1995 |

| | | | | |
|---|---|---|---|---|
| | | | | ਅ/ਧ 304-ਏ ਭ:ਦੰ ਥਾਣਾ ਸਿਟੀ ਪਟਿਆਲਾ ਵਿਖੇ ਦਰਜ ਹੋਇਆ । ਇਹ ਕੇਸ ਮਿਤੀ 10 ਨਵੰਬਰ, 1995 ਨੂੰ ਅਖ਼ਰਾਜ ਕੀਤਾ ਗਿਆ । |
| 5. | ਡਾ. ਨਰੇਸ਼ ਕੁਮਾਰ ਦੁੱਗਲ | ਪਰਮਜੀਤ ਕੌਰ | 30-12-95 | ਸ਼੍ਰੀਮਤੀ ਪਰਮਜੀਤ ਕੌਰ ਦੀ ਮੌਤ ਮਿਤੀ 20 ਨਵੰਬਰ, 1995 ਨੂੰ ਪ੍ਰਾਈਵੇਟ ਹਸਪਤਾਲ, ਭਾਦਸੋਂ ਜਿਲ੍ਹਾ ਪਟਿਆਲਾ ਵਿਖੇ ਹੋਈ । ਮ: ਨੰ: 71 ਮਿਤੀ 30 ਦਸੰਬਰ, 1995 ਅ/ਧ 304-ਏ ਭ:ਦੰ: ਥਾਣਾ ਭਾਦਸੋਂ ਵਿਖੇ ਦਰਜ ਹੋਇਆ, ਇਸ ਮੁਕੱਦਮੇ ਵਿੱਚ ਮਿਤੀ 29. ਜਨਵਰੀ, 1996 ਨੂੰ ਅਦਮਪਤਾ ਕੀਤਾ ਗਿਆ । |

*3309 ਕਾਮਰੇਡ ਹਰਦੇਵ ਅਰਸ਼ੀ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਵਿੱਤੀ ਸਾਲਾਂ 1993-94, 1994-95, 1995-96 ਅਤੇ 1996-97 ਦੇ ਦੌਰਾਨ ਡਰੇਨਏਜ਼ ਉਸਾਰੀ ਸਬ-ਡਿਵੀਜ਼ਨ ਸੁਨਾਮ, ਜ਼ਿਲ੍ਹਾ ਸੰਗਰੂਰ ਵਿੱਚ ਵੱਖ ਵੱਖ ਕੰਮਾਂ ਤੇ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ ਅਤੇ ਅਜਿਹੀਆਂ ਡਰੇਨਾਂ/ਲਿੰਕ ਡਰੇਨਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਦੀ ਸਫ਼ਾਈ ਵਿਸ਼ੇਸ਼ ਤੌਰ ਤੇ ਉਕਤ ਰਕਮ ਨਾਲ ਕੀਤੀ ਗਈ ਹੈ;

(ਅ) ਕੀ ਸਰਕਾਰ ਨੂੰ ਡਿਪਟੀ ਕਮਿਸ਼ਨਰ, ਮਾਨਸਾ ਦੇ ਰਾਹੀਂ ਉਪਰੋਕਤ ਭਾਗ (ੳ) ਵਿੱਚ ਵਰਣਿਤ ਡਰੇਨਾਂ/ਲਿੰਕ ਡਰੇਨਾਂ ਦੀ ਸਫ਼ਾਈ ਕਰਨ ਦੇ ਸਬੰਧ ਵਿੱਚ ਫੰਡਾਂ ਦੀ ਕੁਵਰਤੋਂ ਕਰਨ ਬਾਰੇ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਉਕਤ ਸ਼ਿਕਾਇਤਾਂ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

ਸ੍ਰੀ ਸੱਜਨ ਕੁਮਾਰ ਜਾਖੜ : (ੳ) ਲੋੜੀਂਦੀ ਸੂਚਨਾ ਹੇਠ ਲਿਖੇ ਅਨੁਸਾਰ : —

| ਲੜੀ ਨੰ: | ਡਰੇਨ ਦਾ ਨਾਂ | ਖਰਚਾ ਲੱਖਾਂ ਵਿਚ | | | |
|---|---|---|---|---|---|
| | | 1993-94 | 1994-95 | 1995-96 | 1996-97 |
| 1. | ਦੌਦਰਾ ਲਿੰਕ ਡਰੇਨ .. | 10.77 | 48.38 | — | 0.47 |
| 2. | ਸਰਹਿੰਦ ਚੋਅ .. | 9.57 | 4.78 | 62.85 | 41.65 |
| 3. | ਬਰੇਟਾ ਡਰੇਨ .. | 2.76 | 0.55 | 6.37 | — |
| 4. | ਬੀਰੋਵਾਲ ਡੋਗਰਾ ਲਿੰਕ ਡਰੇਨ .. | 0.08 | — | — | — |
| 5. | ਬਹਾਦੁਰ ਸਿੰਘ ਵਾਲਾ ਡਰੇਨ .. | — | — | 19.15 | 0.06 |
| 6. | ਟੌਡਰਪੁਰ ਲਿੰਕ ਡਰੇਨ .. | — | — | 3.99 | 2.13 |
| 7. | ਗੋਬਿੰਦਪੁਰਾ ਦੱਤਾਵਾਸ ਲਿੰਕ ਡਰੇਨ .. | — | — | 5.62 | 4.83 |
| 8. | ਮੰਡੇਰ ਲਿੰਕ ਡਰੇਨ .. | — | — | 2.43 | — |
| 9. | ਬਰੇਟਾ ਲਿੰਕ ਡਰੇਨ ਨੰ: 2 .. | — | — | 0.82 | — |
| 10. | ਰੰਗਵੇਲ ਲਿੰਕ ਡਰੇਨ .. | — | — | — | 0.90 |
| | ਕੁਲ ਜੋੜ .. | 23.18 | 53.71 | 101.23 | 50.04 |
| | ਬਹਾਦਰ ਸਿੰਘ ਵਾਲਾ ਡਰੇਨ ਤੇ .. ਆਰ.ਡੀ. 5400 ਤੇ ਪੁੱਲ ਬਣਾਓਣ ਬਾਰੇ | — | — | — | 40.00 |
| | ਪੱਕੇ ਇਨਲੈਟ ਢਾਚਿਆਂ .. ਦੀ ਉਸਾਰੀ | — | — | — | 21.00 |
| | | | | | 111.04 |

(ਅ) ਨਹੀਂ ਜੀ ।

# APPENDIX—II

TO

PUNJAB VIDHAN SABHA DEBATES

*19th September, 1996*

*Vol. XII—No. 4*

## STARRED QUESTION AND ANSWER

### ਅਨੰਦਪੁਰ ਸਾਹਿਬ ਵਿਚ ਡੂੰਘੇ ਟਿਊਬਵੈੱਲ ਸਕੀਮ

*3322. **ਸ੍ਰੀ ਰਮੇਸ਼ ਦੱਤ ਸ਼ਰਮਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਅਨੰਦਪੁਰ ਸਾਹਿਬ ਸਬ-ਡਿਵੀਜ਼ਨ ਵਿੱਚ ਪੈਂਦੇ ਚੰਘਰ ਖੇਤਰ ਲਈ ਵਿਸ਼ਵ ਬੈਂਕ ਦੀ ਸਹਾਇਤਾ ਨਾਲ ਡੂੰਘੇ ਟਿਊਬਵੈਲਾਂ ਲਈ ਤਜਵੀਜ਼ ਸਕੀਮ ਹੁਣ ਛੱਡ ਦਿੱਤੀ ਗਈ ਹੈ ?

(ਅ) ਜੇਕਰ ਉਪਰੋਕਤ 'ੳ' ਦਾ ਜਵਾਬ ਹਾਂ ਵਿਚ ਹੋਵੇ ਤਾਂ ਸਰਕਾਰ ਵੱਲੋਂ ਕੋਈ ਇਸ ਦੀ ਬਦਲਵੀਂ ਸਕੀਮ ਤਿਆਰ ਕੀਤੀ ਗਈ ਹੈ ? ਜੇਕਰ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ*** : (ੳ) ਨਹੀਂ ਜੀ । ਅਨੰਦਪੁਰ ਸਾਹਿਬ ਉਪ-ਮੰਡਲ ਦੇ ਚੰਘਰ ਏਰੀਏ ਵਿਚ ਵਿਸ਼ਵ ਬੈਂਕ ਦੀ ਸਹਾਇਤਾ ਨਾਲ ਟਿਊਬਵੈੱਲ ਲਗਾਉਣ ਦੀ ਕੋਈ ਸਕੀਮ ਨਹੀਂ ਲਗਾਈ ਗਈ ਅਤੇ ਨਾ ਹੀ ਇਸ ਸਬੰਧ ਵਿਚ ਹੋਰ ਸਕੀਮ ਤਿਆਰ ਕੀਤੀ ਗਈ ਹੈ ।

(ਅ) ਉਪਰੋਕਤ 'ੳ' ਸਨਮੁੱਖ ਇਸ ਦਾ ਜਵਾਬ ਦੇਣ ਦੀ ਕੋਈ ਲੋੜ ਨਹੀਂ ਜਾਪਦੀ ।

---

*Reply received later on.

2211- 11-2-97— 305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

# PUNJAB VIDHAN SABHA

## DEBATES

*20th September, 1996*

Vol. XII—No. 5

OFFICIAL REPORT

CONTENTS

*Friday, the 20th September, 1996*




**Punjab Vidhan Sabha Secretariat, Chandigarh.**

**Price: Rs.**

| | | PAGE |
| --- | --- | --- |
| Starred Questions and Answers (*Resumption*) | .. | (5)21 |
| Walk-out | .. | (5)27 |
| Starred Questions and Answers (*Resumption*) | .. | (5)27 |
| Written Answers to Starred Questions Laid on the Table of the House under Rule 38 | .. | (5)31 |
| Unstarred Questions and Answers | .. | (5)34 |
| Walk-out | .. | (5)41 |
| Call Attention Notices under Rule 66 | .. | (5)46 |
| Motion under Rule 16 | .. | (5)51 |
| Discussion on Report of the First Punjab Finance Commission (1995) | .. | (5)51 |
| Extension of Time of the Sitting | .. | (5)106 |
| Discussion on Report of the First Punjab Finance Commission (1995) (*Resumption*) | .. | (5)106 |
| Appendices | .. | (i) |

—0—

## PUNJAB VIDHAN SABHA

*Friday, the 20th September, 1996*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 9.00 A.M. Mr. Speaker (Shri Harnam Das Johar) in the Chair.*

### STARRED QUESTIONS AND ANSWERS

### Supplementaries to Starred Question No. 3344

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ:** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜਿਹੜਾ ਜਵਾਬ ਦਿੱਤਾ ਹੈ, ਉਹ ਮੇਰੇ ਸਵਾਲ ਦਾ ਪੂਰਾ ਜਵਾਬ ਨਹੀਂ ਹੈ। ਮੇਰਾ ਸਵਾਲ ਇਹ ਸੀ ਕਿ 1995-96 ਦੌਰਾਨ ਟੋਟਲ ਕਿੰਨੇ ਕਿਸਾਨਾਂ ਨੂੰ ਬੋਨਸ ਦਿੱਤਾ ਅਤੇ ਕਿੰਨੇ ਬਕਾਇਆ ਰਹਿੰਦੇ ਹਨ, ਇਹ ਜ਼ਿਲ੍ਹੇਵਾਰ ਨੰਬਰਿੰਗ ਦੱਸੀ ਜਾਵੇ ਅਤੇ ਅਮਾਊਂਟ ਦੱਸੀ ਜਾਵੇ। ਇਨ੍ਹਾਂ ਨੇ ਜਵਾਬ ਕੇਵਲ 5 ਜ਼ਿਲ੍ਹਿਆਂ ਦਾ ਹੀ ਦਿੱਤਾ ਹੈ, ਬਾਕੀ 12 ਜ਼ਿਲ੍ਹਿਆਂ ਦਾ ਨਹੀਂ ਦਿੱਤਾ ਗਿਆ। ਜਿਹੜੇ 5 ਜ਼ਿਲ੍ਹਿਆਂ ਦਾ ਵੇਰਵਾ ਦਿੱਤਾ ਹੈ, ਉਸ ਵਿਚ ਵੀ ਇਹ ਨਹੀਂ ਦੱਸਿਆ ਗਿਆ ਕਿ ਉਥੇ ਕਿੰਨੇ ਕਿਸਾਨ ਬਾਕੀ ਰਹਿੰਦੇ ਹਨ ਜਿਨ੍ਹਾਂ ਨੂੰ ਬੋਨਸ ਨਹੀਂ ਦਿੱਤਾ ਗਿਆ। ਬਾਕੀ 12 ਜ਼ਿਲ੍ਹਿਆਂ ਬਾਰੇ ਤਾਂ ਬਿਲਕੁਲ ਜਵਾਬ ਨਹੀਂ ਦਿੱਤਾ। ਮੈਂ ਇਹ ਜਾਣਕਾਰੀ ਚਾਹੁੰਦਾ ਹਾਂ ਕਿ ਇਹ ਜਿਹੜੇ 5 ਜ਼ਿਲ੍ਹੇ ਹਨ, ਉਨ੍ਹਾਂ ਵਿਚੋਂ ਜੋ ਕੁਝ ਕਿਸਾਨਾਂ ਨੂੰ ਬੋਨਸ ਦੇਣ ਵਾਸਤੇ ਰਹਿੰਦੇ ਹਨ ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਇਸ ਦੇ ਨਾਲ ਹੀ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਬਾਕੀ 12 ਜ਼ਿਲ੍ਹਿਆਂ ਵਿਚ ਬੋਨਸ ਦੀ ਕਿੰਨੀ ਅਮਾਊਂਟ ਹੈ ਅਤੇ ਕਿਸਾਨਾਂ ਦੀ ਗਿਣਤੀ ਕਿਤਨੀ ਹੈ ਜਿਨ੍ਹਾਂ ਨੂੰ ਬੋਨਸ ਦਿੱਤਾ ਜਾਣਾ ਹੈ।

**ਖੁਰਾਕ ਤੇ ਸਪਲਾਈ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦਾ ਜੋ ਪ੍ਰਸ਼ਨ ਸੀ, ਉਹ 1995-96 ਦਾ ਸੀ। ਇਹ ਜਿਹੜਾ ਪੈਸਾ ਆਇਆ ਸੀ ਇਹ 14 ਮਾਰਚ, 1996 ਨੂੰ ਆਇਆ ਸੀ ਅਤੇ ਇਹ ਸਾਲ 31 ਮਾਰਚ, 1996 ਨੂੰ ਖਤਮ ਹੋ ਚੁੱਕਾ ਹੈ। ਸਾਡੇ ਕੋਲ ਇਹ ਪੈਸਾ ਵੰਡਣ ਵਾਸਤੇ ਸਿਰਫ ਡੇਢ ਹਫਤਾ ਹੀ ਸੀ। ਡੇਢ ਹਫਤੇ ਵਿਚ ਬਹੁਤ ਘੱਟ ਪੈਸਾ ਵੰਡਿਆ ਜਾ ਸਕਿਆ ਜਿਸ ਤਰ੍ਹਾਂ ਕਿ ਜਵਾਬ ਵਿਚ ਵੇਰਵਾ ਦਿੱਤਾ ਹੋਇਆ ਹੈ ਕਿ ਬਠਿੰਡਾ ਵਿਚ 1709 ਕਿਸਾਨਾਂ ਨੂੰ 6.41 ਲੱਖ ਰੁਪਏ ਵੰਡੇ ਗਏ ਅਤੇ ਫਰੀਦਕੋਟ ਵਿਚ 283 ਕਿਸਾਨਾਂ ਨੂੰ 2.07 ਲੱਖ ਰੁਪਏ ਵੰਡੇ ਗਏ ਵਗੈਰਾ ਵਗੈਰਾ। ਇਹ ਪੂਰਾ ਵੇਰਵਾ 5 ਜ਼ਿਲ੍ਹਿਆਂ ਦਾ ਦੱਸਿਆ ਹੈ ਅਤੇ 16,139 ਕਿਸਾਨਾਂ ਨੂੰ ਸਿਰਫ 69.75 ਲੱਖ ਰੁਪਏ ਹੀ ਡੇਢ ਹਫਤੇ ਵਿਚ ਵੰਡੇ ਜਾ ਸਕੇ ਕਿਉਂਕਿ ਸਮਾਂ ਬਹੁਤ ਘੱਟ ਸੀ। ਇਨ੍ਹਾਂ ਨੇ ਸਾਲ 1995-96 ਦਾ ਹੀ ਪੁੱਛਿਆ ਸੀ ਅਤੇ ਉਸ ਦੀ ਡਿਟੇਲ ਦੇ ਦਿੱਤੀ ਗਈ ਹੈ। ਹੁਣ ਤੱਕ ਟੋਟਲ ਬੋਨਸ 25.83 ਕਰੋੜ ਰੁਪਿਆ ਵੰਡਿਆ ਜਾ ਚੁੱਕਾ ਹੈ। ਇਨ੍ਹਾਂ ਨੇ ਸਿਰਫ 1995-96 ਬਾਰੇ ਹੀ ਪੁੱਛਿਆ ਸੀ ਅਤੇ ਇਹ ਸਾਲ 31 ਮਾਰਚ, ਨੂੰ ਖਤਮ ਹੋ ਚੁੱਕਾ ਹੈ। ਉਸ ਤੋਂ ਬਾਅਦ ਵੀ ਬਹੁਤ ਸਾਰਾ ਪੈਸਾ ਵੰਡਿਆ ਜਾ ਚੁੱਕਾ ਹੈ ਜਿਸ ਦੀ ਡਿਟੇਲ ਮੈਂ ਦੱਸ ਦਿੱਤੀ ਹੈ।

---

*For Starred Question No. 3344 and reply there to please see Debate dated 19th September, 1996.

[ਖੁਰਾਕ ਅਤੇ ਸਪਲਾਈ ਮੰਤਰੀ]

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ.** ਸਪੀਕਰ ਸਾਹਿਬ, ਮੈਂ ਇਹ ਜਾਣਕਾਰੀ ਮੰਗੀ ਸੀ ਕਿ 1995-96 ਵਿਚ ਕਿਸਾਨੀ ਦੀ ਜ਼ਿਲ੍ਹਾਵਾਰ ਨੰਬਰਿੰਗ ਕਿੰਨੀ ਹੈ। ਇਸ ਜਵਾਬ ਵਿਚ ਸਾਰੇ ਜ਼ਿਲ੍ਹਿਆਂ ਦੀ ਡਿਟੇਲ ਨਹੀਂ ਹੈ ਕਿ ਕਿੰਨੇ ਜ਼ਿਲ੍ਹਿਆਂ ਵਿਚ ਬੋਨਸ ਵੰਡ ਦਿਤਾ ਗਿਆ ਹੈ ਅਤੇ ਕਿੰਨੇ ਜ਼ਿਲ੍ਹੇ ਬਾਕੀ ਰਹਿੰਦੇ ਹਨ। ਜਿਨ੍ਹਾਂ ਜ਼ਿਲਿਆਂ ਵਿਚ ਬੋਨਸ ਵੰਡ ਦਿੱਤਾ ਹੈ, ਉਸ ਬਾਰੇ ਤਾਂ ਦੱਸ ਦਿੱਤਾ ਹੈ ਲੇਕਿਨ ਬਾਕੀਆਂ ਬਾਰੇ ਕੁਝ ਨਹੀਂ ਦੱਸਿਆ। ਬਾਕੀ ਜਿਹੜੇ 12 ਜ਼ਿਲ੍ਹੇ ਹਨ, ਉਨ੍ਹਾਂ ਵਿਚ ਬੋਨਸ ਦਿੱਤੇ ਜਾਣ ਵਾਲੇ ਕਿਸਾਨਾਂ ਦੀ ਗਿਣਤੀ ਕਿੰਨੀ ਹੈ ਅਤੇ ਉਸ ਬੋਨਸ ਦੀ ਟੋਟਲ ਅਮਾਉਂਟ ਕਿੰਨੀ ਹੈ, ਇਹ ਮੈਂ ਜਾਣਨਾ ਚਾਹੁੰਦਾ ਹਾਂ।

**ਮੰਤਰੀ:** ਸਪੀਕਰ ਸਾਹਿਬ, ਕਿੰਨੇ ਕਿਸਾਨਾਂ ਨੂੰ ਬੋਨਸ ਦਿੱਤਾ ਗਿਆ, ਇਹ ਪ੍ਰਸ਼ਨ ਇਨ੍ਹਾਂ ਨੇ ਪੁੱਛਿਆ ਸੀ। ਬਕਾਇਆ ਕਿਸਾਨ ਕਿੰਨੇ ਹਨ, ਇਸ ਦੀ ਡਿਟੇਲ ਤਾਂ ਆੜ੍ਹਤੀਆਂ ਕੋਲ ਹੈ। ਪੈਡੀ ਦੀ ਜਿੰਨੀ ਪ੍ਰੋਕਿਉਰਮੈਂਟ ਹੋਈ, ਉਸ ਹਿਸਾਬ ਨਾਲ 36.62 ਕਰੋੜ ਰੁਪਿਆ ਬੋਨਸ ਦਾ ਬਣਦਾ ਸੀ ਅਤੇ ਉਸ ਵਿਚੋਂ ਪੰਜਾਬ ਦੀਆਂ ਖਰੀਦ ਏਜੰਸੀਆਂ ਤਕਰੀਬਨ 95% ਪੈਸਾ ਵੰਡ ਚੁੱਕੀਆਂ ਹਨ, ਕੇਵਲ 5% ਹੀ ਬਾਕੀ ਰਹਿੰਦਾ ਹੈ। ਹੋ ਸਕਦਾ ਹੈ ਕਿ ਇਹ ਇਨਫਰਮੇਸ਼ਨ ਆਉਣ ਤੋਂ ਬਾਅਦ ਬਾਕੀ ਰਹਿੰਦੇ 5% ਵਿਚੋਂ ਵੀ ਕਾਫੀ ਪੈਸਾ ਵੰਡਿਆ ਜਾ ਚੁੱਕਾ ਹੋਵੇ। ਜੇ ਕੋਈ ਪੈਸਾ ਰਿਹਾ, ਉਹ ਸਿਰਫ ਐਫ. ਸੀ. ਆਈ. ਦਾ ਹੀ ਰਿਹਾ ਹੈ, ਉਹ ਅਸੀਂ ਵੰਡ ਨਹੀਂ ਸਕੇ। ਇਕ ਮਹੀਨੇ ਵਿਚ ਕੋਈ ਵੀ ਪੈਸਾ ਵੰਡਣ ਵਾਲਾ ਬਾਕੀ ਨਹੀਂ ਰਹੇਗਾ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ:** ਸਪੀਕਰ ਸਾਹਿਬ, ਮੈਂ ਪੁਛਿਆ ਸੀ ਕਿ ਜ਼ਿਲ੍ਹੇਵਾਰ ਕਿਸਾਨਾਂ ਦੀ ਗਿਣਤੀ ਦੱਸੀ ਜਾਵੇ। ਜ਼ਿਲ੍ਹੇਵਾਰ ਪੂਰਾ ਵੇਰਵਾ ਉਨ੍ਹਾਂ ਦੇ ਜਵਾਬ ਵਿਚ ਨਹੀਂ ਹੈ।

**ਸ਼੍ਰੀ ਸਪੀਕਰ:** ਇਸ ਦੇ ਬਾਰੇ ਤਾਂ ਉਨ੍ਹਾਂ ਨੇ ਦੱਸ ਦਿੱਤਾ ਹੈ ਕਿ ਇਹ ਸਾਰੀ ਡਿਟੇਲ ਆੜ੍ਹਤੀਆਂ ਕੋਲ ਹੁੰਦੀ ਹੈ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ:** ਸਪੀਕਰ ਸਾਹਿਬ, ਜਿਹੜੀ ਅਮਾਉਂਟ ਦੀ ਡਿਟੇਲ ਇਨ੍ਹਾਂ ਨੇ ਦਿੱਤੀ ਹੈ, ਉਹ ਤਾਂ ਠੀਕ ਹੈ ਲੇਕਿਨ ਮੈਂ ਇਹ ਜਾਨਣਾ ਚਾਹੁੰਦਾ ਹਾਂ ਕਿ ਸਾਰੇ 17 ਜ਼ਿਲ੍ਹਿਆਂ ਵਿਚ ਜਿੰਨੇ ਬੋਨਸ ਲੈਣ ਵਾਲੇ ਕੁੱਲ ਕਿਸਾਨ ਹਨ, ਉਨ੍ਹਾਂ ਵਿਚੋਂ ਕਿੰਨਿਆਂ ਨੂੰ ਬੋਨਸ ਦਿੱਤਾ ਗਿਆ ਹੈ ਅਤੇ ਕਿੰਨਿਆਂ ਨੂੰ ਨਹੀਂ ਦਿੱਤਾ। ਇਸ ਦਾ ਜਵਾਬ ਦਿੱਤਾ ਜਾਵੇ।

**ਸ਼੍ਰੀ ਸਪੀਕਰ:** ਇਹੀ ਮੈਂ ਕਿਹਾ ਹੈ ਕਿ ਇਨ੍ਹਾਂ ਕੋਲ ਨੰਬਰ ਨਹੀਂ ਹੈ। ਨੰਬਰ ਆੜ੍ਹਤੀਆਂ ਕੋਲ ਹੈ, ਇਹ ਇਨ੍ਹਾਂ ਨੇ ਦੱਸਿਆ ਹੈ।

**ਮੰਤਰੀ.** ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਫਿਗਰ ਮੰਗੀ ਸੀ 1995-96 ਬਾਰੇ, ਸਿਰਫ ਪੰਜ ਜ਼ਿਲ੍ਹਿਆਂ ਵਿੱਚ ਹੀ ਪੈਸਾ ਵੰਡਿਆ ਗਿਆ ਸੀ ਜਿਸ ਦੀ ਡੀਟੇਲ ਮੈਂ ਦੱਸ ਦਿੱਤੀ ਹੈ ਕਿ 16,139 ਵਿਅਕਤੀਆਂ ਨੂੰ 69.75 ਲੱਖ ਰੁਪਏ ਵੰਡੇ ਜਾ ਚੁੱਕੇ ਹਨ। ਇਸ ਵਿਚ ਜ਼ਿਲ੍ਹੇਵਾਰ ਵੇਰਵਾ ਵੀ ਦੱਸ ਚੁੱਕਾ ਹਾਂ। ਹੋਰ ਇਨ੍ਹਾਂ ਨੇ ਪੁੱਛਿਆ ਹੀ ਨਹੀਂ।

**Mr. Speaker**: Okay. Next question of today's list.

**ਆਸਾਮੀਆਂ ਸਹਿਤ ਬਦਲੀਆਂ**

*3352 **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ਸ੍ਰੀ ਮਦਨ ਮੋਹਨ ਮਿੱਤਲ ਵਲੋਂ ਪੇਸ਼ ਕੀਤਾ ਗਿਆ) ਕੀ ਸਕੂਲ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲਾਂ 1994-95 ਅਤੇ 1995-96 ਦੇ ਦੌਰਾਨ ਸਿਖਿਆ ਵਿਭਾਗ ਦੁਆਰਾ ਸਰਕਾਰੀ ਹਾਈ ਅਤੇ ਪ੍ਰਾਇਮਰੀ ਸਕੂਲਾਂ ਵਿਚ ਕੀਤੀਆਂ ਗਈਆਂ ਆਸਾਮੀਆਂ ਸਹਿਤ ਬਦਲੀਆਂ ਦੀ ਕੁੱਲ ਗਿਣਤੀ ਅਤੇ ਵੇਰਵੇ ਕੀ ਹਨ;

(ਅ) ਕੀ ਆਸਾਮੀਆਂ ਸਹਿਤ ਬਦਲੀਆਂ ਕਰਮਚਾਰੀਆਂ ਦੀ ਬੇਨਤੀ ਤੇ ਜਾਂ ਵਿਭਾਗ ਦੀ ਆਪਣੀ ਮਰਜ਼ੀ ਨਾਲ ਕੀਤੀਆਂ ਜਾਂਦੀਆਂ ਹਨ ?

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** (ਰਾਜ ਮੰਤਰੀ, ਸਕੂਲ ਸਿਖਿਆ): (ੳ) ਸਾਲ 1994-95 ਵਿਚ ਰਾਜ ਦੇ ਕਿਸੇ ਵੀ ਸਰਕਾਰੀ ਹਾਈ ਅਤੇ ਪ੍ਰਾਇਮਰੀ ਸਕੂਲ ਵਿਚ ਆਸਾਮੀ ਸਹਿਤ ਬਦਲੀ ਨਹੀਂ ਕੀਤੀ ਗਈ। ਸਾਲ 1995-96 ਵਿਚ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ 31 ਜੇ. ਬੀ. ਟੀ. ਟੀਚਰਾਂ ਅਤੇ ਸਰਕਾਰੀ ਹਾਈ/ਸੈਕੰਡਰੀ ਸਕੂਲਾਂ ਵਿਚ 6 ਅਧਿਆਪਕਾਂ ਦੀਆਂ ਆਸਾਮੀ ਸਹਿਤ ਬਦਲੀਆਂ ਕੀਤੀਆਂ ਗਈਆਂ ਜਿਨਾਂ ਦਾ ਵੇਰਵਾ ਅਨੁੱਲਗ ਤੇ ਰੱਖਿਆ ਜਾਂਦਾ ਹੈ।

(ਅ) ਇਹ ਬਦਲੀਆਂ ਕਰਮਚਾਰੀਆਂ ਦੀਆਂ ਪ੍ਰਤੀ ਬੇਨਤੀਆਂ ਅਤੇ ਵਿਭਾਗ ਵਲੋਂ ਪ੍ਰਬੰਧਕੀ ਅਤੇ ਜਨਤਕ ਹਿੱਤ ਵਿਚ ਕੀਤੀਆਂ ਗਈਆਂ ਸਨ।

[ਰਾਜ ਮੰਤਰੀ, ਸਕੂਲ ਸਿਖਿਆ]

## ANNEXURE

List of Transfer with post

| Sr. No. | Name of the teacher & present station | Place of Transfer |
|---|---|---|
| 1 | 2 | 3 |
| | **Distt. Gurdaspur** | |
| | Sh./Smt. GPS | G.P.S. |
| 1. | Karnail Singh, GPS Manwali | GPS Lohgarh |
| 2. | Pankaj Sharma, GPS Umarpur Khurd | GPS Bains |
| 3. | Usha Lotia GPS Anandpur Road Pathankot | GPS Dalhoji Road |
| 4. | Usha Kumari, GPS Chak Sharif | GPS Kanowal |
| 5. | Shakuntla Devi, GPS Bhatoia | GPS Warah |
| 6. | Parmind Kaur, GPS Datial | GPS Taragarh |
| 7. | Samitra, GPS Misharpur | GPS Malawa dh kothi |
| 8. | Jaswant Kaur, GPS Sadipur | GPS Dalla Balim |
| 9. | Parkash Kaur, GPS Gariala | GPS Dabhali |
| 10. | Rupinder Kaur, GPS Camp Batala (boys) | GPS Camp Batala (girls) |
| 11. | Darshana Kumari, GPS Narot Jai Mal Singh | GPS Khiala |
| 12. | Kanta Devi, GPS Puria Mohalla Batala. | GPS Pahari Gate Batala |
| 13. | Sawarn, GPS Darbar Pandori | GPS Bagowal |
| 14. | Lakhbir Kaur, GPS Gospur | GPS Urban Estate Batala |
| 15. | Dev Darshan, GPS Jharoli | GPS Kulia |
| 16. | Satya Devi, GPS Camp (G) Batala | GPS Camp (B) Batala |
| 17. | Arur Kaur, GPS Gospur | GPS Urban Estate Batala |
| 18. | Amarjit Kaur, GPS camp Batala | GPS Simble No. 2 |
| 19. | Gurdev Kaur, GPS Jhamiri | GPS Baki |
| | **Distt. Ropar** | |
| 1. | Saroj Rani, GPS Nada Block Kharar-I | GPS Bakarpur Block Kharar-3 |
| 2. | Raksha Kumari, GPS Maroli Kalan Block Morinda | GPS Rurki Pukhta, Block Kharar-II |

| Sr. No. | Name of the teacher & present Station | Place of Transfer |
|---|---|---|
| 1 | 2 | 3 |
| | **Distt. Bhatinda** | |
| 1. | Sh. Harphul Singh, JBT G.P.S. Malwala | GPS Gill Patti |
| 2. | Smt. Gurdipt Kaur, JBT, G.P.S. Bager Charat Wala | GPS Jassi Po Wali |
| 3. | Smt. Sheela Bansal, GPS Bathinda. | GPS Gahri Devi Nagar |
| 4. | Smt. Raghbir Kaur, GPS Talwandi Sabo | GPS Bhagi Bander |
| 5. | Gurmit Singh, GPS Sangat | GPS Manawa |
| 6. | Sh. Durga Dass, GPS, Mandi Phul (East) | GPS Gurdwara Mandi Phool |
| 7. | Sh. Dahud Singh, GPS Mandi Phul (Wast). | GPS Lehra Sodha |
| 8. | Sh. Nathu Ram, GPS Nathana | GPS Kothe Dhade Branch Lehra Muhbat |
| | **Distt. Fatehgarh Sahib** | |
| 1. | Sh. Naresh Chand, BPEO Sirhind-I | G.P.S. Bara Local (Sirhind) |
| 2. | Sh. Naresh Kumar, BPEO Bassi Pathana-I. | GPS Sirhind Shaher |

[ਰਾਜ ਮੰਤਰੀ, ਸਕੂਲ ਸਿੱਖਿਆ]

ਅਨੁਲੱਗ 1

| | | |
|---|---|---|
| (1) | ਪੀ. ਟੀ. ਆਈ. | ਗੌ: ਹ: ਸ: ਨਹਰੂਨ<br>ਤੋਂ<br>ਗੌ: ਮਿ: ਸ: ਸਰਸਪੁਰ ਲੋਧੀਪੁਰ (ਗੁਰਦਾਸਪੁਰ) |
| (2) | ਆਰਟ ਐਂਡ ਕਰਾਫਟ ਟੀਚਰ | ਗੌ: ਹ: ਸ: ਮਾਮਨ (ਗੁਰਦਾਸਪੁਰ)<br>ਤੋਂ<br>ਗੌ: (ਗ) ਹ: ਸ: ਕੈਂਪ ਬਟਾਲਾ (ਗੁਰਦਾਸਪੁਰ) |
| (3) | ਡੋਮੈਸਟਿਕ ਸਾਇੰਸ ਟੀਚਰ | ਗੌ: ਹ: ਸ: ਸ: ਚਮਕੌਰ ਸਾਹਿਬ (ਰੋਪੜ)<br>ਤੋਂ<br>ਗੌ: ਸ: ਸ: ਸ: ਮੋਹਾਲੀ (ਰੋਪੜ) |
| (4) | ਹਿੰਦੀ ਟੀਚਰ | ਗੌ: ਸ: ਸ: ਸ: ਗੋਨਿਆਨਾ ਮੰਡੀ (ਬਠਿੰਡਾ)<br>ਤੋਂ<br>ਗੌ: ਸ: ਸ: ਸ: ਪਰਸਰਾਮ ਨਗਰ (ਬਠਿੰਡਾ) |
| (5) | ਡੀ. ਪੀ. ਈ. | ਗੌ: ਹ: ਸ: ਲਹਿਰਾ ਬੇਗ (ਬਠਿੰਡਾ)<br>ਤੋਂ<br>ਗੌ: ਸ: ਸ: ਸ: ਮੰਡੀ ਕਲਾਂ (ਬਠਿੰਡਾ) |
| (6) | ਐਗਰੀਕਲਚਰ ਮਾਸਟਰ | ਗੌ: ਸ: ਸ: ਸ: ਬਾਲਾਂਵਾਲੀ (ਬਠਿੰਡਾ)<br>ਤੋਂ<br>ਗੌ: ਹ: ਸ: ਮਹਿਤਾ (ਬਠਿੰਡਾ) |

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਹ ਜੋ ਅੰਕੜੇ ਸਿੱਖਿਆ ਮੰਤਰੀ ਜੀ ਨੇ ਦਿੱਤੇ ਹਨ ਇਹਦੇ ਵਿਚ ਮੋਸਟਲੀ ਜੋ ਗੋਰਮਿੰਟ ਪ੍ਰਾਇਮਰੀ ਸਕੂਲ ਟੀਚਰ ਹਨ ਇਹ ਉਨ੍ਹਾਂ ਬਾਰੇ ਹਨ ਔਰ 6 ਹਾਈ ਸਕੂਲ ਹਨ । ਪ੍ਰਾਇਮਰੀ ਸਕੂਲਾਂ ਦੇ ਟੀਚਰ ਵਿਚ ਪੋਸਟ ਸ਼ਿਫਟ ਹੋਣ ਦਾ ਸਵਾਲ ਹੀ ਨਹੀਂ ਹੈ । ਪ੍ਰਾਇਮਰੀ ਸਕੂਲ ਦੇ ਟੀਚਰ ਦੀ ਪੋਸਟ ਸ਼ਿਫਟ ਹੁੰਦੀ ਹੀ ਨਹੀਂ । That is a transfer of a teacher from one school to another. ਪੋਸਟ ਜਿਹੜੀ ਹੁੰਦੀ ਹੈ ਉਹ ਸਬਜੈਕਟ ਦੀ ਹੁੰਦੀ ਹੈ ਜਿਵੇਂ ਸਾਇੰਸ ਟੀਚਰ ਹੈ, ਮੈਥ ਟੀਚਰ ਹੈ, ਕਮਰਸ ਹੈ ਜਾਂ ਲੈਕਚਰਾਰ ਹੈ । ਕਈ ਥਾਵਾਂ ਤੇ ਰੀਮੋਟ ਕਾਰਨਰਜ਼ ਵਿਚ ਕਮਰਸ ਦਾ ਸਬਜੈਕਟ ਇੰਟਰੋਡਿਊਸ ਕਰ ਦਿਤਾ । ਟੀਚਰਜ਼ ਨੂੰ ਉਹ ਏਰੀਆ ਸੂਟ ਨਹੀਂ ਕਰਦਾ ਫਿਰ ਉਹ ਆਪਣੀ ਕਨਵੀਨੀਐਂਸ ਅਨੁਸਾਰ ਉਥੋਂ ਚਲੇ ਜਾਂਦੇ ਹਨ । ਇਹ ਕਹਿੰਦੇ ਹਨ 6 ਟੀਚਰ ਕੀਤੇ ਹਨ । ਮੈਨੂੰ ਲਗਦਾ ਹੈ ਕਿ ਇਨ੍ਹਾਂ ਕੋਲ ਇਹ ਇਨਫਰਮੇਸ਼ਨ ਠੀਕ ਨਹੀਂ ਹੈ । ਬਹੁਤ ਸਾਰੇ ਟੀਚਰ ਆਪਣੀ ਕਨਵੀਨੀਐਂਸ ਅਨੁਸਾਰ ਭਾਵੇਂ ਇਹ ਨਹੀਂ ਪਤਾ ਕਿ ਡਾਇਰੈਕਟੋਰੇਟ ਲੈਵਲ ਤੇ ਜਾਂ ਜ਼ਿਲ੍ਹਾ ਲੈਵਲ ਤੇ ਸ਼ਿਫਟਿੰਗ ਹੁੰਦੀ ਹੈ Many teacher have got themeselves shifted from one school to another only for their convenience. ਰੋਪੜ ਡਿਸਟ੍ਰਿਕਟ ਬਾਰੇ ਦੱਸ ਸਕਦਾ ਹਾਂ ਕਿ ਆਨੰਦਪੁਰ

ਸਾਹਿਤ ਬਲਾਕ ਅਤੇ ਨੂਰਪੁਰ ਬਲਾਕ ਵਿਚ ਬਹੁਤ ਸਾਰੇ ਟੀਚਰ ਇਕ ਸਟੇਸ਼ਨ ਛੱਡ ਕੇ ਵਿਦ ਪੋਸਟ ਹੀ ਸ਼ਿਫਟ ਕਰ ਦਿੱਤੇ ਗਏ । ਤੁਸੀਂ ਇਸ ਗੱਲ ਦੀ ਜਾਂਚ ਕਰਵਾ ਕੇ ਦੇਖ ਲਓ । ਜਿੱਥੋਂ ਉਹ ਗਏ ਹਨ ਉਸ ਸਕੂਲ ਦੇ ਬੱਚਿਆ ਦਾ ਨੁਕਸਾਨ ਹੋ ਰਿਹਾ ਹੈ । ਕੀ ਇਹ ਇਹਨਾਂ ਟੀਚਰਾਂ ਨੂੰ ਉਥੇ ਭੇਜਣ ਦਾ ਉਪਰਾਲਾ ਕਰਨਗੇ ?

ਰਾਜ ਮੰਤਰੀ : ਸਪੀਕਰ ਸਾਹਿਬ, ਜਾਂਚ ਵੀ ਜਰੂਰ ਕਰਵਾ ਲਵਾਂਗੇ ਜੀ ਅਤੇ ਜਿੱਥੇ ਲੋੜ ਹੋਏਗੀ ਉਥੇ ਟੀਚਰ ਵੀ ਜ਼ਰੂਰ ਭੇਜਾਂਗੇ ।

---

## ANNOUNCEMENT BY THE SPEAKER RE PRESENCE OF DELEGATION OF THE BELGIUM PARLIAMENT LED BY PRESIDENT OF THE WALLOON PARLIAMENT I. E. NATIONAL PARLIAMENT, MR. GUY SPITAELS ALONGWITH VICE PRESIDENT OF THE WALLOON PARLIAMENT AND HON'BLE AMBASSADOR OF THE BELGIUM NATION/ACCOMPANIED BY PROF, CHHATER SINGH CHAUHAN, HON. SPEAKER, HARYANA.

**Mr. Speaker**: It is for the information of the House that a delegation of the Belgium Parliament, led by the President of the WALLOON PARLIAMENT i.e. National Parliament, Mr.Guy Spitaels is here among us today. I welcome him on your behalf. (Thumping) Along with him is Mr. Jeen Matric Severn, First Vice President of the Walloon Parliament. (Thumping) And alongwith them is Mr. Albert Lienard, Vice President of the Walloon Parliament (Thumping). The member of the Walloon Parliament' Mr. Willy Surgeon (Thumping) and Mr. Ghislain Hianco (Thumping), Mr. Gustave Hofman (Thumping), Mr. Jeen Paul Snappe (Thumping), Mr.Leon Warly (Thumping), Mr. Serge Kubla (Thumping) and also the Hon'ble Ambassador of the Belgium nation (Thumping). They are accompanied by our neighbour state Haryana's Hon'ble Speaker of the Assembly. Prof. Chhater Singh Chauhan (Thumping) and other Members of the Delegation.

I welcome the delegation on behalf of the House and also request the Deputy Leader of the House, Deputy Chief Minister, to please welcome the delegation.

**Deputy Chief Minister (Smt. Rajinder Kaur Bhathal)**: Sir, this is a great pleasure for us. We are looking in the Punjab Vidhan Sabha a Delegation under the Chairmanship of Mr. Guy Spitaels, Minister of State and President of the Walloon Parliament alongwith Mr. Jean Maric Severin, First Vice President of the Walloon Parliament. The Delegation visited Chandigarh and also visiting Punjab Vidhan Sabha. I heartily welcome the Delegation on behalf of my Government and Party and I myself also welcome the Delegation in the Punjab Vidhan Sabha. (Thumping)

**Shri Madan Mohan Mittal**: It should have been on behalf of all the Members.

**Mr. Speaker**: Madam, you should have said on behalf of the Members.

**Deputy Chief Minister**: I am sorry. Sir, on behalf of the full House, I welcome the Delegation.

---

## STARRED QUESTIONS AND ANSWERS
*(Resumption)*

### ਰਾਜ ਵਿਚ ਘੱਟ ਸਟਾਫ ਵਾਲੇ ਸਕੂਲ

*3313. **ਸ੍ਰੀਮਤੀ ਵਿਮਲਾ ਡਾਂਗ**: ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਅੰਮ੍ਰਿਤਸਰ ਵਿਚ ਉਨ੍ਹਾਂ ਪ੍ਰਾਇਮਰੀ, ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੇ ਸਕੂਲ-ਵਾਰ ਵੇਰਵੇ ਅਤੇ ਨਾਂ ਕੀ ਕੀ ਹਨ ਜਿਨ੍ਹਾਂ ਵਿਚ 18 ਅਗਸਤ, 1996 ਨੂੰ ਲੱਗੇ ਹੋਏ ਟੀਚਰਾਂ ਦੀ ਗਿਣਤੀ ਮਨਜ਼ੂਰ ਸ਼ੁਦਾ ਗਿਣਤੀ ਦਾ 25 ਫੀ ਸਦੀ ਤੋਂ ਵੀ ਘੱਟ ਸੀ ਅਤੇ 16 ਅਗਸਤ, 1996 ਨੂੰ ਇਨ੍ਹਾਂ ਸਕੂਲਾਂ ਵਿਚ ਵਿਦਿਆਰਥੀਆਂ ਦੀ ਕੁੱਲ ਗਿਣਤੀ ਕਿੰਨੀ ਕਿੰਨੀ ਸੀ ?

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** (ਰਾਜ ਮੰਤਰੀ, ਸਕੂਲ ਸਿੱਖਿਆ): ਸੂਚੀ ਵਿਧਾਨ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ।

## STATEMENT

At present in the District Amritsar the details of following number of Primary, Middle, High and Senior Secondary Schools in which actual number of teachers posted as on 18 August, 1996 is less than 25% of the sanctioned strength together with the number of students as on 16 August, 1995.

| Sr. No. | Name of the School | Number of teachers as on 18th August, 1996 | Number of students as on 16th August, 1996. |
|---|---|---|---|
| 1 | 2 | 3 | 4 |
| **Middle Schools** | | | |
| 1. | Bhucher Khurd. | 1 | 25 |
| 2. | Akbar Pur | Nil | 19 |
| 3. | Burj Pohla | 1 | 20 |
| 4. | Sailo Ke | Nil | 18 |
| 5. | Bhaini Massa Singh | Nil | 19 |
| 6. | Chung | Nil | 20 |
| 7. | Lakhan | Nil | 21 |
| 8. | Kalia Sanktra | Nil | 50 |
| 9. | Amarkot | 1 | 65 |
| 10. | Mehmadpur | Nil | 95 |
| 11. | Mehndipur | Nil | 45 |
| 12. | Tibipur | Nil | 17 |
| 13. | Kajal | Nil | 19 |
| 14. | Bhangala | 1 | 20 |
| 15. | Tapiala | Nil | 25 |
| 16. | Saidoke | Nil | 15 |
| 17. | Sangatpur | 1 | 20 |
| 18. | Talwandi Sabo | Nil | 18 |
| 19. | Sidhwan | 1 | 20 |
| 20. | Harar Kalan | 1 | 21 |

[Minister of State for School Education]

| 1 | 2 | 3 | 4 |
|---|---|---|---|
| 21. | Kotli Dhole Shah | 2 | 19 |
| 22. | Dhua | Nil | 20 |
| 23. | Jodha Nagri | Nil | 19 |
| 24. | Khan Chpari | 1 | 20 |
| 25. | Bhoiwal | Nil | 21 |
| 26. | Awani Lakha Singh | Nil | 18 |
| 27. | Mohleke | Nil | 45 |
| 28. | Dhade | Nil | 20 |
| 29. | Wariamwala | Nil | 21 |
| 30. | Fatu Bheela | Nil | 19 |
| 31. | Johal Dhaewala | 1 | 19 |
| 32. | Dau | 1 | 20 |
| 33. | Sukhipur | Nil | 18 |
| 34. | Chak Kare Khan | 1 | 19 |
| 35. | Hetampur | Nil | 20 |
| 36. | Sialke | 1 | 18 |
| 37. | Tal | 1 | 19 |
| 38. | Dhul Kona | 1 | 65 |
| 39. | Cheema | Nil | 20 |
| 40. | Dau Ke | Nil | 21 |
| (2) | **High Schools** | | |
| 1. | Sukha | Nil | 18 |
| 2. | Bhura Kona | Nil | 145 |
| (3) | **Senior Secondary Schools** | | |
| 1. | Sabran | Nil | 47 |
| 2. | Khem Karan (Boys) | Nil | 865 |

List of Primary Schools in which posts lying Vacant.

| Sr. No. | Name of School/Block | | Sanctioned Posts | Working teachers | No. of students. |
|---|---|---|---|---|---|
| 1 | 2 | | 3 | 4 | 5 |
| 1. | Tatle/Bhikiwind | .. | 2 | 0 | 93 |
| 2. | Bhatha I Sohja Singh | .. | 2 | 0 | 44 |
| 3. | Vohra/Chogawan-I | .. | 2 | 0 | 56 |
| 4. | Bhindi Aulakh | .. | 2 | 0 | 21 |
| 5. | Dhual Nau/Valtoha | .. | 2 | 0 | 16 |
| 6. | Jodha Singh Wala/Valtoha | .. | 2 | 0 | 120 |
| 7. | Jhugian Peer Bakash/Valtoha | .. | 2 | 0 | 30 |
| 8. | Dholan/Valtoha | .. | 2 | 0 | 72 |
| 9. | Patti Palow/Valthoha | .. | 2 | 0 | 81 |
| 10. | Sankatra/Valtoha | .. | 3 | 0 | 72 |
| 11. | Rasulpur/Valtoha | .. | 3 | 0 | 62 |
| 12. | Jhugian Noor Mohamad | .. | 2 | 0 | 23 |
| 13. | Ramuwal/Valtoha | .. | 2 | 0 | 37 |
| 14. | Ram Singh Wala/Valtoha | .. | 2 | 0 | 62 |
| 15. | Gudaike/Patti | .. | 2 | 0 | 33 |
| 16. | Bangla Rai/Patti | .. | 2 | 0 | 58 |

**ਸ਼੍ਰੀਮਤੀ ਵਿਮਲਾ ਡਾਂਗ:** ਮਾਨਯੋਗ ਸਪੀਕਰ ਸਾਹਿਬ, ਜਿਹੜੀ ਲਿਸਟ ਦਿੱਤੀ ਗਈ ਹੈ, ਉਸ ਅਨੁਸਾਰ ਅੰਮ੍ਰਿਤਸਰ ਜ਼ਿਲ੍ਹੇ ਵਿਚ 45 ਮਿਡਲ ਸਕੂਲ, ਹਾਈ ਸਕੂਲ ਅਤੇ ਹਾਇਰ ਸੈਕੰਡਰੀ ਸਕੂਲ ਅਜਿਹੇ ਹਨ ਜਿਥੇ ਕੋਈ ਟੀਚਰ ਨਹੀਂ ਹਨ । ਇਹ ਲਿਸਟ ਨਾਲ ਹੈ । ਇਹ ਲਿਸਟ ਜੇਕਰ ਮੈਨੂੰ ਕੱਲ ਮਿਲ ਜਾਂਦੀ ਤਾਂ ਬੜੀ ਖੁਸ਼ੀ ਹੁੰਦੀ । ਇਹ ਸੀਰੀਅਸ ਸਟੇਟ ਆਫ ਅਫੇਅਰਜ਼ ਹੈ । ਮੇਰੇ ਕੋਲ ਕੁਲ 139 ਸਕੂਲਾਂ ਦੀ ਲਿਸਟ ਹੈ ਜਿਸ ਵਿਚੋਂ 14 ਸਕੂਲ ਐਸੇ ਹਨ ਜਿਥੇ ਸਾਰੇ ਟੀਚਰ ਹਨ । ਕੁਲ ਮਿਲਾ ਕੇ 60 ਅਜਿਹੇ ਸਕੂਲ ਹਨ ਜਿਥੇ ਇਕ ਵੀ ਸਿੰਗਲ ਟੀਚਰ ਨਹੀਂ ਹੈ । ਫਿਰ ਅਸੀਂ ਕਿਸ ਤਰ੍ਹਾਂ ਆਸ ਕਰ ਸਕਦੇ ਹਾਂ ਕਿ ਬੱਚੇ ਪ੍ਰਾਈਵੇਟ ਸਕੂਲਾਂ ਵਿਚ ਨਾ ਜਾਣ । ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹਾਂਗੀ ਸਤਿਕਾਰ ਯੋਗ ਮੰਤਰੀ ਜੀ ਨੂੰ ਉਹ ਦੱਸਣ ਕਿ ਕਿਸ ਤਰ੍ਹਾਂ ਸੁਧਾਰ ਕਰਨਗੇ ਅਤੇ ਕਿਤਨੀ ਜਲਦੀ ਕਰਨਗੇ ।

**ਰਾਜ ਮੰਤਰੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬਾ ਨੂੰ ਦੱਸਣਾ ਚਾਹੁੰਦਾ ਹਾਂ ਕਿ ਟੀਚਰਾਂ ਦਾ ਅਰੇਂਜਮੈਂਟ ਕੀਤਾ ਹੋਇਆ ਹੈ । ਇਹ ਨਹੀਂ ਹੈ ਕਿ ਸਕੂਲਾਂ ਵਿਚ ਬੱਚੇ ਨਹੀਂ ਹਨ । ਨਾਲ ਦੇ ਸਕੂਲਾਂ ਤੋਂ ਟੀਚਰਾਂ ਦਾ ਅਰੇਂਜਮੈਂਟ ਕੀਤਾ

[ਰਾਜ ਮੰਤਰੀ, ਸਕੂਲ ਸਿੱਖਿਆ]

ਹੋਇਆ ਹੈ। ਅਸੀਂ ਵੀ ਤੁਹਾਡੇ ਵਾਂਗ ਚਿੰਤਤ ਹਾਂ ਕਿ ਸਕੂਲਾਂ ਵਿਚ ਪੂਰੇ ਟੀਚਰ ਹੋਣੇ ਚਾਹੀਦੇ ਹਨ। ਬਰਾੜ ਸਾਹਿਬ ਨੇ ਕੱਲ ਸਟੇਟਮੈਂਟ ਦਿੱਤੀ ਸੀ ਕਿ ਦੋ ਮਹੀਨਿਆਂ ਵਿਚ ਸਾਰੇ ਸਕੂਲਾਂ ਵਿਚ ਟੀਚਰ ਲਗਾ ਦਿੱਤੇ ਜਾਣਗੇ ਅਤੇ ਜਿੰਨੀ ਜ਼ਰੂਰਤ ਹੋਵੇਗੀ, ਜਿਥੇ ਹੋਵੇਗੀ ਉਥੇ ਟੀਚਰ ਲਗਾ ਦਿਤੇ ਜਾਣਗੇ। (ਥੰਪਿੰਗ)

**ਸ਼੍ਰੀਮਤੀ ਵਿਮਲਾ ਡਾਂਗ**: ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਸਮਝਦੀ ਹਾਂ ਕਿ ਟਰੇਜ਼ਰੀ ਬੈਂਚਿਜ ਨੂੰ ਅਪਲਾਡ ਕਰਨ ਦੀ ਲੋੜ ਨਹੀਂ ਸੀ। ਹਾਲਾਤ ਬੜੇ ਸੀਰੀਅਸ ਹਨ। ਜਦ ਵੀ ਸਕੂਲ ਅੱਪਗਰੇਡ ਕੀਤੇ ਜਾਂਦੇ ਹਨ, ਘੱਟੋ ਘੱਟ ਇਕ ਮਹੀਨਾ ਪਹਿਲਾਂ ਇਸ ਗੱਲ ਨੂੰ ਸ਼ਿਉਰ ਕਰ ਲੈਣਾ ਚਾਹੀਦਾ ਹੈ ਕਿ ਨਸੈਸਰੀ ਸਟਾਫ ਅਤੇ ਨਸੈਸਰੀ ਅਕੋਮੋਡੇਸ਼ਨ ਹੈ। ਦੂਸਰੀ ਗੱਲ ਇਹ ਕਿ ਬਹੁਤ ਸਾਰੇ ਮੰਤਰੀਆਂ ਦੇ ਪਿੰਡਾਂ ਦੇ ਸਕੂਲਾਂ ਵਿਚ ਇਕ ਵੀ ਟੀਚਰ ਨਹੀਂ। ਇਸ ਤੇ ਗੌਰ ਨਾਲ ਵਿਚਾਰ ਕਰਨਾ ਚਾਹੀਦਾ ਹੈ। ਇਹ ਬੜਾ ਸੀਰੀਅਸ ਸਟੇਟ ਆਫ ਅਫੇਅਰਜ਼ ਹੈ।

**Mr. Speaker**: Madam, you know the Education Minister has explained the position. We had a full discussion on the mater and it has already been told that within $2\frac{1}{2}$ months they will provide all the teachers. Kindly bear with them. You know the long process of recruiting the teachers and also upgrading of a large number of schools. So please give them some time.

Now next question. The Member is absent.

---

**Starred Question No. 3380**

(ਸਬੰਧਤ ਮਾਨਯੋਗ ਮੈਂਬਰ ਸਾਹਿਬ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਸਵਾਲ ਪੇਸ਼ ਨਹੀਂ ਕੀਤਾ ਗਿਆ।

---

**Starred Question No. 3346**

**Mr. Speaker**: Extension has been asked for in respect of Starred Question No. 3346*

---

*For Starred Question No. 3246 and reply there to, please see Appendix-II to this debate.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਦਾਲ ਰੋਟੀ ਦੀ ਸਕੀਮ ਅਧੀਨ ਸਬਸਿਡੀ ਦੇਣ ਵਾਲਾ ਇਕ ਗੰਭੀਰ ਮਸਲਾ ਹੈ । ਕਮਰਸ਼ੀਅਲ ਬੈਂਕਾਂ ਵਾਲੇ ਪੀਲੇ ਕਾਰਡਾਂ ਵਾਲਿਆਂ ਨੂੰ ਸਬਸਿਡੀ ਦੀ ਰਕਮ ਨਹੀਂ ਦੇ ਰਹੇ । ਇਸ ਸਵਾਲ ਦਾ ਜਵਾਬ ਸਰਕਾਰ ਵਲੋਂ ਆਉਣਾ ਚਾਹੀਦਾ ਹੈ । ਇਸ ਦਾ ਸਬੰਧ ਗਰੀਬ ਲੋਕਾਂ ਨਾਲ ਹੈ । ਸਪੀਕਰ ਸਾਹਿਬ, ਕਮਰਸ਼ੀਅਲ ਬੈਂਕਾਂ ਵਾਲੇ ਸਬਸਿਡੀ ਦੀ ਪੇਮੈਂਟ ਨਹੀਂ ਕਰ ਰਹੇ ।

**Mr. Speaker** : Please sit down. When there is an extension and I have granted extension because there was need to grant it. So please resume your seat. (Interruption) Please resume your seat. You can speak at some other time. (*Interruption*). O.K. I also agree with you. It is very important but the time is very short and they could not prepare. Now next question of Comrade Hardev Arshi.

———

### ਮਿਲਕ-ਪਲਾਂਟ, ਬਠਿੰਡਾ ਦੇ ਕਰਮਚਾਰੀਆਂ ਦੀਆਂ ਮੌਤਾਂ

*3310. **ਕਾਮਰੇਡ ਹਰਦੇਵ ਅਰਸ਼ੀ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਮਿਲਕ ਪਲਾਂਟ, ਬਠਿੰਡਾ ਦੇ ਕੁੱਲ ਕਿੰਨੇ ਕਰਮਚਾਰੀ ਸਾਲ 1992 ਦੇ ਦੌਰਾਨ ਮਰ ਗਏ ਅਤੇ ਉਨ੍ਹਾਂ ਦੇ ਨਾਂ ਅਤੇ ਪਤੇ ਕੀ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਮ੍ਰਿਤਕ ਕਰਮਚਾਰੀਆਂ ਦੇ ਉਨ੍ਹਾਂ ਆਸ਼ਰਿਤ ਪਰਿਵਾਰ ਦੇ ਮੈਂਬਰਾਂ ਦੀ ਗਿਣਤੀ ਅਤੇ ਵੇਰਵੇ ਕੀ ਕੀ ਹਨ ਜਿਨ੍ਹਾਂ ਨੂੰ ਪਹਿਲਤਾ ਦੇ ਅਧਾਰ ਤੇ ਨੌਕਰੀ ਦਿੱਤੀ ਗਈ ਹੈ ?

**ਚੌਧਰੀ ਜਗਜੀਤ ਸਿੰਘ** : (ੳ) ਕੇਵਲ ਤਿੰਨ । ਉਨ੍ਹਾਂ ਦੇ ਨਾਮ ਅਤੇ ਪਤੇ ਇਸ ਤਰ੍ਹਾਂ ਹਨ :-

| ਲੜੀ ਨੰ: | ਨਾਮ ਅਤੇ ਅਹੁਦਾ | ਪਤਾ |
|---|---|---|
| 1 | 2 | 3 |
| 1. | ਸ਼੍ਰੀ ਮੰਨ ਬਹਾਦੁਰ, ਸਿਕਿਉਰਟੀਮੈਨ .. | ਨੇੜੇ ਦਾਤਾ ਆਟਾ ਚੱਕੀ, ਭਾਗੂ ਰੋਡ, ਬਠਿੰਡਾ । |
| 2. | ਸ਼੍ਰੀ ਜਗਦੇਵ ਸਿੰਘ, ਡੀ.ਐਚ.ਸੀ.ਸੀ. .. | ਮਕਾਨ ਨੰ : 175, ਗਲੀ ਨੰ : 2, ਪਰਸਰਾਮ ਨਗਰ, ਬਠਿੰਡਾ । |
| 3. | ਸ਼੍ਰੀ ਇੰਦਰਜੀਤ ਸਿੰਘ ਐਮ.ਪੀ.ਈ. .. | ਐਲ. ਆਈ. ਜੀ. 178, ਹਾਉਸਿੰਗ ਬੋਰਡ, ਬਠਿੰਡਾ । |

(ਅ) ਉਪਰੋਕਤ (ੳ) ਅਧੀਨ ਦੱਸੇ ਤਿੰਨ ਮ੍ਰਿਤਕ ਕਰਮਚਾਰੀਆਂ ਜਿਨ੍ਹਾਂ ਦੇ ਕਾਨੂੰਨੀ ਵਾਰਸਾਂ ਨੂੰ ਪਹਿਲ ਦੇ ਆਧਾਰ ਤੇ ਨੌਕਰੀ ਦਿੱਤੀ ਗਈ ਹੈ, ਦੇ ਵੇਰਵੇ ਨੱਥੀ ਅਨੁਲੱਗ 'ਡੀ' ਵਿੱਚ ਦਰਜ ਹਨ ।

**ਅਨੁਲੱਗ 'ਡੀ'**

**ਮਿਲਕ ਪਲਾਂਟ, ਬਠਿੰਡਾ ਦੇ ਮ੍ਰਿਤਕ ਕਰਮਚਾਰੀਆਂ ਦੇ ਵੇਰਵੇ ਜਿਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਨੌਕਰੀ ਦਿੱਤੀ ਗਈ।**

1. ਸ੍ਰੀ ਮੰਨ ਬਹਾਦੁਰ ਸਿਕਿਊਰਟੀਮੈਨ, ਦੇ ਕਿਸੇ ਵੀ ਕਾਨੂੰਨੀ ਵਾਰਸ ਵੱਲੋਂ ਪਹਿਲ ਦੇ ਆਧਾਰ ਤੇ ਨੌਕਰੀ ਦੇਣ ਲਈ ਬੇਨਤੀ ਨਹੀਂ ਕੀਤੀ ਗਈ। ਇਸ ਲਈ ਕਿਸੇ ਨੂੰ ਵੀ ਨੌਕਰੀ ਨਹੀਂ ਦਿੱਤੀ ਗਈ।

2. ਸ੍ਰੀ ਮੂਰਤ ਲਾਲ ਪੁੱਤਰ ਸਵਰਗਵਾਸੀ ਸ੍ਰੀ ਜਗਦੇਵ ਸਿੰਘ, ਜਿਸ ਨੇ ਪਹਿਲ ਦੇ ਆਧਾਰ ਤੇ ਨੌਕਰੀ ਲਈ ਬੇਨਤੀ ਕੀਤੀ ਸੀ ਭਾਵੇਂ ਸੇਵਾਦਾਰ ਦੀ ਆਸਾਮੀ ਲਈ ਹੀ, ਵਿਦਿਅਕ ਯੋਗਤਾਵਾਂ ਪੂਰੀਆਂ ਕਰਦਾ ਸੀ ਪਰ ਉਸ ਦੀ 18 ਸਾਲ ਦੀ ਉਮਰ ਨਵੰਬਰ, 1995 ਵਿੱਚ ਹੀ ਪੂਰੀ ਹੋਈ ਜਿਹੜੀ ਕਿ ਮਿਲਕ ਨਾਨ ਕਾਮਨ ਕੇਡਰ ਰੂਲਜ਼ 1985 ਦੇ ਨਿਯਮ 4 (ਬੀ) ਅਤੇ ਮਿਲਕ ਯੂਨੀਅਨਜ਼ ਰੂਲਜ਼ 1996 ਦੇ ਨਿਯਮ 5 (ਬੀ) ਅਨੁਸਾਰ ਜ਼ਰੂਰੀ ਹੈ। ਕਿਉਂਕਿ ਮਿਲਕ ਯੂਨੀਅਨ, ਬਠਿੰਡਾ ਵਿੱਚ ਸੇਵਾਦਾਰ ਦੀ ਕੋਈ ਅਸਾਮੀ ਖਾਲੀ ਨਹੀਂ ਸੀ, ਇਸ ਲਈ ਸ੍ਰੀ ਮੂਰਤ ਲਾਲ ਨੂੰ ਨੌਕਰੀ ਨਹੀਂ ਦਿੱਤੀ ਜਾ ਸਕੀ। ਦੂਜੀਆਂ ਮਿਲਕ ਯੂਨੀਅਨਾਂ ਨੂੰ ਬੇਨਤੀ ਕੀਤੀ ਗਈ ਹੈ ਕਿ ਜੇਕਰ ਉਨ੍ਹਾਂ ਪਾਸ ਕੋਈ ਸੇਵਾਦਾਰ ਦੀ ਆਸਾਮੀ ਖਾਲੀ ਹੋਵੇ ਤਾਂ ਉਹ ਮੂਰਤ ਲਾਲ ਨੂੰ ਨਿਯੁਕਤ ਕਰਨ। ਹਾਲ ਦੀ ਘੜੀ ਮਿਲਕ ਯੂਨੀਅਨ ਬਠਿੰਡਾ ਨੇ ਸ੍ਰੀ ਮੂਰਤ ਲਾਲ ਨੂੰ ਅਨਸਕਿਲਡ ਵਰਕਰ ਦੇ ਤੌਰ ਤੇ ਮਿਤੀ 2-9-96 ਤੋਂ ਨਿਯੁਕਤ ਕੀਤਾ ਹੋਇਆ ਹੈ।

3. ਸ੍ਰੀ ਇੰਦਰਜੀਤ ਸਿੰਘ ਦੀ ਵਿਧਵਾ ਪਤਨੀ ਸ੍ਰੀਮਤੀ ਮਨਜੀਤ ਕੌਰ ਆਪਣੇ ਪਤੀ ਦੀ ਮੌਤ ਤੋਂ ਪਹਿਲਾਂ ਹੀ ਮਿਲਕ ਯੂਨੀਅਨ, ਬਠਿੰਡਾ ਵਿੱਚ ਨੌਕਰੀ ਕਰ ਰਹੀ ਸੀ ਅਤੇ ਉਸਦੇ ਪਰਿਵਾਰ ਵਿੱਚ ਦੂਜਾ ਹੋਰ ਕੋਈ ਕਾਨੂੰਨੀ ਵਾਰਸ ਨੌਕਰੀ ਯੋਗ ਨਹੀਂ ਸੀ, ਇਸ ਲਈ ਕਿਸੇ ਨੂੰ ਪਹਿਲ ਦੇ ਆਧਾਰ ਤੇ ਨੌਕਰੀ ਲਈ ਨਹੀਂ ਵਿਚਾਰਿਆ ਗਿਆ।

**ਕਾਮਰੇਡ ਹਰਦੇਵ ਅਰਸ਼ੀ.** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਰਿਪਲਾਈ ਵਿੱਚ ਤਿੰਨ ਕੇਸਾਂ ਦਾ ਜ਼ਿਕਰ ਕੀਤਾ ਹੈ, ਇਹ ਠੀਕ ਹੈ। ਤਿੰਨਾਂ ਵਿਚੋਂ ਦੋ ਕਨਸੀਡਰ ਨਹੀਂ ਹੋ ਸਕਦੇ ਉਨ੍ਹਾਂ ਦੀ ਗੱਲ ਵੀ ਖਤਮ ਹੋ ਗਈ। ਅਨੁਲੱਗ ਵਿੱਚ ਨੰਬਰ 2 ਤੇ ਸ੍ਰੀ ਮੂਰਤ ਲਾਲ ਪੁੱਤਰ ਸਵਰਗਵਾਸੀ ਸ੍ਰੀ ਜਗਦੇਵ ਸਿੰਘ ਹੈ। ਇਹ ਵੀ ਠੀਕ ਹੈ ਕਿ ਉਹ ਨਵੰਬਰ, 1995 ਤੋਂ ਪਹਿਲਾਂ 18 ਸਾਲ ਦੀ ਉਮਰ ਤੋਂ ਘੱਟ ਉਮਰ ਦਾ ਸੀ ਅਤੇ ਨਵੰਬਰ, 1995 ਨੂੰ ਉਸ ਦੀ ਉਮਰ 18 ਸਾਲ ਦੀ ਹੋ ਗਈ ਸੀ ਉਸ ਦੀ ਵਿਦਿਅਕ ਯੋਗਤਾ ਅਨੁਸਾਰ ਉਸ ਨੂੰ ਦਰਜਾ ਚਾਰ ਦੀ ਆਸਾਮੀ ਤੇ ਰਖਿਆ ਜਾ ਸਕਦਾ ਹੈ ਹੁਣ ਉਸ ਨੂੰ 2-9-1996 ਤੋਂ ਅਨ-ਸਕਿਲਡ ਵਰਕਰ ਦੇ ਤੌਰ ਤੇ ਰੱਖਿਆ ਗਿਆ ਹੈ ਜਦਕਿ ਨਵੰਬਰ, 1995 ਵਿੱਚ ਉਸਦੀ ਏਜ਼ ਪੂਰੀ ਹੋ ਗਈ ਸੀ ਅਤੇ ਉਸ ਨੂੰ ਜੇ ਸੇਵਾਦਾਰ ਦੀ ਆਸਾਮੀ ਖਾਲੀ ਨਹੀਂ ਸੀ ਤਾਂ ਉਸ ਵੇਲੇ ਤੋਂ ਕਿਉਂ ਨਹੀਂ ਰੱਖਿਆ ਗਿਆ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਪੀਅਨ ਉਸ ਨੂੰ ਲਗਾ ਸਕਦੇ ਸੀ ਕਿਉਂਕਿ ਉਹ ਸਿਰਫ ਪੰਜਵੀਂ ਪਾਸ ਹੈ ਅਤੇ ਏਜ ਉਸਦੀ ਪਹਿਲਾਂ ਪੂਰੀ ਨਹੀਂ ਹੋਈ ਸੀ । 18 ਸਾਲ ਦੀ ਜਦ ਉਸਦੀ ਏਜ ਪੂਰੀ ਹੋਈ, ਮੈਨੂੰ ਵੀ ਮਾਨਯੋਗ ਮੈਂਬਰ ਸਾਹਿਬ ਨੇ ਇਕ ਚਿੱਠੀ ਦਿਤੀ ਸੀ ਅਤੇ ਮੈਂ ਉਹ ਆਪਣੇ ਥੱਲੇ ਮਹਿਕਮੇ ਨੂੰ 20-8-96 ਨੂੰ ਭੇਜ ਦਿਤੀ ਸੀ ਅਤੇ ਮਹਿਕਮੇ ਨੇ 2-9-1996 ਨੂੰ ਉਸ ਨੂੰ ਅਨ-ਸਕਿੱਲਡ ਵਰਕਰ ਦੇ ਤੌਰ ਤੇ ਮਿਲਕ ਯੂਨੀਅਨ ਬਠਿੰਡਾ ਵਿਖੇ ਨਿਯੁਕਤ ਕਰ ਦਿਤਾ ਹੈ ਕਿਉਂਕਿ ਉਹ ਪੀਅਨ ਵਾਸਤੇ ਈਲੀਜੀਬਲ ਹੈ ਅਤੇ ਸਾਡੇ ਕੋਲ ਸੇਵਾਦਾਰ ਦੀ ਕੋਈ ਜਗ੍ਹਾ ਖਾਲੀ ਨਹੀਂ ਹੈ ਜਦੋਂ ਵੀ ਕੋਈ ਜਗ੍ਹਾ ਮਿਲਕ ਯੂਨੀਅਨ ਵਿੱਚ ਖਾਲੀ ਹੋਵੇਗੀ ਤਾਂ ਉਸ ਨੂੰ ਲਗਾ ਦਿਤਾ ਜਾਵੇਗਾ । ਵੈਸੇ ਅਸੀਂ ਨਾਲ ਦੀਆਂ ਮਿਲਕ ਯੂਨੀਅਨਾਂ ਤੋਂ ਵੀ ਪੁੱਛਿਆ ਹੈ ਜੇ ਕਿਤੇ ਪੀਅਨ ਦੀ ਪੋਸਟ ਖਾਲੀ ਹੋਈ ਤਾਂ ਉਸਨੂੰ ਉਥੇ ਪੀਅਨ ਲਗਾ ਦਿਤਾ ਜਾਵੇਗਾ ।

**ਕਾਮਰੇਡ ਹਰਦਵ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ ਇਸ ਗੱਲ ਲਈ ਧੰਨਵਾਦ ਕਰਦਾ ਹਾਂ । ਮੈਂ ਇਨ੍ਹਾਂ ਦੇ ਮੰਤਰੀ ਬਣਨ ਤੋਂ ਪਹਿਲਾਂ ਵੀ ਕਾਫੀ ਐਫਰਟਸ ਕੀਤੀਆਂ ਸਨ ਅੋਰ ਸਬੰਧਿਤ ਅਧਿਕਾਰੀਆਂ ਨੂੰ ਪਰਸਨਲੀ ਵੀ ਮਿਲਿਆ ਸੀ ਅੋਰ ਡੀ.ਓ. ਪੱਤਰ ਵੀ ਲਿਖੇ ਸਨ ਪਰ ਕੋਈ ਵੀ ਰਿਸਪਾਂਸ ਨਹੀਂ ਮਿਲਿਆ ਹਾਲਾਂਕਿ ਇਨ੍ਹਾਂ ਨੂੰ ਆਪਣੇ ਆਪ ਕਰ ਦੇਣਾ ਚਾਹੀਦਾ ਸੀ । ਹੁਣ ਮੰਤਰੀ ਜੀ ਦੇ ਦਖਲ ਦੇਣ ਤੇ ਉਸ ਨੂੰ ਟੈਂਪਰੇਰੀ ਨੌਕਰੀ ਮਿਲ ਗਈ ਹੈ । ਮੈਂ ਮੰਤਰੀ ਜੀ ਤੋਂ ਇਹ ਐਸ਼ਿਓਰੈਂਸ ਚਾਹੁੰਦਾ ਹਾਂ ਕਿ ਬਠਿੰਡੇ ਜਾਂ ਬਠਿੰਡੇ ਦੇ ਮਿਲਕ ਪਲਾਂਟ ਜਾਂ ਮਿਲਕ ਯੂਨੀਅਨ ਵਿੱਚ ਦਰਜਾ-4 ਦੀ ਕੋਈ ਵੀ ਆਸਾਮੀ ਖਾਲੀ ਹੋਵੇਗੀ ਤਾਂ ਪ੍ਰਾਇਰਟੀ ਬੇਸਿਜ਼ ਤੇ ਸਭ ਤੋਂ ਪਹਿਲਾਂ ਇਸ ਲੜਕੇ ਨੂੰ ਲਗਾਇਆ ਜਾਵਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਜਿੱਥੇ ਵੀ ਪੀਅਨ ਦੀ ਪੋਸਟ ਖਾਲੀ ਹੋਵਗੀ, ਉਥੇ ਲਗਾ ਦਿੱਤਾ ਜਾਵੇਗਾ ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਇਸ ਲੜਕੇ ਨੂੰ ਸਿਰਫ ਮਿਲਕ ਪਲਾਂਟ ਵਿੱਚ ਹੀ ਨੌਕਰੀ ਦਿੱਤੀ ਜਾਵੇਗੀ, ਮੇਰੇ ਖਿਆਲ ਵਿੱਚ ਇਹ ਸਰਕਾਰ ਦੀਆਂ ਹਦਾਇਤਾਂ ਮੁਤਾਬਿਕ ਨਹੀਂ ਹੈ । ਸਰਕਾਰ ਦੀਆਂ ਹਦਾਇਤਾਂ ਮੁਤਾਬਿਕ ਕਿਸੀ ਵੀ ਪਰਿਵਾਰ ਦਾ ਕੋਈ ਬੰਦਾ ਆਤੰਕਵਾਦੀਆਂ ਹੱਥੋਂ ਮਾਰਿਆ ਜਾਂਦਾ ਹੈ ਜਾਂ ਦੂਸਰੀ ਤਰ੍ਹਾਂ ਮਾਰਿਆ ਜਾਂਦਾ ਹੈ ਤਾਂ ਉਸ ਨੂੰ ਕਿਸੇ ਵੀ ਗੌਰਮਿੰਟ ਅਦਾਰੇ ਵਿੱਚ ਨੌਕਰੀ ਦਿੱਤੀ ਜਾ ਸਕਦੀ ਹੈ । ਕੀ ਮੰਤਰੀ ਜੀ ਇਹ ਐਸ਼ਿਓਰੈਂਸ ਦੇਣਗੇ ਕਿ ਉਸ ਨੂੰ ਕਿਸੀ ਵੀ ਡਿਪਾਰਟਮੈਂਟ ਵਿੱਚ ਆਬਜ਼ਰਵ ਕੀਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਹ ਮਿਲਕਫੈਡ ਦਾ ਇੰਪਲਾਈਜ਼ ਸੀ । ਇਸ ਲਈ ਉਸ ਨੂੰ ਮਿਲਕਫੈਡ ਵਿੱਚ ਹੀ ਨੌਕਰੀ ਦੇ ਸਕਦੇ ਹਾਂ । ਕਿਸੀ ਵੀ ਗੌਰਮਿੰਟ ਅਦਾਰੇ ਵਿੱਚ ਨਹੀਂ ਦੇ ਸਕਦੇ ।

**Mr. Speaker** : He is asking ਕਿ ਕੀ ਕੋਈ ਐਸਾ ਕਾਨੂੰਨ ਹੈ, ਕਿ ਉਸੀ ਜਗ੍ਹਾ ਤੇ ਲਗਾਉਣਾ ਚਾਹੀਦਾ ਹੈ ਜਾਂ ਕਿਸੀ ਹੋਰ ਸਰਕਾਰੀ ਮਹਿਕਮੇ ਵਿੱਚ ਪਰੈਫਰੈਂਸ ਮਿਲ ਸਕਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਉਹ ਮਿਲਕਫੈਡ ਦਾ ਮੁਲਾਜ਼ਮ ਹੈ ਔਰ ਵੈਸੇ ਵੀ ਜਿਹੜੀ ਮਿਲਕ ਯੂਨੀਅਨ, ਬਠਿੰਡੇ ਹੈ, ਉਸ ਦੇ ਇੰਪਲਾਈਜ਼ ਨੂੰ ਉਥੇ ਹੀ ਨੌਕਰੀ ਮਿਲਣੀ ਚਾਹੀਦੀ ਹੈ । ਪਰ ਅਰਸ਼ੀ ਸਾਹਿਬ ਦੇ ਕਹਿਣ ਅਤੇ ਉਨ੍ਹਾਂ ਦੀ ਚਿੱਠੀ ਮਿਲਣ ਤੇ ਉਸ ਨੂੰ ਉਥੇ ਲਗਾ ਦਿੱਤਾ ਹੈ ।

**Mr. Speaker** : What about this particular question ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਹੀ ਗੱਲ ਕਹਿਣ ਲੱਗਾ ਹਾਂ ਕਿ ਅਸੀਂ ਉਸ ਨੂੰ ਸਿਰਫ ਉਥੇ ਹੀ ਲਗਾ ਸਕਦੇ ਹਾਂ । ਜਿੱਥੋਂ ਤੱਕ ਕੋਆਪਰੇਟਿਵ ਡਿਪਾਰਟਮੈਂਟ ਦਾ ਤੁਅਲਕ ਹੈ, ਉਸ ਵਿੱਚ ਸਿਰਫ ਜਿਹੜਾ ਯੂਨੀਅਨ ਦਾ ਇੰਪਲਾਈਜ਼ ਹੈ, ਉਸ ਨੂੰ ਹੀ ਉਥੇ ਲਗਾ ਸਕਦੇ ਹਾਂ ਔਰ ਜਿੱਥੋਂ ਤੱਕ ਬਾਕੀ ਗੌਰਮਿੰਟ ਅਦਾਰਿਆਂ ਵਿੱਚ ਲਗਾਉਣ ਦਾ ਸਵਾਲ ਹੈ, ਇਹ ਉਸ ਸਬੰਧੀ ਸੈਪਰੇਟ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦਿਆਂਗਾ ।

**ਕਾਮਰੇਡ ਹਰਦੇਵ ਅਰਸ਼ੀ** ਸਪੀਕਰ ਸਾਹਿਬ, ਮੈਂ ਮਿੱਤਲ ਸਾਹਿਬ ਦੀ ਗੱਲ ਦੁਹਰਾਉਣੀ ਚਾਹੁੰਦਾ ਹਾਂ । ਉਨ੍ਹਾਂ ਨੇ ਠੀਕ ਕਿਹਾ ਹੈ ਪਰ ਮੇਰੀ ਜਾਣਕਾਰੀ ਵਿੱਚ ਹੈ ਕਿ ਕੋਆਪਰੇਟਿਵ ਸੈਕਟਰ ਦੇ ਇੰਪਲਾਈਜ਼ ਨੂੰ ਗੌਰਮਿੰਟ ਜਾਬ ਨਹੀਂ ਮਿਲ ਸਕਦੀ ।

**ਸ਼੍ਰੀ ਸਪੀਕਰ** : ਕੀ ਕਿਹਾ ਹੈ, ਤੁਸੀਂ ?

**ਕਾਮਰੇਡ ਹਰਦੇਵ ਅਰਸ਼ੀ** : ਉਸ ਨੂੰ ਕੋਆਪਰੇਟਿਵ ਸੈਕਟਰ ਵਿਚ ਹੀ ਲਗਾ ਸਕਦੇ ਹਾਂ ।

**ਸ਼੍ਰੀ ਸਪੀਕਰ** : ਕੀ ਸਿਰਫ ਉਸ ਵਿੱਚ ਹੀ ਲਗਾ ਸਕਦੇ ਹਾਂ ?

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਉਹ ਕੋਆਪਰੇਟਿਵ ਸੈਕਟਰ ਦਾ ਕਰਮਚਾਰੀ ਸੀ । ਉਸ ਨੂੰ ਕਿਸੀ ਵੀ ਹੋਰ ਗੌਰਮਿੰਟ ਡਿਪਾਰਟਮੈਂਟ ਵਿੱਚ ਸਰਵਿਸ ਤੇ ਨਹੀਂ ਲਗਾ ਸਕਦੇ । ਮੈਂ ਇਸ ਗੱਲ ਨਾਲ ਸਹਿਮਤ ਹਾਂ ਪਰ ਮੈਂ ਮੰਤਰੀ ਜੀ ਦੀ ਇਸ ਗੱਲ ਨਾਲ ਸਹਿਮਤ ਨਹੀਂ ਹਾਂ ਕਿ ਉਸ ਨੂੰ ਸਿਰਫ ਮਿਲਕ ਪਲਾਂਟ ਵਿੱਚ ਹੀ ਨੌਕਰੀ ਦਿੱਤੀ ਜਾ ਸਕਦੀ ਹੈ । ਉਸ ਨੂੰ ਸ਼ੂਗਰਫੈਡ, ਮਾਰਕਫੈਡ ਜਾਂ ਕਿਸੀ ਵੀ ਕੋਆਪ੍ਰੇਟਿਵ ਬੈਂਕ ਵਿੱਚ ਨੌਕਰੀ ਦਿੱਤੀ ਜਾ ਸਕਦੀ ਹੈ । ਕੀ ਮੰਤਰੀ ਜੀ ਇਸ ਗੱਲ ਦੀ ਐਸ਼ਿਓਰੈਂਸ ਦੇਣਗੇ ਕਿ ਉਸ ਨੂੰ ਬਠਿੰਡਾ ਮਿਲਕ ਪਲਾਂਟ ਤੋਂ ਛੁੱਟ ਕਿਸੀ ਹੋਰ ਕੋਆਪ੍ਰੇਟਿਵ ਸੈਕਟਰ ਦੇ ਅਦਾਰੇ ਵਿਚ ਨੌਕਰੀ ਦਿੱਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਉਹ ਮਿਲਕਫੈਡ ਨਾਲ ਤੁਅੱਲਕ ਰੱਖਦਾ ਹੈ ਅਤੇ ਇਸ ਗੱਲ ਦੀ ਮੈਂ ਪਹਿਲਾਂ ਹੀ ਐਸ਼ਿਓਰੈਂਸ ਦੇ ਚੁੱਕਾ ਹਾਂ ਕਿ ਜਿਥੇ ਵੀ ਵਕੈਂਸੀ

[ਸਹਿਕਾਰਤਾ ਮੰਤਰੀ]

ਖਾਲੀ ਹੋਵੇਗੀ, ਉਸ ਨੂੰ ਉਥੇ ਲਗਾ ਦਿੱਤਾ ਜਾਵੇਗਾ ਅਤੇ ਦੂਸਰੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਜਦੋਂ ਦੋ ਸਾਲ ਦਾ ਐਕਸਪੀਰੀਐਂਸ ਹੋ ਜਾਵੇਗਾ ਤਾਂ ਉਸ ਨੂੰ ਹੈਲਪਰ ਵੀ ਲਗਾ ਸਕਦੇ ਹਾਂ । ਉਥੇ ਵੀ ਉਸ ਦੀ ਤਰੱਕੀ ਹੋ ਸਕਦੀ ਹੈ ਪਰ ਦੋ ਸਾਲ ਦਾ ਐਕਸਪੀਰੀਐਂਸ ਚਾਹੀਦਾ ਹੈ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਇਹ ਜਵਾਬ ਤਸੱਲੀਬਖਸ਼ ਨਹੀਂ ਹੈ ।

**ਸ੍ਰੀ ਸਪੀਕਰ** : ਇਹ ਗੱਲ ਕਲੀਅਰ ਨਹੀਂ ਹੈ ਕਿ ਉਸ ਨੂੰ ਕੋਆਪ੍ਰੇਟਿਵ ਸੈਕਟਰ ਦੇ ਕਿਸੀ ਡਿਪਾਰਟਮੈਂਟ ਵਿਚ ਲਗਾ ਸਕਦੇ ਹੋ ਜਾਂ ਸਿਰਫ ਮਿਲਕ ਪਲਾਂਟ ਵਿੱਚ ਹੀ ਲਗਾ ਸਕਦੇ ਹੋ ? ਇਹ ਗੱਲ ਐਗਜ਼ਾਮਿਨ ਕਰ ਲੈਣਾ ।

**ਮੰਤਰੀ** : ਅਸੀਂ ਸਿਰਫ ਉਸ ਨੂੰ ਉਥੇ ਹੀ ਲਗਾ ਸਕਦੇ ਹਾਂ ।

---

**ਜ਼ੀਰਾ ਵਿਖੇ ਪੰਜਾਬ ਰੋਡਵੇਜ਼ ਦਾ ਸਬ-ਡਿਪੂ**

*3331. **ਸਰਦਾਰ ਇੰਦਰਜੀਤ ਸਿੰਘ ਜ਼ੀਰਾ** (ਸ੍ਰੀ ਵਿਜੇ ਕੁਮਾਰ ਸਾਥੀ ਵਲੋਂ ਪੇਸ਼ ਕੀਤਾ ਗਿਆ) : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਚੌਧਰੀ ਬਲਰਾਮ ਜਾਖੜ, ਉਸ ਸਮੇਂ ਦੇ ਸਪੀਕਰ, ਲੋਕ ਸਭਾ ਨੇ 30 ਸਤੰਬਰ, 1982 ਨੂੰ ਜ਼ੀਰਾ, ਜ਼ਿਲ੍ਹਾ ਫਿਰੋਜ਼ਪੁਰ ਵਿਖੇ ਪੰਜਾਬ ਰੋਡਵੇਜ਼ ਦੇ ਸਬ-ਡਿਪੂ ਦਾ ਉਦਘਾਟਨ ਕੀਤਾ ਸੀ; ਜੇਕਰ ਅਜਿਹਾ ਹੋਵੇ, ਤਾਂ ਕੀ ਉਕਤ ਡਿਪੂ ਇਸ ਸਮੇਂ ਕੰਮ ਕਰ ਰਿਹਾ ਹੈ ?

**ਸ੍ਰੀ ਭਗਵਾਨ ਦਾਸ ਅਰੋੜਾ** (ਰਾਜ ਮੰਤਰੀ, ਟਰਾਂਸਪੋਰਟ) : ਨਹੀਂ ਜੀ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੜੇ ਅਫ਼ਸੋਸ ਨਾਲ ਕਹਿਣਾ ਚਾਹੁੰਦਾ ਹਾਂ ਕਿ ਮੈਨੂੰ ਹਾਲੇ ਤੱਕ ਜਵਾਬ ਨਹੀਂ ਮਿਲਿਆ ।

**ਸ੍ਰੀ ਸਪੀਕਰ** : ਇੱਕ ਮਿੰਟ, ਤੁਹਾਡਾ ਸਵਾਲ ਸੀ ਕਿ ਸਬ-ਡਿਪੂ ਜ਼ੀਰਾ ਵਿਚ ਚੌਧਰੀ ਬਲਰਾਮ ਜਾਖੜ, ਉਸ ਵੇਲੇ ਦੇ ਸਪੀਕਰ ਸਾਹਿਬ ਨੇ ਕੋਈ ਨੀਂਹ ਪੱਥਰ ਰੱਖਿਆ ਸੀ ਅਤੇ ਕੀ ਉਹ ਫ਼ੰਕਸ਼ਨ ਕਰ ਰਿਹਾ ਹੈ ? ਇਨ੍ਹਾਂ ਨੇ ਕਿਹਾ ਨਾਂਹ ਜੀ, ਜਵਾਬ ਤਾਂ ਆ ਗਿਆ ਹੈ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ, ਨਾਂਹ ਜੀ । ਮੈਨੂੰ ਇਹ ਨਹੀਂ ਪਤਾ ਲੱਗਿਆ ਕਿ ਇਹ ਡਿਪੂ ਚੱਲਣ ਬਾਰੇ ਨਾਂਹ ਜੀ ਹੈ ਜਾਂ ਨੀਂਹ ਪੱਥਰ ਰੱਖਣ ਬਾਰੇ ਹੈ ।

**ਰਾਜ ਮੰਤਰੀ** : ਡਿਪੂ ਚੱਲਣ ਬਾਰੇ ਹੈ ਜੀ ।

**ਸ੍ਰੀ ਸਪੀਕਰ** : ਤੁਸੀਂ ਦੱਸੋ, ਡਿਪੂ ਚੱਲ ਰਿਹਾ ਹੈ, ਬਣਿਆ ਹੈ ਜਾਂ ਨਹੀਂ ਬਣਿਆ ?

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ .....

**ਸ੍ਰੀ ਸਪੀਕਰ** : ਪਹਿਲਾਂ ਇੱਕ ਮਿੰਟ....ਜੋ ਨੀਂਹ ਪੱਥਰ ਰੱਖਿਆ ਸੀ, ਉਸ ਦਾ ਜਵਾਬ ਕੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਨੀਂਹ ਪੱਥਰ ਰੱਖਿਆ ਸੀ ਪਰ ਡਿਪੂ ਨਹੀਂ ਚੱਲ ਸਿਹਾ ।

**ਸ੍ਰੀ ਸਪੀਕਰ** : ਕੀ ਡਿਪੂ ਬਣਿਆ ਹੀ ਨਹੀਂ ?

**ਰਾਜ ਮੰਤਰੀ** : ਡਿਪੂ ਬਣਿਆ ਹੀ ਨਹੀਂ ਹੈ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਵਜ੍ਹਾ ਪੁੱਛਣਾ ਚਾਹੁੰਦਾ ਹਾਂ ਕਿ ਕਿਉਂ ਨਹੀਂ ਬਣਿਆ ?

**ਸ੍ਰੀ ਸਪੀਕਰ** : ਮੰਤਰੀ ਜੀ, ਕਿਉਂ ਨਹੀਂ ਬਣਿਆ, ਇਹ ਉਹ ਪੁੱਛਦੇ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਰੋਡਵੇਜ਼ ਦੀਆਂ 2407 ਬੱਸਾਂ ਹਨ ਜੀ, ਜਿਨ੍ਹਾਂ ਵਿਚੋਂ ਅੱਤਵਾਦ ਦੇ ਦਿਨਾਂ ਵਿਚ 38 ਬੱਸਾਂ ਸਾੜੀਆਂ ਗਈਆਂ । 31 ਮਾਰਚ, 1996 ਨੂੰ 925 ਬੱਸਾਂ ਦਾ ਟਾਈਮ ਪੂਰਾ ਹੋ ਗਿਆ ਹੈ । ਡੇਟ ਐਕਸਪਾਇਰ ਹੋ ਗਈ ਹੈ । ਇਸ ਕਰਕੇ ਬੱਸਾਂ ਬਹੁਤ ਘੱਟ ਹਨ । ਜਿੰਨਾਂ ਚਿਰ ਬੱਸਾਂ ਪੂਰੀਆਂ ਨਹੀਂ ਕੀਤੀਆਂ ਜਾ ਸਕਦੀਆਂ ਉਨ੍ਹਾਂ ਚਿਰ ਡਿਪੂ ਬਣਾਉਣ ਦਾ ਕੋਈ ਫ਼ਾਇਦਾ ਨਹੀਂ । ਸਰਕਾਰ ਕੋਲ ਫੰਡ ਵੀ ਨਹੀਂ ਹਨ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਦਾ ਜੋ ਬਿਆਨ ਹੈ, ਜੋ ਜਵਾਬ ਹੈ, ਬੜਾ ਅਫ਼ਸੋਸਨਾਕ ਹੈ । ਸਪੀਕਰ ਸਾਹਿਬ, ਕੀ ਇਹ ਦੱਸ ਸਕਦੇ ਹਨ ਕਿ ਜ਼ੀਰੇ ਇਲਾਕੇ ਵਿਚ ਆਬਾਦੀ ਘੱਟ ਰਹੀ ਹੈ ਜਾਂ ਵੱਧ ਰਹੀ । ਸੰਨ 1982 ਵਿਚ ਨੀਂਹ ਪੱਥਰ ਰੱਖਿਆ ਗਿਆ ਸੀ.....

**ਸ੍ਰੀ ਸਪੀਕਰ** : ਤੁਸੀਂ ਸਵਾਲ ਪੁੱਛੋ ।

**ਸ੍ਰੀ ਵਿਜੇ ਕੁਮਾਰ ਸਾਥੀ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਮਾਨਯੋਗ ਮੰਤਰੀ ਜੀ ਨੇ ਕਿਹਾ ਹੈ ਕਿ ਬੱਸਾਂ ਘੱਟ ਹਨ, ਖਰਾਬ ਹਨ ਜਾਂ ਸਾੜ ਦਿੱਤੀਆਂ ਗਈਆਂ, ਸੰਨ 1982 ਦਾ ਇਹ ਵਾਇਦਾ ਹੈ, ਸਰਕਾਰ ਨੇ ਨੀਂਹ ਪੱਥਰ ਰੱਖਿਆ ਹੈ, ਇਸ ਨੂੰ ਸ਼ੁਰੂ ਕਦੋਂ ਕਰਨਗੇ ? ਇਹ ਤਾਂ ਜਵਾਬ ਨੂੰ ਬਾਈਪਾਸ ਕਰਨ ਵਾਲੀ ਗੱਲ ਹੈ ।

**ਸ੍ਰੀ ਸਪੀਕਰ** : ਜਵਾਬ ਤਾਂ ਉਨ੍ਹਾਂ ਨੇ ਦੇ ਦਿੱਤਾ ਹੈ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਕਿੰਨੀਂ ਦੇਰ ਵਿਚ ਡਿਪੂ ਚਾਲੂ ਕਰ ਦੇਣਗੇ ? ਕੀ ਮੰਤਰੀ ਜੀ ਇਸ ਨੂੰ ਸਮਾਂ-ਬੱਧ ਕਰਨਗੇ ?

**ਸ੍ਰੀ ਸਪੀਕਰ** : ਹਾਂ, ਟਰਾਂਸਪੋਰਟ ਮੰਤਰੀ ਜੀ, ਲੋੜ ਹੈ ਕਿ ਨਹੀਂ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਲੋੜ ਹੈ । ਭਾਵੇਂ ਡਿਪੂਆਂ ਦੀ ਲੋੜ ਹੈ ਪਰ ਜਦੋਂ ਤੱਕ ਬੱਸਾਂ 'ਪੂਰੀਆਂ ਨਹੀਂ ਹੋ

ਜਾਂਦੀਆਂ ਕੋਈ ਫ਼ਾਇਦਾ ਨਹੀਂ । ਬੱਸਾਂ ਪੂਰੀਆਂ ਕਰਕੇ, ਜੋ ਅਨਾਊਂਸਮੈਂਟ ਕੀਤੀ ਹੈ, ਉਹ ਜਲਦੀ ਤੋਂ ਜਲਦੀ ਪੂਰੀ ਕੀਤੀ ਜਾਵੇਗੀ ।

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਇਹ ਕੋਈ ਸਮਾਂ-ਬੱਧ ਕਰਨ । ਚਲੋ ਇਹ ਮੰਨ ਤਾਂ ਗਏ ਕਿ ਲੋੜ ਹੈ, ਲੇਕਿਨ ਜਿਹੜਾ ਨੀਂਹ ਪੱਥਰ ਰੱਖਿਆ ਹੈ, ਕੀ ਇਹ ਉਸ ਨੂੰ ਪਹਿਲ ਦੇ ਆਧਾਰ ਤੇ ਕਰਨਗੇ ? ਸੰਨ 1982 ਦਾ ਵਾਇਦਾ ਕੀਤਾ ਹੈ ਔਰ ਹੁਣ 1996 ਆ ਗਿਆ ਹੈ । 14 ਸਾਲ ਹੋ ਗਏ ਹਨ ।

(ਇਸ ਸਪਲੀਮੈਂਟਰੀ ਦਾ ਕੋਈ ਉੱਤਰ ਨਹੀਂ ਆਇਆ)

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਏਨੀਆਂ ਬੱਸਾਂ ਸੜ ਗਈਆਂ ਹਨ ਜਾਂ ਆਊਟ ਡੇਟਿਡ ਹੋ ਗਈਆਂ ਹਨ, ਉਸ ਦੇ ਲਈ ਕੋਈ ਅਲਟਰਨੇਟਿਵ ਅਰੇਂਜਮੈਂਟ ਪੰਜਾਬ ਸਰਕਾਰ ਨੇ ਹੁਣ ਤੱਕ ਕੀਤਾ ਹੈ ਕਿ ਨਹੀਂ ਕੀਤਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਹੜੇ ਰੂਟਾਂ ਤੇ ਪੰਜਾਬ ਰੋਡਵੇਜ਼ ਜਾਂ ਪੀ.ਆਰ.ਟੀ.ਸੀ. ਦੀਆਂ ਬੱਸਾਂ ਨਹੀਂ ਜਾਂ ਘੱਟ ਹਨ, ਉਨ੍ਹਾਂ ਤੇ ਅਲਟਰਨੇਟਿਵ ਅਰੇਂਜਮੈਂਟ ਕੀਤਾ ਜਾਂਦਾ ਹੈ । ਉਹ ਲਿਖ ਕੇ ਦੇ ਦਿੰਦੇ ਹਨ ਔਰ ਦੁਬਾਰਾ ਪਬਲੀਕੇਸ਼ਨ ਹੋ ਕੇ ਪ੍ਰਾਈਵੇਟ ਅਪ੍ਰੇਟਰਾਂ ਨੂੰ ਨਵੇਂ ਰੂਟ ਦਿੱਤੇ ਜਾਂਦੇ ਹਨ ।

**ਸ਼੍ਰੀ ਸਪੀਕਰ** : ਤੁਸੀਂ ਜਿਹੜੀ ਗੱਲ ਕੀਤੀ ਹੈ ਇਕ ਤਾਂ ਹੋਰ ਪਾਸੇ ਚਲੀ ਗਈ ਹੈ। ਅਸਲ ਤਾਂ ਮੰਤਰੀ ਜੀ ਇਹ ਹੈ ਕਿ ਬਹੁਤ ਹੀ ਹਾਈ ਸਟੇਟਸ, ਸਪੀਕਰ ਆਫ ਇੰਡੀਆ ਨੇ ਨੀਂਹ ਪੱਥਰ ਰੱਖਿਆ ਹੋਵੇ ਅਤੇ ਅਸੀਂ ਰੋਜ਼ ਗੱਲਾਂ ਕਰਦੇ ਹਾਂ ਕਿ ਜੋ ਅਸੀਂ ਨੀਂਹ ਪੱਥਰ ਰੱਖੇ ਹਨ ਉਹ ਚਾਹੇ ਸਰਦਾਰ ਬੇਅੰਤ ਸਿੰਘ ਜੀ ਵਲੋਂ ਰੱਖੇ ਗਏ ਹਨ ਜਾਂ ਕਿਸੇ ਹੋਰ ਵਿਅਕਤੀ ਵਲੋਂ ਰੱਖੇ ਗਏ ਹਨ, ਦੇ ਉਤੇ ਫੁੱਲ ਚੜ੍ਹਾਵਾਂਗੇ । ਸੋ ਸਵਾਲ ਇਹ ਨਹੀਂ ਕਿ ਲੋੜ ਹੈ ਕਿ ਨਹੀਂ ਹੈ ਜਾਂ ਇਹ ਪ੍ਰੋਗਰਾਮ ਅਸੀਂ ਬਣਾਏ ਉਹ ਕਿਸੇ ਕਾਰਨ ਕਰਕੇ ਕੈਂਸਲ ਕਰ ਦਿੱਤੇ ਹਨ । ਇਹ ਕੋਈ ਰੀਜ਼ਨ ਨਹੀਂ ਕਿ ਬੱਸਾਂ ਸੜ ਗਈਆਂ ਜਾਂ ਘੱਟ ਹਨ । I am not satisfied with your reply. Now the only thing is that you look into the matter and Deputy Chief Minister should also look into the matter that ਸਾਡੇ ਇੰਨੇ ਵੱਡੇ ਲੀਡਰ ਨੇ ਨੀਂਹ ਪੱਥਰ ਰੱਖਿਆ ਹੋਵੇ ਅਤੇ ਉਸ ਨੂੰ ਬਣਾਇਆ ਨਾ ਜਾਵੇ ਅਤੇ ਜਵਾਬ ਇਹ ਆਵੇ ਕਿ ਲੋੜ ਨਹੀਂ ਹੈ । ਇਸ ਲਈ ਲੋੜ ਸਮਝੀ ਗਈ ਤਾਂ ਹੀ ਉਹ ਨੀਂਹ ਪੱਥਰ ਰੱਖਿਆ । ਕਿਸ ਕਰਕੇ ਕਿਰਪਾ ਕਰਕੇ kindly look into the matter. I can say only this thing.

---

## STARRED QUESTION NO. 3323

**Mr. Speaker** : Extension has been asked for in respect of Starred Question No. 3323*.

---

*For Starred Question No, 3323 and reply thereto please see Appendix-II to this Debate.

**ਸ਼੍ਰੀ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੇਰੇ ਸਵਾਲ ਨੰ. 3323 ਦੇ ਸਬੰਧ ਵਿਚ ਸਰਕਾਰ ਦੇ ਕਰੋੜਾਂ ਰੁਪਏ ਲੱਗੇ ਹੋਏ ਹਨ......

**Mr. Speaker** : O.K. Ramesh Dutt Ji, you can speak in Zero Hour. If you have to say any special thing, otherwise there is no need because it is all according to rules and nothing against the rules.

---

## STARRED QUESTION NO.** 3347

**Mr. Speaker** : Reply to Starred Qustion No. 3347 has not been received.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ ਮੈਂ ਸਿਰਫ਼ ਇਸ ਸਵਾਲ ਦੇ ਵਿਚ ਇਹੀ ਮੰਗ ਕੀਤੀ ਸੀ ਕਿ ਇਹ ਸਵਾਲ ਪੰਜਾਬ ਖੇਤ ਮਜ਼ਦੂਰ ਸਭਾ ਦੇ ਨਾਲ ਸਬੰਧਤ ਹੈ । ਜੋ ਵਰਕਿੰਗ ਕਲਾਸ ਦੇ ਬਾਰੇ ਗੱਲ ਕੀਤੀ ਗਈ ਹੋਵੇ ਤਾਂ ਉਸ ਦੇ ਬਾਰੇ ਐਕਸਟੈਨਸ਼ਨ ਮੰਗਣ ਦੀ ਕੀ ਜ਼ਰੂਰਤ ਹੈ । ਸਪੀਕਰ ਸਾਹਿਬ, ਇਹ ਬੜਾ ਅਹਿਮ ਮਾਮਲਾ ਹੈ । ਇਸ ਦੀ ਐਕਸਟੈਂਸ਼ਨ ਨਹੀਂ ਲੈਣੀ ਚਾਹੀਦੀ ਸੀ...... ਵਿਘਨ......

**ਸ਼੍ਰੀ ਸਪੀਕਰ** : ਜੇਕਰ ਸਰਕਾਰ ਵਲੋਂ ਸ਼ਾਰਟ ਪੀਰੀਅਡ ਤੇ ਜਵਾਬ ਨਹੀਂ ਆਉਂਦਾ ਤਾਂ ਇਸ ਦਾ ਕੋਈ ਆਲਟਰਨੇਟਿਵ ਨਹੀਂ ਹੈ । The extension is there and it does not mean that reply will not come. The Government will provide their reply to you but the only thing is that it will be in writing. They will send it.

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ ਮੈਂ ਤੁਹਾਡਾ ਪੂਰਾ ਸਤਿਕਾਰ ਕਰਦਾ ਕਰਦਾ ਹਾਂ ਅਤੇ ਤੁਹਾਡੇ ਤੇ ਕੋਈ ਕਿੰਤੂ ਪ੍ਰੰਤੂ ਨਹੀਂ ਕਰਦਾ । ਇਸ ਸਵਾਲ ਦਾ ਜਵਾਬ ਨਹੀਂ ਦਿੱਤਾ ਗਿਆ । ਇਹ ਰੂਲਜ਼ ਦੀ ਧਾਰਾ 42 ਦੀ ਮਿਸਯੂਟੀਲਾਈਜ਼ੇਸ਼ਨ ਹੋ ਰਹੀ ਹੈ । ਇੱਥੇ ਉਪ-ਮੁੱਖ ਮੰਤਰੀ ਜੀ ਬੈਠੇ ਹਨ ਇਹ ਬੜਾ ਅਹਿਮ ਮਾਮਲਾ ਹੈ । ਮੈਨੂੰ, ਸਪੀਕਰ ਸਾਹਿਬ, ਇਸ ਬਾਰੇ ਇਹ ਐਸ਼ੋਰੈਂਸ ਦੇ ਦੇਣ ।

**Mr. Speaker** : You can point out the same thing in Zero Hour. This is the last day of the Session and we would like to maintain good atmosphere. (*Interruption*) Please resume your seat.

### WALK-OUT

**ਕਾਮਰੇਡ ਹਰਦੇਵ ਅਰਸ਼ੀ** : ਅਸੀਂ ਇਸ ਤੇ ਪਰੋਟੈਸਟ ਵਜੋਂ ਵਾਕ ਆਊਟ ਕਰਦੇ ਹਾਂ ।

---

**For Starred Question No. 3347 and reply thereto, please see Appendix-I to this Debate

(At this stage Comrade Gurnam Singh Dhirowal, Comrade Ajaib Singh Raunta and Comrade Hardev Arshi, CPI, staged a walkout from the House)

**Shri Baldev Singh Ballamgarh** : Speaker Sahib, point of Order.

**Mr. Speaker** : Please sit down. This is Question Hour. No Point of Order is raised during Question Hour. Please resume your seat. Baldev Singh ji, kindly resume your seat. (*Interruption*). Next Question.

———

STARRED QUESTIONS AND ANSWERS (*Resumption*)

**ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀਆਂ ਦੀਆਂ ਮੀਟਿੰਗਾਂ**

*3312. **ਸ਼੍ਰੀਮਤੀ ਵਿਮਲਾ ਡਾਂਗ** : ਕੀ ਸ਼ਿਕਾਇਤ ਨਿਵਾਰਣ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ 1 ਸਤੰਬਰ, 1995 ਤੋਂ ਮਿਤੀ ਅੰਤ ਤੱਕ ਜ਼ਿਲਾ ਸ਼ਿਕਾਇਤ ਨਿਵਾਰਣ ਕਮੇਟੀਆਂ ਨੇ ਜ਼ਿਲ੍ਹਾਵਾਰ ਕਿੰਨੀਆਂ ਕਿੰਨੀਆਂ ਮੀਟਿੰਗਾਂ ਕੀਤੀਆਂ ?

**ਸਰਦਾਰ ਹਰਨੇਕ ਸਿੰਘ ਘੜੂੰਆਂ** : ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੁਆਰਾ ਕੀਤੀਆਂ ਮੀਟਿੰਗਾਂ ਦੀ ਜ਼ਿਲ੍ਹਾਵਾਰ ਮਿਤੀਵਾਰ ਸੂਚੀ ਅਨੁੱਲਗ 'ੳ' ਤੇ ਰੱਖੀ ਹੈ ।

**ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੁਆਰਾ ਕੀਤੀਆਂ ਗਈਆਂ ਮੀਟਿੰਗਾਂ ਦੀ ਜ਼ਿਲ੍ਹਾਵਾਰ ਸੂਚੀ**

| | | | |
|---|---|---|---|
| 1. | ਅੰਮ੍ਰਿਤਸਰ | .. | ਮਿਤੀ 30-9-1995 1 ਮੀਟਿੰਗ । |
| 2. | ਬਠਿੰਡਾ | .. | ਮਿਤੀ 16-10-1995, 5-2-1996, 10-6-1996 ਅਤੇ ਮਿਤੀ 4-9-1996=4 ਮੀਟਿੰਗਾਂ |
| 3. | ਫਤਿਹਗੜ੍ਹ ਸਾਹਿਬ | .. | ਮਿਤੀ 24-9-1995, 29-1-1996, 23-3-1996 6-5-1996, 8-7-1996 ਅਤੇ ਮਿਤੀ 3-9-1996 =6 ਮੀਟਿੰਗਾਂ । |
| 4. | ਫਿਰੋਜ਼ਪੁਰ | .. | ਮਿਤੀ 17-10-1995, 22-12-1995, 22-1-1996, 22-2-1996 ਅਤੇ ਮਿਤੀ 8-7-1996=5 ਮੀਟਿੰਗਾਂ । |
| 5. | ਫਰੀਦਕੋਟ | .. | ਰਿਪੋਰਟ ਪ੍ਰਾਪਤ ਨਹੀਂ ਹੋਈ । |
| 6. | ਗੁਰਦਾਸਪੁਰ | .. | ਮਿਤੀ 28-9-1995, 26-2-1996, 10-6-1996, ਅਤੇ ਮਿਤੀ 12-8-1996=4 ਮੀਟਿੰਗਾਂ । |
| 7. | ਹੁਸ਼ਿਆਰਪੁਰ | .. | ਮਿਤੀ 25-9-1995, 27-10-1995, 22-1-1996, 20-2-1996, 17-6-1996, 26-7-1996 ਅਤੇ ਮਿਤੀ 26-8-1996=7 ਮੀਟਿੰਗਾਂ । |

[ਰਾਜ ਮੰਤਰੀ, ਸ਼ਿਕਾਇਤ ਨਿਵਾਰਣ]

| | | | |
|---|---|---|---|
| 8. | ਜਲੰਧਰ | .. | ਮਿਤੀ 8-7-1996=1 ਮੀਟਿੰਗ । |
| 9. | ਕਪੂਰਥਲਾ | .. | ਮਿਤੀ 26-2-1996 ਅਤੇ ਮਿਤੀ 2-9-1996= 2 ਮੀਟਿੰਗਾਂ । |
| 10. | ਲੁਧਿਆਣਾ | .. | ਮਿਤੀ 23-2-1996, 24-5-1996, ਅਤੇ ਮਿਤੀ 23-8-1996=3 ਮੀਟਿੰਗਾਂ । |
| 11. | ਮਾਨਸਾ | .. | ਮਿਤੀ 12-2-1996 ਅਤੇ ਮਿਤੀ 6-9-1996 = 2 ਮੀਟਿੰਗਾਂ । |
| 12. | ਮੋਗਾ | .. | ਮਿਤੀ 31-5-1996, 6-7-1996 ਅਤੇ ਮਿਤੀ 26-8-1996=3 ਮੀਟਿੰਗਾਂ । |
| 13. | ਮੁਕਤਸਰ | .. | ਮਿਤੀ 22-2-1996=1 ਮੀਟਿੰਗ । |
| 14. | ਨਵਾਂ ਸ਼ਹਿਰ | .. | ਮਿਤੀ 9-8-1996 ਅਤੇ ਮਿਤੀ 11-9-1996= 2 ਮੀਟਿੰਗਾਂ । |
| 15. | ਪਟਿਆਲਾ | .. | ਮਿਤੀ 22-1-1996 ਅਤੇ ਮਿਤੀ 6-9-1996= 2 ਮੀਟਿੰਗਾਂ । |
| 16. | ਰੂਪਨਗਰ | .. | ਮਿਤੀ 31-1-1996, 22-2-1996, 31-5-1996 ਅਤੇ ਮਿਤੀ 26-8-1996=4 ਮੀਟਿੰਗਾਂ । |
| 17. | ਸੰਗਰੂਰ | .. | ਮਿਤੀ 29-8-1996=1 ਮੀਟਿੰਗ । |

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਕੁਝ ਇਸ ਕਿਸਮ ਦੇ ਮਸਲੇ ਹੁੰਦੇ ਹਨ ਜਿਨ੍ਹਾਂ ਵਿੱਚ ਸਾਰਿਆਂ ਨੂੰ ਦਿਲਚਸਪੀ ਲੈਣੀ ਚਾਹੀਦੀ ਹੈ । ਜੇ ਇੱਥੇ-ਇੱਕ ਸਾਲ ਵਿੱਚ ਇੱਕ-ਇੱਕ ਮੀਟਿੰਗ ਹੀ ਹੋਣੀ ਹੈ ਤਾਂ ਇਨ੍ਹਾਂ ਨੂੰ ਡਿਜ਼ਾਲਵ ਹੀ ਕਰ ਦਿਓ । ਇਹ ਮਸਲਾ ਸਰਦਾਰ ਬੇਅੰਤ ਸਿੰਘ ਜੀ ਦੇ ਵੇਲੇ ਤੋਂ ਲਗਾਤਾਰ ਉੱਠ ਰਿਹਾ ਹੈ । ਇਸ ਲਈ ਮੈਂ ਪੁੱਛਣਾ ਚਾਹਾਂਗੀ ਸਾਡੀ ਓਰੀਜਨਲ ਪ੍ਰੋਪੋਜ਼ਲ ਸੀ ਕਿ ਹਰ ਮਹੀਨੇ ਇੱਕ ਮੀਟਿੰਗ ਜ਼ਰੂਰ ਹੋਣੀ ਚਾਹੀਦੀ ਹੈ । ਮਨਿਸਟਰ ਸਾਹਿਬ ਇੰਚਾਰਜ ਜਿਹੜੇ ਹਨ ਉਹ ਜਦੋਂ ਚਾਹੁੰਣ ਬੁਲਾਉਣ ਉਨ੍ਹਾਂ ਦੇ ਰਹਿਮ ਤੇ ਗੱਲ ਨਹੀਂ ਛੱਡੀ ਜਾ ਸਕਦੀ । ਮਨਿਸਟਰ ਸਾਹਿਬ ਨੂੰ ਜੇ ਸਮਾਂ ਨਹੀਂ ਤਾਂ ਡਿਪਟੀ ਕਮਿਸ਼ਨਰ ਦੀ ਡਿਊਟੀ ਲਗਾਈ ਜਾਵੇ । ਮੈਂ ਬੇਨਤੀ ਕਰਾਂਗੀ ਕਿ ਇਹ ਗੱਲ ਜ਼ਰੂਰ ਮਨਜ਼ੂਰ ਹੋਵੇ ਤਾਂ ਦੂਸਰੀ ਪ੍ਰੋਪੋਜ਼ਲ ਦੇਵਾਂਗੀ ।

**ਰਾਜ ਮੰਤਰੀ** : ਸਪੀਕਰ ਸਾਹਿਬ ਵੈਸੇ ਤਾਂ ਜਦੋਂ ਇਹ ਕਮੇਟੀ ਕਾਂਸਟੀਚਿਊਟ ਹੋਈ ਉਦੋਂ ਮਹੀਨੇ ਵਿੱਚ ਇੱਕ ਮੀਟਿੰਗ ਕਰਵਾਈ ਜਾਂਦੀ ਸੀ । ਵਜ਼ੀਰ ਸਾਹਿਬ ਜੋ ਪਲੈਨਿੰਗ ਬੋਰਡ ਦੇ ਚੇਅਰਮੈਨ ਹਨ, ਜੇ ਸਮਾਂ ਨਾ ਹੋਵੇ ਤਾਂ ਡਿਪਟੀ ਕਮਿਸ਼ਨਰ ਜਾਂ ਕਮਿਸ਼ਨਰ ਉਸ

ਮੀਟਿੰਗ ਨੂੰ ਕਰ ਸਕਦਾ ਹੈ ਜਿਸ ਤਰ੍ਹਾਂ ਮਾਨਯੋਗ ਮੈਂਬਰ ਸਾਹਿਬਾ ਨੇ ਕਿਹਾ ਹੈ ਉਸ ਮੁਤਾਬਿਕ ਸਮੇਂ ਸਮੇਂ ਸਿਰ ਪਰਿਵਰਤਨ ਲਿਆਂਦਾ ਗਿਆ ਹੈ। ਇਸ ਲਈ ਅਸੀਂ ਕੋਸ਼ਿਸ਼ ਕਰਾਂਗੇ ਇਸ ਨੂੰ ਐਸ਼ੋਰ ਕਰਾਂਗੇ ਤਾਂ ਕਿ ਇੱਕ ਮਹੀਨੇ ਵਿੱਚ ਇੱਕ ਮੀਟਿੰਗ ਹੋਵੇ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ। ਮੈਂ ਸਤਿਕਾਰ ਯੋਗ ਮੰਤਰੀ ਜੀ ਨੂੰ ਲੋਕਾਂ ਦੀਆਂ ਡਿਫੀਕਲਟੀਜ਼ ਦੱਸਣਾ ਚਾਹਾਂਗੀ ਕਿ ਹਰ ਵਾਰੀ ਡਿਸਟ੍ਰਿਕਟ ਵਿੱਚ ਇੱਕ ਮਨਿਸਟਰ ਲਗਾਇਆ ਜਾਂਦਾ ਹੈ। ਪਰ 3 ਮਹੀਨੇ ਬਾਅਦ ਉਸ ਨੂੰ ਬਦਲ ਦਿੱਤਾ ਜਾਂਦਾ ਹੈ। ਅਗਲਾ ਮਨਿਸਟਰ ਆਉਂਦਾ ਹੈ ਤਾਂ ਫਿਰ ਉਹ 3 ਮਹੀਨੇ ਬਾਅਦ ਬਦਲ ਦਿੱਤਾ ਜਾਂਦਾ ਹੈ। ਜਿਥੋਂ ਤੱਕ ਗਰੀਵੈਂਸ ਕਮੇਟੀ ਦਾ ਸਬੰਧ ਹੈ ਜਿਹੜੀ ਸਾਡੀ ਪ੍ਰੋਪੋਜ਼ਲ ਹੈ ਉਹ ਇਹ ਕਿ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਵੇਲੇ ਜਿਸ ਤਰ੍ਹਾਂ ਡਿਸਟ੍ਰਿਕਟ ਗਰੀਵੈਂਸ ਕਮੇਟੀਆ ਫੰਕਸ਼ਨ ਕਰਦੀਆਂ ਸਨ। ਉਹ ਤਰੀਕਾ ਅਪਣਾਇਆ ਜਾਵੇ ਸਰਕਾਰ ਉਸ ਵੇਲੇ ਭੀ ਤੁਹਾਡੀ ਸੀ। ਮੁਕੱਰਰ ਸ਼ੁਦਾ ਤਾਰੀਖ ਤੇ ਮੀਟਿੰਗਾਂ ਬੁਲਾਈਆਂ ਜਾਂਦੀਆਂ ਸਨ। ਜਿਹੜੇ ਆਈਟਮ ਰਹਿ ਜਾਂਦੇ ਸਨ ਉਹ ਅਗਲੇ ਦਿਨ ਦੀ ਮੀਟਿੰਗ ਵਿੱਚ ਨਿਬੇੜੇ ਜਾਂਦੇ ਸੀ ਇਹ ਕਾਂਗਰਸ ਗੌਰਮਿੰਟ ਦਾ ਤਜਰਬਾ ਤੁਹਾਡੇ ਅੱਗੇ ਰੱਖ ਰਹੇ ਹਾਂ।

**ਰਾਜ ਮੰਤਰੀ** : ਇਸ ਸੁਜੈਸ਼ਨ ਤੇ ਜ਼ਰੂਰ ਗੌਰ ਕੀਤੀ ਜਾਵੇਗੀ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਕੁਐਸਚਨ ਦੀ ਜਾਣਕਾਰੀ ਚਾਹਾਂਗਾ। ਪ੍ਰਸ਼ਨ ਉਸੇ ਵਿਚੋਂ ਹੀ ਰੇਜ਼ ਹੋਵੇਗਾ। ਦੋ ਪ੍ਰਸ਼ਨ ਹਨ ਇੱਕ ਤਾਂ 17 ਤਰੀਕ ਦੀ ਲਿਸਟ ਵਿੱਚ ਸੀ। ਇਸੇ ਹੀ ਸਬੰਧ ਵਿਚ ਇਕ ਕੁਐਸ਼ਚਨ, 17 ਨਵੰਬਰ ਨੂੰ ਲਗਾ ਸੀ ਤਾਂ ਉਸ ਦੇ ਜਵਾਬ ਵਿਚ ਕਿਹਾ ਗਿਆ ਕਿ ਕੋਈ ਮੀਟਿੰਗ ਨਹੀਂ ਹੋਈ। ਉਹ ਵੀ ਰਿਪਲਾਈ ਮੇਰੇ ਕੋਲ ਹੈ। ਇਸ ਵਿਚ 3 ਡਿਸਟ੍ਰਿਕਟਸ ਸਨ ਇਨ੍ਹਾਂ ਨੇ ਕਿਹਾ ਕਿ ਕੋਈ ਮੀਟਿੰਗ ਨਹੀਂ ਹੋਈ ਪਰ ਹੁਣ ਜਿਹੜਾ ਜਵਾਬ ਦਿੱਤਾ ਹੈ ਉਸ ਵਿਚ ਲਿਖਿਆ ਹੈ ਕਿ ਇਕ ਮੀਟਿੰਗ ਹੋਈ। ਪਹਿਲੇ ਤਾਂ ਇਹ ਗਲਤ ਲਗਦਾ ਹੈ। ਫਿਰ ਦੂਜਾ ਇਨ੍ਹਾਂ ਨੇ ਜਵਾਬ ਵਿਚ ਲਿਖਿਆ ਹੈ ਕਿ 30 ਸਤੰਬਰ, 1996 ਨੂੰ ਮੀਟਿੰਗ ਹੋਈ, ਇਹ ਤਾਂ ਹਾਲੇ ਡੇਟ ਆਉਣੀ ਹੈ....(ਹਾਸਾ) (ਵਿਘਨ)

**ਸ੍ਰੀ ਸਪੀਕਰ** : ਇਹ ਜੋਤਸ਼ੀ ਹਨ ਫਿਊਚਰ ਦੇ ਬਾਰੇ ਦੱਸ ਸਕਦੇ ਹਨ। (ਵਿਘਨ) ਮੰਤਰੀ ਜੀ, ਦੋਨਾਂ ਜਵਾਬਾਂ ਵਿਚੋਂ ਕਿਹੜਾ ਠੀਕ ਹੈ ?

**ਰਾਜ ਮੰਤਰੀ** : ਇਹ ਚੈਕ ਅਪ ਕੀਤਾ ਜਾ ਸਕਦਾ ਹੈ।

**ਕਾਮਰੇਡ ਹਰਦੇਵ ਅਰਸ਼ੀ** : ਇਹ ਇਕ ਨਹੀਂ, ਹੋਰ ਵੀ ਕਈ ਮੀਟਿੰਗਾਂ ਦੇ ਬਾਰੇ ਇਸ ਤਰ੍ਹਾਂ ਲਿਖਿਆ ਹੈ।

**Mr. Speaker** : Please give me in writting. I will examine. There is no other alternative.

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਇਸੇ ਹੀ ਸਬੰਧ ਵਿਚ, ਮੈਂ ਇਕ ਗੱਲ ਇਹ ਵੀ ਕਹਿਣੀ ਹੈ ਕਿ ਇਹ ਜਿਹੜੀਆਂ ਮੀਟਿੰਗਜ਼ ਹੁੰਦੀਆਂ ਹਨ ਇਹ ਲੋਕਾਂ ਦੀਆਂ ਸ਼ਿਕਾਇਤਾਂ ਦੇ ਨਿਪਟਾਰੇ ਲਈ ਕਰਨੀਆਂ ਹੁੰਦੀਆਂ ਹਨ ਪਰ ਕਈ ਵਾਰ ਤਾਂ ਮਨਿਸਟਰ ਸਾਹਿਬ ਨਾ ਆਉਣ ਤਾਂ ਮੀਟਿੰਗ ਹੀ ਨਹੀਂ ਹੁੰਦੀਆਂ। ਇਸ ਸਬੰਧ ਵਿਚ ਸਾਡੇ ਪਿਛਲੇ ਮਰਹੂਮ ਮੁੱਖ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਜੇ ਮਨਿਸਟਰ ਸਾਹਿਬ ਨਹੀਂ ਪਹੁੰਚਣਗੇ ਤਾਂ ਮੀਟਿੰਗ ਪੋਸਟ-ਪੋਨ ਨਹੀਂ ਹੋਵੇਗੀ ਬਲਕਿ ਉਸ ਦੀ ਡਿਪਟੀ ਕਮਿਸ਼ਨਰ ਪ੍ਰਧਾਨਗੀ ਕਰਨਗੇ। ਪਰ ਹੁਣ ਤੱਕ ਉਸ ਤੇ ਅਮਲ ਨਹੀਂ ਹੋ ਰਿਹਾ। ਕੀ ਹੁਣ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਜੇ ਇਨ੍ਹਾਂ ਮੀਟਿੰਗ ਵਿਚ ਮੰਤਰੀ ਸਾਹਿਬ ਹਾਜਰ ਨਹੀਂ ਹੁੰਦੇ ਤਾਂ ਡਿਪਟੀ ਕਮਿਸ਼ਨਰ ਉਸ ਦੀ ਪ੍ਰਧਾਨਗੀ ਕਰਕੇ ਮੀਟਿੰਗ ਕਰਾਉਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਇਸ ਸਬੰਧ ਵਿਚ ਇਕ ਚਿੱਠੀ ਲਿਖੀ ਹੈ ਕਿ ਹਰ ਮਹੀਨੇ ਮੀਟਿੰਗ ਕੀਤੀ ਜਾਵੇ। ਅਸੀਂ ਫਿਰ ਕੋਸ਼ਿਸ਼ ਕਰਾਂਗੇ ਕਿ ਇਸ ਦੀ ਮੀਟਿੰਗ ਹਰ ਮਹੀਨੇ ਹੋ ਸਕੇ।

**ਸ੍ਰੀ ਸਪੀਕਰ** : ਤੁਸੀਂ ਇਹ ਐਨਸ਼ਿਓਰ ਕਰਨਾ ਹੈ ਕਿ ਜੇ ਕੋਈ ਮਨਿਸਟਰ ਨਹੀਂ ਪਹੁੰਚਦਾ ਤਾਂ ਉਹ ਮੀਟਿੰਗ ਕਿਉਂ ਨਹੀਂ ਹੁੰਦੀ। ਇਹ ਠੀਕ ਹੈ। ਸਰਦਾਰ ਬੇਅੰਤ ਸਿਘ ਜੀ ਨੇ ਕਿਹਾ ਸੀ ਕਿ ਜੇ ਮੀਟਿੰਗ ਵਿਚ ਮਨਿਸਟਰ ਹਾਜ਼ਰ ਨਹੀਂ ਹੋ ਸਕਦੇ ਤਾਂ ਡਿਪਟੀ ਕਮਿਸ਼ਨਰ ਉਸ ਦੀ ਪ੍ਰਧਾਨਗੀ ਕਰਕੇ ਮੀਟਿੰਗ ਕਰਨਗੇ। ਮੈਂ ਫਿਰੋਜ਼ਪੁਰ ਵਿਖੇ ਆਪ ਮੀਟਿੰਗਜ਼ ਦੀ ਪ੍ਰਧਾਨਗੀ ਕਰਦਾ ਰਿਹਾ ਹਾਂ, ਜੇ ਮੈਂ ਉਥੇ ਨਹੀਂ ਜਾ ਸਕਦਾ ਸੀ ਤਾਂ ਉਹ ਮੀਟਿੰਗ ਕੈਂਸਲ ਨਹੀਂ ਹੁੰਦੀ ਸੀ ਬਲਕਿ ਦੂਜਾ ਮਨਿਸਟਰ ਜਾਂ ਡਿਪਟੀ ਕਮਿਸ਼ਨਰ ਉਸ ਮੀਟਿੰਗ ਦੀ ਪ੍ਰਧਾਨਤਾ ਕਰਦੇ ਸਨ। ਇਸ ਬਾਰੇ ਡੀ.ਸੀ. ਐਮ. ਸਾਹਿਬਾ ਨੂੰ ਐਨਸ਼ਿਓਰ ਕਰਨਾ ਚਾਹੀਦਾ ਹੈ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਅਸੀਂ ਇਹ ਵਿਸ਼ਵਾਸ਼ ਦਿਵਾਉਂਦੇ ਹਾਂ ਕਿ ਹਰ ਮਹੀਨੇ ਮੀਟਿੰਗ ਹੋਵੇਗੀ ਜੇ ਕੰਸਰਡ ਮਨਿਸਟਰ ਨਹੀਂ ਜਾ ਸਕਦਾ ਤਾਂ ਉਹ ਮੀਟਿੰਗ ਕੈਂਸਲ ਨਹੀਂ ਹੋਵੇਗੀ ਹੋਰ ਕੋਈ ਉਥੇ ਪਹੁੰਚ ਜਾਣਗੇ ਔਰ ਮੀਟਿੰਗ ਹੋਵੇਗੀ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰਾ ਇਸੇ ਹੀ ਮਹਿਕਮੇ ਬਾਰੇ ਵਖਰਾ ਸਵਾਲ ਹੈ। ਮੈਂ ਇਹ ਕਹਿਣਾ ਹੈ ਕਿ ਇਸ ਮੀਟਿੰਗ ਵਿਚ ਜਿਹੜੀਆਂ ਸ਼ਿਕਾਇਤਾਂ ਆਉਂਦੀਆਂ ਹਨ ਉਹ ਕਿਸੇ ਨਾ ਕਿਸੇ ਮੈਂਬਰ ਤੋਂ ਰਿਕਮੈਂਡ ਹੋ ਕੇ ਆਉਂਦੀਆਂ ਹਨ ਪਰ ਜਿਹੜੀਆਂ ਆਮ ਪਬਲਿਕ ਦੀਆਂ ਸ਼ਿਕਾਇਤਾਂ ਹਨ ਉਹ ਨਹੀਂ ਆ ਸਕਦੀਆਂ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਇਹ ਯਕੀਨ ਦਿਵਾਉਣਗੇ ਕਿ ਉਹ ਸ਼ਿਕਾਇਤਾਂ ਵੀ ਸੁਣੀਆਂ ਜਾਣ ਜਿਹੜੀਆਂ ਕਿਸੇ ਮੈਂਬਰ ਵਲੋਂ ਰਿਕਮੈਂਡ ਹੋਕੇ ਨਹੀਂ ਆਉਂਦੀਆਂ। ਦੂਜਾ ਇਹ ਵੀ ਕਲੀਅਰ ਕਰਨ ਕਿ ਹਰ ਮਹੀਨੇ ਕਿੰਨੀਆਂ ਸ਼ਿਕਾਇਤਾਂ ਪਹੁੰਚੀਆਂ ਅਤੇ ਕਿੰਨੀਆਂ ਦਾ ਨਿਪਟਾਰਾ ਹੋਇਆ। ਇਹ ਵੀ ਸਾਨੂੰ ਪਤਾ ਲੱਗਣਾ ਚਾਹੀਦਾ ਹੈ।

**ਰਾਜ ਮੰਤਰੀ** : ਇਸ ਸਬੰਧ ਵਿਚ ਵੱਖਰਾ ਸਵਾਲ ਭੇਜ ਦੇਣ, ਜਵਾਬ ਭੇਜ ਦੇਵਾਂਗੇ।

**ਸ੍ਰੀ ਸਪੀਕਰ** : ਇਹ ਤਾਂ ਬਹੁਤ ਸਿੰਪਲ ਹੈ ਤੁਸੀਂ ਸਿਰਫ ਡਾਇਰੈਕਸ਼ਨ ਕਰਨੀ ਹੈ ਕਿ ਜਿਹੜੀਆਂ ਵੀ ਸ਼ਿਕਾਇਤਾਂ ਆਫੀਸ਼ਿਅਲ ਜਾਂ ਨਾਨ ਆਫੀਸ਼ਿਅਲ ਆਉਂਦੀਆਂ ਹਨ ਉਨ੍ਹਾਂ ਦੀ ਲਿਸਟ ਤਿਆਰ ਕਰਵਾ ਲਈ ਜਾਵੇ ਔਰ ਜਿਨ੍ਹਾਂ ਦਾ ਨਿਪਟਾਰਾ ਹੁੰਦਾ ਹੈ ਉਹ ਵੀ ਲਿਸਟ ਬਣ ਜਾਵੇ। ਇਹ ਤਾਂ ਰੀਜ਼ਨੇਬਲ ਸੁਜੈਸ਼ਨ ਹੈ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਹੈ ਕਿ ਡੀ.ਸੀ./ਐਸ.ਐਸ.ਪੀ. ਆਪਣੇ ਆਪਣੇ ਜ਼ਿਲਿਆਂ ਦੇ ਲੋਕਾਂ ਦੀਆਂ ਸ਼ਿਕਾਇਤਾਂ ਸੁਣਨ ਲਈ ਦਰਬਾਰ ਲਗਾਉਂਦੇ ਹਨ। ਕੀ ਇਸ ਦੀ ਕੋਈ ਲੀਗਲ ਮੰਜ਼ੂਰੀ ਹੈ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਾਡੇ ਮਹਿਕਮੇ ਵੱਲੋਂ ਉਨ੍ਹਾਂ ਨੂੰ ਇਸ ਤਰ੍ਹਾਂ ਦੀ ਕੋਈ ਹਦਾਇਤ ਨਹੀਂ ਹੈ। ਉਹ ਐਡਮਿਨਿਸਟ੍ਰੇਟਿਵ ਤੌਰ ਤੇ ਸ਼ਿਕਾਇਤਾਂ ਸੁਣਦੇ ਹੋਣਗੇ?

**ਸ੍ਰੀ ਸਪੀਕਰ** : ਕੀ ਉਹ ਇਸ ਤਰ੍ਹਾਂ ਦਾ ਦਰਬਾਰ ਲਗਾ ਸਕਦੇ ਹਨ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਾਡੇ ਨਾਲ ਇਸ ਦਾ ਕੋਈ ਸਬੰਧ ਨਹੀਂ ਹੈ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਹਰ ਮਹਿਕਮੇ ਦੇ ਮੁੱਖੀ ਲੋਕਾਂ ਦੀ ਸ਼ਿਕਾਇਤਾਂ ਸੁਣਦੇ ਹਨ ਅਤੇ ਲੋਕਾਂ ਦੀਆਂ ਸ਼ਿਕਾਇਤਾਂ ਦੂਰ ਵੀ ਕਰਦੇ ਹਨ। ਇਸ ਵਿਚ ਕੋਈ ਬਾਈਡਿੰਗਜ਼ ਨਹੀਂ ਹੈ। ਲੇਕਿਨ ਜਿਹੜੀ ਗਿਰੇਵੈਨਿਸਜ਼ ਕਮੇਟੀਆਂ ਬਣੀਆਂ ਹੋਈਆਂ ਹਨ ਉਸ ਉਤੇ ਮਨਿਸਟਰ ਸਾਹਿਬ ਪ੍ਰੀਜ਼ਾਈਡ ਕਰਦੇ ਹਨ ਅਤੇ ਸ਼ਿਕਾਇਤਾਂ ਸੁਣਦੇ ਹਨ। ਉਹ ਜਿਹੜੀਆਂ ਸ਼ਿਕਾਇਤਾਂ ਡੀ.ਸੀ./ਐਸ.ਐਸ.ਪੀ. ਸੁਣਦੇ ਹਨ ਉਹ ਆਪਣੇ ਮਹਿਕਮੇ ਸਬੰਧੀ ਸੁਣਦੇ ਹਨ। ਜਿਸ ਵਿਚ ਮਨਿਸਟਰ ਸਾਹਿਬ ਇਨਚਾਰਜ ਹੁੰਦੇ ਹਨ ਉਹ ਓਵਰਆਲ ਸ਼ਿਕਾਇਤਾਂ ਸੁਣਦੇ ਹਨ। ਇਸ ਵਿਚ ਕੋਈ ਬਾਈਡਿੰਗਜ਼ ਨਹੀਂ ਹਨ। ਸ਼ਿਕਾਇਤਾਂ ਅਫਸਰਜ਼ ਵੀ ਸੁਣ ਸਕਦੇ ਹਨ।

**Mr. Speaker** : I am also of the same opinion. This is correct.

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਕੀ ਉਹ ਦਰਬਾਰ ਲਗਾ ਕੇ ਸੁਣ ਸਕਦੇ ਹਨ?

**Mr. Speaker** : What for the officers are there, if they cannot listen to the people about their grievances. ਜਿਹੜੇ ਗਿਰੇਵੈਨਸਿਜ਼ ਅਫਸਰਜ਼ ਦੀ ਮੀਟਿੰਗ ਵਿਚ ਦੂਰ ਨਹੀਂ ਹੁੰਦੇ ਉਹ ਗਿਰੇਵੈਨਸਿਜ਼ ਦੀ ਰੈਗੂਲਰ ਮੀਟਿੰਗ ਦੇ ਵਿਚ ਪੇਸ਼ ਹੋ ਜਾਂਦੇ ਹਨ।

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਅਸੀਂ ਇਸ ਗੱਲ ਦੇ ਨਾਲ ਸਹਿਮਤ ਹਾਂ ਕਿ ਅਫਸਰ ਸ਼ਿਕਾਇਤਾਂ ਲੋਕਾਂ ਦੀਆਂ ਸੁਣਦੇ ਹਨ। ਪਰ ਪਿਛਲੇ ਸਮੇਂ ਤੋਂ ਡਿਸਟ੍ਰਿਕਟ ਲੈਵਲ ਤੇ ਪੈਰਲਲ ਕਮੇਟੀਆਂ ਬਣੀਆਂ ਹੋਈਆਂ ਹਨ ਉਸ ਕਮੇਟੀ ਦੇ ਵਿਚ ਅਫਸਰ ਨੇ ਆਪਣੇ ਚਹੇਤਿਆਂ ਨੂੰ ਪਾਇਆ ਹੋਇਆ ਹੈ ਅਤੇ ਉਹ ਦਰਬਾਰ ਲਗਾ ਕੇ ਸ਼ਿਕਾਇਤਾਂ ਸੁਣਦੇ ਹਨ।

**ਸ਼੍ਰੀ ਸਪੀਕਰ** : ਕੀ ਉਹ ਆਪਣੇ ਮਹਿਕਮੇ ਦੀਆ ਗਰੀਵੈਨਸਿਜ਼ ਕਮੇਟੀਆਂ ਬਣਾ ਸਕਦੇ ਹਨ ਜਾਂ ਨਹੀਂ ?

**ਰਾਜ ਮੰਤਰੀ** : ਇਸ ਤਰਾਂ ਦੀਆਂ ਕਮੇਟੀਆਂ ਨਹੀਂ ਬਣਾ ਸਕਦੇ ।

**ਉਪ ਮੁੱਖ ਮੰਤਰੀ** : ਉਹ ਕਮੇਟੀਆਂ ਨਹੀਂ ਬਣਾ ਸਕਦੇ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਗਵਰਨਰੀ ਰਾਜ ਵੇਲੇ ਦਰਬਾਰ ਲਗਦੇ ਸਨ ਪਰ ਡੈਮੋਕਰੇਸੀ ਦੇ ਵਿਚ ਇਸ ਤਰ੍ਹਾਂ ਦੇ ਦਰਬਾਰ ਨਹੀਂ ਲਗਣੇ ਚਾਹੀਦੇ ।

**Mr. Speaker** : Please resume your seat. Every officer can listen to the grievances/complaints about his Department. There cannot be any binding. If they cannot listen to the complaints and remove the same then what is the functioning of the Department ?

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਅਫਸਰ ਨੇ ਆਪਣਾ ਅਲਹਿਦਾ ਦਰਬਾਰ ਲਗਾ ਕੇ ਤਹਿਸੀਲਦਾਰ ਦੇ ਖਿਲਾਫ ਜਿਹੜੇ ਇਲਜ਼ਾਮ ਲੱਗੇ ਸਨ, ਉਹ ਇਲਜ਼ਾਮ ਖਤਮ ਕਰ ਦਿੱਤੇ ਅਤੇ ਮੁਆਫ਼ੀ ਦੇ ਦਿੱਤੀ ।

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਕੀ ਡੀ.ਸੀ. ਅਤੇ ਐਸ.ਐਸ.ਪੀ. ਨੂੰ ਦਰਬਾਰ ਲਗਾਉਣ ਦੀ ਸਰਕਾਰ ਵਲੋਂ ਇਜ਼ਾਜਤ ਹੈ ਅਤੇ ਉਹ ਇਸ ਸਬੰਧ ਵਿਚ ਚਿੱਠੀਆਂ ਵੀ ਲਿਖ ਸਕਦੇ ਹਨ ?

**ਉਪ ਮੁਖ ਮੰਤਰੀ** : ਸਪੀਕਰ ਸਾਹਿਬ, ਇਹ ਮਾਮਲਾ ਸਰਕਾਰ ਦੇ ਨੋਟਿਸ ਵਿਚ ਆ ਗਿਆ ਹੈ। ਅਸੀਂ ਇਸ ਤਰ੍ਹਾਂ ਦੀ ਗੱਲ ਨੂੰ ਵੇਖ ਲਵਾਂਗੇ ਅਤੇ ਇਸ ਉਤੇ ਗੌਰ ਕਰਾਂਗੇ ਕਿ ਕੋਈ ਇਲੀਗਲ ਕੰਮ ਨਾ ਹੋਵੇ ।

(ਇਸ ਵੇਲੇ ਕਈ ਮੈਂਬਰ ਸਾਹਿਬਾਨ ਸਪਲੀਮੈਂਟਰੀ ਕਰਨ ਲਈ ਖੜ੍ਹੇ ਸਨ)

**ਸ਼੍ਰੀ ਸਪੀਕਰ** : ਤੁਹਾਡੀ ਗੱਲ ਆ ਗਈ ਹੈ ਅਤੇ ਮੰਤਰੀ ਜੀ ਨੇ ਜਵਾਬ ਦੇ ਦਿੱਤਾ ਹੈ । ਚੀਫ ਸੈਕਟਰੀ ਸਾਹਿਬ ਨੇ ਚਿੱਠੀ ਭੇਜੀ ਹੈ ਔਰ ਇਹ ਪਤਾ ਕਰ ਲੈਣਗੇ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਮੇਰੀ ਬੇਨਤੀ ਹੈ ਕਿ ਜਿਹੜੇ ਦਰਬਾਰ ਲਗਦੇ ਹਨ ਉਹ ਜਿਨ੍ਹਾਂ ਦੇ ਖਿਲਾਫ ਸ਼ਿਕਾਇਤ ਹੁੰਦੀ ਹੈ, ਉਹ ਸ਼ਿਕਾਇਤਾਂ ਨੂੰ ਦੂਰ ਕਰਨ ਵਾਸਤੇ ਲਗਦੇ ਹਨ । (ਵਿਘਨ) ਅਫਸਰ ਉਨ੍ਹਾਂ ਦੀਆਂ ਸ਼ਿਕਾਇਤਾਂ ਨੂੰ ਸੁਣਦੇ ਹਨ ਅਤੇ ਕਲੀਅਰ ਕਰਦੇ ਹਨ ।

(ਇਸ ਸਪਲੀਮੈਂਟਰੀ ਦਾ ਕੋਈ ਉੱਤਰ ਨਹੀਂ ਆਇਆ)

---

**Starred Question No. 3351**

**Mr. Speaker** : Next, there is an extension for *3351.

---

*For Starred Question No. 3351 and reply thereto please see Appendix-II to this Debate.

**Starred Question No. 3340**

**Mr. Speaker** : Extension has been asked for in respect of Starred Question No. *3340 (Interruptions)

(ਇਸ ਵੇਲੇ ਕਾਮਰੇਡ ਤਰਸੇਮ ਜੋਧਾ ਆਪਣੇ ਸਵਾਲ ਦਾ ਜਵਾਬ ਲੈਣ ਖਾਤਰ ਵਾਰ ਵਾਰ ਮੰਗ ਕਰ ਰਹੇ ਸਨ )

WALK-OUT

**Mr. Speaker** : That is over. Please sit down.

(ਇਸ ਵੇਲੇ ਮਾਨਯੋਗ ਮੈਂਬਰ, ਕਾਮਰੇਡ ਤਰਸੇਮ ਜੋਧਾ ਪਰੋਟੈਸਟ ਦੇ ਤੌਰ ਤੇ ਹਾਊਸ ਵਿਚੋਂ ਵਾਕ-ਆਊਟ ਕਰ ਗਏ ।)

---

STARRED QUESTIONS AND ANSWERS *(Resumption)*

**Starred Question No. 3381**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

---

**ਹੋਮਿਓਪੈਥਿਕ ਡਾਕਟਰਾਂ ਵਿਰੁੱਧ ਫੌਜਦਾਰੀ ਕੇਸ**

*3372. **ਸਰਦਾਰ ਹਰਗੋਪਾਲ ਸਿੰਘ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੁਲਿਸ ਸਟੇਸ਼ਨ, ਸਮਰਾਲਾ, ਜ਼ਿਲ੍ਹਾ ਲੁਧਿਆਣਾ ਪਾਸ ਹੋਮਿਓਪੈਥਿਕ ਡਾਕਟਰਾਂ ਵਿਰੁੱਧ ਮਾਰਚ, 1991 ਵਿਚ ਕੋਈ ਫੌਜਦਾਰੀ ਕੇਸ ਦਰਜ ਕੀਤੇ ਗਏ ਸਨ ? ਜੇਕਰ ਅਜਿਹਾ ਹੋਵੇ, ਤਾਂ ਹੁਣ ਤੱਕ ਇਸ ਮਾਮਲੇ ਵਿਚ ਕੀ ਕਾਰਵਾਈ ਕੀਤੀ ਗਈ ?

**Chaudhry Santokh Singh** (Minister of State for Health and Family Planning) : Yes Sir. On the basis of the report of the Police, F. I. R. was cancelled by the Judicial Magistrate, Ist class, Samrala.

**ਸਰਦਾਰ ਹਰਗੋਪਾਲ ਸਿੰਘ** : ਸਪੀਕਰ ਸਾਹਿਬ, ਉਸ ਅਫਸਰ ਦੇ ਖਿਲਾਫ ਐਫ. ਆਈ. ਆਰ. ਦਰਜ਼ ਹੋਈ ਸੀ । ਪੰਜਾਬ ਸਿਵਲ ਸਰਵਿਸ ਰੂਲਜ਼ ਦੇ ਤਹਿਤ 24 ਘੰਟੇ ਜੇਕਰ ਕੋਈ ਮੁਲਾਜ਼ਮ ਥਾਣੇ ਵਿਚ ਰਹਿੰਦਾ ਹੈ ਤਾਂ ਉਸ ਨੂੰ ਸਸਪੈਂਡ ਕੀਤਾ ਜਾਂਦਾ ਹੈ ਪਰ ਮਹਿਕਮੇ ਨੇ ਉਸ ਨੂੰ ਸਸਪੈਂਡ ਕਿਉਂ ਨਹੀਂ ਕੀਤਾ ?

**ਰਾਜ ਮੰਤਰੀ** : ਇਹ ਗੱਲ ਠੀਕ ਹੈ ਕਿ ਐਫ. ਆਈ. ਆਰ. ਦਰਜ਼ ਹੋਈ ਹੈ ਪਰ ਕੋਈ ਇੰਟੀਮੇਸ਼ਨ ਮਹਿਕਮੇ ਨੂੰ ਨਹੀਂ ਪਹੁੰਚੀ । ਬਾਅਦ ਵਿਚ ਜਦੋਂ ਪਤਾ ਲੱਗਾ ਤਾਂ ਵੈਰੀਫਾਈ ਕੀਤਾ ਗਿਆ ਕਿ ਐਫ. ਆਈ. ਆਰ. ਕੈਂਸਲ ਹੋ ਚੁੱਕੀ ਸੀ ।

---

*For Starred Question No. 3340 and reply thereto, please see Appendix-II to this Debate.

**ਸਰਦਾਰ ਹਰਗੋਪਾਲ ਸਿੰਘ** : 19 ਜੂਨ, 1991 ਨੂੰ ਲੈਟਰ ਆਇਆ । ਇਕ ਮਹੀਨੇ ਬਾਅਦ 17 ਜੁਲਾਈ, 1991 ਨੂੰ ਲੈਟਰ ਡਾਇਰੀ ਹੋਇਆ । ਮਹਿਕਮੇ ਨੇ ਜਾਣਬੁੱਝ ਕੇ ਡੀਲੇਅ ਕੀਤਾ । ਅਫਸਰ ਦੀ ਜ਼ਿੰਮੇਵਾਰੀ ਕਿਉਂ ਨਹੀਂ ਫਿਕਸ ਕੀਤੀ ਗਈ ? ਇਹ ਕਰਮਚਾਰੀ ਜਿਸ ਅਫਸਰ ਦੇ ਥੱਲੇ ਕੰਮ ਕਰਦਾ ਹੈ, ਉਸ ਅਫਸਰ ਦੀ ਜ਼ਿੰਮੇਵਾਰੀ ਬਣਦੀ ਸੀ ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸ ਦਿੱਤਾ ਹੈ ਕਿ ਪਹਿਲਾਂ ਮਹਿਕਮੇ ਨੂੰ ਇੰਟੀਮੇਸ਼ਨ ਨਹੀਂ ਮਿਲੀ । 17 ਜੁਲਾਈ, 1991 ਨੂੰ ਲੈਟਰ ਰਿਸੀਵ ਹੋਇਆ ਅਤੇ ਡਾਇਰੈਕਟਰ ਨੇ ਵੈਰੀਫਿਕੇਸ਼ਨ ਵਾਸਤੇ ਲੈਟਰ ਥੱਲੇ ਭੇਜਿਆ ਪਰ ਪਤਾ ਲਗਾ ਤਾਂ ਐਫ. ਆਈ. ਆਰ. ਕੈਂਸਲ ਹੋ ਚੁੱਕੀ ਸੀ । (ਵਿਘਨ)

**ਸਰਦਾਰ ਹਰਗੋਪਾਲ ਸਿੰਘ** : ਪੰਜਾਬ ਸਿਵਲ ਸਰਵਿਸਿਜ਼ ਰੂਲਜ਼ ਦੇ ਤਹਿਤ ਜਦੋਂ ਐਫ. ਆਈ. ਆਰ. ਦਰਜ਼ ਹੁੰਦੀ ਹੈ ਅਤੇ 24 ਘੰਟੇ ਪੁਲਿਸ ਕਸਟੱਡੀ ਵਿਚ ਰਹਿੰਦਾ ਹੈ ਔਰ 5 ਦਿਨ ਉਹ ਪੁਲਿਸ ਥਾਣੇ ਵਿਚ ਰਿਹਾ ਪਰ ਮਹਿਕਮੇ ਵਲੋਂ ਕੋਈ ਐਕਸ਼ਨ ਕਿਉਂ ਨਹੀਂ ਲਿੱਤਾ ਗਿਆ, ਇਸ ਦਾ ਕੀ ਕਾਰਨ ਹੈ ?

**ਸ੍ਰੀ ਸਪੀਕਰ** : ਉਨ੍ਹਾਂ ਨੇ ਸਭ ਕੁਝ ਦੱਸ ਦਿਤਾ ਹੈ । ਤੁਸੀਂ ਕਿਸ ਤੇ ਐਕਸ਼ਨ ਚਾਹੁੰਦੇ ਹੋ ?

**ਸਰਦਾਰ ਹਰਗੋਪਾਲ ਸਿੰਘ** : ਸਿਵਲ ਸਰਵਿਸਿਜ਼ ਰੂਲਜ਼ ਦੇ ਤਹਿਤ ਕੀ ਮਹਿਕਮੇ ਵੱਲੋਂ ਐਕਸ਼ਨ ਲਿੱਤਾ ਗਿਆ ਅਤੇ ਉਸ ਨੂੰ ਸਸਪੈਂਡ ਕਿਉਂ ਨਹੀਂ ਕੀਤਾ ਗਿਆ ? ਉਹ ਪੰਜ ਦਿਨ ਪੁਲਿਸ ਥਾਣੇ ਵਿਚ ਰਿਹਾ ਹੋਵੇ ਪਰ ਕੋਈ ਐਕਸ਼ਨ ਨਾ ਹੋਇਆ ਹੋਵੇ ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਦੱਸ ਦਿੱਤਾ ਹੈ ਕਿ ਪਹਿਲਾਂ ਇਤਲਾਹ ਹੀ ਨਹੀਂ ਮਿਲੀ ।

**ਸਰਦਾਰ ਹਰਗੋਪਾਲ ਸਿੰਘ** : ਮੁਲਾਜ਼ਮ 5 ਦਿਨ ਪੁਲਿਸ ਥਾਣੇ ਵਿਚ ਰਿਹਾ ਹੋਵੇ ਕੀ ਉਸ ਨੂੰ ਡਿਊਟੀ ਤੋਂ ਗੈਰ ਹਾਜ਼ਰ ਟਰੀਟ ਕੀਤਾ ਗਿਆ ਹੈ ਜਾਂ ਹੋਰ ਕੀ ਐਕਸਨ ਲਿਆ ਹੈ ?

**ਸ੍ਰੀ ਸਪੀਕਰ** : ਉਹ ਸਸਪੈਂਡ ਹੀ ਨਹੀਂ ਹੋਇਆ ਅਤੇ ਉਸ ਤੋਂ ਬਾਅਦ ਐਫ. ਆਈ. ਆਰ. ਕੈਂਸਲ ਹੋ ਗਈ । He can come back and join the normal duty.

**ਸਰਦਾਰ ਹਰਗੋਪਾਲ ਸਿੰਘ** : ਮੈਂ ਪੁਛਣਾ ਚਾਹੁੰਦਾ ਹਾਂ ਕਿ ਉਸ ਦੇ ਖਿਲਾਫ ਕੀ ਐਕਸ਼ਨ ਲਿੱਤਾ ਗਿਆ ? ਕੀ ਉਸ ਦੀ 5 ਦਿਨਾਂ ਦੀ ਗੈਰ ਹਾਜ਼ਰੀ ਸ਼ੋਅ ਕੀਤੀ ਹੋਵੇਗੀ, ਕੋਈ ਬੀਮਾਰੀ ਸ਼ੋਅ ਕੀਤੀ ਹੋਵੇਗੀ ?

**Mr. Speaker** : You mean that whether it was considered that he is on duty or on leave or absent. You want to know this whether he was absent or on leave.

ਸਰਦਾਰ ਹਰਗੋਪਾਲ ਸਿੰਘ : ਹਾਂ ਜੀ ।

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸਿਆ ਹੈ ਕਿ ਡਿਪਾਰਟਮੈਂਟ ਨੂੰ ਦਸਿਆ ਹੀ ਨਹੀਂ ਗਿਆ । 2 ਮਹੀਨੇ ਬਾਅਦ ਦੱਸਿਆ ਗਿਆ ਹੈ । ਆਮ ਤੌਰ ਤੇ ਜਦੋਂ ਵਿਜੀਲੈਂਸ ਵਾਲੇ ਕੋਈ ਕੇਸ ਤੇ ਇਨਕੁਆਇਰੀ ਕਰਦੇ ਹਨ ਤਾਂ ਇਮੀਜੀਏਟਲੀ ਇਨਫਾਰਮ ਕਰਦੇ ਹਨ ।

Mr. Speaker The department has not been told. ਕੀ ਕਿਸੇ ਨੇ ਇਨਕੁਆਇਰੀ ਕੀਤੀ ਕਿ ਕਿਉਂ ਨਹੀਂ ਦੱਸਿਆ ਗਿਆ ?

ਰਾਜ ਮੰਤਰੀ : ਇਹ ਤਾਂ ਜੀ ਪੁਲਿਸ ਵਾਲਿਆਂ ਨੇ ਦੱਸਣਾ ਸੀ ।

ਸਰਦਾਰ ਹਰਗੋਪਾਲ ਸਿੰਘ : ਸਪੀਕਰ ਸਾਹਿਬ, ਇਹ ਇਨਕੁਆਇਰੀ ਤਾਂ ਕਰਦੇ ......

ਸ੍ਰੀ ਸਪੀਕਰ : ਤੁਸੀਂ ਲਿਖ ਕੇ ਭੇਜ ਦਿਓ । It should be examined and inquired into.

ਸਰਦਾਰ ਹਰਗੋਪਾਲ ਸਿੰਘ : ਸਪੀਕਰ ਸਾਹਿਬ, ਜ਼ਿੰਮੇਵਾਰੀ ਕਿਉਂ ਨਹੀਂ ਫਿਕਸ ਕੀਤੀ ਗਈ ?

ਸ੍ਰੀ ਸਪੀਕਰ : ਤੁਸੀਂ ਲਿਖ ਕੇ ਭੇਜੋ, ਜ਼ਿੰਮੇਵਾਰੀ ਫਿਕਸ ਹੋਵੇਗੀ, ਇਨਕੁਆਇਰੀ ਹੋਵੇਗੀ । ਕੀ ਇਸ ਦੀ ਇਨਕੁਆਇਰੀ ਕਰਾਓਗੇ ਮੰਤਰੀ ਜੀ ?

ਰਾਜ ਮੰਤਰੀ : ਹਾਂ ਜੀ, ਇਹ ਲਿਖ ਕੇ ਦੇਣਗੇ, ਕੰਸਿਡਰ ਕਰ ਲਵਾਂਗੇ । We will see to it.

---

### ਨਹਿਰਾਂ ਵਿਚ ਪਾਣੀ ਦੀ ਸਮਰੱਥਾ ਵਧਾਉਣਾ

*3330. ਸਰਦਾਰ ਇੰਦਰਜੀਤ ਸਿੰਘ ਜ਼ੀਰਾ (ਸ੍ਰੀ ਵਿਜੇ ਕੁਮਾਰ ਸਾਥੀ ਵੱਲੋਂ ਪੁੱਟ ਕੀਤਾ ਗਿਆ) : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਸਰਕਾਰ ਨੇ ਰਾਜ ਦੇ ਕੁਝ ਜ਼ਿਲ੍ਹਿਆਂ ਵਿਚ ਨਹਿਰਾਂ ਦੇ ਪਾਣੀ ਦੀ ਸਮਰੱਥਾ ਵਿਚ ਵਾਧਾ ਕੀਤਾ ਹੈ; ਜੇਕਰ ਅਜਿਹਾ ਹੈ, ਤਾਂ ਉਨ੍ਹਾਂ ਜ਼ਿਲ੍ਹਿਆਂ ਦੇ ਨਾਂ ਕੀ ਕੀ ਹਨ;

(ਅ) ਕੀ ਸਰਕਾਰ ਦੀ ਜ਼ਿਲ੍ਹਾ ਫਿਰੋਜ਼ਪੁਰ ਵਿਚ ਪੈਂਦੀਆਂ ਨਹਿਰਾਂ ਦੇ ਪਾਣੀ ਦੀ ਸਮਰੱਥਾ ਵਧਾਉਣ ਦੀ ਤਜਵੀਜ਼ ਹੈ ?

**Doctor Kewal Krishan** (Finance Minister) : (a) Yes sir, in district Ferozepur, Faridkot, Mukatsar, Bathinda, Jalandhar, Nawanshehar, Gurdaspur and Amritsar the water capacity of some of the canals has been increased.

(b) Yes, sir.

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜਵਾਬ ਹਾਂ ਵਿਚ ਦਿੱਤਾ ਹੈ, ਧੰਨਵਾਦ । ਮਗਰ ਮੈਂ ਇਕ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਅਬੋਹਰ ਡਿਵੀਜ਼ਨ ਦੇ ਵਿਚ ਮਲੂਕਪੁਰ ਵਿਚ ਪਾਣੀ ਵਧਾਉਣਾ ਸੀ, ਉਸ ਲਈ 2 ਕਰੋੜ ਰੁਪਿਆ ਸਰਕਾਰ ਨੇ ਖਰਚ ਵੀ ਕਰ ਦਿਤਾ ਪਰ ਅਜੇ ਤੱਕ ਪਾਣੀ ਨਹੀਂ ਵਧਾਇਆ ਗਿਆ, ਇਸਦੀ ਕੀ ਵਜਾਹ ਹੈ ? ਇਹ ਦੱਸ ਦੇਣ ਕਿ 2 ਕਰੋੜ ਰੁਪਿਆ ਪਾਣੀ ਵਧਾਉਣ ਵਾਸਤੇ ਖਰਚ ਕੇ ਵੀ ਅੱਜ ਤੱਕ ਇਸ ਹੈਡ ਤੇ ਪਾਣੀ ਕਿਉਂ ਨਹੀਂ ਵਧਾਇਆ ਗਿਆ ?

**ਮੰਤਰੀ** : ਸਪੀਕਰ ਸਾਹਿਬ, ਪਾਣੀ 3.5 ਕਿਊਸਕ ਤੋਂ 4.15 ਕਿਊਸਕ ਵਧਾਇਆ ਗਿਆ ਔਰ ਖਾਰਾ ਮਾਝਾ ਅੰਮ੍ਰਿਤਸਰ ਵਿਚ 5.15 ਕਿਊਸਿਕ ਤੱਕ ਪਾਣੀ ਵਧਾਇਆ ਗਿਆ ਹੈ । ਪਾਣੀ ਤਾਂ ਫਿਰੋਜ਼ਪੁਰ ਡਿਸਟ੍ਰਿਕਟ ਵਿਚ ਵੀ 3.5 ਕਿਊਸਿਕ ਵਧਾਇਆ ਗਿਆ ਹੈ । ਇਹ ਇਕ ਪਰਟੀਕੁਲਰ ਨਹਿਰ ਦਾ ਜ਼ਿਕਰ ਕਰ ਰਹੇ ਹਨ ਪਰ ਸਵਾਲ ਵਿਚ ਇਨ੍ਹਾਂ ਨੇ ਕਪੈਸਿਟੀ ਪੁਛੀ ਸੀ । ਕਪੈਸਿਟੀ ਦੇ ਮੁਤਾਬਿਕ ਦੀਆਂ ਲਿਸਟਾਂ ਵਿਚ ਅਬੋਹਰ ਨਾਂ ਦੀ ਨਹਿਰ ਜਾਂ ਮਾਈਨਰ ਇਸ ਲਿਸਟ ਵਿਚ ਨਹੀਂ ਹੈ । ਜਿਥੋਂ ਤੱਕ ਨਹਿਰ ਦਾ ਪਾਣੀ ਵਧਾਉਣ ਦਾ ਕੰਮ ਹੈ, ਉਹ ਵਾਕਿਆ ਹੀ ਵਧਾਇਆ ਗਿਆ ਹੈ 3.5 ਕਿਊਸਿਕ ਤੋਂ 4.15 ਕਿਊਸਿਕ ਤੱਕ ਅਤੇ ਖਾਰਾ ਮਾਝਾ ਵਿਚ 5.21 ਕਿਊਸਿਕ ਤੱਕ । ਬਾਕੀ ਇਹ ਦਸ ਦੇਣ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ ਇਹ ਅਬੋਹਰ ਡਿਵੀਜ਼ਨ ਦੀ ਗੱਲ ਹੈ । ਮਲੂਕਪੁਰ ਦੀ ਗੱਲ ਹੈ ਜਿਥੇ 2 ਕਰੋੜ ਰੁਪਿਆ ਸਰਕਾਰ ਨੇ ਖਰਚਿਆ ਹੈ ਅਤੇ ਇਹ ਰਿਕਾਰਡ ਤੇ ਹੈ । ਇਹ ਰੁਪਿਆ ਪਾਣੀ ਵਧਾਉਣ ਦੀ ਖਾਤਰ ਖਰਚਿਆ ਹੈ । ਇਹ ਕਹਿੰਦੇ ਹਨ ਕਿ ਮੈਨੂੰ ਦੱਸ ਦੇਣ ਪਰ ਮੈਂ ਜਾਨਣਾ ਚਾਹੁੰਦਾ ਹਾਂ ਕਿ 2 ਕਰੋੜ ਰੁਪਿਆ ਖਰਚ ਕੇ ਵੀ ਪਾਣੀ ਦੀ ਕਪੈਸਿਟੀ ਕਿਉਂ ਨਹੀਂ ਇਹ ਵਧਾਉਂਦੇ ਕਿਉਂਕਿ ਉਥੇ ਟੇਲ ਤੱਕ ਕਿਸਾਨਾਂ ਨੂੰ ਪਾਣੀ ਨਹੀਂ ਜਾਂਦਾ ।

**ਮੰਤਰੀ** : ਸਪੀਕਰ ਸਾਹਿਬ, ਇਸ ਵਿਚ ਦੋ ਗੱਲਾਂ ਹਨ । ਜਿਥੋਂ ਤੱਕ ਨਹਿਰ ਦੀ ਕਪੈਸਿਟੀ ਦੀ ਗੱਲ ਹੈ, ਮੈਂ ਦੱਸਦਾ ਹਾਂ ਕਿ ਨਹਿਰ ਦੀ ਕਪੈਸਿਟੀ ਖਾਸ ਤੌਰ ਤੇ ਡਿਸਟ੍ਰਿਕਟ ਫਿਰੋਜ਼ਪੁਰ ਦੇ ਵਿਚ 6.88 ਕਰੋੜ ਰੁਪਿਆ ਖਰਚ ਕੇ ਵਧਾਈ ਗਈ ਹੈ । ਜਿਥੋਂ ਤੱਕ ਪਾਣੀ ਵਧਾਉਣ ਦਾ ਸਵਾਲ ਹੈ, ਮੈਂ ਉਨ੍ਹਾਂ ਨਹਿਰਾਂ ਦੇ ਨਾਂ ਲੈ ਲੈਂਦਾ ਹਾਂ ਜਿਨ੍ਹਾਂ ਦੀ ਕਪੈਸਿਟੀ ਵੀ ਵਧਾਈ ਗਈ ਡਿਸਟ੍ਰਿਕਟ ਫਿਰੋਜ਼ਪੁਰ ਵਿਚ ਅਤੇ ਉਨ੍ਹਾਂ ਦਾ ਪਾਣੀ ਵੀ ਵਧਾਇਆ ਗਿਆ ਹੈ । ਉਹ ਨਹਿਰਾਂ ਹਨ ਫਾਜ਼ਿਲਕਾ ਮਾਈਨਰ, ਨਥਾਣਾ ਮਾਈਨਰ, ਬਰਕਤਵਾਹ ਮਾਈਨਰ, ਬਟਵਾਣੀਆਂ, ਸਵਾਣਾ, ਕੱਲੂਸ਼ਾਹ ਡਿਸਟ੍ਰੀਬੂਟਰੀ, ਓਡੀਅਨ ਡਿਸਟ੍ਰੀਬੂਟਰੀ ਰੂੜੀਆਂ ਵਾਲੀ, ਕਾਹਨਿਆਂਵਾਲੀ ਡਿਸਟ੍ਰੀਬੂਟਰੀ ਮਾਈਨਰ, ਨਜ਼ਾਮਪੁਰਵਾਲਾ ਫਿਰੋਜ਼ਪੁਰ ਜ਼ਿਲ੍ਹੇ ਵਿਚੋਂ ਅਬੋਹਰ ਦਾ ਖਾਸ ਤੌਰ ਤੇ ਧਿਆਨ ਰੱਖਿਆ ਗਿਆ ਹੈ । ਭਾਗੇਸ਼ਵਰ ਮਾਈਨਰ ਦਾ ਕੰਮ ਚਲ ਰਿਹਾ ਹੈ ।

**Mr. Speaker** : Question Hour is over. The remaining questions

shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਡੈਪੂਟੇਸ਼ਨ ਤੇ ਭੇਜੇ ਗਏ ਕਰਮਚਾਰੀਆਂ ਨੂੰ ਪਰਿਵਾਰਕ ਪੈਨਸ਼ਨ

*3370. **ਸ੍ਰੀ ਵਿਜੇ ਕੁਮਾਰ ਸਾਥੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਿੰਚਾਈ ਵਿਭਾਗ ਦੇ ਕੋਈ ਕਰਮਚਾਰੀ ਸਾਲ 1983 ਵਿਚ ਪੰਜਾਬ ਰਾਜ ਟਿਊਬਵੈਲ ਕਾਰਪੋਰੇਸ਼ਨ ਵਿਚ ਡੈਪੂਟੇਸ਼ਨ ਤੇ ਭੇਜੇ ਗਏ ਸਨ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਡੈਪੂਟੇਸ਼ਨ ਤੇ ਗਏ ਕਰਮਚਾਰੀਆਂ ਦੇ ਪਰਿਵਾਰ ਅਜਿਹੇ ਕਰਮਚਾਰੀ ਦੀ ਮੌਤ ਹੋ ਜਾਣ ਦੀ ਸੂਰਤ ਵਿਚ ਪਰਿਵਾਰਕ ਪੈਨਸ਼ਨ ਲਈ ਹੱਕਦਾਰ ਹਨ; ਜੇਕਰ ਨਹੀਂ, ਤਾਂ ਉਸ ਦੇ ਕੀ ਕਾਰਨ ਹਨ ?

**ਸਰਦਾਰ ਹਰਚਰਨ ਸਿੰਘ ਬਰਾੜ** : (ੳ) ਸਾਲ 1983 ਦੇ ਦੌਰਾਨ ਸਿੰਚਾਈ ਵਿਭਾਗ ਦੇ 35 ਕਰਮਚਾਰੀ ਪੰਜਾਬ ਰਾਜ ਟਿਊਬਵੈਲ ਨਿਗਮ ਵਿਚ ਡੈਪੂਟੇਸ਼ਨ ਤੇ ਭੇਜੇ ਗਏ। ਇਸ ਤੋਂ ਅਤਿਰਿਕਤ ਸਾਲ 1983 ਵਿਚ ਸਿੰਚਾਈ ਵਿਭਾਗ ਵਿਚ ਆਸਾਮੀਆਂ ਖਤਮ ਹੋਣ ਉਪਰੰਤ 988 ਕਰਮਚਾਰੀਆਂ ਨੂੰ ਪੰਜਾਬ ਰਾਜ ਟਿਊਬਵੈਲ ਨਿਗਮ ਵਿਚ ਦੁਬਾਰਾ ਰੁਜ਼ਗਾਰ ਦੇਣ ਦੀ ਪੇਸ਼ਕਸ਼ ਕੀਤੀ ਗਈ ਸੀ।

(ਅ) ਉਤਰ ਦੇ ਭਾਗ 'ੳ' ਵਿਚ ਵਰਣਿਤ 35 ਕਰਮਚਾਰੀਆਂ ਨੂੰ ਨਿਯਮਾਂ ਅਨੁਸਾਰ ਪਰਿਵਾਰਕ ਪੈਨਸ਼ਨ ਦੇਣ ਯੋਗ ਬਣਦੀ ਹੈ। ਸਿਵਲ ਸੇਵਾਵਾਂ ਨਿਯਮ, ਭਾਗ-2 ਦੇ ਨਿਯਮ 5.3 ਅਧੀਨ, ਉਤਰ ਦੇ ਪਹਿਲੇ ਭਾਗ ਵਿਚ ਦਰਸਾਏ 988 ਕਰਮਚਾਰੀਆਂ ਨੂੰ ਪਰਿਵਾਰਕ ਪੈਨਸ਼ਨ ਦੇਣੀ ਯੋਗ ਨਹੀਂ ਹੈ।

---

### ਲੈਕਚਰਾਰਾਂ ਦੀ ਨਿਯੁਕਤੀ

*3371. **ਸ੍ਰੀ ਵਿਜੇ ਕੁਮਾਰ ਸਾਥੀ** : ਕੀ ਉੱਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1993-94 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਮਨਜ਼ੂਰ ਕੀਤੀਆਂ ਗਈਆਂ ਕਾਮਰਸ ਅਤੇ ਸਾਇੰਸ ਗਰੁੱਪ (ਭੌਤਿਕ ਵਿਗਿਆਨ, ਰਸਾਇਣ ਵਿਗਿਆਨ ਅਤੇ ਜੀਵ ਵਿਗਿਆਨ) ਵਿਚ ਲੈਕਚਰਾਰਾਂ ਦੀਆਂ ਨਵੀਆਂ ਆਸਾਮੀਆਂ ਦੀ

[ਸ੍ਰੀ ਵਿਜੇ ਕੁਮਾਰ ਸਾਥੀ]

ਕੁੱਲ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਆਸਾਮੀਆਂ ਦੇ ਵਿਰੁੱਧ ਨਿਯੁਕਤ ਕੀਤੇ ਗਏ ਨਵੇਂ ਲੈਕਚਰਾਰਾਂ ਦੀ ਗਿਣਤੀ ਕਿੰਨੀ ਹੈ;

(ਅ) ਅਜਿਹੇ ਲੈਕਚਰਾਰਾਂ ਦੀ ਵੱਖ-ਵੱਖ ਕੁੱਲ ਗਿਣਤੀ ਕਿੰਨੀ ਹੈ ਜਿਹੜੇ ਉਪਰੋਕਤ ਭਾਗ (ੳ) ਵਿਚ ਵਰਣਿਤ ਆਸਾਮੀਆਂ ਤੇ ਤਦ-ਅਰਥ ਆਧਾਰ ਅਤੇ ਨਿਯਮਿਤ ਆਧਾਰ ਤੇ ਨਿਯੁਕਤ ਕੀਤੇ ਗਏ ਹਨ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ** : (ੳ) ਸਾਲ 1993-94 ਤੋਂ ਹੁਣ ਤੱਕ ਕਾਮਰਸ ਅਤੇ ਸਾਇੰਸ ਗਰੁੱਪ (ਫਿਜ਼ੀਕਸ, ਕਮਿਸਟਰੀ ਅਤੇ ਬਾਇਆਲੌਜੀ) ਦੇ ਲੈਕਚਰਾਰਾਂ ਦੀਆਂ ਹੇਠ ਲਿਖੀਆਂ ਆਸਾਮੀਆਂ ਮਨਜ਼ੂਰ ਕੀਤੀਆਂ ਗਈਆਂ :—

| | | |
|---|---|---|
| 1. ਕਾਮਰਸ | .. | ਚਾਰ ਆਸਾਮੀਆਂ |
| 2. ਸਾਇੰਸ ਗਰੁੱਪ (ਫਿਜ਼ਿਕਸ; ਕੈਮਿਸਟਰੀ ਅਤੇ ਬਾਇਆਲੋਜੀ) | .. | ਕੋਈ ਨਹੀਂ |

ਕਾਮਰਸ ਦੀਆਂ ਇਨ੍ਹਾਂ ਚਾਰ ਆਸਾਮੀਆਂ ਵਿਚੋਂ 4 ਨਵੇਂ ਲੈਕਚਰਾਰ ਨਿਯੁਕਤ ਕੀਤੇ ਗਏ ਸਨ ।

(ਅ) ਪੈਰਾ 'ੳ' ਵਿਚ ਦਰਜ ਆਸਾਮੀਆ ਵਿੱਚੋਂ ਤਿੰਨ ਆਸਾਮੀਆਂ ਤੇ ਪੰਜਾਬ ਲੋਕ ਸੇਵਾ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ ਰੈਗੂਲਰ ਤੌਰ ਤੇ ਲੈਕਚਰਾਰ ਨਿਯੁਕਤ ਕੀਤੇ ਗਏ ਅਤੇ ਚੌਥੀ ਉਤੇ ਪ੍ਰਿੰਸੀਪਲ ਦੁਆਰਾ ਕੰਟਰੈਕਟ ਆਧਾਰ ਉਤੇ ਨਿਯੁਕਤ ਪਾਰਟ ਟਾਈਮ ਲੈਕਚਰਾਰ ਕੰਮ ਕਰ ਰਿਹਾ ਹੈ ।

---

**ਪੰਜਾਬ ਰਾਜ ਯੂਨੀਵਰਸਿਟੀ ਪਾਠ-ਪੁਸਤਕ ਬੋਰਡ ਵਿੱਚ ਕੁਰੱਪਸ਼ਨ**

*3353. (1) **ਕਾਮਰੇਡ ਹਰਦੇਵ ਅਰਸ਼ੀ**
(2) **ਸ੍ਰੀਮਤੀ ਵਿਮਲਾ ਡਾਂਗ** } : ਕੀ ਉਪ ਮੁੱਖ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਪ੍ਰਧਾਨ, ਪੰਜਾਬ ਰਾਜ ਯੂਨੀਵਰਸਿਟੀ ਪਾਠ-ਪੁਸਤਕ ਬੋਰਡ ਕਰਮਚਾਰੀ ਯੂਨੀਅਨ, ਚੰਡੀਗੜ੍ਹ ਵੱਲੋਂ ਕੋਈ ਪ੍ਰਤੀ-ਬੇਨਤੀ ਮਿਤੀ 22 ਸਤੰਬਰ 1995 ਮਿਲੀ ਸੀ ਜਿਸ ਵਿਚ ਬੋਰਡ ਦੁਆਰਾ ਗੰਭੀਰ ਬੇਕਾਇਦਗੀਆਂ, ਨਿਯਮਾਂ ਦੀ ਉਲੰਘਣਾ ਅਤੇ 26 ਲੱਖ ਰੁਪਏ ਦੇ ਕਾਗਜ਼ ਦੀ ਖਰੀਦ ਵਿਚ ਕੁਰੱਪਸ਼ਨ ਦੇ ਦੋਸ਼ ਲਗਾਏ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਉਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ** : ਹਾਂ ਜੀ । ਉਪਰੋਕਤ ਪ੍ਰਤੀ ਬੇਨਤੀ ਮਿਤੀ 22 ਸਤੰਬਰ, 1995 ਸਰਕਾਰ ਕੋਲ ਪ੍ਰਾਪਤ ਹੋ ਗਈ ਸੀ ਅਤੇ ਸੰਯੁਕਤ ਸਕੱਤਰ ਸਿਖਿਆ-ਕਮ-ਸਕੱਤਰ, ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ ਨੂੰ ਪ੍ਰਤੀ ਬੇਨਤੀ ਦੇ

ਤੱਥਾਂ ਦੀ ਮੁੱਢਲੀ ਇਨਕੁਆਇਰੀ ਕਰਨ ਲਈ ਇਨਕੁਆਇਰੀ ਅਫਸਰ ਲਗਾਇਆ ਗਿਆ ਹੈ । ਇਹ ਮੁੱਢਲੀ ਇਨਕੁਆਇਰੀ ਜਲਦੀ ਹੀ ਮੁਕੰਮਲ ਹੋਣ ਦੀ ਸੰਭਾਵਨਾ ਹੈ ।

———

**ਰਾਜ ਵਿਚ ਸੜਕ ਦੁਰਘਟਨਾਵਾਂ ਨੂੰ ਰੋਕਣ ਲਈ ਕਾਰਵਾਈ ਕਰਨਾ**

*3341. (1) **ਕਾਮਰੇਡ ਤਰਸੇਮ ਜੋਧਾਂ**
(2) **ਸ੍ਰੀ ਸਤਨਾਮ ਸਿੰਘ ਕੈਂਥ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪਿਛਲੇ ਤਿੰਨ ਸਾਲਾਂ ਦੇ ਦੌਰਾਨ ਰਾਜ ਵਿਚ ਹੋਈਆਂ ਸੜਕ ਦੁਰਘਟਨਾਵਾਂ ਦੀ ਸਾਲਵਾਰ ਕੁੱਲ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ਜਿਹੜੇ ਉਕਤ ਦੁਰਘਟਨਾਵਾਂ ਵਿਚ ਮਾਰੇ ਗਏ;

(ਅ) ਕੀ ਸੜਕ ਦੁਰਘਟਨਾਵਾਂ ਦੀ ਗਿਣਤੀ ਨੂੰ ਘਟਾਉਣ ਲਈ ਕੋਈ ਤਜਵੀਜ਼/ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਹਰਚਰਨ ਸਿੰਘ ਬਰਾੜ** : (ੳ) ਅਤੇ (ਅ) ਲੋੜੀਂਦੀ ਸੂਚਨਾ ਅਨੁਲੱਗ-ਸ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

———

[ਮੁੱਖ ਮੰਤਰੀ]

ਅਨੁਲੱਗ-ਸ

| (ੳ) ਸਾਲ | | ਕੁਲ ਸੜਕ ਦੁਰਘਟਨਾਵਾਂ ਵਾਪਰੀਆਂ | ਇਨ੍ਹਾਂ ਦੁਰਘਟਨਾਵਾਂ ਵਿਚ ਮੌਤਾਂ ਦੀ ਗਿਣਤੀ |
|---|---|---|---|
| 1993 | .. | 2,123 | 1,395 |
| 1994 | .. | 2,556 | 1,820 |
| 1995 | .. | 2,601 | 1,907 |
| ਜੋੜ | .. | 7,280 | 5,122 |

(ਅ) ਹਾਂ ਜੀ। ਇੰਸਪੈਕਟਰ ਜਨਰਲ ਦੀ ਪੱਧਰ ਦੇ ਇਕ ਅਧਿਕਾਰੀ ਅਧੀਨ ਇਕ ਸਲਾਹਕਾਰ ਗਰੁੱਪ ਬਣਾਇਆ ਗਿਆ ਸੀ ਜਿਸ ਦੀ ਰਿਪੋਰਟ ਪ੍ਰਾਪਤ ਹੋ ਗਈ ਹੈ। ਇਕ ਕਾਰਵਾਈ ਯੋਜਨਾ ਤਿਆਰ ਕਰਨ ਲਈ ਇਸ ਦੀ ਪੜਚੋਲ ਕੀਤੀ ਜਾ ਰਹੀ ਹੈ।

———

UNSTARRED QUESTIONS AND ANSWERS

ਦਵਾਈਆਂ ਦੀ ਖਰੀਦ ਵਿਚ ਰਿਸ਼ਵਤਖੋਰੀ

637. **ਸ੍ਰੀਮਤੀ ਵਿਮਲਾ ਡਾਂਗ** ਕੀ ਉਪ ਮੁੱਖ ਮੰਤਰੀ ਮਿਤੀ 29 ਫ਼ਰਵਰੀ, 1996 (ਬਾਅਦ ਦੁਪਹਿਰ ਦੀ ਬੈਠਕ) ਦੀ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਦਵਾਈਆਂ ਦੀ ਖਰੀਦ ਵਿਚ ਰਿਸ਼ਵਤਖੋਰੀ ਵਿਰੁੱਧ ਸ਼ਿਕਾਇਤ ਸਬੰਧੀ ਬਿਨਾਂ ਨਿਸ਼ਾਨ ਪ੍ਰਸ਼ਨ ਨੰ. 553 ਦੇ ਉੱਤਰ ਦੇ ਹਵਾਲੇ ਵਿਚ, ਕਿਰਪਾ ਕਰਕੇ 20 ਫਰਵਰੀ, 1996 ਨੂੰ ਪੇਸ਼ ਕੀਤੀ ਗਈ ਸੰਯੁਕਤ ਸਕੱਤਰ, ਸਿਹਤ ਦੀ ਪੁੱਛ-ਪੜਤਾਲ ਰਿਪੋਰਟ ਦੀ ਇਕ ਕਾਪੀ ਅਤੇ ਇਸ ਤੇ ਕੀਤੀ ਕਾਰਵਾਈ ਦੇ ਵੇਰਵੇ ਮੇਜ਼ ਤੇ ਰੱਖਣਗੇ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ**: ਸੰਯੁਕਤ ਸਕੱਤਰ, ਸਿਹਤ ਵੱਲੋਂ ਮਿਤੀ 20-2-96 ਨੂੰ ਪੇਸ਼ ਕੀਤੀ ਗਈ ਪੁੱਛ ਪੜਤਾਲ ਰਿਪੋਰਟ ਤੇ ਸਰਗਰਮੀ ਨਾਲ ਵਿਚਾਰ ਕੀਤੀ ਜਾ ਰਹੀ ਹੈ, ਅੰਤਿਮ ਫੈਸਲਾ ਅਜੇ ਲਿਆ ਜਾਣਾ ਹੈ।

———

ਸਰਕਾਰੀ ਮਕਾਨ ਬਣਾਉਣਾ

638. **ਸ੍ਰੀਮਤੀ ਵਿਮਲਾ ਡਾਂਗ**: ਕੀ ਮੁੱਖ ਮੰਤਰੀ "ਸਰਕਾਰੀ ਮਕਾਨ ਬਣਾਉਣਾ" ਸਬੰਧੀ 28 ਫਰਵਰੀ, 1996 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਬਿਨਾਂ ਨਿਸ਼ਾਨ ਪ੍ਰਸ਼ਨ ਨੰਬਰ 558 ਦੇ ਆਪਣੇ ਉੱਤਰ ਦੇ ਹਵਾਲੇ ਨਾਲ ਕਿਰਪਾ ਕਰਕੇ ਪੜਤਾਲੀਆ ਰਿਪੋਰਟ ਦੀ ਇਕ ਕਾਪੀ ਅਤੇ ਇਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਸਦਨ ਦੀ ਮੇਜ਼ ਤੇ ਰੱਖਣਗੇ ?

**ਸਰਦਾਰ ਹਰਚਰਨ ਸਿੰਘ ਬਰਾੜ:** ਪੜਤਾਲੀਆ ਰਿਪੋਰਟ ਵਿਚਾਰਨ ਉਪਰੰਤ ਚੌਕਸੀ ਬਿਓਰੋ ਨੂੰ ਤਕਨੀਕੀ ਮਾਹਿਰਾਂ ਦੀਆਂ ਰਿਪੋਰਟਾਂ/ਟਿੱਪਣੀਆਂ ਦੇ ਆਧਾਰ ਤੇ ਆਪਣੀਆਂ ਸਿਫਾਰਸਾਂ ਭੇਜਣ ਲਈ ਲਿਖਿਆ ਗਿਆ ਹੈ। ਇਹ ਸਿਫਾਰਸ਼ਾਂ ਪ੍ਰਾਪਤ ਹੋਣ ਤੇ ਮਾਮਲੇ ਵਿੱਚ ਅਗਲੀ ਕਾਰਵਾਈ ਕੀਤੀ ਜਾਵੇਗੀ। ਇਸ ਸਟੇਜ ਤੇ ਪੜਤਾਲੀਆ ਰਿਪੋਰਟ ਸਦਨ ਦੀ ਮੇਜ਼ ਤੇ ਰੱਖਣਾ ਲੋਕ ਹਿੱਤ ਵਿਚ ਨਹੀਂ ਹੋਵੇਗਾ।

---

## ਰਾਜ ਸਰਕਾਰ ਦੀ ਭਰਤੀ ਸਬੰਧੀ ਨੀਤੀ

643. **ਸ੍ਰੀਮਤੀ ਵਿਮਲਾ ਡਾਂਗ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਸਰਕਾਰ ਦੀਆਂ ਵੱਖ-ਵੱਖ ਸੇਵਾਵਾਂ ਵਿਚ ਭਰਤੀ ਸਮੇਂ ਇੰਟਰਵਿਊ ਲਈ ਪੇਸ਼ ਹੋਣ ਵਾਲੇ ਉਮੀਦਵਾਰਾਂ ਪਾਸ ਵੱਖ-ਵੱਖ ਕੈਟਾਗਰੀਆਂ ਦੇ ਐਨ. ਸੀ. ਸੀ. ਸਰਟੀਫਿਕੇਟ ਹੋਣ ਤੇ ਅਤੇ ਯੂਨੀਵਰਸਿਟੀ ਪੱਧਰ ਤੇ ਰਾਸ਼ਟਰੀ ਸੇਵਾ ਸਕੀਮ (ਐਨ. ਐਸ. ਐਸ.) ਵਿਚ ਭਾਗ ਲੈਣ ਕਰਕੇ ਕੋਈ ਵੱਧ ਅੰਕ ਦਿੱਤੇ ਜਾਂਦੇ ਹਨ ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ; ਜੇਕਰ ਨਹੀਂ ਤਾਂ ਇਸ ਦੇ ਕਾਰਨ ਕੀ ਹਨ ?

**ਸਰਦਾਰ ਹਰਚਰਨ ਸਿੰਘ ਬਰਾੜ:** ਹਾਂ ਜੀ। ਪੰਜਾਬ ਲੋਕ ਸੇਵਾ ਕਮਿਸ਼ਨ, ਪਟਿਆਲਾ ਵੱਲੋਂ ਐਨ. ਸੀ. ਸੀ. (ਸੀ) ਸਰਟੀਫਿਕੇਟ ਰੱਖਣ ਵਾਲੇ ਉਮੀਦਵਾਰਾਂ ਨੂੰ ਕਰੈਡਿਟ ਮਾਰਕਸ ਦਿੱਤੇ ਜਾਂਦੇ ਹਨ ਪ੍ਰੰਤੂ ਐਨ. ਐਸ. ਐਸ. ਸਰਟੀਫਿਕੇਟ ਰੱਖਣ ਵਾਲੇ ਉਮੀਦਵਾਰਾਂ ਨੂੰ ਕੋਈ ਕਰੈਡਿਟ ਮਾਰਕਸ ਨਹੀਂ ਦਿੱਤੇ ਜਾਂਦੇ ਕਿਉਂਕਿ ਇਹ ਸਰਟੀਫਿਕੇਟ ਕੈਂਪ ਅਟੈਂਡ ਕਰਨ ਸਬੰਧੀ ਦਿੱਤਾ ਜਾਂਦਾ ਹੈ, ਐਪਰ ਅਧੀਨ ਸੇਵਾਵਾਂ ਚੋਣ ਬੋਰਡ ਵੱਲੋਂ ਐਨ. ਸੀ. ਸੀ. ਸਰਟੀਫਿਕੇਟ ਅਤੇ ਐਨ. ਐਸ. ਐਸ. ਸਰਟੀਫਿਕੇਟ ਰੱਖਣ ਵਾਲੇ ਉਮੀਦਵਾਰਾਂ ਨੂੰ ਕਰੈ-ਡਿਟ ਮਾਰਕਸ ਦਿੱਤੇ ਜਾਂਦੇ ਹਨ।

---

## ਵਿਦਿਆਰਥੀ ਯੂਨੀਅਨਾਂ ਦੀਆਂ ਚੋਣਾਂ ਤੇ ਪਾਬੰਦੀ

645. **ਸ੍ਰੀਮਤੀ ਵਿਮਲਾ ਡਾਂਗ:** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਰਾਜ ਵਿਚ ਸਰਕਾਰੀ ਕਾਲਜਾਂ ਅਤੇ ਯੂਨੀਵਰਸਿਟੀਆਂ ਵਿਚ ਵਿਦਿ-ਆਰਥੀ ਯੂਨੀਅਨਾਂ ਦੀਆਂ ਚੋਣਾਂ ਤੇ ਕੋਈ ਪਾਬੰਦੀ ਲਗਾਈ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਅਤੇ ਉਕਤ ਪਾਬੰਦੀ ਕਿਹੜੇ ਕਾਰਨਾਂ ਕਰਕੇ ਲਗਾਈ ਗਈ ਸੀ ਅਤੇ ਇਹ ਪਾਬੰਦੀ ਕਦੋਂ ਤੱਕ ਹਟਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰਨੀ ਰਜਿੰਦਰ ਕੌਰ ਭੱਠਲ.** ਹਾਂ ਜੀ, ਰਾਜ ਵਿੱਚ ਭੈੜੇ ਹਾਲਾਤ ਹੋਣ ਕਾਰਨ ਸਰਕਾਰੀ ਕਾਲਜਾਂ ਅਤੇ ਯੂਨੀਵਰਸਿਟੀਆਂ ਵਿੱਚ ਸਟੂਡੈਂਟ ਯੂਨੀਅਨਾਂ ਦੀਆਂ ਚੋਣਾਂ ਤੇ 1983-84 ਵਿੱਚ ਰੋਕ ਲਗਾਈ ਗਈ ਸੀ। ਅਕਾਦਮਿਕ ਮਾਹੌਲ ਦੇ ਹਿੱਤ ਵਿੱਚ ਚੋਣਾਂ ਤੇ ਲਗਾਈ ਗਈ ਰੋਕ ਕੁਝ ਹੋਰ ਸਮੇਂ ਲਈ ਹਟਾਈ ਨਹੀਂ ਜਾ ਸਕਦੀ।

---

**ਸਿੱਖਿਆ ਵਿਭਾਗ ਵਿੱਚ ਪੀ. ਈ. ਐਸ. ਕਲਾਸ-I ਅਫਸਰਾਂ ਦ ਤਨਖਾਹ ਸਕੇਲਾਂ ਦੀ ਸੋਧ ।**

665. **ਕਾਮਰੇਡ ਗੁਰਨਾਮ ਸਿੰਘ ਧੌਰੇਵਾਲ :** ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿਚ 1 ਅਕਤੂਬਰ, 1988 ਤੱਕ ਪੀ. ਈ. ਐਸ. ਕਲਾਸ-I ਦੀਆਂ ਕਿੰਨੀਆਂ ਆਸਾਮੀਆਂ ਸਨ ਅਤੇ 1 ਅਕਤੂਬਰ, 1988 ਅਤੇ ਪਹਿਲੀ ਜਨਵਰੀ, 1992 ਤੱਕ ਇਨ੍ਹਾਂ ਆਸਾਮੀਆਂ ਦਾ ਤਨਖਾਹ ਸਕੇਲ ਕੀ ਸੀ ;

(ਅ) 17 ਅਕਤੂਬਰ, 1988 ਤੋਂ ਬਾਅਦ ਕਿੰਨੇ ਪੀ. ਈ.ਐਸ. ਕਲਾਸ-I ਅਫ਼ਸਰਾਂ ਨੂੰ ਪੀ. ਈ. ਐਸ. ਕਲਾਸ-I ਦਾ ਤਨਖਾਹ ਸਕੇਲ ਦਿੱਤਾ ਗਿਆ ਸੀ ਅਤੇ ਅਜਿਹੇ ਕਿੰਨੇ ਅਫਸਰਾਂ ਨੂੰ ਪਹਿਲੀ ਜਨਵਰੀ, 1993 ਅਤੇ ਪਹਿਲੀ ਜਨਵਰੀ, 1994 ਤੱਕ ਤਨਖਾਹ ਸਕੇਲ ਜਾਰੀ ਨਹੀਂ ਕੀਤੇ ਗਏ ਅਤੇ ਅਜਿਹੇ ਸਾਰੇ ਪੀ. ਈ. ਐਸ. (ਕਲਾਸ-I) ਅਫਸਰਾਂ ਨੂੰ ਕਦੋਂ ਤੱਕ ਤਨਖਾਹ ਸਕੇਲ ਜਾਰੀ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਵਤਾਰ ਸਿੰਘ ਬਰਾੜ :** (ੳ) ਰਾਜ ਵਿੱਚ ਮਿਤੀ 1 ਅਕਤੂਬਰ, 1988 ਨੂੰ ਪੀ. ਈ. ਐਸ. ਕਲਾਸ-1 (ਸਕੂਲ ਅਤੇ ਇਨਸਪੈਕਸ਼ਨ ਕਾਡਰ) ਦੀਆਂ ਕੁੱਲ ਅਸਾਮੀਆਂ ਦੀ ਗਿਣਤੀ 27 ਸੀ ਅਤੇ ਮਿਤੀ 1 ਜਨਵਰੀ, 1992 ਨੂੰ 25 ਸੀ । ਇਨ੍ਹਾਂ ਆਸਾਮੀਆਂ ਦਾ ਤਨਖਾਹ ਸਕੇਲ ਹੇਠ ਲਿਖੇ ਅਨੁਸਾਰ ਸੀ : —

| ਮਿਤੀ | ਤਨਖਾਹ ਸਕੇਲ | |
|---|---|---|
| 1-10-1988 | ਰੁਪਏ 2850-4375 | 23 ਅਸਾਮੀਆਂ |
| | ਰੁਪਏ 3000-4500 | 1 ਅਸਾਮੀ |
| | ਰੁਪਏ 4500-6100 | 3 ਅਸਾਮੀਆਂ |
| 1-1-1992 | ਰੁਪਏ 3000-4500 | 26 ਆਸਾਮੀਆਂ |
| | ਰੁਪਏ 4500-6700 | 3 ਅਸਾਮੀਆਂ |

(ਅ) ਮਿਤੀ 17 ਅਕਤੂਬਰ, 1988 ਤੋਂ ਬਾਅਦ 4 ਪੀ. ਈ. ਐਸ. ਕਲਾਸ-1 (ਸਕੂਲ ਅਤੇ ਇਨਸਪੈਕਸ਼ਨ ਕਾਡਰ) ਅਫਸਰਾਂ ਨੂੰ ਪੇ ਸਕੇਲ ਦਿਤਾ ਗਿਆ । ਮਿਤੀ 1 ਜਨਵਰੀ, 1993 ਤੱਕ 10 ਅਸਾਮੀਆਂ ਖਾਲੀ ਸਨ । ਇਨ੍ਹਾਂ ਵਿਚੋਂ 5 ਅਸਾਮੀਆਂ ਸਿੱਧੀ ਭਰਤੀ ਰਾਹੀਂ ਅਤੇ ਬਾਕੀ ਨੂੰ ਵਿਭਾਗੀ ਤਰੱਕੀ ਕਮੇਟੀ ਰਾਹੀਂ ਪੀ. ਈ. ਐਸ. ਕਲਾਸ-1 ਦਾ ਗਰੇਡ ਦਿੱਤਾ ਜਾਣਾ ਸੀ । ਮਿਤੀ 1 ਜਨਵਰੀ, 1994 ਤੱਕ 15 ਅਸਾਮੀਆਂ ਖਾਲੀ ਸਨ । ਇਨ੍ਹਾਂ ਵਿਚੋਂ 5 ਅਸਾਮੀਆਂ ਸਿੱਧੀ ਭਰਤੀ ਰਾਹੀਂ ਭਰੀਆਂ ਜਾ ਰਹੀਆਂ ਹਨ ਅਤੇ ਬਾਕੀ ਵਿਭਾਗੀ ਤਰੱਕੀ ਕਮੇਟੀ ਰਾਹੀਂ ਭਰਨ ਲਈ ਕੇਸ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਜਲਦੀ ਭਰੀਆਂ ਜਾ ਰਹੀਆਂ ਹਨ ।

— —

## ਸਿੱਖਿਆ ਵਿਭਾਗ ਵਿੱਚ ਤਰੱਕੀਆਂ

666. **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**: ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਿੱਖਿਆ ਵਿਭਾਗ ਵਿੱਚ ਅਜਿਹੀਆਂ ਆਸਾਮੀਆਂ ਦੇ ਨਾਂ ਅਤੇ ਗਿਣਤੀ ਕਿੰਨੀ ਕਿੰਨੀ ਹੈ ਜੋ ਪਹਿਲੀ ਜਨਵਰੀ, 1991 ਪਹਿਲੀ ਜਨਵਰੀ, 1993 ਅਤੇ ਪਹਿਲੀ ਜਨਵਰੀ, 1994 ਨੂੰ 2850—4375 ਰੁਪਏ ਅਤੇ 3000—4500 ਰੁਪਏ ਦੇ ਤਨਖਾਹ ਸਕੇਲ ਵਿੱਚ ਸਨ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਆਸਾਮੀਆਂ ਤੇ ਤਰੱਕੀਆਂ ਦਿੱਤੇ ਗਏ ਅਫਸਰਾਂ ਦੀ ਗਿਣਤੀ ਕਿੰਨੀ ਹੈ ;

(ੲ) ਕੀ ਉਪਰੋਕਤ ਭਾਗ (ਅ) ਵਿਚ ਵਰਣਿਤ ਤਰੱਕੀ ਪਾਉਣ ਵਾਲੇ ਸਾਰੇ ਅਫਸਰਾਂ ਨੂੰ ਨਿਯਤ ਸਕੇਲ ਦੇ ਦਿੱਤੇ ਗਏ ਹਨ ਅਤੇ ਉਨ੍ਹਾਂ ਦੀ ਤਨਖਾਹ ਇਨ੍ਹਾਂ ਸਕੇਲਾਂ ਵਿੱਚ ਨਿਸ਼ਚਿਤ ਕਰ ਦਿੱਤੀ ਹੈ ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ ਅਤੇ ਤਰੱਕੀ ਪਾਉਣ ਵਾਲੇ ਸਾਰੇ ਅਫਸਰਾਂ ਨੂੰ ਕਦੋਂ ਤੱਕ ਨਿਯਤ ਤਨਖਾਹ ਸਕੇਲ ਜਾਰੀ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਵਤਾਰ ਸਿੰਘ ਬਰਾੜ**: ਸੂਚਨਾ ਪ੍ਰਾਪਤ ਕੀਤੀ ਜਾ ਰਹੀ ਹੈ, ਉਪਲੱਬਧ ਹੋਣ ਤੇ ਸਦਨ ਦੀ ਮੇਜ਼ ਤੇ ਰੱਖ ਦਿੱਤੀ ਜਾਵੇਗੀ ।

---

**Unstarred Question No. 667**

(Extension has been asked for in respect of Unstarred Question No. *667)

---

*For Unstarred Question No. 667 and reply there to, please see Appendix-III to this Debate.

**Unstarred Question No. 668**

(Extension has been asked for in respect of Unstarred Question No. 668

D.O. No. 2/18/36-2Ed. 3/

Avtar Singh Brar

Minister,
Education Department,
Punjab,
Chandigarh.
19th Sept,1996.

*Subject*: Unstarred Question No. 668-Comrade Gurnam Singh Dhirowal, M.L.A.

Dear

The necessary information in connection with the above referred question is to be collected from the field and is likely to take some time. It is, therefore, requested that the time of another 15 days may be allowed for filing of reply to the above stated unstarred question.

With deep regards.

Yours sincerely,

Sd/—

(Avtar Singh Brar)

Shri Harnam Dass Johar,
Speaker,
Punjab Vidhan Sabha.

### ਕਰਤਾਰ ਸਿੰਘ ਸਰਾਭਾ ਦੇ ਮਕਾਨ ਦੀ ਸੰਭਾਲ

674. ਕਾਮਰੇਡ ਹਰਦੇਵ ਅਰਸ਼ੀ
ਸ੍ਰੀਮਤੀ ਵਿਮਲਾ ਡਾਂਗ } : ਕੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜੂਨ, 1996 ਦੇ ਮਹੀਨੇ ਦੌਰਾਨ ਸਰਕਾਰ ਨੂੰ ਕਿਸੇ ਵਿਧਾਇਕ ਵਲੋਂ ਮੁੱਖ ਮੰਤਰੀ ਨੂੰ ਸੰਬੋਧਿਤ ਸਰਾਭਾ, ਜ਼ਿਲ੍ਹਾ ਲੁਧਿਆਣਾ ਵਿਚ ਉਸ ਮਕਾਨ, ਜਿਸ ਵਿਚ ਸ਼ਹੀਦ ਕਰਤਾਰ ਸਿੰਘ ਸਰਾਭਾ ਦਾ ਜਨਮ ਹੋਇਆ ਸੀ ਅਤੇ ਜਿਸ ਵਿਚ ਉਨ੍ਹਾਂ ਨੇ ਆਪਣਾ ਬਚਪਨ ਬਿਤਾਇਆ ਸੀ, ਦੀ ਖਸਤਾ ਹਾਲਤ ਸਬੰਧੀ ਕੋਈ ਪੱਤਰ ਪ੍ਰਾਪਤ ਹੋਇਆ ਸੀ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਇਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸ੍ਰੀ ਰਘੁਨਾਥ ਸਹਾਏਪੁਰੀ**: ਹਾਂ ਜੀ । ਸ੍ਰੀਮਤੀ ਵਿਮਲਾ ਡਾਂਗ, ਐਮ. ਐਲ. ਏ. ਤੋਂ ਪੱਤਰ ਮਿਤੀ 17-6-1996, ਜੋ ਕਿ ਮੁੱਖ ਮੰਤਰੀ ਜੀ ਨੂੰ ਸੰਬੋਧਿਤ ਸੀ, ਪ੍ਰਾਪਤ ਹੋਇਆ ਸੀ, ਜਿਸ ਦੀ ਕਾਪੀ ਨਾਲ ਨੱਥੀ ਹੈ । ਸਭਿਆਚਾਰਕ ਮਾਮਲੇ ਡਾਇਰੈਕਟੋਰੇਟ ਵੱਲੋਂ ਪੱਤਰ ਪ੍ਰਾਪਤ ਹੋਣ ਉਪਰੰਤ ਡਾਇਰੈਕਟੋਰੇਟ ਦੇ ਆਰਕਿਆਲੋਜਿਸਟ ਨੂੰ ਮੁੱਢਲਾ ਸਰਵੇ ਕਰਨ ਲਈ ਭੇਜਿਆ ਗਿਆ ਸੀ, ਤਾਂ ਜੋ ਇਸ ਦੀ ਮੌਜੂਦਾ ਹਾਲਤ, ਇਸ ਦੀ ਇਤਿਹਾਸਕ ਮਹੱਤਤਾ ਅਤੇ ਇਸ ਇਮਾਰਤ ਨੂੰ ਠੀਕ ਤਰੀਕੇ ਨਾਲ ਵਰਤਣ ਬਾਰੇ ਪਤਾ ਲੱਗ ਸਕੇ । ਮੁੱਢਲਾ ਸਰਵੇ ਮੁਕੰਮਲ ਹੋ ਗਿਆ ਹੈ ਅਤੇ ਰਿਪੋਰਟ ਡਾਇਰੈਕਟਰ ਨੂੰ ਪੇਸ਼ ਕੀਤੀ ਜਾ ਚੁੱਕੀ ਹੈ ।

**Copy**

Dated 17-6-96

Vimla Dang M. L. A.
Ekta Bhawan,
Chheharta (Amritsar)
Pin—143105

*Dear Shri Brar,*

Recently a friend who was in V. Saraba, district Ludhiana on the occasion of the 100th birthday anniversary of the World-famous revolutionary Kartar Singh Saraba.

This friend has told me that the house in which Kartar Singh Saraba was born and lived during his childhood is in very dilapidated condition. No one lives in the house and the same can collapse anytime. This indeed is shocking.

Two or three years ago, the then Chief Minister S. Beant Singh had visited village Saraba. He had given an assurance there that the house would be taken over by the State Govt. repaired and maintained as a historic national monument.

However, the assurance has not been implemented.

Kindly look into the matter personally and ensure that the needful is done without further delay and before the house collapses.

Early action and reply are requested.

With regards,
Yours Sincerely,
Sd/-
Vimla Dang

**S. Harcharan Singh Brar,**
**Chief Minister, Punjab,**
**Chandigarh.**

**ਸਰਦਾਰ ਹਰਗੋਪਾਲ ਸਿੰਘ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰੇ ਹਲਕੇ ਦਾ ਜੋ ਕੰਡੀ ਏਰੀਆ ਹੈ, ਉਥੇ ਪੀਣ ਵਾਲੇ ਪਾਣੀ ਦੀ ਬੜੀ ਦਿੱਕਤ ਹੈ। ਉਥੇ ਬਿਜਲੀ ਚਲੀ ਜਾਂਦੀ ਹੈ ਤਾਂ ਕਈ ਕਈ ਦਿਨ ਲੋਕਾਂ ਨੂੰ ਪਾਣੀ ਨਹੀਂ ਮਿਲਦਾ। ਇਸ ਦੇ ਵਾਸਤੇ ਸਰਕਾਰ ਅਸ਼ੋਰੈਂਸ ਦੇਵੇ ਕਿ ਜਦੋਂ ਬਿਜਲੀ ਚਲੀ ਜਾਵੇ ਤਾਂ ਉਹ ਟਿਊਬਵੈੱਲਾਂ ਨੂੰ ਜੈਨਰੇਟਰਾਂ ਨਾਲ ਚਲਾ ਕੇ ਲੋਕਾਂ ਨੂੰ ਪੀਣ ਵਾਲਾ ਪਾਣੀ ਨਿਰੰਤਰ ਮੁਹੱਈਆ ਕਰੇਗੀ। ਕੰਡੀ ਏਰੀਆ ਵਿਚ ਪਾਣੀ ਤਾਂ ਪਹਿਲਾਂ ਹੀ ਬਹੁਤ ਘੱਟ ਹੈ ਪਰ ਜਦੋਂ ਬਿਜਲੀ ਚਲੀ ਜਾਂਦੀ ਹੈ ਤਾਂ ਹੋਰ ਵੀ ਜ਼ਿਆਦਾ ਮੁਸ਼ਕਲ ਹੋ ਜਾਂਦੀ ਹੈ। ਇਸ ਕਰਕੇ ਸਰਕਾਰ ਅਸ਼ੋਰੈਂਸ ਦੇਵੇ ਕਿ ਜਦੋਂ ਬਿਜਲੀ ਚਲੀ ਜਾਵੇ ਤਾਂ ਜੈਨਰੇਟਰ ਚਲਾ ਕੇ ਲੋਕਾਂ ਨੂੰ ਪੀਣ ਵਾਲਾ ਪਾਣੀ ਦਿੱਤਾ ਜਾਵੇਗਾ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ 2 ਇੰਪਾਰਟੈਂਟ ਮਸਲਿਆਂ ਵੱਲ ਦਿਵਾਉਣਾ ਚਾਹੁੰਦੀ ਹਾਂ। ਹਜ਼ਾਰਾਂ ਆਂਗਨਵਾੜੀ ਦੇ ਜਿਹੜੇ ਇੰਪਲਾਈਜ਼ ਹਨ, ਉਨ੍ਹਾਂ ਨੇ ਪਰਦਰਸ਼ਨ ਕੀਤਾ ਹੈ, ਆਪਣੀਆਂ ਮੰਗਾਂ ਮਨਵਾਉਣ ਦੇ ਲਈ। ਉਨ੍ਹਾਂ ਦਾ ਅੱਤ ਦਾ ਸ਼ੋਸ਼ਣ ਹੁੰਦਾ ਹੈ। ਮੇਰੀ ਬੇਨਤੀ ਹੈ ਕਿ ਉਨ੍ਹਾਂ ਨੂੰ ਸਰਕਾਰੀ ਮੁਲਾਜ਼ਮ ਤਸੱਵਰ ਕੀਤਾ ਜਾਵੇ। ਉਨ੍ਹਾਂ ਨੂੰ ਮੈਟਰਨਿਟੀ ਲੀਵ ਦਿੱਤੀ ਜਾਵੇ ਅਤੇ 100% ਭਰਤੀ ਸੀਨੀਆਰਿਟੀ ਦੇ ਆਧਾਰ ਤੇ ਹੋਵੇ। ਉਨ੍ਹਾਂ ਦੀਆਂ ਮੰਗਾਂ ਮੰਨੀਆਂ ਜਾਣੀਆਂ ਚਾਹੀਦੀਆਂ ਹਨ।

ਇਸ ਤੋਂ ਇਲਾਵਾ ਅੰਮ੍ਰਿਤਸਰ ਜ਼ਿਲ੍ਹੇ ਵਿਚ ਮਜੀਠਾ ਅਤੇ ਤਰਨ ਤਾਰਨ ਪੁਲਿਸ ਜ਼ਿਲ੍ਹਿਆਂ ਵਿਚ ਤਿੰਨ ਬੜੇ ਭਿਅੰਕਰ ਕਤਲ ਕੇਸਾਂ ਨੂੰ ਠੱਪਣ ਦਾ ਯਤਨ ਕੀਤਾ ਜਾ ਰਿਹਾ ਹੈ। ਜਗਦੇਓ ਕਲਾਂ ਦਾ ਜਗਤ ਸਿੰਘ ਹੈ, ਭਿਖੀਵਿੰਡ ਦਾ ਲਖਵਿੰਦਰ ਸਿੰਘ ਅਤੇ ਇਕ ਰਵੇਲ ਸਿੰਘ ਮਹਿਲਾਂ ਵਾਲੇ ਦਾ ਹੈ, ਜਿਨ੍ਹਾਂ ਦਾ ਕਤਲ ਹੋਇਆ। ਸਾਡੀ ਮੰਗ ਹੈ ਕਿ ਅਸਲ ਕਲਪਰਿਟ ਪਕੜੇ ਜਾਣ। ਦੋਸ਼ੀਆਂ ਵਿਚ ਇਕ ਡੀ. ਐਸ. ਪੀ. ਅਫਸਰ ਵੀ ਹੈ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਇਕ ਬਹੁਤ ਅਹਿਮ ਮਸਲਾ ਇਸ ਸਦਨ ਵਿਚ ਰੱਖਣਾ ਚਾਹੁੰਦਾ ਹਾਂ। ਪਾਰਲੀਮੈਂਟਰੀ ਡੈਮੋਕਰੇਸੀ ਵਿਚ ਸਾਡਾ ਸੈਮੀ ਫੈਡਰਲ ਢਾਂਚਾ ਹੈ। ਹਰ ਪਾਰਟੀ ਦੀਆਂ ਸਰਕਾਰਾਂ ਇਥੇ ਕੰਮ ਕਰਦੀਆਂ ਹਨ। ਸਾਡੇ ਵੀ ਇਥੇ ਚੁਣੀ ਹੋਈ ਸਰਕਾਰ ਆਉਂਦੀ ਹੈ। ਪੰਜਾਬ ਦੇ ਪਿਛਲੇ ਭਿਅੰਕਰ ਹਾਲਾਤ ਵਿਚੋਂ ਨਿਕਲਣ ਅਤੇ ਚੋਣਾਂ ਹੋਣ ਤੋਂ ਬਾਅਦ ਅਸੀਂ ਸਾਢੇ ਚਾਰ ਸਾਲ ਪੂਰੇ ਕੀਤੇ ਹਨ। ਪਾਰਲੀਮੈਂਟਰੀ ਸਿਸਟਮ ਵਿਚ ਹਰ ਪਾਰਟੀ ਨੂੰ ਆਪਣੀ ਸਰਕਾਰ ਚਲਾਉਣ ਦਾ ਪੂਰਾ ਅਧਿਕਾਰ ਹੈ ਲੇਕਿਨ ਜਿਹੜੀ ਗੱਲ ਕੱਲ੍ਹ ਗੁਜਰਾਤ ਵਿਚ ਹੋਈ ਹੈ, ਉਸ ਨੂੰ ਹਿੰਦੁਸਤਾਨ ਦੀ ਡੈਮੋਕਰੇਸੀ ਵਿਚ ਕਾਲੇ ਅੱਖਰਾਂ ਨਾਲ ਲਿਖਿਆ ਜਾਵੇਗਾ। ਸੰਵਿਧਾਨ ਦੀ ਧਾਰਾ 356 ਦੀ ਦੁਰਵਰਤੋਂ ਕੀਤੀ ਜਾ ਰਹੀ ਹੈ....(ਵਿਘਨ)

**ਸ੍ਰੀ ਸਪੀਕਰ**: ਤੁਸੀਂ ਕ੍ਰਿਪਾ ਕਰਕੇ ਆਪਣੀ ਸੀਟ ਤੇ ਬੈਠੋ। ਇਹ ਪੰਜਾਬ ਦਾ ਮਸਲਾ

ਨਹੀਂ ਹੈ । (ਇਸ ਵਕਤ ਹਾਊਸ ਵਿਚ ਬਹੁਤ ਸ਼ੋਰ ਸੀ ਅਤੇ ਹੋਰ ਵੀ ਬਹੁਤ ਸਾਰੇ ਮੈਂਬਰ ਸਾਹਿਬਾਨ ਆਪੋ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਜਿਸ ਕਰਕੇ ਸਾਫ਼ ਸੁਣਾਈ ਨਹੀਂ ਸੀ ਦੇ ਰਿਹਾ।) ਮਿੱਤਲ ਸਾਹਿਬ, ਤੁਸੀਂ ਬੈਠ ਜਾਓ । ਬਾਕੀ ਵੀ ਸਾਰੇ ਬੈਠ ਜਾਓ । ਇਹ ਪੰਜਾਬ ਕਨਸਰਨਿੰਗ ਮਸਲਾ ਨਹੀਂ ਹੈ । ਇਹ ਸੈਂਟਰ ਦਾ ਮਸਲਾ ਹੈ ਅਤੇ ਜਾਂ ਫਿਰ ਗੁਜਰਾਤ ਦਾ Please resume your seat. (Interruption)

**ਕਾਮਰੇਡ ਤਰਸੇਮ ਜੋਧਾਂ**: ਜਿੱਥੋਂ ਤੱਕ ਗੁਜਰਾਤ ਦਾ ਮਸਲਾ ਹੈ ਇਹ, ਸਪੀਕਰ ਸਾਹਿਬ, ਬੀ. ਜੇ. ਪੀ. ਦਾ ਅੰਦਰੂਨੀ ਮਸਲਾ ਹੈ । ਇਹ ਇਥੇ ਡਿਸਕਸ ਨਹੀਂ ਹੋਣਾ ਚਾਹੀਦਾ ।(ਵਿਘਨ)

(ਇਸ ਵੇਲੇ ਹਾਊਸ ਦੇ ਅੰਦਰ ਬੀ. ਜੇ. ਪੀ. ਦੇ ਹਾਜ਼ਰ ਮੈਂਬਰ ਸਾਹਿਬਾਨ ਕਾਫ਼ੀ ਸ਼ੋਰ ਕਰ ਰਹੇ ਸਨ ** ** **)

**Mr. Speaker**: Please resume your seat. ਜੋ ਮਿੱਤਲ ਸਾਹਿਬ ਬੋਲ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ ਕਿਉਂਕਿ ਇਸ ਦਾ ਇਸ ਸਟੇਟ ਨਾਲ ਤਾਅਲੁੱਕ ਨਹੀਂ ਹੈ । (ਵਿਘਨ)

**ਕਾਮਰੇਡ ਤਰਸੇਮ ਜੋਧਾਂ**: ਅੱਜ ਤੋਂ ਲਗਭਗ ਢਾਈ ਸਾਲ ਪਹਿਲਾਂ, ਫਿਰੋਜ਼ਪੁਰ ਜ਼ਿਲ੍ਹੇ ਵਿਚ ਭੀਮਾ ਪਿੰਡ ਹੈ, ਉਥੇ ਗੋਲੀਆਂ ਚਲਾ ਕੇ 20 ਮਜ਼ਦੂਰ ਫੱਟੜ ਕੀਤੇ ਗਏ । ਹੋਇਆ ਇਹ ਸੀ ਕਿ ਜੋ ਮਜ਼ਦੂਰ ਫੱਟੜ ਕੀਤੇ ਗਏ ਉਨ੍ਹਾਂ ਖਿਲਾਫ਼ 370 ਦਾ ਮੁਕੱਦਮਾ ਦਰਜ ਕੀਤਾ ਗਿਆ ਅਤੇ ਉਹ ਤਿੰਨ ਤਿੰਨ ਮਹੀਨੇ ਜੇਲ੍ਹ ਵਿਚ ਰਹੇ । ਇਸੇ ਅਸੈਂਬਲੀ ਵਿਚ ਇਹ ਮਸਲਾ ਉਠਿਆ । ਡੀ. ਜੀ. ਪੀ. ਨੂੰ ਇਨਕੁਆਰੀ ਮਾਰਕ ਕੀਤੀ. . . (ਵਿਘਨ)

## WALK OUT

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਜੇ ਤੁਸੀਂ ਸਾਨੂੰ ਇਥੇ ਅਜਿਹਾ ਮਸਲਾ ਰੇਜ਼ ਨਹੀਂ ਕਰਨ ਦੇਣਾ ਤਾਂ ਅਸੀਂ ਵਾਕ ਆਊਟ ਕਰਦੇ ਹਾਂ ।

(ਇਸ ਵੇਲੇ ਹਾਊਸ ਦੇ ਅੰਦਰ ਬੀ. ਜੇ. ਪੀ. ਦੇ ਹਾਜ਼ਰ ਮੈਂਬਰ ਸਾਹਿਬਾਨ ਸਦਨ ਵਿਚੋਂ ਵਾਕ-ਆਊਟ ਕਰ ਗਏ ।)

**ਕਾਮਰੇਡ ਤਰਸੇਮ ਜੋਧਾਂ** : ਐਸ. ਪੀ. (ਡੀ.) ਨੇ ਇਨਕੁਆਇਰੀ ਕੀਤੀ । ਉਹ ਇਨਕੁਆਰੀ ਐਸ. ਪੀ. ਜ਼ੀਰਾ ਕੋਲ ਪਈ ਹੈ । ਗੋਲੀਆਂ ਚਲਾਉਣ ਵਾਲੇ ਦੋਸ਼ੀਆਂ ਵਿਰੁੱਧ ਐਕਸ਼ਨ ਲੈਣ ਦੀ ਬਜਾਏ ਉਨ੍ਹਾਂ ਨੂੰ ਸ਼ੈਲਟਰ ਕੀਤਾ ਗਿਆ ਹੈ । ਇਨਕੁਆਇਰੀ ਹੋਈ ਨੂੰ ਚਾਰ ਮਹੀਨੇ ਹੋ ਗਏ ਸਨ । ਜਿਨ੍ਹਾਂ ਮਾਲਕਾਂ ਨੇ ਗੋਲੀਆਂ ਚਲਾਈਆਂ ਹਨ ਉਨ੍ਹਾਂ ਦੇ ਖਿਲਾਫ਼ ਕੋਈ ਮੁਕੱਦਮਾ ਦਰਜ ਨਹੀਂ ਕੀਤਾ ਗਿਆ ।

ਦੂਸਰਾ ਇਹ ਹੈ ਕਿ ਮੋਗੇ ਵਿਖੇ ਬੀਜ ਚੜ੍ਹੀਕ ਫਾਰਮ ਵਿਚ ਕਿਸੇ ਨੇ ਟਾਹਲੀਆਂ ਪੁੱਟੀਆਂ ਔਰ ਮਹਿਕਮੇ ਦੇ ਅਫਸਰ ਐਸ. ਐਚ. ਓ. ਕੋਲ ਕੰਪਲੇਂਟ ਕਰਨ ਗਏ. .

**Not recorded as ordered by the Chair.

**Mr. Speaker**: Please sit down O.K. OK. ਤੁਹਾਡੀ ਗੱਲ ਆ ਗਈ ਹੈ।

**ਕਾਮਰੇਡ ਤਰਸੇਮ ਜੋਧਾਂ** : ਲੇਕਿਨ ਕਿਸੇ ਦੇ ਖਿਲਾਫ ਕੇਸ ਦਰਜ ਨਹੀਂ ਕੀਤਾ ਗਿਆ। ਸਰਕਾਰ ਦੇ ਧਿਆਨ ਵਿਚ, ਇਹ ਜਿਹੜੀ ਧੱਕੇ ਸ਼ਾਹੀ ਹੋਈ ਹੈ, ਲਿਆ ਕੇ ਬੇਨਤੀ ਕੀਤੀ ਜਾਂਦੀ ਹੈ ਕਿ ਜੋ ਧੱਕੇਸ਼ਾਹੀ ਹੋ ਰਹੀ ਹੈ ਇਸ ਨੂੰ ਦੂਰ ਕੀਤਾ ਜਾਵੇ। ਜਿਹੜੇ ਦੰਗੇ ਪਾਏ ਗਏ ਹਨ. . . .(ਵਿਘਨ)

**ਸ੍ਰੀ ਸਪੀਕਰ** : ਤੁਹਾਡੀ ਗੱਲ ਆ ਗਈ ਹੈ। Please resume your seat.

**ਸ੍ਰੀ ਵਿਜੇ ਕੁਮਾਰ ਸਾਥੀ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਆਪ ਜੀ ਦਾ ਅਤੇ ਹਾਊਸ ਦਾ ਧਿਆਨ ਇਕ ਬਹੁਤ ਹੀ ਵਧੀਆ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਸਾਲ 1995-96 ਦੀਆਂ ਆਪਣੀਆਂ ਪ੍ਰਾਪਤੀਆਂ ਬਾਰੇ ਇਕ ਖਬਰ ਛਾਪੀ ਹੈ। ਮੇਰੇ ਕੋਲ ਵੀ ਕਈ ਖਬਰਾਂ ਹਨ ਇਨ੍ਹਾਂ ਦੀਆਂ ਪ੍ਰਾਪਤੀਆਂ ਦੀਆਂ। ਜਿਵੇਂ ਅੱਜ ਦੇ ਟ੍ਰਿਬਿਊਨ ** ** **

**Mr. Speaker**: O.K. It is all right. (Interruptions)

**ਸ੍ਰੀ ਵਿਜੇ ਕੁਮਾਰ ਸਾਥੀ** : ** ** **

(ਇਸ ਵੇਲੇ ਹਾਊਸ ਦੇ ਅੰਦਰ ਕਾਫੀ ਸ਼ੋਰ ਸੀ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**Mr. Speaker**: Please resume your seats. Mr. Sukh Ram is not here. The matter does not relate to Punjab. Please resume your seats. Resume your seats please.

**ਸ੍ਰੀ ਵਿਜੇ ਕੁਮਾਰ ਸਾਥੀ** : ** ** (ਵਿਘਨ. . . ਸ਼ੋਰ. . . .)

**Mr. Speaker**: It is all expunged. You please resume your seat. Resume your seats. Please sit down. (Interruptions) Please resume your seats. Mr. Sukh Ram is not here. It does not relate to Punjab ..... Please resume your seats.

**ਸ੍ਰੀ ਬਲਦੇਵ ਸਿੰਘ ਬੱਲਮਗੜ੍ਹ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਸਰ, ਮੈਂ ਸਰਕਾਰ ਦਾ ਧਿਆਨ ਮੈਂਟ ਨਾਲ ਸਬੰਧਤ ਇਕ ਬਹੁਤ ਹੀ ਜ਼ਰੂਰੀ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ. . . .(ਵਿਘਨ)

**ਉਪ ਮੁੱਖ ਮੰਤਰੀ** : ਜੋ, ਸਪੀਕਰ ਸਾਹਿਬ, ਸੀ. ਐਮ. ਸਾਹਿਬ ਦੇ ਵਿਰੁੱਧ ਲਫਜ਼ ਬੋਲੇ ਗਏ ਹਨ ਉਹ ਐਕਸਪੰਜ ਹੋਣੇ ਚਾਹੀਦੇ ਹਨ।

---

** Expunged as ordered by the Chair.

ਸ਼੍ਰੀ ਸਪੀਕਰ : ਜੋ ਹਾਊਸ ਵਿਚ ਨਹੀਂ ਉਸ ਬਾਰੇ ਜੋ ਗੱਲਾਂ ਕੀਤੀਆਂ ਗਈਆਂ ਹਨ that is expunged. Please resume your seats. Resume your seats. Please sit down. (Interruption) Please sit down.

(At this stage there was great Noise and Interruption)

**Mr. Speaker**: Sit down, sit down. Listen to my ruling.... Please Listen. Please resume your seats. (Interruption)

I have already expunged what he has said about C. M. because the matter does not concern this Assembly. I request the Hon'ble Members to talk about the matters which concern us, rather directly concern us, and moreover a person who is unable to defend himself you should not talk about him. This is for your further guidance.

(ਸ੍ਰੀ ਵਿਜੇ ਕੁਮਾਰ ਸਾਥੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਉਚੀ ਉਚੀ ਬੋਲ ਰਹੇ ਸਨ, ਮਾਈਕ ਬੰਦ ਸੀ, ਇਹ ਕੌਣ ਹੁੰਦਾ ਏ, **ਕਹਿਣ ਵਾਲਾ ਪੇਂਡੂ ਵਿਕਾਸ ਅਤੇ ਪੰਚਾਇਤ ਦੇ ਰਾਜ ਮੰਤਰੀ ਵੱਲ ਇਸ਼ਾਰਾ) (ਸ਼ੋਰ ਵਿਘਨ)

**Mr. Speaker**: The words ** are expunged if anybody has said. If anybody has said, he must feel sorry for it.

(At this stage Minister of State for Rural Development and Pancahyat Sardar Brij Bhupinder Singh was standing.)

What are you speaking. Please resume your seat. You are a Minister. You should know when I am on my legs, you must sit down. The words ** are not in good taste. Today is the last day of the Session. We should be very cordial with each other. Such matters will never end so long as politics is there. There should be no personal character assasination. The words ** or any other such words which are unparliamentary are expunged.

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ** : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਕੋਆਪਰੇਟਿਵ ਸਪਿਨਿੰਗ ਮਿੱਲ ਮਲੋਟ ਦੀ ਨਿਘਰਦੀ ਹਾਲਤ ਵੱਲ ਦਿਵਾਉਣਾ ਚਾਹੁੰਦਾ ਹਾਂ। ਸਰ, ਇਹ ਮਿੱਲ ਸਾਲ 1982 ਵਿਚ 6 ਕਰੋੜ ਰੁਪਏ ਦੀ ਲਾਗਤ ਨਾਲ ਲਗਾਈ ਸੀ। ਇਸ ਦੀਆਂ ਦੇਣਦਾਰੀਆਂ ਹੁਣ ਵੱਧ ਕੇ 12 ਕਰੋੜ ਰੁਪਏ ਦੀਆਂ ਹੋ ਗਈਆਂ ਹਨ। ਕਿਸਾਨਾਂ ਨੂੰ ਇਕ ਧੇਲਾ ਨਹੀਂ ਦਿੱਤਾ। ਨਾ ਹੀ ਫਾਈਨੈਂਸ਼ੀਅਲ ਕਾਰਪੋਰੇਸ਼ਨ ਜਾਂ ਹੋਰ ਜਿਨ੍ਹਾਂ ਤੋਂ ਕਰਜ਼ਾ ਸਰਕਾਰ ਨੇ ਲੈ ਕੇ ਦਿੱਤਾ ਸੀ ਉਨ੍ਹਾਂ ਵਿਚੋਂ ਕਿਸੇ ਇਕ ਦਾ ਵੀ ਪੈਸਾ ਨਹੀਂ ਮੋੜਿਆ। ਹੁਣ ਹਾਲਾਤ ਇਹ ਹਨ ਕਿ ਉਥੇ ਮਜ਼ਦੂਰਾਂ ਨੂੰ ਤਿੰਨ ਮਹੀਨਿਆਂ

**Expunged as ordered by the Chair.

[ਸ੍ਰੀ ਬਲਦੇਵ ਸਿੰਘ ਬਲਮਗੜ੍ਹ]

ਤੋਂ ਤਨਖਾਹ ਨਹੀਂ ਮਿਲੀ । ਪਿਛੇ ਜਿਹੇ ਇਕ ਮਜ਼ਦੂਰ ਔਰਤ ਜਿਹੜੀ ਪਰੈਗਨੈਂਟ ਸੀ ਸਾਡੀ ਭੈਣ, ਦਵਾਈ ਨਾ ਲੈਣ ਦੇ ਕਾਰਨ, ਉਸ ਦੀ ਮੌਤ ਹੋ ਗਈ । ਸਰਕਾਰ ਨੂੰ ਇਸ ਪਾਸੇ ਕੋਈ ਧਿਆਨ ਦੇਣਾ ਚਾਹੀਦਾ ਹੈ । ਮਿਸ ਮੈਨੇਜਮੈਂਟ ਦੇ ਨਾਲ ਉਸ ਮਿੱਲ ਦੀ ਤਬਾਹੀ ਹੋ ਰਹੀ ਹੈ । ਮਜ਼ਦੂਰਾਂ ਦਾ ਨੁਕਸਾਨ ਹੋ ਰਿਹਾ ਹੈ । ਸਰਕਾਰ ਇਸ ਪਾਸੇ ਧਿਆਨ ਦੇਵੇ । ਦੂਸਰੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ....।

**ਸ੍ਰੀ ਸਪੀਕਰ** : ਬਸ, ਤੁਹਾਡੀ ਗੱਲ ਆ ਗਈ ਹੈ । ਹੋਰ ਵੀ ਕਈ ਪੁਆਇੰਟ ਆਫ ਆਰਡਰ ਹੋਣੇ ਨੇ । Sit down.

**ਸ੍ਰੀ ਰਮੇਸ਼ ਦੱਤ ਸ਼ਰਮਾ**: ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮਾਨਯੋਗ ਮੰਤਰੀ ਅਤੇ ਸਰਕਾਰ ਦਾ ਧਿਆਨ ਇਕ ਬਹੁਤ ਜ਼ਰੂਰੀ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ । ਸਰਦਾਰ ਬੇਅੰਤ ਸਿੰਘ ਜੀ ਦੀ ਸੋਚ ਦੇ ਮੁਤਾਬਿਕ ਸਰਦਾਰ ਹਰਚਰਨ ਸਿੰਘ ਬਰਾੜ ਦੀ ਸਰਕਾਰ ਨੇ ਆਮ ਗਰੀਬ ਲੋਕਾਂ ਵਾਸਤੇ ਜਿਹੜੇ ਕਿ ਗਰੀਬੀ ਦੀ ਲਾਈਨ ਤੋਂ ਥੱਲੇ ਰਹਿੰਦੇ ਹਨ ਅਤੇ ਪੀਲੇ ਕਾਰਡ ਹੋਲਡਰ ਹਨ, ਉਨ੍ਹਾਂ ਨੂੰ ਨਕਦ ਸਹਾਇਤਾ ਦੇਣ ਦੀ ਸਕੀਮ ਚਲਾਈ ਹੈ, ਜਿਸ ਦੀ ਪੰਜਾਬ ਦੇ ਸਾਰੇ ਲੋਕਾਂ ਨੇ ਪ੍ਰਸ਼ੰਸਾ ਕੀਤੀ ਹੈ । ਪਰ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਪ੍ਰਸ਼ੰਸਾ ਦੇ ਨਾਲ ਹੀ, ਕੱਲ੍ਹ ਦੀ ਜਨ-ਸੱਤਾ ਅਖਬਾਰ ਵਿਚ ਖ਼ਬਰ ਛਪੀ ਹੈ, ਜਿਸ ਤਰ੍ਹਾਂ ਕਿ ਮੈਂ ਪਹਿਲਾਂ ਵੀ ਕਈ ਵਾਰੀ ਹਾਊਸ ਵਿਚ ਗੱਲ ਉਠਾਉਂਦਾ ਰਿਹਾ ਹਾਂ, ਇਕ ਬੀ. ਡੀ. ਓ. ਵੱਲੋਂ ਦਸਖਤ ਕੀਤਾ ਹੋਇਆ ਖਾਲੀ ਪੀਲਾ ਕਾਰਡ ਮਿਲਿਆ ਹੈ । ਕੀ ਇੰਦਾਂ ਬੀ. ਡੀ. ਓ. ਕਾਰਡ ਦਿੰਦਾ ਹੈ ਤਾਂ ਕਿ ਲੋਕਾਂ ਨੂੰ ਹਰ ਮਹੀਨੇ 150 ਰੁਪਏ ਤੋਂ 200 ਰੁਪਏ ਮਹੀਨਾ ਮਿਲ ਸਕੇ ? ਮੇਰੀ ਗੱਲ ਜ਼ਰੂਰੀ ਹੈ ਜੀ, ਉਸ ਤੋਂ ਬਾਅਦ ਮੈਂ ਬੈਠ ਜਾਵਾਂਗਾ । ਉਨ੍ਹਾਂ ਨੂੰ ਅਪਾਇੰਟਮੈਂਟ ਤੋਂ ਬੀ. ਡੀ. ਓ. ਬਣਾ ਦਿੱਤਾ ਜਾਂਦਾ ਹੈ । ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਉਸ ਬੀ. ਡੀ. ਓ. ਦੇ ਖਿਲਾਫ ਅਤੇ ਜਿਹੜੇ 500 ਰੁਪਏ ਜਾਂ 1000 ਰੁਪਏ ਲੈ ਕੇ ਪੀਲੇ ਕਾਰਡ ਦਿੰਦੇ ਹਨ, ਮੈਂ ਅਖਬਾਰ ਤੁਹਾਡੇ ਕੋਲ ਭੇਜ ਰਿਹਾ ਹਾਂ, ਫਰੰਟ ਪੇਜ ਤੇ ਖਬਰ ਛਪੀ ਹੈ, ਕੀ ਉਸ ਦੇ ਖਿਲਾਫ ਇਨਕੁਆਰੀ ਕਰਕੇ ਕੋਈ ਕਾਰਵਾਈ ਕੀਤੀ ਜਾਵੇਗੀ ? ਜਾਂ ਉਸ ਨੂੰ ਆਉਣ ਵਾਲੇ ਸਮੇਂ ਵਿਚ ਡੀ. ਡੀ. ਪੀ. ਓ. ਬਣਾ ਦਿੱਤਾ ਜਾਵੇਗਾ । ਕੀ ਪੀਲੇ ਕਾਰਡਾਂ ਵਿਚ ਹੋ ਰਹੀ ਕੁਰੱਪਸ਼ਨ ਨੂੰ ਬੰਦ ਕਰਨ ਲਈ ਸਰਕਾਰ ਉਸ ਅਫਸਰ ਦੇ ਖਿਲਾਫ ਕੋਈ ਕਾਰਵਾਈ ਕਰੇਗੀ ?

(At this stage Minister of State for Rural Development and Panchayats was standing.)

**Mr. Speaker**: Better do not give explanation. I want to save you from unnecessary harassment, which you may face.

**ਸਰਦਾਰ ਜਗਦੀਸ਼ ਸਿੰਘ ਗਰਚਾ**: ਸਪੀਕਰ ਸਾਹਿਬ, ਮੈਂ ਇਸ ਹਾਊਸ ਦੇ ਵਿੱਚ ਬੜਾ ਅਹਿਮ ਅਤੇ ਦੁੱਖਦਾਈ ਮਸਲਾ ਲਿਆਉਣਾ ਚਾਹੁੰਦਾ ਹਾਂ । ਬੜਾ ਅਫਸੋਸ ਹੈ ਕਿ

31 ਅਗਸਤ, 1995 ਨੂੰ ਸਾਡੇ ਹਰਮਨ ਪਿਆਰੇ, ਅਮਨ ਸ਼ਾਂਤੀ ਅਤੇ ਖੁਸ਼ਹਾਲੀ ਦੇ ਪ੍ਰਤੀਕ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਦੇਸ਼ ਅਤੇ ਪੰਜਾਬ ਦੀ ਅਖੰਡਤਾ ਵਾਸਤੇ ਆਪਣੀ ਸ਼ਹਾਦਤ ਦੇ ਗਏ । ਉਨ੍ਹਾਂ ਦੇ ਨਾਲ ਹੀ ਸਾਡੇ ਇਸ ਹਾਊਸ ਦੇ ਮੈਂਬਰ ਸਰਦਾਰ ਬਲਦੇਵ ਸਿੰਘ ਪੱਕਾ ਕਲਾਂ ਵੀ ਇਸ ਹਾਦਸੇ ਵਿਚ ਜ਼ਖਮੀ ਹੋ ਗਏ ਸੀ ਅਤੇ ਇਕ ਹਫਤੇ ਪਿੱਛੋਂ ਪੀ. ਜੀ. ਆਈ. ਵਿੱਚ ਉਹ ਵੀ ਦਮ ਤੋੜ ਗਏ । ਉਸ ਦੇ ਭੋਗ ਤੇ ਪੰਜਾਬ ਸਰਕਾਰ ਦੇ 2 ਕੈਬਨਿਟ ਮੰਤਰੀ ਸਾਹਿਬਾਨ ਗਏ ਸਨ ਅਤੇ ਸਰਦਾਰ ਬਲਦੇਵ ਸਿੰਘ ਦੀ ਵਿਧਵਾ ਨੂੰ ਜੋ ਕਿ ਬੀ. ਐਸ. ਸੀ., ਐਲ. ਐਲ. ਬੀ. ਹੈ, ਢੁਕਵੀਂ ਨੌਕਰੀ ਦੇਣ ਦਾ ਐਲਾਨ ਕੀਤਾ ਸੀ ਪਰ ਅਫਸੋਸ ਹੈ ਕਿ ਉਸ ਵਿਧਵਾ ਨੂੰ ਅੱਜ ਪੰਜਾਬ ਸਰਕਾਰ ਦੇ ਦਫਤਰਾਂ ਵਿੱਚ ਧੱਕੇ ਖਾਣੇ ਪੈ ਰਹੇ ਹਨ । ਇਸ ਹਾਦਸੇ ਵਿੱਚ ਹੀ ਸਾਡੇ ਇਕ ਡਾਕਟਰ ਸਾਹਿਬ ਦੇ ਸਕੱਤਰੇਤ ਦੇ ਪੀ. ਏ. ਅਤੇ ਹੋਰ ਕਈ ਕਰਮਚਾਰੀ ਵੀ ਸ਼ਾਮਲ ਸਨ । ਮੈਂ ਬੇਨਤੀ ਕਰਦਾ ਹਾਂ ਕਿ ਉਪ ਮੁੱਖ ਮੰਤਰੀ ਸਾਹਿਬਾ ਇਸ ਸਦਨ ਵਿਚ ਬਿਆਨ ਦੇਣ ਕਿ ਉਨ੍ਹਾਂ ਵਿਧਵਾਵਾਂ ਨੂੰ ਜਲਦੀ ਤੋਂ ਜਲਦੀ ਢੁਕਵੀਂ ਨੌਕਰੀ ਦਿੱਤੀ ਜਾਵੇਗੀ ।

**Mr. Speaker**: O. K. Will the Deputy C. M. give an assurance ?

(No reply)

(At this stage certain Members belonging to BJP were standing to speak)

**Mr. Speaker**: You have already spoken. One person from each party has spoken. I am not allowing anybody. There is no end. Call Attention Notice. Shri Baldev Singh Balamgarh. (*Interruptions*)

**ਸ਼੍ਰੀ ਸੱਤਪਾਲ ਗੋਸਾਈਂ**: ** ** **

(ਇਸ ਸਮੇਂ ਸ਼੍ਰੀ ਸੱਤਪਾਲ ਗੋਸਾਈਂ ਵੈਲ-ਆਫ ਦੀ ਹਾਊਸ ਵਿੱਚ ਆ ਗਏ ਅਤੇ ਬਾਅਦ ਵਿੱਚ ਸ਼੍ਰੀ ਮਦਨ ਮੋਹਨ ਮਿੱਤਲ ਉਨ੍ਹਾਂ ਨੂੰ ਆਪਣੀ ਸੀਟ ਤੇ ਲੈ ਗਏ ।)

* * * *

**Mr. Speaker**: Please resume your seat. Please resume your seat. What he (Shri Gosain) has said not to be recorded. (*Interruptions*) ਇਕ ਮਿੰਟ, ਉਪ ਮੁੱਖ ਮੰਤਰੀ ਸਾਹਿਬਾ ਕੀ ਰੂਰਲ ਡਿਵੈਲਪਮੈਂਟ ਮੰਤਰੀ ਸਾਹਿਬ ਕੋਈ ਐਕਸਪਲੇਨੇਸ਼ਨ ਦੇਣਾ ਚਾਹੁੰਦੇ ਹਨ ? Only then he should get up otherwise he should not. I do not advise him. (*Interruption*) (ਇਸ ਸਮੇਂ ਸਰਦਾਰ ਬ੍ਰਿਜ ਭੁਪਿੰਦਰ ਸਿੰਘ, ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕੁਝ ਬੋਲਣ ਲਈ ਖੜੇ ਸਨ ।) You are a Minister. You shold know the Rules.

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ**: ਸਪੀਕਰ ਸਾਹਿਬ ਲੋਡੀਜ਼ ਨਾਲ ਬੜਾ ** ਹੋ ਰਿਹਾ ਹੈ । (*Interruptions*)

---

**Not recorded as ordered by the Chair.

ਸ਼੍ਰੀ ਸਪੀਕਰ: **ਬੜੀ ਮਾੜੀ ਗੱਲ ਹੈ, ਖਾਸ ਕਰਕੇ ਲੇਡੀਜ਼ ਨਾਲ ?** ਸ਼ਬਦ ਐਕਸਪੰਜ ਕੀਤਾ ਜਾਵੇ ।

(At this stage the Minister of State for Rural Development and Panchayats was standing).

**Mr. Speaker**: If you want to give personal Explanation, I can give time.

(No reply)

(At this stage certain Members belonging to BSP were standing to raises Point of Orders.)

**Mr. Speaker**: No, you cannot get time as you like.

Call Attention Notices. Shri Baldev Singh Balamgarh.

---

## CALL ATTENTION NOTICES UNDER RULE 66

(ਕ੍ਰਮ ਨੰ: 21)

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ, ਬਠਿੰਡਾ ਵਿਖੇ ਇੰਪਰੂਵਮੈਂਟ ਟਰੱਸਟ ਵੱਲੋਂ 49.5 ਏਕੜ ਜ਼ਮੀਨ ਅਕਵਾਇਰ ਕੀਤੇ ਜਾਣ ਦੇ ਸਿੱਟੇ ਵਜੋਂ ਇਸ ਜ਼ਮੀਨ ਉਪਰ ਬੈਠੇ ਗਰੀਬ ਲੋਕਾਂ ਵਿੱਚ ਭਾਰੀ ਬੇਚੈਨੀ ਪਾਈ ਜਾ ਰਹੀ ਹੈ । ਉਪਰੋਕਤ ਜ਼ਮੀਨ ਵਿੱਚ ਬਹੁਤ ਸਾਰੇ ਮਕਾਨ ਬਣੇ ਹੋਏ ਹਨ । ਅਧਿਕਾਰੀਆਂ ਨੇ ਇਨ੍ਹਾਂ ਮਕਾਨਾਂ ਵਿੱਚ ਤਕਰੀਬਨ 70-80 ਘਰ ਨਕਸ਼ੇ ਵਿੱਚ ਨਹੀਂ ਦਿਖਾਏ । ਇਸ ਨਾਲ ਉਪਰੋਕਤ ਮਕਾਨਾਂ ਦੇ ਵਾਸੀਆਂ ਨੂੰ ਭਾਰੀ ਮਾਲੀ ਨੁਕਸਾਨ ਉਠਾਉਣਾ ਪਵੇਗਾ । ਸਰਕਾਰ ਇਸ ਪਾਸੇ ਫੌਰੀ ਧਿਆਨ ਦੇ ਕੇ ਦੁਬਾਰਾ ਸਰਵੇ ਕਰਾਏ ਅਤੇ ਲੋਕਾਂ ਨੂੰ ਇਨਸਾਫ ਦੇਵੇ ।

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ): ਨਗਰ ਸੁਧਾਰ ਟਰੱਸਟ ਬਠਿੰਡਾ ਦੀ 49.50 ਏਕੜ ਸਕੀਮ ਦਾ ਸਰਵੇ ਜੁਲਾਈ, 1993 ਵਿੱਚ ਕੀਤਾ ਗਿਆ ਸੀ । ਉਸ ਵੇਲੇ ਮੌਜੂਦਾ ਉਸਾਰੀਆਂ ਨੂੰ ਬਕਾਇਦਾ ਤੌਰ ਤੇ ਸਰਵੇ ਪਲਾਨ ਵਿੱਚ ਵਿਖਾਇਆ ਗਿਆ ਸੀ ਜੋ ਕਿ ਆਮ ਜਨਤਾ ਦੇ ਵੇਖਣ ਲਈ ਪੂਰੀ ਤਰ੍ਹਾਂ ਉਪਲਬਧ ਸੀ ਅਤੇ ਉਸਾਰੀਆਂ ਦੇ ਵਰਗੀਕਰਨ ਅਨੁਸਾਰ 'ਏ' ਅਤੇ 'ਬੀ' ਕਲਾਸ ਅਧੀਨ (ਕ੍ਰਮਵਾਰ ਅੱਠ ਅਤੇ ਸੱਤ) ਉਸਾਰੀਆਂ ਨੂੰ ਸਕੀਮ ਵਿੱਚ ਐਡਜਸਟ ਕੀਤਾ ਗਿਆ ਹੈ । ਬਦਕਿਸਮਤੀ ਨਾਲ ਸਰਕਾਰ ਦੀ ਮੌਜੂਦਾ ਪਾਲਿਸੀ ਅਧੀਨ 'ਸੀ' ਕਲਾਸ ਉਸਾਰੀਆਂ (ਕੱਚੀਆਂ ਅਤੇ ਖਸਤਾ ਹਾਲਤ

---

**Expunged as ordered by the Chair.

ਦੀਆਂ ਉਸਾਰੀਆਂ) ਨੂੰ ਐਡਜਸਟ ਕਰਨ ਬਾਰੇ ਕੋਈ ਉਪਬੰਧ ਨਹੀਂ ਹੈ, ਹਾਲਾਂ ਕਿ ਸਕੀਮ ਦਾ ਐਵਾਰਡ ਮਿਤੀ 29 ਅਗਸਤ, 1996 ਨੂੰ ਘੋਸ਼ਿਤ ਹੋ ਚੁੱਕਾ ਹੈ। ਫਿਰ ਵੀ ਅਸੀਂ ਉਨ੍ਹਾਂ 'ਸੀ' ਕਲਾਸ ਉਸਾਰੀਆਂ ਨੂੰ ਵੀ ਜੋ ਕਿ ਪਹਿਲੀ ਨੋਟੀਫਿਕੇਸ਼ਨ ਦੇ ਸਮੇਂ ਮੌਜੂਦ ਸਨ, ਨੂੰ ਐਡਜਸਟ ਕਰਨ ਦੀ ਹਰ ਸੰਭਵ ਕੋਸ਼ਿਸ਼ ਕਰਾਂਗੇ। ਅੱਗੇ ਵਾਸਤੇ ਪਾਲਿਸੀ ਨੂੰ ਸੋਧਿਆ ਜਾਵੇਗਾ ਤਾਂ ਜੋ 'ਸੀ' ਕਲਾਸ ਉਸਾਰੀਆਂ ਨੂੰ ਵੀ 'ਏ' ਅਤੇ 'ਬੀ' ਕਲਾਸ ਉਸਾਰੀਆਂ ਦੇ ਬਰਾਬਰ ਮੰਨਿਆ ਜਾਵੇ।

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ** : ਸਪੀਕਰ ਸਾਹਿਬ, ਮੈਂ ਖਜ਼ਾਨਾ ਮੰਤਰੀ ਜੀ ਦਾ ਬਹੁਤ ਧੰਨਵਾਦੀ ਹਾਂ ਕਿ 'ਬੀ' ਅਤੇ 'ਸੀ' ਕੈਟਾਗਰੀ ਦੇ ਕੱਚੇ ਮਕਾਨ ਜਾਂ 3-4 ਕਮਰਿਆਂ ਦੇ ਪੱਕੇ ਮਕਾਨ ਜੋ ਇਸ 'ਬੀ' ਅਤੇ 'ਸੀ' ਕੈਟਾਗਰੀ ਵਿਚ ਆਉਂਦੇ ਹਨ, ਉਨ੍ਹਾਂ ਸਬੰਧੀ ਰੂਲਾਂ ਵਿੱਚ ਸੋਧ ਕਰ ਲੈਣਗੇ। ਮੈਂ ਇਨ੍ਹਾਂ ਦਾ ਸ਼ੁਕਰਗੁਜ਼ਾਰ ਹਾਂ। ਇਸ ਨਾਲ ਗਰੀਬ ਲੋਕਾਂ ਨੂੰ ਮੁਆਵਜ਼ਾ ਵੀ ਮਿਲ ਜਾਵੇਗਾ। ਬਹੁਤ ਬਹੁਤ ਧੰਨਵਾਦ।

— ——

(ਕ੍ਰਮ ਨੰ : 22)

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਜੀ. ਟੀ. ਰੋਡ ਮਲੋਟ ਤਿੰਨ ਫੁੱਟ ਉਚੀ ਕੀਤੀ ਜਾ ਰਹੀ ਹੈ ਪਰੰਤੂ ਇਸ ਦੇ ਦੋਹੀਂ ਪਾਸੀਂ ਪਾਣੀ ਦੇ ਨਿਕਾਸ ਲਈ ਕੋਈ ਨਾਲੇ ਨਹੀਂ ਬਣਾਏ ਜਾ ਰਹੇ। ਜਿਸ ਕਰਕੇ ਬਾਰਸ਼ ਅਤੇ ਸੀਵਰੇਜ ਦਾ ਪਾਣੀ ਸੜਕ ਦੇ ਦੋਹੀਂ ਪਾਸੀਂ ਛਪੜਾਂ ਦੇ ਰੂਪ ਵਿਚ ਖੜ੍ਹ ਗਿਆ ਹੈ ਅਤੇ ਦੁਕਾਨਾਂ ਵਿੱਚ ਵੜ ਗਿਆ ਹੈ। ਜਿਸ ਨਾਲ ਦੁਕਾਨਦਾਰਾਂ ਦਾ ਭਾਰੀ ਮਾਲੀ ਨੁਕਸਾਨ ਹੋਇਆ ਹੈ ਅਤੇ ਕਾਰੋਬਾਰ ਠੱਪ ਹੋ ਕੇ ਰਹਿ ਗਿਆ ਹੈ। ਸਰਕਾਰ ਇਸ ਪਾਸੇ ਤੁਰੰਤ ਧਿਆਨ ਦੇਵੇ ਅਤੇ ਜੀ. ਟੀ. ਰੋਡ ਮਲੋਟ ਦੇ ਦੋਹੀਂ ਪਾਸੀਂ ਖੁਲ੍ਹੇ ਨਾਲੇ ਬਣਾ ਕੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਕਰੇ ਅਤੇ ਸਬੰਧਤ ਦੁਕਾਨਦਾਰਾਂ ਨੂੰ ਰਾਹਤ ਦੇਵੇ।

**Minister for Public Works (B & R) (Sardar Partap Singh Bajwa)**: Sir, Delhi-Hissar-Sulemanki road NH-10 passing through the Malout town was low lying on which the rain/sewer water accumulated with the result the road crust used to disintegrate every year causing difficulty in the smooth flow of traffic on this important Highway. There had been complaints regardtng the bad condition of this road. As such to curb the difficulty the work of the raising of the road has been taken in the hand, after approval of the Ministry of Surface Transport, New Delhi.

Since no proper out-let for drainage of rain/sewer water has been provided by the civic authorities, Government plans to provide side drains along the road side. Accordingly, an estimate amounting to Rs. 52.50 lacs has been submitted to the Ministry of Surface Transport, Government of India, New Delhi for these side drains along both sides of the road in KM 344.700—345.930 and 346.240 to

[Minister for Public Works (B&R)]

348.210 i. e. reach passing through the Malout town. However, the approval of the same is yet awaited. The work of construction of side drains shall be taken in hand after its clearance from Ministry of Surface Transport, Government of India.

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ:** ਸਰ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਪਾਰਲੀਮੈਂਟ ਦੀਆਂ ਇਲੈਕਸ਼ਨਾਂ ਵੇਲੇ ਇਸ ਸੜਕ ਦੀ ਬਹੁਤ ਮਾੜੀ ਹਾਲਤ ਸੀ। ਅੱਠ ਲੱਖ ਰੁਪਏ ਇਸ ਦੀ ਰਿਪੇਅਰ ਵਾਸਤੇ ਦਿੱਤੇ ਗਏ ਔਰ ਇਸ ਸੜਕ ਦੀ ਉਨ੍ਹਾਂ ਅੱਠ ਲੱਖ ਰੁਪਿਆਂ ਨਾਲ ਰਿਪੇਅਰ ਕੀਤੀ ਗਈ ਅਤੇ ਬਹੁਤ ਵਧੀਆ ਸੜਕ ਬਣ ਗਈ।

ਫਿਰ ਇਸ ਚੰਗੇ ਭਲੇ ਮਹਿਕਮੇ ਨੂੰ ਪਤਾ ਨਹੀਂ ਕੀ ਹੋ ਗਿਆ ਕਿ ਉਸ ਸੜਕ ਤੇ ਮਿੱਟੀ ਪਾ ਦਿੱਤੀ ਗਈ। ਇਸ ਤਰ੍ਹਾਂ ਤਾਂ ਇਹ ਅੱਠ ਲੱਖ ਰੁਪਿਆ ਖੂਹ ਵਿੱਚ ਸੁੱਟਣ ਦੇ ਬਰਾਬਰ ਹੈ। ਪਹਿਲਾਂ ਸੜਕ ਬਣਾ ਦਿੱਤੀ ਅਤੇ ਫਿਰ ਮਿੱਟੀ ਪਾ ਕੇ ਸੜਕ ਉੱਚੀ ਕਰ ਦਿੱਤੀ। ਦੁਕਾਨਦਾਰਾਂ ਨੇ ਮਕਾਨ ਉੱਚੇ ਕਰ ਲਏ ਤਾਂ ਪਾਣੀ ਫਿਰ ਸੜਕਾਂ ਤੇ ਆ ਜਾਣਾ ਹੈ ਔਰ ਸੜਕਾਂ ਫਿਰ ਟੁੱਟ ਜਾਣੀਆਂ ਹਨ ਔਰ ਫਿਰ ਮੰਤਰੀ ਜੀ ਦਾ ਮਹਿਕਮਾ ਤਾਂ ਐਸੇ ਕੰਮਾਂ ਹੀ ਲੱਗਿਆ ਰਹੇਗਾ....

**ਸ਼੍ਰੀ ਸਪੀਕਰ:** ਤੁਸੀਂ ਸਵਾਲ ਪੁੱਛੋ।

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ:** ਮੈਂ ਸਵਾਲ ਹੀ ਪੁੱਛਦਾ ਹਾਂ ਜੀ। ਜੇਕਰ ਪਹਿਲਾਂ ਪਤਾ ਸੀ ਕਿ ਨਾਲੇ ਦਾ ਐਸਟੀਮੇਟ ਬਣਾਉਣਾ ਹੈ, ਸੜਕ ਬਣਾਉਣ ਦਾ ਕੀ ਫ਼ਾਇਦਾ ਸੀ....

**ਸ਼੍ਰੀ ਸਪੀਕਰ:** ਉਹ ਤਾਂ ਹੋ ਗਿਆ, ਤੁਸੀਂ ਹੁਣ ਸਵਾਲ ਪੁੱਛੋ।

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ:** ਹੁਣ ਛੇਤੀ ਨਾਲਾ ਬਣਾਇਆ ਜਾਵੇ, ਨਹੀਂ ਤਾਂ ਸੜਕ ਫਿਰ ਟੁੱਟ ਜਾਵੇਗੀ।

**ਸ਼੍ਰੀ ਸਪੀਕਰ:** ਤੁਸੀਂ ਪੁੱਛੋ ਕਿ ਕਦੋਂ ਤੱਕ ਬਣਾ ਲਵੋਗੇ ?

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ:** ਇਹ ਕੋਈ ਟਾਈਮ ਬਾਊਂਡ ਕਰਨ।

**ਮੰਤਰੀ:** ਆਨਰੇਬਲ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਦੇ ਵਿਊਜ਼ ਬਿਲਕੁੱਲ ਠੀਕ ਹਨ। ਉਂਝ ਇਨ੍ਹਾਂ ਦੇ ਵਿਊਜ਼ ਨੂੰ ਮੱਦੇ ਨਜ਼ਰ ਰੱਖਦੇ ਹੋਏ ਔਰ ਲੋਕਾਂ ਦੀਆਂ ਪ੍ਰਾਬਲਮਜ਼ ਨੂੰ ਦੇਖਦੇ ਹੋਏ ਮਹਿਕਮੇ ਨੇ ਇਸ ਦੀ ਰੇਜਿੰਗ ਕਰਨੀ ਸੀ। ਇਹ ਦੋ ਕਿਲੋਮੀਟਰ ਹੈ, ਜਿਸ ਵਿੱਚ ਬਾਰਸ਼ਾਂ ਦਾ ਪਾਣੀ ਇਕੱਠਾ ਹੋ ਜਾਂਦਾ ਹੈ ਔਰ ਹਰ ਸਾਲ ਸੜਕ ਟੁੱਟਦੀ ਹੈ। ਇਸੇ ਕਰਕੇ ਹੀ ਸੜਕ ਉੱਚੀ ਕੀਤੀ ਗਈ ਹੈ। ਇਸ ਦੇ ਨਾਲ-ਨਾਲ ਡਰੇਨੇਜ਼ ਦੀ ਪ੍ਰੋਵੀਜ਼ਨ ਹੈ। ਤੁਹਾਨੂੰ ਪਤਾ ਹੈ ਕਿ ਸੀਵਰੇਜ ਦਾ ਕੰਮ ਲੋਕਲ ਬਾਡੀਜ਼ ਡਿਪਾਰਟਮੈਂਟ ਨੇ ਕਰਨਾ ਹੈ। ਅਸੀਂ ਡਿਪਟੀ ਕਮਿਸ਼ਨਰ, ਮੁਕਤਸਰ ਨਾਲ ਵੀ

ਰਾਬਤਾ ਕਾਇਮ ਕੀਤਾ ਹੈ ਕਿ ਜਲਦੀ ਤੋਂ ਜਲਦੀ ਸੀਵਰੇਜ ਦਾ ਬੰਦੋਬਸਤ ਕੀਤਾ ਜਾਵੇ। ਸੀਵਰੇਜ਼ ਦੇ ਬੰਦੋਬਸਤ ਵਿੱਚ ਅਜੇ ਟਾਈਮ ਲੱਗਣਾ ਹੈ। ਇਨ੍ਹਾਂ ਦੀ ਗੱਲ ਨੂੰ ਮੱਦੇ ਨਜ਼ਰ ਰੱਖਦੇ ਹੋਏ ਅਸੀਂ 52.5 ਲੱਖ ਦਾ ਐਸਟੀਮੇਟ ਸਰਫੇਸ ਟਰਾਂਸਪੋਰਟ ਮਨਿਸਟਰੀ ਨੂੰ ਘੱਲਿਆ ਹੈ। ਮੇਰਾ ਖਿਆਲ ਹੈ, ਉਸ ਦੀ ਪ੍ਰਵਾਨਗੀ ਤੋਂ ਮਗਰੋਂ ਡਰੇਨੇਜ਼ ਬਣਾ ਦਿੱਤੀ ਜਾਵੇਗੀ। ਮੈਂ ਇਹ ਇਨ੍ਹਾਂ ਨੂੰ ਐਸ਼ੋਰੰਸ ਦਿੰਦਾ ਹਾਂ।

**ਸ੍ਰੀ ਬਲਦੇਵ ਸਿੰਘ ਬਲਮਗੜ੍ਹ**: ਇਕ ਸਵਾਲ ਹੋਇਆ ਹੈ ਜੀ, ਮੈਂ ਦੋ ਸਵਾਲ ਪੁੱਛ ਸਕਦਾ ਹਾਂ।

**ਸ੍ਰੀ ਸਪੀਕਰ.** ਦੋ ਸਵਾਲ ਕਿਤੋਂ, ਇੱਕ ਹੀ ਪੁੱਛ ਸਕਦੇ ਹੋ। ਅਗਲੀ ਕਾਲ ਅਟੈਂਸ਼ਨ।

(SERIAL No. 31)

1. Comrade Gurnam Singh Dhirowal,
2. Comrade Ajaib Singh Raunta,
3. Comrade Hardev Arshi,

:—Sir, I beg to draw the attention of the government to a matter of urgent public importence, namely more then 3,000 hectares of land under suger-cane cultivation in Gurdaspur district has been affected by an infectious discase called red-rot. It is feared that this will very seriously and adversely affect not only the farmers but also the suger industry.

In view of the obvious and urgent importance of the matter, the minister concerned may please be asked to make a statement in the house.

**ਰਾਜ ਮੰਤਰੀ, ਖੇਤੀਬਾੜੀ** (ਸ੍ਰੀ ਹੰਸ ਰਾਜ ਜੋਸਨ). ਸਪੀਕਰ ਸਾਹਿਬ, ਸਰਕਾਰ ਗੰਨੇ ਦੀ ਫ਼ਸਲ ਤੇ ਰੱਤਾ ਰੋਗ ਬਿਮਾਰੀ ਸਬੰਧੀ ਪਹਿਲਾਂ ਹੀ ਸੁਚੇਤ ਹੈ। ਬਿਮਾਰੀ ਦੀ ਰੋਕਥਾਮ ਲਈ ਕੋਈ ਰਸਾਇਣਕ ਦਵਾਈ ਨਹੀਂ ਹੈ, ਸਿਰਫ਼ ਸਾਵਧਾਨੀਆਂ ਨਾਲ ਹੀ ਇਸ ਬਿਮਾਰੀ ਦੀ ਰੋਕਥਾਮ ਕੀਤੀ ਜਾਂਦੀ ਹੈ ਅਤੇ ਅੱਗੇ ਨਾਲ ਦੇ ਖੇਤਾਂ ਵਿਚ ਇਸ ਨੂੰ ਵੱਧਣ ਤੋਂ ਰੋਕਿਆ ਜਾਂਦਾ ਹੈ। ਇਹ ਠੀਕ ਹੈ ਕਿ ਇਸ ਸਾਲ ਵਧੇਰੇ ਬਾਰਸ਼ਾਂ ਹੋਣ ਕਰਕੇ ਗੰਨੇ ਦਾ ਰੱਤਾ ਰੋਗ ਬਿਮਾਰੀ ਪਿਛਲੇ ਸਾਲ ਤੋਂ ਜ਼ਿਆਦਾ ਹੈ। ਗੁਰਦਾਸਪੁਰ ਜ਼ਿਲ੍ਹੇ ਵਿਚ ਲਗਭਗ 22,945 ਹੈਕਟੇਅਰ ਰਕਬਾ ਗੰਨੇ ਹੇਠ ਹੈ, ਜਿਸ ਵਿਚੋਂ 3,473 ਹੈਕਟੇਅਰ ਰਕਬਾ ਇਸ ਬਿਮਾਰੀ ਤੋਂ ਪ੍ਰਭਾਵਿਤ ਹੋਇਆ ਹੈ। ਗੁਰਦਾਸਪੁਰ ਜ਼ਿਲ੍ਹੇ ਵਿੱਚ 2 ਖੰਡ ਮਿੱਲਾਂ ਪੰਨਿਆੜ ਅਤੇ ਬਟਾਲਾ ਵਿਖੇ ਹਨ। ਪੰਨਿਆੜ ਖੰਡ ਮਿੱਲ ਦੇ ਨੋਟੀਫਾਈਡ ਰਕਬੇ ਵਿੱਚ 173 ਹੈਕਟੇਅਰ ਅਤੇ ਬਟਾਲਾ ਖੰਡ ਮਿੱਲ ਦੇ ਨੋਟੀਫਾਈਡ ਰਕਬੇ ਵਿੱਚ 3,300 ਹੈਕਟੇਅਰ ਰਕਬਾ ਇਸ ਬਿਮਾਰੀ ਤੋਂ ਪ੍ਰਭਾਵਿਤ ਹੈ। ਇਹ ਠੀਕ ਹੈ ਕਿ ਰੱਤਾ ਰੋਗ ਨਾਲ ਪ੍ਰਭਾਵਿਤ ਗੰਨੇ ਦੀ ਫ਼ਸਲ ਦਾ ਝਾੜ ਘੱਟ ਜਾਂਦਾ ਹੈ ਅਤੇ ਖੰਡ ਦੀ ਮਾਤਰਾ ਵੀ ਘੱਟ ਜਾਂਦੀ ਹੈ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜਿਹੜਾ ਸਵਾਲ ਦਾ ਜਵਾਬ ਦਿੱਤਾ ਹੈ, ਮੈਂ ਸਮਝਦਾ ਹਾਂ ਕਿ ਇਹ ਬੜਾ ਅਹਿਮ ਮਸਲਾ ਹੈ, ਜਿਸ ਦੇ ਨਾਲ ਬਹੁਤ ਵੱਡੀ ਕਿਸਾਨੀ ਸਬੰਧਤ ਹੈ ਔਰ ਇਕੱਲੀ ਕਿਸਾਨੀ ਹੀ ਨਹੀਂ, ਇਸ ਦੇ ਨਾਲ ਸ਼ੂਗਰ ਇੰਡਸਟਰੀ ਵੀ ਇਫੈਕਟਿਡ ਹੁੰਦੀ ਹੈ। ਬਟਾਲਾ ਵਿਚ 3300 ਹੈਕਟੇਅਰ ਰਕਬਾ ਔਰ ਗੁਰਦਾਸਪੁਰ ਵਿੱਚ 3473 ਹੈਕਟੇਅਰ ਰਕਬਾ ਇਸ ਬਿਮਾਰੀ ਵਿੱਚ ਦੱਸਿਆ ਹੈ। ਇਹ ਬਿਮਾਰੀ ਫਿਰ ਨਾਲ ਵਾਲੇ ਖੇਤਾਂ ਨੂੰ ਵੀ ਪ੍ਰਭਾਵਿਤ ਕਰਦੀ ਹੈ । ਇਸ ਦੇ ਨਾਲ ਕਿਸਾਨ ਹੀ ਨਹੀਂ, ਇੰਡਸਟਰੀ ਵੀ, ਸਬੰਧਤ ਵਰਕਰ ਵੀ ਔਰ ਸਬੰਧਤ ਵਪਾਰੀ ਵੀ ਪ੍ਰਭਾਵਿਤ ਹੁੰਦਾ ਹੈ ਔਰ ਖੰਡ ਦੀ ਸ਼ਾਰਟੇਜ ਵੀ ਆਉਂਦੀ ਹੈ । ਮੈਂ ਸਮਝਦਾ ਹਾਂ ਕਿ ਇਸ ਬਿਮਾਰੀ ਦਾ ਕੋਈ ਤਾਂ ਇਲਾਜ ਹੋਵੇਗਾ । ਇਥੇ ਕਿਹਾ ਗਿਆ ਕਿ ਹੁਣ ਤੱਕ ਕੋਈ ਇਲਾਜ ਨਹੀਂ । ਸਰਕਾਰ ਨੇ ਇਸ ਬਿਮਾਰੀ ਦੀ ਰੋਕਥਾਮ ਵਾਸਤੇ ਕੀ ਉਪਾਅ ਕੀਤੇ ਹਨ, ਉਹ ਦੱਸੇ ਜਾਣ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਰਾਜ ਦੀਆਂ ਸਾਰੀਆਂ ਖੰਡ ਮਿਲਾਂ ਨੂੰ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਰੱਤਾ ਰੋਗ ਬਿਮਾਰੀ ਤੋਂ ਪ੍ਰਭਾਵਿਤ ਫਸਲ ਦਾ ਪੂਰੀ ਤਰ੍ਹਾਂ ਸਰਵੇ ਕਰਨ ਅਤੇ ਇਸ ਨੂੰ ਅੱਗੇ ਫੈਲਣ ਤੋਂ ਰੋਕਣ ਲਈ ਲੋੜੀਂਦੇ ਕਦਮ ਚੁੱਕਣ ਅਤੇ ਜਿਥੇ ਵੀ ਇਹ ਬਿਮਾਰੀ ਧਿਆਨ ਵਿਚ ਆਵੇ, ਉਹ ਬੂਝੇ ਪੁੱਟ ਕੇ ਸਾੜ ਦਿੱਤੇ ਜਾਣ । ਜਦੋਂ ਖੰਡ ਮਿੱਲਾਂ ਪਿੜਾਈ ਦਾ ਕੰਮ ਸ਼ੁਰੂ ਕਰ ਦੇਣਗੀਆਂ, ਤਾਂ ਰੱਤਾ ਰੋਗ ਬਿਮਾਰੀ ਤੋਂ ਪ੍ਰਭਾਵਿਤ ਫ਼ਸਲ ਨੂੰ ਪਹਿਲ ਦੇ ਆਧਾਰ ਤੇ ਪੀੜਨ ਲਈ, ਉਨ੍ਹਾਂ ਨੂੰ ਹਦਾਇਤਾਂ ਜਾਰੀ ਕੀਤੀਆਂ ਜਾਣਗੀਆਂ । ਜ਼ਿਮੀਂਦਾਰਾਂ ਨੂੰ ਵੀ ਜਾਤੀ ਤੌਰ ਤੇ ਪਿੰਡਾਂ ਵਿਚ ਮੀਟਿੰਗਾਂ ਰਾਹੀਂ, ਸਿਖਲਾਈ ਕੈਂਪਾਂ ਰਾਹੀਂ ਅਤੇ ਪੋਸਟਰ ਵੰਡ ਕੇ ਇਸ ਬਿਮਾਰੀ ਸਬੰਧੀ ਸਾਵਧਾਨ ਕੀਤਾ ਗਿਆ ਹੈ । ਜ਼ਿਮੀਂਦਾਰਾਂ ਨੂੰ ਇਹ ਵੀ ਸੁਝਾਅ ਦਿੱਤਾ ਗਿਆ ਹੈ ਕਿ ਰੱਤਾ ਰੋਗ ਬਿਮਾਰੀ ਤੋਂ ਪ੍ਰਭਾਵਿਤ ਬੂਝੇ ਪੁੱਟ ਕੇ ਸਾੜ ਦਿੱਤੇ ਜਾਣ । ਰੱਤਾ ਰੋਗ ਪ੍ਰਭਾਵਿਤ ਫ਼ਸਲ ਦਾ ਮੁੱਢਾ ਨਾ ਰੱਖਣ ਅਤੇ ਨਾ ਹੀ ਅਗਲੀ ਬਿਜਾਈ ਸਮੇਂ ਇਸ ਦਾ ਬੀਜ ਵਰਤਣ ।

ਟਿਸ਼ੂ ਕਲਚਰ ਲੈਬਾਰਟਰੀਆਂ ਸਥਾਪਿਤ ਅਤੇ ਮਜ਼ਬੂਤ ਕੀਤੀਆਂ ਜਾ ਰਹੀਆਂ ਹਨ, ਜਿਨ੍ਹਾਂ ਦੁਆਰਾ ਥੋੜ੍ਹੇ ਸਮੇਂ ਵਿਚ ਰੋਗ ਰਹਿਤ ਬੀਜ ਵਧਾ ਕੇ ਜ਼ਿਮੀਂਦਾਰਾਂ ਨੂੰ ਦਿੱਤਾ ਜਾਵੇਗਾ ਜੋ ਕਿ ਰੱਤਾ ਰੋਗ ਬਿਮਾਰੀ ਨੂੰ ਰੋਕਣ ਵਿਚ ਕਾਫੀ ਹੱਦ ਤੱਕ ਸਹਾਈ ਹੋਵੇਗਾ। ਸਾਇੰਸਦਾਨਾਂ ਨੂੰ ਇਹ ਵੀ ਕਿਹਾ ਗਿਆ ਹੈ ਕਿ ਉਹ ਖੋਜ ਦਾ ਕੰਮ ਤੇਜ਼ ਕਰਕੇ ਰੱਤਾ ਰੋਗ ਬਿਮਾਰੀ ਦਾ ਮੁਕਾਬਲਾ ਕਰਨ ਵਾਲੀਆਂ ਗੰਨੇ ਦੀਆਂ ਕਿਸਮਾਂ ਕੱਢਣ, ਕਿਉਂਕਿ ਮੌਜੂਦਾ ਕਿਸਮਾਂ, ਜੋ ਪੰਜਾਬ ਵਿਚ ਉਗਾਈਆਂ ਜਾ ਰਹੀਆਂ ਹਨ, ਰੱਤਾ ਰੋਗ ਬਿਮਾਰੀ ਤੋਂ ਪ੍ਰਭਾਵਿਤ ਹੋ ਚੁੱਕੀਆਂ ਹਨ ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਾਫ਼ੀ ਡਿਟੇਲ ਦਿੱਤੀ ਹੈ । ਇਨ੍ਹਾਂ ਨੇ ਕਿਹਾ ਹੈ ਕਿ ਇਸ

ਬਿਮਾਰੀ ਦੇ ਉਪਰ ਕੋਈ ਸਪਰੇਅ ਵਗੈਰਾ ਜਾਂ ਫਿਰ ਕੋਈ ਕੀਟਨਾਸ਼ਕ ਦਵਾਈ ਕੰਮ ਨਹੀਂ ਕਰਦੀ ਅਤੇ ਉਨ੍ਹਾਂ ਨੇ ਕਿਹਾ ਹੈ ਕਿ ਇਸ ਦੇ ਬੂਟੇ ਪੁਟ ਕੇ ਸਾੜ ਦਿੱਤੇ ਜਾਣ । ਇਸ ਦੇ ਵਿਚ ਹਕੀਕਤ ਇਹ ਹੈ ਕਿ ਅਗਲੇ ਸਾਲ ਦੇ ਲਈ ਬੀਜ ਦੀ ਜ਼ਰੂਰਤ ਕਿਸਾਨਾਂ ਨੂੰ ਹੋਵੇਗੀ ਅਤੇ ਇਸ ਤਰ੍ਹਾਂ ਉਨ੍ਹਾਂ ਤੇ ਵਿੱਤੀ ਸੱਟ ਵੀ ਵੱਜੇਗੀ । ਸਪੀਕਰ ਸਾਹਿਬ, ਇਸ ਤਰ੍ਹਾਂ ਕਿਸਾਨਾਂ ਨੂੰ ਅਗਲੇ ਸਾਲ ਦੇ ਲਈ ਬੀਜ ਖਰੀਦਣਾ ਪਵੇਗਾ ਜਿਸ ਨਾਲ ਉਨ੍ਹਾਂ ਦੀ ਮਾਲੀ ਹਾਲਤ ਕਮਜ਼ੋਰ ਹੋਵੇਗੀ । ਸੋ ਸਰਕਾਰ ਜਾਂ ਖੇਤੀਬਾੜੀ ਵਿਭਾਗ ਕਿਸਾਨਾਂ ਨੂੰ ਨਵਾਂ ਬੀਜ ਦੇਣ ਲਈ ਜਾਂ ਹੋਰ ਕਿਸੇ ਤਰ੍ਹਾਂ ਵੀ ਬੀਜ ਲਈ ਕੰਪਨਸੇਟ ਕਰਨ ਦਾ ਵਿਚਾਰ ਕਰ ਰਹੀ ਹੈ ਤਾਂ ਕਿ ਕਿਸਾਨਾਂ ਤੇ ਵਾਧੂ ਬੋਝ ਨਾ ਪਵੇ ? ਕੀ ਇਸ ਤਰ੍ਹਾਂ ਦਾ ਮਾਮਲਾ ਕਿਸਾਨਾਂ ਨੂੰ ਕੰਪੂਨਸੇਟ ਕਰਨ ਬਾਰੇ ਸਰਕਾਰ ਦੇ ਵਿਚਾਰ ਅਧੀਨ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਵਾਸਤੇ ਅਸੀਂ ਬਹੁਤ ਚਿੰਤਤ ਹਾਂ ਅਤੇ ਖਾਸ ਤੌਰ ਤੇ ਜਿਹੜੇ ਟੀਸ਼ੂ ਕਲਚਰਲ ਲੈਬਾਰਟਰੀਆਂ ਚਾਰ ਪੰਜਾਬ ਦੇ ਵਿਚ ਖੋਲ੍ਹੀਆਂ ਹਨ ਉਨ੍ਹਾਂ ਨੂੰ ਅਸੀਂ ਮਜ਼ਬੂਤ ਕਰ ਰਹੇ ਹਾਂ ਅਤੇ ਹੋਰ ਵੀ ਇਸ ਤਰ੍ਹਾਂ ਦੀਆਂ ਲੈਬਾਰਟਰੀਆਂ ਖੋਲ੍ਹਣ ਦੀ ਕੋਸ਼ਿਸ਼ ਕਰ ਰਹੇ ਹਾਂ । ਸੋ ਸਪੀਕਰ ਸਾਹਿਬ ਜੋ ਅਰਸ਼ੀ ਸਾਹਿਬ ਨੇ ਕੰਪਨਸੇਟ ਦੀ ਗੱਲ ਕੀਤੀ ਹੈ ਇਸ ਬਾਰੇ ਅਸੀਂ ਬੜੇ ਸੁਚੇਤ ਹਾਂ ਅਤੇ ਜ਼ਿਮੀਂਦਾਰਾਂ ਨੂੰ ਰੋਗ ਰਹਿਤ ਬੀਜ ਦੇਣ ਬਾਰੇ ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ ਅਤੇ ਜਿਸ ਤਰ੍ਹਾਂ ਇਸ ਫਸਲ ਦੇ ਉਤੇ ਹੋਰ ਬਿਮਾਰੀਆਂ ਦਾ ਅਟੈਕ ਦਿਨੋ ਦਿਨ ਵੱਧਦਾ ਜਾ ਰਿਹਾ ਹੈ ਉਸ ਦੇ ਬਾਰੇ ਵੀ ਅਸੀਂ ਪੂਰਾ ਪ੍ਰਬੰਧ ਕਰ ਰਹੇ ਹਾਂ ।

---

## MOTION UNDER RULE 16.

**Deputy Chief Minister (Sardarni Rajinder Kaur Bhatthal)** : Sir, I beg to move—

> That the Vidhan Sabha (Assembly) at its rising this day shall stand adjourned *sine-die.*

**Mr. Speaker** : Motion moved—

> That the Vidhan Sabha (Assembly) at its rising this day shall stand adjourned *sine-die.*

**Mr. Speaker** : Question is—

> That the Vidhan Sabha (Assembly) at its rising this day shall stand adjourned *sine-die.*

*The motion was carried unanimously,*

---

## DISCUSSION ON REPORT OF THE FIRST PUNJAB FINANCE COMMISSION (1995)

**Comrade Hardev Arshi** : Sir, I beg to move—

> That the Report of the First Punjab Finance Commission (1995) which was laid on the Table of the House on the 17th Sept., 1996, be discussed.

**Mr. Speaker** : Motion moved—

> That the Report of the First Punjab Finance Commission (1995) which was laid on the Table of the House on the 17th Sept., 1996, be discussed.

**ਕਾਮਰੇਡ ਹਰਦੇਵ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਆਗਿਆ ਦਿੱਤੀ ਹੈ ਅਤੇ ਬੜੇ ਲੰਮੇਂ ਸਮੇਂ ਤੋਂ ਜਿਸ ਗੱਲ ਦੀ ਉਡੀਕ ਕੀਤੀ ਜਾ ਰਹੀ ਸੀ ਕਿ ਵਿੱਤ ਕਮਿਸ਼ਨ ਦੀ ਰਿਪੋਰਟ ਇਸ ਹਾਊਸ ਦੇ ਵਿਚ ਰੱਖੀ ਜਾਵੇ ਅਤੇ ਇਸ ਰਿਪੋਰਟ ਦੇ ਉਪਰ ਬਹਿਸ ਕੀਤੀ ਜਾਵੇ। ਇੱਕਲੇ ਵਿਧਾਨ ਸਭਾ ਦੇ ਵਿਚ ਹੀ ਨਹੀਂ ਇਸ ਦੀ ਬੇਸਬਰੀ ਨਾਲ ਉਡੀਕ ਕੀਤੀ ਜਾ ਰਹੀ ਹੈ, ਬਲਕਿ ਬਾਹਰ ਵੀ ਲੋਕਲ ਬਾਡੀਜ਼ ਹਨ, ਚਾਹੇ ਉਹ ਸ਼ਹਿਰੀ ਖੇਤਰ ਨਾਲ ਸਬੰਧਤ ਹਨ ਚਾਹੇ ਉਹ ਪੇਂਡੂ ਖੇਤਰ ਦੇ ਨਾਲ ਸਬੰਧ ਰੱਖਦੇ ਹਨ। ਸੰਵਿਧਾਨਕ ਅਮੈਂਡਮੈਂਟ ਜਿਹੜੀ ਹੋਈ ਹੈ ਉਸ ਦੇ ਨਾਲ ਗਰਾਸ ਰੂਟ ਲੈਵਲ ਤੇ ਡੈਮੋਕਰੇਸੀ ਨੂੰ ਸਟਰੈਂਥਨ ਕੀਤਾ ਹੈ ਅਤੇ ਇਸ ਦੇ ਨਾਲ ਡੀਸੈਂਟਰਾਲਾਈਜ਼ੇਸ਼ਨ ਆਫ ਪਾਵਰਜ਼ ਹੋਈ ਹੈ ਅਤੇ ਮੁਲਕ ਦੇ ਫੈਡਰਲ ਢਾਂਚੇ ਨੂੰ ਮਜ਼ਬੂਤ ਕੀਤਾ ਹੈ। ਸੰਵਿਧਾਨ ਦੇ ਵਿਚ 73ਵੀਂ 74ਵੀਂ ਸੋਧ 1992 ਦੇ ਵਿਚ ਕੀਤੀ ਗਈ ਸੀ। ਉਸ ਸਬੰਧ ਵਿਚ ਪ੍ਰਸ਼ਨ ਹੈ ਕਿ ਫਾਈਨਾਂਸ ਕਮਿਸ਼ਨ ਬਣਾਏ ਜਾਣ ਉਨ੍ਹਾਂ ਦੀ ਜੋ ਰਿਪੋਰਟ ਆਵੇ ਉਸ ਦੇ ਆਧਾਰ ਤੇ ਜੋ ਰਿਕੁਮੈਂਡੇਸ਼ਨ ਹੋਣ, ਉਨ੍ਹਾਂ ਨੂੰ ਅਮਲੀ ਰੂਪ ਦਿੱਤਾ ਜਾਵੇ। ਮੈਂ ਇਸ ਰਿਪੋਰਟ ਤੇ ਆਪਣੇ ਵੱਲੋਂ, ਆਪਣੇ ਸੀ.ਪੀ.ਆਈ. ਗਰੁੱਪ ਵੱਲੋਂ ਇਹ ਗੱਲ ਬੜੇ ਅਫਸੋਸ ਨਾਲ ਕਹਿਣੀ ਚਾਹੁੰਦਾ ਹਾਂ ਕਿ ਆਪੋ-ਆਪਣੇ ਥਾਂ ਤੇ ਸਟੇਟਸ ਨੂੰ ਹਮੇਸ਼ਾਂ ਇਤਰਾਜ਼ ਰਿਹਾ ਹੈ ਕਿ ਜਿਹੜੇ ਅਧਿਕਾਰ ਜੋ ਫਾਈਨੈਂਸ਼ੀਅਲ ਪਾਵਰਜ਼ ਸੈਂਟਰ ਤੋਂ ਸਟੇਟਾਂ ਨੂੰ ਮਿਲਣੇ ਚਾਹੀਦੇ ਹਨ ਉਸ ਵਿਚ ਸੈਂਟਰ ਨੈਗੇਟਿਵ ਰੋਲ ਅਦਾ ਕਰ ਰਿਹਾ ਹੈ ਜਾਂ ਫਿਰ ਪਾਜ਼ੇਟਿਵ ਹੁੰਗਾਰਾ ਨਹੀਂ ਦੇ ਰਿਹਾ। ਇਹ ਸਟੇਟ ਸਰਕਾਰਾਂ ਹਮੇਸ਼ਾਂ ਇਤਰਾਜ਼ ਕਰਦੀਆਂ ਰਹੀਆਂ ਹਨ ਪਰ ਹੇਠਲੇ ਅਦਾਰਿਆਂ ਲੋਕਲ ਬਾਡੀਜ਼ ਨੂੰ ਵੀ ਇਸ ਗੱਲ ਦਾ ਫਿਕਰ ਰਿਹਾ ਹੈ ਅਤੇ ਬੜਾ ਰੋਸ ਰਿਹਾ ਹੈ ਕਿ ਸਟੇਟ ਸਰਕਾਰਾਂ ਆਪ ਤਾਂ ਕੇਂਦਰ ਤੋਂ ਬਹੁਤ ਅਧਿਕਾਰ ਚਾਹੁੰਦੀਆਂ ਹਨ, ਜਦੋਂ ਸਟੇਟਾਂ ਤੋਂ ਹੇਠਲੀਆਂ ਪੰਚਾਇਤੀ ਰਾਜ ਚਾਹੇ ਲੋਕਲ ਬਾਡੀਜ਼ ਅਧਿਕਾਰ ਮੰਗਦੀਆਂ ਹਨ ਅਤੇ ਜਿਸ ਵੇਲੇ ਉਨ੍ਹਾਂ ਨੂੰ ਅਧਿਕਾਰ ਦੇਣੇ ਹੋਣ ਉਦੋਂ ਸਟੇਟ ਸਰਕਾਰਾਂ ਆਪਣੀ ਪੂਰੀ ਜ਼ਿੰਮੇਵਾਰੀ ਨੂੰ ਨਹੀਂ ਨਿਭਾਉਂਦੀਆਂ। ਹੁਣ ਸਵਾਲ ਪੈਦਾ ਹੋ ਗਿਆ ਹੈ ਕਿ ਇਹ ਜੋ ਮੰਗ ਉਠੀ ਹੈ ਵਿਕੇਂਦਰੀਕਰਨ ਦੀ, ਡੀ-ਸੈਂਟਰਾਲਾਈਜ਼ੇਸ਼ਨ ਦੀ, ਇਹ ਜੋ ਕਾਂਸਟੀਚਿਊਸ਼ਨਲ ਅਮੈਂਡਮੈਂਟ ਦੀ ਸਪਿਰਟ ਹੈ ਉਹ ਪੂਰੀ ਸਪਿਰਟ ਦੇ ਨਾਲ ਕਿਸੇ ਵੀ ਸਟੇਟ ਨੇ ਪੂਰੀ ਤਰ੍ਹਾਂ ਅਮਲ ਵਿਚ ਨਹੀਂ ਲਿਆਂਦੀ। ਇਹ ਚਿੰਤਾ ਵਾਲੀ ਗੱਲ ਹੈ, ਇਹ ਲੋਕਾਂ ਦੀਆਂ ਭਾਵਨਾਵਾਂ ਨੂੰ ਡੈਮੋਕਰੇਸੀ ਸਟਰੈਂਥ ਨਹੀਂ ਕਰਦੀ, ਫੈਲਦੀ ਨਹੀਂ ਕਰਦੀ, ਤਕੜਾ ਨਹੀਂ ਕਰਦੀ। ਜਿਸ ਸਪਿਰਟ ਨਾਲ, ਜਿਸ ਭਾਵਨਾ ਨਾਲ, ਸੰਵਿਧਾਨਕ ਸੋਧ ਕੀਤੀ ਗਈ ਸੀ ਉਸ ਨੂੰ ਉਸੇ ਭਾਵਨਾ ਨਾਲ ਹੀ ਲਾਗੂ ਕੀਤਾ ਜਾਵੇ ਤਾਂ ਉਸ ਭਾਵਨਾ ਦੀ ਪੂਰਤੀ ਹੋ ਸਕਦੀ ਹੈ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਾਰੀਆਂ ਸਟੇਟਾਂ ਦੀਆਂ ਸਰਕਾਰਾਂ ਜਿਸ ਵਿਚ ਸਾਡੀ ਪੰਜਾਬ ਸਰਕਾਰ ਵੀ ਹੈ ਇਸ ਨੇ ਤਾਂ ਕੇਵਲ

ਜਿਸ ਵੇਲੇ 73-74ਵੀਂ ਸੰਵਿਧਾਨਕ ਸੋਧ ਹੋਈ ਸੀ ਉਸ ਤੋਂ ਬਾਅਦ ਇਸ ਪਾਸੇ ਨੂੰ ਅਮਲ ਜਾਰੀ ਕੀਤਾ । ਮੈਨੂੰ ਖੁਸ਼ੀ ਹੈ ਕਿ ਵੈਸਟ ਬੰਗਾਲ, ਕੇਰਲਾ, ਮਹਾਰਾਸ਼ਟਰ ਸਟੇਟਾਂ ਵਿਚ ਸੰਵਿਧਾਨ ਦੀ ਸੋਧ ਪਹਿਲਾਂ ਹੀ ਹੈ । ਉਥੇ ਬਹੁਤ ਸਾਰੇ ਅਧਿਕਾਰ ਇਨ੍ਹਾਂ ਅਦਾਰਿਆਂ ਨੂੰ ਦਿਤੇ ਗਏ ਸੀ । ਖਾਸ ਕਰਕੇ ਔਰਤਾਂ ਨੂੰ ਪ੍ਰਤੀਨਿਧਤਾ ਦਾ ਸਵਾਲ ਅਤੇ ਹੋਰ ਬਹੁਤ ਸਾਰੇ ਸਵਾਲ ਹਨ । ਜਿਸ ਵੇਲੇ ਸੰਵਿਧਾਨਕ ਸੋਧ ਹੋ ਗਈ ਉਸ ਤੋਂ ਉਸ ਵੇਲੇ ਅਮਲ ਕੀਤਾ ਜਾਵੇ । ਇਹ ਮੈਂ ਸ਼ੁਰੂ ਵਿਚ ਵੀ ਕਹਿ ਦਿੱਤਾ ਸੀ ਬਾਕੀ ਸਟੇਟਾਂ ਨੇ ਇਸ ਪ੍ਰਤੀ ਨਾ-ਪੱਖੀ ਰੁੱਖ ਅਪਣਾਇਆ ਹੋਇਆ ਹੈ । ਇਸ ਬਾਰੇ ਅਸੀਂ ਡੀਟੇਲ ਨਾਲ ਡਿਸਕਸ਼ਨ ਕਰਾਂਗੇ । 1994 ਵਿਚ ਪੰਜਾਬ ਸਰਕਾਰ ਨੇ ਪੰਚਾਇਤੀ ਰਾਜ ਐਕਟ ਬਣਾਇਆ ਇਸ ਵਿਚ ਇਹ ਕਿਹਾ ਗਿਆ ਸੀ ਕਿ ਘੱਟੋ-ਘੱਟ 27 ਅਜਿਹੇ ਡਿਪਾਰਟਮੈਂਟ ਹਨ ਜੋ ਅਸੀਂ ਇਨ੍ਹਾਂ ਅਦਾਰਿਆਂ ਨੂੰ ਦੇਵਾਂਗੇ । ਉਸ ਵਿਚ ਚਾਹੀਦਾ ਤਾਂ ਬਲਕਿ ਇਹ ਸੀ ਕਿ ਉਨ੍ਹਾਂ ਨੂੰ ਇਹ ਡਿਪਾਰਟਮੈਂਟ ਦੇਣ ਵਾਸਤੇ ਆਪਣੇ ਲੈਵਲ ਤੇ ਨੋਟੀਫਿਕੇਸ਼ਨ ਜਾਰੀ ਕਰਦੀ । ਨੋਟੀਫਿਕੇਸ਼ਨ ਜਾਰੀ ਕਰਦੇ ਕਿ ਇਹ ਡਿਪਾਰਟਮੈਂਟ ਹੈਂਡ-ਓਵਰ ਕਰਨ ਜਾ ਰਹੇ ਹਾਂ । ਇਹ ਐਕਟ 1994 ਵਿਚ ਬਣਿਆ ਸੀ ਅਤੇ ਹੁਣ 1996 ਜਾ ਰਿਹਾ ਹੈ । ਅੱਜ ਤੱਕ ਇਕ ਵੀ ਵਿਭਾਗ ਵਾਸਤੇ ਪੰਜਾਬ ਸਰਕਾਰ ਨੇ ਨੋਟੀਫਿਕੇਸ਼ਨ ਜਾਰੀ ਨਹੀਂ ਕੀਤਾ । ਸਪੀਕਰ ਸਾਹਿਬ, ਉਸ ਐਕਟ ਵਿਚ ਕੀਤੇ ਵਾਇਦਿਆਂ ਨੂੰ ਜੋ ਪੰਜਾਬ ਸਰਕਾਰ ਦੀ ਜ਼ਿੰਮੇਵਾਰੀ ਬਣਦੀ ਸੀ, ਉਹ ਪੂਰਾ ਨਹੀਂ ਕੀਤਾ । ਹੁਣ ਜੋ ਫਾਈਨਾਂਸ ਕਮਿਸ਼ਨ ਦੀ ਰਿਪੋਰਟ ਤੁਹਾਡੇ ਸਾਮ੍ਹਣੇ ਹੈ, ਇਹ ਦਸੰਬਰ ਵਿਚ ਸਰਕਾਰ ਨੂੰ ਸਬਮਿਟ ਹੋ ਗਈ ਸੀ । ਅਸੈਂਬਲੀ ਵਿਚ ਕੁਐਸ਼ਚਨ ਕੀਤਾ ਸੀ ਕਿ ਰਿਪੋਰਟ ਆ ਗਈ ਹੈ ਇਸ ਨੂੰ ਹਾਊਸ ਵਿਚ ਲਿਆਓ । ਸਰਕਾਰ ਵੱਲੋਂ ਕਿਹਾ ਗਿਆ ਕਿ ਐਗਜ਼ਾਮਿਨ ਕਰ ਰਹੇ ਹਾਂ । ਪੂਰੀ ਪ੍ਰੋਪੋਜ਼ਲ ਤੇ ਰਿਕੁਮੈਂਡੇਸ਼ਨ ਕਰ ਰਹੇ ਹਾਂ, ਅਮਲੀ ਰੂਪ ਦੇਣਾ ਹੈ, ਉਸ ਤੇ ਵਿਚਾਰ ਕੀਤਾ ਜਾ ਰਿਹਾ ਹੈ, ਉਸ ਤੋਂ ਬਾਅਦ ਹਾਊਸ ਵਿਚ ਲਿਆਵਾਂਗੇ । ਜਿਸ ਵੇਲੇ ਇਹ ਰਿਪੋਰਟ ਹਾਊਸ ਵਿਚ ਲਿਆਂਦੀ ਗਈ ਕਮਿਸ਼ਨ ਦੀਆਂ ਰਿਕਮੈਂਡੇਸ਼ਨਜ਼ ਵਿਚਾਰੀਆਂ ਗਈਆਂ ਹਨ । ਉਸ ਤੇ ਐਫ.ਐਮ. ਸਾਹਿਬ ਨੇ ਕਿਹਾ ਕਿ ਪੰਜਾਬ ਸਰਕਾਰ ਦੀ ਵਚਨ-ਬੱਧਤਾ ਅਨੁਸਾਰ ਮੰਗਾਂ ਤੇ ਸਿਫਾਰਸ਼ਾਂ ਨੂੰ ਅਮਲੀ ਰੂਪ ਦੇਣ ਜਾ ਰਹੇ ਹਾਂ । ਮੈਂ ਇਹ ਕਹਿ ਸਕਦਾ ਹਾਂ ਕਿ ਇਸ ਵਿਚ ਜੋ 2-3 ਗੱਲਾਂ ਕਹੀਆਂ ਗਈਆਂ ਹਨ ਕਿ 31 ਦਸੰਬਰ, 1996 ਨੂੰ ਅਰਥਾਤ 1 ਜਨਵਰੀ, 1997 ਤੋਂ ਲਾਗੂ ਹੋਣ ਜਾ ਰਹੀਆਂ ਹਨ, ਇਸ ਵਿਚ ਗੋਲ-ਮੋਲ ਜਿਹਾ ਭਰੋਸਾ ਦਿੱਤਾ ਗਿਆ ਹੈ । ਪੂਰੀ ਤਰ੍ਹਾਂ ਜਿਸ ਤਰ੍ਹਾਂ ਕੋਈ ਭਰੋਸਾ ਦੇਣਾ ਜਾਂ ਗਾਰੰਟੀ ਦੇਣੀ ਚਾਹੀਦੀ ਸੀ ਉਸ ਤਰ੍ਹਾਂ ਦੀ ਉਦਾਹਰਣ ਨਹੀਂ ਮਿਲਦੀ । ਫਾਈਨਾਂਸ ਕਮਿਸ਼ਨ ਨੇ ਕਾਫੀ ਐਫਰਟਸ ਕੀਤੀਆਂ ਹਨ, ਬੜੀ ਡੀਪ ਸਟੱਡੀ ਵੀ ਕੀਤੀ ਹੈ, ਉਨ੍ਹਾਂ ਨੇ ਕਾਫੀ ਮਿਹਨਤ ਕੀਤੀ ਹੈ, ਇਸ ਗੱਲ ਦੀ ਸ਼ਲਾਘਾ ਕੀਤੀ ਜਾਣੀ ਚਾਹੀਦੀ ਹੈ । ਅਗਰ ਮੈਂ ਇਸ ਵਿਚ ਦੋਨੋਂ ਪੱਖ ਵੇਖਾਂ ਤਾਂ ਜੋ ਸਿਫਾਰਸ਼ਾਂ ਮੈਂ ਪੜ੍ਹੀਆਂ ਹਨ ਉਨ੍ਹਾਂ ਨੂੰ ਪੜ੍ਹ ਕੇ ਮੈਂ ਇਹ ਕਹਿ ਸਕਦਾ ਹਾਂ ਕਿ ਬਹੁਤ ਸਾਰੀਆਂ ਇਸ ਵਿਚ ਚੰਗੀਆਂ ਗੱਲਾਂ ਵੀ ਹਨ ਅਤੇ ਬਹੁਤ ਸਾਰੀਆਂ ਮਾੜੀਆਂ ਜਾਂ ਗੈਰ ਵਾਜਬ ਵੀ ਕਹੀਆਂ ਜਾ ਸਕਦੀਆਂ ਹਨ । ਪਰ ਇਨ੍ਹਾਂ ਤੇ ਜੋ ਪੰਜਾਬ ਸਰਕਾਰ ਦਾ ਐਕਸ਼ਨ ਹੈ, ਜੋ ਪਰੋਪੋਜ਼ ਹੋਇਆ ਹੈ, ਐਫ.ਐਮ. ਸਾਹਿਬ ਦੇ ਰਾਹੀਂ ਉਹ ਤਸੱਲੀਬਖਸ਼ ਹੈ ।

[ਕਾਮਰੇਡ ਹਰਦੇਵ ਅਰਸ਼ੀ]

ਇਸ ਵਿਚ ਜੋ ਸਿਫ਼ਾਰਸ਼ਾਂ ਕੀਤੀਆਂ ਗਈਆਂ ਹਨ ਉਸ ਦੇ ਤਿੰਨ ਪਾਰਟ ਹਨ । ਪਹਿਲਾ ਪਾਰਟ ਜਿਹੜਾ ਹੈ ਉਹ ਸਿਰਫ ਆਪਣੇ ਟੈਕਸ, ਲੋਕਲ ਬਾਡੀ ਦੇ ਟੈਕਸ ਜਾਂ ਸ਼ਹਿਰੀ ਖੇਤਰ ਦੇ ਜਾਂ ਪੇਂਡੂ ਖੇਤਰ ਦੇ ਟੈਕਸ ਕਹਿ ਲਵੋ, ਉਨ੍ਹਾਂ ਦੇ ਬਾਰੇ ਵਿਚ ਹੈ । ਇਸ ਦਾ ਜਿਹੜਾ ਦੂਜਾ ਪਾਰਟ ਹੈ ਉਹ ਇਹ ਹੈ ਕਿ ਜਿਹੜੇ ਸਾਡੀ ਸਰਕਾਰ ਦੇ ਆਪਣੇ ਸਾਧਨ ਹਨ ਉਨ੍ਹਾਂ ਵਿਚੋਂ ਜਿਹੜਾ ਸ਼ੇਅਰ ਬਣਦਾ ਹੈ ਟੋਟਲ ਸ਼ੇਅਰ ਦਾ, ਉਸ ਬਾਰੇ ਵਿਚ ਹੈ । ਇਸ ਤੋਂ ਬਾਅਦ ਜਿਹੜਾ ਤੀਜਾ ਪਾਰਟ ਹੈ ਕਿ ਸਰਕਾਰ ਵਲੋਂ ਜਿਹੜੀ ਗਰਾਂਟ ਜਾਂ ਏਡ ਕਿਸੇ ਨਾ ਕਿਸੇ ਰੂਪ ਵਿਚ ਦਿੱਤੀ ਜਾਂਦੀ ਹੈ ਉਨ੍ਹਾਂ ਅਦਾਰਿਆਂ ਦੀ ਮਦਦ ਕਰਨ ਵਾਸਤੇ, ਇਸ ਦਾ ਜ਼ਿਕਰ ਕੀਤਾ ਗਿਆ ਹੈ ।

ਜੋ ਪਹਿਲੀ ਗੱਲ ਮੈਂ ਇਸ ਸਬੰਧ ਵਿਚ ਕਹਿਣੀ ਚਾਹੁੰਦਾ ਹਾਂ ਕਿ ਜੋ ਇਸ ਵਿਚ ਚੰਗੀਆਂ ਸਿਫ਼ਾਰਸ਼ਾਂ ਹਨ, ਜਿਨ੍ਹਾਂ ਦਾ ਕੁਝ ਜ਼ਿਕਰ ਪੇਜ 178 ਤੇ ਵੀ ਕੀਤਾ ਹੋਇਆ ਹੈ, ਉਹ ਰੈਵੇਨਿਊ ਦੇ ਬਾਰੇ ਵਿਚ ਹੈ, ਅਸੀਂ ਉਸ ਦਾ ਵੈਲਕਮ ਕਰਦੇ ਹਾਂ ।

ਉਸ ਵਿਚ ਲਿਖਿਆ ਹੋਇਆ ਹੈ ਕਿ ਟੋਟਲ ਰੈਵੇਨਊ ਦਾ 40% ਪੰਚਾਇਤਾਂ ਨੂੰ ਦੇ ਦਿੱਤਾ ਜਾਂਦਾ ਹੈ ਪਰ ਹੁਣ ਜਿਹੜੀ ਸਿਫਾਰਸ਼ ਕੀਤੀ ਗਈ ਹੈ ਉਹ ਇਹ ਹੈ ਕਿ 100% ਇਹ ਲੈਂਡ ਰੈਵੇਨਿਊ ਪੰਚਾਇਤਾਂ ਨੂੰ ਦਿੱਤਾ ਜਾਣਾ ਹੈ । ਮੈਂ ਸਮਝਦਾ ਹਾਂ ਕਿ ਇਹ ਇਕ ਸ਼ਲਾਘਾਯੋਗ ਗੱਲ ਹੈ । ਪਰ ਮੈਂ ਇਸ ਦੇ ਨਾਲ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਲੈਂਡ ਰੈਵੇਨਿਊ ਹੈ, ਇਹ ਪਿੰਡਾਂ ਤੋਂ ਬਹੁਤ ਥੋੜ੍ਹਾ ਇਕੱਠਾ ਹੁੰਦਾ ਹੈ, ਜ਼ਿਆਦਾ ਨਹੀਂ ਹੁੰਦਾ, ਇਸ ਲਈ ਮੈਂ ਇਹ ਸਮਝਦਾ ਹਾਂ ਕਿ ਇਸ ਨਾਲ ਜਿਹੜੀਆਂ ਪਿੰਡਾਂ ਦੀਆਂ ਜ਼ਰੂਰਤਾਂ ਹਨ, ਉਹ ਪੂਰੀਆਂ ਨਹੀਂ ਹੁੰਦੀਆਂ । ਇਸ ਵੱਲ ਗੌਰ ਧਿਆਨ ਦੇਣਾ ਚਾਹੀਦਾ ਹੈ । ਇਸ ਦੇ ਨਾਲ ਹੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਫ਼ਰਜ਼ ਕਰੋ ਕਿ ਸਰਕਾਰ ਕੋਈ ਲੈਂਡ ਰੈਵੇਨਿਊ ਤੇ ਨਵਾਂ ਟੈਕਸ ਲਾਉਂਦੀ ਹੈ ਤਾਂ ਉਸ ਦੀ ਸਾਰੀ ਇਨਕਮ ਸਰਕਾਰ ਨੂੰ ਚਲੀ ਜਾਵੇ ਇਹ ਠੀਕ ਨਹੀਂ । ਇਸ ਲਈ ਜਿਹੜੀ ਇਹ ਸਿਫ਼ਾਰਸ਼ ਕੀਤੀ ਗਈ ਹੈ ਕਿ ਇਹ ਸਾਰੀ ਦੀ ਸਾਰੀ ਗਰਾਮ ਪੰਚਾਇਤ ਨੂੰ ਦੇਵਾਂਗੇ, ਇਸ ਨੂੰ ਵੀ ਅਸੀਂ ਵੈਲਕਮ ਕਰਦੇ ਹਾਂ । ਇਸ ਸਬੰਧ ਵਿਚ ਪੰਜਾਬ ਸਰਕਾਰ ਦਾ ਨੋਟ ਵੀ ਲੱਗਾ ਹੈ । ਇਹ ਚੰਗੀ ਗੱਲ ਹੈ ।

ਇਸੇ ਤਰ੍ਹਾਂ ਇਸ ਵਿਚ ਇਹ ਵੀ ਲਿਖਿਆ ਹੈ ਕਿ ਜੇ ਕੋਈ ਜ਼ਿਲ੍ਹਾ ਪ੍ਰੀਸ਼ਦ ਲੈਂਡ ਰੈਵੇਨਿਊ ਤੇ ਟੈਕਸ ਲਾਉਣ ਵਾਸਤੇ ਰੈਜ਼ੋਲਿਊਸ਼ਨ ਪਾਸ ਕਰਦੀ ਹੈ ਤਾਂ ਉਹ ਪੰਜਾਬ ਸਰਕਾਰ ਮੰਨੇਗੀ ਅਤੇ ਉਸ ਵਾਸਤੇ ਉਹ ਕਾਨੂੰਨ ਵੀ ਬਣਾਏਗੀ ਅਤੇ ਉਹ ਪੈਸਾ ਉਗਰਾਹੀ ਵੀ ਕਰਾਕੇ ਦੇਵੇਗੀ । ਪਰ ਉਸ ਦੀ ਜਿਹੜੀ ਵੰਡ ਹੈ ਉਸ ਲਈ ਇਹ ਲਿਖਿਆ ਹੈ ਕਿ 50% ਗਰਾਮ ਪੰਚਾਇਤਾਂ ਨੂੰ ਜਾਏਗਾ, 30% ਪੰਚਾਇਤ ਸੰਮਤੀ ਨੂੰ ਜਾਏਗਾ ਅਤੇ 20% ਜ਼ਿਲਾ ਪ੍ਰੀਸ਼ਦ ਨੂੰ ਜਾਵੇਗਾ । ਇਹ ਗੱਲ ਸਰਕਾਰ ਨੇ ਮੰਨ ਲਈ, ਠੀਕ ਹੈ ਸਾਨੂੰ ਇਸ ਤੇ ਜ਼ਿਆਦਾ ਨਿਰਾਸ਼ਾਵਾਦੀ ਨਹੀਂ ਹੋਣਾ ਚਾਹੀਦਾ । ਮੈਂ ਆਸ ਰੱਖਦਾ ਹਾਂ ਕਿ ਜੋ ਸਰਕਾਰ ਨੇ ਪਰੋਵੀਜ਼ਨ ਕੀਤੀ ਹੈ, ਉਸ ਤੇ ਸਰਕਾਰ ਅਮਲ ਵੀ ਕਰੇਗੀ ।

ਇਕ ਹੋਰ ਗੱਲ ਜਿਸ ਤੇ ਮੇਰੀ ਤਸੱਲੀ ਨਹੀਂ ਉਹ ਇਹ ਹੈ ਕਿ ਕੁਝ ਟੈਕਸ ਹਨ ਜਿਵੇਂ ਸਟੈਂਪ ਡਿਊਟੀ, ਮੋਟਰ ਵਹੀਕਲ ਐਕਟ, ਇਲੈਕਟਰੀਸਿਟੀ ਡਿਊਟੀ, ਇੰਨਟਰਟੇਨ-

ਮੋਟਰ ਟੈਕਸ ਅਤੇ ਸਿਨੇਮਾਗ੍ਰਾਫੀ ਵਗੈਰਾ । ਇਹ ਜਿਹੜੇ 5 ਟੈਕਸ ਹਨ ਇਸ ਸਬੰਧ ਵਿਚ ਤਜਵੀਜ਼ ਕੀਤੀ ਗਈ ਹੈ ਕਿ 1 ਜਨਵਰੀ, 1997 ਤੋਂ ਇਨ੍ਹਾਂ ਤੋਂ ਇਨਕਮ ਹੋਵੇਗੀ ਉਸ ਦਾ 20% ਇਨ੍ਹਾਂ ਅਦਾਰਿਆਂ ਨੂੰ ਦਿੱਤਾ ਜਾਵੇਗਾ । ਬਾਕੀ ਦੇ ਪੈਸੇ ਦੀ ਕਿੰਨੀ ਪਰਸੈਂਟੇਜ ਕਿਥੇ ਦੇਣੀ ਹੈ ਇਸ ਦਾ ਫੈਸਲਾ ਬਾਅਦ ਵਿਚ ਕੀਤਾ ਜਾਵੇਗਾ । ਪਰ ਇਸ ਤੇ ਇਹ ਪ੍ਰਸ਼ਨ ਚਿੰਨ੍ਹ ਲੱਗ ਜਾਂਦਾ ਹੈ ਕਿ ਸ਼ਾਇਦ ਇਹ ਹੋਰ ਇਨ੍ਹਾਂ ਅਦਾਰਿਆਂ ਨੂੰ ਨਹੀਂ ਦਿੱਤੀ ਜਾਵੇਗੀ । ਕਿਉਂਕਿ ਮਿਸਾਲ ਦੇ ਤੌਰ ਤੇ ਮੈਂ ਦੱਸਦਾ ਹਾਂ ਕਿ ਮਿਊਂਸਿਪਲ ਕਾਰਪੋਰੇਸ਼ਨ ਐਕਟ ਵਿਚ ਆਲਰੇਡੀ ਪਰੋਵੀਜ਼ਨ ਹੈ ਕਿ ਇਨ੍ਹਾਂ 5 ਅਦਾਰਿਆਂ ਤੋਂ ਜਿਹੜੀ ਇਨਕਮ ਹੋਵੇਗੀ ਪੰਜਾਬ ਸਰਕਾਰ ਇਸ ਵਿਚੋਂ ਕੁਝ ਹਿੱਸਾ ਕਾਰਪੋਰੇਸ਼ਨ ਨੂੰ ਦੇਵੇਗੀ । ਪਰ ਮੈਨੂੰ ਅਫਸੋਸ ਹੈ ਕਿ ਦੇਂਦੀ ਇਕ ਧੇਲਾ ਵੀ ਨਹੀਂ । ਫਿਰ ਹੁਣ ਇਹ ਕਿਵੇਂ ਕਿਹਾ ਜਾ ਸਕਦਾ ਹੈ ਕਿ ਜੋ ਸਿਫਾਰਸ਼ਾਂ ਵਿੱਤ ਕਮਿਸ਼ਨ ਨੇ ਕੀਤੀਆਂ ਹਨ ਉਹ ਸਰਕਾਰ ਮੰਨ ਲਵੇਗੀ ਜਾਂ ਨਹੀਂ । ਇਹ ਕੋਈ ਇਨ੍ਹਾਂ ਤੇ ਪਾਬੰਦੀ ਨਹੀਂ ਹੈ ।

ਹੁਣ ਜੋ ਸਿਫਾਰਸ਼ਾਂ ਕੀਤੀਆਂ ਗਈਆਂ ਹਨ ਉਨ੍ਹਾਂ ਵਿਚ ਕਿਹਾ ਗਿਆ ਹੈ ਕਿ 20% ਹਿੱਸਾ ਮਿਊਂਸਿਪਲ ਕਮੇਟੀਆਂ ਨੂੰ ਦੇਣਾ ਹੈ । ਇਸ ਵਿਚ ਮੈਨੂੰ ਇਕ ਇਤਰਾਜ਼ ਜ਼ਰੂਰ ਹੈ ਕਿ ਮਿਸਾਲ ਦੇ ਤੌਰ ਤੇ ਜਿਹੜੇ ਲੋਕਲ ਟੈਕਸ ਹਨ, ਜਿਨ੍ਹਾਂ ਨੂੰ ਮੁਕਾਮੀ ਟੈਕਸ ਵੀ ਕਹਿ ਲੈਂਦੇ ਹਨ ਇਹ ਪੈਸਾ ਸਾਡੀ ਸਰਕਾਰ ਕੋਲ ਆਉਂਦਾ ਹੈ ਜਿਵੇਂ ਕਿ ਸਿਨੇਮਾ ਸ਼ੋਅ ਤੇ ਜੋ ਟੈਕਸ ਹੈ ਉਸ ਦਾ ਸਾਰਾ ਪੈਸਾ ਸਰਕਾਰ ਕੋਲ ਆਉਂਦਾ ਹੈ । ਅਸੀਂ ਇਹ ਕਹਿੰਦੇ ਹਾਂ ਕਿ ਸਰਕਾਰ ਨੂੰ ਤਾਂ ਇਸ ਵਿਚੋਂ ਟਿਕਟਾਂ ਦੀ ਛਪਾਈ ਦਾ ਖਰਚਾ ਅਤੇ ਸਟਾਫ ਵਗੈਰਾ ਦਾ ਖਰਚਾ ਰੱਖ ਕੇ ਬਾਕੀ ਸਾਰਾ ਪੈਸਾ ਉਨ੍ਹਾਂ ਨੂੰ ਦੇ ਦੇਣਾ ਚਾਹੀਦਾ ਹੈ । ਇਹ ਉਨ੍ਹਾਂ ਦੀ ਨੈੱਟ ਇਨਕਮ ਹੈ । ਪਰ ਇਹ ਕਹਿੰਦੇ ਹਨ ਕਿ ਇਸ ਵਿਚੋਂ 20% ਕਾਰਪੋਰੇਸ਼ਨ ਨੂੰ ਦੇਣਗੇ । ਇਹ ਕੋਈ ਜਸਟੀਫਿਕੇਸ਼ਨ ਨਹੀਂ । ਇਸੇ ਤਰ੍ਹਾਂ ਜਿਹੜਾ ਮੋਟਰ ਵਹੀਕਲਜ਼ ਟੈਕਸ ਹੈ ਇਹ ਰੋਡ ਟੈਕਸ ਵਿਚ ਆਉਂਦਾ ਹੈ । ਇਹ ਮਿਊਂਸਿਪਲ ਕਾਰਪੋਰੇਸ਼ਨ/ਮਿਊਂਸਿਪਲ ਕਮੇਟੀਜ਼ ਦੇ ਵਿਚ ਜਿਹੜੀਆਂ ਰੋਡਜ਼ ਫਾਲ ਕਰਦੀਆਂ ਹਨ, ਉਨ੍ਹਾਂ ਰੋਡਜ਼ ਦੀ ਦੇਖ ਭਾਲ, ਰਿਪੇਅਰ ਅਤੇ ਵਾਈਡਿੰਗਜ਼ ਦਾ ਕੰਮ ਇਹ ਮਿਊਂਸਿਪਲ ਕਮੇਟੀਆਂ ਜਾਂ ਨਗਰ ਕੌਂਸਲ ਕਰਦੀਆਂ ਹਨ । ਇਹ ਸਾਰਾ ਪੈਸਾ ਪੰਜਾਬ ਸਰਕਾਰ ਇਕੱਠਾ ਕਰਦੀ ਹੈ ਤੇ ਉਨ੍ਹਾਂ ਨੂੰ ਸਿਰਫ 20% ਹੀ ਦਿੱਤਾ ਜਾਂਦਾ ਹੈ । ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਬਲਕਿ ਇਹ ਸਾਰਾ ਪੈਸਾ ਹੇਠਾਂ ਤੱਕ ਜਾਣਾ ਚਾਹੀਦਾ ਹੈ । ਜੇ ਇਸ ਤਰ੍ਹਾਂ ਨਾ ਕੀਤਾ ਗਿਆ ਤਾਂ ਲੋਕਾਂ ਦਾ ਸਰਕਾਰ ਉਤੋਂ ਵਿਸ਼ਵਾਸ ਖਤਮ ਹੋ ਜਾਵੇਗਾ ਕਿ ਸਰਕਾਰਾਂ ਕਹਿੰਦੀਆਂ ਕੁਝ ਹਨ ਤੇ ਕਰਦੀਆਂ ਕੁਝ ਹਨ । ਚਾਹੇ ਕਾਂਗਰਸ ਪਾਰਟੀ ਦੀ ਸਰਕਾਰ ਹੋਵੇ ਤੇ ਚਾਹੇ ਕੋਈ ਹੋਰ ਹੋਵੇ । ਇਸੇ ਤਰ੍ਹਾਂ ਅਸ਼ਟਾਮ ਜਾਂ ਸਟੈਂਪ ਡਿਊਟੀ ਉਸ ਬਾਰੇ ਸਿਫਾਰਸ਼ ਕੀਤੀ ਗਈ ਹੈ ਕਿ ਉਸ ਦਾ 20% ਹਿੱਸਾ ਦਿੱਤਾ ਜਾਵੇ । ਪਰ ਮੈਂ ਸਮਝਦਾ ਹਾਂ ਕਿ ਇਹ ਰੇਸ਼ੋ ਵਧਣੀ ਚਾਹੀਦੀ ਹੈ ਅਤੇ ਜਿੰਨੀ ਕੁਲੈਕਸ਼ਨ ਇਸ ਦੀ ਹੋਵੇ ਉਸ ਦਾ 70-80% ਹਿੱਸਾ ਦੇਣਾ ਚਾਹੀਦਾ ਹੈ । ਕਮਿਸ਼ਨ ਨੇ ਵੀ ਠੋਸ ਰੂਪ ਵਿਚ ਕੋਈ ਗੱਲ ਨਹੀਂ ਕੀਤੀ । ਸਰਕਾਰ ਨੇ ਜੋ ਆਪਣੀਆਂ ਸਿਫਾਰਸ਼ਾਂ ਜਾਂ ਰਾਵਾਂ ਦਿੱਤੀਆਂ ਹਨ, ਉਸ ਨਾਲ ਸਾਡੀ ਤਸੱਲੀ ਨਹੀਂ ਹੁੰਦੀ । ਇਸ ਤੋਂ ਇਲਾਵਾ ਕੁਝ ਸਿਫਾਰਸ਼ਾਂ ਇਸ ਵਿਚ ਇਸ ਤਰ੍ਹਾਂ ਦੀਆਂ ਕੀਤੀਆਂ ਗਈਆਂ ਹਨ ਜਿਹੜੀਆਂ ਕਿ ਬਹੁਤੀਆਂ

[ਕਾਮਰੇਡ ਹਰਦੇਵ ਅਰਸ਼ੀ]

ਪ੍ਰੈਕਟੀਕੇਬਲ ਨਹੀਂ ਜਾਂ ਇਸ ਵਿਚ ਕੋਈ ਸਾਂਇਟੇਫਿਕ ਅਪਰੋਚ ਹੈ । ਫੇਰ ਇਥੇ ਕਿਹਾ ਗਿਆ ਹੈ ਕਿ ਪੰਚਾਇਤਾਂ ਕਿੱਤਾ ਟੈਕਸ ਲਗਾ ਸਕਦੀਆਂ ਹਨ । ਇਹ ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਇਹ ਟੈਕਸ ਕਿੰਨਾ ਕੁ ਇਕੱਠਾ ਹੁੰਦਾ ਹੈ ਅਤੇ ਕਿੰਨੀ ਥੋੜ੍ਹੀ ਰਿਕਵਰੀ ਹੁੰਦੀ ਹੈ । ਇਹ ਕੇਵਲ ਨਾ ਮਾਤਰ ਆਮਦਨ ਹੁੰਦੀ ਹੈ । ਇਸ ਦੇ ਨਾਲ ਇਸ ਵਿਚੋਂ ਖੇਤੀਬਾੜੀ ਖੇਤਰ ਨੂੰ ਬਾਹਰ ਕੱਢਿਆ ਗਿਆ ਹੈ । ਮੈਨੂੰ ਸਮਝ ਨਹੀਂ ਆਉਂਦੀ ਕਿ ਕਿੱਤਾ ਟੈਕਸ ਕਿਸ ਤੇ ਲੱਗੇਗਾ ? ਇਹ ਜਾਂ ਫਿਰ ਗਰੀਬ ਮੁਲਾਜ਼ਮਾਂ ਤੇ ਲੱਗੇਗਾ ਜਾਂ ਫਿਰ ਛੋਟੇ ਦੁਕਾਨਦਾਰਾਂ ਤੇ ਹੀ ਲਗ ਸਕਦਾ ਹੈ । ਇਹ ਸਿਫਾਰਸ਼ ਕੋਈ ਚੰਗੀ ਨਹੀਂ ਹੈ । ਇਹ ਟੈਕਸ ਪੰਜਾਬ ਸਰਕਾਰ ਵੀ ਲਗਾ ਸਕਦੀ ਹੈ ਅਤੇ ਪੰਚਾਇਤੀ ਅਦਾਰੇ ਵੀ ਲਗਾ ਸਕਦੇ ਹਨ ਕਿਉਂਕਿ ਪੰਜਾਬ ਸਰਕਾਰ ਕੋਲ ਕਾਂਸਟੀਚਿਊਸ਼ਨਲ ਪਾਵਰਜ਼ ਹਨ ਅਤੇ ਉਸ ਤੇ ਕੋਈ ਬੰਦਿਸ਼ ਨਹੀਂ ਹੈ । ਜੇ ਪੰਜਾਬ ਸਰਕਾਰ ਤੇ ਪੰਚਾਇਤੀ ਅਦਾਰੇ ਦੋਵੇਂ ਟੈਕਸ ਲਗਾ ਦੇਣ ਤਾਂ ਇਹ ਕੋਈ ਪ੍ਰੈਕਟੀਕੇਬਲ ਗੱਲ ਨਹੀਂ ਹੈ । ਇਹ ਸਿਫਾਰਸ਼ ਠੀਕ ਨਹੀਂ ਹੈ । ਜੇ ਫਿਰ ਵੀ ਲਗਾਉਣਾ ਹੀ ਹੈ ਤਾਂ ਇਸ ਵਿਚ ਇਨਕਮ ਦੀ ਲਿਮਟ ਹੋਣੀ ਚਾਹੀਦੀ ਹੈ । ਜਿਹੜੇ ਵੀਕਰ ਸੈਕਸ਼ਨ ਵਾਲੇ ਲੋਕ ਹਨ ਜਿਨ੍ਹਾਂ ਦੀ ਆਮਦਨ, ਪੰਦਰਾਂ ਹਜ਼ਾਰ ਜਾਂ ਵੀਹ ਹਜ਼ਾਰ ਦੇ ਕਰੀਬ ਹੈ, ਉਨ੍ਹਾਂ ਤੇ ਇਹ ਟੈਕਸ ਨਹੀਂ ਲਗਣਾ ਚਾਹੀਦਾ । ਜਿਸ ਤਰ੍ਹਾਂ ਅਸੀਂ ਪਿੰਡਾਂ ਦੇ ਵਿਚ ਯੈਲੋ ਕਾਰਡ ਵਾਲਿਆਂ ਨੂੰ ਰਿਆਇਤਾਂ ਦਿੱਤੀਆਂ ਹਨ ਅਤੇ 15 ਹਜ਼ਾਰ ਰੁਪਏ ਦੀ ਲਿਮਟ ਵਾਲੇ ਨੂੰ ਛੋਟ ਦਿਤੀ ਹੋਈ ਹੈ ਅਤੇ ਸਰਕਾਰ ਸਮੇਂ ਸਮੇਂ ਤੇ ਇਹ ਲਿਮਟ ਵਧਾਉਂਦੀ ਵੀ ਰਹਿੰਦੀ ਹੈ । ਮੈਂ ਸਮਝਦਾ ਹਾਂ ਕਿ ਇਹ ਵੀ ਵਿਚਾਰਨ ਯੋਗ ਗੱਲ ਹੈ । ਇਸ ਵਿਚ ਇਕ ਹੋਰ ਸਿਫਾਰਸ਼ ਕੀਤੀ ਗਈ ਹੈ ਕਿ ਪਿੰਡਾਂ ਦੇ ਵਿਚ ਪੋਸਟਰਬਾਜ਼ੀ ਕਰਨ ਵਾਲਿਆਂ ਉਤੇ ਟੈਕਸ ਲਗਾ ਸਕਦੇ ਹਨ ਪਰ ਇਸ ਵਿਚ ਧਾਰਮਿਕ ਸੰਸਥਾ ਨਾਲ ਸਬੰਧ ਰੱਖਣ ਵਾਲਿਆਂ ਨੂੰ ਇਸ ਪੋਸਟਰ ਟੈਕਸ ਤੋਂ ਛੋਟ ਹੋਵੇਗੀ । ਮੈਂ ਨਹੀਂ ਸਮਝਦਾ ਕਿ ਇਸ ਤੋਂ ਕਿੰਨੀ ਕੁ ਆਮਦਨੀ ਹੋ ਸਕਦੀ ਹੈ । ਕੇਵਲ ਸਿਆਸੀ ਪਾਰਟੀਆਂ ਹੀ ਇਲੈਕਸ਼ਨਾਂ ਦੇ ਦਿਨਾਂ ਵਿਚ ਪੋਸਟਰ ਲਗਾਉਂਦੀਆਂ ਹਨ । ਉਨ੍ਹਾਂ ਤੋਂ ਭਾਵੇਂ ਟੈਕਸ ਲੱਗ ਸਕਦਾ ਹੈ । ਪਰ ਇਸ ਤਰ੍ਹਾਂ ਦੀ ਪੋਸਟਰ ਬਾਜ਼ੀ ਤੋਂ ਕੋਈ ਖਾਸ ਆਮਦਨ ਨਹੀਂ ਹੋਵੇਗੀ । ਇਸ ਤਰ੍ਹਾਂ ਦੀਆਂ ਸਿਫਾਰਸ਼ਾਂ ਤੋਂ ਸਾਡੀ ਕੋਈ ਤਸੱਲੀ ਨਹੀਂ ਹੁੰਦੀ । ਇਸ ਤੋਂ ਇਲਾਵਾ ਕਿਹਾ ਗਿਆ ਹੈ ਪਿੰਡਾਂ ਦੇ ਵਿਚ ਪ੍ਰਾਪਰਟੀ ਟੈਕਸ ਲਗਾਇਆ ਜਾ ਸਕਦਾ ਹੈ । ਇਹ ਪ੍ਰਾਪਰਟੀ ਟੈਕਸ ਪਿੰਡਾਂ ਦੇ ਵਿਚ ਜਿਹੜੇ ਇੱਟਾਂ ਦੇ ਭੱਠੇ, ਪੈਟਰੋਲ ਪੰਪ ਤੇ ਕਰੈਸ਼ਰ ਵਾਲਿਆਂ ਉਤੇ ਲਗ ਸਕਦਾ ਹੈ ਅਤੇ ਸਮਾਲ ਸਕੇਲ ਇੰਡਸਟਰੀਅਲ ਯੂਨਿਟਸ ਤੇ ਲੱਗ ਸਕਦਾ ਹੈ । ਫਿਰ ਇਸ ਵਿਚ ਪਰਾਬਲਮ ਇਹ ਹੈ ਕਿ ਲਿਟੀਗੇਸ਼ਨ ਹੋ ਸਕਦੀ ਹੈ । ਇਹ ਟੈਕਸ ਪੰਜਾਬ ਸਰਕਾਰ ਵੀ ਲਗਾ ਸਕਦੀ ਹੈ ਅਤੇ ਪੰਚਾਇਤੀ ਅਦਾਰੇ ਵੀ ਲਗਾ ਸਕਦੇ ਹਨ । ਇਸ ਤਰ੍ਹਾਂ ਦੋਨੋਂ ਹੀ ਟੈਕਸ ਲਗਾ ਸਕਦੇ ਹਨ । ਇਸ ਤਰੀਕੇ ਨਾਲ ਲੋਕਾਂ ਦੀ ਸਰਕਾਰ ਨਾਲ ਲਿਟੀਗੇਸ਼ਨ ਸ਼ੁਰੂ ਹੋ ਜਾਵੇਗੀ ਅਤੇ ਲੋਕ ਕੋਰਟਾਂ ਦੇ ਵਿਚ ਜਾਣਗੇ । ਲੋਕ ਸਰਕਾਰ ਦੇ ਵਿਰੁੱਧ ਹੋ ਜਾਣਗੇ । ਇਹ ਗੱਲ ਠੀਕ ਨਹੀਂ ਲਗਦੀ । ਮੇਰੇ ਖਿਆਲ ਵਿਚ ਇਹ ਟੈਕਸ ਪੰਜਾਬ ਸਰਕਾਰ ਖੁਦ ਲਗਾਏ ਅਤੇ ਉਸ ਵਿਚੋਂ ਰੀਜ਼ਨੇਬਲ ਸ਼ੇਅਰ ਪੰਚਾਇਤੀ ਅਦਾਰਿਆਂ ਨੂੰ

ਦਿੱਤਾ ਜਾਵੇ । ਇਨ੍ਹਾਂ ਨੇ ਸਿਫ਼ਾਰਸ਼ ਕੀਤੀ ਹੈ ਕਿ ਪਿੰਡਾਂ ਵਿਚ ਮਾਰਕੀਟ ਫੀਸ ਲੱਗੇ । ਮਾਰਕੀਟ ਫੀਸ ਤੋਂ ਕੀ ਭਾਵ ਹੈ ? ਇਸ ਦਾ ਭਾਵ ਇਹ ਹੋ ਸਕਦਾ ਹੈ ਕਿ ਜੇ ਇਹ ਫੀਸ ਛੋਟੇ ਮੋਟੇ ਦੁਕਾਨਦਾਰ ਨੂੰ ਹੀ ਦੇਣੀ ਪਵੇਗੀ ਤਾਂ ਇਸ ਤੋਂ ਕਿੰਨੀ ਆਮਦਨ ਹੋਵੇਗੀ ? ਇਸ ਤੇ ਪ੍ਰਸ਼ਨ ਚਿੰਨ੍ਹ ਲਗ ਸਕਦਾ ਹੈ । ਪੇਂਡੂ ਖੇਤਰ ਵਿਚ ਜਾਂ ਰੂਰਲ ਏਰੀਏ ਵਿਚ ਬਹੁਤ ਸਾਰੇ ਪਰਚੇਜ਼ ਸੈਂਟਰ ਹਨ, ਜਿਹੜਾ ਉਥੇ ਮਾਰਕੀਟ ਫੀਸ ਇਕੱਠੀ ਹੁੰਦੀ ਹੈ ਅਗਰ ਤੁਸੀਂ ਉਸ ਦਾ ਅਧਿਕਾਰ ਦੇਣ ਜਾ ਰਹੇ ਹੋ ਤਾਂ ਉਹ ਆਲਰੈਡੀ ਤੁਹਾਡੇ ਕੋਲ ਹੀ ਅਧਿਕਾਰ ਹੈ । ਸ਼ਹਿਰਾਂ ਵਿਚ ਤੇ ਪੇਂਡੂ ਖੇਤਰ ਵਿਚ ਮਾਰਕੀਟ ਫੀਸ, ਮਾਰਕੀਟ ਸੈਸ ਦੇ ਰੂਪ ਵਿਚ ਹੈ । ਇਸ ਕਰਕੇ ਮੈਂ ਸਮਝਦਾ ਹਾਂ ਕਿ ਇਹ ਸਿਫ਼ਾਰਸ਼ ਸਪੱਸ਼ਟ ਕਰਨੀ ਚਾਹੀਦੀ ਸੀ ਕਿ ਪਰਚੇਜ਼ ਸੈਂਟਰ ਵਿਚ ਕਿਸਾਨ ਦਾ ਜਿਣਸ ਉਤੇ ਮਾਰਕੀਟ ਫ਼ੀਸ ਜਾਂ ਸੈਸ ਵਗੈਰਾ ਲੱਗੇ ਜਾਂ ਫਿਰ ਪੇਂਡੂ ਖੇਤਰ ਵਿਚ ਜੋ ਮਾਲ ਵੇਚਣ ਆਉਂਦਾ ਹੈ ਉਸ ਤੇ ਇਹ ਫੀਸ ਲੱਗੇ । ਇਹ ਗੱਲ ਸਾਫ਼ ਕਰਨੀ ਚਾਹੀਦੀ ਹੈ । ਜੇ ਇਹ ਸਿਰਫ਼ ਕਿਸਾਨੀ ਜਿਣਸ ਤੇ ਲਗਦਾ ਹੈ ਤਾਂ ਪੰਜਾਬ ਸਰਕਾਰ ਇਸ ਨੂੰ ਜ਼ਰੂਰ ਕੰਸੀਡਰ ਕਰੇ ਕਿ ਜਿੰਨੀ ਆਮਦਨ ਹੋਵੇ ਉਸ ਦਾ ਕਿਤਨਾ ਸ਼ੇਅਰ ਮੰਡੀਕਰਨ ਬੋਰਡ ਕੋਲ ਜਾਏਗਾ ਅਤੇ ਕਿੰਨਾ ਰੂਰਲ ਡਿਵੈਲਪਮੈਂਟ ਫੰਡ ਕੋਲ ਜਾਏਗਾ ਔਰ ਕਿੰਨਾ ਸ਼ੇਅਰ ਪੰਚਾਇਤਾਂ ਨੂੰ ਦੇਣਾ ਹੈ ।

ਇਕ ਹੋਰ ਸਿਫਾਰਿਸ਼ ਹੈ ਔਰ ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਨੂੰ ਉਸ ਤੇ ਵਿਚਾਰ ਕਰਨਾ ਚਾਹੀਦਾ ਹੈ ਕਿ ਗ੍ਰਾਮ ਪੰਚਾਇਤਾਂ ਨੂੰ ਕਹਿ ਦਿਤਾ ਜਾਵੇ ਕਿ ਬੱਸ ਸਟੈਂਡ ਉਤੇ ਬੱਸ ਖੜਾਉਣ ਲਈ 5-10 ਰੁਪਏ ਲਏ ਜਾਣ । ਅਗਰ ਉਥੇ ਕੋਈ ਪਾਣੀ ਵਗੈਰਾ ਦਾ ਵੀ ਅਰੇਂਜਮੈਂਟ ਕੀਤਾ ਹੈ ਤਾਂ ਉਹ ਵੀ ਇਨਕਲੂਡ ਕਰਕੇ ਟੈਕਸ ਲਗਾਇਆ ਜਾ ਸਕਦਾ ਹੈ । ਸਪੀਕਰ ਸਾਹਿਬ, ਪੇਂਡੂ ਖੇਤਰ ਵਿਚ ਛੋਟੇ-ਛੋਟੇ ਬੱਸ ਸਟੈਂਡ ਤੇ ਕਿਤਨੀਆਂ ਕੁ ਸਹੂਲਤਾਂ ਦਿੱਤੀਆਂ ਹੋਈਆਂ ਹਨ ਉਸ ਬਾਰੇ ਸਭ ਨੂੰ ਪਤਾ ਹੈ । ਦੇਖਣ ਵਿਚ ਆਉਂਦਾ ਹੈ ਕਿ ਬੱਸਾਂ ਵਾਲਿਆਂ ਨੂੰ ਹਰ ਗੇੜੇ ਤੇ ਮਿਊਂਸਪਲਿਟੀ ਦੀ ਪਰਚੀ ਫੀਸ ਕਟਵਾਉਣੀ ਪੈਂਦੀ ਹੈ ਅਤੇ ਛੋਟੇ ਛੋਟੇ ਪਿੰਡਾਂ ਵਿਚ ਵੀ 5-10 ਰੁਪਏ ਦੀ ਪਰਚੀ ਕਟਵਾਉਣੀ ਪੈਂਦੀ ਹੈ ਜਿਹੜੀ ਕਿ ਪ੍ਰੈਕਟੀਕੇਬਲ ਨਹੀਂ । ਇਸ ਸਿਫ਼ਾਰਸ਼ ਬਾਰੇ ਸਰਕਾਰ ਨੂੰ ਚੰਗੀ ਤਰ੍ਹਾਂ ਵਾਚਣਾ ਚਾਹੀਦਾ ਹੈ । ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਇਹ ਨਹੀਂ ਕਿ ਮੈਂ ਧਨੀ ਕਿਸਾਨੀ ਨਾਲ ਈਰਖਾ ਕਰ ਰਿਹਾ ਹਾਂ । ਪਰ ਇਹ ਸਚਾਈ ਹੈ ਕਿ ਸ਼ਹਿਰਾਂ ਵਿਚ ਵੀ ਅਸੀਂ ਤਕੜੇ ਲੋਕਾਂ ਤੋਂ ਟੈਕਸ ਲੈਂਦੇ ਹਾਂ । ਪੰਜਾਬ ਵਿਚ ਗਰੀਨ ਰੈਵੋਲਿਊਸ਼ਨ ਕਰਕੇ ਵੀ ਕਿਸਾਨੀ ਦਾ ਕਹਾਣੀਸਿਜ਼ ਹੈ । ਮੈਂ ਸਬਜੈਕਟ ਤੋਂ ਬਾਹਰ ਨਹੀਂ ਜਾਣਾ ਚਾਹੁੰਦਾ ਪਰ ਇਹ ਹਕੀਕਤ ਹੈ ਕਿ ਪੰਜਾਬ ਦੇ ਰੂਰਲ ਏਰੀਏ ਵਿਚ 13 14% ਕਿਸਾਨੀ ਦੀ ਡਿਵੈਲਪਮੈਂਟ ਹੋਈ ਹੈ ਪਰ ਇਸ ਦੇ ਨਾਲ ਹੀ ਖੇਤ ਮਜ਼ਦੂਰਾਂ, ਦਰਮਿਆਨੇ ਮਜ਼ਦੂਰਾਂ ਅਤੇ ਗਰੀਬਾਂ ਨੂੰ ਰਿਆਇਤਾਂ ਦੇਣੀਆਂ ਚਾਹੀਦੀਆਂ ਹਨ । ਉਨ੍ਹਾਂ ਤੇ ਹੋਰ ਕੋਈ ਬੋਝ ਨਹੀਂ ਪਾਉਣਾ ਚਾਹੀਦਾ ਪਰ ਜਿਹੜੇ ਤਕੜੇ ਕਿਸਾਨ ਪੰਜਾਬ ਦੇ ਪਿੰਡਾਂ ਵਿਚ ਡਾਮੀਨੇਟ ਕਰਦੇ ਹਨ, ਉਨ੍ਹਾਂ ਬਾਰੇ ਵੀ ਵਿਚਾਰ ਕਰ ਲੈਣੀ ਚਾਹੀਦੀ ਸੀ । ਖੇਤੀ ਮਜ਼ਦੂਰਾਂ ਨੂੰ ਅਤੇ ਰਾਜ ਦੇ

[ਕਾਮਰੇਡ ਹਰਦੇਵ ਅਰਸ਼ੀ]

ਪੁੱਜਦੇ ਕਿਸਾਨਾਂ ਨੂੰ ਇਕ ਰੱਸੇ ਵਿਚ ਰੱਖਣਾ ਠੀਕ ਨਹੀਂ ਹੈ । ਇਸ ਨੂੰ ਚੰਗੀ ਤਰ੍ਹਾਂ ਐਗਜ਼ਾਮਿਨ ਕਰਕੇ ਫੈਸਲਾ ਕਰਨਾ ਚਾਹੀਦਾ ਹੈ ।

ਸਪੀਕਰ ਸਾਹਿਬ, ਨਗਰ ਕੌਂਸਲਾਂ ਦੀ ਗੱਲ ਕੀਤੀ ਹੈ, ਉਸ ਦਾ ਮੈਂ ਸ਼ਾਰਪਲੀ ਅਪੋਜ਼ ਕਰਦਾ ਹਾਂ । ਇਸ ਵਿਚ ਮਿਊਂਸਪੈਲਟੀਜ਼ ਨੂੰ ਸਿਫਾਰਿਸ਼ ਕੀਤੀ ਹੈ ਕਿ ਆਮ ਵਰਤੋਂ ਦੀਆਂ ਚੀਜ਼ਾਂ ਜਿਵੇਂ ਪਾਣੀ, ਸੀਵਰੇਜ, ਸਟਰੀਟ ਲਾਈਟ, ਬਿਜਲੀ ਤੇ ਰੋਡਜ਼ ਹਨ, ਉਨ੍ਹਾਂ ਤੇ ਮਿਊਂਸਪੈਲਟੀਜ ਟੈਕਸ ਲਗਾ ਸਕਦੀਆਂ ਹਨ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਨਿਊ ਇਕਨਾਮਿਕ ਪਾਲਿਸੀ ਜੋ ਲਿਬਰਲਾਈਜ਼ੇਸ਼ਨ ਦੀ ਆ ਰਹੀ ਹੈ, ਉਸ ਦੀ ਇਹ ਇਕ ਝਲਕ ਹੈ । ਉਸ ਵਿਚ ਇਹੀ ਹਾਲ ਹੈ ਕਿ ਗੌਰਮਿੰਟ ਦੀ ਆਪਣੀ ਰਿਸਪਾਂਸੇਬਿਲਿਟੀ ਕੋਈ ਨਹੀਂ ਹੈ । ਇਸ ਲਈ ਅਗਰ ਕੋਈ ਸਿਟੀਜ਼ਨ ਰਹਿਣਾ ਚਾਹੁੰਦਾ ਹੈ ਤੇ ਉਹ ਰਹਿਣ ਵਾਸਤੇ ਜਿਨ੍ਹਾਂ ਬੁਨਿਆਦੀ ਜ਼ਰੂਰਤਾਂ ਦੀ ਖਪਤ ਕਰਨੀ ਚਾਹੁੰਦਾ ਹੈ ਤਾਂ ਉਸ ਵਿਚ ਗੌਰਮਿੰਟ ਦੀ ਕੋਈ ਜ਼ਿੰਮੇਵਾਰੀ ਨਹੀਂ । ਇਹ ਤਾਂ ਫਰੀ ਮਾਰਕੀਟ ਹੋਵੇਗੀ ਜਿਸ ਦਾ ਕਿ ਰੌਲਾ ਪੈ ਰਿਹਾ ਹੈ ਕਿ ਚੀਜ਼ਾਂ ਸਰਕਾਰ ਵੀ ਵੇਚੇਗੀ ਤੇ ਪ੍ਰਾਈਵੇਟ ਵੀ ਵਿਕਣਗੀਆਂ । ਜਿਸ ਦੀ ਜੇਬ ਵਿਚ ਪੈਸੇ ਹੋਣਗੇ ਉਹ ਖਰੀਦ ਲਵੇਗਾ । ਇਸ ਲਈ ਜਿਹੜੀ ਸਿਫਾਰਸ਼ ਕੀਤੀ ਹੈ ਕਿ ਪਾਣੀ, ਸੀਵਰੇਜ ਅਤੇ ਬਿਜਲੀ ਦੇ ਰੇਟ ਆਪਸ ਵਿਚ ਲਿੰਕ ਕਰਨੇ ਚਾਹੀਦੇ ਹਨ । ਇਸ ਦਾ ਭਾਵ ਇਹੀ ਹੈ ਕਿ ਜਿਸ ਚੀਜ਼ ਦੇ ਰੇਟ ਜ਼ਿਆਦਾ ਹਨ, ਉਸ ਦੇ ਨੇੜੇ ਬਾਕੀਆਂ ਦੇ ਰੇਟ ਲੈ ਆਓ । ਇਸ ਨਾਲ ਗਰੀਬ ਆਦਮੀ ਤੇ ਭਾਰ ਪਵੇਗਾ । ਇਹ ਵੀ ਸਿਫਾਰਸ਼ ਕੀਤੀ ਹੈ ਕਿ 10% ਤੁਸੀਂ ਹਰ ਸਾਲ ਇਨਕਰੀਜ਼ ਕਰ ਸਕਦੇ ਹੋ । ਇਸ ਦੇ ਵਿਚ ਸਪੀਕਰ ਸਾਹਿਬ, ਮੈਂ ਕਹਿ ਸਕਦਾ ਹਾਂ ਕਿ ਜੇਕਰ ਕਿਸੇ ਦੇ ਘਰ ਟੂਟੀ ਪਾਣੀ ਦੀ ਨਹੀਂ ਲੱਗੀ ਹੋਈ ਅਤੇ ਉਹ ਗਰੀਬ ਆਦਮੀ ਬਾਹਰੋਂ ਟੂਟੀ ਤੋਂ ਪਾਣੀ ਦਾ ਘੜਾ ਭਰਕੇ ਲਿਆਵੇਗਾ ਤਾਂ ਉਸ ਨੂੰ ਵੀ ਟੈਕਸ ਦੇਣਾ ਪਵੇਗਾ । ਜੇਕਰ ਇਹ ਚੀਜ਼ਾਂ ਅਮਲ ਵਿਚ ਆ ਜਾਣ ਤਾਂ ਸਾਡੀ ਸੁਸਾਇਟੀ ਤੇ ਬਹੁਤ ਮਾੜਾ ਪ੍ਰਭਾਵ ਪੈ ਸਕਦਾ ਹੈ । ਇਹ ਗੱਲ ਤੁਸੀਂ ਆਪ ਹੀ ਸਮਝ ਸਕਦੇ ਹੋ ਪਰ ਮੈਂ ਤਾਂ ਇਸ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ । ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦੀ ਕੋਈ ਚੀਜ਼ ਨਹੀਂ ਮੰਨੀ ਜਾਣੀ ਚਾਹੀਦੀ ਅਤੇ ਮੈਂ ਸਰਕਾਰ ਨੂੰ ਜ਼ੋਰ ਦੇ ਕੇ ਕਹਾਂਗਾ ਕਿ ਸਰਕਾਰ ਆਪਣੇ ਹੋਰ ਸੋਰਸਿਜ਼ ਤੋਂ ਸ਼ੇਅਰ ਦੇਵੇ । ਇਸ ਤਰ੍ਹਾਂ ਦੀ ਕੋਈ ਪਰਪੋਜ਼ਲ ਸਰਕਾਰ ਵਲੋਂ ਇਸ ਤਰ੍ਹਾਂ ਦੀਆਂ ਰਿਕੁਮੈਂਡੇਸ਼ਨਜ਼ ਜਿਨ੍ਹਾਂ ਦਾ ਗਰੀਬਾਂ ਤੇ ਪ੍ਰਭਾਵ ਪਵੇ, ਨਹੀਂ ਆਉਣੀਆਂ ਚਾਹੀਦੀਆਂ । ਮੇਰੀ ਤਜਵੀਜ਼ ਹੈ, ਇਸ ਵਿਚ ਖਜ਼ਾਨਾ ਮੰਤਰੀ ਜੀ ਨੇ ਤਜਵੀਜ਼ ਦਿਤੀ ਹੈ ਕਿ ਅਸੀਂ ਟੈਕਨੀਕਲੀ ਐਗਰੀ ਕਰਦੇ ਹਾਂ ਅਤੇ ਕਈ ਸਿਫਾਰਸ਼ਾਂ ਜਿਹੜੀਆਂ ਹਨ, ਉਨ੍ਹਾਂ ਦੀ ਲੈਜਿਸਲੇਸ਼ਨ ਬਣਾਉਣ ਵੇਲੇ ਜ਼ਰੂਰਤ ਹੋਵੇਗੀ, ਅਗਰ ਵਾਕਿਆ ਹੀ ਇੰਪਲੀਮੈਂਟ ਕਰਨੀਆਂ ਹਨ ਅਤੇ ਕੁਝ ਸਰਕਾਰ ਹੁਣੇ ਹੀ ਪਰਪੋਜ਼ਲ ਬਣਾ ਕੇ ਲੈ ਕੇ ਆਈ ਹੈ, ਉਸ ਸਬੰਧ ਵਿਚ ਮੇਰੀ ਬੇਨਤੀ ਹੈ ਕਿ ਇਕ ਕਮੇਟੀ ਜਿਹੜੀ ਇਕੱਲੀ ਸਰਕਾਰ ਦੀ ਨਾ ਹੋਵੇ, ਉਸਦੇ ਵਿਚ ਆਪੋਜ਼ੀਸ਼ਨ ਪਾਰਟੀਆਂ ਦੇ ਵੀ ਅਤੇ ਹੋਰ ਕੋਈ ਉਸ ਖੇਤਰ ਨਾਲ ਸਬੰਧਤ ਐਕਸਪਰਟ ਵਗੈਰਾ ਹੋਣ, ਕਮੇਟੀ

ਬਣਾਉ ਅਤੇ ਕਮੇਟੀ ਟਾਈਮ ਬਾਊਂਡ ਤਰੀਕੇ ਨਾਲ 2-3 ਮਹੀਨੇ ਦੇ ਸਮੇਂ ਵਿਚ ਥਾਰੋਲੀ ਇਨ੍ਹਾਂ ਸਾਰੀਆਂ ਰਿਕੁਮੈਂਡੇਸ਼ਨਜ਼ ਨੂੰ ਐਗਜ਼ਾਮਿਨ ਕਰੇ ਅਤੇ ਆਪਣੀਆਂ ਪਰੋਪੋਜ਼ਲਜ਼ ਦੇਵੇ। ਫਿਰ ਉਸਦੇ ਆਧਾਰ ਤੇ ਵਿਧਾਨ ਸਭਾ ਦੇ ਵਿਚ, ਜਿਸ ਤਰ੍ਹਾਂ ਕਹਿੰਦੇ ਹਨ ਕਿ ਸਿਫ਼ਾਰਸ਼ਾਂ ਨੂੰ ਅਮਲੀ ਰੂਪ ਦੇਣ ਜਾ ਰਹੇ ਹਨ, ਕਮੇਟੀ ਦੀਆਂ ਪਰੋਪੋਜ਼ਲਜ਼ ਨੂੰ ਆਧਾਰ ਬਣਾਇਆ ਜਾਵੇ।

ਸਪੀਕਰ ਸਾਹਿਬ, ਅਖੀਰ ਵਿਚ ਮੇਰੇ ਕੋਲ 2 ਨੁਕਤੇ ਰਹਿ ਗਏ ਹਨ ਅਤੇ ਮੈਂ ਸਮੇਂ ਦਾ ਖਿਆਲ ਵੀ ਰੱਖਾਂਗਾ। ਮੇਰੀ ਬੇਨਤੀ ਹੈ ਕਿ ਇਨ੍ਹਾਂ ਅਦਾਰਿਆਂ ਨੂੰ ਜਿਨ੍ਹਾਂ ਦੇ ਤਹਿਤ ਗਰਾਸ ਰੂਟ ਤੱਕ ਡੈਮੋਕਰੇਸੀ ਨੂੰ ਸਟਰੈਂਥਨ ਕਰਨ ਵਾਸਤੇ ਵੱਧ ਤੋਂ ਵੱਧ ਪਾਵਰਾਂ ਲੋਕਾਂ ਨੂੰ ਦੇਣ ਵਾਸਤੇ ਬੜੇ ਚਰਚੇ ਹੋ ਰਹੇ ਹਨ, ਕਈ ਸਟੈਪ ਵੀ ਚੁੱਕੇ ਗਏ ਹਨ ਪਰ ਲੋਕਾਂ ਦੀ ਤਸੱਲੀ ਨਹੀਂ। ਜੇ ਐਕਟ ਪਾਸ ਹੋਣਾ ਹੈ ਤਾਂ ਉਸ ਚੀਜ਼ ਨੂੰ ਉਸ ਦੀਆਂ ਧਾਰਾਂਵਾਂ ਦੇ ਘੇਰੇ ਤੱਕ ਹੀ ਸੀਮਤ ਨਾ ਕਰੋ। ਜੇ ਚੰਗੀ ਚੀਜ਼ ਵਾਸਤੇ ਅੱਗੇ ਵੀ ਜਾਣਾ ਪਵੇ ਤਾਂ ਅੱਗੇ ਵੀ ਜਾਣਾ ਚਾਹੀਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਡੈਮੋਕਰੇਟਿਕ ਅਦਾਰਿਆਂ ਤੇ ਬਿਊਰੋਕਰੇਟ ਹੁਕਮ ਜਾਰੀ ਕਰੇ ਤਾਂ ਇਹ ਗੱਲ ਕਿਥੋਂ ਤੱਕ ਤਸੱਲੀ ਵਾਲੀ ਹੋਵੇਗੀ? ਮੈਂ ਉਦਾਹਰਣ ਹੀ ਦੇਣਾ ਚਾਹੁੰਦਾ ਹਾਂ। ਸਾਡੇ ਮਲੋਟ ਵਿਚ ਇੰਡਸਟਰੀਅਲ ਕੰਪਲੈਕਸ ਬਨਣ ਜਾ ਰਿਹਾ ਹੈ, ਉਦਯੋਗ ਲੱਗਣ ਜਾ ਰਹੇ ਹਨ, ਅਸੀਂ ਉਸ ਦਾ ਵੈਲਕਮ ਕਰਦੇ ਹਾਂ ਕਿਉਂਕਿ ਅਗਰ ਦੇਸ਼ ਵਿਚ, ਸਟੇਟ ਵਿਚ ਇੰਡਸਟਰੀ ਨਹੀਂ ਲਗੇਗੀ ਤਾਂ ਸਾਡਾ ਮੁਲਕ, ਸਾਡਾ ਸੂਬਾ ਐਡਵਾਂਸ ਨਹੀਂ ਹੋ ਸਕੇਗਾ ਅਤੇ ਬੇਰੋਜ਼ਗਾਰੀ ਦੀ ਸਮੱਸਿਆ ਵੀ ਅਸੀਂ ਹੱਲ ਨਹੀਂ ਕਰ ਸਕਾਂਗੇ। ਪਰ ਉਸ ਲਈ ਵੀ ਕੁਝ ਨਾਰਮ, ਕੁਝ ਫਾਰਮ ਨਿਸ਼ਚਿਤ ਹੋਣੇ ਚਾਹੀਦੇ ਹਨ। ਮਲੋਟ ਵਿਚ ਏ. ਡੀ. ਸੀ. ਡਿਵੈਲਪਮੈਂਟ ਨੇ ਹੁਕਮ ਜਾਰੀ ਕਰ ਦਿਤੇ ਹਨ ਕਿ ਡੇਰਾ ਰਾਧਾ ਸਵਾਮੀ ਦੀ ਜ਼ਮੀਨ ਐਕੁਆਇਰ ਕਰਨੀ ਹੈ. ਲੋਕ ਪਿੱਟ ਰਹੇ ਹਨ। ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ। ਕੋਲ ਬੰਜਰ ਜ਼ਮੀਨ ਖਾਲੀ ਪਈ ਹੈ, ਉਹ ਲੈ ਲੈਣ। ਡੀ. ਸੀ. ਦੀ ਸਿੰਪਥੀ ਵੀ ਨਾਲ ਹੈ ਅਤੇ ਏ. ਡੀ. ਸੀ. ਡਿਵੈਲਪਮੈਂਟ ਵੀ ਅੜਿਆ ਹੋਇਆ ਹੈ। ਮੈਂ ਪੁੱਛਦਾ ਹਾਂ ਕਿ ਫਿਰ ਇਨ੍ਹਾਂ ਡੈਮੋਕਰੇਟਿਕ ਅਦਾਰਿਆਂ ਕੋਲ ਕੀ ਅਧਿਕਾਰ ਹਨ ਜੇ ਅਫਸਰ ਨੇ ਹੀ ਆਪਣੀ ਠੋਸਣੀ ਹੈ। ਚਾਹੀਦਾ ਤਾਂ ਇਹ ਹੈ ਕਿ ਅਗਰ ਕੋਈ ਇਸ ਤਰ੍ਹਾਂ ਦੀ ਸਕੀਮ ਹੈ ਤਾਂ ਨਗਰ ਕੌਂਸਲ ਨੂੰ, ਬਲਾਕ ਸੰਮਤੀ ਨੂੰ, ਜ਼ਿਲ੍ਹਾ ਪ੍ਰੀਸ਼ਦ ਨੂੰ ਲਿਖ ਕੇ ਦਿੱਤਾ ਜਾਵੇ ਅਤੇ ਮਗੋਂ ਕਿਹਾ ਜਾਵੇ ਕਿ ਉਹ ਰੈਜ਼ੋਲਿਊਸ਼ਨ ਪਾ ਕੇ, ਅਗਰ ਸਹਿਮਤੀ ਹੈ ਤਾਂ ਜ਼ਮੀਨ ਐਕੁਆਇਰ ਕਰਨ ਵਾਸਤੇ ਸਰਕਾਰ ਨੂੰ ਦੱਸ ਦੇਵੇ। ਇਸ ਤਰੀਕੇ ਨਾਲ ਲੋਕਾਂ ਵਿਚ ਰਿਜ਼ੈਂਟਮੈਂਟ ਵੀ ਨਹੀਂ ਹੋਵੇਗੀ ਅਤੇ ਰੱਫੜ ਵੀ ਨਹੀਂ ਪਵੇਗਾ।

ਸਪੀਕਰ ਸਾਹਿਬ, ਮੈਂ ਨਵੇਂ ਲੁਧਿਆਣੇ ਦਾ ਜ਼ਿਕਰ ਨਹੀਂ ਕਰਨਾ ਚਾਹੁੰਦਾ, ਉਸਦੀ ਲੋੜ ਹੋ ਵੀ ਸਕਦੀ ਹੈ, ਨਹੀਂ ਵੀ ਹੋ ਸਕਦੀ। ਪਰ ਕੀ ਅਧਿਕਾਰ ਹੈ ਸਰਕਾਰ ਨੂੰ ਕਿ ਸਿੱਧੀ ਜ਼ਮੀਨ ਐਕੁਆਇਰ ਕਰਨ ਵਾਸਤੇ ਆਰਡਰ ਜਾਰੀ ਹੋ ਜਾਣ। ਚਾਹੀਦਾ ਤਾਂ ਇਹ ਹੈ ਕਿ ਇਸ ਗੱਲ ਦਾ ਪਤਾ ਲੱਗਣ ਤੇ ਕਿ ਲੁਧਿਆਣੇ ਦੇ ਨੇੜੇ ਏਨੀ ਜ਼ਮੀਨ

[ਕਾਮਰੇਡ ਹਰਦੇਵ ਅਰਸ਼ੀ]

ਚਾਹੀਦੀ ਹੈ, ਪੰਚਾਇਤੀ ਰਾਜ ਦੀਆਂ ਸੰਸਥਾਵਾਂ ਹਨ, ਜ਼ਿਲ੍ਹਾ ਪ੍ਰੀਸ਼ਦ ਹੈ, ਪੰਚਾਇਤ ਸੰਮਤੀ ਹੈ, ਉਨ੍ਹਾਂ ਨੂੰ ਕੋਈ ਇਤਰਾਜ਼ ਤਾਂ ਨਹੀਂ । ਇਸ ਗੱਲ ਨੂੰ ਨਿਸਚਿਤ ਕਰ ਲੈਂਦੇ ਅਤੇ ਉਨ੍ਹਾਂ ਨੂੰ ਦੱਸਦੇ ਕਿ ਸਾਡੀ ਮਜਬੂਰੀ ਹੈ, ਅਸੀਂ ਡਿਵੈਲਪਮੈਂਟ ਕਰਨੀ ਹੈ ਕਿਉਂਕਿ ਸ਼ਹਿਰ ਦੀ ਆਬਾਦੀ ਬਹੁਤ ਵੱਧ ਗਈ ਹੈ ਅਤੇ ਏਰੀਆ ਬਹੁਤ ਘੱਟ ਹੈ । ਅਸੀਂ ਨਵੇਂ ਮਕਾਨ, ਨਵੀਆਂ ਬਸਤੀਆਂ ਅਤੇ ਨਗਰ ਵਸਾਉਣੇ ਹਨ । ਤੁਸੀਂ ਨਗਰ ਕੌਂਸਲ ਨੂੰ ਕਹੋ, ਜ਼ਿਲ੍ਹਾ ਪ੍ਰੀਸ਼ਦ ਨੂੰ ਕਹੋ, ਪੰਚਾਇਤ ਸੰਮਤੀ ਨੂੰ ਲਿਖੋ ਕਿਉਂਕਿ ਪਿੰਡਾਂ ਦੀ ਜ਼ਮੀਨ ਐਕੁਆਇਰ ਹੋਣੀ ਹੈ । ਉਹ ਆਪਣੇ ਤੌਰ ਤੇ ਜ਼ਮੀਨ ਲੈ ਕੇ ਦੇਣ । ਇਸ ਤਰ੍ਹਾਂ ਸਹਿਮਤੀ ਨਾਲ ਲੋਕ ਪ੍ਰਭਾਵਤ ਵੀ ਨਹੀਂ ਹੋਣਗੇ, ਲੋਕਾਂ ਨੂੰ ਐਜੀਟੇਸ਼ਨ ਵੀ ਨਹੀਂ ਕਰਨੀ ਪਵੇਗੀ । ਮੈਂ ਸਮਝਦਾ ਹਾਂ ਕਿ ਸਾਨੂੰ ਕਿਸੇ ਨਾ ਕਿਸੇ ਸਟੇਜ ਤੇ ਸੋਚਣਾ ਚਾਹੀਦਾ ਹੈ । ਸਰਕਾਰ ਦਾ ਦਖਲ ਵੀ ਹੋਵੇ ਅਤੇ ਬੇਲੋੜਾ ਦਖਲ ਵੀ ਨਾ ਹੋਵੇ । ਇਸ ਨਾਲ ਸਹੀ ਭਾਵਨਾਵਾਂ ਜਿਹੜੀਆਂ ਸਾਡੀਆਂ ਹਨ, ਇਨ੍ਹਾਂ ਅਦਾਰਿਆਂ ਨੂੰ ਤਕੜੇ ਕਰਨ ਬਾਰੇ, ਲੋਕਾਂ ਨੂੰ ਵੱਧ ਅਧਿਕਾਰ ਦੇਣ ਬਾਰੇ, ਉਨ੍ਹਾ ਤੇ ਪ੍ਰਸ਼ਨ ਚਿੰਨ੍ਹ ਨਾ ਲੱਗੇ ।

ਸਪੀਕਰ ਸਾਹਿਬ, ਕਮਿਸ਼ਨ ਦੀਆਂ ਸਿਫ਼ਾਰਸ਼ਾਂ ਤਾਂ ਬਹੁਤ ਸਾਰੀਆਂ ਹਨ । ਵੈਸੇ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਵੱਧ ਤੋਂ ਵੱਧ ਗਰਾਂਟਾਂ ਦੇਣੀਆਂ ਚਾਹੀਦੀਆਂ ਹਨ । ਮੈਂ ਗਲਤ ਹੋ ਸਕਦਾ ਹਾਂ ਪਰ ਇਸ ਵਿਚ ਵੀ ਪਰੋਪੋਜ਼ ਕੀਤਾ ਹੈ ਕਿ ਆਉਣ ਵਾਲੇ ਪੰਜਾਂ ਸਾਲਾਂ ਵਾਸਤੇ 30 ਕਰੋੜ ਰੁਪਿਆ ਕਾਰਪੋਰੇਸ਼ਨਾਂ ਵਾਸਤੇ ਸ਼ਹਿਰਾਂ ਲਈ ਅਤੇ 20 ਕਰੋੜ ਰੁਪਿਆ ਪੰਚਾਇਤੀ ਰਾਜ ਦੇ ਜਿਹੜੇ ਤਿੰਨ ਅਦਾਰੇ ਹਨ, ਉਨ੍ਹਾਂ ਨੂੰ ਦਿੱਤਾ ਜਾਵੇ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗਰਾਂਟਾਂ ਦੇਣ ਲੱਗਿਆਂ ਸਰਕਾਰ ਨੂੰ ਕਾਫੀ ਲਿਬਰਲ ਹੋਣਾ ਚਾਹੀਦਾ ਹੈ । ਵੱਧ ਤੋਂ ਵੱਧ ਗਰਾਂਟਾਂ ਦੇਣੀਆਂ ਚਾਹੀਦੀਆਂ ਹਨ । ਮੈਂ ਹਾਊਸ ਵਿਚ ਟਰੈਜ਼ਰੀ ਬੈਂਚਾਂ ਅਤੇ ਆਪੋਜ਼ੀਸ਼ਨ ਵਾਲਿਆਂ ਨੂੰ ਵੀ ਕਹਿਣਾ ਚਾਹੁੰਦਾ ਹਾਂ ਅਤੇ ਇਸ ਤੋਂ ਕੋਈ ਗਲਤ ਇੰਡੀਕੇਸ਼ਨ ਨਹੀਂ ਲੈਣੀ ਚਾਹੀਦੀ ਕਿ ਪਿੰਡਾਂ ਵਿਚ ਰਹਿਣ ਵਾਲੇ ਸਾਰੇ ਲੋਕਾਂ ਨੂੰ ਆਪਣੇ ਪੈਰਾਂ ਤੇ ਖੜ੍ਹਾ ਕੀਤਾ ਜਾਵੇ । ਆਜ਼ਾਦੀ ਤੋਂ ਬਾਦ ਇਤਨੇ ਲੰਮੇ ਅਰਸੇ ਤੱਕ ਵੀ ਉਹ ਲੋਕ ਮਾਲੀ ਤੌਰ ਤੇ ਆਪਣੇ ਪੈਰਾਂ ਤੇ ਖੜ੍ਹੇ ਨਹੀਂ ਹੋ ਸਕੇ । ਮੈਂ ਇਹ ਤਾਂ ਨਹੀਂ ਕਹਿੰਦਾ ਕਿ ਇਸ ਦੇ ਵਾਸਤੇ ਕੋਸ਼ਿਸ਼ਾਂ ਨਹੀਂ ਹੋਈਆਂ । ਜੇ ਮੈਂ ਇਹ ਕਹਾਂ ਕਿ ਕੋਸ਼ਿਸ਼ਾਂ ਨਹੀਂ ਹੋਈਆਂ ਤਾਂ ਇਹ ਮੇਰੀ ਨੈਗੇਟਿਵ ਸੋਚ ਹੋਵੇਗੀ । ਕੋਸ਼ਿਸ਼ਾਂ ਹੋਈਆਂ ਹਨ ਪਰ ਜਿਸ ਤਰ੍ਹਾਂ ਹੋਣਾ ਚਾਹੀਦਾ ਸੀ, ਉਹ ਨਹੀਂ ਹੋਇਆ । ਪਿੰਡਾਂ ਦੀ ਜੋ ਸਮਾਜਿਕ ਅਤੇ ਆਰਥਿਕ ਬਣਤਰ ਹੈ, ਉਹ ਅਜੇ ਵੀ ਠੀਕ ਨਹੀਂ ਹੈ । ਪਿੰਡਾਂ ਵਿਚ ਰਹਿਣ ਵਾਲੇ ਜ਼ਿਆਦਾਤਾਰ ਲੋਕਾਂ ਦੀ ਹਾਲਤ ਬਹੁਤ ਮਾੜੀ ਹੈ । ਕੁਝ 11 ਤੋਂ 15% ਲੋਕ ਹਨ ਜਿਹੜੇ ਪੇਂਡੂ ਖੇਤਰ ਵਿਚ ਡਾਮੀਨੇਟ ਕਰ ਰਹੇ ਹਨ । 85% ਲੋਕ ਐਸੇ ਹਨ ਜਿਹੜੇ ਆਰਥਿਕ ਤੌਰ ਤੇ ਆਪਣੇ ਪੈਰਾਂ ਤੇ ਖੜ੍ਹੇ ਨਹੀਂ ਹਨ । ਆਰਥਿਕ ਤੌਰ ਤੇ ਮਾੜੇ ਹੋਣ ਕਾਰਨ ਉਹ ਆਪਣੀ ਇੰਡੀਪੈਂਡੈਂਟ ਸੋਚ ਵੀ ਨਹੀਂ ਰੱਖ ਸਕਦੇ । ਨਾ ਹੀ ਉਹ ਆਪਣੀ ਇੰਡੀਪੈਂਡੈਂਟ ਰਾਜਨੀਤਕ ਸੋਚ ਬਣਾ ਸਕੇ ਹਨ । ਪਿੰਡਾਂ ਵਿਚ ਜਿਹੜੇ ਲੋਕ ਆਰਥਿਕ ਤੌਰ ਤੇ ਡਾਮੀਨੇਟ ਕਰਦੇ ਹਨ,

ਕੁਦਰਤੀ ਗੱਲ ਹੈ ਕਿ ਰਾਜਨੀਤਕ ਤੌਰ ਤੇ ਵੀ ਉਹੀ ਲੋਕ ਡਾਮੀਨੇਟ ਕਰਨਗੇ। ਠੀਕ ਹੈ, ਵੱਧ ਤੋਂ ਵੱਧ ਗਰਾਂਟਾਂ ਦਿਓ ਲੇਕਿਨ ਇਸ ਦਾ ਲਾਭ ਉਨ੍ਹਾਂ ਗਰੀਬ ਲੋਕਾਂ ਨੂੰ ਵੀ ਪੂਰਾ ਪਹੁੰਚੇ। ਇਨ੍ਹਾਂ ਗਰਾਂਟਾਂ ਦਾ ਤਾਂ ਹੀ ਫਾਇਦਾ ਹੈ ਜੇਕਰ ਖੇਤ ਮਜ਼ਦੂਰ ਅਤੇ ਗਰੀਬ ਕਿਸਾਨ ਆਪਣੇ ਪੈਰਾਂ ਤੇ ਖੜ੍ਹਾ ਹੋਵੇ। ਇਸ ਗੱਲ ਵੱਲ ਕਿਸੇ ਦਾ ਧਿਆਨ ਨਹੀਂ ਰਿਹਾ ਕਿ ਇਹ ਲੋਕ ਵੀ ਇੰਡੀਪੈਂਡੈਂਟ ਸੋਚ ਨਾਲ ਸਮਾਜ ਵਿਚ ਵਿਚਾਰ ਸਕਣ। ਅਸੀਂ ਕਹਿੰਦੇ ਹਾਂ ਕਿ ਗਰਾਂਟਾਂ ਜ਼ਰੂਰ ਦਿਓ ਲੇਕਿਨ ਉਨ੍ਹਾਂ ਗਰਾਂਟਾਂ ਦਾ ਫਾਇਦਾ ਇਨ੍ਹਾਂ ਗਰੀਬ ਲੋਕਾਂ ਤੱਕ ਵੱਧ ਤੋਂ ਵੱਧ ਪਹੁੰਚੇ। ਸਪੀਕਰ ਸਾਹਿਬ, ਤੁਹਾਡਾ ਵੀ ਤਜਰਬਾ ਇਸ ਸਬੰਧੀ ਹੋਵੇਗਾ। ਸਬੰਧਤ ਮਨਿਸਟਰ ਸਾਹਿਬ ਵੀ ਇਥੇ ਬੈਠੇ ਹਨ। ਪਿੱਛੇ ਜਿਹੇ ਸਰਕਾਰ ਨੇ ਬੜੀਆਂ ਗ੍ਰਾਂਟਾਂ ਦਿੱਤੀਆਂ ਹਨ। ਅਸੀਂ ਸਾਰਿਆਂ ਨੇ ਉਸ ਦਾ ਵੈਲਕਮ ਵੀ ਕੀਤਾ ਹੈ। ਇਹ ਗ੍ਰਾਂਟਾਂ ਮਿਲਣ ਤੋਂ ਪਹਿਲਾਂ ਪਿੰਡਾਂ ਵਿਚ ਨਰਕ ਵਰਗੀ ਹਾਲਤ ਸੀ। ਗਲੀਆਂ ਨਾਲੀਆਂ ਜਾਂ ਹੋਰ ਕੋਈ ਵਿਕਾਸ ਦਾ ਕੰਮ ਨਹੀਂ ਸੀ। ਸਰਕਾਰ ਨੇ ਪਿੰਡਾਂ ਨੂੰ ਬੜਾ ਪੈਸਾ ਦਿੱਤਾ। ਸਰਕਾਰ ਦਾ ਇਹ ਕਦਮ ਸ਼ਲਾਘਾ ਯੋਗ ਹੈ ਪਰ ਇਹ ਵੀ ਸੱਚ ਹੈ ਕਿ ਇਨ੍ਹਾਂ ਪੈਸਿਆਂ ਨਾਲ ਹੇਠਲੇ ਕਰਮਚਾਰੀ ਤੋਂ ਲੈ ਕੇ ਉਪਰ ਤੱਕ ਸਾਰਿਆਂ ਨੇ ਹੱਥ ਰੰਗੇ ਹਨ। ਜਿੰਨਾ ਪੈਸਾ ਦਿੱਤਾ ਗਿਆ, ਉਸ ਦਾ ਵੱਧ ਤੋਂ ਵੱਧ 50% ਪੈਸਾ ਹੀ ਅਸਲ ਵਿਚ ਲੱਗਿਆ। ਇਹ ਕੇਵਲ ਮੈਂ ਆਪਣੇ ਸ਼ਬਦ ਹੀ ਨਹੀਂ ਕਹਿ ਰਿਹਾ। ਇਹ ਸ਼ਬਦ ਸਾਡੇ ਸਵਰਗੀ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨੇ ਕਹੇ ਸਨ ਜੋ ਮੈਂ ਪਹਿਲਾਂ ਵੀ ਸ਼ਾਇਦ ਹਾਊਸ ਵਿਚ ਦੁਹਰਾਅ ਚੁੱਕਾ ਹਾਂ। ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਜਿੰਨੀਆਂ ਵੀ ਡਿਵੈਲਪਮੈਂਟ ਸਕੀਮਾਂ ਬਣਾਉਂਦੇ ਹਾਂ, ਪੇਂਡੂ ਡਿਵੈਲਪਮੈਂਟ ਵਾਸਤੇ ਜਿੰਨੇ ਵੀ ਫੰਡ ਰੱਖਦੇ ਹਾਂ ਜਾਂ ਪ੍ਰੋਵੀਜ਼ਨ ਕਰਦੇ ਹਾਂ, ਲੋੜਵੰਦ ਦੇ ਘਰ ਤੱਕ ਪਹੁੰਚਦੇ ਪਹੁੰਚਦੇ ਉਹ 15% ਹੀ ਰਹਿ ਜਾਂਦਾ ਹੈ। ਇਸ ਦਾ ਮਤਲਬ ਇਹ ਹੈ ਕਿ ਇਕ ਰੁਪਏ ਵਿਚੋਂ ਕੇਵਲ 15 ਪੈਸੇ ਹੀ ਵਿਕਾਸ ਸਕੀਮਾਂ ਤੇ ਖਰਚ ਕੀਤੇ ਜਾਂਦੇ ਹਨ। ਇਹ ਮੇਰੇ ਆਪਣੇ ਸ਼ਬਦ ਨਹੀਂ, ਦੇਸ਼ ਦੇ ਇਕ ਜ਼ਿੰਮੇਵਾਰੀ ਪ੍ਰਧਾਨ ਮੰਤਰੀ ਦੇ ਸ਼ਬਦ ਹਨ। ਮੈਂ ਤਾਂ ਸ਼ਾਇਦ ਜ਼ਿੰਮੇਵਾਰੀ ਨਾਲ ਨਾ ਕਹਿ ਸਕਦਾ ਹੋਵਾਂ ਕਿਉਂਕਿ ਮੇਰੇ ਉਪਰ ਤਾਂ ਸਰਕਾਰ ਦੀ ਕੋਈ ਪਾਬੰਦੀ ਨਹੀਂ ਹੈ ਲੇਕਿਨ ਇਕ ਦੇਸ਼ ਦਾ ਪ੍ਰਧਾਨ ਮੰਤਰੀ ਤਾਂ ਆਪਣੇ ਸ਼ਬਦਾਂ ਪ੍ਰਤੀ ਪੂਰਾ ਜ਼ਿੰਮੇਵਾਰ ਹੈ। ਇਥੇ ਸਬੰਧਤ ਮੰਤਰੀ ਜੀ ਬੈਠੇ ਹਨ। ਇਸ ਵਿਭਾਗ ਦੀਆਂ ਕਿੰਨੀਆਂ ਹੀ ਸ਼ਿਕਾਇਤਾਂ ਗਰਾਂਟਾਂ ਦੇ ਮਾਮਲੇ ਵਿਚ ਮਿਲੀਆਂ ਹਨ। ਪੈਸਾ ਹੜੱਪਣ ਵਾਸਤੇ ਇਹ ਇਕ ਤਰ੍ਹਾਂ ਦਾ ਕਾਕਸ ਬਣ ਗਿਆ ਹੈ ਜਿਸ ਵਿਚ ਬਹੁਤ ਸਾਰੇ ਸਰਪੰਚ ਵੀ ਸ਼ਾਮਲ ਹਨ। ਹੇਠਲੀ ਪੱਧਰ ਤੋਂ ਲੈ ਕੇ ਬੀ. ਡੀ. ਓ. ਤੱਕ ਤੁਰਦੇ ਤੁਰਦੇ ਉਪਰਲੇ ਦਫਤਰ ਤੱਕ ਪੈਸੇ ਛਕ ਛਕਾ ਲਏ ਜਾਂਦੇ ਹਨ। ਪ੍ਰੈਕਟੀਕਲੀ ਮੈਂ ਕਹਿ ਸਕਦਾ ਹਾਂ ਕਿ ਜਿੰਨੀਆਂ ਵੀ ਸ਼ਿਕਾਇਤਾਂ ਭੇਜੀਆਂ ਗਈਆਂ ਹਨ, ਉਹ ਸਾਰੀਆਂ ਦੂਸਰੇ ਲੋਕਾਂ ਨੇ ਹੀ ਨਹੀਂ ਭੇਜੀਆਂ ਕਿ ਇਨਕੁਆਇਰੀ ਕਰੋ, ਬਲਕਿ ਕਈ ਸ਼ਿਕਾਇਤਾਂ ਵਿਭਾਗ ਵਲੋਂ ਵੀ ਹੋਈਆਂ ਹਨ। ਇਕ ਪੀ. ਸੀ. ਐਸ. ਅਫਸਰ ਦੀ ਸ਼ਿਕਾਇਤ ਵੀ ਵਿਭਾਗ ਵਲੋਂ ਭੇਜੀ ਗਈ ਪਰ ਸ਼ਿਕਾਇਤ ਦਫਤਰ ਵਿਚੋਂ ਹੀ ਗੁੰਮ ਹੈ। ਸਰਕਾਰ ਦੀ ਚਿੱਠੀ ਹੀ ਗੁੰਮ ਕਰ ਦਿੱਤੀ ਗਈ ਹੈ। ਜੇ ਇਸ ਤਰ੍ਹਾਂ ਹੀ ਹੋ ਜਾਵੇ ਤਾਂ ਤੁਸੀਂ ਦੇਖੋ ਕਿ ਹਾਲਤ ਕਿੰਨੀ

[ਕਾਮਰੇਡ ਹਰਦੇਵ ਅਰਸ਼ੀ]

ਸੀਰੀਅਸ ਹੋ ਸਕਦੀ ਹੈ। ਤੁਸੀਂ ਹੈਰਾਨ ਹੋਵੋਗੇ ਕਿ ਇਕ ਨਵਾਂ ਹੀ ਸਰਕੂਲਰ ਕੱਢ ਦਿੱਤਾ ਗਿਆ ਹੈ। 6-7 ਸੌ ਕਰੋੜ ਰੁਪਿਆ ਦਿੱਤਾ ਗਿਆ। ਇਹ ਕੋਈ ਛੋਟੀ ਅਮਾਊਂਟ ਨਹੀਂ ਹੈ। ਇਸ ਪੈਸੇ ਦੀ ਫੀਜ਼ੀਕਲ ਵੈਰੀਫਿਕੇਸ਼ਨ ਦਾ ਚੈਪਟਰ ਹੀ ਕਲੋਜ਼ ਕਰ ਦਿੱਤਾ ਗਿਆ ਹੈ। ਗਰਾਂਟਾਂ ਦਾ, ਵਿਕਾਸ ਦਾ ਕੰਮ ਤਾਂ ਆਖਰ ਪੰਚਾਇਤਾਂ ਅਤੇ ਅਫਸਰਾਂ ਨੇ ਹੀ ਦੇਖਣਾ ਹੈ। ਇਕ ਐਮ. ਐਲ. ਏ. ਨੂੰ ਜੇ ਕੋਈ ਕਹੇ ਕਿ ਉਹ ਜਾ ਕੇ ਇਕੱਲੀ ਇਕੱਲੀ ਇੱਟ ਦੀ ਨਿਗਰਾਨੀ ਕਰੇ ਤਾਂ ਇਹ ਤਾਂ ਪਾਸੀਬਲ ਹੀ ਨਹੀਂ ਹੈ। ਜਿਹੜਾ ਸਬੰਧਤ ਵਿਭਾਗ ਹੈ ਜਾਂ ਜਿਹੜੀ ਸਬੰਧਤ ਪੰਚਾਇਤ ਹੈ, ਉਸ ਦੀ ਜ਼ਿਆਦਾ ਜ਼ਿੰਮੇਵਾਰੀ ਹੈ। ਵਿਭਾਗ ਨੇ ਆਪਣੀ ਜ਼ਿੰਮੇਵਾਰੀ ਨਿਭਾਉਣ ਦੀ ਬਜਾਏ ਇਕ ਚਿੱਠੀ ਕੱਢ ਦਿੱਤੀ ਕਿ ਵਿਭਾਗ ਦੇ ਖਿਲਾਫ ਬਹੁਤ ਸਾਰੀਆਂ ਸ਼ਿਕਾਇਤਾਂ ਆਉਂਦੀਆਂ ਹਨ ਅਤੇ ਇਨ੍ਹਾਂ ਸ਼ਿਕਾਇਤਾਂ ਕਰਕੇ ਬਹੁਤ ਹੈਰਾਸਮੈਂਟ ਹੋ ਰਹੀ ਹੈ। ਇਸ ਕਰਕੇ ਚਾਹੇ ਕੋਈ ਵੀ ਸ਼ਿਕਾਇਤ ਹੈ, ਉਹ ਵਿਭਾਗ ਕੋਲ ਹੀ ਜਾਵੇਗੀ ਅਤੇ ਵਿਭਾਗ ਹੀ ਉਸ ਦੀ ਪੜਤਾਲ ਕਰੇਗਾ। ਮਤਲਬ ਜਿਹੜਾ ਕੁਰੱਪਸ਼ਨ ਕਰੇ ਉਸੇ ਨੂੰ ਹੀ ਜੱਜ ਬਣਾ ਦਿੱਤਾ ਹੈ। ਇਹ ਠੀਕ ਨਹੀਂ। ਕੀ ਇਤਰਾਜ਼ ਹੈ। ਜੇ ਸਿਵਲ ਦਾ ਹੋਰ ਅਧਿਕਾਰੀ ਪੜਤਾਲ ਕਰ ਲਵੇ। ਪਰ ਕਹਿੰਦੇ ਹਨ, ਜੀ ਨਹੀਂ, ਉਪਰੋਂ ਸਖਤ ਹਦਾਇਤਾਂ ਆਈਆਂ ਨੇ। ਕਿਉਂ, ਕਿਉਂਕਿ ਕਵਰ ਅੱਪ ਕਰਨ ਵਾਸਤੇ ਅਜਿਹਾ ਕੀਤਾ ਜਾਂਦਾ ਹੈ। ਸਪੀਕਰ ਸਾਹਿਬ, ਇਕ ਇਨ੍ਹਾਂ ਨੇ ਹੋਰ ਕਰ ਦਿੱਤਾ, ਅਫਸਰ ਇਸ ਨੂੰ ਮਹਿਸੂਸ ਨਾ ਕਰਨ ਪਰ ਮੈਂ ਕਿਸੇ ਦੇ ਅਧਿਕਾਰ ਵਧਾਉਣਾ ਜਾਂ ਘਟਾਉਣਾ ਨਹੀਂ ਚਾਹੁੰਦਾ। ਇਹ ਠੀਕ ਹੈ ਕਿ ਪਿੰਡਾਂ ਦੀ ਡਿਵੈਲਪਮੈਂਟ ਦੇ ਵਾਸਤੇ, ਪਿੰਡਾਂ ਦੇ ਵਿਕਾਸ ਵਾਸਤੇ ਬੀ. ਡੀ. ਓ., ਬੀ. ਡੀ. ਪੀ. ਓ., ਡੀ. ਸੀ. ਅਤੇ ਏ. ਡੀ. ਸੀ. ਦਾ ਕੀ ਰੋਲ ਹੁੰਦਾ ਹੈ। ਵਰਲਡ ਦੇ ਕਈ ਹੋਰ ਮੁਲਕਾਂ ਦੇ ਵਿਚ ਬੀ. ਡੀ. ਓ. ਸੱਭ ਤੋਂ ਵੱਧ ਤਾਕਤਵਰ ਅਧਿਕਾਰੀ ਹੁੰਦਾ ਹੈ ਹੋਰ ਜਿਹੜੇ ਅਫਸਰ ਹਨ ਉਹ ਉਸ ਤੋਂ ਛੋਟੇ ਹਨ। ਪਿੰਡਾਂ ਵਿਚ ਸਾਡੇ ਮੁਲਕ ਦੀ 70% ਆਬਾਦੀ ਰਹਿੰਦੀ ਹੈ ਜੇ ਪਿੰਡਾਂ ਦਾ ਵਿਕਾਸ ਕਰਨਾ ਹੈ ਤਾਂ ਬੀ. ਡੀ. ਓ. ਦਾ ਉਸ ਵਿਚ ਬੜਾ ਮਹੱਤਵਪੂਰਨ ਰੋਲ ਹੋਣਾ ਚਾਹੀਦਾ ਹੈ ਲੇਕਿਨ ਇਸ ਦੇ ਨਾਲ ਨਾਲ ਉਸਦੇ ਕੰਮ ਦੀ ਚੈਕਿੰਗ ਵੀ ਹੋਣੀ ਚਾਹੀਦੀ ਹੈ। ਉਸਦੇ ਕੰਮ ਦੀ ਅਕਾਊਂਟੇਬਿਲਟੀ ਵੀ ਹੋਵੇ। ਪਹਿਲਾਂ ਤਾਂ ਬੀ. ਡੀ. ਪੀ. ਓ. ਦੀ ਏ. ਸੀ. ਆਰ., ਐਸ. ਡੀ. ਐਮ. ਲਿਖਦਾ ਸੀ ਜਿਸ ਕਾਰਨ ਉਹ ਐਸ. ਡੀ. ਐਮ. ਅੱਗੇ ਜਵਾਬਦੇਹ ਹੁੰਦਾ ਸੀ, ਉਸ ਤੋਂ ਡਰਦਾ ਸੀ ਕਿ ਜੇ ਉਸ ਦੇ ਕੰਮ ਵਿਚ ਕੋਈ ਕਮੀ ਪੇਸ਼ੀ ਰਹਿ ਗਈ ਤਾਂ ਐਸ. ਡੀ. ਐਮ. ਉਸਦੀ ਜਵਾਬ-ਤਲਬੀ ਕਰ ਸਕਦਾ ਹੈ। ਲੇਕਿਨ ਹੁਣ ਕੀ ਕਰ ਦਿੱਤਾ ਕਿ ਐਸ. ਡੀ. ਐਮ. ਤੋਂ ਉਸ ਦਾ ਇਹ ਅਧਿਕਾਰ ਵਾਪਸ ਲੈ ਲਿਆ ਅਤੇ ਹੁਕਮ ਕਰ ਦਿੱਤੇ ਕਿ ਵੀ.ਡੀ.ਪੀ.ਓ. ਦੀ ਏ. ਸੀ. ਆਰ. ਮਹਿਕਮੇ ਦਾ ਡਿਪਟੀ ਡਾਇਰੈਕਟਰ ਲਿਖੇਗਾ। ਪਹਿਲਾਂ ਇਹ ਪੁਰਾਣੀ ਚੀਜ਼ ਚਲੀ ਆਉਂਦੀ ਸੀ। ਜੇ ਤਾਂ ਉਸਦੇ ਕੋਈ ਮਾੜੇ ਸਿੱਟੇ ਨਿਕਲਦੇ ਸਨ ਫਿਰ ਤਾਂ ਠੀਕ ਹੈ ਪਰ ਜੇ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਸੀ ਤਾਂ ਫਿਰ ਪੁਰਾਣਾ ਸਿਸਟਮ ਬਦਲਣ ਦੀ ਕੋਈ ਲੋੜ ਨਹੀਂ ਸੀ। ਸਪੀਕਰ ਸਾਹਿਬ, ਜਦੋਂ ਵੀ ਕੋਈ ਸ਼ਿਕਾਇਤਾਂ ਹੁੰਦੀਆਂ ਹਨ ਤਾਂ ਉਹ ਇਨ੍ਹਾਂ ਦੋਨਾਂ ਅਧਿਕਾਰੀਆਂ ਡੀ. ਸੀ. ਅਤੇ ਐਸ. ਡੀ.

ਐਮ. ਕੋਲ ਆਉਂਦੀਆਂ ਹਨ । ਕਿਸੇ ਮਹਿਕਮੇ ਦੀ ਕੋਈ ਸ਼ਿਕਾਇਤ ਹਵੇ ਸ਼ਿਕਾਇਤ ਕਰਨ ਵਾਲੇ ਨੇ ਇਨ੍ਹਾਂ ਦੇ ਅਧਿਕਾਰੀਆਂ ਦੇ ਕੋਲ ਜ਼ਰੂਰ ਜਾਣਾ ਹੈ ਪਰ ਜੇ ਉਨ੍ਹਾਂ ਅਧਿਕਾਰੀਆਂ ਕੋਲ ਕੋਈ ਤਾਕਤ ਨਹੀਂ, ਐਕਸ਼ਨ ਲੈਣ ਦਾ ਅਧਿਕਾਰ ਨਹੀਂ ਤਾਂ ਉਹ ਚੈੱਕ ਕੀ ਕਰ ਸਕਦੇ ਹਨ । ਇਸ ਤੋਂ ਇਲਾਵਾ ਜੇ. ਆਰ. ਵਾਈ. ਸਕੀਮ ਅਧੀਨ ਜਿੰਨਾ ਪੈਸਾ ਆਇਆ ਹੈ, ਕਰੋੜਾਂ ਰੁਪਿਆ ਆਇਆ ਹੈ । ਉਸ ਦੀਆਂ ਬਕਾਇਦਾ ਗਾਈਡ ਲਾਈਨਜ਼ ਬਣੀਆਂ ਹਨ ਕਿ ਇਹ ਪੈਸਾ ਕਿਵੇਂ ਦੇਣਾ ਹੈ, ਕਿਸ ਤਰ੍ਹਾਂ ਇਸ ਪੈਸੇ ਦੀ ਵੰਡ ਕਰਨੀ ਹੈ । ਇਹ ਸਾਰਾ ਪੈਸਾ ਸੈਂਟਰ ਤੋਂ ਆਉਂਦਾ ਹੈ ਇਹ ਵੀ ਦੱਸਿਆ ਗਿਆ ਹੈ ਕਿ ਇਹ ਪੈਸਾ ਪਾਪੂਲੇਸ਼ਨ ਦੇ ਆਧਾਰ ਤੇ ਦਿੱਤਾ ਗਿਆ ਹੈ । ਜੋ ਕੁਝ ਮੈਂ ਸਮਝਦਾ ਹਾਂ ਪਿੰਡਾਂ ਵਿਚ ਕਰਨ ਵਾਲਾ ਹੈ । ਡਾਕਟਰ ਸਾਹਿਬ, ਮੇਰੇ ਨਾਲ ਸਹਿਮਤ ਹੋਣਗੇ, ਪਿੰਡਾਂ ਵਿਚ ਹਾਲੇ ਵੀ ਬਹੁਤ ਕੁਝ ਕਰਨ ਵਾਲਾ ਹੈ, ਸ਼ਹਿਰੀ ਖੇਤਰ ਦੇ ਵਿਚ ਵੀ ਹਾਲੇ ਬਹੁਤ ਕੁਝ ਕਰਨ ਵਾਲਾ ਹੈ । ਪਿੰਡਾਂ ਦੇ ਵਿਚ 24 ਘੰਟੇ ਬਿਜਲੀ ਦੀ ਸਪਲਾਈ ਨਹੀਂ ਜਾਂਦੀ, ਪੀਣ ਵਾਲਾ ਪਾਣੀ ਪਿੰਡਾਂ ਵਿਚ ਨਹੀਂ ਮਿਲਦਾ, ਪਿੰਡਾਂ ਦੇ ਵਿਚ ਸਕੂਲ ਨਹੀਂ ਹਨ, ਜੇ ਸਕੂਲ ਹਨ ਤਾਂ ਇਮਾਰਤਾਂ ਨਹੀਂ ਹਨ, ਜੇ ਇਮਾਰਤਾਂ ਹਨ ਤਾਂ ਟੀਚਿੰਗ ਸਟਾਫ ਨਹੀਂ ਹੈ, ਜੇ ਹੋਰ ਸਾਰਾ ਕੁਝ ਹੈ ਤਾਂ ਮੈਟੀਰੀਅਲ ਨਹੀਂ ਹੈ । ਅੱਜ ਤੱਕ ਸ਼ਹਿਰੀ ਖੇਤਰਾਂ ਦੇ ਮੁਕਾਬਲੇ ਪੇਂਡੂ ਖੇਤਰ ਬਹੁਤ ਜ਼ਿਆਦਾ ਪਿੱਛੇ ਹਨ । ਇਸ ਕਰਕੇ ਉਥੇ ਵੱਧ ਤੋਂ ਵੱਧ ਪੈਸਾ ਲੱਗਣਾ ਚਾਹੀਦਾ ਹੈ ਔਰ ਇਹ ਪੈਸੇ ਲਾਉਣ ਦੇ ਨਾਲ ਨਾਲ ਇਹ ਵੀ ਜ਼ਰੂਰੀ ਬਣ ਜਾਂਦਾ ਹੈ ਕਿ ਉਸ ਤੇ ਸਖਤ ਸੁਪਰਵੀਜ਼ਨ ਵੀ ਰੱਖੀ ਜਾਵੇ । ਅਸੀਂ ਅਗਰ ਇਹ ਕਹਿ ਕੇ ਪਰੇ ਹੋ ਜਾਈਏ ਕਿ ਅਸੀਂ ਚੁਣੇ ਹੋਏ ਨੁਮਾਇੰਦੇ ਹਾਂ ਇਹ ਸਾਡਾ ਕੰਮ ਨਹੀਂ ਤਾ ਇਹ ਗਲਤ ਗੱਲ ਹੋਵੇਗੀ । ਸਗੋਂ ਚੁਣੇ ਹੋਏ ਨੁਮਾਇੰਦੇ ਹੋਣ ਕਰਕੇ ਸਾਡੀ ਇਹ ਵਿਸ਼ੇਸ਼ ਤੌਰ ਤੇ ਕੁਝ ਜ਼ਿਆਦਾ ਜ਼ਿੰਮੇਵਾਰੀ ਹੈ । ਜੇ ਅਸੀਂ ਆਪੋਜੀਸ਼ਨ ਦੇ ਵਿਚ ਬੈਠ ਕੇ ਕੋਈ ਨੁਕਤਾਚੀਨੀ ਕਰਦੇ ਹਾਂ ਇਹ ਕੇਵਲ ਨੁਕਤਾਚੀਨੀ ਕਰਨ ਵਾਸਤੇ ਹੀ ਨਹੀਂ ਕੀਤੀ ਜਾਂਦੀ । ਸਗੋਂ ਸਾਨੂੰ ਸਾਰਿਆਂ ਨੂੰ ਸਮੁੱਚੇ ਰੂਪ ਵਿਚ ਇਨ੍ਹਾਂ ਚੀਜ਼ਾਂ ਤੇ ਪਹਿਰਾ ਦੇਣਾ ਚਾਹੀਦਾ ਹੈ ਕਿ ਜੋ ਪੈਸਾ ਜਿਸ ਭਾਵਨਾ ਨਾਲ ਦਿੱਤਾ ਜਾਵੇ, ਜਿਸ ਮੰਤਵ ਲਈ ਦਿੱਤਾ ਜਾਵੇ ਉਹ ਪੂਰਾ ਹੋ ਰਿਹਾ ਹੈ ਜਾਂ ਨਹੀਂ ਜਾਂ ਕਿ ਉਸ ਵਿਚ ਕੋਈ ਗੜਬੜ ਤਾਂ ਨਹੀਂ ਹ ਰਹੀ । ਜੇ ਤੁਸੀਂ ਇਹ ਗੱਲਾਂ ਅਮਲ ਵਿਚ ਲਿਆਓ ਤਾਂ ਹੀ ਇਸ ਦੇ ਕੁਝ ਚੰਗੇ ਸਿੱਟੇ ਨਿਕਲ ਸਕਦੇ ਹਨ । ਜਦੋਂ ਅਸੀਂ ਇਸ ਪਵਿੱਤਰ ਸਦਨ ਦੇ ਵਿਚ ਹਰ ਰੋਜ਼ ਰਾਸ਼ਟਰ ਪਿਤਾ ਜੀ ਦੇ ਦਰਸ਼ਨ ਕਰਦੇ ਹਾਂ ਜਿਸ ਨੇ ਕਦੇ ਇਹ ਕਿਹਾ ਸੀ ਕਿ ਮੇਰਾ ਭਾਰਤ ਪਿੰਡਾਂ ਵਿਚ ਵਸਦਾ ਹੈ ਇਹ ਕਹਿਣ ਵਿਚ ਜੋ ਉਸ ਦੇ ਜਜ਼ਬਾਤ ਸੀ ਸਾਨੂੰ ਦੇਖਣਾ ਚਾਹੀਦਾ ਹੈ ਕਿ ਅੱਜ 45 ਸਾਲਾਂ ਦੇ ਬਾਅਦ ਵੀ ਅਸੀਂ ਉਸ ਰਾਸ਼ਟਰ ਪਿਤਾ ਦਾ ਉਹ ਸੁਪਨਾ ਪੂਰਾ ਨਹੀਂ ਕਰ ਸਕੇ । ਯਤਨ ਬਹੁਤ ਕੀਤੇ ਗਏ ਹਨ ਔਰ ਜਿੰਨੇ ਵੀ ਕੀਤੇ ਗਏ ਹਨ ਉਸ ਤੇ ਪਰਾਪਰ ਚੈਕ ਨਹੀਂ ਰੱਖਿਆ । ਜਿਸ ਕਰਕੇ ਜਿਹੜਾ ਥੋੜ੍ਹਾ ਬਹੁਤ ਅਮਲ ਵਿਚ ਆਇਆ ਉਹ ਰਸਤੇ ਵਿਚ ਹੀ ਦੱਮ ਤੋੜ ਗਿਆ । ਜੋ ਏਨੇ ਚੰਗੇ ਚੰਗੇ ਸੁਝਾਅ ਏਥੇ ਮੇਰੇ ਭਰਾਵਾਂ ਨੇ ਤੁਹਾਡੇ ਸਾਹਮਣੇ ਰੱਖੇ ਹਨ ਅਸੀਂ ਇਸ ਗੱਲ ਦੀ ਸ਼ਲਾਘਾ ਕਰਦੇ ਹਾਂ ਕਿ ਜੋ ਕਮਿਸ਼ਨ ਬਣਿਆ ਉਨ੍ਹਾਂ ਨੇ ਬੜੀ ਮਿਹਨਤ ਕੀਤੀ ਜੇ ਅਸੀਂ ਇਸ ਗੱਲ ਨੂੰ ਨਜ਼ਰ ਅੰਦਾਜ਼ ਕਰ

[ਕਾਮਰਡ ਹਰਦੇਵ ਅਰਸ਼ੀ]
ਦਿਆਂਗੇ ਤਾਂ ਇਹ ਝੂਠ ਹੋਏਗਾ। ਕਮਿਸ਼ਨ ਨੇ ਗਰਾਸ ਰੂਟ ਲੈਵਲ ਤੇ ਜਾ ਕੇ ਕੰਮ ਕੀਤਾ ਹੈ, ਉਹ ਸੋਸਾਇਟੀਜ਼ ਨੂੰ ਵੀ ਮਿਲੇ ਹਨ, ਬਲਾਕ ਸੰਮਤੀਆਂ ਨੂੰ ਵੀ ਮਿਲੇ ਹਨ ਔਰ ਹੋਰ ਵੀ ਸਬੰਧਤ ਲੋਕਾਂ ਨੂੰ ਮਿਲੇ ਹਨ। ਉਨ੍ਹਾਂ ਨੇ ਸਾਰੇ ਸਬੰਧਤ ਲੋਕਾਂ ਨੂੰ ਲੈਟਰ ਵੀ ਲਿਖੇ ਔਰ ਬੜੀਆਂ ਕੋਸ਼ਿਸ਼ਾਂ ਦੇ ਸਦਕਾ ਉਨ੍ਹਾਂ ਨੇ ਸਾਨੂੰ ਇਹ ਨਿਚੋੜ ਕੱਢ ਕੇ ਦਿੱਤਾ ਹੈ। ਸਪੀਕਰ ਸਾਹਿਬ, ਇਹ ਨਿਚੋੜ ਸਾਡੀ ਪੂਰੀ ਤਸੱਲੀ ਨਹੀਂ ਕਰਦਾ। ਕੁਝ ਗੱਲਾਂ ਇਸ ਵਿਚ ਚੰਗੀਆਂ ਹਨ, ਕੁਝ ਚੰਗੀਆਂ ਨਹੀਂ ਹਨ। ਹੁਣ ਕਮਿਸ਼ਨ ਨੇ ਜ਼ਿੰਮੇਵਾਰੀ ਸਰਕਾਰ ਤੇ ਪਾ ਦਿੱਤੀ। ਹੁਣ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਮਿਥੇ ਸਮੇਂ ਦੇ ਅੰਦਰ ਜੋ ਲੋਕਾਂ ਦੇ ਨਾਲ ਵਾਅਦੇ ਕੀਤੇ ਹਨ ਉਸ ਅਨੁਸਾਰ ਕਾਰਵਾਈ ਕਰੇ। ਇਹ ਨਾ ਕਰਿਓ ਕਿ ਜਿਸ ਤਰ੍ਹਾਂ ਪਹਿਲਾਂ 1992 ਵਿਚ ਅਮੈਂਡਮੈਂਟ ਹੋਈ ਫਿਰ ਦੋ ਸਾਲ ਤੁਸੀਂ ਕੋਈ ਐਕਟ ਬਣਾਉਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। 1994 ਵਿਚ ਜਾ ਕੇ ਐਕਟ ਬਣਿਆ। ਫਿਰ ਕਮਿਸ਼ਨ ਦੀ ਸਥਾਪਨਾ ਕਰ ਦਿਤੀ ਗਈ। ਉਸ ਤੋਂ ਮਗਰੋਂ ਕਮਿਸ਼ਨ ਨੇ ਹੋਰ ਟਾਈਮ ਲੈ ਲਿਆ। 9 ਮਹੀਨੇ ਕਮਿਸ਼ਨ ਦੀ ਰਿਪੋਰਟ ਲੇਅ ਕਰਨ ਵਿਚ ਹੀ ਲਗਾ ਦਿੱਤੇ। ਸਰਕਾਰ ਨੇ ਲੋਕਾਂ ਨਾਲ ਜੋ ਵਾਅਦੇ ਕੀਤੇ ਹੋਏ ਹਨ ਇਸ ਪਵਿੱਤਰ ਹਾਊਸ ਦੇ ਵਿਚ ਲੋਕਾਂ ਵਿਚ ਸਰਕਾਰ ਦਾ ਤਾਂ ਹੀ ਕਾਨਫੀਡੈਂਸ ਬਣੇਗਾ ਜੇ ਉਨ੍ਹਾਂ ਵਾਇਦਿਆਂ ਨੂੰ ਨਿਸ਼ਚਿਤ ਸਮੇਂ ਦੇ ਅੰਦਰ ਅੰਦਰ ਸਿਰੇ ਚਾੜ੍ਹਿਆ ਜਾਵੇ ਔਰ ਉਸ ਸਪਿਰਟ ਦੇ ਵਿਚ ਲਾਗੂ ਕੀਤਾ ਜਾਵੇ। ਏਨੇ ਸ਼ਬਦ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਆਪਣੀ ਥਾਂ ਲੈਂਦਾ ਹੈ।

**ਸ਼੍ਰੀ ਸਪੀਕਰ** : ਜੋ ਆਨਰੇਬਲ ਮੈਂਬਰਜ਼ ਬੋਲਣਾ ਚਾਹੁੰਦੇ ਹਨ ਓਹ ਕਿਰਪਾ ਕਰਕੇ ਆਪਣੇ ਨਾਂ ਦੇ ਦੇਣਾ।

**ਸ਼੍ਰੀ ਮਦਨ ਮੋਹਨ ਮਿੱਤਲ** : (ਨੰਗਲ) ਸਪੀਕਰ ਸਾਹਿਬ, ਇਹ ਜੋ ਪੰਜਾਬ ਫਾਈਨਾਂਸ ਕਮਿਸ਼ਨ ਨੇ ਆਪਣੀ ਪਹਿਲੀ ਰਿਪੋਰਟ ਦਸੰਬਰ, 1995 ਵਿਚ ਦਿੱਤੀ ਹੈ। ਉਸ ਉਤੇ ਮੇਰੇ ਦੋਸਤ ਅਰਸ਼ੀ ਸਾਹਿਬ ਨੇ ਕਾਫੀ ਵਿਸਥਾਰ ਵਿਚ ਦੱਸਿਆ ਹੈ ਔਰ ਇਸ ਰਿਪੋਰਟ ਵਿਚ....(ਵਿਘਨ)

**ਸ਼੍ਰੀ ਸਪੀਕਰ** : ਇਸ ਦੇ ਬਾਵਜੂਦ ਕਿ ਮੈਂ ਮੈਂਬਰਜ਼ ਨੂੰ ਨਾਂ ਦੇਣ ਬਾਰੇ ਕਿਹਾ ਹੈ। ਟਰੈਜ਼ਰੀ ਬੈਂਚਾਂ ਵਲੋਂ ਮੇਰੇ ਕੋਲ ਕੋਈ ਨਾਂ ਨਹੀਂ ਆਇਆ Please send the name if anybody is intererstcd to speak.

**ਸ਼੍ਰੀ ਮਦਨ ਮੋਹਨ ਮਿੱਤਲ** : ਚੈਪਟਰ-7 ਵਿਚ ਇਸ ਰਿਪੋਰਟ ਦੇ ਸ਼ੁਰੂ ਵਿਚ ਉਨ੍ਹਾਂ ਨੇ ਇਸ ਗੱਲ ਦੀ ਪੂਰੀ ਗੌਰ ਕੀਤੀ ਹੈ ਕਿ ਲੋਕਲ ਸੈਲਫ ਗੌਰਮਿੰਟ ਤੇ ਨੀਚਲੇ ਲੈਵਲ ਤੇ ਪੰਚਾਇਤ ਤੇ ਮਿਊਂਸਿਪਲ ਕੌਂਸਲ ਕਿਵੇਂ ਹੋਂਦ ਵਿਚ ਆਈ ਅਤੇ ਇਸ ਨੂੰ ਛੋਟੇ ਗਣਤੰਤਰ ਦਾ ਦਰਜਾ ਦਿਤਾ ਗਿਆ ਹੈ। ਵੈਸੇ ਵੀ ਹਿੰਦੁਸਤਾਨ ਜਮਹੂਰੀਅਤ ਪਸੰਦ ਦੇਸ਼ ਹੈ। ਭਾਵੇਂ ਪਹਿਲਾਂ ਹਿੰਦੁਸਤਾਨ ਵਿਚ ਅਲੱਗ ਅਲੱਗ ਰਾਜ ਸਨ ਪਰ ਤਾਂ ਵੀ ਉਹ ਗਣਤੰਤਰੀ ਰਾਜ ਸਨ ਅਤੇ ਇਸ ਦੇ ਬਾਵਜੂਦ ਵੀ ਇਹ ਮਲਕ ਹਿੰਦੁਸਤਾਨ ਕਹਿਲਾਉਂਦਾ

ਸੀ ਅਤੇ ਸਾਰਾ ਸੰਸਾਰ ਇਸ ਨੂੰ ਇਕ ਮੁਲਕ ਦੇ ਤੌਰ ਤੇ ਦੇਖਦਾ ਰਿਹਾ ਹੈ it was known as one country, one nation, one people. ਅੱਜ ਜੇਕਰ ਅਸੀਂ ਇਕ ਲਿਖਤੀ ਕੌਂਸਟੀਚਿਊਸ਼ਨ ਵਿਧਾਨ ਬਣਾਇਆ ਹੈ ਅਤੇ ਉਸ ਨੂੰ ਇੰਡੀਪੈਂਡੈਂਟ ਦੀ ਸ਼ਕਲ ਦਿੱਤੀ ਹੈ, ਉਹ ਦੇਸ਼ ਦੀ ਸੌਵਰਨਿਟੀ ਲਈ ਹੈ। They are sovereignty of the people, they are sovereignty of the nation. ਇਥੇ ਸੌਵਰਨਿਟੀ ਕਿੰਗ ਦੀ ਨਹੀਂ ਹੈ। ਲੋਕ ਉਸ ਸੌਵਰਨਿਟੀ ਵਾਸਤੇ ਨੁਮਾਇੰਦੇ ਚੁਣ ਕੇ ਭੇਜਦੇ ਹਨ ਜਿਹੜੇ ਕਿ ਦੇਸ਼ ਦੀ ਸੇਵਾ ਕਰਦੇ ਹਨ। ਉਸੇ ਤਰੀਕੇ ਦੇ ਨਾਲ ਨੀਚਲੇ ਪੱਧਰ ਤੇ ਡੈਮੋਕਰੇਸੀ ਫਲੌਰਿਸ਼ ਹੋਵੇ, ਡੈਮੋਕਰੇਸੀ ਕਦਰਾਂ ਲੋਕਾਂ ਤੀਕ ਪਹੁੰਚਣ, ਉਸ ਦੇ ਵਾਸਤੇ ਹੀ ਇਹ ਮਿਊਂਸਪੈਲਟੀਜ਼ ਤੇ ਪੰਚਾਇਤਾਂ ਬਣੀਆਂ ਸਨ। ਜਿਉਂ ਜਿਉਂ ਵਕਤ ਬੀਤਦਾ ਗਿਆ ਅਤੇ ਉਸ ਦੇ ਵਿਚ ਕੁਝ ਦਿੱਕਤਾਂ ਮਹਿਸੂਸ ਹੋਈਆਂ, ਕਮੀਆਂ ਮਹਿਸੂਸ ਹੋਈਆਂ ਤਾਂ ਕਾਨੂੰਨ ਵਿਚ ਤਰਮੀਮ ਹੁੰਦੀ ਆਈ। ਆਖਰ ਵਿਚ ਵਿਧਾਨ ਵਿਚ ਤਰਮੀਮ ਪੰਚਾਇਤੀ ਰਾਜ ਬਿੱਲ ਅਤੇ ਨਾਗਰਿਕ ਬਿੱਲ ਵਜੋਂ ਹੋਈ ਅਤੇ ਉਸ ਦੇ ਵਿਚ ਜੋ ਚੀਜ਼ਾਂ ਆਈਆਂ ਉਸ ਦੇ ਨਾਲ ਇਨਾਂ ਦੀ ਮਹੱਤਤਾ ਹੋਰ ਵੀ ਵਧ ਗਈ। ਚੋਣ ਕਿਸ ਤਰ੍ਹਾਂ ਹੋਵੇਗੀ, ਉਸ ਦੇ ਫਾਈਨੈਂਸ਼ੀਅਲ ਰਿਸੋਰਸਿਜ਼ ਕੀ ਹੋਣਗੇ, ਉਸ ਦੀ ਪ੍ਰੋਵੀਜ਼ਨ ਕੀਤੀ ਗਈ। ਇਸ ਦੇ ਨਾਲ ਸਾਡੇ ਇਹ ਦੋ ਅਦਾਰੇ ਪੰਚਾਇਤ ਅਤੇ ਲੋਕਲ ਬਾਡੀਜ਼ ਦੀ ਇਸ ਡੈਮੋਕਰੇਟਿਕ ਸੈੱਟ-ਅੱਪ ਵਿਚ ਹੋਰ ਵੀ ਮਹੱਤਤਾ ਵਧ ਗਈ। ਇਹ ਗੱਲ ਜ਼ਰੂਰੀ ਹੈ ਕਿ ਫਾਈਨਾਂਸ ਕਮਿਸ਼ਨ ਨੇ ਮਿਹਨਤ ਕੀਤੀ ਹੈ। ਪੰਚਾਇਤਾਂ ਅਤੇ ਲੋਕਲ ਬਾਡੀਜ਼ ਦੇ ਕੰਮਾਂ ਨੂੰ ਸਟੱਡੀ ਕੀਤਾ ਹੈ, ਬੜਾ ਟਾਈਮ ਲਗਾਇਆ ਹੈ ਅਤੇ ਚੰਗੀ ਤਰ੍ਹਾਂ ਸੋਚ ਵਿਚਾਰ ਕੇ ਅਤੇ ਵਿਸਥਾਰ ਵਿਚ ਜਾ ਕੇ ਬੜਾ ਟਾਈਮ ਲਗਾਇਆ ਹੈ ਅਤੇ ਉਨ੍ਹਾਂ ਦੀਆਂ ਸਮੱਸਿਆਵਾਂ ਦੇ ਸਮਾਧਾਨ ਵਾਸਤੇ ਕਿ ਫਾਈਨੈਂਸ਼ੀਅਲ ਰਿਸੋਰਸਿਜ਼ ਕਿਵੇਂ ਵਧ ਸਕਦੇ ਹਨ, ਇਨ੍ਹਾਂ ਸਭ ਬਾਰੇ ਵਿਸਥਾਰ ਨਾਲ ਅਧਿਐਨ ਕੀਤਾ ਹੈ ਅਤੇ ਆਪਣੀਆਂ ਕੁਝ ਰਿਕੁਮੈਂਡੇਸ਼ਨਜ਼ ਦਿਤੀਆਂ ਹਨ। ਉਨ੍ਹਾਂ ਵਿਚੋਂ ਕੁਝ ਰਿਕੁਮੈਂਡੇਸ਼ਨ ਦੇ ਨਾਲ ਅਸੀਂ ਸਹਿਮਤ ਹਾਂ ਅਤੇ ਕੁਝ ਨਾਲ ਸਹਿਮਤ ਨਹੀਂ ਹਾਂ। ਲੇਕਿਨ ਮਿਹਨਤ ਜ਼ਰੂਰ ਕੀਤੀ ਹੈ, ਮੈਂ ਇਸ ਗੱਲ ਦੀ ਸ਼ਲਾਘਾ ਕਰਦਾ ਹਾਂ। ਪਰ ਇਹ ਰਿਪੋਰਟ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਜੋ ਉਨ੍ਹਾਂ ਦੇ ਸਾਹਮਣੇ ਪਰਸੈਪਸ਼ਨ ਸੀ ਉਹ ਹਿੰਦੁਸਤਾਨ ਦੇ ਗ੍ਰਾਮੀਣ ਖੇਤਰਾਂ ਵਿਚ ਰਹਿਣ ਵਾਲੇ, ਲਿਮਿਟਡ ਸੋਰਸਿਜ਼ ਵਾਲੇ ਲੋਕਾਂ ਦੀ ਆਮਦਨ ਬਾਰੇ ਨਹੀਂ ਸੀ। ਸਗੋਂ ਵਿਦੇਸ਼ੀ ਸੈਰ ਕਰਨਾ ਅਤੇ ਯੂਰਪੀਨ ਕੰਟਰੀਜ਼ ਵਿਚ ਉਥੋਂ ਪਿੰਡਾਂ ਦੇ ਰਹਿਣ ਵਾਲੇ ਲੋਕਾਂ ਦੀ ਕਮਾਈ ਦੇ ਸਾਧਨ ਨੂੰ ਮੈਂ ਸਮਝਦਾ ਹਾਂ ਕਿ ਮੱਦੇਨਜ਼ਰ ਰਖਦਿਆਂ ਇਸ ਦੀਆਂ ਸਿਫਾਰਸ਼ਾਂ ਕੀਤੀਆਂ ਹਨ ਜਿਹੜੀਆਂ ਕਿ ਅੱਜ ਦੇ ਸਮੇਂ ਵਿਚ ਲਾਗੂ ਨਹੀਂ ਹੋ ਸਕਦੀਆਂ ਅਤੇ ਸ਼ਾਇਦ ਲੋਕ ਵੀ ਇਸ ਨੂੰ ਇੰਪਲੀਮੈਂਟ ਨਹੀਂ ਕਰ ਸਕਣਗੇ। ਸਪੀਕਰ ਸਾਹਿਬ, ਅਸੀਂ ਇਕ ਐਸੇ ਦੌਰ ਵਿਚੋਂ ਗੁਜ਼ਰੇ ਹਾਂ। 1989 ਵਿਚ ਜਦੋਂ ਵੀ. ਪੀ. ਸਿੰਘ ਦੀ ਸਰਕਾਰ ਬਣੀ ਤਾਂ ਸ੍ਰੀ ਨਿਰਮਲ ਮੁਖਰਜੀ ਪੰਜਾਬ ਦੇ ਗਵਰਨਰ ਆਏ ਸੀ। ਉਸ ਤੋਂ ਪਹਿਲਾਂ ਉਹ ਜੰਮੂ ਕਸ਼ਮੀਰ ਦੇ ਚੀਫ ਸੈਕਟਰੀ ਸਨ। ਜਦੋਂ ਉਹ ਜੰਮੂ ਦੇ ਚੀਫ ਸੈਕਟਰੀ ਸਨ ਤਾਂ ਉਨ੍ਹਾਂ ਨੇ ਇਕ ਡਿਸਟ੍ਰਿਕਟ ਡਿਵੈਲਪਮੈਂਟ ਬੋਰਡ ਦੀ ਕਲਪਨਾ ਕੀਤੀ ਸੀ, ਉਸ ਦੀ ਸਥਾਪਨਾ ਕੀਤੀ ਅਤੇ ਉਸ

[ਸ੍ਰੀ ਮਦਨ ਮੋਹਨ ਮਿੱਤਲ]

ਕਲਪਨਾ ਨੂੰ ਲੈ ਕੇ ਕਿ ਇਸ ਫਾਈਨੈਂਸ਼ੀਅਲ ਸਿਸਟਮ ਨੂੰ ਡੀਸੈਂਟਰੇਲਾਈਜ਼ ਕਰਨ ਵਾਸਤੇ ਔਰ ਪੰਜਾਬ ਦੀ ਜਨਤਾ ਦੀ ਅਟੈਨਸ਼ਨ ਡਾਈਵਰਟ ਕਰਨ ਵਾਸਤੇ ਔਂਡ ਫਾਈਨੈਂਸ਼ਲ ਰਿਸੋਰਸਿਜ਼ ਨੂੰ ਯੂਟੇਲਾਈਜ਼ੇਸ਼ਨ ਕਰਨ ਵਾਸਤੇ, ਉਨ੍ਹਾਂ ਨੇ ਇਥੇ ਇਕ ਨਵੀਂ ਸਕੀਮ ਉਨਤ ਗਰਾਮ' ਦੀ ਸ਼ੁਰੂ ਕੀਤੀ ਸੀ। ਜਿਸ ਦੇ ਨਾਲ ਡਿਸਟ੍ਰਿਕਟ ਡਿਵੈਲਪਮੈਂਟ ਬੋਰਡ ਬਣੇ ਅਤੇ ਸੈਕਟਰੀ ਲੈਵਲ ਦੇ ਅਧਿਕਾਰੀ ਨੂੰ ਜਾਂ ਡਿਵੀਜ਼ਨ ਦੇ ਕਮਿਸ਼ਨਰ ਨੂੰ ਇਸ ਦਾ ਚੇਅਰਮੈਨ ਬਣਾਇਆ ਗਿਆ ਅਤੇ ਡਿਪਟੀ ਕਮਿਸ਼ਨਰ ਨੂੰ ਬਤੌਰ ਮੈਂਬਰ ਸੈਕਟਰੀ ਸ਼ਾਮਿਲ ਕੀਤਾ ਗਿਆ ਤਾਂ ਕਿ ਫਾਈਨੈਂਸ਼ੀਅਲ ਰਿਸੋਰਸਿਜ਼ ਨੂੰ ਡੀਸੈਂਟਰੇਲਾਈਜ਼ ਕਰਕੇ ਪਿੰਡਾਂ ਦੀ ਡਿਵੈਲਪਮੈਂਟ ਹੋ ਸਕੇ। ਇਸ ਦੇ ਨਾਲ ਲੋਕਾਂ ਦੀ ਅਟੈਨਸ਼ਨ ਡਾਈਵਰਟ ਹੁੰਦੀ ਹੈ। ਔਰ ਪੈਸਾ ਵੀ ਹੇਠਲੇ ਪੱਧਰ ਤੇ ਜਾ ਕੇ ਇਸਤੇਮਾਲ ਹੋਣ ਲੱਗਿਆ ਅਤੇ ਇਸ ਤਰ੍ਹਾਂ ਪਿੰਡਾਂ ਦੀ ਡਿਵੈਲਪਮੈਂਟ ਹੋਣ ਲੱਗੀ ਜਿਸ ਦੀ ਮੈਨੂੰ ਬੜੀ ਖੁਸ਼ੀ ਹੈ। ਜੋ ਸਰਕਾਰ ਚੁਣ ਕੇ ਆਈ ਤੇ ਸਰਦਾਰ ਬੇਅੰਤ ਸਿੰਘ ਜੀ ਨੇ ਵੀ ਉਸੇ ਸਕੀਮ ਨੂੰ ਪਿੱਕ ਅੱਪ ਕਰਕੇ ਭਾਵੇਂ ਨਾਮ ਉਸ ਦਾ ਸੁੰਦਰ ਗਰਾਮ ਸਕੀਮ ਦਿੱਤਾ ਔਰ ਉਸੇ ਤਰੀਕੇ ਨਾਲ ਡੀਸੈਂਟਰੇਲਾਈਜ਼ ਕਰਕੇ, ਉਸ ਪੈਸੇ ਨੂੰ ਇਸਤੇਮਾਲ ਕਰਕੇ ਪਿੰਡਾਂ ਦੇ ਵਿਚ ਲੋਕਾਂ ਨੂੰ ਡਿਵੈਲਪਮੈਂਟ ਵੱਲ ਇਨਵਾਲਵ ਕੀਤਾ ਔਰ ਪਿੰਡਾਂ ਦੇ ਵਿੱਚ ਉਸਾਰੀ ਹੋਈ। ਇਸ ਵਿਚ ਬਹੁਤ ਸਾਰਾ ਫੰਡ ਈਅਰ ਮਾਰਕ ਸਕੀਮਾਂ ਵਾਸਤੇ ਗਿਆ ਔਰ ਕੁਝ ਦੂਸਰੇ ਤਰੀਕੇ ਨਾਲ ਵੀ ਗਿਆ। ਇਹ ਠੀਕ ਹੈ ਜਿਵੇਂ ਅਰੜੀ ਸਾਹਿਬ ਨੇ ਕਿਹਾ ਹੈ ਕਿ ਪੂਰਾ ਪੈਸਾ ਪਿੰਡਾਂ ਵਿਚ ਨਹੀਂ ਗਿਆ ਲੇਕਿਨ ਕੁਝ ਪੈਸਾ ਗਿਆ ਹੈ ਅਤੇ ਡਿਵੈਲਪਮੈਂਟ ਵਾਸਤੇ ਗਿਆ ਹੈ ਔਰ ਇਹ ਗੱਲ ਬਿਲਕੁੱਲ ਠੀਕ ਹੈ ਕਿ ਰਾਜੀਵ ਗਾਂਧੀ ਜੀ, ਪ੍ਰਧਾਨ ਮੰਤਰੀ ਸੀ ਔਰ ਉਨ੍ਹਾਂ ਨੇ ਇਹ ਗੱਲ ਕਹੀ ਸੀ ਕਿ ਜੇਕਰ ਮੈਂ ਦਿੱਲੀ ਤੋਂ ਸੌ ਰੁਪਿਆ ਡਿਵੈਲਪਮੈਂਟ ਵਾਸਤੇ ਭੇਜਦਾ ਹਾਂ If I put in hundred rupees in the pipe from Delhi, when it reaches to the source of consumption, only fifteen rupees are left to be utilised and 85% of that which is put in the pipe is evaporated, from which source, he could not understand. ਸ੍ਰੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਵੀ ਇਹ ਪੈਸਾ ਜੋ ਜਾਂਦਾ ਹੈ, ਉਹ ਪੂਰਾ ਇਸਤੇਮਾਲ ਨਹੀਂ ਹੋ ਰਿਹਾ। ਅੱਜ ਵੀ ਉਥੇ ਜੋ ਕਰਮਚਾਰੀ ਯੂਟੇਲਾਈਜ਼ੇਸ਼ਨ ਸਰਟੀ-ਫਿਕੇਟ ਦੇਣ ਵਾਸਤੇ ਹਨ ਔਰ ਜਦ ਤੱਕ ਯੂਟਲਾਈਜ਼ੇਸ਼ਨ ਸਰਟੀਫਿਕੇਟ ਨਾ ਦਿੱਤਾ ਜਾਵੇ, ਪੰਚਾਇਤ ਨੂੰ ਅਗਲੀ ਗਰਾਂਟ ਨਹੀਂ ਦਿੱਤੀ ਜਾਂਦੀ ਔਰ ਯੂਟੇਲਾਈਜ਼ੇਸ਼ਨ ਸਰਟੀਫਿਕੇਟ ਦੇਣ ਵਾਸਤੇ ਜਿਨ੍ਹਾਂ ਅਧਿਕਾਰੀਆਂ ਦੀ ਡਿਊਟੀ ਹੈ, ਉਸ ਦੀ ਮਈਅਰਮੈਂਟ ਕਰਨ ਵੇਲੇ ਸਰਟੀਫਿਕੇਟ ਦੇਣ ਵੇਲੇ there are many ifs and buts ਔਰ ਕਿੰਤੂ ਪਰੰਤੂ ਹੋਣ ਦੇ ਨਾਤੇ ਕਾਫੀ ਗੜਬੜਾਂ ਹੁੰਦੀਆਂ ਹਨ। ਮੈਂ ਸਮਝਦਾ ਹਾਂ ਕਿ ਜਿਥੇ ਅਸੀਂ ਰਿਸੋਰਸਿਜ਼ ਜੁਟਾਉਣ ਦੀ ਗੱਲ ਕਰਦੇ ਹਾਂ, ਮੈਂ ਸਮਝਦਾ ਹਾਂ ਕਿ ਸ਼ਾਇਦ ਰਿਸੋਰਸਿਜ਼ ਜੁਟਾਉਣ ਦੀ ਲੋੜ ਹੀ ਨਾ ਪਵੇ ਅਗਰ ਹੇਠਲੇ ਲੇਵਲ ਤੇ ਖਰਚੇ ਦੀ ਠੀਕ ਤਰੀਕੇ ਨਾਲ ਸਕਰੂਟਨੀ ਹੋ ਜਾਵੇ ਔਰ ਖਰਚਾ ਹੋਣ ਤੋਂ ਬਾਅਦ ਉਸ ਦੇ ਸਰਟੀਫਿਕੇਟ ਦੇਣ ਵਾਸਤੇ ਲੈਣ ਦੇਣ ਦਾ ਸਿਸਟਮ ਬੰਦ ਹੋ ਜਾਵੇ, ਕਾਫੀ ਕੁਝ ਇਸ ਦੇ ਵਿਚ ਚੈਕ ਹੋ ਸਕਦਾ ਹੈ। ਅੱਜ ਵੀ

ਬਹੁਤ ਸਾਰੇ ਪਿੰਡਾਂ ਦੇ ਵਿਚ ਪੈਸਾ ਜਾਂਦਾ ਹੈ ਔਰ ਕੁਝ ਫੇਵਰੇਟ ਸਰਪੰਚਾਂ ਦੇ ਕੋਲ ਚਲਾ ਜਾਂਦਾ ਹੈ, ਜਿਨ੍ਹਾਂ ਕੋਲ ਆਲਰੇਡੀ ਪੈਸਾ ਹੁੰਦਾ ਹੈ ਅਤੇ ਉਹ ਸੋਚਦੇ ਹਨ ਕਿ ਅਸੀਂ ਇਸ ਨੂੰ ਵਰਤੀਏ ਕਿੱਥੇ । ਕਈ ਪਿੰਡ ਐਸੇ ਹਨ, ਜਿਥੇ ਪੈਸੇ ਘੱਟ ਹਨ ਪਰ ਕਈ ਪਿੰਡ ਐਸੇ ਹਨ, ਜਿਨ੍ਹਾਂ ਦਾ ਓਵਰ ਐਸਟੀਮੇਟ ਹੋਇਆ ਹੈ ਅਤੇ ਪੈਸਾ ਵਰਤਿਆ ਨਹੀਂ ਗਿਆ ਔਰ ਉਨ੍ਹਾਂ ਕੋਲ ਸਰਪਲੱਸ ਮਨੀ ਪਈ ਹੈ । ਸੋ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਇਸ ਕਮਿਸ਼ਨ ਨੇ ਸਿਫਾਰਸ਼ਾਂ ਕੀਤੀਆਂ ਹਨ ਉਨ੍ਹਾਂ ਵਿਚੋਂ ਸਰਕਾਰ ਨੇ ਸਿਰਫ ਪੰਜ ਮੰਨੀਆਂ ਹਨ । ਉਨ੍ਹਾਂ ਨੇ ਤਾਂ ਬਹੁਤ ਸਾਰੀਆਂ ਸਿਫਾਰਸ਼ਾਂ ਦਿੱਤੀਆਂ ਹਨ ਪਰ ਸਰਕਾਰ ਨੇ ਸਿਰਫ ਸਟੈਂਪ ਡਿਊਟੀ, ਪੰਜਾਬ ਮੋਟਰ ਵਹੀਕਲ ਟੈਕਸ ਇਲੈਕਟ੍ਰੀਸਿਟੀ ਡਿਊਟੀ ਇੰਟਰਟੇਨਮੈਂਟ ਟੈਕਸ, ਇੰਟਰਟੇਨਮੈਂਟ ਟੈਕਸ ਆਨ ਸਿਨੇਮਾ ਸ਼ੋਜ਼ ਸਿਰਫ ਇਨ੍ਹਾਂ ਨੂੰ ਹੀ ਮੰਨਿਆ ਹੈ । ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਮਾਰਕੀਟ ਕਮੇਟੀ ਫੀਸ ਬਾਰੇ ਵੀ ਕਿਹਾ ਹੈ ਅਤੇ ਕੈਟਲ ਫੇਅਰ ਬਾਰੇ ਵੀ ਕਿਹਾ ਹੈ । ਕੈਟਲ ਫੇਅਰ ਤਾਂ ਬਿਲਕੁਲ ਹੀ ਪਿੰਡਾਂ ਦੇ ਨਾਲ ਸੰਬਧਤ ਹੈ ਔਰ ਕੈਟਲ ਫੇਅਰ ਦਾ ਸਾਰਾ ਕੰਮ ਪੰਚਾਇਤਾਂ ਔਰ ਜ਼ਿਲ੍ਹਾ ਪ੍ਰੀਸ਼ਦ ਨੂੰ ਦਿੱਤਾ ਜਾਵੇ ।

ਇਸ ਨਾਲ ਪਿੰਡਾਂ ਦੇ ਸਾਧਨ ਜੁਟਾਏ ਜਾ ਸਕਦੇ ਹਨ ਅਤੇ ਉਨ੍ਹਾਂ ਦੀ ਇਨਕਮ ਵਧ ਸਕਦੀ ਹੈ ਔਰ ਸਰਕਾਰ ਤੇ ਡਿਵੈਲਪਮੈਂਟ ਦਾ ਖਰਚਾ ਘਟ ਸਕਦਾ ਹੈ । ਏਸੇ ਤਰੀਕੇ ਨਾਲ ਮਾਰਕੀਟ ਫੀਸ ਦਾ ਜੋ ਕੰਮ ਹੈ, ਉਹ ਪ੍ਰੋਡੱਕਸ਼ਨ ਤੇ ਆਧਾਰਤ ਹੈ ਔਰ ਉਹ ਸਰਵਿਸ ਓਰੀਐਂਟਿਡ ਹੈ । ਜੋ ਸਰਵਿਸ ਉਨ੍ਹਾਂ ਨੂੰ ਦਿੱਤੀ ਜਾਂਦੀ ਹੈ ਔਰ ਉਸ ਦੀ ਜੋ ਫੀਸ ਕੁਲੈਕਟ ਹੁੰਦੀ ਹੈ, ਭਾਵੇਂ ਜਵਾਬ ਵਿੱਚ ਵਿੱਤ ਮੰਤਰੀ ਜੀ ਕਹਿਣਗੇ ਕਿ ਇਹ ਸਾਰੀ ਫ਼ੀਸ ਅਸੀਂ ਪਿੰਡਾਂ ਦੀ ਡਿਵੈਲਪਮੈਂਟ ਤੇ ਹੀ ਲਗਾਉਂਦੇ ਹਾਂ । ਮੈਂ ਸਮਝਦਾ ਹਾਂ ਕਿ ਇਥੋਂ ਪੈਸਾ ਜਾਣ ਦੀ ਬਜਾਏ, ਇਹ ਸਾਰੀ ਕੁਲੈਕਸ਼ਨ ਉਨ੍ਹਾਂ ਦੇ ਜ਼ਿੰਮੇ ਹੈ, ਉਸੀ ਤਰ੍ਹਾਂ ਖਰਚੇ ਦਾ ਹਿਸਾਬ ਕਿਤਾਬ ਵੀ ਉਨ੍ਹਾਂ ਦੇ ਜ਼ਿੰਮੇ ਹੀ ਹੋਣਾ ਚਾਹੀਦਾ ਹੈ ਤਾਂ ਕਿ ਉਹ ਆਪਣੇ ਹਿਸਾਬ ਨਾਲ ਵਰਤ ਸਕਣ ਨਾ ਕਿ ਚੰਡੀਗੜ੍ਹ ਤੋਂ ਹੁਕਮਾਂ ਮੁਤਾਬਿਕ । ਅਸੀਂ ਕਹਿ ਰਹੇ ਹਾਂ ਕਿ ਸਾਨੂੰ ਕਿਸੇ ਸਟੇਟ ਨੂੰ ਆਪਣਾ ਇੱਕ ਛੋਟਾ ਜਿਹਾ ਪ੍ਰੋਜੈਕਟ ਕਲੀਅਰ ਕਰਾਉਣ ਵਾਸਤੇ, ਵੱਧ ਬਿਜਲੀ ਪੈਦਾ ਕਰਨ ਦੀ ਲੋੜ ਹੈ, ਇਥੇ ਸ਼ੂਗਰ ਮਿੱਲ ਲਗਾਉਣ ਦੀ ਲੋੜ ਹੈ, ਗੰਨਾ ਕਿਸੇ ਪਾਰਟੀਕੁਲਰ ਯੂਨਿਟ ਵਿੱਚ ਵੱਧ ਪੈਦਾ ਹੁੰਦਾ ਹੈ, ਜਦ ਤੱਕ ਸੈਂਟਰ ਦੀ ਸਰਕਾਰ ਕਲੀਅਰ ਨਾ ਕਰੇ ਉਹ ਲੱਗ ਨਹੀਂ ਸਕਦਾ ਔਰ ਕਿੰਨੇ ਸਾਲ ਲੱਗ ਜਾਂਦੇ ਹਨ । ਇਥੇ ਬਿਜਲੀ ਪੈਦਾ ਕਰਨ ਦੇ ਰਿਸੋਰਸਿਜ਼ ਹਨ, ਜਦੋਂ ਤੱਕ ਕੇਂਦਰ ਦੀ ਸਰਕਾਰ ਇਜਾਜ਼ਤ ਨਾ ਦੇਵੇ ਅਸੀਂ ਬਿਜਲੀ ਘਰ ਲਗਾ ਨਹੀਂ ਸਕਦੇ । ਅਗਰ ਕਿਸੇ ਚੀਜ਼ ਦੀ ਜ਼ਰੂਰਤ ਹੈ, ਤਾਂ ਉਹ ਲੋਕਲ ਲੇਵਲ ਤੇ ਦੇਖਣ, ਚੰਡੀਗੜ੍ਹ ਨਾ ਆਉਣ, ਕਿਉਂ ਉਹ ਚੰਡੀਗੜ੍ਹ ਆਉਣ ਅਤੇ ਮਾਰਕੀਟ ਬੋਰਡ ਦੇ ਚੱਕਰ ਲਗਾਉਣ ? ਔਰ ਫਿਰ ਮਾਰਕੀਟ ਬੋਰਡ ਦੇਖੇਗਾ ਵਿਚਾਰੇਗਾ, ਮੰਨੇਗਾ ਜਾਂ ਨਹੀਂ ਮੰਨੇਗਾ ਔਰ ਕਿਸ ਤਰੀਕੇ ਨਾਲ ਮੰਨੇਗਾ । ਇਹ ਜੋ ਦੋ ਅਦਾਰੇ ਹਨ, ਇਨ੍ਹਾਂ ਦਾ ਇਕਦਮ ਪੰਚਾਇਤਾਂ ਔਰ ਜ਼ਿਲ੍ਹਾ ਪ੍ਰੀਸ਼ਦ ਕੋਲ ਹਿੱਸਾ ਹੋਣਾ ਚਾਹੀਦਾ ਹੈ । ਅਗਰ ਸ਼ਹਿਰ ਵਿਚ ਸੇਲ ਹੁੰਦੀ ਹੈ ਤਾਂ ਮਿਊਂਸਿਪਲ ਕਮੇਟੀ ਹਿੱਸਾ ਪਾਉਂਦੀ ਹੈ ਤਾਂ ਇਸ ਦਾ ਕੁਝ ਹਿੱਸਾ, ਸ਼ੇਅਰ ਮਨੀ, ਮਿਊਂਸਿਪਲ ਕਮੇਟੀਆਂ ਜਾਂ ਕਾਰਪੋਰੇਸ਼ਨਾਂ ਨੂੰ ਵੀ ਮਿਲਣੀ ਚਾਹੀਦੀ

[ਸ਼੍ਰੀ ਮਦਨ ਮੋਹਨ ਮਿੱਤਲ]

ਹੈ ਕਿਉਂਕਿ ਸ਼ਹਿਰਾਂ ਵਿਚ ਹੀ ਆਮ ਕਰਕੇ ਮੰਡੀਆਂ ਹੁੰਦੀਆਂ ਹਨ। ਅਗਰ ਮੰਡੀਆਂ ਪਿੰਡਾਂ ਵਿਚ ਹਨ ਤਾਂ ਪੰਚਾਇਤ ਨੂੰ ਹਿੱਸਾ ਦੇਣਾ ਚਾਹੀਦਾ ਹੈ ਅੌਰ ਸ਼ੇਅਰਿੰਗ ਸਿਸਟਮ ਡਿਵੈਲਪ ਕਰਨਾ ਚਾਹੀਦਾ ਹੈ। ਇਸੇ ਤਰ੍ਹਾਂ ਕੈਟਲ ਮਾਰਕੀਟ ਦਾ ਵਿਤਰਣ ਹੋ ਸਕਦਾ ਹੈ ਅੌਰ ਪਿੰਡਾਂ ਵਿਚ ਰਿਸੋਰਸਿਜ਼ ਵੱਧ ਸਕਦੇ ਹਨ। ਸ਼ਾਮਲਾਤ ਲੈਂਡ ਦੀ ਯੂਟੇਲਾਈਜ਼ੇਸ਼ਨ ਬਾਰੇ ਕਾਨੂੰਨ ਬਣਾਉਣ ਦੀ ਗੱਲ ਕਹੀ ਗਈ ਹੈ। ਜੋ ਮੁਸ਼ਤਰਕਾ ਮਾਲਕਾਂ ਨੂੰ ਸ਼ਾਮਲਾਤ ਲੈਂਡ ਡਿਕਲੇਅਰ ਕਰ ਦਿੱਤਾ ਜਾਵੇਗਾ। ਜਦੋਂ ਕੰਸੋਲੀਡੇਸ਼ਨ ਹੋਈ ਮਾਲਿਕਾਂ ਕੋਲੋਂ ਜ਼ਮੀਨ ਘੱਟ ਲਈ ਅੌਰ ਉਸ ਨੂੰ ਬੱਚਤ ਲੈਂਡ ਕਹਿ ਦਿੱਤਾ। ਹਾਈ ਕੋਰਟ ਨੇ ਕਿਹਾ ਕਿ ਇਹ ਬਚਤ ਲੈਂਡ ਸ਼ਾਮਲਾਤ ਲੈਂਡ ਨਹੀਂ ਹੋ ਸਕਦੀ। ਇਹ ਜ਼ਮੀਨ ਮਾਲਕਾਂ ਨੂੰ ਵਾਪਸ ਹੋਈ। ਜੋ ਮੁਸ਼ਤਰਕਾ ਮਾਲਕਾਂ ਦੀ ਜ਼ਮੀਨ ਹੈ ਉਸ ਤੇ ਸ਼ਾਮਲਾਤ ਦਾ ਅਧਿਕਾਰ ਨਹੀਂ ਹੋ ਸਕਦਾ। ਇਹ ਸਾਰੀ ਮਾਲਕਾਂ ਨੂੰ ਦਿੱਤੀ ਜਾਣੀ ਚਾਹੀਦੀ ਹੈ। ਪਰ ਇਸ ਵਿਚ ਜਿਹੜੀ ਸਿਫਾਰਸ਼ ਕੀਤੀ ਗਈ ਹੈ, ਇਹ ਗਲਤ ਹੈ। ਲੇਕਿਨ ਇਹ ਜ਼ਰੂਰਤ ਹੈ ਕਿ ਵਿਲੇਜ ਕਾਮਨ ਲੈਂਡ ਐਕਟ ਜੋ ਬਣਾਇਆ ਗਿਆ ਹੈ, ਉਸ ਦੀ ਸੈਕਸ਼ਨ-13 ਵਿੱਚ ਸਾਰੇ ਅਧਿਕਾਰ ਜੋ ਡਿਸਟ੍ਰਿਕਟ ਡਿਵੈਲਪਮੈਂਟ ਐਂਡ ਪੰਚਾਇਤ ਅਫ਼ਸਰ ਦੇ ਅਧਿਕਾਰ ਕੁਲੈਕਟਰ ਨੂੰ ਕੁਝ ਕੇਸ ਡਿਸਾਈਡ ਕਰਨ ਲਈ ਦੇ ਦਿੱਤੇ ਹਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਅਧਿਕਾਰ ਪ੍ਰਾਪਰਲੀ ਇਸਤੇਮਾਲ ਨਹੀਂ ਹੋਏ। ਬਹੁਤ ਸਾਰੇ ਕੇਸ ਸਦਨ ਵਿਚ ਉਠਾਏ ਗਏ ਕਿ ਲੋਕ ਕਿਸ ਤਰ੍ਹਾਂ ਪੰਚਾਇਤਾਂ ਦੀਆਂ ਜ਼ਮੀਨਾਂ ਦੇ ਮਾਲਕ ਬਣ ਗਏ ਅੌਰ ਕੋਈ ਕੇਸ ਦਾਖ਼ਿਲ ਹੁੰਦਾ ਹੈ ਤਾਂ ਸਰਪੰਚ ਕੰਟੈਸਟ ਨਹੀਂ ਕਰਦਾ ਜਾਂ ਕਰ ਨਹੀਂ ਸਕਦਾ। ਰੈਵੀਨਿਊ ਰਿਕਾਰਡ ਪੁਰਾਣਾ ਹੁੰਦਾ ਹੈ ਅੌਰ ਮੈਂ ਸਮਝਦਾ ਹਾਂ ਕਿ ਡੀ. ਡੀ. ਪੀ. ਓ. ਬਹੁਤ ਅੱਛੀ ਤਰ੍ਹਾਂ ਸਮਝ ਸਕਦਾ ਹੈ। ਆਪਸ ਵਿਚ ਮਿਲ ਕੇ ਜਿਸ ਤਰੀਕੇ ਨਾਲ ਪਰਕਿਰਿਆ ਹੋ ਰਹੀਆਂ ਹਨ, ਉਸ ਤਰੀਕੇ ਨਾਲ ਸ਼ਾਮਲਾਤ ਜ਼ਮੀਨਾਂ ਪ੍ਰਾਈਵੇਟ ਲੈਂਡ ਵਿਚ ਕਨਵਰਟ ਹੋ ਰਹੀਆਂ ਹਨ। ਮੈਂ ਸੁਝਾਓ ਦਿੰਦਾ ਹਾਂ ਕਿ ਇਸ ਐਕਟ ਵਿਚ ਤਰਮੀਮ ਕਰਕੇ ਸਾਰੇ ਅਧਿਕਾਰ ਸਿਵਲ ਕੋਰਟਸ ਨੂੰ ਦਿੱਤੇ ਜਾਣ ਤਾਂ ਕਿ ਉਹ ਐਗਜ਼ਾਮਿਨ ਕਰਨ ਅਤੇ ਪੰਚਾਇਤਾਂ ਦੀ ਜ਼ਮੀਨ ਪ੍ਰਾਈਵੇਟ ਮਾਲਕਾਂ ਨੂੰ ਨਾ ਜਾ ਸਕੇ।

ਇਸੇ ਤਰ੍ਹਾਂ ਇਕ ਸੁਝਾਉ ਦਿੱਤਾ ਗਿਆ ਹੈ ਕਿ ਪਿੰਡਾਂ ਵਿਚ ਸ਼ਾਮਲਾਤ ਜ਼ਮੀਨਾਂ ਤੇ ਇੰਡਸਟਰੀ ਲੱਗੇ। ਇਸ ਦਾ ਪੈਸਾ ਪੰਚਾਇਤਾਂ ਨੂੰ ਮਿਲੇ। ਇਹ ਗੱਲ ਠੀਕ ਹੈ। ਅਸੀਂ ਇਸ ਨਾਲ ਸਹਿਮਤ ਹਾਂ ਨਾਲ ਹੀ ਇਕ ਹੋਰ ਗੱਲ ਕਹਿ ਦਿੱਤੀ ਕਿ ਜੋ ਪਾਣੀ ਦੇ ਰਿਸੋਰਸਿਜ਼ ਇਸਤੇਮਾਲ ਕਰਦੇ ਹਾਂ ਜਾਂ ਟਿਊਬਵੈਲ ਲਗਵਾਉਂਦੇ ਹਾਂ, ਉਨ੍ਹਾਂ ਤੇ ਟੈਕਸ ਲਗਾ ਦਿੱਤਾ ਜਾਵੇ। ਮੈਂ ਸਮਝਦਾ ਹਾਂ ਕਿ ਇਹ ਵੈਸਟਰਨਾਈਜ਼ ਸੋਚ ਹੈ। ਅਗਰ ਇਸ ਤਰ੍ਹਾਂ ਇਹ ਜੋ ਟੈਕਸ ਲਗਾਉਣ ਦੀ ਪ੍ਰੋਵੀਜ਼ਨ ਦਿੱਤੀ ਗਈ ਹੈ ਜਾਂ ਹੋਰ ਜੋ ਇਸ ਤਰ੍ਹਾਂ ਦੀਆਂ ਰਿਕਮੈਂਡੇਸ਼ਨਾਂ ਕੀਤੀਆਂ ਗਈਆਂ ਹਨ, ਇਹ ਪੰਜਾਬ ਦੀ ਜਨਤਾ ਲਈ ਚਿੰਤਾ ਦਾ ਵਿਸ਼ਾ ਹੈ। ਭਾਵੇਂ ਪ੍ਰੋਫੈਸ਼ਨਲ ਟੈਕਸ ਹੈ, ਭਾਵੇਂ ਪ੍ਰਾਪਰਟੀ ਟੈਕਸ ਹੈ। ਇਸ ਵਿਚ ਜੋ ਸੁਝਾਓ ਦਿੱਤੇ ਗਏ ਹਨ, ਉਸ ਵਿਚ ਰੈਂਟਲ ਵੈਲਿਊ ਨੂੰ ਇਗਨੋਰ ਕਰਕੇ ਹਾਊਸ ਟੈਕਸ ਵਧਾ ਦਿੱਤਾ ਜਾਵੇਗਾ। ਪਹਿਲਾਂ ਵੀ ਇਹ ਜਿਹੜਾ ਬਿੱਲ ਪਾਸ ਹੋਇਆ ਸੀ, ਉਸ ਦੀ ਲੋਕਾਂ ਵਿਚ ਬੜੀ ਰੀਜੈਂਟਮੈਂਟ ਹੈ ਅਤੇ ਜੋ ਹੁਣ ਟੈਕਸ ਵਧਾ ਦਿਤਾ ਗਿਆ ਤਾਂ ਲੋਕਾਂ ਵਿਚ ਹੋਰ ਰੀਜੈਂਟਮੈਂਟ ਹੋਵੇਗੀ। ਇਸ ਵਿਚ ਰੂਰਲ ਟੈਕਸ ਦੀ ਸਿਫਾਰਸ਼ ਕੀਤੀ ਗਈ ਹੈ। ਮੈਂ

ਨਹੀਂ ਸਮਝਦਾ ਕਿ ਪਿੰਡਾਂ ਦੇ ਲੋਕ ਸ਼ੇਅਰ ਨਹੀਂ ਕਰਨਗੇ ਪਰ ਇਸ ਨਾਲ ਐਕਟ ਦੀ ਵਿਰੋਧਤਾ ਹੋਵੇਗੀ । ਅਸੀਂ ਹਾਲੇ ਤਕ ਇੱਥੇ ਨਹੀਂ ਪਹੁੰਚੇ ਕਿ ਰੂਰਲ ਸੈਕਟਰ ਵਿਚ ਟੈਕਸ ਵਧਾਈਏ ਅੰਰ ਰੂਰਲ ਲੋਕਾਂ ਦੀ ਹੈਸੀਅਤ ਨਹੀਂ ਕਿ ਉਹ ਟੈਕਸ ਵੱਲ ਤੁਰ ਸਕਣ । ਇਹ ਠੀਕ ਹੈ ਕਿ ਸਰਕਾਰ ਨੇ ਪਿੰਡਾਂ ਨੂੰ ਬੇਹਤਰ ਬਣਾਉਣ ਵਾਸਤੇ ਕੁਝ ਪੈਸੇ ਜੁਟਾਉਣ ਦੀ ਸਿਫ਼ਾਰਸ਼ ਕੀਤੀ ਹੈ । ਮੈਂ ਸਮਝਦਾ ਹਾਂ ਕਿ ਇਹ ਪੈਸੇ ਵੱਧ ਦੇਣੇ ਚਾਹੀਦੇ ਹਨ । ਸਪੀਕਰ ਸਾਹਿਬ, ਇੱਕ ਸਿਫ਼ਾਰਸ਼ ਕੀਤੀ ਗਈ ਹੈ ਕਿ ਟੋਟਲ ਲੈਂਡ ਰੈਵੀਨਿਊ ਪੰਚਾਇਤਾਂ ਨੂੰ ਦਿੱਤਾ ਜਾਵੇ ਅੰਰ ਸਰਕਾਰ ਨੇ ਮੰਨ ਵੀ ਲਿਆ ਹੈ ਅਤੇ ਕਿਹਾ ਹੈ ਕਿ 1 ਜਨਵਰੀ, 1997 ਤੋਂ ਲਾਗੂ ਕਰ ਦਿਆਂਗੇ । ਮੈਂ ਇਸ ਦੀ ਸ਼ਲਾਘਾ ਕਰਦਾ ਹਾਂ ਪਰ ਇਹ ਕਾਫੀ ਦੇਰ ਨਾਲ ਕੀਤਾ ਹੈ । ਮੈਂ ਸਮਝਦਾ ਹਾਂ ਕਿ ਜਿਸ ਦਿਨ ਤੋਂ ਰਿਪੋਰਟ ਆਈ ਹੈ, ਉਸ ਦਿਨ ਤੋਂ ਹੀ ਵਿੱਤ ਮੰਤਰੀ ਜੀ ਨੂੰ ਲਾਗੂ ਕਰਨਾ ਚਾਹੀਦਾ ਹੈ । ਦਸੰਬਰ, 1995 ਵਿਚ ਰਿਪੋਰਟ ਆਈ ਹੈ । ਇਸ ਲਈ ਇਹ 1 ਜਨਵਰੀ, 1996 ਤੋਂ ਲਾਗੂ ਕਰਨ । ਇੱਕ ਸਾਲ ਦਾ ਪੈਸਾ ਜੇ ਉਨ੍ਹਾਂ ਨੂੰ ਵਾਪਸ ਚਲਾ ਜਾਂਦਾ ਹੈ ਤਾਂ ਕੋਈ ਨੁਕਸਾਨ ਨਹੀਂ ਹੋਵੇਗਾ । ਇਹ ਵੀ ਕਿਹਾ ਗਿਆ ਹੈ ਕਿ ਬਾਕੀ ਸਿਫ਼ਾਰਸ਼ਾਂ ਬਾਰੇ ਵਿਚਾਰ ਕਰਾਂਗੇ । ਕੁਝ ਦੇ ਬਾਰੇ ਕਿਹਾ ਹੈ ਅਸੀਂ ਟਰਾਂਸਫਰ ਦਾ ਜੋ ਫ਼ੰਕਸ਼ਨ ਹੈ, ਉਨ੍ਹਾਂ ਦੇ ਬਾਰੇ ਵਿਚਾਰ ਕਰਾਂਗੇ ਅੰਰ ਕਮਿਸ਼ਨ ਦੀਆਂ ਬਾਕੀ ਸਿਫ਼ਾਰਸ਼ਾਂ ਜੋ ਬਹੁਤ ਸਾਰੀਆਂ ਵਿਚਾਰ ਅਧੀਨ ਹਨ, ਵਿੱਤ ਮੰਤਰੀ ਜੀ ਨੇ ਨੋਟ ਦਿੱਤਾ ਹੈ, ਉਸ ਤੇ ਵਿਚਾਰ ਕਰਨ ਦੀ ਗੱਲ ਜ਼ਿਆਦਾ ਕਹੀ ਗਈ ਹੈ ਲੇਕਿਨ ਵਿਚਾਰ ਜੋ ਹੈ, ਉਹ ਸਰਕਾਰ ਦਾ ਬੜਾ ਲੰਬਾ ਹੁੰਦਾ ਹੈ । ਚਾਹੀਦਾ ਤਾਂ ਇਹ ਸੀ ਕਿ ਉਸ ਨੂੰ ਵੀ ਬਾਕੀ ਗੱਲਾਂ ਵਾਂਗ ਡੇਟ ਬਾਉਂਡ ਕੀਤਾ ਜਾਂਦਾ । ਇਸ ਹਾਊਸ ਦੇ ਵਿੱਚ ਇੱਕ ਬਿੱਲ ਪਾਸ ਕੀਤਾ ਪੰਜਾਬ ਪੰਚਾਇਤੀ ਰਾਜ ਬਿੱਲ 1961 । ਸਪੀਕਰ ਸਾਹਿਬ, ਇਸ ਬਿੱਲ ਰਾਹੀਂ ਇਹ ਫ਼ੈਸਲਾ ਹੋਇਆ ਸੀ ਕਿ 27 ਡਿਪਾਰਟਮੈਂਟ ਪੰਚਾਇਤੀ ਰਾਜ ਦੇ ਵਿੱਚ ਟਰਾਂਸਫਰ ਕਰਨੇ ਹਨ । ਉਸ ਦੇ ਵਿਚ ਬਹੁਤ ਸਾਰੀਆਂ ਲੋਕਲ ਪ੍ਰਾਬਲਮਜ਼ ਹੱਲ ਹੋ ਜਾਣੀਆਂ ਸੀ ਅੰਰ ਸਾਨੂੰ ਲੋਕਾਂ ਨੂੰ ਵੀ ਫ਼ੈਸਲਿਟੀਜ਼ ਮਿਲਣੀਆਂ ਸਨ । ਉਸ ਵਿੱਚ ਮਾਈਨਰ ਇਰੀਗੇਸ਼ਨ ਮੈਨੇਜਮੈਂਟ ਅੰਰ ਹੋਰ ਬਹੁਤ ਸਾਰੇ ਡਿਪਾਰਟਮੈਂਟ ਸ਼ਾਮਿਲ ਕਰਨੇ ਸੀ । ਜੇਕਰ ਮੈਂ ਸਾਰੇ ਪੜ੍ਹਨ ਲੱਗਾਂ ਤਾਂ ਬਹੁਤ ਟਾਈਮ ਲੱਗੇਗਾ । ਹਾਲੇ ਤੱਕ ਇਸ ਬਾਰੇ ਸਰਕਾਰ ਦੀ ਮਨਸ਼ਾ ਨਹੀਂ ਹੋਈ ਕਿ ਕਿਸ ਡੇਟ ਤੱਕ ਟਰਾਂਸਫਰ ਕਰ ਦੇਵਾਂਗੇ । ਵਿਚਾਰ ਕਰਨ ਦੀ ਗੱਲ ਜ਼ਰੂਰ ਕਹੀ ਗਈ ਹੈ । ਜੇਕਰ ਅਸੀਂ ਰੀਅਲਸੈਂਸ ਦੇ ਵਿੱਚ ਨਿਚਲੇ ਲੈਵਲ ਤੱਕ ਗਣਤੰਤਰ ਬਣਾਉਣਾ ਚਾਹੁੰਦੇ ਹਾਂ ਅੰਰ ਲੋਕਾਂ ਨੂੰ ਡੈਮੋਕ੍ਰੇਟਿਕ ਲਾਈਨ ਤੇ ਟਰੇਂਡ ਕਰਨਾ ਚਾਹੁੰਦੇ ਹਾਂ, ਤਾਂ ਮੈਂ ਸਮਝਦਾ ਹਾਂ ਕਿ ਪਾਵਰ ਤੁਰੰਤ ਉਨ੍ਹਾਂ ਨੂੰ ਦਿੱਤੀ ਜਾਣੀ ਚਾਹੀਦੀ ਹੈ ਅੰਰ ਇਕ ਗੱਲ ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਮਿਊਂਸਪੈਲਿਟੀਆਂ ਨੂੰ ਜਾਂ ਪੰਚਾਇਤਾਂ ਨੂੰ ਸੈਂਟ ਦੀ ਮਰਜ਼ੀ ਆਫ਼ ਦੀ ਗੌਰਮਿੰਟ ਨਹੀਂ ਹੋਣਾ ਚਾਹੀਦਾ । ਹਾਲੇ ਵੀ ਸਰਕਾਰ ਕਈ ਅਜਿਹੇ ਕੰਮ ਕਰਦੀ ਹੈ, ਦਖਲ ਅੰਦਾਜ਼ੀ ਕਰਦੀ ਹੈ, ਅੰਰ ਉਨ੍ਹਾਂ ਨੂੰ ਤੋੜਨ ਦੀ ਕੋਸ਼ਿਸ਼ ਕਰਦੀ ਹੈ । ਅਸੀਂ ਤਾਂ ਇਸ ਗੱਲ ਦਾ ਵਿਰੋਧ ਕਰਦੇ ਸੀ ਕਿ 356 ਆਰਟੀਕਲ ਦੂਰ ਕੀਤਾ ਜਾਵੇ । ਸੂਬੇ ਦੀਆਂ ਸਰਕਾਰਾਂ ਵੱਲੋਂ ਮਿਊਂਸਪੈਲਿਟੀਆਂ ਅਤੇ ਪੰਚਾਇਤ ਸੰਮਤੀਆਂ ਤੇ ਇਸ ਦਾ ਦੁਰ ਉਪਯੋਗ ਕੀਤਾ

[ਸ੍ਰੀ ਮਦਨ ਮੋਹਨ ਮਿਤਲ]

ਜਾਂਦਾ ਹੈ। ਜਿਸ ਤਰ੍ਹਾਂ ਹਿੰਦੁਸਤਾਨ ਦੇ ਵਿੱਚ ਬੜੀਆਂ ਥਾਵਾਂ ਤੇ ਹੋਇਆ ਹੈ, ਜਿਥੇ ਜਿਥੇ ਵਿਰੋਧੀ ਪਾਰਟੀਆਂ ਸੀ, ਉਨ੍ਹਾਂ ਨੂੰ ਤੋੜਿਆ ਗਿਆ। ਪੰਜਾਬ ਦੇ ਵਿੱਚ ਵੀ ਤੋੜਿਆ ਗਿਆ, ਬਾਕੀ ਥਾਵਾਂ ਤੇ ਵੀ ਤੋੜਿਆ ਗਿਆ। ਹਿੰਦੁਸਤਾਨ ਦੇ ਵਿੱਚ ਵੀ ਡੈਮੋਕ੍ਰੇਸੀ ਚੱਲ ਰਹੀ ਹੈ : ਲੇਕਿਨ ਤੁਸੀਂ ਕੱਲ ਹੀ ਦੇਖਿਆ ਹੈ ਕਿ ਕਿਸ ਤਰੀਕੇ ਨਾਲ ਗੁਜਰਾਤ ਦੇ ਵਿੱਚ ਚੁਣੀ ਹੋਈ ਸਰਕਾਰ, ਮੈਜਾਰਿਟੀ ਪ੍ਰਾਪਤ ਸਰਕਾਰ ਨੂੰ ਤੋੜ ਕੇ, ਮੈਂ ਸਮਝਦਾ ਹਾਂ ਕਿ ਜਮਹੂਰੀਅਤ ਦੇ ਉਤੇ ਬਹੁਤ ਵੱਡਾ ਕਾਲਾ ਧੱਬਾ ਲੱਗ ਗਿਆ ਹੈ ਔਰ ਕਾਲਾ ਪੰਨਾ, ਕਾਲੇ ਅੱਖਰਾਂ ਵਿਚ ਲਿਖਿਆ ਗਿਆ। ਇਹ ਜਮਹੂਰੀਅਤ ਦੇ ਉਤੇ ਇੱਕ ਧੱਬਾ ਲੱਗ ਗਿਆ ਹੈ।

ਮੈਂ, ਸਪੀਕਰ ਸਾਹਿਬ, ਹੋਰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਚੁਣੇ ਹੋਏ ਪ੍ਰੋਸੈਸ ਦੀ ਗੱਲ ਕਰਦੇ ਹਾਂ, ਅਸੀਂ ਡੈਮੋਕ੍ਰੇਸੀ ਦੀ ਗੱਲ ਕਰਦੇ ਹਾਂ ਪਰ ਬੜੇ ਅਫਸੋਸ ਦੀ ਗੱਲ ਹੈ ਕਿ ਦੇਸ਼ ਦਾ ਪ੍ਰਧਾਨ ਮੰਤਰੀ, ਠੀਕ ਹੈ। ਸਾਡੇ ਰਾਜਨੀਤਿਕ ਮੱਤ-ਭੇਦ ਹੋ ਸਕਦੇ ਹਨ, ਇਹ ਹਿੰਦੁਸਤਾਨ ਦੀ ਡੈਮੋਕ੍ਰੇਸੀ ਦੇ ਵਿੱਚ ਪਹਿਲੀ ਵਾਰੀ ਹੋਏਗਾ ਕਿ ਹਿੰਦੁਸਤਾਨ ਦਾ ਪ੍ਰਧਾਨ ਮੰਤਰੀ ਕਿਸੇ ਹਾਊਸ ਦਾ ਮੈਂਬਰ ਹੀ ਨਹੀਂ ਹੋਏਗਾ। ਅਗਰ ਕੋਈ ਬਿੱਲ ਹੋਵੇ ਜਾਂ ਨੋ ਕਾਨਫੀਡੈਂਸ ਮੋਸ਼ਨ ਹੋਵੇ, ਪ੍ਰਧਾਨ ਮੰਤਰੀ ਆਪਣੇ ਹੱਕ ਵਿੱਚ ਵੋਟ ਹੀ ਨਹੀਂ ਪਾ ਸਕਦਾ। ਐਸੀ ਭਾਰੀ ਕਨਵੇਨਸ਼ਨ ਸਾਡੇ ਹੋਣ ਲਗੀ ਹੈ। ਜਦ ਲਾਲ ਬਹਾਦਰ ਸ਼ਾਸਤਰੀ ਦੀ ਡੈਥ ਹੋ ਗਈ ਸੀ, ਸ੍ਰੀਮਤੀ ਇੰਦਰਾ ਗਾਂਧੀ ਨੂੰ ਜਦੋਂ ਪ੍ਰਾਈਮ ਮਨਿਸਟਰ ਦੀ ਓਥ ਲਈ ਬੁਲਾਇਆ ਗਿਆ, ਜੋ ਕੇ ਇਨਫਰਮੇਸ਼ਨ ਐਂਡ ਬਰਾਡਕਾਸਟਿੰਗ ਮਨਿਸਟਰ ਸਨ, ਤਾਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਰਾਜ ਸਭਾ ਵਿੱਚੋਂ ਆ ਜਾਵੋ, ਤਾਂ ਉਨ੍ਹਾਂ ਨੇ ਕਿਹਾ ਕਿ I am going to become the Leader of the House who has to be a leader elected by the people. ਫਿਰ ਉਹ ਲੋਕ ਸਭਾ ਵਿੱਚ ਉਸ ਹਾਊਸ ਦੇ ਮੈਂਬਰ ਬਣੇ। ਆਜ਼ਾਦੀ ਤੋਂ 50 ਸਾਲਾਂ ਬਾਅਦ ਇਹ ਪਹਿਲੀ ਵਾਰ ਹੋਏਗਾ ਕਿ ਸਾਡੇ ਜੋ ਪ੍ਰਧਾਨ ਮੰਤਰੀ ਬਣ ਰਹੇ ਹਨ, ਉਨ੍ਹਾਂ ਨੂੰ ਅਧਿਕਾਰ ਨਹੀਂ ਹੋਏਗਾ ਕਿ ਉਹ ਕਿਸੇ ਬਿੱਲ ਉਤੇ ਵੋਟ ਪਾ ਸਕਣ। ਅਗਰ ਜਮਹੂਰੀਅਤ ਨੂੰ ਮਜ਼ਬੂਤ ਕਰਨਾ ਹੈ, ਤਾਂ ਜੋ ਕਨਵੈਨਸ਼ਨਜ਼ ਸੈਟ ਅੱਪ ਹੋਈਆਂ, ਜੋ ਵਿਧਾਨ ਉਸ ਵਕਤ ਡਾਕਟਰ ਅੰਬੇਦਕਰ ਜੀ ਨੇ ਬਣਾਇਆ, ਕਿੰਨੀ ਬਹਿਸ ਹੋਈ ਸੀ, ਕਿੰਨੀ ਡਿਸਕਸ਼ਨ ਹੋਈ ਸੀ ਔਰ ਸਾਰਿਆਂ ਨੇ ਉਸ ਨੂੰ ਪੜ੍ਹਿਆ ਹੈ, ਮੈਨੂੰ ਤਾਂ ਲਗਦਾ ਹੈ ਕਿ ਸਾਰੇ ਦੀਆਂ ਧੱਜੀਆਂ ਉਡ ਰਹੀਆਂ ਹਨ। ਜਿਨ੍ਹਾਂ ਨੇ ਉਸ ਵਕਤ ਧਾਰਾ 356 ਦਾ ਵਿਰੋਧ ਕੀਤਾ ਸੀ, ਅੱਜ ਉਹ ਇਸ ਦਾ ਸਮਰਥਨ ਕਰ ਰਹੇ ਹਨ। ਮੈਂ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਜੇਕਰ ਡੈਮੋਕ੍ਰੇਸੀ ਵਿੱਚ ਲੋਕ ਸਭਾ ਨੂੰ, ਅਸੈਂਬਲੀਆਂ ਨੂੰ ਮਜ਼ਬੂਤ ਕਰਨਾ ਹੈ ਔਰ ਦੇਸ਼ ਗਣਤੰਤਰ ਤਾਂ ਹੀ ਰਹਿ ਸਕਦਾ ਹੈ, ਗਣਤੰਤਰ ਦੀ ਮਰਿਯਾਦਾ ਔਰ ਬੁਨਿਆਦ ਤਾਂ ਹੀ ਮਜ਼ਬੂਤ ਹੋ ਸਕਦੀ ਹੈ ਜੇਕਰ ਵਿਧਾਨ ਨੂੰ ਠੀਅਲ ਤਰੀਕੇ ਨਾਲ ਠੀਕ ਤਰੀਕੇ ਨਾਲ ਲਾਗੂ ਕਰੀਏ। ਮੱਤ ਭੇਦ ਹੋ ਸਕਦੇ ਹਨ। ਮੈਨੂੰ ਬੜੀ ਖੁਸ਼ੀ ਹੈ, ਸਾਡੇ ਸਾਹਮਣੇ ਬੈਠੇ ਸਾਥੀ ਬੜੇ ਜ਼ੋਰ ਨਾਲ ਲੜੇ, ਦੋ ਕੈਂਪਾਂ ਵਿਚ ਵੰਡੇ ਔਰ ਰੋਜ਼ ਇਸ ਤਰ੍ਹਾਂ ਲਗਦਾ ਸੀ ਕਿ ਸਰਕਾਰ ਟੁੱਟੀ ਕੇ ਟੁੱਟੀ ਲੇਕਿਨ ਇਨ੍ਹਾਂ ਨੇ ਆਪਣੀ ਘਰੇਲੂ ਲੜਾਈ ਨੂੰ ਖਤਮ ਕਰਕੇ ਸਰਕਾਰ ਫਿਰ ਵੀ ਕਾਇਮ ਕਰ ਦਿਤੀ। ਪਰ

ਦੁੱਖ ਹੈ ਕਿ ਇੱਕ ਸਰਕਾਰ ਨੇ ਵੋਟ ਆਫ ਕਾਨਫੀਡੈਂਸ ਲੈ ਲਿਆ, ਮੈਜਾਰਟੀ ਦਿਖਾ ਦਿੱਤੀ ਪਰ ਉਸ ਤੋਂ ਬਾਅਦ ਵੀ ਤੋੜਨ ਦੀ ਕਾਰਵਾਈ ਕੀਤੀ ਗਈ । ਸਪੀਕਰ ਸਾਹਿਬ, ਇਹ ਜੋ ਕਨਵੈਨਸ਼ਨ ਹੈ, ਇਹ ਠੀਕ ਨਹੀਂ ਹੈ । ਸਪੀਕਰ ਸਾਹਿਬ, ਜੋ ਪੰਚਾਇਤ ਸੰਮਤੀਆਂ ਹਨ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਹਨ ਉਹ ਡੈਮੋਕਰੇਸੀ ਨੂੰ ਸਟਰੈਂਥਨ ਕਰਦੀਆਂ ਹਨ । ਡੈਮੋਕਰੇਸੀ ਨੂੰ ਬਹਾਲ ਰੱਖਣ ਵਾਸਤੇ ਮੈਂ ਕਾਰਪੋਰੇਸ਼ਨ ਦੇ ਅਧਿਕਾਰਾਂ ਦੀ ਗੱਲ ਕਰਦਾ ਹਾਂ । ਅੰਮ੍ਰਿਤਸਰ ਦੇ ਵਿੱਚ ਮਿਉਂਸੀਪਲ ਕਾਰਪੋਰੇਸ਼ਨ ਹੈ ਉਥੇ ਬਿਜਲੀ ਦੀ ਸਪਲਾਈ ਦਾ ਕੰਮ ਕਾਰਪੋਰੇਸ਼ਨ ਕਰਦੀ ਸੀ । ਪਰ ਹੁਣ ਪੰਜਾਬ ਗੌਰਮਿੰਟ ਨੇ ਚਿੱਠੀ ਜਾਰੀ ਕਰ ਦਿੱਤੀ ਹੈ ਅਤੇ ਸੈਕਟਰੀ ਇਰੀਗੇਸ਼ਨ ਨੇ ਬਿਜਲੀ ਸਪਲਾਈ ਦਾ ਕੰਮ ਆਪਣੇ ਹੱਥ ਵਿਚ ਲੈ ਕੇ ਬਿਜਲੀ ਬੋਰਡ ਨੂੰ ਦਿੱਤਾ ਹੈ । ਮੈਂ ਪਰਸੋਂ ਅੰਮ੍ਰਿਤਸਰ ਗਿਆ । ਉਥੇ ਮੈਂ ਆਪਣੇ ਕਿਸੇ ਸੀਨੀਅਰ ਬੀ. ਜੇ. ਪੀ. ਦੇ ਨੇਤਾ ਦੇ ਦਮਾਦ ਦੀ ਡੈਥ ਤੇ ਗਿਆ ਸੀ । ਉਥੇ ਕਾਰਪੋਰੇਸ਼ਨ ਦੇ ਮੈਨੂੰ ਪੁਰਾਣੇ ਮੈਂਬਰਾਂ ਨੇ ਦੱਸਿਆ ਕਿ ਸਰਕਾਰ ਨੇ ਬਿਜਲੀ ਦੀ ਸਪਲਾਈ ਦਾ ਕੰਮ ਟੇਕ-ਓਵਰ ਕਰ ਲਿਆ ਹੈ । ਇਕ ਸਾਲ ਹੋ ਗਿਆ ਹੈ ਪਰ ਨੋਟੀਫਿਕੇਸ਼ਨ ਨਹੀਂ ਹੋਈ । ਜਿਹੜੇ ਕਾਰਪੋਰੇਸ਼ਨ ਦੇ ਇੰਪਲਾਈਜ਼ ਹਨ, ਉਨ੍ਹਾਂ ਦੇ ਵਿਚ ਐਂਗਜ਼ਾਇਟੀ ਹੈ ਅਤੇ ਉਹ ਮਹਿਸੂਸ ਕਰਦੇ ਹਨ ਕਿ ਅਸੀਂ ਕਾਰਪੋਰੇਸ਼ਨ ਦੇ ਜਾਂ ਸਰਕਾਰ ਦੇ ਇੰਪਲਾਈਜ਼ ਹਾਂ । ਮੈਂ ਡਾਕਟਰ ਕੇਵਲ ਕ੍ਰਿਸ਼ਨ ਨੂੰ ਰਿਕੁਐਸਟ ਕਰਾਂਗਾ ਕਿ ਜਦੋਂ ਇਹ ਰਿਪਲਾਈ ਦੇਣ ਤਾਂ ਇਹ ਨੋਟੀਫਿਕੇਸ਼ਨ ਬਾਰੇ ਦੱਸ ਦੇਣ । ਮੈਂ ਉਨ੍ਹਾਂ ਦੇ ਧਿਆਨ ਵਿੱਚ ਇਹ ਚੀਜ ਲਿਆਉਣੀ ਚਾਹੁੰਦਾ ਹਾਂ ਤਾਂ ਕਿ ਕਾਰਪੋਰੇਸ਼ਨ ਦੇ ਇੰਪਲਾਈਜ਼ ਰਾਹਤ ਮਹਿਸੂਸ ਕਰ ਸਕਣ ।

ਮੈਂ ਉਨ੍ਹਾਂ ਨੂੰ ਮੁਬਾਰਕਬਾਦ ਵੀ ਦੇਣੀ ਹੈ ਤੇ ਉਨ੍ਹਾਂ ਦਾ ਧੰਨਵਾਦ ਵੀ ਕਰਨਾ ਹੈ। ਉਨ੍ਹਾਂ ਨੇ ਸਾਡੇ ਨੰਗਲ ਵਿਖੇ ਕਾਲਜ ਸੀ ਜਿਸ ਨੂੰ ਮਿਉਂਸੀਪਲ ਕੌਂਸਲ ਚਲਾ ਰਹੀ ਸੀ ਉਸ ਨੂੰ ਟੇਕ-ਓਵਰ ਕਰ ਲਿਆ ਅਤੇ ਉਸ ਲਈ ਕੇਬਨਿਟ ਨੇ ਫੈਸਲਾ ਵੀ ਕਰ ਦਿੱਤਾ ਹੈ ਪਰ ਮੈਨੂੰ ਹਾਲੇ ਤੱਕ ਨੋਟੀਫਿਕੇਸ਼ਨ ਦੀ ਕਾਪੀ ਨਹੀਂ ਮਿਲੀ । ਇਸ ਤੇ ਮਿਉਂਸੀਪਲ ਕੌਂਸਲ ਵਾਲੇ ਵੀ ਖੁਸ਼ ਹਨ, ਜਨਤਾ ਵੀ ਖੁਸ਼ ਹੈ । ਜੇਕਰ ਨੋਟੀਫਿਕੇਸ਼ਨ ਜਲਦੀ ਹੋ ਜਾਵੇ ਤਾਂ ਇੰਪਲਾਈਜ਼ ਦਾ ਭਵਿੱਖ ਬਿਹਤਰ ਹੋ ਜਾਵੇਗਾ । ਉਥੇ ਮੁਲਾਜ਼ਮਾਂ ਦੀ, ਜਿਹੜੇ ਅਜੇ ਰੈਗੂਲਰ ਨਹੀਂ ਹਨ ਰੈਗੂਲਰ ਕਰਨ ਲਈ ਮੰਗ ਕਰ ਰਹੇ ਹਨ ਪਰ ਉਹ ਰੈਗੂਲਰ ਹੋ ਨਹੀਂ ਸਕਦੇ because they have been taken over by the Government. ਇਸ ਲਈ ਸਰਕਾਰ ਤੇ ਹੋਰ ਬੋਝ ਪਾਉਣਾ ਠੀਕ ਨਹੀਂ ਕਿਉਂਕਿ ਹੁਣੇ ਤਾਂ ਸਰਕਾਰ ਨੇ ਕਾਲਜ ਨੂੰ ਟੇਕ ਓਵਰ ਕੀਤਾ ਹੈ । ਇਸ ਲਈ ਮੈਂ ਇਹ ਚਾਹੁੰਦਾ ਹਾਂ ਕਿ ਜਲਦੀ ਉਸ ਦਾ ਨੋਟੀਫਿਕੇਸ਼ਨ ਹੋ ਜਾਵੇ ਤਾਂ ਕਿ ਭਵਿਖ ਵਿਚ ਠੀਕ ਤਰੀਕੇ ਨਾਲ ਕਾਰਵਾਈ ਚਲ ਸਕੇ ।

ਇਥੇ ਜਿਹੜੀ ਵਾਟਰ ਪੋਸਟਾਂ ਦੀ ਗੱਲ ਕੀਤੀ ਗਈ ਹੈ ਕਿ ਇਹ ਨਹੀਂ ਲਗਣੀਆਂ ਚਾਹੀਦੀਆਂ, ਇਹ ਗੱਲ ਠੀਕ ਨਹੀਂ ਹੈ । ਮੈਂ ਪਹਿਲਾਂ ਵੀ ਕਿਹਾ ਸੀ ਕਿ ਸਿਫਾਰਸ਼ਾਂ ਅਮੀਰ ਬੰਦਿਆਂ ਨੂੰ ਧਿਆਨ ਵਿਚ ਰੱਖ ਕੇ ਕੀਤੀਆਂ ਗਈਆਂ ਹਨ । ਅਗਰ ਟੈਪ ਜਿਹੜਾ ਪਬਲਿਕ ਕੰਜਪਸਨ ਵਾਸਤੇ ਲਗਣਾ ਹੈ ਉਸ ਤੇ ਵੀ ਗਰੀਬ ਆਦਮੀ ਨੇ

[ਸ੍ਰੀ ਮਦਨ ਮੋਹਨ ਮਿੱਤਲ]

ਚਾਰਜਿਜ਼ ਦੇਣੇ ਹੋਣ Then what for these local bodies are there? ਇਹ ਜਿਹੜੀਆਂ ਪਬਲਿਕ ਟੈਪਸ ਹਨ ਉਹ ਗਰੀਬ ਲੋਕਾਂ ਵਾਸਤੇ ਹਨ ਅਤੇ ਉਨ੍ਹਾਂ ਨੂੰ ਬਿਲਕੁਲ ਵੀ ਹਟਾਨਾ ਨਹੀਂ ਚਾਹੀਦਾ ਹੈ।

ਸਪੀਕਰ ਸਾਹਿਬ, ਇੱਕ ਗੱਲ ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਇੱਥੇ ਟੋਟਲ ਪਿੰਡਾਂ ਦੀ ਵਰਕਿੰਗ ਡਿਸਕਸ਼ਨ ਕਰ ਰਹੇ ਹਾਂ। ਪਿੰਡਾਂ ਦੇ ਵਿੱਚ ਬਹੁਤ ਸਾਰੇ ਝਗੜੇ ਹੁੰਦੇ ਹਨ, ਲਾਲ ਲਕੀਰ ਦੇ ਅੰਦਰ ਅਤੇ ਲਾਲ ਲਕੀਰ ਦੇ ਬਾਹਰ ਦਾ ਝਗੜਾ ਹੁੰਦਾ ਹੈ, ਲਾਲ ਲਕੀਰ ਦੇ ਬਾਹਰ ਵਾਲੀ ਜ਼ਮੀਨ ਦਾ ਤਾਂ ਰਿਕਾਰਡ ਮੇਨਟੇਨ ਹੁੰਦਾ ਹੈ ਪਰ ਲਾਲ ਲਕੀਰ ਦੇ ਅੰਦਰ ਵਾਲੀ ਜ਼ਮੀਨ ਦਾ ਰਿਕਾਰਡ ਮੇਨਟੇਨ ਨਹੀਂ ਹੁੰਦਾ। ਇਨ੍ਹਾਂ ਬਾਰੇ ਵੀ ਜ਼ਿਕਰ ਇਨ੍ਹਾਂ ਸਿਫਾਰਸ਼ਾਂ ਵਿੱਚ ਕੀਤਾ ਗਿਆ ਹੈ। ਸਪੀਕਰ ਸਾਹਿਬ, ਮੈਂ 1852 ਤੋਂ 57 ਵੇਲੇ ਜੋ ਸੈਟਲਮੈਂਟ ਹੋਈ ਸੀ ਉਸ ਦੇ ਮੁਤਾਬਿਕ ਆਬਾਦੀ ਦੇ ਸਾਰੇ ਨਕਸ਼ੇ ਬਣੇ ਸੀ ਪਰ ਉਸ ਤੋਂ ਬਾਅਦ ਪੰਜਾਬ ਦੇ ਵਿੱਚ ਸੈਟਲਮੈਂਟ ਨਹੀਂ ਹੋਈ ਅਤੇ ਮੈਂ ਇਸ ਬਹਿਸ ਦੇ ਵਿਚ ਇਹ ਕਹਿੰਦਾ ਹਾਂ ਕਿ ਪਿੰਡਾਂ ਦੀ ਦੋਬਾਰਾ ਆਬਾਦੀ ਦੀ ਸੈਟਲਮੈਂਟ ਕਰਵਾਈ ਜਾਵੇ ਤਾਂ ਕਿ ਭਾਵੇਂ ਕੋਈ ਯੂਟੀਲਾਈਜ਼ਡ ਜਾਂ ਅਣ-ਯੂਟੀਲਾਈਜ਼ਡ ਜ਼ਮੀਨ ਹੈ ਜਿਥੇ ਵੀ ਡਿਸਪਿਊਟ ਹੈ ਅਤੇ ਉਥੇ ਅਨ-ਅਥੋਰਾਈਜ਼ਡ ਆਕੂਪੈਂਟ ਖਾਲੀ ਨਹੀਂ ਕਰ ਰਿਹਾ। ਉਹ ਵੀ ਖਾਲੀ ਕਰਵਾਈ ਜਾ ਸਕੇ। ਪਰ ਹਾਲੇ ਤਕ ਉਹ ਜਗ੍ਹਾ ਡਿਮਾਰਕੇਟਿਡ ਹੀ ਨਹੀਂ ਹੈ ਕਿ ਉਹ ਜ਼ਮੀਨ ਮਲਕੀਅਤੀ ਦੀ ਹੈ ਜਾਂ ਫਿਰ ਗੈਰ ਮਲਕੀਅਤੀ ਦੀ ਹੈ ਉਸਦੀ ਕੋਈ ਡਿਮਾਰਕੇਸ਼ਨ ਹੀ ਨਹੀਂ ਹੈ। ਅਸੀਂ ਇਹ ਚਾਹੁੰਦੇ ਹਾਂ ਕਿ ਡਿਮਾਰਕੇਸ਼ਨ ਡਿਟਰਮਿਨ ਕਰਨੀ ਚਾਹੀਦੀ ਹੈ ਤਾਂ ਕਿ ਇਹ ਪਤਾ ਲਗ ਸਕੇ ਕਿ ਚਾਹੇ ਇਹ ਜ਼ਮੀਨ ਆਬਾਦੀ ਦੀ ਹੈ ਜਾਂ ਅਨਬਿਲਟ ਹੈ ਇਹ ਰਾਈਟ ਫੁੱਲ ਆਕੂਪੈਂਟ ਹੈ ਜਾਂ ਅਨਰਾਈਟਫੁੱਲ ਆਕੂਪੈਂਟ ਹੈ ਉਸ ਤੇ ਕਾਰਵਾਈ ਕੀਤੀ ਜਾ ਸਕੇ। ਅਸੀਂ ਐਨਕਰੋਚਮੈਂਟ ਨੂੰ ਐਨਕਰਿਜ ਨਹੀਂ ਕਰਦੇ ਕਿਉਂਕਿ ਐਨਕਰੋਚਮੈਂਟ ਕਰਨਾ ਲਾਲਸ ਹੈ। ਅਮੀਰ ਬੰਦਾ ਹੀ ਐਨਕਰੋਚਮੈਂਟ ਕਰਦਾ ਹੈ ਜੋ ਕਿ ਜਾਬਰ ਹੈ। ਗਰੀਬ ਬੰਦਾ ਐਨਕਰੋਚਮੈਂਟ ਨਹੀਂ ਕਰਦਾ। ਐਨਕਰੋਚਮੈਂਟ ਰਿਮੂਵ ਕਰਵਾਉਣ ਵਾਸਤੇ ਕਾਰਵਾਈ ਸਖਤ ਹੋਣੀ ਚਾਹੀਦੀ ਹੈ। ਸੋ, ਮੈਂ ਸਮਝਦਾ ਹਾਂ ਕਿ ਜੋ ਸਿਫਾਰਸ਼ਾਂ ਅਮੀਰ ਆਦਮੀ ਨੂੰ ਧਿਆਨ ਵਿਚ ਰਖ ਕੇ ਕੀਤੀਆਂ ਗਈਆਂ ਹਨ ਉਹ ਰੀਵਿਊ ਹੋਣੀਆਂ ਚਾਹੀਦੀਆਂ ਹਨ। ਜੋ ਸਿਫਾਰਸ਼ਾਂ ਕੁਝ ਰਿਸੋਰਸਿਜ਼ ਵਧਾਉਣ ਵਾਸਤੇ ਹਨ ਜੋ ਆਮ ਆਦਮੀ ਨੂੰ ਇਫੈਕਟ ਨਹੀਂ ਕਰਦੀਆਂ ਜਿਵੇਂ ਕਿ ਪ੍ਰੋਫੈਸ਼ਨਲ ਟੈਕਸ ਅੱਜ ਕਿਵੇਂ ਲੱਗ ਸਕਦਾ ਹੈ। ਇਹ ਪਹਿਲੇ ਵੀ ਲਗਦਾ ਸੀ ਜਦੋਂ ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਵਿੱਚ ਡਾਕਟਰ ਬਲਦੇਵ ਪ੍ਰਕਾਸ਼ ਅਤੇ ਡਾਂਗ ਸਾਹਿਬ ਵੀ ਸਨ ਉਸ ਵੇਲੇ ਪੰਜਾਬ ਵਿਚ ਪ੍ਰੋਫੈਸ਼ਨਲ ਟੈਕਸ ਬੰਦ ਕੀਤਾ ਸੀ ਔਰ ਅੱਜ ਫਿਰ ਪ੍ਰੋਫੈਸ਼ਨਲ ਟੈਕਸ ਇੰਟਰੋਡਿਊਸ ਕਰ ਦੇਈਏ। ਇਹ ਠੀਕ ਨਹੀਂ। ਇਸ ਵਿਚ ਜ਼ਿਆਦਾ ਰੀਜ਼ੈਂਟਮੈਂਟ ਹੋਵੇਗੀ। ਸੋ, ਜੇ ਟੈਕਸ ਲਾਉਣ ਦੇ ਨਾਲ ਜੋ ਰਿਸੋਰਸਿਜ਼ ਵਧਾਉਣੇ ਹਨ ਫੇਰ ਟੈਕਸ ਕੁਲੈਕਸ਼ਨ ਏਜੰਸੀਆਂ ਵਧਾਉਣੀਆਂ ਪੈਣਗੀਆਂ। ਮੈਨੂੰ ਨਹੀਂ ਲਗਦਾ ਟੈਕਸ ਸ਼ਾਇਦ ਕੁਲੈਕਟ ਘੱਟ ਹੋਵੇਗਾ ਪਰ ਉਸ ਦੀ ਕੁਲੈਕਸ਼ਨ ਕਰਨ ਵਾਲੀਆਂ ਏਜੰਸੀਆਂ ਦਾ ਬਹੁਤ ਖਰਚਾ ਵੱਧ ਜਾਵੇਗਾ। ਤੁਸੀਂ ਤਾਂ ਟੈਕਸੇਸ਼ਨ ਲਾਅ ਵਿੱਚ

ਜ਼ਿਆਦਾ ਮੁਹਾਰਤ ਰੱਖਦੇ ਹੋ । ਇਨਕਮ ਟੈਕਸ ਵਿੱਚ ਇਹ ਕਿਹਾ ਜਾਂਦਾ ਹੈ ਕਿ ਇਨਕਮ ਟੈਕਸ ਕੁਲੈਕਟ ਕਰਨ ਵਾਲੀਆਂ ਏਜੰਸੀਆਂ ਦਾ ਖਰਚ ਵਧ ਹੈ ਜੋ ਟੋਟਲ ਰੈਵਿਨਿਊ ਹੈ ਉਸ ਦੀ ਬਹੁਤ ਘੱਟ ਕੰਟਰੀਬਿਊਸ਼ਨ ਹੈ । ਇਨਕਮ ਦੀ ਜੋ ਰੀਕਵਰੀ ਹੋ ਕੇ ਆਉਂਦੀ ਹੈ ਸੋ, ਮੈਂ ਸਮਝਦਾ ਹਾਂ ਕਿ ਟੈਕਸ ਲਗਾਏ ਬਿਨਾ ਜੋ ਪ੍ਰੈਜ਼ੈਂਟ ਸੈਟ ਅਪ ਹੈ ਉਸ ਦੇ ਰਿਸੋਰਸਿਜ਼ ਵਧਾਉਣ ਵਾਸਤੇ, ਜਿਥੇ ਕਮੀ ਹੈ ਮਿਊਂਸਪੈਲਟੀਆਂ ਦੇ ਘੱਟ ਸਾਧਨ ਹਨ ਪੰਚਾਇਤਾਂ ਦੇ ਘੱਟ ਸਾਧਨ ਹਨ ਜਿਨ੍ਹਾਂ ਵਿੱਚ ਆਮਦਨ ਨਹੀਂ ਉਥੇ ਸਰਕਾਰ ਆਪਣੇ ਰਿਸੋਰਸਿਜ਼, ਜਿਵੇਂ ਕਿ ਸਿਫਾਰਸ਼ ਹੋਈ ਹੈ ਉਸ ਨੂੰ ਮੁਹੱਈਆ ਕਰਵਾਏ । ਉਸ ਨੂੰ ਬਰਾਬਰ ਕਰੇ ਤਾਂ ਕਿ ਡਿਵੈਲਪਮੈਂਟ ਬਾਕੀ ਪਿੰਡਾਂ ਵਿਚ ਬਰਾਬਰ ਹੋ ਸਕੇ । ਚੋਰੀ ਨੂੰ ਰੋਕਣ ਲਈ ਜ਼ਿਆਦਾ ਸਖਤ ਐਕਸ਼ਨ ਲਵੇ । ਖਾਸ ਕਰਕੇ ਪੰਚਾਇਤਾਂ ਦੀ ਕੁਝ ਪਰਾਪਰਟੀ ਐਸੀ ਹੈ ਜੋ ਵੇਸਟ ਹੋ ਰਹੀ ਹੈ ਜਿਵੇਂ ਜੰਗਲ ਅਤੇ ਸ਼ਾਮਲਾਤਾਂ ਦੀ ਕਲਟੀਵੇਸ਼ਨ ਦਾ ਪਰਪਜ਼ ਹੈ । ਸਿਫਾਰਸ਼ ਕੀਤੀ ਗਈ ਹੈ ਕਿ ਕਲਟੀਵੇਸ਼ਨ ਤੇ ਦੇਣ ਵਾਸਤੇ ਕੋਈ ਨੀਤੀ ਨਿਯੁਕਤ ਕੀਤੀ ਜਾਵੇ ਕਿ ਕਿਸ ਕੋਲੋਂ ਕਿੰਨਾ ਠੇਕਾ ਲੈਣਾ ਹੈ ਤਾਂ ਕਿ ਕੋਈ ਮਨਮਾਨੀ ਨਾਲ ਕਿਸੇ ਨੂੰ ਫੇਵਰੇਟਿਜ਼ਮ ਦੇ ਤੌਰ ਤੇ ਘੱਟ ਕੀਮਤ ਤੇ ਨਾ ਦੇ ਸਕੇ । ਸੋ, ਇਸ ਦੀ ਸ਼ਲਾਘਾ ਕਰਦਾ ਹੋਇਆ ਅੰਤ ਵਿਚ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** (ਚਮਕੌਰ ਸਾਹਿਬ, ਐਸ.ਸੀ.) : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਹੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਫਾਈਨਾਂਸ ਕਮਿਸ਼ਨ ਦੀ ਇਸ ਰਿਪੋਰਟ ਤੇ ਬੋਲਣ ਦਾ ਮੌਕਾ ਦਿੱਤਾ ਹੈ । ਪੰਜਾਬ ਦੇ ਹਾਲਾਤ ਨੂੰ ਮੱਦੇ ਨਜ਼ਰ ਰੱਖਦੇ ਹੋਏ ਸਾਡੇ ਅੱਗੇ ਬੜੀਆਂ ਮਿਸਾਲਾਂ ਹਨ ਕਿ ਅਸੀਂ ਕਿਥੋਂ ਤੁਰੇ ਸਾਂ ਅਤੇ ਅੱਜ ਅਸੀਂ ਕਿੱਥੇ ਪਹੁੰਚੇ ਹਾਂ । ਪੰਜਾਬ ਦੇ ਹਾਲਾਤ ਜਿਸ ਤਰ੍ਹਾਂ ਦੇ ਵਿਗੜੇ ਸਨ ਉਨ੍ਹਾਂ ਨੂੰ ਸੁਧਾਰਨ ਲਈ ਸਾਰਾ ਕ੍ਰੈਡਿਟ ਸਰਦਾਰ ਬੇਅੰਤ ਸਿੰਘ ਜੀ ਨੂੰ, ਇਸ ਸਰਕਾਰ ਨੂੰ ਜਾਂਦਾ ਹੈ । ਇਹ ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿ ਮੈਨੂੰ ਯਾਦ ਹੈ ਕਿ ਜਦੋਂ ਸਾਡੇ ਇਲੈਕਸ਼ਨ ਹੁੰਦੇ ਸੀ ਉਦੋਂ ਇਕ ਪਿੰਡ ਵਿਚ ਅਸੀਂ ਫੰਕਸ਼ਨ ਕੀਤਾ ਸੀ ਉਥੇ ਬੜੇ ਘੱਟ ਲੋਕ ਆਏ ਸਨ । ਤਕਰੀਬਨ 30-40 ਲੋਕ ਉਥੇ ਆਏ ਸੀ । ਜਨ ਸੰਪਰਕ ਮੁਹਿੰਮ ਸਾਡੇ ਮਰਹੂਮ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਨੇ ਚਲਾਈ ਸੀ । ਉਨ੍ਹਾਂ ਦੇ ਨਾਲ ਡਾਕਟਰ ਕੇਵਲ ਕ੍ਰਿਸ਼ਨ ਗਏ ਸੀ । ਡਾਕਟਰ ਸਾਹਿਬ ਉਸ ਪਿੰਡ ਨੂੰ ਪੈਸਾ ਦੇ ਕੇ ਆਏ ਸੀ । ਇਹ ਗੱਲ 1992 ਦੀ ਹੈ । ਇਕ ਸਾਲ ਉਹ ਪੈਸਾ ਉਥੇ ਹੀ ਪਿਆ ਰਿਹਾ । ਕਿਸੇ ਵੀ ਪੰਚਾਇਤ ਦੇ ਸਰਪੰਚ ਨੇ ਜੁਰੱਅਤ ਨਹੀਂ ਕੀਤੀ ਕਿ ਉਹ ਪੈਸਾ ਖਰਚ ਕੀਤਾ ਜਾਵੇ । ਕਿਉਂਕਿ ਪੰਜਾਬ ਵਿਚ ਰੌਲਾ ਸੀ ਜੋ ਅੱਤਵਾਦੀ ਸਨ, ਉਹ ਪੰਚਾਇਤਾਂ ਨੂੰ ਆਖਦੇ ਸਨ ਉਨ੍ਹਾਂ ਨੂੰ ਧਮਕੀਆਂ ਦਿੰਦੇ ਸਨ । ਸੋ, ਇਸ ਤਰ੍ਹਾਂ ਦੇ ਹਾਲਾਤ ਵਿਚੋਂ ਇਹ ਪੰਜਾਬ ਲੰਘ ਕੇ ਆਇਆ ਹੈ । ਇਨ੍ਹਾਂ ਸਾਰੀਆਂ ਮੁਸ਼ਕਲਾਂ ਨੂੰ ਵੇਖਦੇ ਹੋਏ, ਇਹ ਸੇਹਰਾ ਸਾਡੀ ਸੈਂਟਰ ਦੀ ਸਰਕਾਰ ਦੇ ਪ੍ਰਧਾਨ ਮੰਤਰੀ ਸ਼੍ਰੀ ਨਰਸਿਮਾ ਰਾਓ ਨੂੰ ਜਾਂਦਾ ਹੈ ਜਿਨ੍ਹਾਂ ਨੇ 73-74ਵੀਂ ਅਮੈਂਡਮੈਂਟ ਕਰਕੇ ਇਹ ਸਾਰੇ ਹਿੰਦੁਸਤਾਨ ਲਈ ਮੈਨਡੇਟਰੀ ਕੀਤਾ ਕਿ ਹੁਣ ਹਰ ਵਾਰ ਇਲੈਕਸ਼ਨ ਹੋਣਗੇ । ਇਹ ਨਹੀਂ ਕਿ ਪਹਿਲੇ ਦੀ ਤਰ੍ਹਾਂ 10-15 ਸਾਲ ਤੱਕ ਕਮੇਟੀਆਂ ਅਤੇ ਪੰਚਾਇਤ ਸੰਮਤੀਆਂ ਦੇ ਇਲੈਕਸ਼ਨ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਹੀ ਨਾ ਹੋਣ । ਇਸ ਅਮੈਂਡਮੈਂਟ ਨੂੰ ਵੇਖਦੇ ਹੋਏ ਪੰਜਾਬ ਸਰਕਾਰ ਨੇ ਇਹ ਮਹਿਸੂਸ ਕੀਤਾ ਕਿ ਇਕ ਕਮਿਸ਼ਨ ਬਣਾਇਆ ਜਾਵੇ । ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਕਈ ਐਸੀਆਂ ਪਰਾਬਲਮਜ਼ ਹਨ ਜਿਹੜੀਆਂ ਪਿੰਡਾਂ ਵਾਲੇ ਹੀ ਸਮਝ ਸਕਦੇ ਹਨ, ਕਈ ਐਸੀਆਂ ਪਰਾਬਲਮ ਹਨ ਜਿਹੜੀਆਂ ਸ਼ਹਿਰਾਂ ਵਾਲੇ ਹੀ ਆਪਣੀ ਕਮੇਟੀ ਦੇ ਬਾਰੇ ਸਮਝ ਸਕਦੇ ਹਨ । ਇਸ ਚੀਜ਼ ਨੂੰ ਮੱਦੇ ਨਜ਼ਰ ਰੁਖਦੇ ਹੋਏ ਉਸ ਵੇਲੇ 1994 ਵਿਚ ਇਕ ਕਮਿਸ਼ਨ ਬਣਾਇਆ ਗਿਆ । ਲੇਕਿਨ ਇਸ ਵਿਚ ਇਕ ਗੱਲ ਮੈਂ ਜ਼ਰੂਰ ਕਹਿਣੀ ਚਾਹੁੰਦਾ ਹਾਂ ਇਸ ਕਮਿਸ਼ਨ ਦੇ ਜੋ ਮੈਂਬਰ ਬਣਾਏ ਗਏ ਉਹ ਮੇਰੇ ਖਿਆਲ ਦੇ ਮੁਤਾਬਿਕ ਸਾਰੇ ਦੇ ਸਾਰੇ ਆਈ.ਏ.ਐਸ. ਅਫਸਰ ਹੀ ਸਨ । ਮੈਂ ਸਮਝਦਾ ਹਾਂ ਕਈ ਵਾਰ ਐਸੀ ਸਮੱਸਿਆ ਆ ਜਾਂਦੀ ਹੈ ਕਿ ਜਦੋਂ ਕੋਈ ਪਿੰਡਾਂ ਦੇ ਬਾਰੇ ਗੱਲ ਕੀਤੀ ਜਾਂਦੀ ਹੈ ਤਾਂ ਜੇ ਉਸ ਬੈਠਕ ਵਿਚ ਪਿੰਡ ਦਾ ਬੰਦਾ ਹੋਵੇ ਤਾਂ ਉਹ ਪਿੰਡ ਦੀ ਮੁਸ਼ਕਲਾਂ ਜ਼ਿਆਦਾ ਸਮਝ ਸਕਦਾ ਹੈ, ਔਰ ਜੇ ਕੋਈ ਸ਼ਹਿਰਾਂ ਦੀ ਗੱਲ ਕੀਤੀ ਜਾਵੇ ਤਾਂ ਉਸ ਵਿਚ ਸ਼ਹਿਰਾਂ ਦਾ ਹੀ ਬੰਦਾ ਸ਼ਹਿਰ ਦੀਆਂ ਮੁਸ਼ਕਲਾਂ ਸਮਝ ਸਕਦਾ ਹੈ । ਪਿੰਡਾਂ ਦੀ ਪਰਾਬਲਮ ਸਿਰਫ ਪਿੰਡਾਂ ਵਾਲੇ ਹੀ ਸਮਝ ਸਕਦੇ ਹਨ । ਇਸ ਲਈ ਮੈਂ ਸਮਝਦਾ ਹਾਂ ਕਿ ਇਨ੍ਹਾਂ ਦੀ ਨੁਮਾਇੰਦਗੀ ਵਿਚ ਨਾ ਹੋਣ ਕਰਕੇ ਜਿਹੜਾ ਕਾਨੂੰਨ ਬਣਦਾ ਹੈ ਉਸ ਵਿਚ ਕੋਈ ਨਾ ਕੋਈ ਕੋਤਾਹੀ ਰਹਿ ਜਾਂਦੀ ਹੈ ਅਤੇ ਉਸ ਦੀ ਠੀਕ ਤਰ੍ਹਾਂ ਇੰਪਲੀਮੈਂਟੇਸ਼ਨ ਨਹੀਂ ਹੋ ਸਕਦੀ । ਫਿਰ ਇਸ ਲਈ ਗੌਰਮਿੰਟ ਵਲੋਂ ਇਥੇ ਅਮੈਂਡਮੈਂਟ ਲਿਆਈ ਜਾਂਦੀ ਹੈ । ਕਾਨੂੰਨ ਜਿਹੜਾ ਬਣਦਾ ਹੈ ਉਹ ਦਫਤਰ ਵਿਚ ਬੈਠ ਕੇ ਬਣਦਾ ਹੈ ਜਿਹੜੇ ਅਫਸਰ ਬਣਾਉਂਦੇ ਹਨ ਉਨ੍ਹਾਂ ਨੂੰ ਐਕਚੂਅਲ ਤਜਰਬਾ ਨਹੀਂ ਹੁੰਦਾ । ਕਿਤਾਬੀ ਤਜਰਬਾ ਹੁੰਦਾ ਹੈ ਪਰ ਐਕਚੂਅਲ ਕੀ ਤਜਰਬਾ ਹੈ ਇਹ ਪਿੰਡ ਵਿਚ ਰਹਿਣ ਵਾਲਾ ਹੀ ਪਿੰਡ ਦਾ ਹੀ ਆਦਮੀ ਦਸ ਸਕਦਾ ਹੈ ਅਤੇ ਸ਼ਹਿਰ ਵਾਲਾ ਸ਼ਹਿਰ ਦੇ ਬਾਰੇ ਦਸ ਸਕਦਾ ਹੈ । ਜੋ ਪਿੰਡ ਔਰ ਸ਼ਹਿਰ ਦੀ ਸਮੱਸਿਆ ਦਾ ਸਹੀ ਰੂਪ ਹੈ ਉਹ ਦਫਤਰਾਂ ਵਿਚ ਬੈਠਣ ਵਾਲਾ ਪੂਰੀ ਤਰ੍ਹਾਂ ਨਹੀਂ ਸਮਝ ਸਕਦਾ । ਇਸ ਕਰਕੇ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਰਿਪ੍ਰੇਜ਼ੈਂਟੇਸ਼ਨ ਇਸ ਕਮਿਸ਼ਨ ਦੇ ਮੈਂਬਰਾਂ ਵਿਚ ਜ਼ਰੂਰ ਲੈਣੀ ਚਾਹੀਦੀ ਹੈ । ਮੈਂ ਸਿਰਫ ਆਈ.ਏ.ਐਸ. ਅਫਸਰ ਦੀ ਹੀ ਗੱਲ ਨਹੀਂ ਕਰਦਾ ਬਲਕਿ ਜਿਹੜਾ ਸ਼ਹਿਰ ਵਿਚ ਰਹਿਣ ਵਾਲਾ ਹੈ ਉਸ ਨੂੰ ਵੀ ਪਿੰਡ ਦਾ ਤਜਰਬਾ ਨਹੀਂ ਹੋ ਸਕਦਾ ਔਰ ਪਿੰਡ ਵਾਲੇ ਨੂੰ ਸ਼ਹਿਰ ਦਾ ਤਜਰਬਾ ਨਹੀਂ ਹੋ ਸਕਦਾ । ਮੇਰਾ ਖਿਆਲ ਹੈ ਕਿ ਇਹ ਜਿਹੜਾ ਕਮਿਸ਼ਨ ਬਣਿਆ ਹੈ ਇਸ ਵਿਚ 5 ਦੇ 5 ਮੈਂਬਰ ਹੀ ਆਈ.ਏ.ਐਸ. ਅਫਸਰ ਲਏ ਗਏ ਹਨ । ਸਪੀਕਰ ਸਾਹਿਬ, ਅਸੀਂ ਪਿੰਡਾਂ ਦੀ ਵੀ ਗੱਲ ਕਰਦੇ ਹਾਂ ਔਰ ਸ਼ਹਿਰਾਂ ਦੀ ਵੀ ਗੱਲ ਕਰਦੇ ਹਾਂ ; ਅਸੀਂ ਜੋ ਸ਼ਹਿਰਾਂ ਵਿਚ ਰਹਿਣ ਵਾਲੇ ਹਾਂ ਅਸੀਂ ਪਿੰਡਾਂ ਦੀ ਪਰਾਬਲਮ ਨਹੀਂ ਸਮਝ ਸਕਦੇ । ਇਸ ਲਈ ਮੇਰਾ ਸੁਝਾਓ ਹੈ ਕਿ ਇਸ ਕਮਿਸ਼ਨ ਵਿਚ ਪਿੰਡਾਂ ਔਰ ਸ਼ਹਿਰਾਂ ਦੇ ਤਜਰਬੇਕਾਰ ਆਦਮੀ ਦੀ ਨੁਮਾਇੰਦਗੀ ਹੋਣੀ ਚਾਹੀਦੀ ਹੈ ।

ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਮੇਰੇ ਸਾਥੀ ਮਿੱਤਲ ਸਾਹਿਬ ਨੇ ਇਹ ਕਿਹਾ ਸੀ ਕਿ ਪਿੰਡਾਂ ਦਾ ਪੈਸਾ ਪਿੰਡਾਂ ਵਿਚ ਖਰਚ ਹੋਣਾ ਚਾਹੀਦਾ ਹੈ ਅਤੇ ਸ਼ਹਿਰਾਂ ਦਾ ਪੈਸਾ

ਸ਼ਹਿਰਾਂ ਵਿਚ ਖਰਚ ਹੋਣਾ ਚਾਹੀਦਾ ਹੈ। ਅਰਥਾਤ ਜਿਹੜੇ ਵੀ ਪਿੰਡ ਜਾਂ ਸ਼ਹਿਰ ਤੋਂ ਜਿੰਨੇ ਵੀ ਟੈਕਸਾਂ ਦੇ ਰਾਹੀਂ ਆਮਦਨ ਹੁੰਦੀ ਹੈ ਉਹ ਉਸੇ ਹੀ ਸ਼ਹਿਰ ਜਾਂ ਪਿੰਡ ਤੇ ਲਗਣੀ ਚਾਹੀਦੀ ਹੈ ਪਰ ਮੈਂ ਇਸ ਵਿਚਾਰ ਨਾਲ ਸਹਿਮਤ ਨਹੀਂ ਹਾਂ। ਜੇ ਕਿਸੇ ਸ਼ਹਿਰ ਵਿਚ ਕਿਸੇ ਕਾਰਪੋਰੇਸ਼ਨ ਦੀ ਅੱਛੀ ਆਮਦਨ ਹੈ ਤਾਂ ਉਹ ਤਾਂ ਆਪਣਾ ਪੈਸਾ ਅਗੋਂ ਵਿਆਜ ਤੇ ਵੀ ਦਿੰਦੇ ਹਨ ਅਤੇ ਕਈ ਮਿਊਂਸਿਪਲ ਕਮੇਟੀਆਂ ਐਸੀਆਂ ਵੀ ਹਨ ਜਿਹੜੀਆਂ ਆਪਣੇ ਪੈਸੇ ਨਾਲ ਆਪਣਾ ਪੂਰਾ ਕੰਮ ਨਹੀਂ ਚਲਾ ਸਕਦੀਆਂ ਅਤੇ ਕਈ ਪਿੰਡਾਂ ਦੇ ਵਿਚ ਵੀ ਐਸੀ ਹਾਲਤ ਹੈ। ਕਈ ਪਿੰਡਾਂ ਦੇ ਵਿਚ ਰੈਵੇਨਿਊ ਕਾਫੀ ਇੱਕਠਾ ਹੁੰਦਾ ਹੈ ਉਹ ਆਪਣਾ ਕੰਮ ਕਰ ਸਕਦੇ ਹਨ ਪਰ ਕਈ ਐਸੇ ਗਰੀਬ ਪਿੰਡ ਹਨ ਜਿਥੇ ਗਰੀਬ ਲੋਕ ਰਹਿੰਦੇ ਹਨ ਅਤੇ ਹਰੀਜਨਾਂ ਦੀਆਂ ਬਸਤੀਆਂ ਹਨ ਉਹ ਆਪਣਾ ਗੁਜ਼ਾਰਾ ਨਹੀਂ ਕਰ ਸਕਦੇ ਕਿਉਂਕਿ ਉਨ੍ਹਾਂ ਦਾ ਰੈਵੇਨਿਊ ਬਹੁਤ ਹੀ ਘੱਟ ਇਕੱਠਾ ਹੁੰਦਾ ਹੈ। ਇਹ ਜਿਹੜੇ ਗਰੀਬ ਪਿੰਡ ਹਨ ਉਨ੍ਹਾਂ ਦੀ ਸਰਕਾਰ ਨੂੰ ਮਦਦ ਕਰਨੀ ਪੈਂਦੀ ਹੈ। ਇਸ ਲਈ ਜਿਹੜੀ ਰਾਏ ਮਿੱਤਲ ਸਾਹਿਬ ਨੇ ਇਥੇ ਦਿੱਤੀ ਸੀ ਉਸ ਦੇ ਨਾਲ ਮੈਂ ਸਹਿਮਤ ਨਹੀਂ ਹਾਂ। ਕਈ ਪਿੰਡਾਂ ਦੇ ਵਿਚ ਹਾਊਸ ਟੈਕਸ ਦੀ ਕੁਲੈਕਸ਼ਨ ਹੁੰਦੀ ਹੈ ਉਹ ਇਸ ਪੈਸੇ ਨਾਲ ਪਿੰਡ ਦਾ ਵਿਕਾਸ ਕਰ ਸਕਦੇ ਹਨ ਪਰ ਕਈ ਐਸੇ ਪਿੰਡ ਹਨ ਜਿਥੇ ਹਰੀਜਨ ਬਸਤੀਆਂ ਹਨ, ਵੀਕਰ ਸੈਕਸ਼ਨ ਦੇ ਲੋਕ ਪਿੰਡਾਂ ਦੇ ਵਿਚ ਰਹਿੰਦੇ ਹਨ ਉਨ੍ਹਾਂ ਪਿੰਡਾਂ ਦੇ ਵਿਚ ਹਾਊਸ ਟੈਕਸ ਹੀ ਕੁਲੈਕਸ਼ਨ ਵੀ ਘੱਟ ਹੋਵੇਗੀ। ਉਨ੍ਹਾਂ ਪਿੰਡਾਂ ਦੇ ਲਈ ਸਰਕਾਰ ਨੂੰ ਸਹਾਇਤਾ ਦੇਣੀ ਪਵੇਗੀ ਕਿਉਂਕਿ ਇਨ੍ਹਾਂ ਗਰੀਬ ਪਿੰਡਾਂ ਦੇ ਵਿਚ ਰੈਵੇਨਿਊ ਵੀ ਘੱਟ ਕੁਲੈਕਸ਼ਨ ਹੋਵੇਗਾ, ਆਮਦਨੀ ਵੀ ਘੱਟ ਹੋਵੇਗੀ ਅਤੇ ਵਿਕਾਸ ਵੀ ਘੱਟ ਹੋਵੇਗਾ। ਇਨ੍ਹਾਂ ਪਿੰਡਾਂ ਦੇ ਲਈ ਸਰਕਾਰ ਨੂੰ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ। ਇਸੇ ਤਰ੍ਹਾਂ ਸ਼ਹਿਰਾਂ ਦੇ ਵਿਚ ਮਿਉਂਸਿਪਲ ਕਮੇਟੀਆਂ ਕਈ ਐਸੀਆਂ ਹਨ ਜਿਹੜੀਆਂ ਟੈਕਸ ਕਾਫੀ ਜ਼ਿਆਦਾ ਕੁਲੈਕਟ ਕਰਦੀਆਂ ਹਨ ਅਤੇ ਕਈ ਮਿਊਂਸਿਪਲ ਕਮੇਟੀਆਂ ਐਸੀਆਂ ਹਨ। ਜਿਨ੍ਹਾਂ ਦੀ ਟੈਕਸ ਕੁਲੈਕਸ਼ਨ ਬਹੁਤ ਹੀ ਘੱਟ ਹੈ ਆਮਦਨੀ ਘੱਟ ਹੁੰਦੀ ਹੈ ਉਹ ਆਪਣੇ ਕੰਮ ਪੂਰਾ ਵੀ ਨਹੀਂ ਕਰ ਸਕਦੀਆਂ ਅਤੇ ਜਿਹੜਾ ਇਹ ਕਮੇਟੀਆਂ ਟੈਕਸ ਇਕੱਠਾ ਕਰਦੀਆਂ ਹਨ ਉਨ੍ਹਾਂ ਨੂੰ ਉਸ ਦੀ ਯੂਟੇਲਾਈਜ਼ੇਸ਼ਨ ਵੀ ਦੇਣੀ ਪੈਂਦੀ ਹੈ। ਇਹ ਸਾਰੀ ਮਿਉਂਸਿਪਲ ਕਮੇਟੀਜ਼ ਦੇ ਲਈ ਪਾਸੀਬਲ ਨਹੀਂ ਹੈ। ਇਸ ਲਈ ਸਰਕਾਰ ਨੂੰ ਦਖਲ ਅੰਦਾਜ਼ੀ ਕਰਨੀ ਪੈਂਦੀ ਹੈ ਅਤੇ ਦਖਲ ਅੰਦਾਜ਼ੀ ਕਰਨੀ ਪਵੇਗੀ। ਸੀਵਰੇਜ ਬੋਰਡ ਸ਼ਹਿਰ ਦੇ ਵਿਚ ਸੀਵਰੇਜ ਦਾ ਕੰਮ ਕਰਦੀ ਹੈ। ਇਹ ਕਾਫੀ ਕਾਸਟਲੀ ਕੰਮ ਹੁੰਦਾ ਹੈ ਜਿਸ ਨੂੰ ਸਟੇਟ ਗੌਰਮਿੰਟ ਹੀ ਕਰ ਸਕਦੀ ਹੈ। ਮਿਉਂਸਿਪਲ ਕਮੇਟੀਆਂ ਦੇ ਵੱਸ ਦੀ ਗੱਲ ਨਹੀਂ ਹੈ। ਇਸ ਲਈ ਸਟੇਟ ਗੌਰਮਿੰਟ ਹੀ ਇਸ ਤਰ੍ਹਾਂ ਦੇ ਕੰਮ ਕਰ ਸਕਦੀ ਹੈ। ਹਰ ਮਿਉਂਸਿਪਲ ਕਮੇਟੀਜ਼ ਦੀ ਵੱਸ ਦੀ ਗੱਲ ਨਹੀਂ ਹੈ। ਇਨ੍ਹਾਂ ਕੰਮਾਂ ਦੇ ਵਿਚ ਸਰਕਾਰ ਦੀ ਇਮਦਾਦ ਦੀ ਲੋੜ ਪਵੇਗੀ। ਜਿਸ ਤਰ੍ਹਾਂ ਸਰਕਾਰ ਸ਼ਹਿਰਾਂ ਦੇ ਵਿਕਾਸ ਲਈ ਪੈਸਾ ਖਰਚ ਕਰਦੀ ਹੈ ਉਸੇ ਤਰ੍ਹਾਂ ਪਿੰਡਾਂ ਦੇ ਵਿਕਾਸ ਲਈ ਸਰਕਾਰ ਪੈਸਾ ਖਰਚ ਕਰੇ। ਸਾਡੀ ਇਸ ਸਰਕਾਰ ਨੇ ਪਿੰਡਾਂ ਦੇ ਵਿਚ ਉਨਤ ਗ੍ਰਾਮ ਸਕੀਮ ਨੂੰ ਲਾਗੂ ਕੀਤਾ ਅਤੇ ਪੰਜਾਬ ਦੇ ਹਰ ਪਿੰਡ ਦੇ ਵਿਚ ਇਸ ਸਕੀਮ ਨੂੰ ਲਾਗੂ ਕੀਤਾ ਅਤੇ 600 ਕਰੋੜ ਰੁਪਿਆ ਪਿੰਡਾਂ ਦੇ ਵਿੱਚ ਵੰਡਿਆ ਗਿਆ ਜਦ ਕਿ ਪਹਿਲੇ 5000

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਰੁਪਏ ਤੋਂ ਵਧ ਕਦੇ ਗ੍ਰਾਂਟ ਨਹੀਂ ਗਈ ਸੀ ਇਸ ਗੱਲ ਨੂੰ ਮਿੱਤਲ ਸਾਹਿਬ ਨੇ ਵੀ ਮੰਨੀ ਹੈ ਕਿ ਇਸ ਸਰਕਾਰ ਨੇ ਹੀ ਪਿੰਡਾਂ ਦੇ ਵਿਕਾਸ ਲਈ ਕਾਫੀ ਪੈਸਾ ਖਰਚ ਕੀਤਾ ਹੈ ਜਿਹੜਾ ਪਹਿਲੋਂ ਸ਼ਹਿਰਾਂ ਦੀ ਡਿਵਲਪਮੈਂਟ ਲਈ ਖਰਚ ਹੁੰਦਾ ਸੀ । ਇਸ ਸਰਕਾਰ ਨੇ ਦੇਖਿਆ ਕਿ ਪੰਜਾਬ ਵਿਚ 80% ਆਬਾਦੀ ਪਿੰਡਾਂ ਦੇ ਵਿਚ ਰਹਿਣ ਵਾਲੀ ਹੈ ਅਤੇ ਉਨ੍ਹਾਂ ਦੀ ਤਰੱਕੀ ਲਈ ਉੱਨਤ ਗ੍ਰਾਮ ਸਕੀਮ ਨੂੰ ਲਾਗੂ ਕੀਤਾ ਗਿਆ ਅਤੇ ਪਿੰਡਾਂ ਦੇ ਲੋਕਾਂ ਦੀ ਸੁਣਵਾਈ ਹੋਈ ਹੈ । ਪਹਿਲੇ ਪਿੰਡਾਂ ਦੇ ਵਿਚ ਘਰੋਂ ਨਿਕਲਦੇ ਨਾਲ ਹੀ ਹਰ ਕਦਮ ਤੇ ਚਿਕੜ ਖੜ੍ਹਾ ਹੁੰਦਾ ਸੀ ਅਤੇ ਗਲੀਆਂ ਅਤੇ ਨਾਲੀਆਂ ਦੇ ਵਿਚ ਚਿਕੜ ਹੀ ਚਿਕੜ ਹੁੰਦਾ ਸੀ ਅਤੇ ਹਰ ਕਦਮ ਤੇ ਚਿੱਕੜ ਵਿਚੋਂ ਨਿਕਲ ਕੇ ਜਾਣਾ ਹੁੰਦਾ ਸੀ । ਇਸ ਦਾ ਕਰੈਡਿਟ ਸਾਡੀ ਸਰਕਾਰ ਨੂੰ ਜਾਂਦਾ ਹੈ ਕਿ ਇਸ ਨੇ ਪਿੰਡ ਦੇ ਵਿਚ ਪੈਸਾ ਦੇ ਕੇ ਇਨ੍ਹਾਂ ਤਕਲੀਫਾਂ ਨੂੰ ਦੂਰ ਕੀਤਾ ਹੈ ਅਤੇ ਪਿੰਡਾਂ ਦੀ ਕਾਫੀ ਤਰੱਕੀ ਕੀਤੀ ਹੈ । ਸਰਕਾਰ ਨੇ ਕਾਫੀ ਪੈਸਾ ਪਿੰਡਾਂ ਦੇ ਲਈ ਦਿੱਤਾ ਹੈ ਤਾਂ ਕਿ ਪਿੰਡਾਂ ਦੇ ਲੋਕਾਂ ਦੀਆਂ ਤਕਲੀਫਾਂ ਦੂਰ ਹੋ ਸਕਣ । ਜਿਹੜੇ ਪਿੰਡਾਂ ਦੇ ਵਿਚ ਫੰਡਜ਼ ਭੇਜੇ ਜਾਂਦੇ ਹਨ ਉਨ੍ਹਾਂ ਨੂੰ ਯੂਟੇਲਾਈਜ਼ ਕਰਨ ਲਈ ਸੁਪਰਵੀਜ਼ਨ ਕਰਨ ਦੀ ਲੋੜ ਹੈ । ਇਸ ਵਿਚ ਕੋਈ ਢਿੱਲ ਨਹੀਂ ਹੋਣੀ ਚਾਹੀਦੀ ਤਦ ਹੀ ਉੱਨਤ ਗ੍ਰਾਮ ਸਕੀਮ ਲਾਗੂ ਕਰਨ ਵਿਚ ਸਫਲਤਾ ਮਿਲ ਸਕਦੀ ਹੈ । ਜਦੋਂ ਐਸਟੀਮੇਟ ਗਲੀਆਂ ਨਾਲੀਆਂ ਦਾ ਲਗਾਇਆ ਹੈ । ਮੇਰੇ ਵਿਚਾਰ ਵਿਚ ਕੋਈ ਅਫਸਰ ਪੰਚਾਇਤ ਦੇ ਲੈਵਲ ਦਾ ਬੀ.ਡੀ.ਓ. ਲੈਵਲ ਜਾਂ ਐਸ.ਓ ਵਗੈਰਾ ਪਿੰਡਾਂ ਅਤੇ ਘਰਾਂ ਵਿਚ ਨਹੀਂ ਜਾਂਦਾ । ਫਿਜ਼ੀਕਲ ਕੋਈ ਐਸਟੀਮੇਟ ਜਾ ਕੇ ਨਹੀਂ ਲਗਾਂਦਾ । ਦਫਤਰਾਂ ਵਿਚ ਬੈਠਕੇ ਹੀ ਸਰਪੰਚ ਨੂੰ ਪੁਛ ਲੈਂਦੇ ਹਨ ਕਿ ਉਹ ਗਲੀ ਕਿਤਨੀ ਚੌੜੀ ਹੈ, ਕਿਤਨੀ ਲੰਬੀ ਹੈ । ਸਾਰੇ ਐਸਟੀਮੇਟ ਜ਼ਬਾਨੀ ਲਗਦੇ ਹਨ ਅਤੇ ਪਾਸ ਹੋ ਜਾਂਦੇ ਹਨ । ਇਸ ਦਾ ਰਿਜ਼ਲਟ ਕੀ ਹੁੰਦਾ ਹੈ ? ਐਸਟੀਮੇਟ ਘੱਟ ਜਾਂ ਵੱਧ ਲਗ ਜਾਂਦੇ ਹਨ । ਐਸਟੀਮੇਟ ਦੇ ਮੁਤਾਬਿਕ ਹੀ ਪੰਚਾਇਤਾਂ ਨੂੰ ਪੈਸੇ ਮਿਲਦੇ ਹਨ ਅਤੇ ਉਹ ਪੈਸੇ ਪੰਚਾਇਤਾਂ ਕੋਲ ਚਲੇ ਜਾਂਦੇ ਹਨ । ਪ੍ਰੈਕਟੀਕਲੀ ਸਰਪੰਚ ਨੂੰ ਹੋਰ ਪੈਸੇ ਦੀ ਲੋੜ ਹੁੰਦੀ ਹੈ ਪਰ ਰਿਕਾਰਡ ਦੇ ਮੁਤਾਬਿਕ ਪੈਸਾ ਮਿਲ ਚੁੱਕਾ ਹੁੰਦਾ ਹੈ । ਕਈ ਪਿੰਡਾਂ ਵਿਚ ਘੱਟ ਪੈਸਾ ਹੁੰਦਾ ਹੈ ਅਤੇ ਕਈ ਪਿੰਡਾਂ ਵਿਚ ਫਾਲਤੂ ਪੈਸਾ ਪਿਆ ਹੁੰਦਾ ਹੈ । ਇਸ ਤਰ੍ਹਾਂ ਦੀਆਂ ਮੁਸ਼ਕਲਾਂ ਪਿੰਡਾਂ ਵਿਚ ਆਉਂਦੀਆਂ ਹਨ । ਸਪੀਕਰ ਸਾਹਿਬ ਇਕ ਹੋਰ ਵੱਡੀ ਸਮਸਿਆ ਹੈ, ਜਿਸ ਨੂੰ 2-3 ਸਾਲ ਹੋ ਗਏ ਹਨ । ਇਹ ਬੜੀ ਗੰਭੀਰ ਸਮਸਿਆ ਹੈ । 800/- ਰੁਪਏ ਦੀ 1,000 ਇੱਟ ਭੱਠਾ ਮਾਲਕਾਂ ਕੋਲੋਂ ਉਨ੍ਹਾਂ ਨੂੰ ਮਿਲਣ ਲਈ ਸਰਕਾਰ ਵਲੋਂ ਪਾਸ ਹੋਇਆ ਸੀ ਲੇਕਿਨ ਮਾਰਕੀਟ ਦੇ ਵਿਚ 1200/- ਰੁਪਏ ਦੀ 1,000 ਇੱਟ ਮਿਲਦੀ ਹੈ । ਜੇਕਰ 800/- ਰੁਪਏ ਵਿਚ ਇੱਟ ਚੁਕਣਗੇ ਤਾਂ ਇੱਟ ਮਾੜੀ ਹੋਵੇਗੀ ਅਤੇ ਦੂਸਰਾ ਥਰਡ ਕਲਾਸ ਇੱਟ ਮਿਲੇਗੀ । 1200/- ਰੁਪਏ ਵਾਲੀ 800/- ਰੁਪਏ ਵਿਚ ਭੱਠਾ ਮਾਲਕ ਚੰਗੀ ਇੱਟ ਨਹੀਂ ਦਿੰਦੇ । ਇਹ ਇਕ ਬਹੁਤ ਵੱਡੀ ਸਮਸਿਆ ਹੈ । ਸਰਕਾਰ ਨੂੰ ਕਿਸੇ ਤਰੀਕੇ ਦੇ ਨਾਲ ਇਸ ਮੁਸ਼ਕਲ ਦਾ ਕੋਈ ਹਲ ਕੱਢਣਾ ਚਾਹੀਦਾ ਹੈ ਤਾਂ ਕਿ ਉਹ ਪੂਰੀ ਅਤੇ ਵਧੀਆ ਇੱਟ ਪਰਚੇਜ਼ ਕਰ ਸਕਣ । ਡਿਸਟ੍ਰਿਕਟ ਲੈਵਲ ਤੇ ਜਦੋਂ ਅਸੀਂ ਇਹ ਮਸਲਾ ਉਨ੍ਹਾਂ ਦੇ ਸਾਹਮਣੇ ਭੱਠਾ ਮਾਲਕ ਮੀਟਿੰਗ ਵਿਚ ਕਹਿ ਦਿੰਦੇ ਹਨ ਕਿ ਅਸੀਂ 800/- ਰੁਪਏ ਵਿਚ

ਦੇ ਦੇਵਾਂਗੇ । ਸਪੀਕਰ ਸਾਹਿਬ, ਪਰ ਇੱਟ ਘਟ ਜਾਂਦੀ ਹੈ ਅਤੇ ਖਰਫ ਕਲਾਸ ਹੁੰਦੀ ਹੈ । ਫਿਰ ਬਾਅਦ ਵਿਚ ਇਨਕੁਆਇਰੀ ਹੁੰਦੀ ਹੈ ਅਤੇ ਗਰੀਬ ਆਦਮੀ ਫਸ ਜਾਂਦਾ ਹੈ । ਸਰਪੰਚ ਵੀ ਮਹਿਸੂਸ ਕਰਦਾ ਹੈ ਕਿ ਬਾਅਦ ਵਿਚ ਇਨਕੁਆਇਰੀਆਂ ਹੋਣਗੀਆਂ ।

ਸਪੀਕਰ ਸਾਹਿਬ, 3 ਚੀਜ਼ਾਂ ਹਨ । ਡਿਵੈਲਪਮੈਂਟ, ਫੰਡਜ਼ ਅਤੇ ਐਡਮਨਿਸਟ੍ਰੇਸ਼ਨ । ਹੁਣ ਮੈਂ ਫੰਡਜ਼ ਦੀ ਗੱਲ ਕਰਦਾ ਹਾਂ । ਉੱਨਤ ਗ੍ਰਾਮ ਸਕੀਮ ਦੇ ਤਹਿਤ 25% ਪੈਸਾ ਪਿੰਡਾਂ ਨੂੰ ਪਾਉਣਾ ਪਵੇਗਾ । ਕਈ ਪਿੰਡਾਂ ਕੋਲ ਪੈਸਾ ਨਹੀਂ ਹੈ ਨਾ ਉਹ ਹਰੀਜਨ ਬਸਤੀਆਂ ਤੇ ਟੈਕਸ ਲਗਾ ਸਕਦੇ ਹਨ ਅਤੇ ਨਾ ਉਹ ਟੈਕਸ ਦੇਣ ਦੇ ਕਾਬਲ ਹਨ । ਉਨ੍ਹਾਂ ਦੀ ਕੋਈ ਇਨਕਮ ਨਹੀਂ ਹੈ । ਸਰਕਾਰ ਨੂੰ ਇਹ ਸਾਰਾ ਕੁਝ ਮਹਿਸੂਸ ਕਰਦੇ ਹੋਏ ਉਨ੍ਹਾਂ ਪਿੰਡਾਂ ਤੋਂ 25% ਪੈਸਾ ਲੈ ਛੱਡ ਦੇਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਗੰਦੇ ਪਾਣੀ ਦੇ ਨਿਕਾਸ ਦੀ ਗੱਲ ਹੈ । ਇਸ ਦੇ ਵਿੱਚ ਤਿੰਨ ਲਫਜ਼ ਹਨ ਪਰ ਕੰਮ ਬੜਾ ਹੀ ਔਖਾ ਹੈ । ਗੰਦੇ ਪਾਣੀ ਦੇ ਨਿਕਾਸ ਦੀ ਗੱਲ ਹੈ, ਕਈ ਪਿੰਡਾਂ ਵਿਚ ਦੇਖੀ ਜਾਏ ਤਾਂ 2-2 ਕਿਲੋਮੀਟਰ ਤੇ ਟੋਏ, ਟਿੱਬੇ ਹੁੰਦੇ ਹਨ । ਜਿਥੇ ਗੰਦਾ ਪਾਣੀ ਪਾਇਆ ਜਾ ਸਕਦਾ ਹੈ ਪਰ ਕਈ ਪਿੰਡਾਂ ਵਿਚ ਇਹ ਵੀ ਨਹੀਂ । 5 ਕੰਪੋਨੈਂਟਸ ਦੀਆਂ ਸਾਡੀਆਂ ਸਕੀਮਾਂ ਹਨ । ਪਰ ਕੀ ਇਹ ਹਰ ਪਿੰਡ ਵਿਚ ਫਿਜ਼ੀਬਲ ਹਨ ? ਇਸ ਲਈ ਮੁਸ਼ਕਲ ਹੋ ਜਾਂਦੀ ਹੈ ।

ਇਸ ਤੋਂ ਅੱਗੇ ਮੈਂ ਡਿਵੈਲਪਮੈਂਟ ਦੀ ਗੱਲ ਕਰਦਾ ਹਾਂ । ਸਮੁੱਚੀ ਡਿਵੈਲਪਮੈਂਟ ਕਰਨ ਵਾਸਤੇ ਬਹੁਤ ਜ਼ਿਆਦਾ ਪੈਸੇ ਦੀ ਲੋੜ ਹੈ । ਇਸ ਕਰਕੇ, ਸਪੀਕਰ ਸਾਹਿਬ, ਅੱਜ ਇਸ ਗੱਲ ਦੀ ਲੋੜ ਹੈ ਕਿ ਅਸੀਂ ਜਦੋਂ ਪਿੰਡਾਂ ਦਾ ਸਰਵੇਖਣ ਕਰਦੇ ਹਾਂ, ਉਨ੍ਹਾਂ ਦੀ ਟੋਟਲ ਐਨਵਾਇਰਨਮੈਂਟ ਦਾ ਵੀ ਵਿਚਾਰ ਕਰਨਾ ਚਾਹੀਦਾ ਹੈ । ਪਿੰਡਾਂ ਦਾ ਕਿਹੋ ਜਿਹਾ ਮਹੌਲ ਹੈ, ਪਿੰਡ ਵਾਲਿਆਂ ਨੂੰ ਪਾਵਰ ਦੇਣੀ ਹੈ, ਉਨ੍ਹਾਂ ਨੇ ਪੈਸਾ ਕੁਲੈਕਟ ਕਰਨਾ ਹੈ, ਟੈਕਸ ਕਿਵੇਂ ਲਗਾਇਆ ਜਾਵੇਗਾ, ਕਿਉਂਕਿ ਪਿੰਡਾਂ ਵਿਚ ਲੋਕ ਕੋਈ ਏਨੇ ਇਨਟੈਲੀਜੈਂਟ ਅਤੇ ਸਿਆਣੇ ਨਹੀਂ ਹੁੰਦੇ । ਫਿਰ ਬੜੀ ਵੱਡੀ ਸਮੱਸਿਆ ਆਉਂਦੀ ਹੈ । ਪਿੰਡਾਂ ਦੇ ਸਰਪੰਚ ਕਈ ਵਾਰ ਅਨਪੜ੍ਹ ਹੁੰਦੇ ਹਨ । ਕਈ ਪਿੰਡਾਂ ਵਿਚ ਸੈਕ੍ਰੇਟਰੀ ਸਾਹਿਬਾਨ ਉਨ੍ਹਾਂ ਨੂੰ ਗੁਮਰਾਹ ਕਰ ਦੇਂਦੇ ਹਨ ਅਤੇ ਉਹ ਉਲਝ ਜਾਂਦੇ ਹਨ ਅਤੇ ਮਿਸਗਾਈਡ ਹੋਣ ਨਾਲ ਉਨ੍ਹਾਂ ਦਾ ਕੰਮ ਖਰਾਬ ਹੋ ਜਾਂਦਾ ਹੈ । ਅਨਪੜ੍ਹ ਸਰਪੰਚ ਵਾਸਤੇ ਪਿੰਡ ਦਾ ਰੈਜ਼ੋਲਿਊਸ਼ਨ ਪਉਣਾ ਬੜੀ ਵੱਡੀ ਸਮੱਸਿਆ ਬਣੀ ਹੁੰਦੀ ਹੈ । ਇਸ ਤਰ੍ਹਾਂ ਨਾਲ ਕਈ ਵਾਰ ਉਹ ਗਲਤ ਕੰਮਾਂ ਵਿਚ ਫਸ ਜਾਂਦੇ ਹਨ ।

ਮਿਉਂਸਿਪਲ ਕਮਿਸ਼ਨਰ ਆਫਿਸ ਵਿੱਚ ਇੰਪਲਾਈਜ਼ ਹੁੰਦੇ ਹਨ, ਆਫਿਸਰਜ਼ ਹੁੰਦੇ ਹਨ, ਉਹ ਮਿਉਂਸਿਪਲ ਕੌਂਸਲ ਬਾਰੇ ਗਾਈਡੈਂਸ ਲੈ ਸਕਦੇ ਹਨ । ਪਰ ਇਹ ਸਹੂਲਤ ਪਿੰਡਾਂ ਵਿਚ ਨਹੀਂ ਹੈ । ਸੈਕ੍ਰੇਟਰੀ ਆਪਣੀ ਰਾਏ ਨਹੀਂ ਦੇ ਸਕਦਾ ਜਿਸ ਦੀ ਕਿ ਸਰਪੰਚ ਨੂੰ ਲੋੜ ਪੈਂਦੀ ਹੈ । ਮੇਰੀ ਬੇਨਤੀ ਹੈ ਕਿ ਉਨ੍ਹਾਂ ਦਾ ਸਬੰਧ ਡਾਇਰੈਕਟ ਬੀ.ਡੀ.ਓ. ਨਾਲ [illegible] ਬਣਾ ਦੇਣਾ ਚਾਹੀਦਾ ਹੈ । ਜੋ ਵੀ ਰੈਜ਼ੋਲਿਊਸ਼ਨ ਹੈ, ਉਹ ਬੀ.ਡੀ.ਓ.

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਦੀ ਗਾਈਡੈਂਸ ਤੋਂ ਬਿਨਾਂ ਨਾ ਹੋਵੇ ਜਿਥੇ ਉਸਦੀ ਲੋੜ ਹੋਵੇ । ਸੈਕ੍ਰੇਟਰੀ ਰੈਜ਼ੋਲਿਊਸ਼ਨ ਲਿਖ ਕੇ ਬੀ.ਡੀ.ਓ. ਨੂੰ ਦੇਵੇ ਕਿ ਇਹ ਕਰਨਾ ਚਾਹੁੰਦੇ ਹਨ, ਇਸ ਤਰਾਂ ਮਿਲਣਾ ਚਾਹੀਦਾ ਹੈ ਤਾਂ ਕਿ ਪਿੰਡ ਦਾ ਪੰਚ ਜਾਂ ਸਰਪੰਚ ਗੁੰਮਰਾਹ ਨਾ ਹੋਵੇ । ਇਸ ਤਰ੍ਹਾਂ ਦਾ ਕੋਈ ਵਾਇਆ ਮੀਡੀਆ ਬਨਾਉਣਾ ਚਾਹੀਦਾ ਹੈ ਤਾਂ ਕਿ ਪਿੰਡ ਦੇ ਲੋਕ ਆਪਣੇ ਹੀ ਢੰਗ ਨਾਲ ਆਪਣੇ ਕੰਮ ਚਲਾ ਸਕਣ ।

ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਮਿਉਂਸਿਪਲ ਕਮੇਟੀ ਦੀ ਗੱਲ ਕਰਨੀ ਚਾਹੁੰਦਾ ਹਾਂ । ਮਿਉਂਸਿਪਲ ਕਮੇਟੀਆਂ ਇਲੈਕਟਿਡ ਹੋਈਆਂ ਹਨ ਅਤੇ ਇਸ ਸਰਕਾਰ ਨੇ ਆ ਕੇ ਇਲੈਕਸ਼ਨਾ ਕਰਾਈਆਂ ਹਨ । ਮਿਉਂਸਿਪਲ ਕਮੇਟੀ ਵਿਚ ਇਲੈਕਟਿਡ ਮੈਂਬਰ ਹੁੰਦੇ ਹਨ ਪਰ ਜਿਹੜਾ ਮਿਉਂਸਿਪਲ ਕੌਂਸਲ ਦਾ ਪ੍ਰੈਜ਼ੀਡੈਂਟ ਹੁੰਦਾ ਹੈ ਉਸ ਨੂੰ ਇਨ-ਡਾਇਰੈਕਟਲੀ ਇਲੈਕਟ ਕੀਤਾ ਜਾਂਦਾ ਹੈ । ਮਿਉਂਸਿਪਲ ਕੌਂਸਲ ਦੇ ਪ੍ਰੈਜ਼ੀਡੈਂਟ ਦੀ ਬਹੁਤ ਵੱਡੀ ਸਮੱਸਿਆ ਹੁੰਦੀ ਹੈ ਕਿ ਉਹ ਹਮੇਸ਼ਾਂ ਹੀ ਆਪਣੇ ਮੈਂਬਰਾਂ ਦਾ ਮੁਹਤਾਜ ਰਹਿੰਦਾ ਹੈ । ਉਸਨੂੰ ਦੇਖਣਾ ਪੈਂਦਾ ਹੈ ਕਿ ਉਹ ਕੀ ਚਾਹੁੰਦੇ ਹਨ, ਮੈਂ ਕੀ ਕਰਾਂ । ਜਿਥੋਂ ਤੱਕ ਮਿਉਂਸਿਪਲ ਕਮੇਟੀ ਦੇ ਰੈਜ਼ੋਲਿਊਸ਼ਨ ਦਾ ਤਾਅਲੁੱਕ ਹੈ, ਉਹ ਤਾਂ ਮੈਜਾਰਿਟੀ ਨਾਲ ਹੀ ਪਾਸ ਹੋਣਾ ਹੈ । ਲੇਕਿਨ ਮੇਰੀ, ਸਪੀਕਰ ਸਾਹਿਬ, ਰਾਏ ਹੈ ਕਿ ਜੋ ਮਿਉਂਸਿਪਲ ਕੌਂਸਲ ਦਾ ਪ੍ਰੈਜ਼ੀਡੈਂਟ ਹੈ, ਉਸਦੀ ਇਲੈਕਸ਼ਨ ਡਾਇਰੈਕਟ ਹੋਣੀ ਚਾਹੀਦੀ ਹੈ ਜਿਵੇਂ ਕਿ ਪਿੰਡ ਦੇ ਸਰਪੰਚ ਦੀ ਇਲੈਕਸ਼ਨ ਡਾਇਰੈਕਟ ਹੁੰਦੀ ਹੈ । ਉਸਦੇ ਨਾਲ ਐਟਲੀਸਟ ਉਸਨੂੰ ਇਹ ਗਾਰੰਟੀ ਹੋਵੇਗੀ ਕਿ ਉਸਨੇ ਕਿੰਨੇ ਫਿਕਸ ਪੀਰੀਅਡ ਵਾਸਤੇ ਕੰਮ ਕਰਨਾ ਹੈ । ਕੰਮ ਉਹ ਕੀ ਕਰਦਾ ਹੈ, ਚੰਗਾ ਕਰਦਾ ਹੈ ਜਾਂ ਮਾੜਾ ਕਰਦਾ ਹੈ । ਜਿਵੇਂ ਪਿੰਡ ਵਾਲਿਆਂ ਨੇ ਸਰਪੰਚ ਦੀ ਕਾਰਕਰਦਗੀ ਦੇਖਣੀ ਹੁੰਦੀ ਹੈ, ਉਸੇ ਤਰ੍ਹਾਂ ਸ਼ਹਿਰ ਵਾਲਿਆਂ ਨੇ ਪ੍ਰੈਜ਼ੀਡੈਂਟ ਨੂੰ ਵਾਚ ਕਰਨਾ ਹੈ । ਚੰਗਾ ਕੰਮ ਨਹੀਂ ਕਰੇਗਾ ਤਾਂ ਅਗਲੀ ਵਾਰ ਨਹੀਂ ਆਵੇਗਾ । ਆਖਿਰ ਉਸਦੇ ਉਤੇ ਵੀ ਐਗਜ਼ੇਕਟਿਵ ਅਫਸਰ ਬੈਠਾ ਹੈ, ਉਹ ਆਪਣੇ ਕੰਮਾਂ ਲਈ ਆਪ ਰਿਸਪਾਂਸੀਬਲ ਹੋਵੇਗਾ । ਅਗਲੀ ਗੱਲ ਹੈ, ਜਿਵੇਂ ਐਕਟ ਵਿਚ ਅਮੈਂਡਮੈਂਟ ਵੀ ਹੋਈ ਹੈ ਮਿਉਂਸਿਪਲ ਕੌਂਸਲ ਦੇ ਐਕਟ ਵਿਚ ਕਿ ਇਹ ਇੰਡੀਪੈਂਡੈਂਟ ਇਲੈਕਟਿਡ ਬਾਡੀ ਹੈ । ਜਿਵੇਂ ਕਿਹਾ ਹੈ ਕਿ ਲੋਕਾਂ ਦੀ ਇਲੈਕਟਿਡ ਬਾਡੀ ਹੈ ਪਰ ਇਸਤੇ ਏਨੇ ਵੱਡੇ ਐਸਟਾਪਲਜ਼ ਲਗੇ ਹੋਏ ਹਨ ਜਿਵੇਂ ਮਿਉਂਸਿਪਲ ਕਮੇਟੀ ਨੂੰ ਦੇਖਦਾ ਹੈ ਈ.ਓ., ਮਿਉਂਸਿਪਲ ਕੌਂਸਲ ਨੂੰ ਐਸ.ਡੀ.ਐਮ., ਉਹ ਵੀ ਉਸਦੇ ਅਫਸਰ ਵੀ ਅਤੇ ਮਿਉਂਸਿਪਲ ਕੌਂਸਲ ਦਾ ਅਫਸਰ ਹੈ । ਡੀ.ਸੀ., ਰੀਜਨਲ ਡਿਪਟੀ ਡਾਇਰੈਕਟਰ ਅਗਲਾ ਅਫਸਰ, ਉਸ ਤੋਂ ਅਗੇ ਡਾਇਰੈਕਟਰ ਅਤੇ ਫਿਰ ਸੈਕ੍ਰੇਟਰੀ ਬੈਠਾ ਹੈ । ਮੇਰਾ ਮਤਲਬ ਹੈ ਕਿ ਏਨੀਆਂ ਵੱਡੀਆਂ ਹਰਡਲਜ਼ ਉਨ੍ਹਾਂ ਦੇ ਕੰਮ ਵਿਚ ਆਉਂਦੀਆਂ ਹਨ ਜੋ ਨਹੀਂ ਆਉਣੀਆਂ ਚਾਹੀਦੀਆਂ । ਮਿਉਂਸਿਪਲ ਕੌਂਸਲ ਇਕ ਇਲੈਕਟਿਡ ਬਾਡੀ ਹੈ । ਇਸ ਦੇ ਕੋਲ ਅਖਤਿਆਰਾਤ ਹੋਣੇ ਚਾਹੀਦੇ ਹਨ ਜੋ ਕਿ ਇਕ ਡੈਮੋਕਰੇਟਿਕ ਸੈਟਅਪ ਦੀ ਵੱਡੀ ਡਿਮਾਂਡ ਹੈ ਕਿ ਇਹ ਆਪੇ ਮਿਲ ਕੇ ਰੈਜ਼ੋਲਿਊਸ਼ਨ ਪਾਸ ਕਰਨ । ਸਿਮੀਲਰਲੀ ਗੌਰਮਿੰਟ ਦੇ ਕਿਸੇ ਨਾ ਕਿਸੇ ਇਕ ਅਫਸਰ ਦੇ ਕੋਲ ਸੁਪਰਵਾਈਜ਼ਰੀ ਪਾਵਰਾਂ

ਹੋਣੀਆਂ ਚਾਹੀਦੀਆਂ ਹਨ ਲੇਕਿਨ ਇਹ ਨਹੀਂ ਹੋਣਾ ਚਾਹੀਦਾ ਕਿ ਉਹ ਉਨ੍ਹਾਂ ਦੇ ਕੰਮ ਵਿਚ ਹਰਡਲ ਬਣ ਜਾਣ ਅਤੇ ਉਹ ਇੰਡੀਪੈਂਡੈਂਟਲੀ ਕੰਮ ਹੀ ਨਾ ਕਰ ਸਕਣ । ਮੇਰੀ ਸੁਜੈਸ਼ਨ ਹੈ ਕਿ ਇਹ ਜਿਹੜੇ ਮਿਉਂਸਿਪਲ ਕੌਂਸਲ ਦੇ ਐਨੇ ਜ਼ਿਆਦਾ ਅਫ਼ਸਰ ਰਖੇ ਹਨ, ਉਨ੍ਹਾਂ ਨੂੰ ਘਟ ਕਰਕੇ ਕਿਸੇ ਇਕ ਅਫਸਰ ਨੂੰ ਜ਼ਿੰਮੇਵਾਰ ਬਣਾਇਆ ਜਾਣਾ ਚਾਹੀਦਾ ਹੈ । ਕਿਸੇ ਇਕ ਕੋਲ ਹੀ ਸੁਪਰਵਾਈਜ਼ਰੀ ਪਾਵਰਾਂ ਹੋਣੀਆਂ ਚਾਹੀਦੀਆਂ ਹਨ । ਕੌਂਸਲ ਦਾ ਕੰਮ ਵਾਚ ਕਰਨਾ ਚਾਹੀਦਾ ਹੈ, ਇਸ ਵਿਚ ਕੋਈ ਸ਼ੱਕ ਨਹੀਂ ਲੇਕਿਨ ਇਸ ਤਰ੍ਹਾਂ ਵੀ ਨਹੀਂ ਹੋਣਾ ਚਾਹੀਦਾ ਜਿਵੇਂ ਹੁਣ ਹੋ ਰਿਹਾ ਹੈ ਕਿ ਕੌਂਸਲ ਦੇ 20 ਮੈਂਬਰ ਕੋਈ ਰੈਜ਼ੋਲਿਊਸ਼ਨ ਪਾਸ ਕਰਕੇ ਭੇਜਦੇ ਹਨ ਲੇਕਿਨ ਇਕ ਇਕੱਲਾ ਅਫਸਰ ਡੀ. ਸੀ. ਉਸ ਨੂੰ ਕੈਂਸਲ ਕਰ ਦਿੰਦਾ ਹੈ । ਇਸ ਦੇ ਵਿਚ ਕੋਈ ਰੀਜ਼ਨਿੰਗ ਨਹੀਂ ਹੋਣੀ ਚਾਹੀਦੀ ਹੈ ਅਤੇ ਉਹ ਇੰਪਲੀਮੈਂਟ ਹੋਣੀ ਚਾਹੀਦੀ ਹੈ । ਡੈਮੋਕ੍ਰੇਟਿਕ ਸੈਟ-ਅਪ ਦਾ ਮਤਲਬ ਹੀ ਇਹ ਹੈ ਕਿ ਲੋਕਾਂ ਦੇ ਨੁਮਾਇੰਦਿਆਂ ਦੇ ਵਿਚਾਰਾਂ ਅਤੇ ਕੰਮਾਂ ਨੂੰ ਅਹਿਮੀਅਤ ਦਿਤੀ ਜਾਵੇ । ਜੇ ਕੋਈ ਮਤਾ ਕੈਂਸਲ ਕਰਨਾ ਹੋਵੇ ਤਾਂ ਕੌਂਸਲ ਦੇ ਮੈਂਬਰਾਂ ਨੂੰ ਇਹ ਮਹਿਸੂਸ ਹੋਣਾ ਚਾਹੀਦਾ ਹੈ ਕਿ ਜੇ ਇਹ ਪਾਸ ਹੋਵੇਗਾ ਤਾਂ ਉਹ ਸ਼ਹਿਰ ਦੇ ਹਿਤਾਂ ਦੇ ਖਿਲਾਫ ਹੋਵੇਗਾ । ਛੋਟੇ ਛੋਟੇ ਰੈਜ਼ੋਲਿਊਸ਼ਨ ਕਈ ਵਾਰ ਬਿਨਾਂ ਕਿਸੇ ਗੱਲ ਦੇ ਰੱਦ ਕਰ ਦਿਤੇ ਜਾਂਦੇ ਹਨ । ਅਫਸਰਾਂ ਦੀ ਮਰਜ਼ੀ ਚਲਦੀ ਹੈ । ਮੈਂਬਰਾਂ ਦਾ ਦੂਜਾ ਗਰੁੱਪ ਉਨ੍ਹਾਂ ਨੂੰ ਮਿਲ ਲੈਂਦਾ ਹੈ ਅਤੇ ਉਹ ਆਪਣੇ ਕਹੇ ਮੁਤਾਬਿਕ ਉਸ ਮਤੇ ਨੂੰ ਚੇਂਜ ਕਰਵਾ ਲੈਂਦੇ ਹਨ । ਸੋ, ਇਨ੍ਹਾਂ 2-4 ਗੱਲਾਂ ਤੇ ਵਿਚਾਰ ਕਰਨ ਦੀ ਲੋੜ ਹੈ ।

ਸਪੀਕਰ ਸਾਹਿਬ, ਇਥੇ ਸਮੁੱਚੀ ਡਿਵੈਲਪਮੈਂਟ ਦੀ ਗੱਲ ਚਲ ਰਹੀ ਹੈ । ਕਿਹਾ ਗਿਆ ਹੈ ਕਿ ਇਕ ਕਮਿਸ਼ਨ ਬਣਾਇਆ ਜਾਵੇ । ਬੜੀ ਅੱਛੀ ਗੱਲ ਹੈ । ਮਿੱਤਲ ਸਾਹਿਬ, ਨੇ ਕਿਹਾ ਸੀ ਕਿ ਇਸ ਤੇ ਵਿਚਾਰ ਹੋਣਾ ਚਾਹੀਦਾ ਹੈ । ਠੀਕ ਹੈ, ਵਿਚਾਰ ਹੋਣਾ ਚਾਹੀਦਾ ਹੈ । ਐਫ. ਐਮ. ਸਾਹਿਬ ਬੈਠੇ ਹਨ । ਇਹ ਬੜੇ ਸਿਆਣੇ ਹਨ ਅਤੇ ਇਨ੍ਹਾਂ ਦਾ ਤਜ਼ਰਬਾ ਵੀ ਬਹੁਤ ਹੈ । ਕੋਈ ਗਲਤ ਕੰਮ, ਮੇਰਾ ਖਿਆਲ ਹੈ ਕਿ ਇਹ ਨਹੀਂ ਹੋਣ ਦੇਣਗੇ । ਮੇਰੀ ਬੇਨਤੀ ਹੈ ਕਿ ਸਰਕਾਰ ਡਿਵੈਲਪਮੈਂਟ ਵਾਲੇ ਪਾਸੇ ਲੱਗੀ ਹੋਈ ਹੈ । ਇਹ ਪਾਵਰਾਂ ਡੀਸੈਂਟਰੇਲਾਈਜ਼ ਕਰ ਰਹੀ ਹੈ । ਇਸ ਰਿਪੋਰਟ ਦੇ ਮੁਤਾਬਿਕ ਪਾਵਰਾਂ ਡੀਸੈਂਟਰੇਲਾਈਜ਼ ਹੋ ਰਹੀਆਂ ਹਨ । ਜਿਸ ਤਰ੍ਹਾਂ ਡਾਇਰੈਕਟਿਵ ਪ੍ਰਿੰਸੀਪਲਜ਼ ਦੇ ਵਿਚ ਲਿਖਿਆ ਹੋਇਆ ਹੈ, ਅਸੀਂ ਇਹ ਪਾਵਰਾਂ ਡੀਸੈਂਟਰੇਲਾਈਜ਼ ਕਰਨੀਆਂ ਹਨ । 1950 ਤੋਂ ਕਾਂਸਟੀਚਿਊਸ਼ਨ ਬਣਿਆ ਹੋਇਆ ਹੈ ਲੇਕਿਨ ਦੇਸ਼ ਵਿਚ ਹਾਲੇ ਤੱਕ ਗੱਲ ਚਲ ਰਹੀ ਹੈ ਕਿ ਪਾਵਰਾਂ ਕਿਸ ਤਰ੍ਹਾਂ ਡੀਸੈਂਟਰੇਲਾਈਜ਼ ਕਰਨੀਆਂ ਹਨ । ਅਸੀਂ ਪਹਿਲਾਂ ਹੀ ਇਹ ਕੰਮ ਸ਼ੁਰੂ ਕਰ ਦਿਤਾ ਹੈ ਕਿ ਪੰਚਾਇਤਾਂ ਨੂੰ, ਪੰਚਾਇਤ ਸੰਮਤੀਆਂ ਨੂੰ ਅਤੇ ਜ਼ਿਲਾ ਪ੍ਰੀਸ਼ਦਾਂ ਨੂੰ ਅਸੀਂ ਜ਼ਿਆਦਾ ਪਾਵਰਾਂ ਦੇਣੀਆਂ ਹਨ ਅਤੇ ਇਹ ਪਾਵਰਾਂ ਡੀਸੈਂਟ-ਰੇਲਾਈਜ਼ ਕਰਨੀਆਂ ਹਨ ਲੇਕਿਨ ਇਹ ਜਿਹੜੀਆਂ ਪਾਵਰਾਂ ਦੇਣੀਆਂ ਹਨ, ਉਨ੍ਹਾਂ ਦਾ ਉਨ੍ਹਾਂ ਨੂੰ ਪਤਾ ਵੀ ਹੋਣਾ ਚਾਹੀਦਾ ਹੈ ਅਤੇ ਉਹ ਉਨ੍ਹਾਂ ਨੂੰ ਯੂਜ਼ ਵੀ ਕਰਨੀਆਂ ਚਾਹੀਦੀਆਂ ਹਨ, ਤਾਂ ਹੀ ਇਸ ਦਾ ਫਾਇਦਾ ਹੈ । ਜਿਵੇਂ ਮੈਂ ਪਹਿਲਾਂ ਹੀ ਦੱਸ ਚੁੱਕਾ ਹਾਂ, ਰੈਵੇਨਿਊ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਜੁਡੀਸ਼ੀਅਲ ਅਤੇ ਐਗਜ਼ੈਕਟਿਵ–ਸਾਰੀਆਂ ਪਾਵਰਾਂ ਪੰਚਾਇਤਾਂ ਕੋਲ ਹਨ ਲੇਕਿਨ ਬਤੌਰ
ਵਕੀਲ ਮੈਂ ਦੇਖਿਆ ਹੈ ਕਿ ਉਹ ਇਨ੍ਹਾਂ ਪਾਵਰਾਂ ਦੀ ਪ੍ਰਾਪਰਲੀ ਯੂਜ਼ ਨਹੀਂ ਕਰਦੀਆਂ।
ਵਧ ਤੋਂ ਵਧ ਇਹ ਹੁੰਦਾ ਹੈ ਕਿ ਪੰਚਾਇਤ ਮੈਂਬਰ ਕਿਸੇ ਦੂਜੇ ਮੈਂਬਰ ਨੂੰ ਜੁਰਮਾਨਾ
ਕਰ ਦਿੰਦੇ ਹਨ ਅਤੇ ਆਪਣੀਆਂ ਪਾਵਰਾਂ ਦਾ ਮਿਸਯੂਜ਼ ਕਰਦੇ ਹਨ। ਫਿਰ ਉਹ
ਅਦਾਲਤਾਂ ਵਿਚ ਘੁੰਮਦੇ ਰਹਿੰਦੇ ਹਨ। ਬਹੁਤ ਘੱਟ ਪੰਚਾਇਤ ਮੈਂਬਰਾਂ ਨੂੰ ਪਤਾ ਹੋਵੇਗਾ
ਕਿ ਉਨ੍ਹਾਂ ਦੀਆਂ ਪਾਵਰਾਂ ਕੀ ਕੀ ਹਨ। ਬਹੁਤ ਵੱਡੀਆਂ ਪਾਵਰਾਂ ਉਨ੍ਹਾਂ ਕੋਲ ਹਨ
ਲੇਕਿਨ ਉਹ ਇਨ੍ਹਾਂ ਦਾ ਯੂਜ਼ ਹੀ ਨਹੀਂ ਕਰਦੇ। ਇਸ ਦੇ ਉਲਟ ਉਹ ਖਾਹਮਖਾਹ
ਅਦਾਲਤਾਂ ਵਿਚ ਘੁੰਮਦੇ ਫਿਰਦੇ ਹਨ। 323/324 ਦੀ ਪਾਵਰ ਪੰਚਾਇਤ ਕੋਲ ਹੈ, ਫਿਰ
ਵੀ ਉਹ ਇਸ ਪਾਵਰ ਨੂੰ ਯੂਜ਼ ਕਰਨ ਦੀ ਥਾਂ ਅਦਾਲਤਾਂ ਵਿਚ ਗੇੜੇ ਕਢਦੇ ਰਹਿੰਦੇ
ਹਨ। ਇਸ ਕਰਕੇ ਜਦੋਂ ਤੱਕ ਅਸੀਂ ਉਨ੍ਹਾਂ ਨੂੰ ਦੱਸਾਂਗੇ ਨਹੀਂ, ਉਦੋਂ ਤੱਕ ਉਹ ਆਪਣੀਆਂ
ਪਾਵਰਾਂ ਯੂਜ਼ ਨਹੀਂ ਕਰ ਸਕਦੇ। ਛੋਟੇ ਛੋਟੇ ਝਗੜੇ ਅਦਾਲਤਾਂ ਵਿਚ ਜਾਣ ਤੋਂ ਰੋਕੇ
ਜਾ ਸਕਦੇ ਹਨ। ਅਦਾਲਤਾਂ ਵਿਚ ਜਾਣ ਨਾਲ ਬੜਾ ਪੈਸਾ ਬਰਬਾਦ ਹੁੰਦਾ ਹੈ। ਇਸ
ਫ਼ਤਬਾਦੀ ਨੂੰ ਰੋਕਿਆ ਜਾ ਸਕਦਾ ਹੈ ਜੇ ਉਨ੍ਹਾਂ ਨੂੰ ਆਪਣੀਆਂ ਪਾਵਰਾਂ ਦਾ ਪਤਾ ਹੋਵੇ
ਅਤੇ ਉਹ ਉਨ੍ਹਾਂ ਨੂੰ ਯੂਜ਼ ਕਰ ਸਕਣ। ਜਿਹੜੀਆਂ ਇਸ ਕਮਿਸ਼ਨ ਦੀਆਂ ਰਿਕੁਮੈਂਡੇਸ਼ਨਜ਼
ਹਨ, ਇਸ ਸਬੰਧ ਵਿਚ ਮੇਰੀ ਇਹ ਅੰਤ ਵਿਚ ਬੇਨਤੀ ਹੈ ਕਿ ਇਨ੍ਹਾਂ ਨੂੰ ਵਿਚਾਰਿਆ
ਜਾਣਾ ਚਾਹੀਦਾ ਹੈ ਅਤੇ ਜਿਥੇ ਕਿਤੇ ਕੋਈ ਕਮੀ ਹੈ, ਉਸ ਨੂੰ ਦੂਰ ਕੀਤਾ ਜਾਣਾ
ਚਾਹੀਦਾ ਹੈ। ਵੱਧ ਤੋਂ ਵੱਧ ਪਾਵਰਾਂ ਡੀਸੈਂਟਰੇਲਾਈਜ਼ ਹੋਣੀਆਂ ਚਾਹੀਦੀਆਂ ਹਨ।

**ਕਾਮਰੇਡ ਤਰਸੇਮ ਜੋਧਾਂ** (ਕਿਲਾ ਰਾਏਪੁਰ) : ਮਾਨਯੋਗ ਸਪੀਕਰ ਸਾਹਿਬ, ਮੈਨੂੰ
ਪਹਿਲੇ ਫਾਈਨਾਂਸ ਕਮਿਸ਼ਨ ਦੀ ਰਿਪੋਰਟ ਤੇ ਬੋਲਣ ਦਾ ਮੌਕਾ ਮਿਲਿਆ ਹੈ, ਮੈਂ ਤੁਹਾਡਾ
ਧੰਨਵਾਦ ਕਰਦਾ ਹਾਂ। ਫਾਈਨਾਂਸ ਕਮਿਸ਼ਨ ਦੀ ਰਿਪੋਰਟ ਦੇ ਵਿਚ ਇਹ ਗੱਲ ਠੀਕ
ਤਰ੍ਹਾਂ ਦਰਜ ਕੀਤੀ ਗਈ ਹੈ ਕਿ ਪੰਚਾਇਤਾਂ ਅਤੇ ਮਿਊਂਸਿਪੈਲਟੀਆਂ ਦੀ ਜਿਹੜੀ
ਆਰਥਕ ਹਾਲਤ ਹੈ ਉਹ ਬਹੁਤ ਹੀ ਮਾੜੀ ਹੈ ਔਰ ਬਹੁਤ ਸਾਰੀਆਂ ਪੰਚਾਇਤਾਂ ਅਤੇ
ਮਿਊਂਸਿਪਲ ਕਮੇਟੀਆਂ ਦੀ ਹਾਲਤ ਪਿਛਲੇ ਸਮੇਂ ਵਿਚ ਕੀਤੀਆਂ ਕੋਸ਼ਿਸ਼ਾਂ ਦੇ ਬਾਵਜੂਦ
ਵੀ ਬਦ ਤੋਂ ਬਦਤਰ ਹੋਈ ਹੈ। ਇਨ੍ਹਾਂ ਸਾਰਿਆਂ ਦਾ ਕਾਰਨ ਬੜਾ ਸਪਸ਼ਟ ਹੈ ਕਿ
ਲੋਕਲ ਬਾਡੀਜ਼ ਨੂੰ ਅਧਿਕਾਰ ਨਹੀਂ ਸੀ। ਸਾਡੇ ਦੇਸ਼ ਦੇ ਵਿਚ ਇਹ ਚਰਚਾ ਚੱਲ ਰਿਹਾ
ਹੈ ਕਿ ਸੂਬਿਆਂ ਨੂੰ ਵਧ ਅਧਿਕਾਰ ਦਿੱਤੇ ਜਾਣੇ ਚਾਹੀਦੇ ਹਨ। ਜਿੱਥੇ ਸੂਬਿਆਂ ਦੀਆਂ
ਸਰਕਾਰਾਂ ਇਸ ਗੱਲ ਦੀ ਖਾਤਰ ਜਦੋ-ਜਹਿਦ ਕਰ ਰਹੀਆਂ ਹਨ ਉਥੇ ਬਹੁਤ ਸਾਰੀਆਂ
ਹੋਰ ਪੁਲੀਟੀਕਲ ਪਾਰਟੀਆਂ ਨੇ ਵੀ ਪਿਛਲੇ ਸਮੇਂ ਦੇ ਵਿਚ ਇਹ ਆਵਾਜ਼ ਚੁੱਕੀ ਹੈ
ਕਿ ਸੂਬਿਆਂ ਨੂੰ ਵੱਧ ਅਧਿਕਾਰ ਦਿੱਤੇ ਜਾਣ ਔਰ ਆਜ਼ਾਦੀ ਦੇ 50 ਸਾਲ ਬੀਤ ਜਾਣ
ਤੋਂ ਬਾਅਦ ਵੀ ਬਹੁਤ ਸਾਰੇ ਖਿੱਤਿਆਂ ਦੇ ਵਿਚ ਸੂਬਿਆਂ ਦੀ ਹਾਲਤ ਖਸਤਾ ਹੈ।
ਪੈਸਾ ਇਕੱਠਾ ਕਰਕੇ ਸੈਂਟਰ ਵਿਚ ਚਲਾ ਜਾਂਦਾ ਔਰ ਸੈਂਟਰ ਵਾਲੇ ਮਨ ਚਾਹੇ ਢੰਗ
ਨਾਲ ਪੈਸਾ ਦਿੰਦੇ ਹਨ ਜਿਸ ਕਾਰਨ ਸੂਬਿਆਂ ਦੀ ਡਿਵੈਲਪਮੈਂਟ ਸਹੀ ਢੰਗ ਨਾਲ ਨਹੀਂ
ਹੋ ਰਹੀ। ਹੁਣ ਯੂਨਾਇਟਡ ਫਰੰਟ ਦੀ ਸਰਕਾਰ ਬਣੀ ਹੈ, ਸਾਂਝੇ ਮੋਰਚੇ ਦੀ ਸਰਕਾਰ।
ਉਨ੍ਹਾਂ ਨੇ ਕਿਹਾ ਹੈ ਕਿ ਸਰਕਾਰ ਨੇ ਮਿਨੀਮਮ ਕਾਮਨ ਪ੍ਰੋਗਰਾਮ ਬਣਾਇਆ ਹੈ ਉਸ ਦੇ

ਵਿਚ ਕਿਹਾ ਹੈ ਕਿ ਸੂਬਿਆਂ ਨੂੰ ਵੱਧ ਅਧਿਕਾਰ ਦਿਤੇ ਜਾਣਗੇ। ਸਾਨੂੰ ਸਾਰਿਆਂ ਨੂੰ ਇਹ ਘੱਟੋ ਘੱਟ ਸਾਂਝਾ ਪ੍ਰੋਗਰਾਮ ਲਾਗੂ ਕਰਨ ਵਾਸਤੇ ਪਰੈਸ਼ਰ ਪਾਉਣਾ ਚਾਹੀਦਾ ਹੈ ਕਿਉਂਕਿ ਲਾਗੂ ਕਰਨ ਵਿਚ ਬੜੀਆਂ ਅੜਚਨਾਂ ਆਉਂਦੀਆਂ ਹਨ। ਜੇ ਅਸੀਂ ਸੂਬਿਆਂ ਨੂੰ ਵੱਧ ਅਧਿਕਾਰ ਦੀ ਗੱਲ ਕਰਦੇ ਹਾਂ ਤਾਂ ਉਸ ਦੇ ਵਾਸਤੇ ਜਦੋ-ਜਹਿਦ ਜਾਰੀ ਹੈ। ਜੋ ਫਾਈਨਾਂਸ ਕਮਿਸ਼ਨ ਨੇ ਰਿਪੋਰਟ ਪੇਸ਼ ਕੀਤੀ ਹੈ ਉਸ ਵਿਚ ਦਰੁਸਤ ਕਿਹਾ ਗਿਆ ਹੈ ਕਿ ਇਨ੍ਹਾਂ ਦੀ ਹਾਲਤ ਬੜੀ ਮਾੜੀ ਹੈ। ਅੱਜ ਵੀ ਬਹੁਤ ਸਾਰੇ ਪਿੰਡਾਂ ਵਿਚ, ਸਾਡੀਆਂ ਬੜੀਆਂ ਕੋਸ਼ਿਸ਼ਾਂ ਦੇ ਬਾਵਜੂਦ, ਸਰਕਾਰ ਦੇ ਪ੍ਰਾਪੇਗੰਡੇ ਦੇ ਬਾਵਜੂਦ ਕਿ ਪਿੰਡ ਉਨਤ ਗ੍ਰਾਮ ਸਕੀਮ ਵਿਚ ਲਿਆਂਦੇ ਜਾ ਰਹੇ ਹਨ ਔਰ ਚਾਹੇ ਲੋਕ ਸ਼ਹਿਰੀ ਖੇਤਰਾਂ ਦੇ ਵਿਚ ਰਹਿੰਦੇ ਹਨ ਅੱਜ ਵੀ ਉਹ ਸਲੱਮ ਏਰੀਆਜ਼ ਦੇ ਵਿਚ ਰਹਿੰਦੇ ਹਨ, ਜਿਹੜੇ ਗਰੀਬ ਲੋਕ ਹਨ, ਚਾਹੇ ਉਹ ਪਿੰਡਾਂ ਵਿਚ ਹਨ ਜਾਂ ਸ਼ਹਿਰਾਂ ਦੇ ਵਿਚ ਹਨ ਜਾਂ ਕਸਬਿਆਂ ਦੇ ਅੰਦਰ ਹਨ ਅੱਜ ਵੀ ਉਹਨਾਂ ਦੇ ਖੇਤਰਾਂ ਦੇ ਵਿਚ ਗੰਦੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਨਹੀਂ ਹੈ। ਜੇ, ਸਪੀਕਰ ਸਾਹਿਬ, ਵੱਡੀ ਪੱਧਰ ਤੇ ਦੇਖੀਏ ਤਾਂ ਪੰਜਾਬ ਦੇ ਵਿਚ ਪਿੰਡਾਂ ਅਤੇ ਸ਼ਹਿਰਾਂ ਦੇ ਵਿਚ ਸਭ ਨਾਲੋਂ ਵੱਡੀ ਸਮੱਸਿਆ ਗੰਦੇ ਪਾਣੀ ਦੀ ਡਿਸਪੋਜ਼ਲ ਦੀ ਹੈ। ਭਾਵੇਂ ਗਲੀਆਂ ਨਾਲੀਆਂ ਬਣੀਆਂ ਹਨ ਪਰ ਪਾਣੀ ਦੀ ਡਿਸਪੋਜ਼ਲ ਦਾ ਕੋਈ ਪ੍ਰਬੰਧ ਨਹੀਂ ਹੈ। ਅੱਜ ਵੀ ਏਥੇ ਇਸੇ ਵਿਸ਼ੇ ਤੇ ਇਕ ਕਾਲ ਅਟੈਨਸ਼ਨ ਮੋਸ਼ਨ ਆਈ ਸੀ ਕਿ ਗੰਦੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਨਾ ਹੋਣ ਕਾਰਨ ਪਿੰਡਾਂ ਦੇ ਵਿਚ ਛੱਪੜ ਬਣਦੇ ਜਾ ਰਹੇ ਹਨ। ਪਾਣੀ ਦੀ ਮਿਕਦਾਰ ਬਹੁਤ ਵੱਧ ਰਹੀ ਹੈ, ਪਾਣੀ ਹਰ ਰੋਜ਼ ਜ਼ਿਆਦਾ ਮਾਤਰਾ ਵਿਚ ਡੁੱਲਦਾ ਹੈ ਔਰ ਇਹ ਸਮੱਸਿਆ ਕਰੀਏਟ ਕਰ ਰਿਹਾ ਹੈ, ਬਿਮਾਰੀਆਂ ਕਰੀਏਟ ਕਰ ਰਿਹਾ ਹੈ। ਇਹੋ ਜਿਹੀਆਂ ਸਮੱਸਿਆਵਾਂ ਨੂੰ ਹੱਲ ਕਰਨ ਵਾਸਤੇ ਬਹੁਤ ਜ਼ਿਆਦਾ ਪੈਸੇ ਦੀ ਜ਼ਰੂਰਤ ਹੈ ਔਰ ਸਟੇਟ ਗੌਰਮਿੰਟ ਜੇ. ਆਰ. ਵਾਈ. ਰਾਹੀਂ ਜਾਂ ਹੋਰ ਜਿਹੜੀਆਂ ਸਕੀਮਾਂ ਹਨ ਉਨ੍ਹਾਂ ਰਾਹੀਂ ਜੋ ਪੈਸੇ ਆਉਂਦੇ ਹਨ ਉਨ੍ਹਾਂ ਦੀ ਵਰਤੋਂ ਵੀ ਜਿਹੜੀਆਂ ਮਿਉਂਸਿਪਲ ਕਮੇਟੀਆਂ ਜਾਂ ਹੋਰ ਸਾਧਨ ਜਿਹੜੇ ਬਣਾਏ ਹਨ ਉਹ ਆਪਣੀ ਮਰਜ਼ੀ ਮੁਤਾਬਿਕ ਨਹੀਂ ਕਰ ਸਕਦੀਆਂ। ਉਨ੍ਹਾਂ ਵਾਸਤੇ ਵੀ ਕਿਸ ਕਿਸ ਥਾਂ ਤੇ ਪੈਸਾ ਦਿੱਤਾ ਜਾ ਰਿਹਾ ਹੈ ਉਸ ਨੂੰ ਵਰਤਣ ਵਾਸਤੇ ਪੰਚਾਇਤਾਂ ਨੂੰ ਔਰ ਮਿਉਂਸਿਪਲ ਕਮੇਟੀਆਂ ਨੂੰ ਅਧਿਕਾਰ ਮਿਲਣੇ ਚਾਹੀਦੇ ਹਨ। ਪਿਛਲੇ ਸਮੇਂ ਵਿਚ ਸਰਕਾਰਾਂ ਆਉਂਦੀਆਂ ਰਹੀਆਂ ਹਨ, ਜਾਂਦੀਆਂ ਰਹੀਆਂ ਹਨ। ਮੇਰੇ ਅਕਾਲੀ ਵੀਰ ਏਥੇ ਇਸ ਵੇਲੇ ਹੈ ਨਹੀਂ, ਇਨ੍ਹਾਂ ਦੇ ਸਮੇਂ ਵਿਚ ਵੀ ਬੜਾ ਪਰਚਾਰ ਕੀਤਾ ਗਿਆ ਕਿ ਥੱਲੇ ਲੋਕਲ ਬਾਡੀਜ਼ ਨੂੰ ਵੱਧ ਅਧਿਕਾਰ ਦਿੱਤੇ ਜਾਣਗੇ ਔਰ ਹੁਣ ਕਾਂਗਰਸ ਪਾਰਟੀ ਦੀ ਸਰਕਾਰ ਪੰਜ ਸਾਲ ਪੂਰੇ ਕਰਨ ਵਾਸਤੇ ਜਾ ਰਹੀ ਹੈ, ਅਮੈਂਡਮੈਂਟ ਵੀ ਹੋਈ ਹੈ ਕਿ ਵੱਧ ਅਧਿਕਾਰ ਦਿੱਤੇ ਜਾਣ ਪਰ ਅੱਜ ਤੱਕ ਵੀ ਅਸੀਂ ਇਹ ਦੇਖਦੇ ਹਾਂ ਕਿ ਉਹ ਵੱਧ ਅਧਿਕਾਰ ਥੱਲੇ ਨਹੀਂ ਮਿਲੇ। ਜਿਹੜੀਆਂ ਬਲਾਕ ਸੰਮਤੀਆਂ, ਜ਼ਿਲ੍ਹਾ ਪ੍ਰੀਸ਼ਦਾਂ ਚੁਣੀਆਂ ਗਈਆਂ ਹਨ ਉਨ੍ਹਾਂ ਦੇ ਬਾਰੇ ਮੈਂ ਸਮਝਦਾ ਹਾਂ ਪਹਿਲਾਂ ਤਾਂ ਕੋਈ ਉਮੀਦ ਹੀ ਨਹੀਂ ਹੁੰਦੀ ਜੇ ਉਮੀਦ ਹੁੰਦੀ ਹੈ ਤਾਂ ਇਨ੍ਹਾਂ ਦੇ ਪੱਲੇ ਕੁਝ ਨਹੀਂ। ਛੇ ਛੇ ਮਹੀਨੇ, ਇਕ ਇਕ ਸਾਲ ਜ਼ਿਲ੍ਹਾ ਪ੍ਰੀਸ਼ਦਾਂ ਕੋਲ, ਬਲਾਕ ਸੰਮਤੀਆਂ ਕੋਲ ਫੰਡ ਨਹੀਂ ਜਾਂਦੇ। ਇਸ ਦਾ ਕਾਰਨ ਇਹ ਹੈ ਕਿ ਉਪਰ

[ਕਾਮਰੇਡ ਤਰਸੇਮ ਜੋਧਾਂ]

ਕੰਟਰੋਲ ਹੀ ਇਕ ਸਖਸ਼ੀਅਤ ਦੇ ਹੱਥ ਵਿਚ ਦਿੱਤਾ ਹੁੰਦਾ ਹੈ, ਇਕ ਪਾਰਟੀ ਦੇ ਹੱਥ ਵਿਚ ਉਹ ਆਪਣੀ ਮਰਜ਼ੀ ਮੁਤਾਬਿਕ ਵੰਡਦਾ ਹੈ ਅੰਤ ਉਹ ਆਪਣੇ ਪੁਲੀਟੀਕਲ ਐਂਡਜ਼ ਨੂੰ ਪੂਰਾ ਕਰਦੇ ਹਨ । ਇਸ ਲਈ ਜੋ ਰਿਕੁਮੈਂਡੇਸ਼ਨਜ਼ ਫਾਈਨਾਂਸ ਕਮਿਸ਼ਨ ਨੇ ਦਿੱਤੀਆਂ ਹਨ ਜਿਨ੍ਹਾਂ ਵਿਚ ਇਹ ਕਿਹਾ ਗਿਆ ਹੈ ਕਿ ਜਿਹੜੀਆਂ ਪੰਚਾਇਤਾਂ ਹਨ ਉਹ ਟੈਕਸ ਇਕੱਠਾ ਕਰਨ । ਪਰ ਇਹ ਵੀ ਪ੍ਰੈਕਟੀਕੇਬਲ ਨਹੀਂ ਹੋ ਸਕਦਾ । ਬਹੁਤੇ ਟੈਕਸ ਤਾਂ ਉਨ੍ਹਾਂ ਥਾਵਾਂ ਤੋਂ ਪਹਿਲਾਂ ਹੀ ਉਗਰਾਹੇ ਜਾ ਰਹੇ ਹਨ । ਐਡਵਰਟਾਈਜ਼ਿੰਗ ਅਤੇ ਹੋਰਡਿੰਗ ਤੇ ਟੈਕਸ ਲਗਾਇਆ ਜਾਵੇ । ਸ਼ਹਿਰਾਂ ਵਿਚ ਤਾਂ ਮੈਂ ਮੰਨਦਾ ਹਾਂ ਕਿ ਇਹ ਲਗਾਇਆ ਜਾ ਸਕਦਾ ਹੈ ਤੇ ਉਗਰਾਹਿਆ ਜਾ ਸਕਦਾ ਹੈ । ਪਰ ਪਿੰਡਾਂ ਵਿਚ ਕਿਹੜੀ ਐਡਵਰਟਾਈਜ਼ਮੈਂਟ ਹੁੰਦੀ ਹੈ ਅਤੇ ਕਿਹੜੀ ਹੋਰਡਿੰਗ ਹੁੰਦੀ ਹੈ । ਉਨ੍ਹਾਂ ਕੋਲੋਂ ਕਿੰਨਾ ਕੁ ਪੈਸਾ ਉਗਰਾਹਿਆ ਜਾ ਸਕਦਾ ਹੈ ? ਮੇਰੀ ਸਮਝ ਦੇ ਮੁਤਾਬਿਕ ਬਹੁਤੀਆਂ ਪੰਚਾਇਤਾਂ ਜਿਨ੍ਹਾਂ ਕੋਲ ਡਿਵੈਲਪਮੈਂਟ ਦੇ ਸੋਰਸਿਜ਼ ਹੀ ਨਹੀਂ ਹਨ ਉਥੋਂ ਆਪਣੇ ਆਪ ਇਸ ਤਰ੍ਹਾਂ ਪੈਸਾ ਇਕੱਠਾ ਨਹੀਂ ਹੋ ਸਕੇਗਾ । ਜੇ ਹੋਵੇਗਾ ਵੀ ਤਾਂ ਬਿਲਕੁਲ ਨਾ ਮਾਤਰ ਹੀ ਹੋਵੇਗਾ ਅਤੇ ਇਸ ਦੇ ਨਾਲ ਮਸਲਾ ਹੱਲ ਨਹੀਂ ਹੋ ਸਕਦਾ । ਪ੍ਰਾਪਰਟੀ ਟੈਕਸ ਵਿਚ ਕਿਹਾ ਗਿਆ ਹੈ ਕਿ ਭੱਠਾ ਮਾਲਕਾਂ ਤੋਂ, ਰਾਈਸ ਸ਼ੈਲਰਾਂ ਤੋਂ ਅਤੇ ਸਟੋਨ ਕਰੈਸ਼ਰਾਂ ਤੋਂ ਟੈਕਸ ਉਗਰਾਹਿਆ ਜਾਵੇ । ਬਹੁਤ ਸਾਰੀਆਂ ਮਿਊਂਸਿਪਲ ਕਮੇਟੀਆਂ ਦੇ ਏਰੀਏ ਵਿਚ ਨਾ ਤਾਂ ਕੋਈ ਭੱਠਾ ਆਉਂਦਾ ਹੈ, ਨਾ ਕੋਈ ਰਾਈਸ ਸ਼ੈਲਰ ਅਤੇ ਨਾ ਹੀ ਕੋਈ ਸਟੋਨ ਕਰੈਸ਼ਰ । ਜਿਥੇ ਇਹ ਥੋੜ੍ਹੇ ਬਹੁਤ ਆਉਣਗੇ ਉਥੋਂ ਜ਼ਰੂਰ ਕੁਝ ਆਮਦਨ ਹੋਵੇਗੀ । ਪਰ ਬਹੁਤੀ ਥਾਂ ਤੇ ਇਹ ਟੈਕਸ ਤੋਂ ਵਾਂਝੇ ਰਹਿਣਗੇ ਅਤੇ ਇਹ ਮਕਸਦ ਹੱਲ ਨਹੀਂ ਕੀਤਾ ਜਾ ਸਕਦਾ । ਸਟੇਟ ਤਾਂ ਪਹਿਲਾਂ ਹੀ ਬਹੁਤ ਵੱਡੇ ਟੈਕਸ ਲਗਾ ਰਹੀ ਹੈ, ਉਸ ਵਿਚੋਂ ਉਨ੍ਹਾਂ ਨੂੰ ਪੈਸਾ ਦਿੱਤਾ ਜਾਣਾ ਚਾਹੀਦਾ ਹੈ । ਜਿਹੜੀਆਂ ਮਿਊਂਸਿਪਲ ਕਮੇਟੀਆਂ ਜਾਂ ਪੰਚਾਇਤਾਂ ਦੇ ਅਧਿਕਾਰ ਖੇਤਰ ਵਿਚ ਇਹ ਟੈਕਸ ਨਹੀਂ ਆਉਂਦੇ ਉਨ੍ਹਾਂ ਨੂੰ ਸਰਕਾਰ ਸਪੈਸ਼ਲ ਗ੍ਰਾਂਟਾਂ ਦੇਵੇ । ਜਿਹੜੇ ਲੋਕਲ ਟੈਕਸ ਹਨ, ਉਨ੍ਹਾਂ ਵਿਚੋਂ ਸਰਕਾਰ ਹਿੱਸਾ ਦੇਵੇ । ਇਹ ਤਿੰਨੇ ਚੀਜ਼ਾਂ ਇਸ ਢੰਗ ਨਾਲ ਹੋਣੀਆਂ ਚਾਹੀਦੀਆਂ ਹਨ ਕਿ ਕੋਈ ਮਿਊਂਸਿਪੈਲਟੀ ਜਾਂ ਪੰਚਾਇਤ ਜਿਸ ਦੇ ਆਪਣੇ ਕੋਈ ਸਾਧਨ ਨਹੀਂ ਹਨ, ਕੋਈ ਜ਼ਮੀਨ ਨਹੀਂ ਹੈ, ਕੋਈ ਟੈਕਸ ਇਕੱਠਾ ਨਹੀਂ ਕਰ ਸਕਦੇ ਉਹ ਉਨ੍ਹਾਂ ਕੋਲ ਆਪਣੇ ਹੋਰ ਕੋਈ ਵਸੀਲੇ ਵੀ ਨਹੀਂ ਹਨ ਉਨ੍ਹਾਂ ਨੂੰ ਵੱਧ ਗ੍ਰਾਂਟਾਂ ਦਿੱਤੀਆਂ ਜਾਣ ਅਤੇ ਸਟੇਟ ਵਿਚੋਂ ਸ਼ੇਅਰ ਵੀ ਦਿੱਤਾ ਜਾਣਾ ਚਾਹੀਦਾ ਹੈ । ਮਾਰਕੀਟ ਫੀਸ ਦੀ ਗੱਲ ਕੀਤੀ ਗਈ ਹੈ ਕਿ ਪਿੰਡਾਂ ਵਿਚ ਮਾਰਕੀਟ ਵੱਲੋਂ 2% ਫੀਸ ਲਗਾਈ ਜਾਵੇ । ਉਨ੍ਹਾਂ ਨੂੰ ਤਾਂ ਪਹਿਲਾਂ ਹੀ ਮਾਰਕੀਟ ਫੀਸ ਲਗ ਰਹੀ ਹੈ ਅਤੇ ਇਹ ਮਾਰਕੀਟ ਕਮੇਟੀਆਂ ਵੱਲੋਂ ਲਈ ਜਾਂਦੀ ਹੈ । ਇਸ ਲਈ ਇਸ ਗੱਲ ਬਾਰੇ ਵੀ ਕੋਈ ਸਕੋਪ ਨਹੀਂ ਹੈ ।

ਆਟੋ ਸਟੈਂਡ ਤੇ ਟੈਕਸ ਦੀ ਗੱਲ ਕੀਤੀ ਗਈ ਹੈ ਕਿ ਉਥੇ ਬੱਸਾਂ ਖੜ੍ਹੀਆਂ ਕਰਨ ਦੇ ਪੰਜ ਤੋਂ 10 ਰੁਪਏ ਪ੍ਰਤੀ ਵਾਹਨ ਲਗਾਏ ਜਾਣ । ਪਿੰਡਾਂ ਵਿਚ ਅੱਡੇ ਤੇ ਕੋਈ ਬੱਸ ਜਾਂਦੀ ਹੀ ਨਹੀਂ, ਕੋਈ ਟੈਂਪੂ ਵਗੈਰਾ ਵੀ ਨਹੀਂ ਜਾਂਦੇ ਤੇ ਹੋਰ ਕੋਈ ਟਰਾਂਸਪੋਰਟ ਵੀ

ਨਹੀਂ ਖੜ੍ਹਦੀ । ਕਈ ਮਿਊਂਸਿਪਲਟੀਆਂ ਵੀ ਐਸੀਆਂ ਹਨ ਜਿਥੇ ਟਰਾਂਸਪੋਰਟ ਦੇ ਸਾਧਨ ਬੜੇ ਘੱਟ ਹਨ ਅਤੇ ਉਥੇ ਟਰਾਂਸਪੋਰਟ ਬਹੁਤ ਥੋੜੀ ਹੈ । ਇਸ ਨਾਲ ਵੀ ਕੋਈ ਪਰਪਜ਼ ਹੱਲ ਨਹੀਂ ਹੋ ਸਕੇਗਾ । ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ, ਕਿਉਂ ਜੋ ਸਰਕਾਰ ਤਾਂ ਪਹਿਲਾਂ ਹੀ ਟੈਕਸ ਉਗਰਾਹ ਰਹੀ ਹੈ, ਇਸ ਲਈ ਬਕਾਇਦਾ ਤੌਰ ਤੇ ਇਕ ਹਿੱਸਾ ਪੰਚਾਇਤਾਂ ਅਤੇ ਮਿਊਂਸਿਪੈਲਟੀਆਂ ਨੂੰ ਦੇਵੇ । ਇਸ ਦੇ ਨਾਲ ਹੀ ਉਨ੍ਹਾਂ ਦੇ ਮਸਲੇ ਹੱਲ ਹੋ ਸਕਦੇ ਹਨ । ਮਿਉਂਸਿਪੈਲਟੀਆਂ ਅਤੇ ਪੰਚਾਇਤਾਂ ਪਾਸ ਬੱਜਟ ਨੂੰ ਖਰਚ ਕਰਨ ਲਈ ਬਹੁਤ ਸਾਰੀਆਂ ਥਾਵਾਂ ਹੁੰਦੀਆਂ ਹਨ । ਜਿਵੇਂ ਗਲੀਆਂ, ਨਾਲੀਆਂ ਪੱਕੀਆਂ ਬਣਾਉਣੀਆਂ, ਸਟਰੀਟ ਲਾਈਟ ਲਗਾਉਣੀ, ਕਰੀਮੇਸ਼ਨ ਗਰਾਊਂਡ ਬਣਾਉਣਾ, ਕੋਈ ਪਲੇਅ ਗਰਾਊਂਡ ਬਣਾਉਣਾ ਜਾਂ ਇਨ੍ਹਾਂ ਦੀ ਮੇਨਟੇਨੈਂਸ ਕਰਨੀ, ਲਾਇਬਰੇਰੀ ਬਣਾਉਣੀ, ਅਰਥਾਤ ਖਰਚ ਕਰਨ ਵਾਸਤੇ ਬਹੁਤ ਕੁਝ ਹੁੰਦਾ ਹੈ ਪ੍ਰੰਤੂ ਉਨ੍ਹਾਂ ਦੇ ਪਾਸ ਮਾਲੀ ਸਾਧਨਾਂ ਦੀ ਭਾਰੀ ਘਾਟ ਹੁੰਦੀ ਹੈ । ਜੋ ਰਿਕੁਮੈਂਡੇਸ਼ਨਜ਼ ਇਸ ਕਮਿਸ਼ਨ ਵਿਚ ਕੀਤੀਆਂ ਗਈਆਂ ਹਨ, ਉਨ੍ਹਾਂ ਨਾਲ ਮੈਂ ਸਮਝਦਾ ਹਾਂ ਕਿ ਮਸਲੇ ਹੱਲ ਨਹੀਂ ਹੋ ਸਕਦੇ । ਇਸ ਲਈ ਸਾਡਾ ਇਹ ਸੁਝਾਓ ਹੈ ਕਿ ਉਹੋ ਜਿਹੇ ਅਧਿਕਾਰ ਦਿੱਤੇ ਜਾਣ ਜਿਨ੍ਹਾਂ ਨਾਲ ਪੈਸਾ ਆ ਸਕੇ, ਸਟੇਟ ਗੌਰਮਿੰਟ ਆਪਣੇ ਸ਼ੇਅਰ ਵਿਚੋਂ ਵੀ ਹਿੱਸਾ ਦੇਵੇ, ਪੰਚਾਇਤ ਸੰਮਤੀਆਂ ਅਤੇ ਬਲਾਕ ਸੰਮਤੀਆਂ ਨੂੰ ਇਹ ਸਭ ਮਿਲੇ । ਅੱਜ ਕੱਲ ਪਿੰਡਾਂ ਵਿਚ ਪੰਚਾਇਤਾਂ ਦੀਆਂ ਜ਼ਮੀਨਾਂ ਤੇ ਨਜਾਇਜ਼ ਐਨਕਰੋਚਮੈਂਟਾਂ ਕਰ ਲਈਆਂ ਜਾਂਦੀਆਂ ਹਨ । ਡਾਇਰੈਕਟਰ ਸਾਹਿਬ ਇਥੇ ਬੈਠੇ ਹਨ, ਉਨ੍ਹਾਂ ਨੂੰ ਪਤਾ ਹੈ ਕਿ ਮਰਜ਼ੀ ਨਾਲ ਬਹੁਤ ਸਾਰੇ ਪਿੰਡਾਂ ਦੀਆਂ ਜ਼ਮੀਨਾਂ ਮਿਲ ਕੇ ਵੈਸਟਡ ਇੰਟਰੈਸਟ ਨਾਲ ਦਬੀਆਂ ਜਾ ਰਹੀਆਂ ਹਨ । ਪਿੰਡਾਂ ਵਿਚ ਤਾਂ ਰੂੜੀਆਂ ਲਾਉਣ ਨੂੰ ਥਾਂ ਨਹੀਂ, ਸਕੂਲ ਖੋਲ੍ਹਣ ਨੂੰ ਜਗ੍ਹਾ ਨਹੀਂ, ਪਲੇਅ ਗਰਾਊਂਡ ਵਾਸਤੇ ਜਗ੍ਹਾ ਨਹੀਂ ਹੈ । ਪਿਛਲੇ 12-15-20 ਸਾਲਾਂ ਵਿਚ ਇਹ ਜ਼ਮੀਨ ਮਿਲੀਭੁਗਤ ਨਾਲ ਖਤਮ ਕੀਤੀ ਗਈ ਹੈ ਔਰ ਵੰਡੀ ਜਾ ਰਹੀ ਹੈ ਅਤੇ ਕੌਡੀਆਂ ਦੇ ਭਾਅ ਲਈ ਜਾ ਰਹੀ ਹੈ । ਇਸ ਨੂੰ ਰੋਕਿਆ ਜਾਣਾ ਚਾਹੀਦਾ ਹੈ, ਇਹ ਮੈਂ ਜ਼ਰੂਰੀ ਸਮਝਦਾ ਹਾਂ । ਜੋ ਗ੍ਰਾਂਟਾਂ ਪੰਚਾਇਤਾਂ ਜਾਂ ਮਿਊਂਸਪੈਲਟੀਆਂ ਨੂੰ ਦਿਤੀਆਂ ਜਾਣ, ਇਹ ਸਾਡੀ ਸਪਸ਼ਟ ਰਾਏ ਹੈ ਕਿ ਕੋਈ ਕਮੇਟੀ ਬਣਾ ਲਈ ਜਾਵੇ ਜਿਹੜੀ ਉਨ੍ਹਾਂ ਵੱਲੋਂ ਇਕੱਠੇ ਹੋਏ ਪੈਸੇ ਦਾ 50% ਉਨ੍ਹਾਂ ਨੂੰ ਵਾਪਸ ਦੇਵੇ । ਅੱਜ ਤੱਕ ਤਾਂ ਅਸੀਂ ਵਰਕ-ਆਊਟ ਹੀ ਕਰਦੇ ਰਹਿੰਦੇ ਹਾਂ ਕਿ ਪੈਸਾ ਕਿਥੋਂ ਆਵੇ । ਅੱਜ ਸੜਕਾਂ ਵਾਸਤੇ ਪੈਸਾ ਚਾਹੀਦਾ ਹੈ, ਪੁਲ ਬਣਾਉਣੇ ਹਨ । ਅੱਜ ਅਫ਼ਸਰਾਂ ਦਾ ਮਕਸਦ ਵੀ ਲੋਕਾਂ ਦੀ ਵੈਲਫੇਅਰ ਕਰਨਾ ਨਹੀਂ ਹੁੰਦਾ । ਮੈਂ ਨਹੀਂ ਕਹਿੰਦਾ ਕਿ ਬੀਜ ਨਾਸ ਹੈ । ਚੰਗੇ ਅਫਸਰ ਵੀ ਹਨ । ਪਰ ਹੁੰਦਾ ਇਹ ਹੈ ਕਿ ਉਨ੍ਹਾਂ ਵਿਚ ਰੇਸ ਲੱਗੀ ਹੋਈ ਹੈ ਕਿ ਮੈਨੂੰ ਵੱਧ ਤੋਂ ਵੱਧ ਪੁਲ ਮਿਲਣ, ਪਲੈਨਿੰਗ ਬੋਰਡ ਵਿਚ ਲੜਾਈ ਹੁੰਦੀ ਹੈ, ਇਕ ਕਹਿਦਾ ਹੈ ਕਿ ਸੜਕ ਮੈਂ ਬਣਾਉਣੀ ਹੈ, ਦੂਜਾ ਕਹਿੰਦਾ ਹੈ ਕਿ ਪੁਲ ਮੈਂ ਬਣਾਉਣਾ ਹੈ । ਸਪੀਕਰ ਸਾਹਿਬ, ਉਨ੍ਹਾਂ ਵਿਚ ਕੋਈ ਲੋਕ ਸੇਵਾ ਦੀ ਭਾਵਨਾ ਨਹੀਂ ਹੈ ਬਲਕਿ ਉਨ੍ਹਾਂ ਵਲੋਂ ਪੱਕੇ ਤੌਰ ਤੇ ਕਮਿਸ਼ਨ ਲਿਆ ਜਾਂਦਾ ਹੈ ਜੋ ਕਿ ਅੱਜ ਲੀਗਲ ਹੋ ਚੁੱਕਾ ਹੈ । ਕਮਿਸ਼ਨ ਦਾ ਪੈਸਾ ਉਪਰ ਤੋਂ ਥੱਲੇ ਤੱਕ ਜਾਂਦਾ ਹੈ । ਅੱਜ ਇਨ੍ਹਾਂ ਵਿਚ ਕੋਈ ਸੇਵਾ ਦੀ ਭਾਵਨਾ ਨਹੀਂ ਹੈ, ਵੈਲਫੇਅਰ ਵਾਲੀ ਗੱਲ

[ਕਾਮਰੇਡ ਤਰਸੇਮ ਜੋਧਾਂ]

ਨਹੀਂ ਹੈ, ਪੈਸਾ ਇਕੱਠਾ ਕਰਨ ਦਾ ਕੰਮ ਬਣ ਗਿਆ ਹੈ । ਮੇਰੇ ਤੋਂ ਪਹਿਲਾਂ ਅਰਸ਼ੀ ਸਾਹਿਬ ਵੀ ਕਹਿ ਚੁੱਕੇ ਹਨ ਕਿ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਨੇ ਕਿਹਾ ਹੈ ਕਿ ਜੋ ਵੀ ਸਕੀਮਾਂ ਬਣਾਈਆਂ ਜਾਂਦੀਆਂ ਹਨ, ਉਨ੍ਹਾਂ ਦਾ ਵੱਧ ਤੋਂ ਵੱਧ 18–20% ਪੈਸਾ ਹੀ ਥੱਲੇ ਪੁੱਜਦਾ ਹੈ । ਪਹਿਲਾਂ ਤਾਂ ਸਕੀਮਾਂ ਹੀ ਇੰਨੀਆਂ ਬਣ ਗਈਆਂ ਹਨ ਜਿਨ੍ਹਾਂ ਦਾ ਕੋਈ ਮਤਲਬ ਹੀ ਨਹੀਂ । ਉਨ੍ਹਾਂ ਲਈ ਥੋੜ੍ਹਾ ਥੋੜ੍ਹਾ ਪੈਸਾ ਰੱਖ ਦਿੱਤਾ ਜਾਂਦਾ ਹੈ, ਜੇ ਅਸੀਂ ਪਿੰਡਾਂ ਦੀ ਗਿਣਤੀ ਦੇ ਮੁਤਾਬਿਕ ਉਸ ਪੈਸੇ ਦੀ ਐਵਰੇਜ ਕੱਢੀਏ ਤਾਂ ਇਕ ਪਿੰਡ ਦੇ ਹਿੱਸੇ ਤਕਰੀਬਨ 20/– ਰੁਪਏ ਵੀ ਨਹੀਂ ਆਉਂਦੇ । ਫਿਰ ਇਨ੍ਹਾਂ ਸਕੀਮਾਂ ਦਾ ਪੈਸਾ ਉਪਰੋਂ ਥੱਲੇ ਤੱਕ ਜਾਂਦਾ ਹੈ ਅਤੇ ਲੋਕਾਂ ਤੱਕ ਬਹੁਤ ਘੱਟ ਪਹੁੰਚਦਾ ਹੈ । ਸਪੀਕਰ ਸਾਹਿਬ, ਅੱਜ ਲੋਕਲ ਬਾਡੀਜ਼ ਅਤੇ ਪੰਚਾਇਤਾਂ ਨੂੰ, ਮਿਉਂਸਿਪਲ ਕਮੇਟੀਆਂ ਨੂੰ ਆਪਣੇ ਖਰਚੇ ਚਲਾਉਣ ਲਈ ਪੈਸਾ ਇਕੱਠਾ ਕਰਨ ਵਾਸਤੇ ਵੱਧ ਅਧਿਕਾਰ ਦੇਣ ਦੀ ਲੋੜ ਹੈ ਤਾਂ ਕਿ ਉਹ ਵੱਧ ਸੋਮਿਆਂ ਤੋਂ ਪੈਸਾ ਇਕੱਠਾ ਕਰ ਸਕਣ ਉਥੇ ਸਰਕਾਰ ਵਲੋਂ ਉਨ੍ਹਾਂ ਨੂੰ ਗਰਾਂਟਾਂ ਦਿਤੀ ਜਾਵੇ ਅਤੇ ਉਸ ਵਿਚ ਜੋ ਵੱਡੇ ਪੱਧਰ ਤੇ ਭ੍ਰਿਸ਼ਟਾਚਾਰ, ਕੁਰੱਪਸ਼ਨ ਚਲ ਰਹੀ ਹੈ, ਇਸ ਨੂੰ ਰੋਕਿਆ ਜਾਣਾ ਚਾਹੀਦਾ ਹੈ । ਅੱਜ ਇਸ ਪਾਸੇ ਗੱਲਾਂ ਜ਼ਰੂਰ ਕਰਦੇ ਹਾਂ । ਜਵਾਹਰ ਰੋਜ਼ਗਾਰ ਯੋਜਨਾ ਦੀ ਗੱਲ ਚਲੀ ਹੈ, ਸਾਡੇ ਆਪਣੇ ਪਿੰਡਾਂ ਵਿੱਚ ਹਾਲਤ ਇਹ ਹੈ ਕਿ ਕਿਹਾ ਗਿਆ ਕਿ ਐਮ.ਐਲ.ਏ. ਨੂੰ ਅਧਿਕਾਰ ਦਿਓ, ਉਹ ਗਰਾਂਟ ਦੇਣ । ਅਸੀਂ ਤਾਂ ਇਸ ਲਈ ਲੜਦੇ ਰਹੇ ਹਾਂ ਕਿ ਬਲਾਕ ਸੰਮਤੀਆਂ ਨੂੰ ਅਧਿਕਾਰ ਮਿਲਣ, ਜ਼ਿਲ੍ਹਾ ਪ੍ਰੀਸ਼ਦਾਂ ਨੂੰ ਅਧਿਕਾਰ ਮਿਲਣ, ਐਮ.ਐਲ.ਏ. ਨੂੰ ਅਧਿਕਾਰ ਕਿਉਂ ਨਾ ਮਿਲਣ, ਔਰ ਸਪੀਕਰ ਸਾਹਿਬ ਉਹ ਐਮ.ਐਲ.ਏ. ਸਾਹਿਬਾਨ ਦੇ ਨਾਲ ਮਿਲਕੇ ਗਰਾਂਟਾਂ ਖਾ ਗਏ ਅਤੇ ਸਰਕਾਰੀ ਪੈਸਾ ਜੋ ਪਿੰਡਾਂ ਦੇ ਪੱਧਰ ਤੇ ਖਰਚ ਹੋਣਾ ਸੀ, ਉਹ ਥੱਲੇ ਨਹੀਂ ਲੱਗਿਆ । ਅੱਜ ਸਰਪੰਚਾਂ ਦੀ ਹਾਲਤ ਇਹ ਹੈ ਕਿ ਉਹ ਜਿਵੇਂ ਭੇਂਗਰ ਹੁੰਦੇ ਹਨ, ਉਹ ਗਰਾਂਟ ਲਈ ਅੱਗੇ ਪਿੱਛੇ ਫਿਰਦੇ ਹਨ ਕਿ ਹਿੱਸਾ-ਪੱਤੀ ਮਿਲੇ । ਸਪੀਕਰ ਸਾਹਿਬ, ਜਿੰਨਾ ਚਿਰ ਇਹ ਚੋਰ-ਮੋਰੀ ਬੰਦ ਨਹੀਂ ਹੁੰਦੀ, ਜਿੰਨਾਂ ਚਿਰ ਤੱਕ ਲੋਕਾਂ ਦੇ ਪੈਸੇ ਨੂੰ ਲੋਕਾਂ ਦਾ ਪੈਸਾ ਨਹੀਂ ਸਮਝਦੇ ਅਤੇ ਜਿੰਨਾਂ ਚਿਰ ਤੱਕ ਇਹ ਨਹੀਂ ਸਮਝਦੇ ਕਿ ਇਹ ਪਾਪ ਦਾ ਪੈਸਾ ਹੈ, ਕੁਰਪਸ਼ਨ ਦਾ ਪੈਸਾ ਹੈ ਔਰ ਸਾਨੂੰ ਲੋਕਾਂ ਦਾ ਡਰ ਨਹੀਂ, ਉਨੀ ਦੇਰ ਤੱਕ ਡਿਵੈਲਪਮੈਂਟ ਨਹੀਂ ਹੋ ਸਕਦੀ, ਭਾਵੇਂ ਇਹ ਅਧਿਕਾਰ ਵੀ ਕਿਉਂ ਨਾ ਦੇ ਦਿਤੇ ਜਾਣ । ਇਸ ਲਈ ਜੋ ਇਨ੍ਹਾਂ ਦੇ ਵਿੱਚ ਕੁਰੱਪਸ਼ਨ ਅਤੇ ਭ੍ਰਿਸ਼ਟਾਚਾਰ ਚੱਲ ਰਿਹਾ ਹੈ, ਉਸਨੂੰ ਰੋਕਣਾ ਅੱਜ ਸਮੇਂ ਦੀ ਲੋੜ ਬਣ ਗਈ ਹੈ । ਕੁਰੱਪਸ਼ਨ ਦੇ ਕਾਰਣ ਅੱਜ ਦੇਸ਼ ਦਾ ਸਿਰ ਨੀਵਾਂ ਹੋਇਆ ਹੈ । ਕਿਵੇਂ ਯੂਰੀਏ ਵਿੱਚ ਘਪਲੇ ਹੁੰਦੇ ਹਨ, ਕਿਵੇਂ ਚੋਫਰਜ ਸਕੈਂਡਲ ਹੋਏ, ਕਦੇ ਹਵਾਲਾ ਸਕੈਂਡਲ ਹੋਇਆ, ਕਦੇ ਸੁਖਰਾਮ ਸਕੈਂਡਲ ਆ ਗਿਆ । ਸਪੀਕਰ ਸਾਹਿਬ, ਜਦੋਂ ਅਸੀਂ ਖੇਡਣ ਲਈ ਬਾਹਰ ਜਾਂਦੇ ਹਾਂ ਤਾਂ ਉਥੋਂ ਸਾਨੂੰ ਕੋਈ ਤਮਗਾ ਨਹੀਂ ਮਿਲਦਾ ਅਤੇ ਹਰ ਕੰਮ ਵਿੱਚ ਅਸੀਂ ਫਾਡੀ ਰਹਿ ਜਾਂਦੇ ਹਾਂ । ਸਪੀਕਰ ਸਾਹਿਬ, ਇਕ ਕੰਮ ਵਿੱਚ ਸਾਡਾ ਦੇਸ਼ ਅੱਵਲ ਨੰਬਰ ਤੇ ਆ ਗਿਆ ਹੈ ਉਹ ਹੈ ਸਕੈਂਡਲਾਂ ਦੇ ਵਿੱਚ, ਕੁਰੱਪਸ਼ਨ ਦੇ ਵਿੱਚ, ਭ੍ਰਿਸ਼ਟਾਚਾਰ ਦੇ ਵਿਚ । ਇਸ ਲਈ ਬਿਊਰੋਕਰੇਸੀ ਜ਼ਿੰਮੇਵਾਰ ਨਹੀਂ । ਇਸ ਲਈ ਪੁਲੀਟੀਕਲ ਸਿਸਟਮ ਜਿਹੜਾ ਹੈ ਇਸ ਦਾ

ਕਿ ਅਸੀਂ ਵੀ ਇਕ ਹਿੱਸਾ ਹਾਂ, ਸਾਰੇ ਜ਼ਿੰਮੇਵਾਰ ਹਾਂ। ਜਿੰਨਾ ਚਿਰ ਤੱਕ ਇਹ ਠੀਕ ਨਹੀਂ ਹੁੰਦਾ, ਸਾਨੂੰ ਦੇਸ਼ ਦੀ ਆਜ਼ਾਦੀ ਨਾਲੋਂ ਵੀ ਵੱਧ ਅੱਜ ਦੇਸ਼ ਵਿੱਚ ਹੋ ਰਹੀ ਕੁਰੱਪਸ਼ਨ ਅਤੇ ਕਮਿਊਨਲ ਫੋਰਸਿਜ਼ ਦੇ ਖਿਲਾਫ ਸਾਨੂੰ ਲੜਨਾ ਪਵੇਗਾ। ਇਸ ਲੜਾਈ ਲਈ ਸਾਨੂੰ ਲੋਕਾਂ ਨੂੰ ਜਗਾਉਣਾ ਪਵੇਗਾ ਅਤੇ ਲੋਕਾਂ ਦੇ ਜੋ ਹੱਕ ਹਨ ਉਨ੍ਹਾਂ ਤੋਂ ਵੀ ਜਾਣੂ ਕਰਵਾਉਣਾ ਪਵੇਗਾ ਇਸ ਲਈ ਮੈਂ ਸਮਝਦਾ ਹਾਂ ਕਿ ਇਹ ਜੋ ਫਾਈਨਾਂਸ ਕਮਿਸ਼ਨ ਦੀ ਰਿਪੋਰਟ ਹੈ ਇਸ ਦੇ ਵਿੱਚ ਜੋ ਖਾਮੀਆਂ ਹਨ, ਉਨ੍ਹਾਂ ਨੂੰ ਦੂਰ ਕੀਤਾ ਜਾਵੇ ਅਤੇ ਲੋਕਲ ਬਾਡੀਜ਼ ਨੂੰ ਵੱਧ ਅਧਿਕਾਰ ਦਿਤੇ ਜਾਣ। ਜੋ ਪੈਸਾ, ਗਰਾਂਟ ਹੈ, ਉਸ ਦੀ ਪਾਈ ਪਾਈ ਲੋਕਾਂ ਦੀ ਭਲਾਈ ਲਈ ਲੱਗੇ ਔਰ ਜੋ ਪਿਛਲੇ ਸਮੇਂ ਵਿੱਚ ਪੈਸਾ ਲਗਾਇਆ ਗਿਆ ਹੈ ਅਤੇ ਜਿਸ ਵਿੱਚ ਹੇਰਾਫੇਰੀਆਂ ਕੀਤੀਆਂ ਗਈਆਂ ਹਨ, ਉਨ੍ਹਾਂ ਤੇ ਕਮਿਸ਼ਨ ਬਿਠਾ ਕੇ ਉਸਦੀ ਇਨਕੁਆਇਰੀ ਕਰਾਕੇ ਉਨ੍ਹਾਂ ਲੋਕਾਂ ਨੂੰ ਲਾਜ਼ਮੀ ਸਜ਼ਾ ਮਿਲੇ ਤਾਂ ਕਿ ਆਉਣ ਵਾਲੇ ਸਮੇਂ ਵਿੱਚ, ਜੋ ਪੈਸਾ ਲੋਕਾਂ ਦੇ ਹਿੱਤਾਂ ਵਾਸਤੇ ਰੱਖਿਆ ਗਿਆ ਹੈ, ਉਨ੍ਹਾਂ ਦੀ ਵੈਲਫੇਅਰ ਵਾਸਤੇ ਰੱਖਿਆ ਗਿਆ ਹੈ ਉਸਦੀ ਕੁਵਰਤੋਂ ਕਰਨ ਵਾਲੇ ਲੋਕਾਂ ਨੂੰ ਡਰ ਹੋਵੇ। ਹੁਣ ਥੋੜ੍ਹਾ ਜਿਹਾ ਡਰ ਜੁਡੀਸ਼ਰੀ ਦਾ ਹੈ, ਪਰ ਜੁਡੀਸ਼ਰੀ ਕਿਉਂ ਕੰਮ ਕਰੇ, ਅਸੀਂ ਕਿਉਂ ਨਾ ਕਰੀਏ, ਸਾਡੀ ਇਹ ਡਿਊਟੀ ਹੈ, ਅਸੀਂ ਇਸ ਡਿਊਟੀ ਨੂੰ ਨਿਭਾਈਏ, ਇਹ ਹਾਊਸ ਹੈ, ਪਾਰਲੀਮੈਂਟ ਹੈ, ਅਸੈਂਬਲੀ ਹੈ ਇਸਦੇ ਥੱਲੇ ਸਰਕਾਰਾਂ ਬਣਦੀਆਂ ਹਨ, ਇਹ ਆਪਣੀ ਡਿਊਟੀ ਸਮਝੇ ਤਾਂ ਹੀ ਲੋਕਾਂ ਦਾ ਭਲਾ ਹੋ ਸਕਦਾ ਹੈ। ਇੰਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** (ਮੋਗਾ) : ਸਪੀਕਰ ਸਾਹਿਬ, ਮੈਂ ਤੁਹਾਡੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਟੇਟ ਫਾਈਨਾਂਸ ਕਮਿਸ਼ਨ ਜਿਹੜਾ ਕਿ ਪੰਜਾਬ ਵਿੱਚ ਕਾਂਸਟੀਚਿਊਟ ਹੋਇਆ ਹੈ ਅਤੇ ਇਹ ਅੰਡਰ ਆਰਟੀਕਲ 243 (1) ਤਹਿਤ ਹੈ ਜਿਸ ਵਿੱਚ ਮਿਊਂਸਿਪਲ ਕਮੇਟੀਆਂ ਅਤੇ ਪੰਚਾਇਤਾਂ ਨੂੰ ਪਾਵਰ ਦੇਣ ਬਾਰੇ ਕਿਹਾ ਗਿਆ ਹੈ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਪਿਛਲੇ ਪੰਜ ਸਾਲਾਂ ਵਿੱਚ ਜੋ ਪੰਜਾਬ ਦੇ ਲੋਕਾਂ ਨੇ ਮਹਿਸੂਸ ਕੀਤਾ, ਉਹ ਮੈਂ ਅੱਜ ਜ਼ਰੂਰ ਦੁਹਰਾਉਣਾ ਚਾਹੁੰਦੀ ਹਾਂ ਕਿਉਂਕਿ 1992 ਵਿੱਚ ਜਦੋਂ ਅਸੀਂ ਇਲੈਕਟ ਹੋ ਕੇ ਆਏ ਔਰ ਅੱਜ ਸਾਡਾ ਇਸ ਟਰਮ ਦਾ ਲਾਸਟ ਸੈਸ਼ਨ ਹੈ ਪਰ ਮੈਂ ਜ਼ਰੂਰ ਅੱਜ ਕਹਿਣਾ ਚਾਹੁੰਦੀ ਹਾਂ ਕਿ 1992 ਵਿਚ ਲੋਕਤੰਤਰ ਨੂੰ ਬਹਾਲ ਕਰਕੇ ਅਸੀਂ ਸਾਰੇ ਇੱਥੇ ਚੁਣ ਕੇ ਆਏ ਔਰ ਇਸ ਪਵਿੱਤਰ ਸਦਨ ਵਿੱਚ ਆਏ। ਉਸ ਵਕਤ ਸਾਡੇ ਪੰਜਾਬ ਦੀ ਜੋ ਫਾਇਨੈਂਸ਼ਲ ਕੰਡੀਸ਼ਨ ਸੀ, ਔਰ ਜੋ ਸਾਡੇ ਦੇਸ਼ ਦੇ ਹਾਲਤ ਸਨ, ਉਹ ਕਿਸੇ ਤੋਂ ਵੀ ਭੁੱਲੇ ਹੋਏ ਨਹੀਂ। ਮੈਂ ਤਾਂ ਇਹ ਹੀ ਕਹਾਂਗੀ ਕਿ ਇਸ ਦਾ ਕਰੈਡਿਟ ਸਾਡੇ ਮਹਿਬੂਬ ਨੇਤਾ ਸਰਦਾਰ ਬੇਅੰਤ ਸਿੰਘ ਜੀ ਨੂੰ ਜਾਂਦਾ ਹੈ ਔਰ ਇਹ ਕਰੈਡਿਟ ਸਾਡੇ ਅੱਜ ਦੇ ਚੀਫ ਮਨਿਸਟਰ ਸਰਦਾਰ ਹਰਚਰਨ ਸਿੰਘ ਜੀ ਬਰਾੜ ਔਰ ਸਾਡੇ ਪੰਜਾਬ ਦੇ ਫਾਇਨਾਂਸ ਮਨਿਸਟਰ ਡਾਕਟਰ ਕੇਵਲ ਕ੍ਰਿਸ਼ਨ ਜੀ ਨੂੰ ਜਾਂਦਾ ਹੈ। (ਥੰਪਿੰਗ) ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਪਹਿਲੀ ਵਾਰ, ਦੂਜੀ ਵਾਰ, ਤੀਸਰੀ ਵਾਰ, ਚੌਥੀ ਵਾਰ ਬਜਟ ਪੇਸ਼ ਕੀਤਾ ਹੈ। ਸਾਰਿਆਂ ਨੇ ਦੇਖਿਆ ਕਿ ਜਿੱਥੇ ਸਾਡੇ ਆਰਥਿਕ ਹਾਲਾਤ ਨੈਗੇਟਿਵ ਜਾ ਰਹੇ

[ਡਾਕਟਰ (ਸ੍ਰੀਮਤੀ) ਮਾਲਤੀ ਥਾਪਰ]

ਸਨ ਉਥੇ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਇੱਕ ਸੂਝਵਾਨ ਫਾਇਨਾਂਸ ਮਨਿਸਟਰ ਹੋਣ ਕਰਕੇ ਸਾਰੇ ਆਰਥਿਕ ਹਾਲਾਤ ਵਿਚ ਸੁਧਾਰ ਲਿਆਂਦਾ । ਸਪੀਕਰ ਸਾਹਿਬ, ਇਸ ਕਮਿਸ਼ਨ ਨੇ ਜਿਹੜੀਆਂ ਆਪਣੀਆਂ ਰਿਕੂਮੈਂਡੇਸ਼ਨਜ਼ ਦਿੱਤੀਆਂ ਹਨ ਜਿਹੜੀਆਂ ਕਿ 12 ਦੇ ਕਰੀਬ ਹਨ; ਉਨ੍ਹਾਂ ਨਾਲ ਭਾਵੇਂ ਮੈਂ ਸਹਿਮਤ ਹਾਂ ਪਰ ਮੈਂ ਇਸ ਸਦਨ ਵਿੱਚ ਜ਼ਰੂਰ ਕਹਿਣਾ ਚਾਹੁੰਦੀ ਹਾਂ ਕਿ ਇਸ ਵਿਚ ਜੋ ਲੂਪ-ਹੋਲਜ਼ ਹਨ ਜਾਂ ਕਮੀਆਂ-ਪੇਸ਼ੀਆਂ ਹਨ, ਜਿਵੇਂ ਕਿ ਮੇਰੇ ਸਾਥੀਆਂ ਨੇ ਕਿਹਾ ਹੈ, ਉਨ੍ਹਾਂ ਤੇ ਜ਼ਰੂਰ ਵਿਚਾਰ ਕਰਨਾ ਚਾਹੀਦਾ ਹੈ । ਸਪੀਕਰ ਸਾਹਿਬ, ਫਾਇਨਾਂਸ ਕਮਿਸ਼ਨ ਨੇ ਰਿਕਮੈਂਡੇਸ਼ਨ ਦਿੱਤੀ ਹੈ ਕਿ ਪੰਚਾਇਤਾਂ ਅਤੇ ਮਿਊਂਸਿਪਲ ਕਮੇਟੀਆਂ ਨੂੰ ਵੱਧ ਅਧਿਕਾਰ ਦੇਣੇ ਚਾਹੀਦੇ ਹਨ ਤਾਂ ਕਿ ਇਹ ਆਪਣੇ ਏਰੀਏ ਦੇ ਟੈਕਸ ਇਕੱਠੇ ਕਰ ਸਕਣ ਔਰ ਫਾਇਨੈਂਸ਼ਲ ਕੰਡੀਸ਼ਨ ਨੂੰ ਇੰਪਰੂਵ ਕਰ ਸਕਣ । ਮੇਰੇ ਤੋਂ ਪਹਿਲਾ ਬੋਲਦੇ ਹੋਏ ਰਾਏ ਸਾਹਿਬ ਨੇ ਦੱਸਿਆਂ ਔਰ ਠੀਕ ਕਿਹਾ ਹੈ ਕਿ ਅਸੀਂ ਹਰ ਚੀਜ਼ ਨੂੰ ਯੂਨੀਫਾਰਮਿਟੀ ਨਾਲ ਹਰ ਪਿੰਡ ਜਾਂ ਸ਼ਹਿਰ ਵਿਚ ਲਾਗੂ ਨਹੀਂ ਕਰ ਸਕਦੇ । ਸਪੀਕਰ ਸਾਹਿਬ, ਜਿਸ ਤਰ੍ਹਾਂ ਪਿੰਡਾਂ ਦੀ ਗੱਲ ਆਈ, ਪੰਚਾਇਤਾਂ ਦੀ ਗੱਲ ਆਈ, ਇਹ ਇੱਕ ਬਹੁਤ ਅੱਛਾ ਕਦਮ ਹੈ ਕਿ ਅਸੀਂ ਇਨ੍ਹਾਂ ਨੂੰ ਅਧਿਕਾਰ ਦੇਈਏ ਪਰ ਸਪੀਕਰ ਸਾਹਿਬ ਕਈ ਮੁਸ਼ਕਲਾਂ ਆਉਂਦੀਆਂ ਹਨ । ਸਾਡੀ ਸਟੇਟ ਵਿਚ ਕਈ ਪਿੰਡਾਂ ਦੀਆਂ ਪੰਚਾਇਤਾਂ ਅਮੀਰ ਹਨ ਔਰ ਕਈ ਪਿੰਡਾਂ ਦੀਆਂ ਪੰਚਾਇਤਾਂ ਆਪਣਾ ਸ਼ੇਅਰ ਨਹੀਂ ਪਾ ਸਕਦੀਆਂ । ਸਪੀਕਰ ਸਾਹਿਬ, ਮੈਂ ਗੱਲ ਕਰਨੀ ਚਾਹੁੰਦੀ ਹਾਂ ਕਿ ਸਾਡੇ ਕਈ ਪਿੰਡਾਂ ਦੀ ਬਹੁਤ ਜ਼ਿਆਦਾ ਇਨਕਮ ਹੁੰਦੀ ਹੈ ਔਰ ਕਈ ਪਿੰਡਾਂ ਦੀ ਬਿਲਕੁਲ ਇਨਕਮ ਨਹੀਂ ਹੁੰਦੀ । ਇਸ ਬਾਰੇ ਮੇਰੇ ਸਾਥੀ ਕਾਫੀ ਕਹਿ ਚੁਕੇ ਹਨ । ਜਦੋਂ ਇਹ ਗੱਲ ਆਈ ਸੀ ਕਿ ਅਸੀਂ ਆਪਣੇ ਪਿੰਡਾਂ ਨੂੰ ਜਿਨ੍ਹਾਂ ਦੀ ਗਿਣਤੀ 12,000 ਦੇ ਕਰੀਬ ਹੈ, ਉਨ੍ਹਾਂ ਨੂੰ ਉਨਤ ਗਰਾਮ ਸਕੀਮ ਵਿੱਚ ਲਿਆਈਏ ਤਾਂ ਉਸ ਵਿਚ ਇੱਕ ਗੱਲ ਆਈ ਸੀ ਕਿ ਜਿਹੜੇ ਪਿੰਡ ਆਪਣਾ ਸ਼ੇਅਰ ਪਾ ਸਕਣਗੇ, ਉਹੀ ਇਸ ਸਕੀਮ ਵਿਚ ਲਿਆਂਦੇ ਜਾਣਗੇ। ਪਰ ਸਪੀਕਰ ਸਾਹਿਬ ਮੈਨੂੰ ਅੱਜ ਦੱਸਦਿਆਂ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਸਾਡੇ ਸਵਰਗੀ ਸਰਦਾਰ ਬੇਅੰਤ ਸਿੰਘ ਜੀ ਨੇ ਜਦੋਂ ਅਸੀਂ ਉਨ੍ਹਾਂ ਦੇ ਧਿਆਨ ਵਿੱਚ ਗੱਲ ਲਿਆਂਦੀ ਕਿ ਸਾਡੇ ਕੁਝ ਪਿੰਡਾਂ ਦੀਆਂ ਪੰਚਾਇਤਾਂ ਆਪਣਾ ਹਿੱਸਾ, ਆਪਣਾ ਸ਼ੇਅਰ ਨਹੀਂ ਪਾ ਸਕਦੀਆਂ, ਤਾਂ ਉਨ੍ਹਾਂ ਨੇ ਉਸੇ ਵਕਤ ਹੀ ਇਸ ਕਲਾਜ਼ ਨੂੰ ਵੀ ਖ਼ਤਮ ਕਰਨ ਦਾ ਮਨ ਬਣਾਇਆ । ਸੋ, ਸਪੀਕਰ ਸਰ, ਇਥੇ ਗੱਲ ਕਹੀ ਗਈ ਹੈ ਸ਼ਹਿਰ ਦੀ ਇਨਕਮ ਬਾਰੇ ਕਿ ਅਸੀਂ ਉਨ੍ਹਾਂ ਦੇ ਵਿੱਚ ਵੀ ਟੈਕਸ ਲਗਾ ਕੇ, ਜਿਨ੍ਹਾਂ ਸ਼ਹਿਰਾਂ ਦੀ ਇਨਕਮ ਘੱਟ ਹੈ, ਉਸ ਨੂੰ ਵੀ ਪੂਰਾ ਕਰ ਸਕਦੇ ਹਾਂ । ਸਪੀਕਰ ਸਾਹਿਬ, ਮੈਂ ਗੱਲ ਕਰਨਾ ਚਾਹੁੰਦੀ ਸੀ ਕਿ ਮੋਗੇ ਸ਼ਹਿਰ ਦੀ ਇਨਕਮ ਬੜੀ ਚੰਗੀ ਹੈ, ਉਹ ਬੜੀ ਰਿਚ ਮਿਊਂਸਪੈਲਿਟੀ ਹੈ । ਪਰ ਕਈ ਹੋਰ ਜਿਹੜੇ ਸ਼ਹਿਰ ਹਨ, ਜਿਨ੍ਹਾਂ ਦੀ ਇਨਕਮ ਏਨੀ ਜਿਆਦਾ ਨਹੀਂ ਹੈ ਉਸ ਦੇ ਵਿੱਚ ਜੇਕਰ ਅਸੀਂ ਟੈਕਸ ਲਗਾਵਾਂਗੇ ਤਾਂ, ਉਨ੍ਹਾਂ ਨੂੰ ਬਹੁਤ ਜ਼ਿਆਦਾ ਮੁਸ਼ਕਲ ਆਏਗੀ । ਮੈਂ ਗੱਲ ਕਰਨਾ ਚਾਹੁੰਦੀ ਸੀ, ਇਥੇ ਕਿਹਾ ਗਿਆ ਕਿ ਅਸੀਂ ਪ੍ਰਾਪਰਟੀ ਟੈਕਸ ਜ਼ਿਆਦਾ ਲਾਈਏ । ਸਾਡੇ ਫਾਈਨੈਂਸ ਕਮਿਸ਼ਨ ਦੀ ਰਿਪੋਰਟ ਨੇ ਰਿਕੂਮੈਂਡੇਸ਼ਨ ਕੀਤੀ ਹੈ ਕਿ ਅਸੀਂ ਹਾਊਸ ਟੈਕਸ, ਪ੍ਰਾਪਰਟੀ ਟੈਕਸ ਜ਼ਿਆਦਾ ਲਾਈਏ ।

ਸਪੀਕਰ ਸਾਹਿਬ, ਮੈਂ ਇਸ ਬਾਰੇ ਕੱਲ੍ਹ ਵੀ ਗੱਲ ਕਹੀ ਸੀ ਔਰ ਪਿਛਲੇ ਸੈਸ਼ਨ ਦੌਰਾਨ ਵੀ ਕਹੀ ਸੀ ਔਰ ਫਾਈਨੈਂਸ ਐਂਡ ਲੋਕਲ ਬਾਡੀਜ਼ ਮਨਿਸਟਰ ਨੂੰ ਰਿਕੁਐਸਟ ਕੀਤੀ ਸੀ ਕਿ ਜਦੋਂ ਫਾਈਨੈਂਸ ਕਮਿਸ਼ਨ ਦੀ ਰਿਕੁਮੈਂਡੇਸ਼ਨਜ਼ ਆਉਂਦੀਆਂ ਹਨ, ਤਾਂ ਅਸੀਂ ਜੋ ਮਹਿਸੂਸ ਕੀਤਾ ਹੈ, ਮੈਂ ਕਹਿਣਾ ਚਾਹੁੰਦੀ ਹਾਂ ਕਿ ਆਮ ਆਦਮੀ ਦੇ ਉਪਰ ਹੀ ਟੈਕਸ ਦਾ ਜ਼ਿਆਦਾ ਬੋਝ ਪੈਂਦਾ ਹੈ । ਜਿਸ ਤਰ੍ਹਾਂ ਪ੍ਰਾਪਰਟੀ ਦੀ ਗੱਲ ਕੀਤੀ ਹੈ, ਹਾਊਸ ਟੈਕਸ ਦੀ ਗੱਲ ਕੀਤੀ ਹੈ, ਸਪੀਕਰ ਸਰ, ਮੈਂ ਦੱਸਣਾ ਚਾਹੁੰਦੀ ਹਾਂ, ਜੋ ਸਾਢੇ ਚਾਰ ਸਾਲਾਂ ਦੇ ਵਿੱਚ ਅਸੀਂ ਮਹਿਸੂਸ ਕੀਤਾ ਕਿ ਗੌਰਮਿੰਟ ਜੋ ਵੀ ਕੋਈ ਟੈਕਸ ਲਾਉਂਦੀ ਹੈ ਜਾਂ ਕਮਿਸ਼ਨ ਦੀ ਰਿਪੋਰਟ ਵਿੱਚ ਰਿਕੁਮੈਂਡੇਸ਼ਨ ਹੁੰਦੀ ਹੈ, ਉਸ ਦਾ ਅਸਰ ਆਮ ਆਦਮੀ ਤੇ ਹੀ ਪੈਂਦਾ ਹੈ । ਜਿਸ ਇਨਸਾਨ ਉਪਰ ਅਸਰ ਪੈਣਾ ਚਾਹੀਦਾ ਹੈ, ਉਹ ਫਿਰ ਇਨ੍ਹਾਂ ਗੱਲਾਂ ਤੋਂ ਬਚ ਜਾਂਦਾ ਹੈ । ਜਿਹੜੇ ਇਨਫਲੂਐਂਸਡ ਬੰਦੇ ਹੁੰਦੇ ਹਨ, ਜਿਹੜੇ ਪ੍ਰਾਪਰਟੀ ਟੈਕਸ ਚੋਰੀ ਕਰਦੇ ਹਨ, ਉਹ ਫਿਰ ਬਚ ਜਾਂਦੇ ਹਨ । ਮੈਂ ਇਹ ਗੱਲ ਦਾਅਵੇ ਨਾਲ ਕਹਿ ਸਕਦੀ ਹਾਂ ਕਿ ਗਰੀਬ ਆਦਮੀ ਦੇ ਉਪਰ ਹੀ ਟੈਕਸ ਪੈਂਦਾ ਹੈ ਕਿਉਂਕਿ ਜਿਹੜੇ ਦੂਸਰੇ ਆਦਮੀ ਹੁੰਦੇ ਹਨ, ਉਹ ਕਿਸੇ ਨਾ ਕਿਸੇ ਦੀ ਸਿਫਾਰਸ਼ ਲਿਆ ਕੇ, ਚਾਹੇ ਪ੍ਰਾਪਰਟੀ ਬਹੁਤ ਜ਼ਿਆਦਾ ਹੋਵੇ, ਉਹ ਫਿਰ ਉਸ ਟੈਕਸ ਦੀ ਵਾਇਲੇਸ਼ਨ ਕਰਾਉਂਦਾ ਹੈ ਔਰ ਉਹ ਬਹੁਤ ਗਲਤ ਕਰਾਉਂਦਾ ਹੈ । ਪਿਛੇ ਸਾਡੇ ਮੋਗੇ ਸ਼ਹਿਰ ਦੇ ਵਿੱਚ ਇਸ ਗੱਲ ਦੀ ਚਰਚਾ ਹੋਈ ਕਿ ਜਿਹੜੇ ਗਰੀਬ ਲੋਕ ਹਨ, ਜਿਨ੍ਹਾਂ ਦੇ ਕੋਲ ਪੰਜ ਮਰਲੇ ਜਾਂ ਇਸ ਤੋਂ ਉਪਰ ਹਾਊਸ ਹਨ, ਔਰ ਉਸ ਨੇ ਮਕਾਨ ਕਿਰਾਏ ਤੇ ਦਿੱਤਾ ਹੋਇਆ ਹੈ, ਉਸ ਨੂੰ ਤਾਂ ਟੈਕਸ ਦੁੱਗਣਾ, ਤਿੱਗਣਾ ਲਗਾ ਦਿੱਤਾ ਪਰ ਜਿਹੜੇ ਇਨ-ਫਲੂਐਂਸਅਲ ਬੰਦੇ ਹਨ, ਪ੍ਰਾਪਰਟੀ ਤੇ ਕਬਜ਼ਾ ਕਰ ਰਹੇ ਹਨ, ਜਿਨ੍ਹਾਂ ਨੇ ਨਜਾਇਜ਼ ਜ਼ਮੀਨਾਂ ਹਥਿਆਈਆਂ ਹੋਈਆਂ ਹਨ, ਉਨ੍ਹਾਂ ਦੇ ਵਿਰੁੱਧ ਕਿਸੇ ਕਿਸਮ ਦਾ ਇਸ ਗੱਲ ਦਾ ਅਸਰ ਨਹੀਂ ਹੁੰਦਾ । ਸਪੀਕਰ ਸਾਹਿਬ, ਮੈਂ ਫਾਈਨੈਂਸ ਮਨਿਸਟਰ ਸਾਹਿਬ, ਦੇ ਧਿਆਨ ਵਿੱਚ ਇੱਕ ਗੱਲ ਲਿਆਉਣਾ ਚਾਹੁੰਦੀ ਹਾਂ ਕਿ ਜੇ ਅਸੀਂ ਪ੍ਰਾਪਰਟੀ ਟੈਕਸ ਵਧਾਉਣਾ ਚਾਹੁੰਦੇ ਹਾਂ ਔਰ ਅਸੀਂ ਪ੍ਰਾਪਰਟੀ ਟੈਕਸ ਮਿਊਂਸਪੈਲਿਟੀਆਂ ਨੂੰ ਦੇਣੇ ਹਨ, ਤਾਂ ਇਸ ਦੇ ਨਾਲ ਸਾਨੂੰ ਇਸ ਗੱਲ ਦਾ ਵੀ ਪ੍ਰਬੰਧ ਕਰਨਾ ਚਾਹੀਦਾ ਹੈ ਕਿ ਆਮ ਆਦਮੀ ਦੇ ਉਪਰ ਟੈਕਸ ਦਾ ਬੋਝ ਨਹੀਂ ਪੈਣਾ ਚਾਹੀਦਾ । ਇਸ ਦੇ ਨਾਲ ਹੀ ਮੈਂ ਉਹੀ ਗੱਲ ਦੁਹਰਾਉਂਦੀ ਹਾਂ, ਜਿਹੜੀ ਕਿ 2-3 ਵਾਰੀ ਇਸ ਹਾਊਸ ਵਿੱਚ ਦੁਹਰਾ ਚੁੱਕੀ ਹਾਂ ਕਿ ਜਿਹੜੇ 10 ਮਰਲੇ ਦੇ ਸੈਲਫ ਅਕੁਪਾਈਡ ਮਕਾਨ ਹਨ, ਉਨ੍ਹਾਂ ਨੂੰ ਜਿਹੜਾ ਬਹੁਤ ਜ਼ਿਆਦਾ ਹਾਊਸ ਟੈਕਸ ਲਗਦਾ ਹੈ, ਉਸ ਨੂੰ ਘੱਟ ਕਰਨਾ ਚਾਹੀਦਾ ਹੈ ।

ਦੂਸਰਾ ਸਪੀਕਰ ਸਾਹਿਬ, ਸ਼ਹਿਰਾਂ ਦੀ ਗੱਲ ਹੋਈ ਹੈ । ਸ਼ਹਿਰਾਂ ਦੇ ਵਿੱਚ ਜਿਹੜੀ ਪ੍ਰਾਪਰਟੀ ਹੈ, ਸਪੀਕਰ ਸਾਹਿਬ, ਜਿਸ ਤਰ੍ਹਾਂ ਗੱਲ ਕੀਤੀ ਗਈ ਔਰ ਪੇਪਰਾਂ ਦੇ ਵਿੱਚ ਵੀ ਦੇਖਿਆ ਹੈ ਕਿ ਪੁੱਡਾ ਦੇ ਰਾਹੀਂ ਅਰਬਨ ਏਰੀਏ ਵਿਚ ਮਕਾਨ ਬਣਾ ਰਹੇ ਹਨ ਔਰ ਜ਼ਮੀਨਾਂ ਨੂੰ ਆਪਣੇ ਕਬਜ਼ੇ ਵਿੱਚ ਲਈ ਜਾ ਰਹੇ ਹਨ ਔਰ ਕਾਲੋਨੀਆਂ ਬਣਾਉਣ ਦੇ ਵਿੱਚ ਲੱਗੇ ਹੋਏ ਹਨ । ਸਪੀਕਰ ਸਾਹਿਬ, ਇਸ ਦੇ ਨਾਲ ਹੀ ਸਾਡੇ ਸ਼ਹਿਰਾਂ ਦੇ ਵਿੱਚ ਪਬਲਿਕ ਪਲੇਸ ਹੋਣੇ ਚਾਹੀਦੇ ਹਨ, ਜਿਸ ਤਰ੍ਹਾਂ ਕਿ ਬੱਚਿਆਂ ਦੇ ਖੇਡਣ ਲਈ ਪਾਰਕ

[ਡਾਕਟਰ (ਸ੍ਰੀਮਤੀ) ਮਾਲਤੀ ਥਾਪਰ]

ਹੋਣਾ ਚਾਹੀਦਾ ਹੈ । ਇਸ ਤਰ੍ਹਾਂ ਦੀਆਂ ਜਗ੍ਹਾ ਬਹੁਤ ਘੱਟ ਹਨ । ਮੈਂ ਇੱਕ ਜ਼ਰੂਰੀ ਸੁਜੈਸ਼ਨ ਦੇਣਾ ਚਾਹਾਂਗੀ, ਸਾਡੇ ਫਾਈਨੈਂਸ ਮਨਿਸਟਰ ਸਾਹਿਬ ਬੈਠੇ ਹਨ । ਅਸੀਂ ਚਾਹੁੰਦੇ ਹਾਂ ਕਿ ਸ਼ਹਿਰਾਂ ਦੇ ਵਿਚ ਐਸੀਆਂ ਕਾਲੋਨੀਆਂ ਬਣਾਈਏ ਕਿਉਂਕਿ ਸਾਡੀ ਪਾਪੂਲੇਸ਼ਨ ਦਿਨੋ ਦਿਨ ਵਧ ਰਹੀ ਹੈ, ਤਾਂ ਸਾਨੂੰ ਮਲਟੀ ਸਟੋਰੀ ਕਲੋਨੀਆਂ ਬਣਾਉਣੀਆਂ ਚਾਹੀਦੀਆਂ ਹਨ । ਸਾਨੂੰ ਚਾਹੀਦਾ ਹੈ ਕਿ ਅਸੀਂ ਹੌਰੀਜੋਂਟਲ ਮਕਾਨ ਨਾ ਬਣਾਈਏ ਬਲਕਿ ਵਰਟੀਕਲ ਤਰੀਕੇ ਨਾਲ ਬਣਾਈਏ । ਕਿਉਂਕਿ ਸਾਨੂੰ ਜਗ੍ਹਾ ਦੀ, ਸਪੇਸ ਦੀ ਮੁਸ਼ਕਲ ਹੈ ਔਰ ਇਸ ਤਰ੍ਹਾਂ ਨਾਲ ਉਸ ਨੂੰ ਠੀਕ ਕਰ ਸਕਦੇ ਹਾਂ । ਸਪੀਕਰ ਸਾਹਿਬ, ਅੱਜ ਫਿਰ ਮੈਂ ਕਹਿਣਾ ਚਾਹੁੰਦੀ ਹਾਂ ਔਰ ਅਸੀਂ ਬਹੁਤ ਧੰਨਵਾਦੀ ਹਾਂ ਕਿ ਸਾਡੀ ਇਸ ਪਾਰਟੀ ਦੀ ਸਰਕਾਰ ਨੇ ਸ਼ਹਿਰਾਂ ਅਤੇ ਪਿੰਡਾਂ ਦੇ ਵਿਕਾਸ ਲਈ ਬਹੁਤ ਜ਼ਿਆਦਾ ਪੈਸੇ ਦਿੱਤੇ ਹਨ । ਸਪੀਕਰ ਸਾਹਿਬ, ਜਿਹੜੇ ਵਾਅਦੇ ਕੀਤੇ ਸੀ, ਮਰਹੂਮ ਨੇਤਾ ਸਰਦਾਰ ਬੇਅੰਤ ਸਿੰਘ ਜੀ ਨੇ ਔਰ ਉਸ ਤੋਂ ਬਾਅਦ ਜਿਹੜੇ ਵਾਅਦੇ ਕੀਤੇ ਸਨ ਸਾਡੇ ਮੁੱਖ ਮੰਤਰੀ ਸਰਦਾਰ ਹਰਚਰਨ ਸਿੰਘ ਬਰਾੜ ਜੀ ਨੇ, ਅਸੀਂ ਇਨ੍ਹਾਂ ਨੂੰ ਪੰਜਾਂ ਸਾਲਾਂ ਦੇ ਵਿੱਚ ਸਾਰੇ ਪਿੰਡਾਂ ਨੂੰ ਉਨਤ ਗਰਾਮ ਪਿੰਡ ਬਣਾ ਦਿਆਂਗੇ ਅਤੇ ਅਸੀਂ ਸਾਰੇ ਸ਼ਹਿਰਾਂ ਨੂੰ ਸਾਫ ਸੁਥਰਾ ਬਣਾ ਦੇਵਾਂਗੇ, ਉਸ ਤੇ ਅਸੀਂ ਅਮਲ ਕੀਤਾ ਹੈ । ਸਪੀਕਰ ਸਾਹਿਬ ਗੱਲ ਕੀਤੀ ਗਈ ਸੀ ਮਾਨਯੋਗ ਮੈਂਬਰ ਤਰਸੇਮ ਜੋਧਾਂ ਜੀ ਵਲੋਂ ਕਿ ਇੱਥੇ ਅਕਾਲੀ ਬੈਠੇ ਨਹੀਂ ਹਨ, ਮੈਂ ਵੀ ਇਸ ਬਾਰੇ ਕਹਿਣਾ ਚਾਹੁੰਦੀ ਹਾਂ ਕਿ ਪਿਛਲਾ ਰਿਕਾਰਡ ਕਢਾ ਕੇ ਦੇਖ ਲਵੋ ਕਿ ਪਿਛਲੀ ਸਰਕਾਰ ਨੇ ਕਿੰਨੇ ਪੈਸੇ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਅਤੇ ਕਿੰਨੇ ਪੈਸੇ ਸ਼ਹਿਰਾਂ ਦੀ ਡਿਵੈਲਪਮੈਂਟ ਵਾਸਤੇ ਦਿੱਤੇ ਹਨ, ਤੇ ਕਿੰਨੇ ਪੈਸੇ ਸਾਡੀ ਕਾਂਗਰਸ ਦੀ ਸਰਕਾਰ ਨੇ ਇਨ੍ਹਾਂ ਪੰਜਾਂ ਸਾਲਾਂ ਦੇ ਵਿੱਚ ਪਿੰਡਾਂ ਦੇ ਵਿਕਾਸ ਲਈ ਦਿੱਤੇ ਹਨ । ਸਪੀਕਰ ਸਾਹਿਬ, ਮੈਂ ਗੱਲ ਕਰ ਰਹੀ ਸੀ ਕਿ ਜਿਥੇ ਇਹ ਇਕ ਬਹੁਤ ਅੱਛੀ ਰਿਕੂਮੈਂਡੇਸ਼ਨ ਹੈ ਕਿ ਜਿਹੜੇ ਅਧਿਕਾਰ ਹਨ ਉਹ ਜ਼ਿਲ੍ਹਾ ਪ੍ਰੀਸ਼ਦ, ਪੰਚਾਇਤ ਮੈਂਬਰਾਂ ਨੂੰ ਔਰ ਮਿਊਂਸਪੈਲ ਕਮੇਟੀਆਂ ਨੂੰ ਦਿੱਤੇ ਜਾਣ । ਸਪੀਕਰ ਸਾਹਿਬ, ਇੱਕ ਹੋਰ ਗੱਲ ਕਹਿਣਾ ਚਾਹੁੰਦੀ ਹਾਂ ਕਿ ਜਿਹੜੇ ਮਿਊਂਸਿਪਲ ਕਮੇਟੀਆਂ ਦੇ ਪ੍ਰੈਜ਼ੀਡੈਂਟਾਂ ਦੀ ਇਲੈਕਸ਼ਨ ਹੁੰਦੀ ਹੈ ਅਤੇ ਜਿਹੜੇ ਕੌਂਸਲ ਦੇ ਚੇਅਰਮੈਨ ਹਨ ਉਨ੍ਹਾਂ ਦੀ ਇਲੈਕਸ਼ਨ ਵੀ ਡਾਇਰੈਕਟ ਕਰਵਾਈ ਜਾਣੀ ਚਾਹੀਦੀ ਹੈ । ਇਹ ਬਹੁਤ ਮਹੱਤਵਪੂਰਨ ਗੱਲ ਹੈ ਕਿ ਜੋ ਮਿਊਂਸਿਪਲ ਕਮੇਟੀਆਂ ਦੇ ਪ੍ਰੈਜ਼ੀਡੈਂਟ ਹੁੰਦੇ ਹਨ ਜਾਂ ਕੌਂਸਲ ਦੇ ਜੋ ਚੇਅਰਮੈਨ ਹਨ ਜੇਕਰ ਉਹ ਡਾਇਰੈਕਟ ਇਲੈਕਟ ਹੋ ਕੇ ਆਉਣਗੇ ਤਾਂ ਉਨ੍ਹਾਂ ਨੂੰ ਆਪਣੇ ਹੋਰ ਮੈਂਬਰਾਂ ਦੇ ਨਾਲ ਮਿਲ ਕੇ ਜਾਂ ਉਨ੍ਹਾਂ ਦੇ ਦਬਾਅ ਦੇ ਹੇਠ ਆ ਕੇ ਕੰਮ ਕਰਨਾ ਨਹੀਂ ਪਵੇਗਾ ਅਤੇ ਉਹ ਇੰਡੀਪੈਂਡੈਂਟਲੀ ਆਪਣਾ ਕੰਮ ਕਰੇਗਾ ਅਤੇ ਸ਼ਹਿਰ ਦੇ ਵਿਕਾਸ ਬਾਰੇ ਪੂਰਾ ਧਿਆਨ ਦੇ ਸਕੇਗਾ । ਸਪੀਕਰ ਸਾਹਿਬ, ਮੈਂ ਸੋਚਦੀ ਹਾਂ ਕਿ ਜਿਹੜੀ ਰਿਕੁਮੈਂਡੇਸ਼ਨ ਫਾਈਨਾਂਸ ਕਮਿਸ਼ਨ ਨੇ ਦਿੱਤੀ ਹੈ ਇਹ ਬਹੁਤ ਅੱਛਾ ਸਟੈਪ ਹੈ । ਇਸ ਦੇ ਨਾਲ ਡਿਸੈਂਟਰਾਲਾਈਜੇਸ਼ਨ ਆਫ ਪਾਵਰਜ਼ ਹੋਵੇਗੀ ਅਤੇ ਇਸ ਵਿੱਚ ਜ਼ਿਆਦਾ ਲੋਕ ਇਨਵਾਲਵ ਹੋਣਗੇ । ਮੈਂ ਸਮਝਦੀ ਹਾਂ ਕਿ ਜੇਕਰ ਜ਼ਿਆਦਾ ਲੋਕ ਇਨਵਾਲਵ ਹੋਣਗੇ ਤਾਂ ਟਰਾਂਸਪੇਰੇਂਸੀ ਵੀ ਜ਼ਿਆਦਾ ਆਏਗੀ । ਸਪੀਕਰ ਸਾਹਿਬ, ਇੱਕ ਗੱਲ ਮੈਂ ਹੋਰ

ਕਰਨੀ ਹੈ ਜੋ ਤੁਸੀਂ ਮੈਨੂੰ ਜ਼ੀਰੋ ਆਵਰ ਦੇ ਵਿੱਚ ਕਹਿਣ ਨਹੀਂ ਦਿੱਤੀ ਜੋ ਕਿ ਬਹੁਤ ਜ਼ਰੂਰੀ ਸੀ ।

**ਸ੍ਰੀ ਸਪੀਕਰ** : ਹੁਣ ਤੁਸੀਂ ਆਪਣੀ ਗੱਲ ਜਿਸ ਤਰ੍ਹਾਂ ਮਰਜ਼ੀ ਕਹਿ ਲਵੋ ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ, ਮੈਂ ਗੱਲ ਕਰ ਰਹੀ ਸੀ ਕਿ ਡਿਸੈਂਟਰਾਲਾਈਜ਼ੇਸ਼ਨ ਆਫ ਪਾਵਰਜ਼ ਹੋਵੇਗੀ ਅਤੇ ਲੋਕਾਂ ਦੇ ਨੁਮਾਇੰਦੇ ਚੁਣ ਕੇ ਆਉਣਗੇ ।' ਸਪੀਕਰ ਸਾਹਿਬ, ਅੱਜ ਸਾਡੇ ਸਮਾਜ ਨੂੰ, ਸਾਡੇ ਦੇਸ਼ ਨੂੰ ਜਿਹੜਾ ਖਤਰਾ ਹੈ ਉਹ ਹੈ ਅੱਜ ਚਾਰ ਚੀਜ਼ਾਂ ਦਾ, ਕਮਿਊਨਿਜ਼ਮ, ਕਾਸਟੀਜ਼ਿਮ, ਕੁਰੱਪਸ਼ਨ ਅਤੇ ਕਰੀਮੀਨਲਾਈਜ਼ੇਸ਼ਨ ਤੋਂ ਹੈ । ਇਹ ਅੱਜ ਸਾਰੇ ਹੀ ਹਿੰਦੁਸਤਾਨ ਦੇ ਵਿੱਚ ਹੋ ਰਹੀ ਹੈ ਜੋ ਕਿ ਬਹੁਤ ਗਲਤ ਹੈ । ਅੱਜ ਸਿਆਸਤ ਦੇ ਵਿੱਚ ਅਸੀਂ ਕਰੀਮੀਨਲ ਬੈਕਗਰਾਊਂਡ ਵਾਲੇ ਬੰਦਿਆਂ ਦੇ ਨਾਲ ਰਿਲੇਸ਼ਨ ਰੱਖਦੇ ਹਾਂ । ਅਸੀਂ ਗਰਾਸ ਰੂਟ ਲੈਵਲ ਤੇ ਇਲੈਕਸ਼ਨਾਂ ਕਰਵਾਵਾਂਗੇ ਅਤੇ ਡੈਮੋਕਰੇਸੀ ਨੂੰ ਬਹਾਲ ਕਰਾਂਗੇ ਪਰ ਜਿਹੜੀ ਅੱਜ ਰਾਜਨੀਤੀ ਗੰਦੀ ਹੋ ਰਹੀ ਹੈ । ਇਸ ਨਾਲ ਅਸੀਂ ਆਪਣੀ ਮੋਰਲ ਵੈਲਿਊਜ਼ ਤੋਂ ਗਿਰ ਰਹੇ ਹਾਂ । ਇਸ਼ੂ ਬੇਸਡ ਪਾਲਿਟਿਕਸ ਨੂੰ ਉਤਸ਼ਾਹਤ ਕਰਨ ਦੀ ਕੋਸ਼ਿਸ਼ ਕਰਾਂਗੇ ਤਾਂ ਹੀ ਇਨ੍ਹਾਂ ਗੱਲਾਂ ਨੂੰ ਖਤਮ ਕਰ ਸਕਾਂਗੇ । ਸਪੀਕਰ ਸਾਹਿਬ, ਮੈਂ ਕਹਿਣਾ ਚਾਹਾਂਗੀ ਕਿ ਇਹ ਜਿਹੜੀਆਂ ਰਿਕੁਮੈਂਡੇਸ਼ਨਜ਼ ਕੀਤੀਆਂ ਗਈਆਂ ਹਨ ਅਤੇ ਜਿਹੜੇ ਇਥੇ ਕੁਝ ਪੁਆਇੰਟ ਦੱਸੇ ਗਏ ਹਨ ਉਹ ਸਾਨੂੰ ਨਜ਼ਰ ਵਿੱਚ ਰੱਖਦੇ ਹੋਏ ਇਨ੍ਹਾਂ ਰਿਕੁਮੈਂਡੇਸ਼ਨਜ਼ ਨੂੰ ਮੰਨ ਲੈਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਹੁਣ ਮੈਂ ਸ਼ਹਿਰਾਂ ਦੀ ਗੱਲ ਕਰਨੀ ਚਾਹੁੰਦੀ । ਹਾਂ ਸ਼ਹਿਰਾਂ ਵਿੱਚ ਪੀਲੇ ਕਾਰਡ ਨਹੀਂ ਬਣ ਰਹੇ ਉਥੇ ਮੁਸ਼ਕਲਾਂ ਆ ਰਹੀਆਂ ਹਨ । ਮੈਂ ਜ਼ਰੂਰ ਕਹਾਂਗੀ ਕਿ ਸ਼ਹਿਰਾਂ ਵਿੱਚ ਪੀਲੇ ਕਾਰਡ ਜ਼ਰੂਰ ਬਣਨੇ ਚਾਹੀਦੇ ਹਨ । ਅਰਬਨ ਮਨਿਸਟਰ ਅੱਜ ਵੀ ਨਹੀਂ ਬੈਠੇ । ਸ਼ਹਿਰਾਂ ਦੀ ਗੱਲ ਹੋ ਰਹੀ ਹੈ, ਇਹ ਅਨਾਊਂਸਮੈਂਟ ਕੀਤੀ ਗਈ ਸੀ ਕਿ ਹਰ ਕਾਂਸਟੀਚਿਊਸਐਂਸੀ ਵਿੱਚ 600-600 ਘਰ ਬਣਾਏ ਜਾਣਗੇ, ਉਹ ਨਹੀਂ ਬਣਾਏ ਗਏ । ਮੇਰੀ ਬੇਨਤੀ ਹੈ ਕਿ ਉਸ ਵੱਲ ਪੂਰਾ ਧਿਆਨ ਦਿੱਤਾ ਜਾਵੇ । ਇੱਕ ਚੀਜ਼ ਦੀ ਰਿਕੁਮੈਂਡੇਸ਼ਨ ਕੀਤੀ ਹੈ ਕਿ ਅਸੀਂ ਪੰਚਾਇਤਾਂ ਨੂੰ, ਮਿਊਂਸਿਪਲ ਕਮੇਟੀਆਂ ਨੂੰ ਵੱਧ ਅਧਿਕਾਰ ਦੇਈਏ । ਇਹ ਅੱਛੀ ਗੱਲ ਹੈ । ਜੋ ਚੁਣੇ ਹੋਏ ਨਮਾਇੰਦੇ ਹੋਣਗੇ ਉਹ ਉਥੋਂ ਦੀਆਂ ਲੋਕਲ ਪ੍ਰਾਬਲਮਜ਼ ਨੂੰ ਸੋਲਵ ਕਰ ਸਕਣਗੇ । ਉਸ ਵਾਸਤੇ ਜੋ ਵੀ ਟੈਕਸ ਲਗਾਣਾ ਹੈ ਉਸ ਨੂੰ ਲਾਗੂ ਕਰ ਸਕਣਗੇ । ਇਸ ਬਾਰੇ ਮੇਰੇ ਸਾਥੀ ਸ੍ਰੀ ਸ਼ਮਸ਼ੇਰ ਸਿੰਘ ਰਾਏ ਨੇ ਜੋ ਗੱਲ ਕੀਤੀ ਹੈ ਉਹ ਬਹੁਤ ਅੱਛੀ ਗੱਲ ਹੈ । ਸਾਰੇ ਕਮਿਸ਼ਨ ਦੇ ਮੈਂਬਰ ਆਈ.ਏ.ਐਸ ਹਨ ਕੋਈ ਪਬਲਿਕ ਦੀ ਨੁਮਾਇੰਦਗੀ ਨਹੀਂ ਕਰਦਾ । ਇਸ ਵਿਚ ਪਬਲਿਕ ਨੁਮਾਇੰਦਾ ਜ਼ਰੂਰ ਹੋਣਾ ਚਾਹੀਦਾ ਹੈ । ਜੋ ਇਹ ਚੈਕ ਕਰੇ ਕਿ ਸਾਰੀ ਗੱਲ ਠੀਕ ਹੋ ਰਹੀ ਹੈ । ਇਸ ਦਾ ਜ਼ਿੰਮਾ ਪਬਲਿਕ ਨੁਮਾਇੰਦਿਆਂ ਨੂੰ ਲੈਣਾ ਚਾਹੀਦਾ ਹੈ ਉਥੋਂ ਦੇ ਲੋਕਾਂ ਨੂੰ ਲੈਣਾ ਚਾਹੀਦਾ ਹੈ । ਇਹੀ ਕੁਝ ਕਹਿੰਦੀ ਹੋਈ ਇਨ੍ਹਾਂ

[ਡਾਕਟਰ (ਸ੍ਰੀਮਤੀ) ਮਾਲਤੀ ਥਾਪਰ]
ਲਫ਼ਜ਼ਾਂ ਦੇ ਨਾਲ ਮੈਂ ਆਪ ਦਾ ਬਹੁਤ ਧੰਨਵਾਦ ਕਰਦੀ ਹਾਂ ਅਤੇ ਚਾਹਾਂਗੀ ਕਿ ਇਹ ਕਮਿਸ਼ਨ ਦੀ ਰਿਪੋਰਟ ਜੋ ਆਈ ਹੈ, ਉਸ ਬਾਰੇ ਜੋ ਸੁਜੈਸ਼ਨਜ਼ ਸਾਡੇ ਸਾਥੀਆਂ ਨੇ ਦਿੱਤੇ ਹਨ, ਮੈਂ ਇਸ ਨਾਲ ਸਹਿਮਤੀ ਪ੍ਰਗਟ ਕਰਦੀ ਹਾਂ ਅਤੇ ਚਾਹਾਂਗੀ ਕਿ ਇਸ ਨੂੰ ਅਡਾਪਟ ਕਰ ਲਿਆ ਜਾਵੇ। ਜੈ ਹਿੰਦ।

**ਸਰਦਾਰ ਹਰਗੋਪਾਲ ਸਿੰਘ** (ਬਲਾਚੌਰ) : ਸਪੀਕਰ ਸਾਹਿਬ, ਇਹ ਜਿਹੜੀ ਫਸਟ ਪੰਜਾਬ ਫਾਇਨੈਂਸ਼ਿਅਲ ਕਮਿਸ਼ਨ ਦੀ ਰਿਪੋਰਟ ਟੇਬਲ ਤੇ ਰੱਖੀ ਹੈ ਇਸ ਵਿਚ ਪੰਚਾਇਤੀ ਸਿਸਟਮ ਨੂੰ ਮਜ਼ਬੂਤ ਕਰਨ ਦੇ ਲਈ ਉਸ ਦੀ ਆਮਦਨ ਦੇ ਸਾਧਨ ਵਧਾਉਣ ਦੇ ਲਈ ਉਸ ਨੂੰ ਇੰਡੀਪੈਂਡੈਂਟ ਕਰਨ ਲਈ ਜ਼ਿਆਦਾ ਕਿਹਾ ਗਿਆ ਹੈ। ਇਸ ਦੇ ਤਿੰਨ ਤਰੀਕੇ ਸਾਰਾ ਦਿਨ ਦੁਹਰਾਏ ਗਏ ਹਨ। ਜਿਥੋਂ ਤੱਕ ਪੰਚਾਇਤ ਦੇ ਫੰਕਸ਼ਨ ਦਾ ਸਬੰਧ ਹੈ ਕਿਉਂਕਿ ਲੋਕਤੰਤਰ ਦੇ ਅੰਦਰ ਜਿਹੜੀ ਪੰਚਾਇਤ ਹੈ ਇਸ ਨੂੰ ਲੋਕਤੰਤਰ ਦੀ ਪਹਿਲੀ ਇਕਾਈ ਕਿਹਾ ਜਾਂਦਾ ਹੈ। ਪੰਚਾਇਤ ਤੋਂ ਲੈ ਕੇ ਦੇਸ਼ ਦੇ ਰਾਸ਼ਟਰਪਤੀ ਤੱਕ ਇਹ ਕੜੀ ਲੋਕਤੰਤਰ ਦਾ ਹਿੱਸਾ ਹੈ। ਸਰਕਾਰ ਕਿਸੇ ਵੀ ਪਾਰਟੀ ਦੀ ਹੋਵੇ ਲੇਕਿਨ ਪੰਚਾਇਤਾਂ ਦਾ ਮਹੱਤਵ ਸਭ ਤੋਂ ਜ਼ਿਆਦਾ ਹੁੰਦਾ ਹੈ। ਸਰਕਾਰ ਦੀ ਹਰ ਪਾਲਿਸੀ ਪੰਚਾਇਤਾਂ ਰਾਹੀਂ ਲੋਕਾਂ ਤੱਕ ਜਾਣੀ ਹੁੰਦੀ ਹੈ। ਅਗਰ ਪੰਚਾਇਤਾਂ ਇੰਡੀਪੈਂਡੈਂਟ ਹੋ ਕੇ ਬਿਨਾ ਕਿਸੇ ਪੱਖ-ਪਾਤ ਤੋਂ ਬਿਨਾਂ ਕਿਸੇ ਭਿੰਨ-ਭੇਦ ਤੋਂ ਕੰਮ ਕਰਨਾ ਸ਼ੁਰੂ ਕਰ ਦੇਣ ਜਾਂ ਸਰਕਾਰ ਫੌਰੀ ਤੌਰ ਤੇ ਉਸ ਵਿਚ ਕੰਮ ਕਰਨ ਦੀ ਭਾਵਨਾ ਪੈਦਾ ਕਰੇ ਤਾਂ ਲੋਕਤੰਤਰ ਬਹੁਤ ਮਜ਼ਬੂਤ ਹੋਵੇਗਾ। ਸਰਕਾਰ ਦੀ ਹਰ ਪਾਲਿਸੀ ਚਾਹੇ ਉਹ ਸੈਂਟਰ ਦੀ ਹੋਵੇ, ਚਾਹੇ ਸਟੇਟ ਗੌਰਮਿੰਟ ਦੀ ਹੋਵੇ, ਉਨ੍ਹਾਂ ਦੀ ਕੰਮ ਕਰਨ ਦੀ ਭਾਵਨਾ ਲੋਕਾਂ ਤੱਕ ਜਾਵੇਗੀ। ਪੰਚਾਇਤਾਂ ਦੇ ਕੰਮ ਕਰਨ ਦਾ ਢੰਗ ਬੜੇ ਪੁਰਾਣੇ ਟਾਈਪ ਦਾ ਹੈ ਇਸ ਵਿਚ ਬਦਲੀਆਂ ਕੀਤੀਆਂ ਗਈਆਂ ਹਨ ਅੱਜ ਇਥੇ ਫਾਈਨਾਂਸ ਕਮਿਸ਼ਨ ਨੇ ਸਿਫਾਰਸ਼ ਕੀਤੀ ਹੈ ਕਿ ਕੁਝ ਮਹਿਕਮੇ 31 ਦਸੰਬਰ, 1996 ਤੱਕ ਟਰਾਂਸਫਰ ਕਰ ਦੇਣਗੇ। ਮੇਰੀ ਰਾਏ ਹੈ ਕਿ 31 ਦਸੰਬਰ, 1996 ਜਾਂ ਲਗਭਗ ਇਕ ਮਹੀਨਾ ਬਾਅਦ ਪੰਜਾਬ ਦੇ ਇਲੈਕਸ਼ਨ ਹੋਣ ਵਾਲੇ ਹਨ ਕਿਉਂਕਿ ਜਿਹੜੀ ਇਹ ਗੱਲ ਰੱਖੀ ਗਈ ਹੈ, ਇਹ 6 ਮਹੀਨੇ ਪਹਿਲਾਂ ਸ਼ੁਰੂ ਹੋਈ ਹੁੰਦੀ ਤਾਂ ਸ਼ਾਇਦ ਇਸ ਨੂੰ ਮੰਨਿਆ ਜਾ ਸਕਦਾ ਸੀ ਕਿ ਸਰਕਾਰ ਨੇ ਵਾਕਿਆ ਹੀ ਪੰਚਾਇਤਾਂ ਨੂੰ ਅਤੇ ਮਿਊਂਸੀ-ਪਲ ਕਮੇਟੀਆਂ ਨੂੰ ਅਧਿਕਾਰ ਦੇਣੇ ਹਨ। ਬੇਸ਼ੱਕ ਹੁਣ ਇਹ ਕਿਹਾ ਗਿਆ ਹੈ ਪਰ ਮੇਰਾ ਆਈਡੀਆ ਹੈ ਕਿ ਇਹ ਸਿਫਾਰਸ਼ ਨਹੀਂ ਮੰਨੀ ਜਾਵੇਗੀ। ਜਿਹੜਾ ਲਾਰਾ ਪੰਜਾਬ ਸਰਕਾਰ ਨੇ ਪੰਜਾਬ ਦੇ ਲੋਕਾਂ ਨੂੰ ਦਿੱਤਾ ਹੈ ਕਿ ਮਿਊਂਸੀਪਲ ਕਮੇਟੀਆਂ ਨੂੰ, ਜ਼ਿਲ੍ਹਾ ਪਰੀਸ਼ਦ ਨੂੰ, ਪੰਚਾਇਤਾਂ ਨੂੰ ਕਿ ਜ਼ਿਲ੍ਹਾ ਪਰੀਸ਼ਦ ਬਨਣ ਤੋਂ ਬਾਅਦ ਮਿਊਂਸੀਪਲ ਕਮੇਟੀਆਂ ਪੰਚਾਇਤਾਂ ਬਨਣ ਤੋਂ ਬਾਅਦ ਲੋਕਤੰਤਰ ਦੀ ਇਕਾਈ ਪੰਚਾਇਤ ਤੋਂ ਸ਼ੁਰੂ ਕੀਤੀ ਜਾਵੇਗੀ ਔਰ ਇਹ ਕਿਹਾ ਹੈ ਕਿ ਪੰਜਾਬ ਦੀ ਜੋ ਅਸਲੀ ਇਕਾਈ ਹੈ ਉਹ ਪਿੰਡਾਂ ਤੋਂ ਸ਼ੁਰੂ ਹੁੰਦੀ ਹੈ। ਇਨ੍ਹਾਂ ਨੂੰ ਅਧਿਕਾਰ ਇੰਡੀਪੈਂਡੈਂਟ ਦੇਣ ਲਈ ਕਿਹਾ ਗਿਆ ਹੈ ਤਾਂ ਕਿ ਉਹ ਇੰਡੀਪੈਂਡੈਂਟ ਕੰਮ ਕਰ ਸਕਣ। ਪਰੰਤੂ ਮੈਂ ਇਸ ਨਾਲ ਮੁਤਫਿਕ ਨਹੀਂ ਹਾਂ। ਮੈਂ ਦਸਦਾ ਹਾਂ ਕਿ ਪੰਚਾਇਤਾਂ ਵਿਚ ਪਾਰਟੀਬਾਜ਼ੀ ਹੁੰਦੀ ਹੈ। ਕੁਝ ਇਕ ਗਰੁਪ ਦੇ ਅਤੇ ਕਝ ਦੂਜੇ ਗਰੁਪ ਦੇ ਹੁੰਦੇ ਹਨ। ਜਿਹੜੇ ਵਿਰੋਧੀ ਧਿਰ ਦੇ ਹੁੰਦੇ ਹਨ ਉਹ ਸਰਕਾਰ ਦੀ ਪਾਲਿਸੀ

ਨੂੰ ਲੋਕਾਂ ਤੱਕ ਨਹੀਂ ਪਹੁੰਚਣ ਦਿੰਦੇ । ਮੈਂ ਪਿੰਡਾਂ ਨੂੰ ਇੰਡੀਪੈਂਡੈਂਟ ਅਧਿਕਾਰ ਦੇਣ ਦੇ ਖਿਲਾਫ ਨਹੀਂ ਹਾਂ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਰੀਆਂ ਪੰਚਾਇਤਾਂ ਇਨ੍ਹਾਂ ਨੂੰ ਆਪਣੇ ਆਪ ਨਹੀਂ ਚਲਾ ਸਕਦੀਆਂ । ਉਨ੍ਹਾਂ ਦੇ ਇਤਨੇ ਫੰਡਜ਼ ਨਹੀਂ ਹੁੰਦੇ ਕਿ ਉਹ ਸਾਰੇ ਸਟਾਫ ਨੂੰ ਤਨਖਾਹ ਵਗੈਰਾ ਹੀ ਦੇ ਸਕਣ । ਹਾਲੇ ਸ਼ਹਿਰਾਂ ਵਿਚ ਮਿਊਂਸੀਪਲ ਕਮੇਟੀ ਦੀ ਆਪਣੀ ਜ਼ਮੀਨ ਹੁੰਦੀ ਹੈ ਜਿਸ ਤੋਂ ਉਨ੍ਹਾਂ ਨੂੰ ਕੁਝ ਆਮਦਨ ਹੁੰਦੀ ਹੈ ਅਤੇ ਉਹ ਇਨ੍ਹਾਂ ਅਧਿਕਾਰਾਂ ਦੀ ਵਰਤੋਂ ਕਰ ਵੀ ਸਕਦੇ ਹਨ ਪਰ ਕਈ ਪਿੰਡ ਤਾਂ ਅਜਿਹੇ ਹਨ ਜਿਥੇ ਸ਼ਾਮਲਾਤ ਜ਼ਮੀਨ ਵੀ ਨਹੀਂ ਹੈ । ਉਨ੍ਹਾਂ ਦੀ ਆਪਣੀ ਕੋਈ ਆਮਦਨ ਨਹੀਂ ਹੁੰਦੀ । ਉਨ੍ਹਾਂ ਦੇ ਕੋਈ ਹੋਰ ਸੋਰਸ ਆਫ ਇਨਕਮ ਨਹੀਂ ਜਦ ਕਿ ਸ਼ਹਿਰਾਂ ਵਿਚ ਕੋਈ ਸਿਨਮਿਆਂ ਤੋਂ ਜਾਂ ਹੋਰ ਕਈ ਸਾਧਨਾਂ ਤੋਂ ਇਨਕਮ ਹੋ ਜਾਂਦੀ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਜੇ ਇਹ ਸਾਰੇ ਅਧਿਕਾਰ ਉਨ੍ਹਾਂ ਨੂੰ ਵੀ ਦੇ ਦਿੱਤੇ ਜਾਣ ਜਿਨ੍ਹਾਂ ਦੀ ਸਮਰਥਾ ਨਹੀਂ ਹੈ ਤਾਂ ਉਹ ਇਨ੍ਹਾਂ ਅਧਿਕਾਰਾਂ ਦੀ ਵਰਤੋਂ ਠੀਕ ਤਰ੍ਹਾਂ ਨਹੀਂ ਕਰ ਸਕਣਗੇ । ਜੇ ਇਨ੍ਹਾਂ ਨੂੰ ਪਿੰਡਾਂ ਦੇ ਲੈਵਲ ਤੇ ਲਾਗੂ ਕਰਨਾ ਹੈ ਤਾਂ ਇਨ੍ਹਾਂ ਸਿਫਾਰਸ਼ਾਂ ਦੇ ਵਿਚ ਸੁਧਾਰ ਕਰਨ ਦੀ ਲੋੜ ਹੈ । ਮੈਂ ਇਸ ਸਬੰਧ ਵਿਚ ਪਹਿਲੇ ਆਲ ਇੰਡੀਆ ਲੈਵਲ ਤੇ ਜਦੋਂ ਰਾਜੀਵ ਗਾਂਧੀ ਜੀ ਦੀ ਮੌਜੂਦਗੀ ਵਿਚ 1989 ਵਿਚ ਇਕ ਸੰਮੇਲਨ ਹੋਇਆ ਸੀ ਤਾਂ ਉਸ ਵਿਚ ਮੈਂ ਵੀ ਪਿੰਡ ਦੇ ਸਰਪੰਚ ਵਜੋਂ ਗਿਆ ਸੀ । ਆਜ਼ਾਦੀ ਤੋਂ ਬਾਅਦ ਉਹ ਪਹਿਲਾ ਐਨਾ ਵੱਡਾ ਸੰਮੇਲਨ ਸੀ ਜਿਸ ਵਿਚ ਪਿੰਡਾਂ ਦੇ ਲੋਕਾਂ ਦੀ ਰਾਏ ਮੰਗੀ ਗਈ ਸੀ । ਉਸ ਸੰਮੇਲਨ ਵਿਚ ਵੀ ਮੈਂ ਇਹ ਗੱਲ ਕਹੀ ਸੀ ਕਿ ਜਿਹੜਾ ਵੀ ਗੌਰਮਿੰਟ ਦੀ ਪਾਲਿਸੀ ਦਾ ਸਿਸਟਮ ਚਲ ਰਿਹਾ ਹੈ ਉਹ ਪਿੰਡਾਂ ਤੱਕ ਠੀਕ ਤਰ੍ਹਾਂ ਨਾਲ ਨਹੀਂ ਪਹੁੰਚਦਾ ਕਿਉਂਕਿ ਉਥੇ ਗਰੁੱਪ ਬਾਜ਼ੀ ਹੁੰਦੀ ਹੈ ਅਤੇ ਵਿਰੋਧੀ ਪਾਰਟੀ ਦੇ ਵੀ ਬਹੁਤ ਆਦਮੀ ਹੁੰਦੇ ਹਨ । ਜਿਹੜਾ ਪੈਸਾ ਉਨ੍ਹਾਂ ਤੱਕ ਪਹੁੰਚਣਾ ਚਾਹੀਦਾ ਹੈ ਉਹ ਠੀਕ ਰੂਪ ਵਿਚ ਨਹੀਂ ਪਹੁੰਚਦਾ ਅਤੇ ਉਸ ਦੀ ਵਰਤੋਂ ਵੀ ਠੀਕ ਨਹੀਂ ਹੁੰਦੀ । ਉਸ ਵੇਲੇ ਦੇ ਗਵਰਨਰ ਸਾਹਿਬ ਨਿਰਮਲ ਮੁਖਰਜੀ ਵੀ ਉਸ ਸਮੇਲਨ ਵਿਚ ਗਏ ਸਨ ਉਨ੍ਹਾਂ ਨੇ ਵੀ ਇਹ ਕਿਹਾ ਸੀ ਕਿ ਪਲਾਨਿੰਗ ਬੋਰਡ ਵਲੋਂ ਜਿਹੜੀਆਂ ਗਰਾਂਟਸ ਵਗੈਰਾ ਮਿਲਦੀਆਂ ਹਨ ਉਹ 95% ਪੰਚਾਇਤਾਂ ਨੂੰ ਤਾਂ ਠੀਕ ਪਹੁੰਚਦੀਆਂ ਹਨ ਪਰ ਜਿਥੇ ਪਾਰਟੀ ਬਾਜ਼ੀ ਹੈ ਉਥੇ ਇਸ ਦੀ ਵਰਤੋਂ ਠੀਕ ਨਹੀਂ ਹੁੰਦੀ । ਇਸ ਕਰਕੇ ਮੈਂ ਇਹ ਸੁਝਾਅ ਦਿੰਦਾ ਹਾਂ ਕਿ ਜਿਹੜਾ ਵੀ ਸਿਸਟਮ ਬਣਾਇਆ ਜਾਂਦਾ ਹੈ ਉਹ ਤਾਂ ਮਾੜਾ ਨਹੀਂ ਪਰ ਜਿਹੜੇ ਉਸ ਨੂੰ ਲਾਗੂ ਕਰਨ ਵਾਲੇ ਹਨ ਉਹ ਬੰਦੇ ਵੀ ਵਧੀਆ ਚਾਹੀਦੇ ਹਨ । ਜੇ ਇਹ ਸਿਸਟਮ ਲਾਗੂ ਕਰਨਾ ਹੈ ਤਾਂ ਪਹਿਲੇ ਜਿਹੜੀਆਂ ਪੰਚਾਇਤਾਂ ਹਨ ਉਨ੍ਹਾਂ ਨੂੰ ਸਟ੍ਰੈਂਥਨ ਕਰਨਾ ਪਵੇਗਾ । ਜੇ ਪੰਚਾਇਤਾਂ ਸਟ੍ਰੈਂਥਨ ਹੋਣਗੀਆਂ ਤਾਂ ਜਿੰਨੀਆਂ ਵੀ ਸਰਕਾਰ ਦੀਆਂ ਪਾਲਿਸੀਆਂ ਹੋਣਗੀਆਂ ਉਹ 100% ਲਾਗੂ ਹੋਣਗੀਆਂ । ਉਸ ਦਾ ਸਰਕਾਰ ਨੂੰ ਵੀ ਲਾਭ ਹੋਵੇਗਾ ਅਤੇ ਲੋਕਾਂ ਨੂੰ ਵੀ ਲਾਭ ਹੋਵੇਗਾ ਔਰ ਅਗਰ ਪਿੰਡਾਂ ਵਾਲੇ ਗਰੁਪਾਂ ਵਿਚ ਵੰਡੇ ਹੋਏ ਹਨ ਅਤੇ ਉਹ ਆਪਣੇ ਆਪ ਵਿਚ ਸੈਟਸਫਾਈ ਨਹੀਂ ਹਨ ਤਾਂ ਸਰਕਾਰ ਦੀਆਂ ਜਿੰਨੀਆਂ ਵੀ ਪਾਲਿਸੀਆਂ ਹਨ ਉਨ੍ਹਾਂ ਦੀ ਇੰਪਲੀਮੈਂਟੇਸ਼ਨ ਠੀਕ ਰੂਪ ਵਿਚ ਨਹੀਂ ਹੋਵੇਗੀ । ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਨੂੰ ਲਾਗੂ

[ਸਰਦਾਰ ਹਰਗੋਪਾਲ ਸਿੰਘ]

ਕਰਨ ਤੋਂ ਪਹਿਲਾਂ ਪਿੰਡਾਂ ਦੇ ਲੈਵਲ ਤੇ ਸਾਫ ਸੁਥਰਾ ਮਾਹੌਲ ਪੈਦਾ ਕਰਨਾ ਚਾਹੀਦਾ ਹੈ ਤਾਂ ਹੀ ਸਰਕਾਰ ਦੀਆਂ ਪਾਲਿਸੀਆਂ ਦੀ ਇਨ ਬਿਨ ਪਾਲਣਾ ਹੋ ਸਕੇਗੀ। ਜੇ ਇਹੀ ਰਵੱਈਆ ਰਿਹਾ ਔਰ ਗਰੁੱਪ ਬਾਜ਼ੀ ਕਾਇਮ ਰਹੀ ਤਾਂ ਪਿੰਡਾਂ ਵਿਚ ਕਿਸੇ ਤਰ੍ਹਾਂ ਵੀ ਸੁਧਾਰ ਨਹੀਂ ਆ ਸਕਦਾ। ਪਿੰਡਾਂ ਦੀ ਡਿਵੈਲਪਮੈਂਟ ਨਹੀਂ ਹੋ ਸਕਦੀ।

ਪਿੰਡਾਂ ਦੀ ਡਿਵੈਲਪਮੈਂਟ ਲਈ ਸਾਰੀਆਂ ਪੁਲੀਟੀਕਲ ਪਾਰਟੀਜ਼ ਨੂੰ ਇਕ ਮੁੱਠ ਹੋ ਕੇ ਕੰਮ ਕਰਨਾ ਚਾਹੀਦਾ ਹੈ ਤਾਂ ਕਿ ਪਿੰਡਾਂ ਦਾ ਵਿਕਾਸ ਹੋ ਸਕੇ ਅਤੇ ਉਹ ਪੰਚਾਇਤਾਂ ਇਕ ਨੰਬਰ ਤੇ ਆ ਸਕਣ। ਬੇਸ਼ਕ ਸਾਡੀ ਸਰਕਾਰ ਨੇ ਉੱਨਤ ਗ੍ਰਾਮ ਸਕੀਮ ਅਧੀਨ ਪੰਜਾਬ ਦੇ ਪਿੰਡਾਂ ਵਾਸਤੇ ਬਹੁਤ ਕੁਝ ਕੀਤਾ ਹੈ ਪਰ ਫੇਰ ਵੀ ਹੋਰ ਸੁਧਾਰ ਕਰਨ ਦੀ ਲੋੜ ਹੈ। ਪਿੰਡਾਂ ਦੇ ਕੰਮ ਕਾਰ ਵਿਚ ਹੋਰ ਸੁਧਾਰ ਲਿਆ ਕੇ ਅਸੀਂ ਪਿੰਡਾਂ ਨੂੰ ਸਵਰਗ ਬਣਾ ਸਕਦੇ ਹਾਂ। ਇਹ ਠੀਕ ਹੈ ਕਿ ਸਰਕਾਰ ਸ਼ਹਿਰਾਂ ਦੇ ਵਿਚ ਮਿਊਂਸਿਪਲ ਕਮੇਟੀਆਂ ਉਤੇ ਕਾਫੀ ਪੈਸਾ ਖਰਚ ਕਰਦੀ ਹੈ ਅਤੇ ਮਿਊਂਸਿਪਲ ਕਮੇਟੀਜ਼ ਨੂੰ ਟੈਕਸਾਂ ਰਾਹੀਂ ਵੀ ਕਾਫੀ ਪੈਸਾ ਇਕੱਠਾ ਹੁੰਦਾ ਹੈ ਪਰ ਪਿੰਡਾਂ ਦੀਆਂ ਪੰਚਾਇਤਾਂ ਦੇ ਕੋਲ ਨਾ ਕੋਈ ਐਸੀ ਏਜੰਸੀ ਹੁੰਦੀ ਹੈ ਜਿਹੜੀ ਟੈਕਸ ਇਕੱਠਾ ਕਰ ਸਕੇ ਅਤੇ ਨਾ ਹੀ ਕੋਈ ਖਾਸ ਆਮਦਨੀ ਹੁੰਦੀ ਹੈ। ਇਸ ਲਈ ਸਰਕਾਰ ਨੂੰ ਪਿੰਡਾਂ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ ਅਤੇ ਵੱਧ ਤੋਂ ਵੱਧ ਅਧਿਕਾਰ ਪੰਚਾਇਤਾਂ ਨੂੰ ਹੋਣੇ ਚਾਹੀਦੇ ਹਨ। ਜਿਸ ਤਰ੍ਹਾਂ ਪਿੰਡ ਦੇ ਵਿਚ ਅਗਰ ਗ੍ਰਾਂਟ ਆਉਂਦੀ ਹੈ, ਉਸ ਦੀ ਜ਼ਿੰਮੇਵਾਰੀ ਸਰਪੰਚ ਉਤੇ ਆ ਜਾਂਦੀ ਹੈ ਔਰ ਕੋਈ ਬੰਦਾ ਸਾਦੇ ਕਾਗਜ਼ ਉਤੇ ਸਰਪੰਚ ਦੀ ਸ਼ਿਕਾਇਤ ਕਰ ਦੇਵੇ ਤਾਂ ਉਹ ਸਰਪੰਚ 3-4 ਸਾਲ ਸ਼ਿਕਾਇਤਾਂ ਦਾ ਨਿਪਟਾਰਾ ਕਰਨ ਲਈ ਗੇੜੇ ਥੱਲੇ ਆ ਜਾਂਦਾ ਹੈ ਚਾਹੇ ਉਸ ਸ਼ਿਕਾਇਤ ਦੇ ਵਿਚੋਂ ਕੁਝ ਨਾ ਨਿਕਲੇ। ਮੇਰੇ ਖਿਆਲ ਵਿਚ ਜਿਸ ਵਿਅਕਤੀ ਨੇ ਸ਼ਿਕਾਇਤ ਕਰਨੀ ਹੋਵੇ ਉਸ ਦੇ ਕੋਲੋਂ ਇਕ ਐਫੀਡੇਵਿਟ ਲਿਆ ਜਾਣਾ ਚਾਹੀਦਾ ਹੈ ਕਿ ਅਗਰ ਮੇਰੀ ਸ਼ਿਕਾਇਤ ਗਲਤ ਸਾਬਿਤ ਹੋਵੇ ਤਾਂ ਮੇਰੇ ਖਿਲਾਫ ਕਾਨੂੰਨੀ ਕਾਰਵਾਈ ਕੀਤੀ ਜਾਵੇ ਤਾਂ ਹੀ ਸਰਪੰਚ ਇਨ੍ਹਾਂ ਝੂਠੀਆਂ ਸ਼ਿਕਾਇਤਾਂ ਤੋਂ ਬਚ ਸਕਦਾ ਹੈ ਅਤੇ ਝੂਠੀ ਸ਼ਿਕਾਇਤ ਕਰਨ ਵਾਲੇ ਦੇ ਖਿਲਾਫ ਕੋਰਟ ਦੇ ਵਿਚ ਕੇਸ ਦਰਜ ਕਰਵਾ ਸਕਦਾ ਹੈ। ਇਸ ਸਿਸਟਮ ਨੂੰ ਠੀਕ ਕਰਨ ਦੀ ਲੋੜ ਹੈ। ਜਿਸ ਤਰ੍ਹਾਂ ਪਿੰਡ ਦੇ ਲੰਬੜਦਾਰ ਨੂੰ ਅਤੇ ਚੌਕੀਦਾਰ ਨੂੰ ਭੱਤਾ ਦਿੱਤਾ ਜਾਂਦਾ ਹੈ ਇਸੇ ਤਰ੍ਹਾਂ ਪਿੰਡ ਦੇ ਸਰਪੰਚ ਨੂੰ ਵੀ ਭੱਤਾ ਮਿਲਣਾ ਚਾਹੀਦਾ ਹੈ। ਉਹ ਬਿਨਾ ਤਨਖਾਹ ਦੇ ਸਰਕਾਰ ਦੀ ਨੌਕਰੀ ਕਰਦਾ ਹੈ। ਹਰ ਕੰਮ ਵਿਚ ਉਸ ਦੀ ਜ਼ਿੰਮੇਵਾਰੀ ਫਿਕਸ ਕੀਤੀ ਜਾਂਦੀ ਹੈ। ਪੰਚਾਇਤ ਦੇ ਵਿਚ ਜਿਹੜਾ ਸੈਕਟਰੀ ਹੁੰਦਾ ਹੈ ਉਸ ਨੂੰ ਸਰਕਾਰ ਵਲੋਂ ਤਨਖਾਹ ਮਿਲਦੀ ਹੈ ਫੇਰ ਉਸ ਦੀ ਵੀ ਜ਼ਿੰਮੇਵਾਰੀ ਫਿਕਸ ਹੋਣੀ ਚਾਹੀਦੀ ਹੈ ਕਿਉਂਕਿ ਕਈ ਪਿੰਡਾਂ ਦੇ ਸਰਪੰਚ ਅਨਪੜ੍ਹ ਹੁੰਦੇ ਹਨ ਅਤੇ ਜਿਹੜਾ ਪੰਚਾਇਤ ਦਾ ਸੈਕਟਰੀ ਹੁੰਦਾ ਹੈ, ਉਹ ਸਰਪੰਚ ਕੋਲੋਂ ਆਪਣੀ ਮਰਜ਼ੀ ਨਾਲ ਦਸਤਖਤ ਕਰਵਾ ਲੈਂਦਾ ਹੈ ਜਿਸ ਨਾਲ ਸਰਪੰਚ ਉਤੇ ਸਾਰੀ ਗੱਲ ਆ ਜਾਂਦੀ ਹੈ। ਅਗਰ ਸਰਪੰਚ ਅਤੇ ਸੈਕਟਰੀ ਦੀ ਜ਼ਿੰਮੇਵਾਰੀ ਇਕੱਠੀ ਫਿਕਸ ਹੋ ਜਾਵੇ ਤਾਂ ਸੈਕਟਰੀ ਵੀ ਇਸ ਗੱਲ ਦਾ ਧਿਆਨ ਰੱਖੇਗਾ ਕਿ ਕੱਲ ਨੂੰ ਅਗਰ ਕੋਈ ਗੱਲ

ਹੋ ਗਈ ਤਾਂ ਮੈਂ ਵੀ ਫਸ ਜਾਵਾਂਗਾ। ਐਕਸ਼ਨ ਮੇਰੇ ਉੱਪਰ ਵੀ ਆ ਜਾਵੇਗਾ। ਇਸ ਚੀਜ਼ ਦਾ ਡਰ ਸੈਕਟਰੀ ਪੰਚਾਇਤ ਦੇ ਉਤੇ ਵੀ ਹੋਣਾ ਚਾਹੀਦਾ ਹੈ। ਕਰੋੜਾਂ/ਲੱਖਾਂ ਰੁਪਏ ਦੀ ਗ੍ਰਾਂਟ ਪਿੰਡਾਂ ਦੇ ਵਿਚ ਸਰਕਾਰ ਹੁਣ ਵੰਡ ਰਹੀ ਹੈ ਅੰਰ ਇਸ ਦੀ ਯੂਟੀਲਾਈ-ਜੇਸ਼ਨ ਠੀਕ ਢੰਗ ਨਾਲ ਕਰਵਾਉਣ ਲਈ ਸੈਕਟਰੀ/ਸਰਪੰਚ ਨੂੰ ਜ਼ਿੰਮੇਵਾਰ ਬਣਾਇਆ ਜਾਵੇ। ਇਸ ਲਈ ਮੇਰੀ ਰਾਏ ਵਿਚ ਸਰਕਾਰ ਨੂੰ ਇਨੀਸ਼ੀਏਟਿਵ ਲੈ ਕੇ ਸਰਪੰਚ ਨੂੰ ਕੁਝ ਨਾ ਕੁਝ ਭੱਤਾ ਜ਼ਰੂਰ ਦਿੱਤਾ ਜਾਣਾ ਚਾਹੀਦਾ ਹੈ। ਉਸ ਨੂੰ ਬੱਸ ਪਾਸ ਵੀ ਫਰੀ ਦੇਣਾ ਚਾਹੀਦਾ ਹੈ ਤਾਂ ਕਿ ਉਹ ਵੀ ਮਨ ਲਗਾ ਕੇ ਕੰਮ ਕਰ ਸਕੇ। ਹਰ ਵੈਰੀਫੀਕੇਸ਼ਨ ਸਰਪੰਚ ਤੋਂ ਹੁੰਦੀ ਹੈ। ਸਰਪੰਚ ਨੂੰ ਆਪਣੀ ਜੇਬ ਤੋਂ ਖਰਚ ਕਰਕੇ ਕਈ ਕੰਮ ਕਰਨੇ ਪੈਂਦੇ ਹਨ ਅਗਰ ਸਰਕਾਰ ਉਨ੍ਹਾਂ ਨੂੰ ਕੁਝ ਸਰਕਾਰੀ ਤੌਰ ਤੇ ਭੱਤਾ ਦੇਵੇ ਤਾਂ ਉਹ ਹੋਰ ਮਨ ਲਗਾ ਕੇ ਕੰਮ ਕਰਨਗੇ। ਲੱਖਾਂ/ਕਰੋੜਾਂ ਰੁਪਏ ਦੀਆਂ ਗ੍ਰਾਂਟ ਉਹ ਯੂਜ਼ ਕਰ ਸਕਦੇ ਹਨ ਪਰ ਉਸ ਵਿਚੋਂ ਉਸ ਨੂੰ ਕੁਝ ਨਹੀਂ ਮਿਲਦਾ ਹੈ। ਜ਼ਿੰਮੇਵਾਰੀ ਉਸ ਦੀ ਫਿਕਸ ਹੋ ਜਾਂਦੀ ਹੈ ਅਗਰ ਕੋਈ ਉਸ ਦੇ ਕੋਲੋਂ ਗਲਤ ਕੰਮ ਹੋ ਜਾਵੇ ਤਾਂ ਸਜ਼ਾ ਵੀ ਹੋ ਜਾਂਦੀ ਹੈ। ਅਗਰ ਕੋਈ ਸਰਪੰਚ ਦੀ ਸ਼ਿਕਾਇਤ ਹੋ ਜਾਵੇ ਤਾਂ ਸੈਕਟਰੀ ਨੂੰ ਇਨਵਾਲਵ ਨਹੀਂ ਕੀਤਾ ਜਾਂਦਾ। ਹਰ ਸ਼ਿਕਾਇਤ ਸਰਪੰਚ ਦੇ ਖਿਲਾਫ ਹੁੰਦੀ ਹੈ। ਅਨਪੜ੍ਹ ਸਰਪੰਚ ਫਸ ਜਾਂਦਾ ਹੈ ਇਸ ਲਈ ਜੁਆਇੰਟ ਜ਼ਿੰਮੇਵਾਰੀ ਫਿਕਸ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਕਰਨ ਦੇ ਨਾਲ ਪੰਚਾਇਤ ਦੇ ਕੰਮ ਵਿਚ ਸੁਧਾਰ ਆ ਸਕਦਾ ਹੈ। ਅਗਰ ਕੋਈ ਘਪਲੇਬਾਜ਼ੀ ਸਾਬਿਤ ਹੋ ਜਾਵੇ ਤਾਂ ਸਰਪੰਚ ਅਤੇ ਸੈਕਟਰੀ ਦੋਨਾਂ ਨੂੰ ਸਸਪੈਂਡ ਕੀਤਾ ਜਾਵੇ ਇਕ ਨੂੰ ਨਹੀਂ ਕਰਨਾ ਚਾਹੀਦਾ। ਸਪੀਕਰ ਸਾਹਿਬ, ਮੇਰੀ ਇਹ ਸੁਜੈਸ਼ਨ ਮੰਨੀ ਜਾਣੀ ਚਾਹੀਦੀ ਹੈ। ਸੈਕਟਰੀ ਅਤੇ ਸਰਪੰਚ ਦੋਨਾਂ ਨੂੰ ਪਤਾ ਹੁੰਦਾ ਹੈ ਕਿ ਕਿਥੇ ਗੜਬੜ ਹੋਈ ਹੈ। ਸੈਕਟਰੀ ਸਰਪੰਚ ਤੋਂ ਗਲਤ ਕੰਮ ਕਰਾਉਂਦਾ ਹੈ ਅਤੇ ਸਰਪੰਚ ਨੂੰ ਕਹਿੰਦਾ ਹੈ ਕਿ ਕਿਸੇ ਨੇ ਨਹੀਂ ਪੁਛਣਾ। ਗਲਤ ਕੰਮ ਵੇਲੇ ਸੈਕਟਰੀ ਅਤੇ ਸਰਪੰਚ ਦੋਨਾਂ ਤੇ ਐਕਸ਼ਨ ਲੈਣਾ ਚਾਹੀਦਾ ਹੈ। ਜੇਕਰ ਇਸ ਤਰ੍ਹਾਂ ਹੋ ਜਾਵੇ ਤਾਂ 75% ਗਬਨ ਘੱਟ ਸਕਦਾ ਹੈ। ਸੈਕਟਰੀ ਸਰਪੰਚ ਤੋਂ ਜਾਣ ਬੁਝ ਕੇ ਗਲਤ ਕੰਮ ਕਰਵਾਉਂਦਾ ਹੈ। ਜੇਕਰ ਸੈਕਟਰੀ ਨੂੰ ਪਤਾ ਹੋਵੇ ਕਿ ਕਲ੍ਹ ਨੂੰ ਮੇਰੀ ਵੀ ਵਾਰੀ ਆ ਜਾਣੀ ਹੈ ਤਾਂ ਉਹ ਗਲਤ ਕੰਮ ਕਰਨ ਦੀ ਜੁਅਰਤ ਨਹੀਂ ਕਰੇਗਾ। ਸਰਕਾਰੀ ਪੈਸੇ ਦੀ ਮਿਸ-ਯੂਟੇਲਾਈ-ਜ਼ੇਸ਼ਨ ਕਰਨ ਦੀ ਜੁਅਰਤ ਨਹੀਂ ਕਰੇਗਾ। ਮਾਨਯੋਗ ਮੈਂਬਰਾਂ ਨੇ ਵੀ ਹਾਊਸ ਵਿਚ ਦੱਸਿਆ ਹੈ ਔਰ ਮੈਂ ਫਿਰ ਦੁਬਾਰਾ ਹਾਊਸ ਵਿਚ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਦੀਆਂ ਪੰਚਾਇਤਾਂ ਨੂੰ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਜਿਥੋਂ ਤੱਕ ਅਧਿਕਾਰ ਦੇਣ ਦਾ ਸਬੰਧ ਹੈ ਉਹ ਅਧਿਕਾਰ ਮਿਲਣੇ ਚਾਹੀਦੇ ਹਨ। ਉਹ ਅਧਿਕਾਰ ਇਸ ਹਿਸਾਬ ਦੇ ਨਾਲ ਮਿਲਣੇ ਚਾਹੀਦੇ ਹਨ ਤਾਂ ਕਿ ਉਹ ਫੈਸੀਲਿਟੀਜ਼ ਅਵੇਲ ਕਰ ਸਕਣ। ਸਾਰਾ ਸਿਸਟਮ ਇਸ ਤਰ੍ਹਾਂ ਦਾ ਹੋਵੇ ਕਿ ਲੋਕ ਤੰਤਰ ਬਹਾਲ ਰਹਿ ਸਕੇ। ਸਰਕਾਰ ਵਲੋਂ ਜੋ ਸਹੂਲਤਾਂ ਮਿਲਣ ਉਹ ਗਰੀਬ ਲੋਕਾਂ ਤੱਕ ਪਹੁੰਚਣ। ਕੋਈ ਵੀ ਅਧਿਕਾਰੀ ਆਪਣੀ ਮਰਜ਼ੀ ਨਾ ਕਰ ਸਕੇ। ਜਿਥੋਂ ਤੱਕ ਪੰਚਾਇਤ ਸੈਕਟਰੀ ਦਾ ਸਬੰਧ ਹੈ ਜਾਂ ਗਰਾਮ ਸੇਵਕ ਦਾ ਸਬੰਧ ਹੈ ਉਹ 15 ਦਿਨਾਂ ਦੇ ਬਾਅਦ ਹਰ ਪਿੰਡ ਵਿਚ ਆਉਣ ਤੇ ਲੋਕਾਂ ਨੂੰ ਕਰਜ਼ੇ

[ਸਰਦਾਰ ਹਰਗੋਪਾਲ ਸਿੰਘ]

ਬਾਰੇ, ਪੈਨਸ਼ਨ ਲੈਣ ਬਾਰੇ ਅਤੇ ਹੋਰ ਸਹੂਲਤਾਂ ਬਾਰੇ ਦੱਸਣ ਔਰ ਗਾਈਡ ਕਰਨ ਕਿ ਫਾਰਮ ਵਗੈਰਾ ਕਿਸ ਤਰ੍ਹਾਂ ਭਰਨੇ ਹਨ । 15 ਦਿਨਾਂ ਦੇ ਅੰਦਰ ਅੰਦਰ ਇਕ ਵਾਰ ਉਹ ਜ਼ਰੂਰ ਆਉਣ । ਪਿੰਡਾਂ ਦੇ ਲੋਕਾਂ ਦਾ ਜੋ ਛੋਟਾ ਮੋਟਾ ਕੰਮ ਹੈ ਉਹ ਉਨ੍ਹਾਂ ਤੋਂ ਪੁੱਛ ਸਕਣ ਤਾਂ ਕਿ ਗਰੀਬ ਲੋਕਾਂ ਨੂੰ ਦਫਤਰਾਂ ਵਿਚ ਜਾ ਕੇ ਧੱਕੇ ਨਾ ਖਾਣੇ ਪੈਣ । ਉਨ੍ਹਾਂ ਗਰੀਬ ਲੋਕਾਂ ਦਾ ਕੰਮ ਪਿੰਡ ਵਿਚ ਹੀ ਹੋ ਜਾਵੇਗਾ ਅਤੇ ਉਨ੍ਹਾਂ ਨੂੰ ਬਾਹਰ ਨਹੀਂ ਜਾਣਾ ਪਵੇਗਾ । ਸਪੀਕਰ ਸਾਹਿਬ, ਇੰਨਾ ਕਹਿੰਦਾ ਹੋਇਆ ਮੈਂ ਬੇਨਤੀ ਕਰਦਾ ਹਾਂ ਕਿ ਪੰਜਾਬ ਵਿੱਤ ਕਮਿਸ਼ਨ (1995) ਦੀ ਰਿਪੋਰਟ ਲਾਗੂ ਕਰਨੀ ਚਾਹੀਦੀ ਹੈ । ਜੈ ਭੀਮ, ਜੈ ਕਿਸਾਨ ।

**ਸ੍ਰੀ ਰਮੇਸ਼ ਦੱਤ ਸ਼ਰਮਾ** (ਆਨੰਦਪੁਰ ਸਾਹਿਬ) : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪੰਜਾਬ ਵਿੱਤ ਕਮਿਸ਼ਨ (1995) ਦੀ ਰਿਪੋਰਟ ਤੇ ਜੋ ਅੱਜ ਡਿਸਕਸ਼ਨ ਲਈ ਪੇਸ਼ ਹੋਈ ਹੈ ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ । ਮੈਂ ਸਪੀਕਰ ਸਾਹਿਬ, ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ 73-74 ਵੀਂ ਅਮੈਂਡਮੈਂਟਾਂ ਪਾਸ ਹੋਣ ਤੋਂ ਬਾਅਦ ਕਿਸੇ ਸਟੇਟ ਨੇ ਪਹਿਲੀ ਵਾਰ ਫਾਈਨੈਂਸ਼ਲ ਪਾਵਰਾਂ ਦੇਣ ਵਾਸਤੇ ਕੋਸ਼ਿਸ਼ ਕੀਤੀ ਹੈ । ਇਹ ਪੰਜਾਬ ਦੀ ਕਾਂਗਰਸ ਸਰਕਾਰ ਹੈ । ਇਸ ਵਾਸਤੇ ਕਾਂਗਰਸ ਸਰਕਾਰ ਵਧਾਈ ਦੀ ਪਾਤਰ ਹੈ (ਥੰਪਿੰਗ) ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਇਕ ਕਹਾਵਤ ਹੈ ਕਿ ਪਰਮਾਤਮਾ ਉਸ ਦੀ ਮੱਦਦ ਕਰਦਾ ਹੈ ਜੋ ਆਦਮੀ ਆਪਣੀ ਮੱਦਦ ਆਪ ਕਰੇ । ਪਰਮਾਤਮਾ ਹਮੇਸ਼ਾ ਬਹਾਦਰ ਆਦਮੀ ਦਾ ਸਾਥ ਦਿੰਦਾ ਹੈ । ਇਥੇ ਕਿਹਾ ਗਿਆ ਹੈ ਕਿ ਪੰਚਾਇਤਾਂ ਵਿਚ ਪਾਰਟੀਬਾਜ਼ੀ ਹੈ । ਪੰਚਾਇਤਾਂ ਮਲੋ-ਮਲੀ ਜੁਰਮਾਨਾ ਕਰਦੀਆਂ ਹਨ । ਮੈਂ ਕਹਾਂਗਾ ਕਿ ਪੰਚਾਇਤ ਐਕਟ ਬਣਿਆ ਹੋਇਆ ਹੈ । ਸੈਕਟਰੀ ਨੂੰ ਟ੍ਰੇਨਿੰਗ ਮਿਲਦੀ ਹੈ, ਬਕਾਇਦਾ ਤੌਰ ਤੇ ਗਾਈਡ ਕੀਤਾ ਹੁੰਦਾ ਹੈ । 21/23 ਦਾ ਨੋਟਿਸ ਦੇਣਾ ਪੈਂਦਾ ਹੈ ਅਤੇ ਫਿਰ ਨੋਟਿਸ ਦਾ ਜਵਾਬ ਆਉਂਦਾ ਹੈ । 21/23 ਦੇ ਨੋਟਿਸ ਮਗਰੋਂ ਡੀ. ਡੀ. ਪੀ. ਓ. ਸਟੇਅ ਆਰਡਰ ਪਹਿਲਾਂ ਦੇ ਦਿੰਦਾ ਹੈ । ਮੈਂ ਕਹਿੰਦਾ ਹਾਂ ਕਿ ਜਦ ਤੱਕ ਦੋਨਾਂ ਨੂੰ ਸੁਣ ਨਾ ਲਿਆ ਜਾਵੇ, ਕਿਸੇ ਅਥਾਰਿਟੀ ਨੂੰ, ਬਿਉਰੋਕਰੇਟਿਕ ਅਥਾਰਿਟੀ ਨੂੰ ਸਟੇਅ ਦੇਣ ਦੀ ਪਾਵਰ ਨਹੀਂ ਹੋਣੀ ਚਾਹੀਦੀ । ਮੈਂ ਪੰਚਾਇਤਾਂ ਵਿਚ ਬਹੁਤ ਦੇਰ ਰਿਹਾ ਹਾਂ । ਮੈਂ ਪੰਚਾਇਤਾਂ ਦੀ ਗੱਲ ਬਾਅਦ ਵਿਚ ਕਰਾਂਗਾ । ਸਭ ਤੋਂ ਪਹਿਲਾਂ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ 1983 ਵਿਚ ਪਹਿਲੀ ਵਾਰ ਡਿਸਟ੍ਰਿਕ ਬੋਰਡ ਬਣਿਆ ਹੈ । 1911-12 ਵਿਚ ਮਿਉਂਸਪਲ ਐਕਟ ਬਣਿਆ ਹੈ । 1952 ਵਿਚ ਪੰਚਾਇਤੀ ਐਕਟ ਬਣਿਆ ਹੈ । 1981 ਵਿਚ ਪੰਚਾਇਤ ਸੰਮਤੀ ਦਾ ਐਕਟ ਬਣਿਆ ਹੈ ।

73-74ਵੀਂ ਅਮੈਂਡਮੈਂਟ ਪਾਸ ਕਰਨ ਤੋਂ ਬਾਅਦ ਅਸੀਂ 20ਵੀਂ ਸਦੀ ਤੋਂ 21ਵੀਂ ਸਦੀ ਵਿਚ ਜਾਣ ਲਗੇ ਹਾਂ । ਅੱਜ ਪੰਜਾਬ ਵਿਚ ਕਿੰਨਾ ਇਨਕਲਾਬ ਆਇਆ ਹੈ । ਪਹਿਲਾਂ ਕਿਹਾ ਕਰਦੇ ਸੀ ਕਿ ਪੰਚ ਪਰਮੇਸ਼ਵਰ ਹੁੰਦੇ ਹਨ । ਅੱਜ ਇਹ ਸਚਾਈ ਬਣ ਚੁੱਕੀ ਹੈ । ਪਿੰਡਾਂ ਵਿਚ ਪੰਚਾਇਤੀ ਰਾਜ ਕਿਸ ਤਰ੍ਹਾਂ ਸਥਾਪਤ ਹੋਇਆ ਹੈ, ਸਭ ਦੇ

ਸਾਹਮਣੇ ਹੈ । ਅਜ਼ਾਦ ਹਿੰਦੁਸਤਾਨ ਵਿਚ ਅਤੇ ਸਾਡੇ ਆਪਣੇ ਸੂਬੇ ਵਿਚ ਕਰੋੜਾਂ ਰੁਪਿਆ ਲਗ ਚੁੱਕਾ ਹੈ । ਇਸ ਅਮੈਂਡਮੈਂਟ ਤੋਂ ਬਾਅਦ ਪਾਵਰਾਂ ਨੂੰ ਡੀਸੈਂਟਰੇਲਾਈਜ਼ ਕਰਨ ਦੀ ਪ੍ਰੋਵੀਜ਼ਨ ਕੀਤੀ ਗਈ ਅੱਜ ਉਸ ਦੇ ਤਹਿਤ ਜੋ ਤਰੱਕੀ ਹੋਈ ਹੈ, ਮੈਂ ਉਸਦੇ ਮੁਤੱਲਕ ਇਕ ਛੋਟੇ ਜਿਹੇ ਸ਼ੇਅਰ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ

"ਇਸ ਸੇ ਬੜ੍ਹ ਕਰ ਔਰ ਕਿਆ ਹੋਗਾ ਪੰਜਾਬ ਮੇਂ ਇਨਕਲਾਬ
ਝੁੱਕ ਗਈ ਉਨ ਕੀ ਨਜ਼ਰ ਇਸ ਸਰਕਾਰ ਕੇ ਸਾਹਮਣੇ ।"

ਸਪੀਕਰ ਸਾਹਿਬ, ਜੋ ਏਨਾ ਕੁਝ ਹੋਇਆ ਹੈ, ਜੋ ਲਗਾਤਾਰ ਤਰੱਕੀ ਹੁੰਦੀ ਜਾ ਰਹੀ ਹੈ, ਮੈਂ ਪਿਛੋਕੜ ਵਿਚ ਦੱਸਦਾ ਹਾਂ ਕਿ 1981 ਦੇ ਅੰਦਰ 167.81 ਲੱਖ ਦੀ ਆਬਾਦੀ ਸੀ, 1991 ਦੇ ਅੰਦਰ 2 ਕਰੋੜ, 2 ਲੱਖ 82 ਹਜ਼ਾਰ ਦੀ ਆਬਾਦੀ ਸੀ ਅਤੇ 1971 ਵਿਚ ਇਹੀ ਆਬਾਦੀ 135.71 ਲੱਖ ਸੀ । ਸ਼ਹਿਰਾਂ ਵਿਚ ਆਬਾਦੀ 28.93% ਦੇ ਹਿਸਾਬ ਨਾਲ ਵਧੀ ਅਤੇ ਪਿੰਡਾਂ ਵਿਚ 17.69% ਵਾਧਾ ਹੋਇਆ । ਸਪੀਕਰ ਸਾਹਿਬ, ਇਹ ਆਬਾਦੀ ਸ਼ਹਿਰਾਂ ਵਿਚ ਕਿਉਂ ਵਧੀ ਹੈ ਅਤੇ ਪਿੰਡਾਂ ਵਿਚ ਕਿਉਂ ਘਟੀ ਹੈ । ਇਹ 10 ਸਾਲਾਂ ਦੀ ਆਬਾਦੀ ਦੇ ਅੰਕੜੇ ਦੇਖਣ ਤੋਂ ਬਾਅਦ ਗੱਲ ਜ਼ਾਹਿਰ ਹੁੰਦੀ ਹੈ । ਸ਼ਹਿਰਾਂ ਵਿਚ ਇਹ ਠੀਕ ਹੈ ਕਿ ਫੈਸਿਲਟੀਜ਼ ਜ਼ਿਆਦਾ ਹਨ । ਪੜ੍ਹਨ ਦੀ ਵਿਵਸਥਾ, ਹਸਪਤਾਲ ਜ਼ਿਆਦਾ ਹਨ ਪਰ ਬਾਵਜੂਦ ਕੋਸ਼ਿਸ਼ ਕਰਨ ਦੇ ਪਿੰਡਾਂ ਵਿਚ ਹਾਲੇ ਵੀ ਕਾਫੀ ਕਮੀਆਂ ਹਨ । ਅੱਜ ਆਰਥਿਕਤਾ ਦਾ ਯੁੱਗ ਹੈ, ਪੈਸੇ ਦਾ ਯੁੱਗ ਹੈ । ਪੈਸੇ ਨਾਲ ਹਰ ਆਦਮੀ ਚਾਹੁੰਦਾ ਹੈ ਕਿ ਉਸ ਨੂੰ ਹਰ ਫੈਸਿਲਟੀ ਮਿਲੇ । ਉਸਦੇ ਘਰ ਦੇ ਦਰਵਾਜੇ ਮੂਹਰੇ, ਘਰ ਦੀ ਡਿਉੜੀ ਮੂਹਰੇ ਪੱਕੀ ਸੜਕ ਹੋਵੇ । ਹਰ ਆਦਮੀ ਘਰ ਦੇ ਅੰਦਰ ਨਲਕਾ ਚਾਹੁੰਦਾ ਹੈ, ਹਰ ਆਦਮੀ ਘਰ ਦੇ ਅੰਦਰ ਸੀਵਰੇਜ ਚਾਹੁੰਦਾ ਹੈ, ਹਰ ਆਦਮੀ ਬਿਜਲੀ ਚਾਹੁੰਦਾ ਹੈ, ਹਰ ਆਦਮੀ ਟੀ. ਵੀ. ਚਾਹੁੰਦਾ ਹੈ । All these are the necessities of life.

ਇਨੀ ਤਰੱਕੀ ਦੁਨੀਆਂ ਵਿਚ ਹੋਈ ਹੈ ਕਿ ਇਸ ਤਰੱਕੀ ਦੇ ਉਪਰ ਜੋ ਸਰਕਾਰ ਖਰਚ ਕਰਦੀ ਹੈ, ਜੋ ਮਹਿਕਮਿਆਂ ਦੀਆਂ ਤਨਖਾਹਾਂ ਆਦਿ ਦਾ ਖਰਚਾ ਪੈਂਦਾ ਹੈ, ਉਸਦੇ ਮੁਤਾਬਿਕ ਮੈਨੂੰ ਇਹ ਗੱਲ ਕਹਿਣ ਵਿਚ ਗੁਰੇਜ਼ ਨਹੀਂ ਕਿ ਹਾਲੇ ਵੀ ਅਸੀਂ ਪਿਛੇ ਹਾਂ । ਮੈਨੂੰ ਯਾਦ ਹੈ, 1971 ਵਿਚ ਜਦੋਂ ਵਾਟਰ ਸਪਲਾਈ ਦੀ ਸਕੀਮ ਬਣੀ ਸੀ. ਉਦੋਂ ਪਬਲਿਕ ਸਟੈਂਡ ਪੋਸਟ ਲਾਈਆਂ ਗਈਆਂ ਸਨ । ਉਦੋਂ ਲੋਕ ਉਸ ਤੇ ਹੀ ਬੜੇ ਖੁਸ਼ ਸਨ ਕਿ ਸਾਨੂੰ ਖੂਹਾਂ ਤੋਂ, ਹਲਟਾਂ ਤੋਂ ਪਾਣੀ ਭਰਨ ਤੋਂ ਤਾਂ ਛੁਟਕਾਰਾ ਮਿਲਿਆ, ਕਿਧਰੇ ਨੇੜੇ ਤੇੜੇ ਪਾਣੀ ਤਾਂ ਮਿਲਿਆ । ਅੱਜ ਹਰ ਆਦਮੀ ਆਪਣਾ ਪ੍ਰਾਈਵੇਟ ਕੁਨੈਕਸ਼ਨ ਲੈਣਾ ਚਾਹੁੰਦਾ ਹੈ ।

ਸਪੀਕਰ ਸਾਹਿਬ, ਮੈਨੂੰ ਇਸਦੇ ਨਾਲ ਨਾਲ ਇਹ ਗੱਲ ਕਹਿਣ ਵਿਚ ਕੋਈ ਗਿਲਾ ਨਹੀਂ ਕਿ ਪੰਚਾਇਤੀ ਰਾਜ ਆਇਆ, ਬੀ. ਡੀ. ਓ. ਦੇ ਦਫਤਰ ਖੁੱਲੇ ਹਨ । ਜਦੋਂ ਇਹ ਸ਼ੁਰੂ ਵਿਚ ਬਣਿਆ ਤਾਂ ਲੋਕ ਇਸ ਨੂੰ ਬਹੁਤ ਵਧੀਆ ਮਹਿਕਮਾ ਸਮਝਦੇ ਸਨ, ਲੋਕ ਇਸਦਾ ਪੂਰਾ ਸਾਥ ਦੇਂਦੇ ਸਨ । ਮੈਨੂੰ ਯਾਦ ਹੈ ਕਿ 1957 ਵਿਚ ਮੈਂ ਦਸਵੀਂ

[ਸ਼੍ਰੀ ਰਮੇਸ਼ ਦੱਤ ਸ਼ਰਮਾ]

ਜਮਾਤ ਵਿਚ ਪੜ੍ਹਦਾ ਸੀ । ਉਦੋਂ ਇਕ ਬੀ. ਡੀ. ਓ. ਮੈਂ ਨਾਂ ਲੈ ਦੇਂਦਾ ਹਾਂ, ਬਾਊ ਮਨਸ਼ਾ ਰਾਮ, ਮਾਨਸਾ ਜੈਤੋਂ ਦੇ ਰਹਿਣ ਵਾਲੇ, ਫਰੀਡਮਫਾਈਟਰ ਅਤੇ ਪੱਕੇ ਕਾਂਗਰਸੀ ਸਨ । ਮੇਰੀ ਉਨ੍ਹਾਂ ਦੇ ਵਿਚਾਰਾਂ ਨਾਲ ਤਾਂ ਕੋਈ ਸਾਂਝ ਨਹੀਂ ਸੀ ਲੇਕਿਨ ਕੌਮ ਪ੍ਰਤੀ ਡੈਡੀਕੇਸ਼ਨ ਬਾਰੇ ਦੱਸਦਾ ਹਾਂ ਕਿ ਰਾਤ ਦੇ 10-10 ਵਜੇ ਵੀ ਉਹ ਪਿੰਡ ਦੇ ਮੁੰਡਿਆਂ ਨੂੰ ਲੈ ਕੇ ਰਸਤੇ ਸਾਫ ਕਰਾਇਆ ਕਰਦੇ ਸਨ, ਗਲੀਆਂ ਬਣਵਾਉਂਦੇ ਰਹੇ ਸਨ ਅਤੇ ਲੋਕਾਂ ਨੇ ਵੀ ਪੂਰਾ ਉਨ੍ਹਾਂ ਦਾ ਸਾਥ ਦਿੱਤਾ ਸੀ । ਅਸੀਂ ਵੀ ਉਸ ਵਕਤ ਦੁਆਨੀਆਂ, ਚੁਆਨੀਆ ਰੁਪਿਆ ਇਕੱਠਾ ਕਰਕੇ ਗਰਾਊਂਡ ਵੀ ਲਾਉਣੇ ਅਤੇ ਵਾਲੀਬਾਲਾਂ ਵੀ ਲੈਣੀਆਂ । ਸਾਨੂੰ ਪੈਸੇ ਦੀ ਕਦਰ ਸੀ, ਕੀਮਤ ਦਾ ਪਤਾ ਸੀ । ਅੱਜ ਅਸੀਂ ਲੋਕਾਂ ਨੂੰ ਏਨੇ ਪੈਸੇ, ਇਨੀਆਂ ਫੈਸਿਲਟੀਜ਼ ਦੇਣ ਲਗ ਪਏ ਹਾਂ ਕਿ ਅੱਜ ਸਭ ਮੁਫਤਖੋਰੇ ਬਣ ਗਏ ਹਨ । ਸਾਡੇ ਨਿਆਣੇ ਵੀ ਚੱਲਣ ਵਾਸਤੇ ਤਿਆਰ ਨਹੀਂ । ਇਹੀ ਚਾਹੁੰਦੇ ਹਨ ਕਿ ਸਾਨੂੰ ਬਸ ਤੇ, ਸਾਈਕਲ ਤੇ ਜਾਂ ਫਿਰ ਜਿਪਸੀ ਤੇ ਹੀ ਛੱਡ ਕੇ ਆਉ । ਜੇ ਅਸੀ ਇਸ ਤਰ੍ਹਾਂ ਦਾ ਸਮਾਜ ਖੜ੍ਹਾ ਕਰ ਲਵਾਂਗੇ ਤਾਂ ਕੌਮ ਨੂੰ ਕਿਸ ਪਾਸੇ ਲੈ ਜਾਵਾਂਗੇ । ਅੱਜ ਬੜਾ ਰੌਲਾ ਪੈਂਦਾ ਹੈ ਕਿ ਭ੍ਰਿਸ਼ਟਾਚਾਰ ਫੈਲਿਆ ਹੋਇਆ ਹੈ, ਅਸੀਂ ਔਲੰਪਿਕ ਖੇਡਾਂ ਦੇ ਅੰਦਰ ਵੀ ਮੈਡਲ ਨਹੀਂ ਲੈ ਸਕੇ, ਅਸੀਂ ਹਾਰ ਕੇ ਆਏ ਹਾਂ । ਪਰ ਜੇ ਕੋਈ ਹਾਰੇਗਾ ਨਹੀਂ ਤਾ ਜਿੱਤੇਗਾ ਕਿਸ ਤਰ੍ਹਾਂ । ਅੱਜ ਅਸੀਂ ਨਰਸਰੀ ਤੋਂ ਪਹਿਲੀ ਜਮਾਤ ਤੋਂ ਚਾਹੁੰਣ ਲਗ ਜਾਂਦੇ ਹਾਂ ਅਤੇ ਬੱਚਿਆਂ ਨੂੰ ਇਹ ਤਾਂ ਸਿਖਾ ਦੇਂਦੇ ਹਾ ਕਿ ਟਾਈ ਕਿਸ ਤਰ੍ਹਾਂ ਲਾਉਣੀ ਹੈ, ਅੰਗਰੇਜ਼ੀ ਸਕੂਲ ਵਿਚ ਜਾਣਾ ਹੈ, ਇਹ ਕਦੇ ਨਹੀਂ ਕਹਿੰਦੇ ਕਿ ਜਾਉ, ਸਵੇਰੇ ਸਵੇਰੇ ਦੌੜ ਕੇ ਆਉ, ਪਾਣੀ ਭਰ ਕੇ ਲਿਆਉ, ਕੋਈ ਵਰਜ਼ਿਸ਼ ਕਰੋ, ਇਹ ਕੋਈ ਨਹੀਂ ਕਹਿੰਦਾ ।

ਸਪੀਕਰ ਸਾਹਿਬ, ਇਹ ਜਿਹੜੀਆਂ ਸੁਜੈਸ਼ਨਜ਼ ਦਿਤੀਆਂ ਗਈਆਂ ਹਨ, ਇਨ੍ਹਾ ਸਾਰੀਆਂ ਨਾਲ ਤਾਂ ਮੈਂ ਸਹਿਮਤ ਨਹੀਂ । ਕਿਹਾ ਗਿਆ ਹੈ ਕਿ ਪਹਿਲਾਂ ਗੁਜਰਾਤ, ਮਹਾਰਾਸ਼ਟਰ, ਕੇਰਲਾ ਦਾ ਪੈਟਰਨ ਦੇਖਿਆ ਜਾਵੇ ਅਤੇ ਇਥੇ ਮੇਰੇ ਕਈ ਸਾਥੀਆਂ ਨੇ ਕ੍ਰਿਟੀਸਾਈਜ਼ ਕਰਦੇ ਹੋਏ ਕਿਹਾ ਹੈ ਕਿ ਇਹ ਸਾਰੀ ਦੀ ਸਾਰੀ ਆਈ.ਏ.ਐਸ. ਅਫਸਰਾਂ ਦੀ ਰਿਪੋਰਟ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਆਈ.ਏ.ਐਸ. ਅਫਸਰਾਂ ਦਾ ਆਪਣਾ ਪੂਰਾ ਤਜ਼ਰਬਾ ਹੁੰਦਾ ਹੈ । ਇਸ ਦੇ ਵਿਚ ਇਕ ਮੈਂਬਰ ਸ਼੍ਰੀ ਓ.ਪੀ. ਸੋਨੀ ਵੀ ਹਨ । ਬਾਬੂ ਭਲਾਈ ਰਾਮ ਜੀ ਬਧੀ ਰਾਜਾ ਵੀ ਹਨ ਜੋ ਮਿਉਂਸਪਲ ਕਮੇਟੀ ਰੋਪੜ ਦੇ ਪ੍ਰਧਾਨ ਹਨ । ਇਸ ਤੋਂ ਇਲਾਵਾ ਇਕ ਤਲਵੰਡੀ ਸਾਬੋ ਦੀ ਚੇਅਰਮੈਨ ਵੀ ਹੈ ਅਤੇ ਪੰਚਾਇਤ ਸੰਮਤੀ ਅਤੇ ਜ਼ਿਲਾ ਪ੍ਰੀਸ਼ਦ ਦੀ ਵੀ ਹੈ । ਇਸ ਤੋਂ ਇਲਾਵਾ ਕਈ ਹੋਰ ਵੀ ਹਨ । ਅਸੀਂ ਨਕਤਾਚੀਨੀ ਕਰਨ ਨੂੰ ਤਾਂ ਤਿਆਰ ਹਾਂ ਪਰ ਆਪਣੇ ਵਲੋਂ ਕੁਝ ਵੀ ਕਰਨ ਨੂੰ ਤਿਆਰ ਨਹੀਂ । ਮੈਨੂੰ ਯਾਦ ਹੈ ਕਿ ਫਾਈਨਾਂਸ ਕਮਿਸ਼ਨ ਵੱਲੋਂ ਸਾਨੂੰ ਸਾਰਿਆਂ ਨੂੰ ਇਕ ਚਿੱਠੀ ਆਈ ਸੀ ਕਿ ਅਸੀਂ ਪੰਚਾਇਤੀ ਰਾਜ ਵਿਚ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਫਾਈਨਾਂਸ਼ੀਅਲ ਪਾਵਰਜ਼ ਦੇਣੀਆਂ ਹਨ, ਇਸ ਦੇ ਵਾਸਤੇ ਪੈਸਾ ਕਿਥੋਂ ਇਕੱਠਾ ਕੀਤਾ ਜਾਵੇ, ਇਸ ਬਾਰੇ ਸਾਨੂੰ ਸੁਝਾਉ ਭੇਜੇ

ਜਾਣ । ਮੇਰਾ ਨਹੀਂ ਖਿਆਲ ਕਿ ਕਿਸੇ ਨੇ ਕੋਈ ਸੁਝਾਅ ਭੇਜਿਆ ਹੋਵੇ । ਇਸ ਰਿਪੋਰਟ ਤੇ ਬਹੁਤ ਜ਼ਿਆਦਾ ਮਿਹਨਤ ਹੋਈ ਹੈ । ਇਹ ਰਿਪੋਰਟ ਬਹੁਤ ਵਧੀਆ ਹੈ । ਜਿਥੋਂ ਤੱਕ ਚੁਲ੍ਹਾ ਟੈਕਸ ਦੀ ਗੱਲ ਹੈ, ਪਹਿਲਾਂ ਇਕ ਰੁਪਿਆ ਜਾਂ ਦੋ ਰੁਪਏ ਜਾਂ ਤਿੰਨ ਰੁਪਏ ਇਹ ਟੈਕਸ ਲੱਗਦਾ ਹੁੰਦਾ ਸੀ । ਮੈਂ ਆਪ ਵੀ ਸਰਪੰਚ ਰਿਹਾ ਹਾਂ ਅਤੇ ਮੈਨੂੰ ਯਾਦ ਹੈ ਕਿ ਅੱਧਿਆਂ ਨੂੰ ਤਾਂ ਅਸੀਂ ਇਹ ਟੈਕਸ ਮੁਆਫ ਹੀ ਕਰ ਦਿੰਦੇ ਸੀ ਪਰ 7 ਰੁਪਏ ਤੋਂ ਵੱਧ ਅਸੀਂ ਲਾ ਨਹੀਂ ਸਕਦੇ । ਜਿਸ ਆਦਮੀ ਦੀ 50 ਹਜ਼ਾਰ ਰੁਪਏ ਦੀ ਇਨਕਮ ਹੈ, ਉਹ ਇਨਕਮ ਟੈਕਸ ਵੀ ਦਿੰਦਾ ਹੋਵੇ, ਚੰਗਾ ਕਾਰੋਬਾਰ ਵੀ ਹੋਵੇ ਅਤੇ 7 ਰੁਪਏ ਸਾਲ ਦੇ ਦੇਣ ਤੋਂ ਬਾਦ ਉਹ ਇਹ ਚਾਹੇ, ਕਿ ਉਸ ਦੀਆਂ ਗਲੀਆਂ ਵੀ ਪੱਕੀਆਂ ਹੋਣ, ਸਟਰੀਟ ਲਾਈਟ ਵੀ ਹੋਵੇ ਅਤੇ ਸਫਾਈ ਵਾਸਤੇ ਸਵੀਪਰ ਵੀ ਹੋਵੇ ਤਾਂ ਇਹ ਕਿਸ ਤਰ੍ਹਾਂ ਸੰਭਵ ਹੋ ਸਕਦਾ ਹੈ । ਪੰਚਾਇਤਾਂ ਵਾਸਤੇ ਪੈਸੇ ਇਕੱਠੇ ਕਰਨ ਵਾਸਤੇ ਇਹ ਬਹੁਤ ਵਧੀਆ ਚੀਜ਼ ਹੈ । ਇਥੇ ਕਿਹਾ ਗਿਆ ਕਿ ਪੀਲੇ ਕਾਰਡ ਵਾਲਿਆਂ ਨੂੰ, ਸ਼ਡਿਊਲਡ ਕਾਸਟਾਂ ਨੂੰ ਜਾਂ ਬੈਕਵਰਡ ਕਲਾਸਿਜ਼ ਦੇ ਵਿਅਕਤੀਆਂ ਨੂੰ ਬੇਸ਼ੱਕ ਇਹ ਚੁਲ੍ਹਾ ਟੈਕਸ ਨਾ ਲਾਇਆ ਜਾਵੇ ਪਰ ਬਾਕੀਆਂ ਤੇ ਇਹ ਜ਼ਰੂਰ 100 ਰੁਪਿਆ ਸਾਲ ਦਾ ਲਾਇਆ ਜਾਵੇ ਭਾਵੇਂ ਉਹ ਕੋਈ ਲੈਂਡ ਲਾਰਡ ਹੈ ਜਾਂ ਕੋਈ ਹੋਰ ਹੈ । ਸੌ ਰੁਪਏ ਨਾਲ ਤਾਂ ਮੈਂ ਸਹਿਮਤ ਨਹੀਂ ਹਾਂ ਪਰ 7 ਰੁਪਏ ਦੇ ਵਿਚ ਵਾਧਾ ਜ਼ਰੂਰ ਕਰਨਾ ਚਾਹੀਦਾ ਹੈ ਤਾਂ ਕਿ ਪੰਚਾਇਤਾਂ ਨੂੰ ਆਰਥਿਕ ਤੌਰ ਤੇ ਆਪਣੇ ਪੈਰਾਂ ਤੇ ਖੜ੍ਹਾ ਹੋਣ ਵਿਚ ਮਦਦ ਮਿਲ ਸਕੇ । ਜਦ ਤੱਕ ਉਹ ਆਪਣੇ ਪੈਰਾਂ ਤੇ ਖੜ੍ਹੀਆਂ ਨਹੀਂ ਹੋਣਗੀਆਂ, ਤਦ ਤੱਕ ਪਿੰਡ ਦੀ ਤਰੱਕੀ ਵਿਚ ਉਹ ਆਪਣਾ ਯੋਗਦਾਨ ਨਹੀਂ ਪਾ ਸਕਦੀਆਂ । ਇਥੇ ਮੇਰੇ ਅਕਾਲੀ ਭਰਾ ਬੈਠੇ ਨਹੀਂ ਹਨ ਜੋ ਕਹਿੰਦੇ ਰਹਿੰਦੇ ਹਨ ਕਿ ਪੰਜਾਬ ਨੂੰ ਵੱਧ ਅਧਿਕਾਰ, ਸੂਬਿਆਂ ਨੂੰ ਵੱਧ ਅਧਿਕਾਰ ਹੋਣੇ ਚਾਹੀਦੇ ਹਨ । ਅੱਜ ਪੰਚਾਇਤਾਂ ਨੂੰ, ਪੰਚਾਇਤ ਸੰਮਤੀਆਂ ਨੂੰ ਵੱਧ ਅਧਿਕਾਰ ਦੇਣੇ ਦੀ ਗੱਲ ਕਰ ਰਹੇ ਹਾਂ ਤਾਂ ਉਹ ਬੈਠੇ ਨਹੀਂ ਹਨ । 1978 ਵਿਚ ਉਨ੍ਹਾਂ ਨੇ ਇਲੈਕਸ਼ਨ ਕਰਾਏ ਸੀ ਪਰ ਉਹ ਵੀ ਡਾਇਰੈਕਟ ਢੰਗ ਨਾਲ ਨਹੀਂ ਕਰਾਏ ਸਨ । ਅੱਜ 13 ਸਾਲ ਬਾਅਦ ਮੁੜ ਕੇ ਪੰਜਾਬ ਦੀ ਕਾਂਗਰਸੀ ਸਰਕਾਰ ਨੇ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਬਹਾਲ ਕੀਤਾ ਅਤੇ ਮਿਉਂਸਪਲ ਕਮੇਟੀਆ ਦੀਆ ਚੋਣਾਂ ਹੋਈਆਂ ਹਨ । ਥੱਲਿਉਂ ਲੈ ਕੇ ਉਪਰ ਤੱਕ ਇਹ ਅਮਲ ਹੋਇਆ ਹੈ । ਅੱਜ ਵੱਧ ਅਧਿਕਾਰਾਂ ਦੀ ਗੱਲ ਹੋ ਰਹੀ ਹੈ । ਸੰਮਤੀਆਂ ਦੇ ਚੇਅਰਮੈਨਾ ਨੂੰ ਪੈਸੇ ਦੇਣ ਦੇ ਅਧਿਕਾਰਾਂ ਬਾਰੇ ਪਿੱਛੇ ਜਿਹੇ ਅਨਾਊਂਸ ਵੀ ਕੀਤਾ ਗਿਆ ਸੀ । ਇਸ ਗੱਲ ਨਾਲ ਮੈਂ ਸਹਿਮਤ ਹਾਂ ਪਰ ਨਾਲ ਹੀ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਾਰਾ ਬੋਝ ਤਾਂ ਪਿੰਡਾਂ ਦੇ ਸਰਪੰਚਾਂ ਤੇ ਪੈਂਦਾ ਹੈ । ਪਟਵਾਰੀ ਵੀ ਉਸ ਕੋਲ ਜਾ ਕੇ ਬੈਠਦਾ ਹੈ, ਬੀ.ਡੀ.ਓ. ਓਵਰਸੀਅਰ ਅਤੇ ਤਹਿਸੀਲਦਾਰ ਵੀ ਉਸ ਕੋਲ ਜਾ ਕੇ ਬੈਠਦਾ ਹੈ, ਪਿੰਡਾਂ ਵਿਚੋਂ ਬੰਦੇ ਇਕੱਠੇ ਕਰਕੇ ਵੀ ਉਹ ਹੀ ਲਿਆਉਂਦੇ ਹਨ ਪਰ ਸੋਚਣ ਵਾਲੀ ਗੱਲ ਹੈ ਕਿ ਆਪਾਂ ਉਨ੍ਹਾਂ ਨੂੰ ਦਿੰਦੇ ਕੀ ਹਾਂ ? ਸਾਡੇ ਗਵਾਂਢੀ ਰਾਜ ਹਿਮਾਚਲ ਪ੍ਰਦੇਸ਼ ਵਿਚ ਬਾਕਾਇਦਾ ਪੰਚਾਇਤਾਂ ਦੇ ਦਫਤਰ ਬਣੇ ਹੋਏ ਹਨ । ਸਾਨੂੰ ਵੀ ਚਾਹੀਦਾ ਹੈ ਕਿ ਉਸੇ ਤਰ੍ਹਾਂ ਪਿੰਡਾਂ ਵਿਚ ਦਫਤਰ ਬਣਾਈਏ । ਪਹਿਲਾਂ ਤਾਂ ਇਹ ਬਹਾਨਾ ਹੁੰਦਾ ਸੀ ਕਿ ਪੰਚਾਇਤ ਸੈਕਟਰੀ ਬਹੁਤ ਥੋੜ੍ਹੇ ਹਨ ਅਤੇ ਇਕ ਇਕ ਸੈਕਟਰੀ ਕੋਲ 10-10

[ਸ੍ਰੀ ਰਮੇਸ਼ ਦੱਤ ਸ਼ਰਮਾ]

ਪੰਚਾਇਤਾਂ ਹੁੰਦੀਆਂ ਹਨ ਖੈਰ ਹੁਣ ਤਾਂ 5-6 ਸੌ ਹੋਰ ਪੰਚਾਇਤ ਸੈਕਟਰੀ ਭਰਤੀ ਹੋ ਗਏ ਹਨ । ਸਾਰੇ ਪੰਜਾਬ ਵਿਚ ਹੁਣ ਸੈਕਟਰੀ ਲੱਗ ਗਏ ਹਨ । ਇਸ ਕਰਕੇ ਚਾਹੀਦਾ ਇਹ ਹੈ ਕਿ ਜੇ ਮਹੀਨੇ ਵਿਚ 4 ਦਿਨ ਨਹੀਂ ਤਾਂ ਘਟੋ ਘਟ 2 ਦਿਨ ਤਾਂ ਉਹ ਜ਼ਰੂਰ ਪੰਚਾਇਤ ਘਰ ਵਿਚ ਬੈਠੇ । ਚਾਹੇ ਪੀਲੇ ਕਾਰਡਾਂ ਦੀ ਗੱਲ ਹੈ ਵਿਧਵਾ ਪੈਨਸ਼ਨ ਦੀ ਗੱਲ ਹੈ ਜਾਂ ਬੁਢਾਪਾ ਪੈਨਸ਼ਨ ਦੀ ਗੱਲ ਹੈ, ਸਾਰਿਆਂ ਦਾ ਫਾਰਮ ਉਹ ਉਥੇ ਬੈਠ ਕੇ ਭਰ ਸਕਦਾ ਹੈ ਅਤੇ ਸਰਪੰਚ ਤੋਂ ਦਸਤਖਤ ਕਰਵਾ ਸਕਦਾ ਹੈ । ਗ੍ਰਾਮ ਸੇਵਕ ਹੈ ਜਾਂ ਪਟਵਾਰੀ ਹੈ, ਕਿਉਂ ਨਹੀਂ ਉਨ੍ਹਾਂ ਵਾਸਤੇ ਦਿਨ ਫਿਕਸ ਕਰ ਦਿੱਤੇ ਜਾਂਦੇ ਕਿ ਉਹ ਇਨ੍ਹਾਂ ਦਿਨਾਂ ਵਿਚ ਉਥੇ ਆ ਕੇ ਬੈਠਣ ਅਤੇ ਪਿੰਡ ਦਾ ਕੰਮ ਕਰਨ । ਜੋ ਇਥੇ ਕਿਹਾ ਗਿਆ ਕਿ ਬਹੁਤ ਸਾਰੀਆਂ ਪੰਚਾਇਤਾਂ ਕੋਲ ਆਮਦਨੀ ਦਾ ਕੋਈ ਸਾਧਨ ਨਹੀਂ, ਮੈਂ ਇਸ ਦੇ ਨਾਲ ਸਹਿਮਤ ਹਾਂ । ਸਾਰੀਆਂ ਪੰਚਾਇਤਾਂ ਕੋਲ ਸ਼ਾਮਲਾਟ ਜ਼ਮੀਨ ਤਾਂ ਹੈ ਨਹੀਂ । ਇਥੇ ਕੁਝ ਸੁਝਾਅ ਆਏ ਹਨ । ਵੈਸੇ ਤਾਂ ਮੈਂ ਮਾਲਤੀ ਥਾਪਰ ਜੀ ਦੀ ਇਸ ਗੱਲ ਨਾਲ ਸਹਿਮਤ ਹਾਂ ਕਿ ਪੰਜਾਬ ਦੇ ਅੰਦਰ ਨਸ਼ਾਬੰਦੀ ਕਰੋ । ਇਹ ਬੜਾ ਗੰਭੀਰ ਮਸਲਾ ਹੈ ਅਤੇ ਮੈਂ ਇਸ ਦੇ ਹੱਕ ਵਿਚ ਹਾਂ । ਜਦੋਂ ਤੱਕ ਇਹ ਨਸ਼ਾਬੰਦੀ ਨਹੀਂ ਹੁੰਦੀ ਇਹ ਠੀਕ ਹੈ ਕਿ ਸ਼ਰਾਬ ਤੋਂ ਕਰੋੜਾਂ ਰੁਪਏ ਇਕੱਠੇ ਹੁੰਦੇ ਹਨ । ਪਿੰਡਾਂ ਦੇ ਵਿਚ ਸ਼ਰਾਬ ਦੇ ਠੇਕੇ ਖੁਲ੍ਹੇ ਹੋਏ ਹਨ । ਬਕਾਇਦਾ ਤੌਰ ਤੇ ਇਕ ਰੁਪਿਆ ਪਰ ਬੋਤਲ ਲਿਆ ਜਾਂਦਾ ਹੈ । ਇਹ ਪੈਸਾ ਇਕੱਠਾ ਹੋ ਕੇ ਜਾਂਦਾ ਕਿੱਥੇ ਹੈ ? ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ 1983 ਤੋਂ ਲੈ ਕੇ 1992 ਤੱਕ ਜਦ ਤੱਕ ਮੈਂ ਐਮ.ਐਲ.ਏ. ਨਹੀਂ ਬਣਿਆ, ਮੈਂ ਸਰਪੰਚ ਰਿਹਾ ਹਾਂ, ਐਕਸਾਈਜ਼ ਐਂਡ ਟੈਕਸੇਸ਼ਨ ਦੇ ਪੈਸੇ ਵਿਚੋਂ ਇਕ ਵੀ ਪੈਸਾ ਕਦੀ ਪੰਚਾਇਤ ਨੂੰ ਨਹੀਂ ਮਿਲਿਆ । ਇਹ ਗੱਲ ਠੀਕ ਹੈ । ਇਥੇ ਮੇਰੇ ਮਾਨਯੋਗ ਮੰਤਰੀ ਜੀ ਕੱਲ੍ਹ ਕਹਿੰਦੇ ਸਨ ਕਿ ਇਹਦੇ ਵੇਲੇ ਜਿਹੜਾ ਸ਼ਮਸ਼ਾਨਘਾਟ ਬਣਾਇਆ ਗਿਆ ਸੀ ਉਹ ਢਹਿ ਗਿਆ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਐਕਟ ਦੇ ਮੁਤਾਬਿਕ ਜਦੋਂ ਇਕ ਆਦਮੀ ਐਮ.ਐਲ.ਏ. ਬਣ ਜਾਂਦਾ ਹੈ ਤਾਂ ਉਸ ਨੂੰ ਸਰਪੰਚੀ ਤੋਂ ਅਸਤੀਫਾ ਦੇ ਦੇਣਾ ਚਾਹੀਦਾ ਹੈ । ਇਹ ਬਕਾਇਦਾ ਤੌਰ ਤੇ ਇਨਕੁਆਇਰੀ ਕਰਵਾ ਲੈਣ ਕਿ ਉਹ ਸ਼ਮਸ਼ਾਨਘਾਟ ਜਦੋਂ ਮੈਂ ਸਰਪੰਚ ਸੀ ਉਦੋਂ ਬਣਿਆ ਜਾਂ ਬਾਅਦ ਵਿਚ ਬਣਿਆ । ਐਲੀਗੇਸ਼ਨ ਲਗਾਉਣ ਤੋਂ ਪਹਿਲਾਂ ਵੈਰੀਫਿਕੇਸ਼ਨ ਹੋ ਜਾਣੀ ਜ਼ਰੂਰੀ ਹੈ । ਐਵੇਂ ਆਪਣੇ ਆਪ ਜੋ ਮਰਜ਼ੀ ਕਹਿ ਦੇਵੋ ਇਹਦਾ ਕੋਈ ਅਸਰ ਨਹੀਂ । ਐਕਟ ਬਿਲਕੁਲ ਕਲੀਅਰ ਹੈ ਕਿ ਦੋ ਸਾਲ ਤੋਂ ਬਾਅਦ ਇਨਕੁਆਇਰੀ ਨਹੀਂ ਹੋ ਸਕਦੀ । ਇਹ ਚੀਜ਼ 1994 ਦੇ ਐਕਟ ਵਿਚ ਬੜੀ ਕਲੀਅਰ ਹੈ ਕਿ ਕਿਸੇ ਵੀ ਸਰਪੰਚ ਦੇ ਖਿਲਾਫ ਦੋ ਸਾਲ ਤੋਂ ਬਾਅਦ ਇਨਕੁਆਰੀ ਨਹੀਂ ਕਰਵਾਈ ਜਾ ਸਕਦੀ ।
(ਵਿਘਨ)

**ਸ੍ਰੀ ਸਪੀਕਰ** : ਹੁਣ, ਇਨ੍ਹਾਂ ਨੂੰ ਬੋਲ ਲੈਣ ਦਿਓ । No Interruption please.

**ਸ੍ਰੀ ਰਮੇਸ਼ ਦੱਤ ਸ਼ਰਮਾ** : ਮੈਂ ਪਰਸਨਲ ਕਲੈਰੀਫਿਕੇਸ਼ਨ ਵਿਚ ਕਹਿ ਰਿਹਾ ਹਾਂ ।

ਇਨ੍ਹਾਂ ਨੇ ਜੋ ਕੁਝ ਕਹਿਣਾ ਹੈ ਬਾਅਦ ਵਿਚ ਕਹਿ ਲੈਣ । ਮੈਨੂੰ ਇਸ ਵਿਚ ਕੋਈ ਇਤਰਾਜ਼ ਨਹੀਂ ਹੈ ।

ਸਪੀਕਰ ਸਾਹਿਬ, ਇਹ ਵੀ ਪਹਿਲੀ ਵਾਰ ਹੋਇਆ ਹੈ ਕਿ ਪੰਚਾਇਤ ਨੂੰ ਆਪਣਾ ਛੋਟਾ ਜਿਹਾ ਕੰਮ ਕਰਾਉਣ ਲਈ ਓਵਰਸੀਅਰ ਦੇ ਮਗਰ ਘੁੰਮਣਾ ਪੈਂਦਾ ਹੈ, ਐਸਟੀਮੇਟ ਬਨਾਉਣ ਲਈ। ਪੰਚਾਇਤਾਂ ਨੂੰ ਜੇ.ਈ. ਅਤੇ ਬੀ.ਡੀ.ਓ. ਦੇ ਮਗਰ ਮਗਰ ਘੁੰਮਣਾ ਪੈਂਦਾ ਸੀ । ਪੰਜ ਲੱਖ ਰੁਪਏ ਦੀ ਅਮਾਊਂਟ ਜਿਹੜੀ ਹੈ ਉਹ ਪੰਚਾਇਤਾਂ ਨੂੰ ਖਰਚ ਕਰਨ ਦਾ ਅਧਿਕਾਰ ਜੇ ਕਿਸੇ ਸਰਕਾਰ ਨੇ ਦਿੱਤਾ ਹੈ ਤਾਂ ਇਹ ਸਰਦਾਰ ਬੇਅੰਤ ਸਿੰਘ ਮਰਹੂਮ ਦੀ ਸਰਕਾਰ ਨੇ ਦਿੱਤਾ, ਸਰਦਾਰ ਹਰਚਰਨ ਸਿੰਘ ਬਰਾੜ ਜੀ ਦੀ ਪੰਜਾਬ ਸਰਕਾਰ ਨੇ ਦਿੱਤਾ ਹੈ। ਨਾ ਸਿਰਫ ਪੰਚਾਇਤਾਂ ਨੂੰ ਇਨੇ ਅਧਿਕਾਰ ਦਿਤੇ ਸਗੋਂ ਜ਼ਿਲਾ ਪ੍ਰੀਸ਼ਦਾਂ ਨੂੰ 10 ਲੱਖ ਰੁਪਏ ਤੱਕ ਖਰਚ ਕਰਨ ਦਾ ਅਧਿਕਾਰ ਵੀ ਪਹਿਲੀ ਵਾਰ ਇਸ ਸਰਕਾਰ ਨੇ ਦਿੱਤਾ ਹੈ । ਇਕ ਗੱਲ ਮੈਂ ਹੁਣ ਇਥੇ ਕਹਿਣਾ ਚਾਹੁੰਦਾ ਹਾਂ ਕਿ ਜਿੱਥੇ ਪੰਚਾਇਤਾਂ ਨੂੰ ਇਹ ਅਧਿਕਾਰ ਦਿੱਤੇ ਹਨ ਪੰਚਾਇਤਾਂ ਨੂੰ ਜਿਹੜਾ ਮੈਟੀਰੀਅਲ ਹੈ, ਜਿਹੜੀ ਫੈਸਿਲਟੀ ਹੈ ਉਹ ਵੀ ਟਾਈਮ ਸਿਰ ਮਿਲਣੀ ਚਾਹੀਦੀ ਹੈ । ਉਸ ਵਾਸਤੇ ਜਿਹੜਾ ਪੰਚਾਇਤ ਮਹਿਕਮਾ ਹੈ ਕੀ ਉਹ ਆਪਣੇ ਓਵਰਸੀਅਰਾਂ ਨੂੰ ਅਤੇ ਬੀ.ਡੀ.ਓ. ਸਾਹਿਬਾਨ ਨੂੰ ਬਾਊਂਡ ਕਰੇਗਾ ਕਿ ਪੈਸਾ ਵੀ ਇਮਾਨਦਾਰੀ ਨਾਲ ਖਰਚੇ ਅਤੇ ਉਸ ਦਾ ਜਿਹੜਾ ਯੁਟੇਲਾਈਜੇਸ਼ਨ ਸਰਟੀਫਿਕੇਟ ਹੈ ਉਹ ਵੀ ਟਾਈਮ ਸਿਰ ਦੇਵੇ ਕਿਉਂਕਿ ਦੋ-ਦੋ ਸਾਲ ਮਗਰ ਮਗਰ ਘੁੰਮਾਇਆ ਜਾਂਦਾ ਹੈ ਅਤੇ ਅਗਲੀ ਗਰਾਂਟ ਨਹੀਂ ਦਿੱਤੀ ਜਾਂਦੀ । ਮੈਂ ਇਸ ਤਰ੍ਹਾਂ ਇਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ ਕਿ ਪੰਚਾਇਤਾਂ ਨੂੰ ਫਾਈਨੈਂਸ਼ੀਅਲ ਪਾਵਰਜ਼ ਤਾਂ ਮਿਲ ਗਈਆਂ ਜਿਹੜਾ ਰੈਵਨਿਊ ਹੈ ਉਹ ਵੀ ਪਿੰਡ ਦਾ ਪਿੰਡ ਵਿਚ ਹੀ ਮਿਲ ਜਾਵੇਗਾ । ਜਿਹੜਾ ਅਸੀਂ ਐਕਸਾਈਜ਼ ਐਂਡ ਟੈਕਸੇਸ਼ਨ ਦਾ ਪੈਸਾ ਲੈਂਦੇ ਹਾਂ ਉਸਦਾ ਇਹ ਫੈਸਲਾ ਹੋਇਆ ਕਿ ਅੱਧਾ ਹਿੱਸਾ ਜਿਹੜਾ ਹੈ ਉਹ ਜਾਵੇ । ਇਹ ਗੱਲ ਸਾਫ ਨਹੀਂ ਹੈ ਕਿ ਅੱਧਾ ਉਸ ਪੰਚਾਇਤ ਨੂੰ ਜਾਵੇ ਜਿੱਥੇ ਠੇਕਾ ਖੁਲ੍ਹਿਆ ਹੈ, ਜਾਂ ਪੰਚਾਇਤ ਸੰਮਤੀ ਨੂੰ ਅੱਧਾ ਜਾਵੇ ਜਾਂ ਸਾਰੇ ਬਲਾਕ ਵਿਚ ਜਿੰਨੀ ਆਮਦਨ ਹੁੰਦੀ ਹੈ ਉਨ੍ਹਾਂ ਪੰਚਾਇਤਾਂ ਨੂੰ ਬਰਾਬਰ ਬਰਾਬਰ ਜਾਵੇ । ਉਥੇ ਸਾਰੇ ਦਾ ਸਾਰਾ ਪੈਸਾ ਮਿਸਯੂਜ਼ ਹੁੰਦਾ ਹੈ । ਇਥੇ ਗੱਲ ਕੀਤੀ ਸੀ ਸਰਦਾਰ ਹਰਗੋਪਾਲ ਸਿੰਘ ਜੀ ਨੇ ਕਿ ਸੈਕਟਰੀ ਨੂੰ ਇਨਵਾਲਵ ਨਹੀਂ ਕੀਤਾ ਜਾਂਦਾ । ਮੈਂ ਇਸ ਗੱਲ ਨਾਲ ਸਹਿਮਤ ਹਾਂ ਮੇਰੇ ਕੋਲ ਕਾਗਜ਼ ਪਏ ਹਨ । ਦੋ ਪੰਚਾਇਤਾਂ ਦੀਆਂ ਇਨਕੁਆਇਰੀਆਂ ਚਲ ਰਹੀਆਂ ਹਨ ਉਨ੍ਹਾਂ ਦੇ ਸਰਪੰਚ ਤਾਂ ਕਦੇ ਅੱਜ ਤੱਕ ਸਸਪੈਂਡ ਨਹੀਂ ਹੋਏ ਸੈਕਟਰੀ ਸਸਪੈਂਡ ਹੋ ਗਏ । ਮੇਰੇ ਕੋਲ ਕਾਪੀ ਪਈ ਹੈ । ਤੀਜੇ ਦਿਨ ਬਹਾਲ ਵੀ ਹੋ ਗਏ । ਪਤਾ ਨਹੀਂ ਲਗਦਾ ਕਿ ਕੀ ਹੋ ਰਿਹਾ ਹੈ । ਮੇਰੀ ਸਮਝ ਵਿਚ ਕੁਝ ਨਹੀਂ ਆਉਂਦਾ। ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਸਟੈਂਪ ਡਿਊਟੀ ਦਾ ਹਿੱਸਾ ਮਿਊਂਸਪਲ ਕਮੇਟੀ ਨੂੰ ਮਿਲਣਾ ਚਾਹੀਦਾ ਹੈ । ਕੀ ਇਹ ਵੀ ਹਰ ਸਬ ਤਹਿਸੀਲ ਦੇ ਅੰਦਰ ਜੋ ਸਟੈਂਪ ਡਿਊਟੀ, ਰਜਿਸਟਰੇਸ਼ਨ ਦੀ ਆਮਦਨ ਹੁੰਦੀ ਹੈ ਉਹ ਪੈਸਾ ਵੀ ਉਸੇ ਤਰੀਕੇ ਦੇ ਨਾਲ ਉਸ ਬਲਾਕ ਦੇ ਅੰਦਰ, ਜਿੱਦਾਂ ਸਰਕਾਰ ਦਾ ਕੰਨਾਂ ਨੂੰ ਹੱਥ ਲਾਉਣਾ, ਜੀ ਚਾਹੇ ਏਦਾਂ

[ਸ੍ਰੀ ਰਮੇਸ਼ ਦੱਤ ਸ਼ਰਮਾ]

ਲਾ ਲਵਿ ਚ ਹੇ ਉੱਤਾਂ ਲਾ ਤੇ, ਅਸੀਂ ਮੁੜ-ਘਿੜ ਕੇ ਜਿਹੜਾ ਪੈਸਾ ਹੈ ਉਹ ਪਿੰਡਾਂ ਨੂੰ ਹੀ ਦੇਣਾ ਹੈ, ਜ਼ਿਲ੍ਹਾ ਪ੍ਰੀਸ਼ਦਾਂ ਨੂੰ ਦੇਣਾ ਹੈ, ਪੰਚਾਇਤ ਸੰਮਤੀਆਂ ਨੂੰ ਦੇਣਾ ਹੈ। ਉਹ ਹਿੱਸਾ ਕਿਉਂ ਨਹੀਂ ਡਿਸਟ੍ਰੀਬਿਊਟ ਕਰ ਦਿੱਤਾ ਜਾਂਦਾ। ਤਹਿਸੀਲ ਲੈਵਲ ਤੇ ਜਿਹੜੇ ਪੈਸੇ ਹਨ ਉਹ ਪਾਪੂਲੇਸ਼ਨ ਦੇ ਹਿਸਾਬ ਨਾਲ ਵੰਡ ਦਿਤੇ ਜਾਣ ਤਾਂ ਕਿ ਹਰ ਇਕ ਪੰਚਾਇਤ ਨੂੰ ਹਰ ਕਿਸੇ ਦੇ ਮਗਰ ਮਗਰ ਨਾ ਘੁੰਮਣਾ ਪਵੇ।

ਇਸ ਤੋਂ ਬਾਅਦ ਮੈਂ ਇਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ ਕਿ ਅੱਜ ਕੱਲ੍ਹ ਕੀ ਹਾਲਤ ਹੈ ਕਿ 73ਵੀਂ, 74ਵੀਂ ਅਮੈਂਡਮੈਂਟ ਹੋ ਗਈ ਹੈ। ਪਾਵਰਜ਼ ਵੀ ਬੜੀਆਂ ਦਿੱਤੀਆਂ ਹਨ ਅੱਜ ਵੀ ਬੜਾ ਰੌਲਾ ਪਿਆ। ਕਈ ਲੋਕਾਂ ਨੇ ਤਾਂ ਦੋ-ਦੋ ਲੱਖ ਰੁਪਿਆ ਜ਼ਿਲ੍ਹਾ ਪ੍ਰੀਸ਼ਦਾਂ ਦਾ ਮੈਂਬਰ ਬਣਨ ਵਾਸਤੇ ਖਰਚ ਲਿਆ। ਉਨ੍ਹਾਂ ਦੀ ਕਦੇ ਮੀਟਿੰਗ ਵੀ ਟਾਈਮ ਸਿਰ ਨਹੀਂ ਹੁੰਦੀ। ਜਿਹੜਾ ਬੀ.ਡੀ.ਓ. ਹੈ ਜੇ ਪੰਚਾਇਤ ਸੰਮਤੀ ਦਾ ਚੇਅਰਮੈਨ ਮੀਟਿੰਗ ਰੱਖ ਲਏ ਤਾਂ ਉਹ ਛੁੱਟੀ ਲੈ ਕੇ ਚਲਾ ਜਾਂਦਾ ਹੈ ਤੇ ਪਰੋਸੀਡਿੰਗ ਬੁੱਕ ਨਹੀਂ ਦਿੰਦਾ। ਜਦੋਂ ਤੱਕ ਉਨ੍ਹਾਂ ਦੀਆਂ ਏ.ਸੀ.ਆਰ. ਲਿਖਣ ਦੀ ਪਾਵਰ ਚਾਹੇ ਸੈਕਟਰੀ ਹੈ, ਚਾਹੇ ਅਕਾਊਂਟੈਂਟ ਹੈ ਚਾਹੇ, ਬੀ.ਡੀ.ਓ. ਹੈ, ਚੇਅਰਮੈਨ ਕੋਲ ਨਹੀਂ ਦਿੱਤੀ ਜਾਂਦੀ ਉਨੀ ਦੇਰ ਤੱਕ ਇਹ ਜਿਹੜੀ ਬਿਊਰੋਕਰੇਸੀ ਹੈ, ਇਹ ਹੱਥ ਨਹੀਂ ਆਏਗੀ। ਇਸੇ ਤਰ੍ਹਾਂ ਹੀ ਇਕ ਹੋਰ ਰਿਕਮੈਂਡੇਸ਼ਨ ਫਾਇਨੈਂਸ਼ੀਅਲ ਕਮਿਸ਼ਨ ਨੇ ਕੀਤੀ ਹੈ ਕਿ ਇਨ੍ਹਾਂ ਨੂੰ ਅਸੀਂ ਕੁਝ ਮਹਿਕਮੇ ਦੇ ਰਹੇ ਹਾਂ ਇਨ੍ਹਾਂ ਦੀ ਸੁਪਰਵੀਜ਼ਨ ਥੱਲੇ ਰੱਖਿਆ ਜਾਵੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਮਤੇ ਨੂੰ ਪੰਚਾਇਤ ਜਾਂ ਪੰਚਾਇਤ ਸੰਮਤੀ ਵਲੋਂ ਕਿਸੇ ਅਫ਼ਸਰ ਦੇ ਖਿਲਾਫ਼ ਸਰਬ-ਸੰਮਤੀ ਦੇ ਨਾਲ ਪਾਸ ਕੀਤਾ ਜਾਵੇ ਡਾਕਟਰ ਸਾਹਿਬ ਵੀ ਬੈਠੇ ਹਨ, ਮਨਿਸਟਰ ਸਾਹਿਬ ਵੀ ਬੈਠੇ ਹਨ, ਉਹ ਰਿਕਮੈਂਡੇਸ਼ਨ ਮੈਨਡੇਟਰੀ ਹੋਣੀ ਚਾਹੀਦੀ ਹੈ। ਜੇ ਇਹ ਮੈਨਡੇਟਰੀ ਹੋ ਜਾਣ ਤਾਂ ਕਿਸੇ ਵੀ ਮੁਲਾਜ਼ਮ ਦੀ ਹਿੰਮਤ ਨਹੀਂ ਕਿ ਉਹ ਸਰਪੰਚ, ਪੰਚ ਜਾਂ ਪੰਚਾਇਤ ਦਾ ਕਹਿਣਾ ਨਾ ਮੰਨੇ। ਇਕ ਹੋਰ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਥੇ ਵਕੀਲ ਵੀ ਬੈਠੇ ਹਨ ਅਤੇ ਕ੍ਰਿਮੀਨਲ ਵਕੀਲ ਤਾਂ ਬਾਹਸ਼ਨ ਵੀ ਕਰ ਚੁਕੇ ਹਨ। ਪੰਚਾਇਤਾਂ ਦੀਆਂ ਜ਼ਮੀਨਾਂ ਤੇ ਇਨਕਰੋਚਮੈਂਟ ਕਰਨ ਦੇ ਖਿਲਾਫ਼ ਪੰਚਾਇਤਾਂ ਨੂੰ ਅਧਿਕਾਰ ਹਨ। ਪਰ ਸਰਪੰਚ ਕਿਸੇ ਮੁਲਾਜ਼ਮ ਨੂੰ ਬੁਲਾ ਨਹੀਂ ਸਕਦਾ, ਉਸ ਦੀ ਗੈਰ ਹਾਜ਼ਰੀ ਵਿਚ ਕੋਈ ਜੁਰਮਾਨਾ ਨਹੀਂ ਕਰ ਸਕਦਾ, ਉਹਦਾ ਕੁਝ ਵਿਗਾੜ ਨਹੀਂ ਸਕਦਾ। ਪਾਵਰ ਐਸ.ਡੀ.ਐਮ. ਕੋਲ ਹੈ। ਐਸ.ਡੀ.ਐਮ. ਅਪਰੋਚ ਹੋ ਜਾਂਦੇ ਹਨ ਅਤੇ ਸਰਪੰਚ ਐਸ.ਡੀ.ਐਮ. ਦੇ 6-6 ਮਹੀਨੇ ਪਿਛੇ ਘੁੰਮਦੇ ਰਹਿੰਦੇ ਹਨ, ਉਸ ਨੂੰ ਹਾਜ਼ਰ ਕਰਾਉਣ ਵਾਸਤੇ ਇਹ ਮੈਨਡੇਟਰੀ ਨਹੀਂ ਹੈ। ਡਾਕਟਰ ਸਾਹਿਬ ਵੀ ਸੁਣ ਰਹੇ ਹਨ ਅਤੇ ਰੂਰਲ ਡਿਵੈਲਪਮੈਂਟ ਮਨਿਸਟਰ ਵੀ ਸੁਣ ਰਹੇ ਹਨ। ਜਦੋਂ ਕੋਈ ਇਨਕਰੋਚਮੈਂਟ ਕਰਦਾ ਹੈ ਅਤੇ ਜੇ ਪੰਚਾਇਤ ਵਲੋਂ ਉਸ ਦੇ ਖਿਲਾਫ਼ ਯੂਨਾਨੀਮਸਲੀ ਰੈਜ਼ੋਲਿਊਸ਼ਨ ਪਾਸ ਹੋ ਜਾਂਦਾ ਹੈ ਅਤੇ ਉਹ ਥਾਣੇ ਵਿਚ ਐਸ.ਐਚ.ਓ. ਨੂੰ ਦੇ ਆਉਂਦੇ ਹਨ ਜਾਂ ਐਸ.ਐਸ.ਪੀ. ਨੂੰ ਦੇ ਦੇਣ ਤਾਂ ਉਨ੍ਹਾਂ ਦੀ ਹੈਲਪ ਦੇ ਥਰੂ ਤੁਰੰਤ ਹੀ ਕਾਨੂੰਨੀ ਕਾਰਵਾਈ ਹੋਵੇ। ਪੰਚਾਇਤਾਂ ਲਾਠੀਆਂ ਲੈ ਕੇ ਲੜਨ ਵਾਸਤੇ ਨਹੀਂ ਹਨ, ਇਹ ਤਾਂ

ਕਾਨੂੰਨ ਦੀ ਹਿਫਾਜ਼ਤ ਵਾਸਤੇ ਬਣੀਆਂ ਹਨ । ਜੇਕਰ ਉਨ੍ਹਾਂ ਕੋਲ ਇਹ ਅਧਿਕਾਰ ਹੋਣਗੇ ਤਾਂ ਹਰ ਇਕ ਨੂੰ ਪਤਾ ਹੋਵੇਗਾ ਅਤੇ ਕੋਈ ਜੁਰਅਤ ਨਹੀਂ ਕਰ ਸਕੇਗਾ । ਉਨ੍ਹਾਂ ਨੂੰ ਪਤਾ ਹੋਵੇਗਾ ਚਾਹੇ ਉਹ ਕਿੰਨਾ ਵੀ ਵੱਡਾ ਹੋਵੇ, ਕਾਨੂੰਨ ਆਪਣੀ ਕਾਰਵਾਈ ਕਰੇਗਾ ਅਤੇ ਸਰਕਾਰ ਉਨ੍ਹਾਂ ਦੇ ਪਿੱਛੇ ਖੜੀ ਹੈ । ਫਾਈਨਾਂਸ ਕਮਿਸ਼ਨ ਨੇ ਬੜੇ ਸੁਝਾਓ ਦਿਤੇ ਹਨ । ਪਹਿਲਾਂ ਉਨ੍ਹਾਂ ਉਤੇ ਗੌਰ ਕਰ ਲੈਣੀ ਚਾਹੀਦੀਹੈ ਕਿਉਂਕਿ ਸੁਝਾਓ ਬੜੇ ਵਧੀਆ ਹਨ । ਆਦਮੀ ਨੂੰ ਆਪਣੇ ਪੈਰਾਂ ਤੇ ਖੜੇ ਹੋਣ ਦੀ ਜ਼ਰੂਰਤ ਹੈ। ਜਿਹੜਾ ਆਪਣੀ ਮਦਦ ਆਪ ਨਹੀਂ ਕਰ ਸਕਦਾ ਫਿਰ ਉਸ ਦੀ ਕੋਈ ਹੋਰ ਮਦਦ ਨਹੀਂ ਕਰ ਸਕਦਾ । ਡਾਕਟਰ ਸਾਹਿਬ ਨੇ ਬੜੀ ਹੀ ਮਿਹਨਤ ਕਰਵਾਈ ਹੈ । ਬੜੇ ਪ੍ਰਯਤਨ ਕੀਤੇ ਹਨ । ਆਉਣ ਵਾਲੇ ਦਿਨਾਂ ਵਿਚ ਵੱਧ ਤੋਂ ਵੱਧ ਅਧਿਕਾਰ ਦਿਤੇ ਜਾ ਰਹੇ ਹਨ । ਫੈਸਿਲਟੀਆਂ ਵੀ ਦਿਤੀਆਂ ਜਾ ਰਹੀਆਂ ਹਨ । ਜਿਹੜੀਆਂ ਵੀ ਕੋਈ ਕਮੀਆਂ ਹਨ ਉਨ੍ਹਾਂ ਨੂੰ ਜੇਕਰ ਦੂਰ ਕਰ ਲਿਆ ਜਾਂਦਾ ਹੈ ਤਾਂ ਇਹ ਇਕ ਇਨਕਲਾਬ ਹੋਵੇਗਾ । ਇਹ ਇਨਕਲਾਬ ਸੁਧਾਰ ਕਰਨ ਵਾਸਤੇ ਲਿਆਉਣਾ ਵੀ ਚਾਹੀਦਾ ਹੈ ।

**ਸ੍ਰੀ ਸਪੀਕਰ :** ਹੁਣ ਤੁਸੀਂ ਬੈਠੋ । please Wind up.

**ਸ੍ਰੀ ਰਮੇਸ਼ ਦੱਤ ਸ਼ਰਮਾ :** ਅੱਛਾ ਜੀ, ਮੈਂ ਇਸ ਦਾ ਸਮਰਥਨ ਕਰਦਾ ਹਾਂ ਅਤੇ ਇਸ ਨੂੰ ਪਾਸ ਕਰਨ ਵਾਸਤੇ ਵੀ ਕਹਿੰਦਾ ਹਾਂ । ਮੈਂ ਇਹ ਗੱਲ ਕਹਿੰਦਾ ਹਾਂ ਕਿ :

ਆਪਣੇ ਮਾਜ਼ੀ ਸੇ ਲਿਪਟਾ ਵੋ ਸੁਦਾਈ ਹੈ
ਬਦਲ ਜਾਨੇ ਕੀ ਦੁਨੀਆਂ ਨੇ ਕਸਮ ਖਾਈ ਹੈ ।
ਧੰਨਵਾਦ, ਜੈ ਹਿੰਦ ।

**ਸ੍ਰੀ ਵਿਜੇ ਕੁਮਾਰ ਸਾਥੀ** (ਬਾਘਾ ਪੁਰਾਣਾ) : ਸਪੀਕਰ ਸਾਹਿਬ, ਤੁਸੀਂ ਮੈਨੂੰ ਪੰਜਾਬ ਦੇ ਪਹਿਲੇ ਫਾਈਨਾਂਸ ਕਮਿਸ਼ਨ ਦੀ ਰਿਪੋਰਟ ਜਿਹੜੀ ਕਿ 248 ਸਫਿਆਂ ਦੀ ਹੈ, ਉਸ ਉਤੇ ਬੋਲਣ ਦਾ ਸਮਾਂ ਦਿਤਾ ਹੈ । ਜੇ ਦੇਖਿਆ ਜਾਵੇ, ਜਿਹੜੀ ਮੇਰੇ ਦੋਸਤ ਰਾਏ ਸਾਹਿਬ ਨੇ ਰਾਏ ਦਿੱਤੀ ਹੈ ਉਹ ਵਾਕਿਆ ਹੀ ਮਾਕੂਲ ਹੈ । ਪੰਜ ਆਈ.ਏ.ਐਸ. ਅਫਸਰਾਂ ਵਲੋਂ ਰਿਪੋਰਟ ਬਣਾਉਣਾ ਅਤੇ ਪੇਸ਼ ਕਰਨਾ ਉਸ ਦੇ ਲਈ ਚੰਦ ਲਫਜ਼ ਉਨ੍ਹਾਂ ਲੋਕਾਂ ਦੇ ਜਿਹੜੇ ਸਟਿੱਕ ਕਰਦੇ ਹਨ, ਉਨ੍ਹਾਂ ਦੀ ਨਾਅਤ ਜ਼ਾਹਰ ਕਰਦੇ ਹਨ : "The Commission has taken a serious view of the financial ill health of the Municipalities and Panchayati Raj Institutions in the State and recommended that they must attain self-reliance by realising the taxes. They are entitled to widening the taxes base and containing subsidies and established expenses." ਸਪੀਕਰ ਸਾਹਿਬ, ਇਹ ਸ਼ਬਦ ਰਿਪੋਰਟ ਦੇ ਵਿਚ ਲਿਖੇ ਹਨ ਇਸ ਦੇ ਵਿਚ ਕੋਈ ਦੋ ਰਾਵਾਂ ਨਹੀਂ ਕਿ ਜਿਹੜੀ ਰਿਪੋਰਟ ਬਣੀ ਹੈ, ਇਹ ਪੰਚਾਇਤ ਸੰਮਤੀਆਂ, ਜ਼ਿਲਾ ਪ੍ਰੀਸ਼ਦਾਂ, ਪੰਚਾਇਤਾਂ ਅਤੇ ਮਿਉਂਸਪਲ ਕਮੇਟੀਆਂ ਨੂੰ, ਕਾਰਪੋਰੇਸ਼ਨਾਂ ਨੂੰ ਵੱਧ ਅਧਿਕਾਰ ਦੇਣ ਦੀ ਖਾਤਰ

[ਸ੍ਰੀ ਵਿਜੇ ਕੁਮਾਰ ਸਾਬੀ]

ਹੈ। ਡੀਸੈਂਟਰਲਾਈਜ਼ੇਸ਼ਨ ਦੀ ਖਾਤਰ ਹੈ। ਅੱਜ ਕੇਂਦਰ ਵਿਚ ਸਰਕਾਰ ਨੇ ਮੀਨੀਮਮ ਪ੍ਰੋਗਰਾਮ ਦਿੱਤਾ ਹੈ। ਇਸ ਮੀਨੀਮਮ ਪ੍ਰੋਗਰਾਮ ਵਿਚ ਵੀ ਜਿਹੜੀ ਲੇਅ-ਆਊਟ ਪਲਾਨ ਹੈ ਉਹ ਛੇ ਖਰਬ ਰੁਪਏ ਦੀ ਹੈ। ਇਸ ਛੇ ਖਰਬ ਰੁਪਏ ਵਿਚੋਂ 70% ਪੈਸਾ ਉਨ੍ਹਾਂ ਨੇ ਪਿੰਡਾਂ ਲਈ ਨਿਯਤ ਕੀਤਾ ਹੈ ਅਤੇ 30% ਸ਼ਹਿਰਾਂ ਲਈ ਨਿਯਤ ਕੀਤਾ ਹੈ ਜੋ ਕੇਵਲ ਗਰੀਬਾਂ ਦੀਆਂ ਆਵਾਸ ਕਲੋਨੀਆਂ ਲਈ ਖਰਚ ਕੀਤਾ ਜਾਵੇਗਾ। ਸਪੀਕਰ ਸਾਹਿਬ, ਜਿਥੋਂ ਤੱਕ ਇਸ ਰਿਪੋਰਟ ਦਾ ਤਾਅਲੁੱਕ ਹੈ, ਇਸ ਦੇ ਵਿਚ ਜਿਹੜਾ ਇਨ੍ਹਾਂ ਨੇ ਦੱਸਿਆ ਹੈ ਕਿ Some Departments upto 31st December, 1996, be given to Panchayats, Panchayat Samitis and Zila Parishads. ਸਪੀਕਰ ਸਾਹਿਬ, ਮੈਂ ਇਥੇ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਮਹਿਕਮੇ ਇੱਲ-ਫੇਟਿਡ ਸੀ ਅਤੇ ਜਿਹੜੇ ਮਹਿਕਮੇ ਸਰਕਾਰ ਤੇ ਬੋਝ ਸੀ ਉਹ ਇਨ੍ਹਾਂ ਨੇ ਪੰਚਾਇਤਾਂ ਨੂੰ ਅਤੇ ਮਿਊਂਸਪਲ ਕਮੇਟੀਆਂ ਨੂੰ ਦੇ ਦੇਣੇ ਹਨ, ਮਰੇ ਹੋਏ ਸੱਪ ਗਲ ਪਾਉਣੇ ਹਨ, * * ਵੀ ਉਨ੍ਹਾਂ ਦੀ ਛਾਂਟਾ ਵੀ ਉਨ੍ਹਾਂ ਦਾ"

(ਇਕ ਆਵਾਜ਼ : ਸਪੀਕਰ ਸਾਹਿਬ ** ਸ਼ਬਦ ਐਕਸਪੰਜ ਹੋਣਾ ਚਾਹੀਦਾ ਹੈ।)

**Mr. Speaker** : It is expunged.

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਤਾਂ ਕੋਈ ਮਾੜੀ ਗੱਲ ਨਹੀਂ ਕਹੀ। ਜਿਥੋਂ ਤੱਕ ਪਿੰਡਾਂ ਦਾ ਤਾਅਲੁੱਕ ਹੈ, ਬਾਪੂ ਗਾਂਧੀ ਦਾ ਕਹਿਣਾ ਸੀ ਕਿ ਮੇਰਾ ਭਾਰਤ ਪਿੰਡਾਂ ਵਿਚ ਵੱਸਦਾ ਹੈ, ਅੱਜ 70% ਲੋਕ ਪਿੰਡਾਂ ਵਿਚ ਵਸਦੇ ਹਨ ਅੋਰ ਇਨ੍ਹਾਂ ਨੇ ਪਿੰਡਾਂ ਵਾਲਿਆਂ ਨੂੰ ਹੀ, ਪਿੰਡ ਵਾਲਿਆਂ ਤੋਂ ਟੈਕਸ ਇਕੱਠਾ ਕਰਨ ਲਈ ਲਗਾਉਣਾ ਹੈ। ਪਹਿਲਾਂ ਸੁਣੀਦਾ ਸੀ ਕਿ ਸਾਈਕਲ ਤੇ ਕੋਈ ਜਾਂਦਾ ਸੀ ਤਾਂ ਸਾਈਕਲ ਦੇ ਅੱਗੇ ਇਕ ਟੋਕਨ ਲਗਾ ਹੁੰਦਾ ਸੀ, ਉਸ ਸਮੇਂ ਟੋਕਨ ਟੈਕਸ ਲਿਆ ਜਾਂਦਾ ਸੀ, ਹੁਣ ਫਿਰ ਅਫਸਰਸ਼ਾਹੀ ਦਾ ਰੋਲ ਹੈ, ਉਨ੍ਹਾਂ ਨੇ ਫਿਰ ਪਿੰਡਾਂ ਵਾਲਿਆਂ ਨੂੰ ਹੀ ਪਿੰਡ ਵਾਲਿਆਂ ਤੇ ਟੈਕਸ ਲਾਉਣ ਲਈ ਲਗਾਉਣਾ ਹੈ :

"ਹਮਨੇ ਤਸੱਵਰ ਕੀਆ ਰਿਹਾਈ ਕਾ
ਦੀਵਾਰ ਔਰ ਬੁਲੰਦ ਹੋ ਗਈ ਕੈਦ ਖਾਨੇ ਕੀ।"

ਸਪੀਕਰ ਸਾਹਿਬ, ਇਸਦੇ ਨਾਲ ਨਾਲ ਮੈਂ ਇਕ ਲਫਜ਼ ਪਿਛਲੀ ਰਿਪੋਰਟ ਤੇ ਕਹਿਣਾ ਚਾਹੁੰਦਾ ਹਾਂ ਰਿਪੋਰਟ ਦੇ ਮੁਤਾਬਿਕ It is suggested that funds @ Rs. 600/- per household per year should be provided to each village. 600/- ਰੁਪਏ ਇਕ ਬੰਦੇ ਤੇ ਇਕ ਸਾਲ ਵਿਚ ਲਗਾਉਣੇ ਹਨ, ਭਾਵੇਂ ਉਹ ਗਰੀਬ ਹੋਵੇ ਉਹ ਅਮੀਰ ਹੋਵੇ। ਸਪੀਕਰ ਸਾਹਿਬ, ਅੱਜ ਅੰਕੜੇ ਇਕੱਠੇ ਕਰਕੇ ਦੇਖ ਲਓ ਕਿ ਅੱਜ ਤੋਂ ਪਹਿਲਾਂ ਰਿਪੋਰਟ ਲਾਗੂ ਹੋਣ ਤੋਂ ਪਹਿਲਾਂ ਇਕ ਆਮ ਗਰੀਬ ਆਦਮੀ ਤੇ ਕਿੰਨੇ ਰੁਪਏ ਲਗਦੇ ਹਨ ?

** Expunged as ordered by the Chair.

ਅਤੇ ਇਨ੍ਹਾਂ ਨੇ 600/- ਰੁਪਏ ਪ੍ਰਾਪਤ ਕਰਨੇ ਹੀ ਹਨ। ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਦਨ ਵਿਚ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਚੰਗੇ ਗੁਣ ਹਨ ਉਨ੍ਹਾਂ ਦੇ ਨਾਲ ਮੈਂ ਸਹਿਮਤ ਹਾਂ ਲੇਕਿਨ ਜਿਹੜੀਆਂ ਊਣਤਾਈਆਂ ਹਨ, ਉਨ੍ਹਾਂ ਦੇ ਮੁਤਾਬਿਕ ਇਹ ਖਦਸ਼ਾ ਬਣਿਆ ਹੋਇਆ ਹੈ, ਰਾਏ ਸਾਹਿਬ ਨੇ ਕਿਹਾ ਸੀ ਕਿ ਅਫਸਰ-ਸ਼ਾਹੀ ਕੰਮ ਕਰਦੀ ਹੈ, ਅਫਸਰ-ਸ਼ਾਹੀ ਹਾਵੀ ਹੈ, ਮੇਰੇ ਸਾਥੀ ਤਰਸੇਮ ਜੋਧਾਂ ਜੀ ਨੇ ਕਿਹਾ ਸੀ ਕਿ ਸੁਖਰਾਮ ਕੇਸ ਹੈ, ਉਸਦੇ ਵਿਚ ਇਕ ਆਈ.ਏ.ਐਸ. ਫਸ ਗਿਆ ਹੈ ਉਸ ਨੂੰ ਵੀ ਫੜੋ, * * ਵੀ ਫੜਿਆ ਜਾਣਾ ਹੈ, ਬੇਈਮਾਨਾਂ ਨੂੰ ਜ਼ਰੂਰ ਫੜਿਆ ਜਾਣਾ ਚਾਹੀਦਾ ਹੈ। ਸਪੀਕਰ ਸਾਹਿਬ, ਜਿਥੋਂ ਤੱਕ ਤਅੱਲੁਕ ਹੈ (ਵਿਘਨ)

**ਸ੍ਰੀ ਸਪੀਕਰ** : ਮੇਰੇ ਜ਼ਰੀਏ ਗੱਲ ਕਰੋ, ਸਿੱਧੇ ਨਹੀਂ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ ਰਿਕੁਮੈਂਡੇਸ਼ਨਜ਼ ਦੀ ਗੱਲ ਆਈ ਹੈ। ਪਹਿਲਾਂ ਮਿਊਂਸਪਲ ਕਮੇਟੀ ਦੀ ਗੱਲ ਕਰੀਏ, the discretionary functions, which a Municipality may decide to undertake.
ਇਸ ਵਿਚ ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਸਪਲਾਈ ਦੀ ਗੱਲ ਆਈ ਹੈ। (ਵਿਘਨ)

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਮੇਰੇ ਸਾਥੀ ਨੇ ** ** ਦਾ ਜ਼ਿਕਰ ਕੀਤਾ ਹੈ, ਇਹ ਸ਼ਬਦ ਐਕਸਪੰਜ ਹੋਣੇ ਚਾਹੀਦੇ ਹਨ, ਕਿਉਂਕਿ ਉਹ ਇਥੇ ਨਹੀਂ ਹਨ ਅਤੇ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦੇ।

**ਸ੍ਰੀ ਵਿਜੇ ਕੁਮਾਰ ਸਾਥੀ** : ਮੈਂ ਤਾਂ ਇਕੋ ਗੱਲ ਕਹੀ ਹੈ, ਜੇ ਕਿਸੇ ਹੋਰ ਲੀਡਰ ਦਾ ਨਾਂ ਇਥੇ ਆ ਸਕਦਾ ਹੈ ਤਾਂ ** ** ਦਾ ਕਿਉਂ ਨਹੀਂ ਆ ਸਕਦਾ।

**ਸ੍ਰੀ ਸਪੀਕਰ** : ਜਿਹੜਾ ਲੀਡਰ ਇਥੇ ਨਹੀਂ ਹੈ, ਉਨ੍ਹਾਂ ਦਾ ਨਾਂ ਲੈਣ ਦੀ ਲੋੜ ਨਹੀਂ। ਇਹ ਐਕਸਪੰਜ ਕੀਤੇ ਜਾਂਦੇ ਹਨ। ਕਿਰਪਾ ਕਰਕੇ ਕਨਫਾਈਨ ਕਰਨ ਦੀ ਕੋਸ਼ਿਸ਼ ਕਰੋ। ਟਾਈਮ ਘੱਟ ਹੈ।

**Shri Vijay Kumar Sathi** : Municipalities to recognise contracts for Water supply and other projects by giving equal opportunities in the Punjab Water Supply & Sewerage Board, Other Engg. Departments and the private sector. ਇਥੇ ਤਾਂ ਪ੍ਰਾਈਵੇਟ ਸੈਕਟਰ ਨੂੰ ਇਨਵਾਲਵ ਕਰ ਦਿੱਤਾ। ਮਸਲਾ ਤਾਂ ਇਸ ਗੱਲ ਦਾ ਹੈ ਕਿ ਅੱਜ ਇਸ ਰਿਪੋਰਟ ਵਿਚੋਂ ਕੀ ਨੀਅਤ ਜ਼ਾਹਰ ਹੁੰਦੀ ਹੈ? ਇਨ੍ਹਾਂ ਨੂੰ ਮਿਊਂਸਪਲ ਕਮੇਟੀਆਂ ਵਿਚ ਲਿਆਉਣ ਦੀ ਗੱਲ ਕੀਤੀ ਹੈ। ਅਗਲੇ ਪੰਨੇ ਤੇ ਚਲੀਏ Expenditure on Establishments ਉਸ ਦੇ ਬੀ ਪਾਰਟ ਵਿਚ ਲਿਖਿਆ ਹੈ for improving

**Expunged as ordered by the Chair.

[Shri Vijay Kumar Sathi]

core services and reducing expenditure progressively work should be off loaded to private agency. ਇਹ ਕੀ ਸੈਂਸ ਦਿੰਦੀ ਹੈ ? ਇਸ ਤੋਂ ਬਾਅਦ, ਸਪੀਕਰ ਸਾਹਿਬ, usual charges for urban services ਇਸ ਵਿਚ ਲਿਖਿਆ ਹੈ punishment for evasion of octroi be made more stringent. ਇਸ ਨੂੰ ਮੰਨ ਕੇ ਚਲਦੇ ਹਾਂ। ਇਹ ਬਹੁਤ ਚੰਗਾ ਹੈ ਕਿ ਪੁਨਿਸ਼ਮੈਂਟ ਹੋਣੀ ਚਾਹੀਦੀ ਹੈ। ਜਿਹੜਾ ਬੰਦਾ ਚੁੰਗੀ ਦੀ ਚੋਰੀ ਕਰਦਾ ਹੈ, ਉਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ। ਮਗਰ ਕਈ ਗੱਲਾਂ ਖਦਸ਼ੇ ਜ਼ਾਹਰ ਕਰਦੀਆਂ ਹਨ। ਜਿਥੋਂ ਤੱਕ ਪ੍ਰਾਪਰਟੀ ਟੈਕਸ ਦੀ ਗੱਲ ਆਈ ਹੈ— vacant lands and lands used for marriages and for entertainments to be taxed at higher rates ਸਪੀਕਰ ਸਾਹਿਬ, ਇਹ ਗਰੀਬ ਮੁਲਕ ਹੈ। ਆਖਰਕਾਰ ਅਮੀਰਾਂ ਕੋਲ ਤਾਂ ਸਾਧਨ ਹਨ ਪਰ ਗਰੀਬਾਂ ਨੇ ਜੇ ਵਿਆਹ ਕਰਨੇ ਹਨ ਤਾਂ ਟੈਕਸ ਲਗਾ ਦਿਓ। ਮੇਰਾ ਮਕਸਦ ਹੈ ਕਿ ਇਥੋਂ ਇਹ ਜ਼ਾਹਰ ਹੁੰਦਾ ਹੈ ਕਿ ਨੀਅਤ ਸਾਫ ਨਹੀਂ ਹੈ।

**ਸ਼੍ਰੀ ਸਪੀਕਰ :** ਵਾਈਂਡ ਅੱਪ ਕਰੋ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਪੀਕਰ, ਮੈਂ ਦੋ-ਚਾਰ ਮਿੰਟ ਵਿਚ ਹੀ ਖਤਮ ਕਰ ਦਿਆਂਗਾ। ਕਈ ਗੱਲਾਂ ਚੰਗੀਆਂ ਹਨ। ਜਿਥੋਂ ਤੱਕ ਪੰਚਾਇਤਾਂ ਦਾ ਤਾਅਲਕ ਹੈ, ਸਪੀਕਰ ਸਾਹਿਬ, ਪੰਚਾਇਤਾਂ ਨੂੰ ਜਿਹੜੇ ਮਹਿਕਮੇਂ ਦਿੱਤੇ ਜਾ ਰਹੇ ਹਨ, ਉਹ ਇਲ-ਈਫੈਕਟਿਡ ਹਨ ਔਰ ਸਰਪੰਚਾਂ ਤੇ ਪੰਚਾਂ ਤੇ ਬੋਝ ਹਨ। ਉਨ੍ਹਾਂ ਦੀਆਂ ਪਾਵਰਾਂ ਵੱਧ ਦੱਸ ਕੇ ਅਤੇ ਟੈਕਸ ਵਧਾ ਕੇ ਉਨ੍ਹਾਂ ਨੂੰ ਕਿਹਾ ਹੈ ਕਿ ਤੁਸੀਂ ਉਗਰਾਹੀ ਕਰਕੇ ਦੇਣੀ ਹੈ। ਇਹ ਚੰਗੀ ਗੱਲ ਨਹੀਂ ਹੈ। ਜਾਖੜ ਸਾਹਿਬ ਉਠ ਕੇ ਚਲੇ ਗਏ ਹਨ। ਜਿਹੜੀਆਂ ਪਲਾਨਿੰਗ ਬੋਰਡਾਂ ਦੀਆਂ ਮੀਟਿੰਗਾਂ ਹੋਈਆਂ ਹਨ। ਮੈਂ ਇਸ ਗੱਲ ਨੂੰ ਮੰਨਦਾ ਹਾਂ। ਮੇਰੇ ਇਕ ਪਿੰਡ ਵਿਚ ਦ ਲੱਖ ਰੁਪਿਆ ਦੇਣਾ ਸੀ ਪਰ ਸਰਪੰਚ ਨੇ ਮੈਚਿੰਗ ਗਰਾਂਟ ਨਹੀਂ ਦਿੱਤੀ। ਜਿਸ ਕਾਰਨ ਸਰਕਾਰ ਨੇ ਗਰਾਂਟ ਨਾ ਦਿੱਤੀ ਔਰ ਫਿਰ ਉਸ ਨੂੰ ਜਦੋਂ ਮੈਚਿੰਗ ਗਰਾਂਟ ਦੇ ਦਿੱਤੀ ਤਾਂ ਹੀ ਪਿੰਡ ਨੂੰ ਗਰਾਂਟ ਰਿਲੀਜ਼ ਕੀਤੀ ਗਈ। ਇਸ ਲਈ ਕਈ ਪਿੰਡ ਜਿਨ੍ਹਾਂ ਕੋਲ ਕੁਝ ਨਹੀਂ, ਉਹ ਪੈਸੇ ਕਿਥੋਂ ਦੇਣ। ਇਸ ਲਈ ਸਰਬਪੱਖੀ ਵਿਕਾਸ ਕਰਨ ਲਈ ਪਿੰਡਾਂ ਨੂੰ ਅਤੇ ਲੋਕਾਂ ਨੂੰ ਰਾਹਤ ਦੇਣੀ ਚਾਹੀਦੀ ਹੈ।

**ਸ਼੍ਰੀ ਸਪੀਕਰ :** ਵਾਈਂਡ ਅੱਪ ਕਰੋ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਦੋ ਗੱਲਾਂ ਕਹਿ ਕੇ ਬੈਠ ਜਾਵਾਂਗਾ। ਜਿਥੋਂ ਤੱਕ ਮਿਊਂਸਪਲ ਕਮੇਟੀਆਂ ਦਾ ਸਬੰਧ ਹੈ। ਬਾਘਾਪੁਰਾਣਾ ਮੇਰਾ ਹਲਕਾ ਹੈ। ਮੈਂ ਸਮਝਦਾ ਹਾਂ ਕਿ ਉਥੇ ਵਿਕਾਸ ਦੇ ਕੰਮਾਂ ਲਈ ਲੱਖਾਂ ਕਰੋੜਾਂ ਰੁਪਏ ਗਏ ਔਰ ਹੁਣ ਮਿਹਰਬਾਨੀ ਹੋਈ ਹੈ ਕਿ ਈ.ਓ. ਦਾ ਨਬੇੜਾ ਹੋਇਆ ** ** **

**Expunged as ordered by the Chair.

ਅੱਜ ਇਸ ਗੱਲ ਦੀ ਤਫਤੀਸ਼ ਹੋਣੀ ਚਾਹੀਦੀ ਹੈ। ਅੱਜ ਇਸ ਬਾਰੇ ਉਨ੍ਹਾਂ ਲੋਕਾਂ ਦੇ ਬਿਆਨ ਡੀ.ਸੀ. ਦੀ ਕਚਿਹਰੀ ਵਿਚ ਕਲਮਬੱਧ ਹਨ, ਜਿਨ੍ਹਾਂ ਨੇ ਅਲੈਜ ਕੀਤਾ ਹੈ। ਇਸ ਪੈਸੇ ਦਾ ਗਬਨ ਹੋਇਆ ਹੈ। ਸਪੀਕਰ ਸਾਹਿਬ, ਮੈਂ ਇਸ ਦੇ ਵਿਚ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਜਿਹੜੀ ਫਾਈਨੈਂਸ ਕਮਿਸ਼ਨ ਦੀ ਰਿਪੋਰਟ ਹੈ, ਇਸ ਵਿਚ ਕਈ ਖਾਮੀਆਂ ਹਨ। ਇਸ ਨੂੰ ਸੋਧਣ ਲਈ, ਕਈ ਪਿੰਡਾਂ ਦੇ ਸਿਆਣੇ, ਸ਼ਹਿਰਾਂ ਦੇ ਸਿਆਣੇ ਬੰਦੇ ਜੋੜ ਕੇ ਕਮੇਟੀ ਬਣਾ ਕੇ ਉਨ੍ਹਾਂ ਦੀ ਰਾਏ ਲੈਕੇ, ਫਿਰ ਇਸ ਰਿਪੋਰਟ ਨੂੰ ਲਾਗੂ ਕੀਤਾ ਜਾਣਾ ਚਾਹੀਦਾ ਹੈ। ਧੰਨਵਾਦ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਮੈਂ ਤੇ ਸੋਚਿਆ ਸੀ ਕਿ ਲਾਸਟ ਸੈਸ਼ਨ ਹੈ ਔਰ ਸਾਥੀ ਜੀ ਨੇ ਬੜੀ ਇੰਪਰੂਵਮੈਂਟ ਕਰ ਲਈ ਹੋਣੀ ਹੈ ਲੇਕਿਨ ਸਪੀਕਰ ਸਰ, ਤੁਸੀਂ ਵੀ ਇਸ ਹਾਊਸ ਦੇ ਵਿਚ ਦੇਖਿਆ ਹੈ......

**ਸ੍ਰੀ ਸਪੀਕਰ** : ਅਗਰ ਤੁਹਾਨੂੰ (ਡਾਕਟਰ (ਸ੍ਰੀਮਤੀ) ਮਾਲਤੀ ਥਾਪਰ ਨੂੰ ਇਸ਼ਾਰਾ ਕਰਕੇ) ਉਨ੍ਹਾਂ ਨੇ ਕਹਿ ਦਿੱਤਾ ਸੀ, ਤਾਂ ਉਹ ਐਕਸਪੰਜ ਕੀਤਾ ਜਾਂਦਾ ਹੈ I have commited Mr. Sahni to give him a few minutes. Now Shri Jagdish Sawhney. ਪੰਜ ਮਿੰਟ ਲੈ ਲਵੋ।

**ਸ੍ਰੀ ਜਗਦੀਸ਼ ਸਾਹਨੀ** (ਬਟਾਲਾ) : ਸਪੀਕਰ ਸਾਹਿਬ, ਇਹ ਜਿਹੜੀ ਫਾਈਨੈਂਸ਼ਅਲ ਕਮਿਸ਼ਨ ਦੀ ਰਿਪੋਰਟ ਹੈ, ਇਸ ਦੇ ਵਿਚ ਸਾਰਿਆਂ ਨੇ ਕਿਹਾ ਹੈ ਕਿ ਡਿਸੈਂਟ੍ਰਲਾਈਜ਼ੇਸ਼ਨ ਕਰਨੀ ਚਾਹੀਦੀ ਹੈ। ਸ਼ੱਕ ਤਾਂ ਇਸ ਵਿਚ ਨਹੀਂ ਹੈ ਮਗਰ ਜੋ ਪਹਿਲੇ ਸਿੱਟੇ ਨਜ਼ਰ ਆਉਂਦੇ ਹਨ, ਮੈਂ ਉਸ ਦੇ ਵਿਚ ਥੋੜ੍ਹਾ ਜਿਹਾ ਧਿਆਨ ਦਿਵਾਉਣਾ ਹੈ। ਮਿਉਂਸਪਲ ਕਮੇਟੀ ਦਾ ਇਕ ਅਧਿਕਾਰ ਹੈ, ਈ.ਓ. ਨੂੰ ਅਧਿਕਾਰ ਹੈ ਕਿ ਉਹ 4 ਹਜ਼ਾਰ ਤੱਕ ਦੇ ਐਸਟੀਮੇਟ ਦੀ ਰਕਮ ਇਕ ਦਿਨ ਵਿਚ ਖਰਚ ਕਰ ਸਕਦਾ ਹੈ। ਅਗਰ ਕਿਸੇ ਚੀਜ਼ ਦੀ ਜ਼ਰੂਰਤ ਹੋਵੇ ਤਾਂ ਉਹ ਆਪਣੇ ਅਧਿਕਾਰ ਇਸਤੇਮਾਲ ਕਰ ਸਕਦਾ ਹੈ। ਬਟਾਲੇ ਦਾ ਐਮ.ਐਲ.ਏ. ਹੋਣ ਦੇ ਨਾਤੇ ਮੈਂ ਇਹ ਦੇਖਿਆ ਹੈ ਕਿ 4 ਹਜ਼ਾਰ ਦੀ ਰਕਮ ਇਕ ਦਿਨ ਵਿਚ 10-10 ਵਾਰ ਇਸਤੇਮਾਲ ਕੀਤੀ ਗਈ ਹੈ। ਸੇਮ ਪੁਜ਼ੀਸ਼ਨ ਪੰਚਾਇਤਾਂ ਦੀ ਆ ਜਾਂਦੀ ਹੈ। ਪੰਚਾਇਤਾਂ ਨੂੰ ਬੜੀਆਂ ਗਰਾਂਟਾਂ ਮਿਲੀਆਂ ਹਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਗਰਾਂਟ ਦਾ ਮਿਸਯੂਜ਼ ਹੋਇਆ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਜਿੰਨੀ ਜ਼ਿਆਦਾ ਗਰਾਂਟ ਹੋਵੇਗੀ, ਉਸ ਹਿਸਾਬ ਨਾਲ ਮਿਸਯੂਜ਼ ਹੋਵੇਗੀ......

(ਇਸ ਵਕਤ ਸਾਥੀ ਜੀ ਸ੍ਰੀਮਤੀ ਮਾਲਤੀ ਥਾਪਰ ਦੇ ਨਾਲ ਦੀ ਸੀਟ ਤੇ ਬੈਠੇ ਸਨ।)

**ਸ੍ਰੀ ਸਪੀਕਰ** : ਸਾਥੀ ਜੀ, ਹੁਣ ਮੁਆਫ਼ੀ ਮੰਗਣ ਆ ਗਏ ਹੋ, ਬਾਅਦ ਵਿਚ ਮੰਗ ਲੈਣਾ।

**ਸ੍ਰੀ ਜਗਦੀਸ਼ ਸਾਹਨੀ** : ਸਾਡੇ ਇਕ ਪਿੰਡ ਉਧੋਵਾਲ ਹੈ । ਉਥੋਂ ਦੇ ਸਰਪੰਚ ਨੂੰ ਜੋ ਐਸਟੀਮੇਟ ਸਬਮਿਟ ਕੀਤਾ ਗਿਆ ਸੀ ਕਿ ਉਸ ਪਿੰਡ ਦੀ ਉਸਾਰੀ ਤੇ ਸੁੰਦਰ ਗਰਾਮ ਸਕੀਮ ਅਧੀਨ 11 ਲੱਖ ਰੁਪਏ ਲਗਾਣੇ ਹਨ ਔਰ ਇਹ 5 ਸਾਲਾਂ ਦੀ ਸਕੀਮ ਸੀ, ਜਿਹੜੀ ਕਿ 4 ਸਾਲਾਂ ਵਿਚ ਹੀ ਕੰਪਲੀਟ ਕਰ ਦਿੱਤੀ । ਇਹ ਪਿੰਡ ਕੰਪਲੀਟ ਹੋ ਗਿਆ । ਉਸ ਦੇ ਬਾਅਦ ਪਿੰਡ ਨੇ ਹੋਰ ਡਿਮਾਂਡ ਕਰ ਦਿੱਤੀ ਔਰ 15 ਲੱਖ ਰੁਪਏ ਸੈਂਕਸ਼ਨ ਕਰਵਾ ਕੇ ਪਿੰਡ ਦੇ ਲਈ ਹੋਰ ਲਏ ਗਏ । ਸੋ, ਮੈਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਰੁਪਿਆ ਕਿਸ ਤਰ੍ਹਾਂ ਇਕ ਦਿਨ ਦੇ ਵਿਚ ਮਿਸਯੂਜ਼ ਹੋਇਆ ।

———

## EXTENSION OF TIME OF THE SITTING

**Mr. Speaker** : Is it the pleasure of the House that the time of the sitting of the House be extended till the Finance Minister completes his speech ?

(Voices : Yes, Yes.)

**Mr. Speaker** : The time of the sitting of the House is extended till the Finance Minister completes his speech.

———

## DISCUSSION ON REPORT OF THE FIRST PUNJAB FINANCE COMMISSION (1995) (*Resumption*)

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੰਤਰੀ ਜੀ ਬੈਠੇ ਹਨ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਪੰਚ ਸਾਹਿਬ ਨੇ ਜੋ 1 ਜੂਨ, 1996 ਨੂੰ 15 ਲੱਖ ਰੁਪਏ ਸੈਂਕਸ਼ਨ ਕੀਤੇ, ਉਹ 1 ਲੱਖ 57 ਹਜ਼ਾਰ ਰੁਪਏ 1.50 ਲੱਖ ਇੱਟਾਂ ਪਰਚੇਜ਼ ਕਰਨ ਵਾਸਤੇ ਦਿੱਤੇ ਔਰ 1 ਜੂਨ, 1996 ਨੂੰ ਹੀ ਫਿਰ ਉਹ 60 ਹਜ਼ਾਰ ਰੁਪਏ 300 ਬੋਰੀ ਸੀਮਿੰਟ ਲੈਣ ਵਾਸਤੇ ਚੈੱਕ ਕੱਟਦੇ ਹਨ । ਫਿਰ 15 ਜੁਲਾਈ ਨੂੰ 30 ਹਜ਼ਾਰ ਰੁਪਏ ਦਾ ਚੈਕ ਕੱਟਿਆ ਗਿਆ । ਜਿਸ ਤਰ੍ਹਾਂ ਉਨ੍ਹਾਂ ਦੇ ਘਰ ਦਾ ਅਕਾਊਂਟ ਹੋਵੇ ਕਿ ਜਿਸ ਤਰ੍ਹਾਂ ਮਰਜ਼ੀ ਕਰ ਲਈਏ । ਫਿਰ 19 ਅਗਸਤ, 1996 ਨੂੰ ਇਕ ਸਕੀਮ ਦੇ ਤਹਿਤ ਜਿਹੜੀ ਕਿ ਛੱਪੜ ਨੂੰ ਕਲੀਅਰ ਕਰਨ ਦੀ ਸਕੀਮ ਸੀ, ਉਸ ਵਿਚ ਇਕ ਦਿਨ ਵਿਚ ਹੀ 3 ਲੱਖ 92 ਹਜ਼ਾਰ 5 ਸੌ ਰੁਪਏ ਖਰਚ ਕੀਤੇ ਗਏ । ਦੂਸਰੇ ਪਾਸੇ ਫਿਰਨੀ ਬਣਾਉਣ ਬਾਰੇ ਹੈ । ਫਿਰਨੀ ਜੋ ਬਣਾਈ ਗਈ ਹੈ, ਉਹ ਐਸੇ ** ਤਰੀਕੇ ਨਾਲ ਕੰਸਟ੍ਰਕਟ ਕੀਤੀ ਹੈ ਕਿ ਉਸ ਤੋਂ ਸਾਰਾ ਹੀ ਪਿੰਡ ਦੁਖੀ ਹੈ ਉਸ ਨੂੰ ਬਹੁਤ ਹੀ ਉੱਚਾ ਕਰ ਦਿੱਤਾ ਹੈ ਕਿ ਜੋ ਗਰੀਬ ਲੋਕਾਂ ਦੇ ਘਰ ਹਨ ਉਹ ਅਜੇ ਵੀ ਪਾਣੀ ਵਿਚ ਡੁੱਬੇ ਹੋਏ ਹਨ । ਉਸ ਲਈ ਮੰਤਰੀ ਜੀ ਧਿਆਨ

**Expunged as ordered by the Chair.

ਦੇਣ । 1 ਜੂਨ, 1996 ਨੂੰ ਉਸ ਨੇ ਫਿਰਨੀ ਦੇ ਅਕਾਊਂਟ ਵਿਚੋਂ 2 ਲੱਖ ਇੱਟ, 2 ਲੱਖ 10 ਹਜ਼ਾਰ ਰੁਪਏ ਦੀ ਲਈ । ਉਹ ਆਦਮੀ 1 ਜੂਨ, 1996 ਨੂੰ ਪਹਿਲਾਂ ਛੱਪੜ ਲਈ ਪੈਸਾ ਲੈਂਦਾ ਹੈ ਅਤੇ ਨਾਲ ਹੀ ਫਿਰ ਫਿਰਨੀ ਲਈ ਲੈਂਦਾ ਹੈ ਅਤੇ ਉਸੇ ਦਿਨ ਹੀ 25 ਹਜ਼ਾਰ ਰੁਪਏ ਦਾ ਉਸ ਨੇ ਸੈਲਫ ਦਾ ਚੈਕ ਕੱਟ ਦਿਤਾ ਹੈ । 19 ਅਗਸਤ, 1996 ਨੂੰ ਫਿਰ ਉਹ 1 ਲੱਖ 5 ਹਜ਼ਾਰ ਇੱਟ ਲੈਂਦਾ ਹੈ ਅਤੇ ਉਸੇ ਦਿਨ ਹੀ 70 ਹਜ਼ਾਰ ਰੁਪਏ ਦਾ ਸੈਲਫ ਦਾ ਚੈਕ ਕੱਟਦਾ ਹੈ । ਸੋ ਇਹ ਤਾਂ ਪੋਜ਼ੀਸ਼ਨ ਹੈ ਜੋ ਅਸੀਂ ਲੋਕਾਂ ਨੂੰ ਪੈਸੇ ਦਿੰਦੇ ਹਾਂ । 15 ਲੱਖ ਰੁਪਿਆ ਸਰਕਾਰ ਨੇ ਉਸ ਨੂੰ ਸੈਂਕਸ਼ਨ ਕੀਤਾ ਉਸ ਵਿਚੋਂ 11 ਲੱਖ 70 ਹਜ਼ਾਰ ਰੁਪਏ ਉਸ ਨੇ ਦੋ ਮਹੀਨੇ ਦੇ ਅੰਦਰ ਅੰਦਰ ਹੀ ਖਤਮ ਕਰ ਦਿੱਤੇ । ਸਪੀਕਰ ਸਾਹਿਬ, ਇਸ ਵਿਚ ਹਾਸੇ ਦੀ ਗੱਲ ਤਾਂ ਇਹ ਹੈ ਕਿ ਕੋਈ ਮਸਟਰ ਰੋਲ ਇਸ਼ੂ ਨਹੀਂ ਹੋਇਆ । ਕੋਈ ਪਲਾਨ ਸਬਮਿਟਡ ਨਹੀਂ ਹੈ । ਕਿਸੇ ਦਫਤਰ ਨੂੰ ਪਤਾ ਨਹੀਂ ਹੈ ਨਾ ਹੀ ਬੀ. ਡੀ. ਓ. ਆਫਿਸ ਨੂੰ ਪਤਾ ਹੈ ਨਾ ਹੀ ਡੀ. ਡੀ. ਪੀ. ਓ. ਆਫਿਸ ਨੂੰ ਪਤਾ ਹੈ ਅਤੇ ਨਾ ਹੀ ਡਿਪਟੀ ਕਮਿਸ਼ਨਰ ਨੂੰ ਪਤਾ ਹੈ ਅਤੇ ਨਾ ਹੀ ਜੇ. ਈ. ਨੂੰ ਪਤਾ ਹੈ । ਉਹ ਆਪਣੇ ਆਪ ਹੀ ਪੈਸੇ ਕਢਵਾਉਂਦਾ ਰਿਹਾ ਅਤੇ ਆਪਣੇ ਆਪ ਲਾਉਂਦਾ ਰਿਹਾ । ਜੋ ਇਨ੍ਹਾਂ ਨੂੰ ਅਸੀਂ ਅਧਿਕਾਰ ਦੇਣ ਦੀ ਗੱਲ ਕਹਿ ਰਹੇ ਹਾਂ ਤਾਂ ਮੇਰੇ ਖਿਆਲ ਵਿਚ ਇਸਦਾ ਕੋਈ ਫਾਇਦਾ ਨਹੀਂ ਹੈ । ਇਸੇ ਤਰ੍ਹਾਂ ਮਿਉਂਸੀਪਲਟੀ ਦੀ ਗੱਲ ਲੈ ਲਵੋ ਮੈਂ ਕਹਿੰਦਾ ਹਾਂ ਕਿ ਜੋ ਐਨਕਰੋਚਮੈਂਟਾਂ ਮਿਉਂਸੀਪਲਟੀ ਦੇ ਵਿਚ ਸਾਡੇ ਬਟਾਲਾ ਦੇ ਪ੍ਰਧਾਨ ਨੇ ਆਪਣੇ ਹੱਥੀਂ ਕੀਤੀਆਂ ਉਨ੍ਹਾਂ ਬਾਰੇ ਇਨਕੁਆਇਰੀਆਂ ਹੋਈਆਂ, ਡਾਇਰੈਕਟਰ ਤੱਕ ਗਈਆਂ ਅਤੇ ਸੈਕਟਰੀ ਸਾਹਿਬ ਦੇ ਪਾਸ ਪਈਆਂ ਹਨ । ਜੋ ਇਨ੍ਹਾਂ ਚੀਜ਼ਾਂ ਨੂੰ ਅਸੀਂ ਗਿਣਦੇ ਹਾਂ ਤਾਂ ਮੈਂ ਇਹ ਕਹਿੰਦਾ ਹਾਂ ਕਿ ਇਨ੍ਹਾਂ ਦਾ ਕੋਈ ਫਾਇਦਾ ਨਹੀਂ ਹੈ । ਡਾਕਟਰ ਕੇਵਲ ਕ੍ਰਿਸ਼ਨ ਜੀ ਇਥੇ ਬੈਠੇ ਹਨ । ਸਾਡੇ ਜੋ ਡੀ. ਡੀ. ਪੀ. ਓ. ਹਨ ਅਖੀਰ ਪੰਚਾਇਤ ਨੇ ਡੀ. ਡੀ. ਪੀ. ਓ. ਕੋਲ ਸ਼ਿਕਾਇਤ ਲਿਜਾਉਣੀ ਹੈ ਤਾਂ ਡੀ. ਡੀ. ਪੀ. ਓ. ਦਾ ਆਪਣਾ ਇਕ ਵੱਖਰਾ ਰੇਟ ਹੈ । ਜੇ ਸਭ ਕੁਝ ਠੀਕ ਹੈ ਤਾਂ ਵਿਦਇਨ 5 ਹਜ਼ਾਰ ਰੁਪਏ ਦੇ ਅੰਦਰ ਅੰਦਰ ਡੀ. ਡੀ. ਪੀ. ਓ. ਗੁਰਦਾਸਪੁਰ ਨੇ ਉਹ ਖਤਮ ਕਰ ਦੇਣੀ ਹੈ । ਜੇ ਇਸ ਤੋਂ ਵੱਧ ਹੈ ਤਾਂ ਉਨਾ ਵੱਧ ਖਰਚਾ ਲਗੇਗਾ । ਜੇ ਕੋਈ ਖੁਦਾ ਨਾ ਖਾਸਤਾ ਕੋਈ ਕਾਗਜ਼ ਪੱਤਰ ਚੰਡੀਗੜ ਭੇਜ ਦਿੰਦਾ ਹੈ । ਜੇਕਰ ਉਹ ਮਾਈਨਰ ਕਾਗਜ਼ ਹੈ ਤਾਂ ਉਸ ਨੂੰ ਕੱਢਣ ਦਾ ਸਿਰਫ 500 ਰੁਪਿਆ ਲੱਗੇਗਾ ਅਤੇ ਜੇਕਰ ਮੋਟੀ ਕੰਪਲੇਂਟ ਹੈ ਤਾਂ ਇਸ ਦਾ ਰੇਟ ਵੱਧ ਜਾਵੇਗਾ । ਸੋ ਸਪੀਕਰ ਸਾਹਿਬ, ਇਹ ਹਾਲਤ ਹੈ ਅੱਜ ਸਾਡੇ ਲੋਕਲ ਬਾਡੀਜ਼ ਡਿਪਾਰਟਮੈਂਟ ਦੀ । ਸੋ, ਗੱਲਾਂ ਤਾਂ ਹੋਰ ਵੀ ਬਹੁਤ ਹਨ ਪਰ ਟਾਈਮ ਆਗਿਆ ਨਹੀਂ ਦਿੰਦਾ । ਧੰਨਵਾਦ ।

**ਸ੍ਰੀ ਸਪੀਕਰ** : ** ਸ਼ਬਦ ਜਿੱਥੇ ਵਰਤਿਆ ਗਿਆ ਹੈ ਐਕਸਪੰਜ ਕੀਤਾ ਜਾਂਦਾ ਹੈ ।

**ਸਰਦਾਰ ਬ੍ਰਿਜ ਭੁਪਿੰਦਰ ਸਿੰਘ** (ਰਾਜ ਮੰਤਰੀ, ਪੇਂਡੂ ਵਿਕਾਸ ਤੇ ਪੰਚਾਇਤਾਂ): ਮਾਨਯੋਗ ਸਪੀਕਰ ਸਾਹਿਬ, ਮੈਂ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਪੰਜਾਬ ਫਾਈਨਾਂਸ ਕਮਿਸ਼ਨ ਤੇ ਬੋਲਣ ਲਈ ਸਮਾਂ ਦਿੱਤਾ ਹੈ । ਮੈਂ ਇਸ ਦੇ ਉਤੇ ਸਰਦਾਰ ਹਰਚਰਨ ਸਿੰਘ ਬਰਾੜ, ਮੁੱਖ ਮੰਤਰੀ ਪੰਜਾਬ ਨੂੰ ਬਹੁਤ ਬਹੁਤ ਵਧਾਈ ਦਿੰਦਾ ਹਾਂ ਅਤੇ

**Expunged as ordered by the Chair.

[ਰਾਜ ਮੰਤਰੀ, ਪੇਂਡੂ ਵਿਕਾਸ ਤੇ ਪੰਚਾਇਤਾਂ]

ਨਾਲ ਹੀ ਡਾਕਟਰ ਕੇਵਲ ਕ੍ਰਿਸ਼ਨ ਹੋਰਾਂ ਨੂੰ ਕਿ ਪੰਜਾਬ ਨੇ ਸਭ ਤੋਂ ਪਹਿਲਾਂ ਇਹ ਰਿਪੋਰਟ ਲਿਆਂਦੀ ਹੈ। 73ਵੀਂ ਅਮੈਂਡਮੈਂਟ ਵਿਚ 29 ਮਹਿਕਮਿਆਂ ਨੂੰ ਦੇਣ ਦੇ ਬਾਰੇ ਲਿਖਿਆ ਸੀ ਜਿਨ੍ਹਾਂ ਵਿਚੋਂ ਅਸੀਂ 7 ਮਹਿਕਮਿਆਂ ਨੂੰ ਦੇ ਰਹੇ ਹਾਂ ਅਤੇ ਬਾਕੀਆਂ ਨੂੰ ਵੀ ਅਸੀਂ ਦੇ ਦਿਆਂਗੇ। ਕੁਝ ਗੱਲਾਂ ਮੇਰੇ ਆਪੋਜੀਸ਼ਨ ਸਾਥੀਆਂ ਨੇ ਕਹੀਆਂ ਅਤੇ ਬੜੇ ਅੱਛੇ ਸੁਝਾਅ ਦਿੱਤੇ ਹਨ। ਉਨ੍ਹਾਂ ਸਾਰੀਆਂ ਗੱਲਾਂ ਦੇ ਉਤੇ ਅਸੀਂ ਚੰਗੀ ਤਰ੍ਹਾਂ ਗੌਰ ਕਰਾਂਗੇ। ਇਸ ਬਾਰੇ ਅਸੀਂ ਇਕ ਮੀਟਿੰਗ ਡਾਕਟਰ ਸਾਹਿਬ ਨਾਲ ਕਰਾਂਗੇ ਅਤੇ ਜਿਹੜੀ ਵੀ ਚੀਜ਼ ਬਦਲਣਯੋਗ ਹੋਵੇਗੀ ਉਸ ਤੇ ਅਸੀਂ ਪੂਰੀ ਡੂੰਘਾਈ ਦੇ ਨਾਲ ਵਿਚਾਰ ਕਰਕੇ ਜ਼ਰੂਰ ਬਦਲਾਂਗੇ। ਮੈਂ ਦੱਸਣਾ ਚਾਹੁੰਦਾ ਹਾਂ ਕਿ 1992 ਤੋਂ ਲੈ ਕੇ ਜਦੋਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਬਣੀ ਸੀ, ਪੰਜਾਬ ਦੇ ਵਿਚ ਇਕ ਨਵਾਂ ਰੇਵੋਲਿਊਸ਼ਨ ਡਿਵੈਲਪਮੈਂਟ ਦੇ ਵਿਚ ਲਿਆਂਦਾ ਹੈ। ਅੱਗੇ ਤਕਰੀਬਨ ਇਨ੍ਹਾਂ ਮਹਿਕਮਿਆਂ ਦਾ ਬਜਟ ਸਿਰਫ 8 ਕਰੋੜ ਤੋਂ ਲੈ ਕੇ 13 ਕਰੋੜ ਰੁਪਏ ਤੱਕ ਹੁੰਦਾ ਸੀ ਪਰ ਅੱਜ ਇਹ ਬਜਟ 100 ਕਰੋੜ ਤੋਂ ਲੈ ਕੇ 150 ਕਰੋੜ ਰੁਪਏ ਤਕ ਪਹੁੰਚ ਗਿਆ ਹੈ। ਵੱਡੀ ਗੱਲ ਇਹ ਹੈ ਕਿ 35-40% ਪਿੰਡਾਂ ਦੇ ਕੋਲ ਕੋਈ ਆਮਦਨ ਦੇ ਸਾਧਨ ਨਹੀਂ। ਇਸ ਦਾ ਮਤਲਬ ਇਹ ਹੈ ਕਿ 12,500 ਪਿੰਡਾਂ ਦੇ ਵਿਚੋਂ 35-40% ਪਿੰਡਾਂ ਦੇ ਕੋਲ ਆਮਦਨ ਦੇ ਸਾਧਨ ਨਾ ਮਾਤਰ ਹੋਣ ਕਰਕੇ ਉਨ੍ਹਾਂ ਪਿੰਡਾਂ ਦੀ ਡਿਵੈਲਪਮੈਂਟ ਨਹੀਂ ਸੀ ਹੋ ਰਹੀ। ਪਹਿਲਾਂ 25% ਹਿੱਸਾ ਪੰਚਾਇਤਾਂ ਨੂੰ ਆਪਣਾ ਸ਼ੇਅਰ ਪਾਉਣਾ ਪੈਂਦਾ ਸੀ ਜਿਸ ਦੇ ਲਈ ਦਾਸ ਨੇ 1992 ਦੇ ਵਿਚ ਮਾਰਚ ਦੇ ਸੈਸ਼ਨ ਵਿਚ ਸਰਦਾਰ ਬੇਅੰਤ ਸਿੰਘ ਹੁਰਾਂ ਨੂੰ ਬੇਨਤੀ ਕੀਤੀ ਸੀ ਕਿ 25% ਹਿੱਸਾ ਇਹ ਤੋੜਿਆ ਜਾਵੇ ਤਾਂ ਕਿ ਪਿੰਡ ਡਿਵੈਲਪਮੈਂਟ ਕਰ ਸਕਣ। ਜਿਨ੍ਹਾਂ ਕੋਲ ਆਪਣੀ ਆਮਦਨ ਨਹੀਂ ਹੈ, ਇਸ ਸਬੰਧੀ ਸਰਦਾਰ ਉਮਰਾਓ ਸਿੰਘ ਨੇ ਤਾਈਦ ਕੀਤੀ ਅਤੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਨੇ ਮੰਨ ਲਈ ਅਤੇ ਉਨ੍ਹਾਂ ਨੇ ਇਹ ਸ਼ਰਤ ਤੋੜ ਦਿੱਤੀ। ਇਸ ਤਰ੍ਹਾਂ ਅਸੀਂ 35-40% ਪਿੰਡਾਂ ਨੂੰ ਹੀ ਗਰਾਂਟਾਂ ਭੇਜ ਦਿੱਤੀਆਂ। ਮੇਰੇ ਆਪਣੇ ਹਲਕੇ ਵਿਚ ਪਹਿਲਾਂ ਖਜ਼ਾਨਾ ਮੰਤਰੀ ਸਨ ਸ. ਬਲਵੰਤ ਸਿੰਘ। ਉਹ ਬੜੇ ਸੂਝਵਾਨ ਸਨ ਅਤੇ ਉਹ ਵੀ 40% ਗਰਾਂਟ ਨਹੀਂ ਦੇ ਸਕੇ। ਇਹ ਇਕ ਵਜ੍ਹਾ ਸੀ ਜਿਹੜਾ ਇਹ ਰਾਈਡਰ ਲੱਗਾ ਹੋਇਆ ਸੀ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੰਚਾਇਤਾਂ ਸਨ ਇਹ ਬੜੀ ਥੋੜ੍ਹੀ ਰਕਮ ਅੱਗੇ ਦਿੰਦੀਆਂ ਸਨ। ਬੜੀਆਂ ਸ਼ਿਕਾਇਤਾਂ ਆਉਂਦੀਆਂ ਸਨ। ਕਿ ਫਲਾਣੇ ਅਫਸਰ ਨੇ ਕੁਰੀਤੀ ਕੀਤੀ ਹੈ। ਇਸ ਲਈ ਪੰਚਾਇਤਾਂ ਨੂੰ 5 ਲੱਖ ਰੁਪਏ ਦੇ ਅਖਤਿਆਰ ਦਿੱਤੇ ਗਏ ਤਾਂ ਕਿ ਉਹ ਆਪਣੇ ਆਪ ਇਸ ਨੂੰ ਇਸਤੇਮਾਲ ਕਰ ਸਕਣ। ਗਲੀਆਂ ਨਾਲੀਆਂ ਇਹ ਟੈਕਨੀਕਲ ਕੰਮ ਨਹੀਂ ਸੀ। ਇਸ ਲਈ ਉਨ੍ਹਾਂ ਨੂੰ ਚਾਹੇ ਐਸਟੀਮੇਟ 5 ਲਖ ਦਾ ਜਾਂ 25 ਲੱਖ ਦਾ ਹੋਵੇ। ਉਨ੍ਹਾਂ ਨੂੰ 5-5 ਲੱਖ ਦੀਆਂ ਇਿਸਟਾਲਮੈਂਟਾਂ ਵਿਚ ਰੁਪਿਆ ਦਿੱਤਾ ਗਿਆ। ਕੰਮਿਊਨਿਟੀ ਸੈਂਟਰਾਂ ਦਾ ਮਸਲਾ ਆਇਆ ਸੀ ਜਦੋਂ ਮੈਂ ਇਸ ਮਹਿਕਮੇ ਦਾ ਸੇਵਾਦਾਰ (ਮੰਤਰੀ) ਬਣਿਆ। ਉਸ ਵੇਲੇ ਕਈ ਪੰਚਾਇਤਾਂ ਅਤੇ ਪੰਚਾਇਤ ਸੰਮਤੀਆਂ ਨੇ ਕਿਹਾ ਕਿ ਕੰਮਿਊਨਿਟੀ ਸੈਂਟਰ ਪੰਚਾਇਤੀ ਰਾਜ ਤੋਂ ਪੰਚਾਇਤਾਂ ਨੂੰ ਮਿਲਣੇ ਚਾਹੀਦੇ ਹਨ। ਮੈਂ ਆਉਂਦੇ ਸਾਰ ਹੀ ਇਹ ਜਿਹੜਾ ਸਦਾ ਚਾਰ ਲੱਖ ਜਾਂ ਸਾਢੇ

ਚਾਰ ਸੌ ਤੋਂ ਇਹ ਸਾਰਾ ਐਂਪਟੀਮੇਂਟ ਸੀ ਕਮਿਊਨਿਟੀ ਸੈਂਟਰ ਸਾਰੇ ਦੇ ਸਾਰੇ ਜਿਹੜੀ ਵੀ ਹਾਲਤ ਵਿਚ ਬਣੇ ਸਨ ਜਾਂ ਬਨਣੇ ਸੀ ਉਨ੍ਹਾਂ ਨੂੰ ਇਕ ਫਿਕਸ ਡੇਟ ਦੇ ਕੇ ਉਸ ਤਰੀਕ ਤੋਂ ਪੰਚਾਇਤਾਂ ਦੇ ਹਵਾਲੇ ਕਰ ਦਿੱਤਾ ਅਤੇ ਇਸ ਤਰ੍ਹਾਂ ਪੰਚਾਇਤਾਂ ਦੀ ਮੰਗ ਪੂਰੀ ਕੀਤੀ। ਇਸ ਦਾ ਬੜੀਆਂ ਥਾਵਾਂ ਉਤੇ ਮੇਰਾ ਧੰਨਵਾਦ ਕੀਤਾ ਗਿਆ, ਐਪਰੀਸ਼ਿਏਟ ਕੀਤਾ ਗਿਆ। ਪੰਚਾਇਤ ਸੈਕਟਰੀਆਂ ਦੇ ਬਾਰੇ ਹਾਊਸ ਵਿਚ ਉਸ ਦਿਨ ਬੜੀ ਕੰਟਰੋਵਰਸੀ ਹੋਈ ਸੀ। ਮੈਂ ਹਾਊਸ ਵਿਚ ਉਸ ਬਾਰੇ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਪੰਚਾਇਤ ਸੈਕਟਰੀ ਹਨ ਉਹ ਤਕਰੀਬਨ 5 ਪਿੰਡਾਂ ਦੇ ਰਿਕਾਰਡ ਵਗੈਰਾ ਦੇਖਦੇ ਹਨ। ਤਕਰੀਬਨ ਪੰਜ ਹਜ਼ਾਰ ਪੰਚਾਇਤਾਂ ਵਿਚ ਪੰਜ ਹਜ਼ਾਰ ਸੈਕਟਰੀਆਂ ਦੀਆਂ ਥਾਵਾਂ ਖਾਲੀ ਪਈਆਂ ਸਨ ਅਤੇ ਇਨ੍ਹਾਂ ਪੰਜ ਹਜ਼ਾਰ ਪਿੰਡਾਂ ਦਾ ਕੰਮ ਬਿਲਕੁਲ ਨਹੀਂ ਹੋ ਰਿਹਾ ਸੀ। ਜਿਸ ਕਾਰਨ ਸਾਡਾ 3 ਕਰੋੜ ਰੁਪਏ ਦਾ ਇਕ ਵਾਰ, 8 ਕਰੋੜ ਦਾ ਦੂਜੀ ਵਾਰ ਅਤੇ 14 ਕਰੋੜ ਦਾ ਬਜਟ ਹੁਣ ਲੈਪਸ ਹੋਣ ਵਾਲਾ ਸੀ, ਜੇਕਰ ਅਸੀਂ ਪੰਚਾਇਤ ਸੈਕਟਰੀ ਨਾ ਲਗਾਉਂਦੇ। ਮੈਂ ਇਹ ਵੀ ਦੱਸਣਾ ਹਾਂ ਕਿ ਸਾਡੇ ਮਾਨਯੋਗ ਮੈਂਬਰਾਂ ਜੋ ਨੇ ਇਹ ਦੱਸਿਆ ਕਿ ਇਸ ਵਿਚ ਗਲਤ ਫੇਵਰਟਿਜ਼ਮ ਸ਼ੋਅ ਕੀਤੀ ਗਈ ਸੀ। ਮੈਂ ਹਾਊਸ ਨੂੰ ਐਸ਼ੋਅਰ ਕਰਾਉਂਦਾ ਹਾਂ ਕਿ ਡੀ. ਪੀ. ਸੀ. ਬਣਾ ਦਿਤੀ ਗਈ ਹੈ। ਬਕਾਇਦਾ ਮੁਕੰਮਲ ਤੌਰ ਉਤੇ ਸਿੱਧੀ ਭਰਤੀ ਇਸ ਵਿਚ ਕਰ ਰਹੇ ਹਾਂ। ਜਿਸ ਬੰਦੇ ਨੇ ਕੋਈ ਕੰਸੀਡ੍ਰੇਸ਼ਨ ਦਿੱਤੀ ਹੋਵੇਗੀ ਉਹ ਐਫੀਡੇਵਿਟ ਦੇਣ ਕਿ ਫਲਾਣੇ ਬੰਦੇ ਨੇ ਸਾਨੂੰ ਲਗਾਇਆ ਸੀ। ਅਰਜ਼ੀ ਜੀ ਨੂੰ ਐਸ਼ੋਅਰ ਕਰਾਉਂਦਾ ਹਾਂ ਕਿ ਕੋਈ ਵੀ ਬੰਦਾ, ਮੈਂ ਪਰਸਨਲ ਲੈਵਲ ਤੇ ਵੀ ਤੁਹਾਨੂੰ ਕਿਹਾ, ਐਫੀਡੇਵਿਟ ਦੇਵੇ ਜਿਸ ਵੀ ਅਫਸਰ ਨੂੰ ਚਾਹੁੰਣਗੇ ਉਸ ਦਾ ਇਨਕੁਆਰੀ ਕਰਵਾਂਗੇ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜੋ ਪੰਚਾਇਤੀ ਰਾਜ ਉਤੇ ਕੁਰੱਪਸ਼ਨਿਜ਼ਮ ਹੋਇਆ ਹੈ ਕਿ ਅੱਜ ਤੱਕ ਇਸ ਤੇ ਐਕਸ਼ਨ ਨਹੀਂ ਲਿਆ ਗਿਆ। ਪੰਚਾਇਤੀ ਰਾਜ ਦੇ ਹੈਡ ਆਫ ਦਾ ਡਿਪਾਰਟਮੈਂਟ, ਇੰਚਾਰਜ ਨੂੰ ਸਸਪੈਂਡ ਕਰਕੇ ਉਸ ਦੀ ਵਿਜੀਲੈਂਸ ਇਨਕੁਆਰੀ ਕਰਾਕੇ ਪ੍ਰੀ-ਮੈਚੋਰ ਰਿਟਾਇਰ ਕਰ ਦਿੱਤਾ ਗਿਆ। (ਥੰਪਿੰਗ) ਇਕ ਪੰਚਾਇਤੀ ਰਾਜ ਦਾ ਐਕਸੀਅਨ ਸੀ ਉਸ ਦੀ ਪ੍ਰੀਲਿਮਨਰੀ ਇਨਕੁਆਰੀ ਤੋਂ ਬਾਅਦ ਰੈਗੂਲਰ ਇਨਕੁਆਰੀ ਸ਼ੁਰੂ ਹੈ। ਉਹ ਇਸ 30 ਤਰੀਕ ਤੋਂ ਬਾਈਡਿੰਗ ਕਰ ਦਿੱਤੀ ਹੈ। ਉਸ ਦੀ ਰਿਪੋਰਟ ਜੇਕਰ ਠੀਕ ਨਹੀਂ ਪਾਈ ਗਈ ਤਾਂ ਇਸ ਦੀ ਵੀ ਉਹੀ ਫੇਟ ਹੋਵੇਗੀ। ਦੂਸਰੀ ਗੱਲ ਜਿਹੜੇ ਛੇ ਜੇ. ਈ. ਸਨ ਉਨ੍ਹਾਂ ਦੀ ਵਿਜੀਲੈਂਸ ਇਨਕੁਆਰੀ ਚੱਲ ਰਹੀ ਹੈ। ਸਪੀਕਰ ਸਾਹਿਬ, ਅੱਜ ਤਾਈਂ ਇੰਨਾ ਸਖਤ ਐਕਸ਼ਨ ਕਿਸੇ ਵੀ ਡਿਪਾਰਟਮੈਂਟ ਵਿਚ ਨਹੀਂ ਲਿਆ ਗਿਆ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਸ਼ਾਮ-ਲਾਟ ਦਾ ਮਸਲਾ ਉਠਿਆ ਹੈ ਉਸ ਤੇ ਵੀ ਅਸੀਂ ਮੀਟਿੰਗ ਬੁੱਧਵਾਰ ਨੂੰ ਕੀਤੀ ਸੀ। ਸੈਕਟਰੀ ਸਾਹਿਬ, ਡਾਇਰੈਕਟਰ ਸਾਹਿਬ ਅਤੇ ਸਾਰੇ ਮਹਿਕਮੇ ਦੇ ਹੋਰ ਅਫਸਰ ਸਾਹਿਬਾਨ ਉਥੇ ਸੀ। ਅਸੀਂ ਇਹ ਫੈਸਲਾ ਕੀਤਾ ਕਿ ਅਸੀਂ ਬੜੇ ਸਖਤ ਕਦਮ ਚੁੱਕ ਰਹੇ ਹਾਂ ਅਤੇ ਅਸੀਂ ਸਰਪੰਚਾਂ ਨੂੰ ਹੋਰ ਰਿਸਪਾਂਸੀਬਲ ਬਣਾ ਰਹੇ ਹਾਂ। ਇਕ ਗੱਲ ਮੈਂ ਹੋਰ ਇਹ ਦੱਸਣਾ ਚਾਹੁੰਦਾ ਹਾਂ ਕਿ ਦਫਾ 42 ਵਿਚ ਅਸੀਂ ਇਹ ਮੈਨਡੇਟਰੀ ਕਰਨ ਲਗੇ ਹਾਂ, ਆਫਟਰ ਟੇਕਿੰਗ ਦਾ ਲੀਗਲ ਓਪੀਨੀਅਨ, ਕਿ ਕੋਈ ਵੀ ਕੇਸ ਜੇ ਪੰਚਾਇਤ ਹਾਰ ਜਾਵੇ ਤਾਂ ਉਸ ਨੂੰ ਹਾਈ

[ਰਾਜ ਮੰਤਰੀ, ਪੇਂਡੂ ਵਿਕਾਸ ਤੇ ਪੰਚਾਇਤਾਂ]
ਕੋਰਟ ਤੱਕ ਲੈ ਜਾਣਾ ਚਾਹੀਦਾ ਹੈ ਤਾਂ ਕਿ ਜੇ ਕੋਈ ਕਮੀ ਰਹੀ ਗਈ ਹੈ, ਕਿਸੇ ਵਲੋਂ ਵੀ ਤਾਂ ਉਹ ਅਗਲੀ ਸਟੇਜ ਤੇ ਜਾਕੇ ਠੀਕ ਹੋ ਜਾਵੇਗੀ ਅਤੇ ਕੋਈ ਵੀ ਪਰਸਨਲ ਆਪਣਾ ਫਾਇਦਾ ਨਹੀਂ ਲੈ ਸਕੇਗਾ।

ਇਸ ਤੋਂ ਅੱਗੇ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਇਕ ਕੋਆਰਡੀਨੇਸ਼ਨ ਕਮੇਟੀ ਬਣਾ ਰਹੇ ਹਾਂ ਉਹ ਜਿੰਨੇ ਵੀ ਕੇਸ ਹਾਰ ਜਾਂਦੇ ਹਾਂ ਉਨ੍ਹਾਂ ਦੀ ਸਟੱਡੀ ਕਰੇਗੀ ਪੈਰਵੀ ਕਰੇਗੀ ਤਾਕਿ ਜੇ ਕਿਤੇ ਕੋਈ ਖਾਮੀ ਰਹਿ ਗਈ ਹੈ ਤਾਂ ਉਹ ਪੂਰੀ ਕੀਤੀ ਜਾ ਸਕੇ। ਫਿਰ ਕੰਪਨਸੇਸ਼ਨ ਦੇ ਬਾਰੇ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਉਹ ਵੀ ਦਫਾ 42 ਦੇ ਵਿਚ ਹੀ ਆਉਂਦੀ ਹੈ ਕਿ ਇਹ ਤਾਂ ਠੀਕ ਹੈ ਕਿ ਜੇ ਕੋਈ ਡਿਸਪੈਂਸਰੀ ਜਾਂ ਸਕੂਲ ਖੋਲਣਾ ਹੋਵੇ ਤਾਂ ਪੰਚਾਇਤ ਦੀ ਜ਼ਮੀਨ ਦਿੱਤੀ ਜਾ ਸਕਦੀ ਹੈ ਪਰ ਜੇ ਕਿਤੇ ਕੋਈ ਇਲੈਕਟ੍ਰਿਸਿਟੀ ਦਾ ਗਰਿਡ ਬਣਨਾ ਹੈ ਅਤੇ ਉਸ ਵਾਸਤੇ 5-6 ਏਕੜ ਜ਼ਮੀਨ ਚਾਹੀਦੀ ਹੈ ਜਾਂ ਮੰਡੀ ਬੋਰਡ ਨੇ ਜ਼ਮੀਨ ਲੈਣੀ ਹੈ ਤਾਂ ਉਸ ਨੂੰ ਇਹ ਜ਼ਮੀਨ ਫਰੀ ਨਹੀਂ ਮਿਲਣੀ ਚਾਹੀਦੀ। ਕਿਉਂਕਿ ਇਹ ਕਮਰਸ਼ੀਅਲ ਅਦਾਰੇ ਹਨ ਅਤੇ ਅਗਰ ਇਹ ਪੰਚਾਇਤ ਨੂੰ ਕੁਝ ਲੱਖ ਰੁਪਿਆ ਦੇ ਦੇਣਗੇ ਤਾਂ ਇਨ੍ਹਾਂ ਨੂੰ ਵੀ ਕੋਈ ਫਰਕ ਨਹੀਂ ਪੈਂਦਾ। ਮੰਡੀ ਬੋਰਡ ਵਾਲੇ ਇਕ ਤਾਂ ਸਾਡੇ ਹੀ ਪਿੰਡਾਂ ਦੀ ਸਾਰੀ ਫਸਲ ਲੈ ਜਾਂਦੇ ਹਨ ਅਤੇ ਉਸ ਤੋਂ ਹੀ ਕਮਾਈ ਕਰਦੇ ਹਨ ਅਤੇ ਨਾਲ ਹੀ ਕਈ ਏਕੜ ਜ਼ਮੀਨ ਲੈ ਲੈਂਦੇ ਹਨ। ਇਸ ਲਈ ਅਸੀਂ ਚਾਹੁੰਦੇ ਹਾਂ ਕਿ ਆਉਣ ਵਾਲੇ ਸਮੇਂ ਵਿਚ ਉਹ ਇਹ ਜ਼ਮੀਨ ਲੈਣ ਵਾਸਤੇ ਪੰਚਾਇਤਾਂ ਨੂੰ ਕੁਝ ਪੈਸਾ ਜਮ੍ਹਾਂ ਕਰਾਏ।

ਇਸ ਤੋਂ ਅੱਗੇ ਮੈਂ ਪਰਚੇਜ਼ ਟੈਕਸ ਬਾਰੇ ਵੀ ਜ਼ਰੂਰ ਕਹਿਣਾ ਚਾਹੁੰਦਾ ਹਾਂ। ਜਿਹੜੀ ਵੀ ਪੰਚਾਇਤਾਂ ਦੀ ਜਿਣਸ ਬਾਹਰ ਜਾਂਦੀ ਹੈ, ਠੀਕ ਹੈ ਇਸ ਵਿਚ ਕਈ ਕਮੀਆਂ ਰਹਿ ਜਾਂਦੀਆਂ ਹਨ, ਪਰ ਹੁਣ ਅਸੀਂ ਇਹ ਸਲਾਹ ਦੇਵਾਂਗੇ ਕਿ ਇਸ ਤਰ੍ਹਾਂ ਦੀ ਜਿਹੜੀ ਇਨਕਮ ਹੈ, ਜਿਹੜਾ ਪਰਚੇਜ਼ ਟੈਕਸ ਲਗਦਾ ਹੈ ਉਸ ਦਾ 70-80% ਹਿੱਸਾ ਪਿੰਡ ਦੀ ਪੰਚਾਇਤ ਨੂੰ ਮਿਲਣਾ ਚਾਹੀਦਾ ਹੈ ਅਤੇ ਇਹ ਉਹ ਪੈਸਾ ਹੈ ਜਿਹੜਾ ਸਟੇਟ ਤੋਂ ਬਾਹਰ ਹੋਰ ਸਟੇਟਾਂ ਤੋਂ ਸਾਨੂੰ ਮਿਲਣਾ ਹੈ। ਜਿਹੜੀ ਜਿਣਸ ਸਾਡੀ ਬਾਹਰ ਜੋ ਸਟੇਟਸ ਨੂੰ ਜਾਂਦੀ ਹੈ ਉਸ ਤੋਂ ਇਹ ਪੈਸਾ ਆਉਣਾ ਹੈ। ਇਸ ਲਈ ਅਸੀਂ ਚਾਹੁੰਦੇ ਹਾਂ ਕਿ ਜੇ ਉਹ ਪੈਸਾ ਪੰਚਾਇਤਾਂ ਨੂੰ ਮਿਲੇਗਾ ਤਾਂ ਇਸ ਨਾਲ ਉਨ੍ਹਾਂ ਪਿੰਡਾਂ ਦੀ ਡਿਵੈਲਪਮੈਂਟ ਜ਼ਿਆਦਾ ਹੋਵੇਗੀ।

ਇਸ ਤੋਂ ਅੱਗੇ ਮੈਂ ਹਾਊਸ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ 740 ਕਰੋੜ ਰੁਪਿਆ ਅਸੀਂ ਉਨਤ ਗ੍ਰਾਮ ਸਕੀਮ ਅਧੀਨ ਰਖਿਆ ਸੀ ਉਸ ਵਿਚ 550 ਕਰੋੜ ਦੇ ਕਰੀਬ ਖਰਚਿਆ ਜਾ ਚੁੱਕਾ ਹੈ ਅਤੇ ਜੇ ਇਸੇ ਰਫਤਾਰ ਨਾਲ ਚਲਦੇ ਰਹੇ ਤਾਂ ਆਉਣ ਵਾਲੇ ਸਮੇਂ ਵਿਚ ਇਹ ਪੈਸਾ ਵੀ ਖਰਚ ਕੇ ਪਿੰਡਾਂ ਦੀਆਂ ਨਾਲੀਆਂ ਅਤੇ ਗਲੀਆਂ ਸਾਰੀਆਂ ਹੀ ਪੱਕੀਆਂ ਹੋ ਜਾਣਗੀਆਂ।

ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਜੁਆਇੰਟ ਡਿਵੈਲਪਮੈਂਟ ਕਮਿਸ਼ਨਰ ਦੇ

ਥਲੇ ਜਿਹੜੀ ਲੋਨ ਡਿਸਬਰਸਮੈਂਟ ਦੀ ਸਕੀਮ ਆਉਂਦੀ ਹੈ ਉਸ ਦੀ ਵੀ ਰਫਤਾਰ ਵਧਾਈ ਗਈ ਹੈ । ਹੁਣ ਵੀ ਇਹ ਲੋਨ ਡਿਸਬਰਸਮੈਂਟ ਸਭ ਤੋਂ ਜ਼ਿਆਦਾ ਪੰਜਾਬ ਦੇ ਪਿੰਡਾਂ ਵਿਚ ਕੀਤੀ ਜਾ ਰਹੀ ਹੈ । ਇਸ ਦਾ ਇਹ ਫਾਇਦਾ ਹੁੰਦਾ ਹੈ ਕਿ ਜਿੰਨਾ ਵੀ ਪੈਸਾ ਲੋਨ ਡਿਸਬਰਸਮੈਂਟ ਤੇ ਦਿੱਤਾ ਜਾਂਦਾ ਹੈ ਉਹ ਸੈਂਟਰ ਤੋਂ ਸਾਨੂੰ ਗਰਾਂਟ ਆਉਂਦੀ ਹੈ ।

ਬਾਕੀ ਜੋ ਸਾਡੇ ਇਕ ਮੈਂਬਰ ਸਾਹਿਬ ਨੇ ਬਟਾਲੇ ਦੇ ਸਰਪੰਚ ਬਾਰੇ ਗੱਲ ਕੀਤੀ ਹੈ ਉਸ ਬਾਰੇ ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਉਸ ਨੂੰ ਸਸਪੈਂਡ ਕਰ ਦਿੱਤਾ ਗਿਆ ਹੈ । ਜਿਹੜਾ ਇਨ੍ਹਾਂ ਨੇ ਕੇਸ ਦਾ ਰੈਫਰੈਂਸ ਇਥੇ ਦਿੱਤਾ ਸੀ ਉਸ ਬਾਰ ਮੈਂ ਦੱਸ ਦਿੰਦਾ ਹਾਂ ਕਿ ਹਾਈ ਕੋਰਟ ਦੇ ਵਿਚੋਂ ਉਹ ਕੇਸ ਕੁਐਸ਼ ਹੋ ਗਿਆ ਹੈ ਅਤੇ ਉਸ ਦੇ ਖਿਲਾਫ ਇਨਕੁਆਇਰੀ ਚਲ ਰਹੀ ਹੈ ਅਤੇ ਅਗਰ ਚੀਜ਼ ਸਾਬਿਤ ਹੋ ਗਈ ਤਾ ਉਸ ਨੂੰ ਡਿਸਮਿਸ ਕੀਤਾ ਜਾਵੇਗਾ । ਪੰਚਾਇਤਾਂ ਦੀ ਡਿਵੈਲਪਮੈਂਟ ਕਰਦੇ ਹੋਏ ਕੋਈ ਮੇਰੇ ਕੋਲੋਂ ਗਲਤੀ ਹੋ ਗਈ ਹੋਵੇ ਤਾਂ ਉਸ ਦਾ ਮੈਂ ਦੇਣਦਾਰ ਹਾਂ । ਮੈਂ ਹਾਊਸ ਦਾ ਦਾਸ ਹਾਂ ਤੁਸੀਂ ਮੇਰੇ ਬਾਰੇ ਮੁਨਾਸਬ ਸਮਝਦੇ ਹੋ ਤਾਂ ਇਨਕੁਆਇਰੀ ਕਰਵਾ ਸਕਦੇ ਹੋ । ਅਰਸ਼ੀ ਸਾਹਿਬ, ਅਗਰ ਕਿਸੇ ਨੇ ਗਲਤੀ ਕੀਤੀ ਹੈ ਜਾਂ ਗੁਨਾਹ ਕੀਤਾ ਹੈ, ਤੁਸੀਂ ਸਾਨੂੰ ਐਫੀਡੈਵਿਟ ਦਿਓ ਅਸੀਂ ਉਸ ਦੀ ਇਨਕੁਆਇਰੀ ਕਰਾਵਾਂਗੇ । ਸਾਡਾ ਕੋਈ ਮਨਿਸਟਰ ਉਸ ਨੂੰ ਸ਼ੀਲਡ ਨਹੀਂ ਕਰੇਗਾ । ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਅੱਜ ਜਵਾਬ ਦੇਣ ਦਾ ਮੌਕਾ ਦਿੱਤਾ ਹੈ । ਬਰਾੜ ਸਾਹਿਬ ਅਤੇ ਡਾਕਟਰ ਕੇਵਲ ਕ੍ਰਿਸ਼ਨ ਜੀ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਪੰਜਾਬ ਦੇ ਵਿਚ ਤਰੱਕੀ ਕੀਤੀ ਹੈ ਅਤੇ ਪੰਜਾਬ ਫਾਈਨੈਂਸ ਕਮਿਸ਼ਨ ਦੀ ਰਿਪੋਰਟ ਇਥੇ ਪੇਸ਼ ਕੀਤੀ ਹੈ । ਇਸ ਫਾਈਨੈਂਸ ਕਮਿਸ਼ਨ ਦੇ ਰਾਹੀਂ ਪੰਜਾਬ ਦੇ ਵਿਚ ਡੀਸੈਂਟਰਲਾਈਜ਼ੇਸ਼ਨ ਆਫ ਪਾਵਰਜ਼ ਹੋਵੇਗੀ ਅਤੇ ਵੱਧ ਤੋਂ ਵੱਧ ਸੁਪਰਵੀਜ਼ਨ ਹੋ ਸਕੇਗੀ ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਕ ਕਲੈਰੀਫੀਕੇਸ਼ਨ ਲੈਣਾ ਚਾਹੁੰਦਾ ਹਾਂ ਕਿ ਸਾਡੇ ਬਟਾਲੇ ਦੇ ਵਿਚ ਸਪੋਰਟਸ ਮਨਿਸਟਰੀ ਨੇ ਸਟੇਡੀਅਮ ਦੇ ਲਈ ਪਿੰਡ ਦੀ ਜ਼ਮੀਨ ਲਈ ਹੋਈ ਹੈ । ਉਸ ਦੀ ਕਲੀਅਰੈਂਸ ਹਾਲੇ ਤੱਕ ਨਹੀਂ ਹੋਈ । ਇਸ ਬਾਰੇ ਮੈਨੂੰ ਦਸਿਆ ਜਾਵੇ ।

**Mr. Speaker** : No discussion please.

**ਸ਼੍ਰੀ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਕ ਕਲੈਰੀਫੀਕੇਸ਼ਨ ਲੈਣਾ ਚਾਹੁੰਦਾ ਹਾਂ । ਪਹਿਲੇ ਤਾਂ ਮੈਂ ਮਨਿਸਟਰ ਸਾਹਿਬ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਬਹੁਤ ਸਾਰੀਆਂ ਗੱਲ ਮੇਰੀਆਂ ਕਵਰ ਕਰ ਦਿੱਤੀਆਂ ਹਨ । ਜਿਹੜੀਆਂ ਕਮਿਊਨਿਟੀ ਸੈਂਟਰ ਬਨਾਉਣ ਲਈ 5 ਲੱਖ ਰੁਪਏ ਦੀਆਂ ਗਰਾਂਟਾਂ ਪਿੰਡਾਂ ਦੀਆਂ ਪੰਚਾਇਤਾਂ ਨੂੰ ਦਿੱਤੀਆਂ ਗਈਆਂ ਸਨ ਪਰ ਪੈਸਾ ਥੋੜ੍ਹਾ ਹੋਣ ਕਰਕੇ ਬਹੁਤ ਸਾਰੇ ਕਮਿਊਨਿਟੀ ਸੈਂਟਰ ਇਨਕੰਪਲੀਟ ਪਏ ਹੋਏ ਹਨ । ਉਨ੍ਹਾਂ ਪੰਚਾਇਤਾਂ ਨੂੰ ਮਹਿਕਮਾ ਹੋਰ

[ਸ਼੍ਰੀ ਰਮੇਸ਼ ਦੱਤ ਸ਼ਰਮਾ]

ਪੈਸਾ ਦੇ ਨਹੀਂ ਰਿਹਾ ਜਿਸ ਕਰਕੇ ਇਨਕੰਪਲੀਟ ਪਈਆਂ ਹਨ ਸਰਕਾਰ ਇਨ੍ਹਾਂ ਪੰਚਾਇਤਾਂ ਨੂੰ ਪੈਸਾ ਦੇ ਕੇ ਇਨ੍ਹਾਂ ਕਮਿਊਨਟੀ ਸੈਂਟਰ ਨੂੰ ਕੰਪਲੀਟ ਕਰਵਾ ਦੇਵੇ । ਕੀ ਮਨਿਸਟਰ ਸਾਹਿਬ ਇਸ ਦਾ ਆਸ਼ਵਾਸਨ ਹਾਊਸ ਦੇ ਵਿਚ ਦੇਣ ਲਈ ਤਿਆਰ ਹਨ ਕਿ ਮਹਿਕਮੇ ਵਾਲੇ ਇਨਕੰਪਲੀਟ ਕਮਿਊਨਟੀ ਸੈਂਟਰਾਂ ਨੂੰ ਕੰਪਲੀਟ ਕਰਨ ਲਈ ਪੈਸੇ ਦੇ ਦੇਣਗੇ ਤਾਂਕਿ ਪਿੰਡ ਦੇ ਲੋਕ ਉਨ੍ਹਾਂ ਕਮਿਊਨਟੀ ਸੈਂਟਰਾਂ ਨੂੰ ਯੂਜ਼ ਕਰ ਸਕਣ ।

**ਸ੍ਰੀ ਸਪੀਕਰ** : ਇਸੇ ਤਰ੍ਹਾਂ ਹੀ ਪ੍ਰੇਮ ਨਾਲ ਜਵਾਬ ਦੇਣਾ ਕਿਉਂਕਿ ਅੱਜ ਆਖਰੀ ਜਵਾਬ ਹੋਣਾ ਹੈ ।

**ਰਾਜ ਮੰਤਰੀ** (ਪੇਂਡੂ ਵਿਕਾਸ ਅਤੇ ਪੰਚਾਇਤਾਂ) : ਸਪੀਕਰ ਸਾਹਿਬ, ਇਹ ਠੀਕ ਹੈ ਕਿ ਅਸੀਂ ਇਨ੍ਹਾਂ ਕਮਿਊਨਟੀ ਸੈਂਟਰਾ ਨੂੰ ਬਨਾਉਣ ਲਈ ਪੈਸਾ ਪੰਚਾਇਤਾਂ ਨੂੰ ਦੇ ਦਿੱਤਾ ਜਿਹੜਾ ਪਹਿਲੇ ਮਹਿਕਮਾ ਖੁਦ ਖਰਚ ਕਰਦਾ ਸੀ ਔਰ ਇਹ ਪੰਚਾਇਤਾਂ ਦੀ ਡੀਮਾਂਡ ਉੱਤੇ ਹੀ ਕੰਮ ਪੰਚਾਇਤਾਂ ਦੇ ਸਪੁਰਦ ਕੀਤਾ ਗਿਆ ਸੀ । ਫੇਰ ਇਸ ਦੇ ਵਿਚ ਕੁਝ ਤਕਲੀਫਾਂ ਆਈਆਂ । ਕਈ ਪੰਚਾਇਤਾਂ ਨੇ ਆਪਣਾ ਕੰਮ ਪੂਰਾ ਕਰ ਲਿਆ ਅਤੇ ਕਈ ਪੰਚਾਇਤਾਂ ਕਮਿਊਨਟੀ ਸੈਂਟਰ ਕੰਪਲੀਟ ਨਹੀਂ ਕਰ ਸਕੀਆਂ ਜਿਸ ਕਰਕੇ ਇਸ ਵਿਚ ਮਹਿਕਮਾ ਅਤੇ ਪੰਚਾਇਤਾਂ ਦੀ ਟੱਸਲ ਸ਼ੁਰੂ ਹੋ ਗਈ ਸੀ । ਫੇਰ ਜਦੋਂ ਮੈਂ ਟੇਕਓਵਰ ਕੀਤਾ ਤਾਂ ਇਨ੍ਹਾਂ ਨੂੰ ਸੈਟਸਫਾਈ ਕਰਨ ਲਈ ਮੈਂ ਇਕ ਨੋਟ ਬਣਾ ਕੇ ਭੇਜਿਆ ਸੀ ਕਿ ਜਿਨ੍ਹਾਂ ਪੰਚਾਇਤਾਂ ਨੇ ਕੰਮ ਜ਼ਿਆਦਾ ਕਰ ਲਿਆ ਹੈ ਉਹ ਇਕ ਅੱਛੀ ਪੰਚਾਇਤ ਦੀ ਨਿਸ਼ਾਨੀ ਹੈ ਅਤੇ ਜਿਹੜੀਆਂ ਪੰਚਾਇਤਾਂ ਫੰਡਜ਼ ਦੀ ਕਮੀ ਕਰਕੇ ਕਮਿਊਨਟੀ ਸੈਂਟਰ ਦਾ ਕੰਮ ਘੱਟ ਕਰ ਸਕੀਆਂ ਹਨ ਉਨ੍ਹਾਂ ਨੂੰ ਇਕ ਆਪਸ਼ਨ ਦਿੱਤੀ ਗਈ ਸੀ ਕਿ ਉਹ ਮਹਿਕਮੇ ਤੋਂ ਕੰਮ ਕੰਪਲੀਟ ਕਰਵਾਉਣ ਲਈ ਪ੍ਰੋਵੀਜ਼ਨ ਕਰਵਾ ਲੈਣ ।

**ਸ੍ਰੀ ਸਪੀਕਰ** : ਡਾਕਟਰ ਰਮੇਸ਼ ਦੱਤ ਸ਼ਰਮਾ ਨੂੰ ਚਾਹੀਦਾ ਹੈ ਕਿ ਉਹ ਮਨਿਸਟਰ ਸਾਹਿਬ ਨੂੰ ਆਪਣੇ ਪਿੰਡ ਇਨਵਾਈਟ ਕਰਨ ਅਤੇ ਕੰਮ ਕਰਵਾ ਲੈਣ ।

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ) : ਮਾਨਯੋਗ ਸਪੀਕਰ ਸਾਹਿਬ, ਅੱਜ ਫਾਈਨਾਂਸ ਕਮਿਸ਼ਨ ਦੀ ਪਹਿਲੀ ਰਿਪੋਰਟ ਤੇ ਬਹਿਸ ਹੋਈ ਹੈ ਔਰ ਮਾਨਯੋਗ ਮੈਂਬਰਾਂ ਨੇ ਬਹੁਤ ਦਿਲਚਸਪੀ ਨਾਲ ਹਿੱਸਾ ਲਿਆ ਹੈ ਔਰ ਤੁਸੀਂ ਵੀ ਖੁਲ੍ਹਦਿਲੀ ਨਾਲ ਵਕਤ ਦਿੱਤਾ ਹੈ । ਪੰਜਾਬ ਦੀ ਕੁਲ ਵਸੋਂ ਦਾ 30% ਹਿੱਸਾ ਸ਼ਹਿਰਾਂ ਵਿਚ ਅਤੇ 70% ਹਿੱਸਾ ਪਿੰਡਾਂ ਵਿਚ ਹੈ । ਇਹ ਅਧਿਕਾਰ ਉਨ੍ਹਾਂ ਨੂੰ ਮਿਲਣਗੇ ਜਿਨ੍ਹਾਂ ਨੂੰ ਅਸੀਂ ਲੋਕਲ ਸੈਲਫ ਗੌਰਮਿੰਟ ਕਹਿੰਦੇ ਹਾਂ । ਉਹ ਲੋਕਾਂ ਦੇ ਚੁਣੇ ਹੋਏ ਪ੍ਰਤੀਨਿਧ ਹੋਣਗੇ । ਉਨ੍ਹਾਂ ਨੂੰ ਮਾਲੀ ਅਧਿਕਾਰ ਮਿਲਣਗੇ । ਉਨ੍ਹਾਂ ਨੂੰ ਪ੍ਰਸ਼ਾਸਨਿਕ ਅਧਿਕਾਰ ਮਿਲਣਗੇ । ਉਨ੍ਹਾਂ ਨੂੰ ਦੇਖਭਾਲ ਦੇ ਅਧਿਕਾਰ ਮਿਲਣਗੇ । ਇਹ ਸਾਰਾ ਕੁਝ ਕੰਸਟੀਚਿਊਸ਼ਨਲ ਅਮੈਂਡਮੈਂਟ 73-74 ਵੀ ਇਸੇ ਹੀ ਸਦਨ ਨੇ 1994 ਵਿਚ ਪਾਸ ਕੀਤੀ ਸੀ । ਉਸ ਕੰਸਟੀਚਿਊਸ਼ਨਲ ਅਮੈਂਡਮੈਂਟ ਦੇ ਮੁਤਾਬਿਕ ਹੀ ਇਹ ਜ਼ਰੂਰੀ ਸੀ ਕਿ ਫਾਈਨਾਂਸ ਕਮਿਸ਼ਨ ਦੀ ਨਿਯੁਕਤੀ ਹੋਵੇ । ਇਹ ਨਿਯੁਕਤੀ ਬਹੁਤ ਜ਼ਰੂਰੀ ਸੀ । ਇਹ ਪੰਜਾਬ ਹੀ

ਸੀ । ਜਿਸ ਨੇ ਅਮੈਂਡਮੈਂਟਾਂ ਪਾਸ ਹੋਣ ਤੋਂ ਬਾਅਦ 22 ਅਪਰੈਲ, 1994 ਨੂੰ ਫਾਈਨਾਂਸ ਕਮਿਸ਼ਨ ਨੂੰ ਕੰਸਟੀਚਿਊਟ ਕੀਤਾ । ਬੜੇ ਸਿਆਣੇ ਆਈ. ਏ ਐਸ. ਰਿਟਾਇਰਡ ਅਫਸਰ ਸ੍ਰੀ ਜੇ. ਪੀ. ਗੁਪਤਾ ਨੂੰ ਚੇਅਰਮੈਨ ਬਣਾਇਆ । ਕਮਿਸ਼ਨ ਨੇ ਮਿਊਂਸਪੈਲਟੀਆਂ, ਬਲਾਕ ਸੰਮਤੀਆਂ, ਅਤੇ ਰੂਰਲ ਏਰੀਆ ਵਿਚ ਜਾਕੇ ਸਾਰਿਆਂ ਦੇ ਵਿਊਜ਼ ਇਕਠੇ ਕੀਤੇ ਅਤੇ ਇਸ ਪ੍ਰੋਸੀਜਰ ਨੂੰ 1 ਸਾਲ 8 ਮਹੀਨੇ ਲਗੇ । ਉਨ੍ਹਾਂ ਨੇ ਆਪਣੀ ਰਿਪੋਰਟ 31 ਦਸੰਬਰ, 1995 ਨੂੰ ਦੇ ਦਿਤੀ ਸੀ । ਜਦੋਂ 1996 ਵਿਚ ਬਜਟ ਸੈਸ਼ਨ ਹੋਇਆ ਤਾਂ ਮੈਂਬਰ ਸਾਹਿਬਾਨ ਵਲੋਂ ਖਾਹਿਸ਼ ਜਾਹਰ ਕੀਤੀ ਗਈ ਕਿ ਇਸੇ ਬਜਟ ਸੈਸ਼ਨ ਵਿਚ ਕਮਿਸ਼ਨ ਦੀਆਂ ਰਿਕੁਮੈਂਡੇਸ਼ਨਜ਼ ਨੂੰ ਡਿਸਕਸ ਕੀਤਾ ਜਾਏ । ਸਪੀਕਰ ਸਾਹਿਬ, ਇਹ ਬਹੁਤ ਜ਼ਰੂਰੀ ਹੈ ਕਿ ਜਿਸ ਵੇਲੇ ਕਮਿਸ਼ਨ ਦੀਆਂ ਰਿਕੁਮੈਂਡੇਸ਼ਨਜ਼ ਹੋਣ ਤਾਂ ਕਨਸਰਨਡ ਡਿਪਾਰਟਮੈਂਟ ਦੇ ਅਫਸਰ ਉਸ ਨੂੰ ਚੰਗੀ ਤਰ੍ਹਾਂ ਦੇਖਣ ਅਤੇ ਦੇਖਣ ਤੋਂ ਬਾਅਦ ਉਹ ਆਪਣੇ ਵਿਊ ਪੁਆਇੰਟ ਦਿੰਦੇ ਹਨ । ਤਕਰੀਬਨ ਰਿਕੁਮੈਂਡੇਸ਼ਨਾਂ ਤੋਂ ਬਾਅਦ ਸਾਰੇ ਹੀ ਮਹਿਕਮਿਆਂ ਨੇ ਆਪਣੇ ਆਪਣੇ ਮਸ਼ਵਰੇ ਅਤੇ ਸਲਾਹ ਦਿਤੀ । ਇਸ ਤੇ ਕੁਝ ਸਮਾਂ ਲਗਣ ਤੋਂ ਬਾਅਦ ਪੰਜਾਬ ਦੀ ਕੈਬਨਿਟ ਨੇ ਇਸ ਤੇ ਵਿਚਾਰ ਕੀਤਾ । ਸਪੀਕਰ ਸਾਹਿਬ, ਵਿਚਾਰ ਕਰਨ ਤੋਂ ਬਾਅਦ ਇਹ ਓਬਲੀਗੇਟਰੀ ਹੋ ਜਾਂਦਾ ਹੈ ਕਿ ਇਸ ਨੂੰ ਸਦਨ ਦੀ ਮੇਜ਼ ਤੇ ਰਖਿਆ ਜਾਵੇ। ਇਸ ਸਾਰੇ ਪ੍ਰੋਸੀਜ਼ਰ ਨੂੰ ਕਰਨ ਲਈ ਟਾਈਮ ਲਗਾ ਹੈ । ਸਪੀਕਰ ਸਾਹਿਬ, ਹਿੰਦੁਸਤਾਨ ਦੀਆਂ ਸਾਰੀਆਂ ਸਟੇਟਾਂ ਵਿਚੋਂ ਪੰਜਾਬ ਇਕ ਪਹਿਲੀ ਸਟੇਟ ਹੈ ਜਿਸ ਨੇ ਕਮਿਸ਼ਨ ਦੀਆਂ ਰਿਕੁਮੈਂਡੇਸ਼ਨਾ ਨੂੰ ਸਦਨ ਦੀ ਮੇਜ਼ ਤੇ ਰਖਿਆ ਹੈ ਅਤੇ ਆਪਣੇ ਵਿਊ ਪੁਆਇੰਟਸ ਦਿੱਤੇ ਹਨ । (ਥੰਪਿਗ) ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਇਹ ਦਸਣਾ ਚਾਹਵਾਂਗਾ ਕਿ ਪ੍ਰਿੰਸੀਪਲ ਦੇ ਤੌਰ ਤੇ ਜੋ ਰਿਕੁਮੈਂਡੇਸ਼ਨਾਂ ਹਨ । ਉਨ੍ਹਾਂ ਦੇ 4–5 ਪ੍ਰਿੰਸੀਪਲ ਹਨ ਜਿਨ੍ਹਾਂ ਦਾ ਮੁਨਅਸਰ ਹੈ, ਉਨ੍ਹਾਂ ਵਿਚੋਂ ਪਹਿਲਾ ਪ੍ਰਿੰਸੀਪਲ ਹੈ ਡੈਵੋਲਿਊਸ਼ਨ ਆਫ ਸਟੇਟ ਫੰਡਜ਼ । ਸਾਡੇ ਜਿਹੜੇ ਐਕਸ ਚੇਕਰ ਦੇ ਪੰਜਾਬ ਗੌਰਮਿੰਟ ਦੇ ਜੋ ਫੰਡਜ਼ ਹਨ ਉਨ੍ਹਾਂ ਦੀ ਡੈਵੋਲਿਊਸ਼ਨ ਕਰਕੇ ਉਨ੍ਹਾਂ ਦੀ ਪਰਸੈਂਟੇਜ਼ ਲੋਕਲ ਬਾਡੀਜ਼ ਨੂੰ, ਮਿਊਂਸਪੈਲਟੀਆਂ ਨੂੰ, ਬਲਾਕ ਸੰਮਤੀਆਂ ਨੂੰ ਅਤੇ ਪੰਚਾਇਤਾਂ ਨੂੰ ਦੇਵਾਂਗੇ । ਫਸਟ ਪੰਜਾਬ ਫਾਈਨਾਂਸ ਕਮਿਸ਼ਨ ਨੇ 20% ਹਿਸਾ ਦੇਣ ਲਈ ਆਪਣੀ ਰਿਪੋਰਟ ਵਿਚ ਵੀ ਲਿਖਿਆ ਹੈ । ਫਾਈਨਾਂਸ ਕਮਿਸ਼ਨ ਦੀ ਪਹਿਲੀ ਰਿਕੁਮੈਂਡੇਸ਼ਨ ਨੂੰ ਸਵੀਕਾਰ ਕੀਤਾ ਗਿਆ ਹੈ । (ਥੰਪਿੰਗ) ਸਟੇਟ ਐਕਸਚੇਕਰ ਦਾ ਪੈਸਾ ਅਸੀਂ ਲੋਕਲ ਬਾਡੀਜ਼ ਨੂੰ ਦੇਵਾਂਗੇ ।

ਦੂਸਰੇ ਨੰਬਰ ਤੇ ਹੈ ਕਿ ਗਰਾਂਟ ਦੇ ਤੌਰ ਤੇ ਇਹ ਹਿੱਸੇ ਤੋਂ ਇਲਾਵਾ ਜਿਹੜਾ 20% ਹਿੱਸਾ ਦੇਣਾ ਹੈ, ਗਰਾਂਟਸ ਵੀ ਦਿਤੀਆਂ ਜਾਣ ਕਿਉਂਕਿ ਹੁਣ ਵੀ ਅਸੀਂ ਮਿਊਂਸਪੈਲਟੀਆਂ ਨੂੰ ਗਰਾਂਟਾਂ ਦਿੰਦੇ ਹਾਂ । ਪਿੰਡਾਂ ਵਿਚ ਵੀ ਗਰਾਂਟਸ ਦਿੰਦੇ ਹਾਂ, ਜਿਸ ਦੇ ਨਾਲ ਗਲੀਆਂ ਬਣਦੀਆਂ ਹਨ, ਨਾਲੀਆਂ ਅਤੇ ਫਿਰਨੀਆਂ ਬਣਦੀਆਂ ਹਨ, ਸੜਕਾਂ ਬਣਦੀਆਂ ਹਨ । ਸੋ, ਜੋ ਪੈਸਾ ਦਿਤਾ ਜਾਂਦਾ ਹੈ ਗਰਾਂਟਸ ਦੀ ਸ਼ਕਲ ਵਿੱਚ ਉਹ ਵੀ ਦਿੱਤਾ ਜਾਵੇ । ਤੀਸਰੀ ਚੀਜ਼ ਹੈ ਪਿੰਡਾਂ ਦੀਆਂ ਪੰਚਾਇਤਾਂ ਔਰ ਸ਼ਹਿਰਾਂ ਦੀਆਂ ਮਿਊਂਸਪੈਲਟੀਆਂ ਆਪਣੇ ਕੋਈ ਟੈਕਸ ਇੰਪੋਜ਼ ਕਰਨ ਜਿਹੜੀ ਕਿ ਲਿਸਟ ਦਿੱਤੀ ਗਈ ਹੈ ਕਿ ਇਸ ਇਸ ਵਿਸ਼ੇ ਤੇ ਉਹ ਟੈਕਸ ਲਾ ਸਕਦੇ ਹਨ । ਇਹ ਡਾਇਰੈਕਸ਼ਨਜ਼ ਡਿਪਾਰਟਮੈਂਟ ਘੋਖ ਕਰਕੇ ਦੇ ਸਕਦਾ ਹੈ

[ਵਿੱਤ ਮੰਤਰੀ]

ਜਿਸ ਤਰ੍ਹਾਂ ਦਸਿਆ ਗਿਆ ਹੈ ਪ੍ਰੋਵੀਜ਼ਨ ਹੈ ਟੈਕਸ ਲਾਉਣ ਦੀ । ਇਥੇ ਕਿਹਾ ਗਿਆ ਹੈ ਕਿ ਉਹ ਟੈਕਸ ਮੁੜ ਕੇ ਨਾ ਲੱਗਣ ਜਿਹੜੇ ਪਹਿਲਾਂ ਹਟਾਏ ਜਾ ਚੁੱਕੇ ਹਨ, ਉਹ ਦੋਬਾਰਾ ਨਾ ਲਗਣ । ਇਹ ਰਿਕੁਮੈਂਡੇਸ਼ਨ ਜ਼ਰੂਰ ਹੈ ਪਰ ਇਨ੍ਹਾਂ ਦੀ ਡਿਪਾਰਟਮੈਂਟ ਘੋਖ ਕਰਕੇ ਡਾਇਵਰਕੇਸ਼ਨ ਦੇਵੇਗਾ । ਲੋਕਾਂ ਦੀ ਰਾਏ ਵੀ ਲਈ ਜਾਵੇਗੀ, ਪਚਾਇਤਾਂ ਬਲਾਕ ਸੰਮਤੀਆਂ, ਜ਼ਿਲ੍ਹਾ ਪਰੀਸ਼ਦਾਂ ਪਾਸੋਂ ਵੀ ਪੁੱਛਿਆ ਜਾਵੇਗਾ ਲੇਕਿਨ ਕੁਝ ਨਾ ਕੁਝ ਟੈਕਸ ਜ਼ਰੂਰ ਹੋਣਗੇ ਜਿਹੜੇ ਪੰਚਾਇਤਾਂ, ਬਲਾਕ ਸੰਮਤੀਆਂ, ਜ਼ਿਲ੍ਹਾ ਪਰੀਸ਼ਦਾਂ ਕੋਲ ਹੀ ਰਹਿਣਗੇ ਬਿਲਕੁਲ ਉਸੇ ਤਰ੍ਹਾਂ ਜਿਸ ਤਰ੍ਹਾਂ ਮਿਊਂਸਪੈਲਟੀਆਂ ਕੋਲ ਰਹਿੰਦੇ ਹਨ । ਉਹ ਆਪਣੇ ਫੰਡ ਆਪ ਇਸਤੇਮਾਲ ਕਰਦੇ ਹਨ । ਇਸੇ ਤਰ੍ਹਾਂ ਟੈਕਸਾਂ ਰਾਹੀਂ ਲੋਕਲ ਬਾਡੀਜ਼ ਕੋਲ ਵੀ ਫੰਡਜ਼ ਹੋਣਗੇ ।

ਚੌਥੀ ਚੀਜ਼ ਹੈ, ਸਪੀਕਰ ਸਾਹਿਬ, ਕਿ ਦੱਸਵਾਂ ਫਾਈਨਾਂਸ ਕਮਿਸ਼ਨ ਬੈਠਾ ਸੀ ਜਿਸ ਦੀਆ ਰਿਕੁਮੈਂਡੇਸ਼ਨਜ਼ ਹਨ । ਉਨ੍ਹਾਂ ਦੀ ਰਿਕੁਮੈਂਡੇਸ਼ਨ ਦੇ ਮੁਤਾਬਿਕ ਸੈਂਟਰ ਤੋਂ ਵੀ ਪੈਸਾ ਆਵੇਗਾ ਅਤੇ ਸੈਂਟਰ ਦਾ ਪੈਸਾ ਵੀ ਲੋਕਲ ਬਾਡੀਜ਼ ਨੂੰ ਸਟੇਟ ਦੇ ਥਰੂ ਦਿਤਾ ਜਾਵੇਗਾ ਤਾਂ ਕਿ ਦੱਸਵੇਂ ਫਾਈਨਾਂਸ ਕਮਿਸ਼ਨ ਦੇ ਮੁਤਾਬਿਕ ਪੈਸਾ ਮਿਲੇ । ਇਹ ਸੈਂਟਰ ਵਲੋਂ ਏਡ ਹੋਵੇਗੀ, ਸਟੇਟ ਗੌਰਮਿੰਟ ਵਲੋਂ ਨਹੀਂ । ਇਸਦੇ ਨਾਲ ਹੀ ਐਡਮਨਿਸਟਰੇਟਿਵ, ਸੁਪਰਵਾਈਜ਼ਰੀ ਪਾਵਰਜ਼ ਬਾਰੇ ਵੀ ਰਿਕੁਮੈਂਡੇਸ਼ਨਜ਼ ਹਨ ਕਿ ਇਨ੍ਹਾਂ ਕੋਲ, ਲੋਕਲ ਬਾਡੀਜ਼ ਕੋਲ ਇਹ ਪਾਵਰਜ਼ ਵੀ ਹੋਣੀਆਂ ਚਾਹੀਦੀਆਂ ਹਨ । ਇਹ ਪੰਜਵਾਂ ਪ੍ਰਿੰਸੀਪਲ ਹੈ ਜਿਸਨੂੰ ਮੋਟੇ ਤੌਰ ਤੇ ਪੰਜਾਬ ਸਰਕਾਰ ਨੇ ਮੰਨ ਲਿਆ ਹੈ, ਸਵੀਕਾਰ ਕਰ ਲਿਆ ਹੈ । ਇਹ ਸਵੀਕਾਰ ਕਰਦੇ ਹੋਏ ਰਿਕੁਮੈਂਡੇਸਨਜ਼ ਜਿਹੜੀਆਂ ਫਸਟ ਫਾਈਨਾਂਸ ਕਮਿਸ਼ਨ ਦੀਆਂ ਹਨ ਉਨ੍ਹਾਂ ਨੂੰ ਮੰਨਾਂਗੇ, ਉਨ੍ਹਾਂ ਤੇ ਚਲਾਂਗੇ ।

ਦੂਸਰੀ ਗੱਲ ਜਿਹੜੀ ਸਾਹਮਣੇ ਆਈ ਹੈ, ਉਹ ਹੈ ਪੰਜ ਕਿਸਮ ਦੇ ਟੈਕਸਾਂ ਦਾ 20% ਹਿੱਸਾ ਇਨ੍ਹਾਂ ਨੂੰ ਦੇਣ ਬਾਰੇ, ਉਹ ਟੈਕਸ ਹਨ ਸਟੈਂਪ ਡਿਊਟੀ, ਪੰਜਾਬ ਮੋਟਰ ਵਹੀਕਲ ਟੈਕਸ, ਇਲੈਕਟ੍ਰੀਸਿਟੀ ਡਿਊਟੀ, ਐਂਟਰਟੇਨਮੈਂਟ ਟੈਕਸ ਅਤੇ ਸ਼ੋਅ ਟੈਕਸ ਇਨ੍ਹਾਂ ਟੈਕਸਾਂ ਦਾ 20% ਹਿੱਸਾ ਜਿਹੜਾ ਹੋਵੇਗਾ ਉਹ ਲੋਕਲ ਬਾਡੀਜ਼ ਦੇ ਵਿਚ ਤਕਸੀਮ ਕਰਾਂਗੇ । ਇਹ ਵੀ ਅਸੀਂ ਪ੍ਰਿੰਸੀਪਲ ਤੌਰ ਤੇ ਸਵੀਕਾਰ ਕਰ ਲਿਆ ਹੈ । ਅੱਗੇ ਲੈਂਡ ਰੈਵੇਨਿਊ ਹੈ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਬੜਾ ਘੱਟ ਹੈ । ਘੱਟ ਤਾਂ ਹੋਵੇਗਾ ਹੀ ਕਿਉਂਕਿ 5 ਏਕੜ ਜ਼ਮੀਨ ਤੇ ਤਾਂ ਰੈਵੇਨਿਊ ਹੈ ਹੀ ਨਹੀਂ । 5 ਏਕੜ ਤੋਂ ਬਾਅਦ ਰੈਵੇਨਿਊ, ਲਗਦਾ ਹੈ । ਇਹ ਵੀ ਕਰੋੜਾਂ ਵਿਚ ਨਹੀਂ । ਸਾਰੇ ਦਾ ਸਾਰਾ ਰੈਵੇਨਿਊ, ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਅਸੀਂ ਗ੍ਰਾਮ ਪੰਚਾਇਤਾਂ ਨੂੰ ਹੀ ਦੇ ਦੇਵਾਂਗੇ, ਉਹੀ ਇਸਨੂੰ ਇਸਤੇਮਾਲ ਕਰਨਗੇ । (ਥੰਪਿੰਗ)

ਅਸੀਂ ਲੈਂਡ ਰੈਵੇਨਿਊ ਤੋਂ ਇਲਾਵਾ ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਦਸਵੇਂ ਫਾਈਨਾਂਸ ਕਮਿਸ਼ਨ ਦਾ ਜ਼ਿਕਰ ਕੀਤਾ ਹੈ, 133.95 ਕਰੋੜ ਰੁਪਿਆ 4 ਸਾਲਾਂ ਦੇ ਅੰਦਰ ਅੰਦਰ ਮਿਲਣਾ ਹੈ । ਅਸੀਂ ਇਹ ਸਾਰੇ ਦਾ ਸਾਰਾ ਪੈਸਾ ਲੋਕਲ ਬਾਡੀਜ਼ ਨੂੰ ਦੇਵਾਂਗੇ ।

ਛੇਵਾਂ ਪ੍ਰਿੰਸੀਪਲ ਜਿਹੜਾ ਸਵੀਕਾਰ ਕੀਤਾ ਹੈ ਅਤੇ ਮੰਨ ਲਿਆ ਹੈ ਕਿ 7 ਤੋਂ 10% ਤਕ ਐਕਸਾਈਜ਼ ਡਿਊਟੀ ਜਿਹੜੀ ਸ਼ਰਾਬ ਤੇ ਦੇਸੀ ਸ਼ਰਾਬ ਤੇ ਔਰ 16 ਤੋਂ 20% ਤਕ ਅੰਗਰੇਜ਼ੀ ਸ਼ਰਾਬ ਤੇ ਹੈ, ਉਹ ਸਾਰੀ ਦੀ ਸਾਰੀ, ਕਿਉਂਕਿ ਪੰਜਾਬ ਵਿਚ ਸ਼ਰਾਬ-ਬੰਦੀ ਤਾਂ ਹੈ ਨਹੀਂ, ਲੱਗ ਜਾਵੇ ਤਾਂ ਵੱਖਰੀ ਗੱਲ ਹੈ। ਜਿਹੜੇ ਲਾਉਂਦੇ ਵੀ ਹਨ ਉਹ ਪਛਤਾਂਦੇ ਹਨ ਅਤੇ ਲੋਕਾਂ ਤੇ ਹੋਰ ਟੈਕਸਾਂ ਦਾ ਬੋਝ ਪਾਉਂਦੇ ਹਨ। ਉਹ ਐਕਸਾਈਜ਼ ਡਿਊਟੀ 7 ਤੋਂ 10% ਦੇਸੀ ਸ਼ਰਾਬ ਤੇ 16 ਤੋਂ 20% ਅੰਗਰੇਜ਼ੀ ਸ਼ਰਾਬ ਤੇ ਲੋਕਲ ਬਾਡੀਜ਼ ਨੂੰ ਹੀ ਦੇਵਾਂਗੇ। ਇਹ ਪੈਸਾ ਉਨ੍ਹਾਂ ਕੋਲ ਜਾਵੇਗਾ। ਇਹ ਪੰਜਾਬ ਸਰਕਾਰ ਨੇ ਫੈਸਲਾ ਕਰ ਲਿਆ ਹੈ। ਸੱਤਵੀਂ ਚੀਜ਼ ਕੀਤੀ ਹੈ ਕਿ ਜੋ ਉਨ੍ਹਾਂ ਨੂੰ ਗਰਾਂਟ-ਇਨ-ਏਡ ਦੇ ਤੌਰ ਤੇ ਪੈਸੇ ਮਿਲਦੇ ਹਨ ਉਸ ਨੂੰ ਵੀ ਬਕਾਇਦਾ ਅਸੀਂ ਬੰਦ ਨਹੀਂ ਕਰਾਂਗੇ।

ਉਹ ਵੀ ਪਿੰਡਾਂ ਅਤੇ ਸ਼ਹਿਰਾਂ ਵਿਚ ਜਾਂਦੇ ਰਹਿਣਗੇ। 8ਵੀਂ ਚੀਜ਼ ਅਸੀਂ ਇਹ ਸਵੀਕਾਰ ਕੀਤੀ ਹੈ ਕਿ ਜਿਹੜੇ ਸਾਡੇ ਫੰਕਸ਼ਨਜ਼ ਹਨ, ਉਹ ਵੀ ਅਸੀਂ ਵੰਡ ਦੇਣੇ ਹਨ। ਜਿਸ ਤਰ੍ਹਾਂ ਇਸ ਦੇ ਵਿਚ ਆਇਆ ਹੈ, 29 ਐਸੇ ਡਿਪਾਰਟਮੈਂਟਸ ਹਨ ਜਿਹੜੇ ਰੂਰਲ ਏਰੀਏ ਵਿਚ ਆਉਂਦੇ ਹਨ ਚਾਹੇ ਉਹ ਪੰਚਾਇਤਾਂ ਹਨ, ਬਲਾਕ ਸੰਮਤੀਆਂ ਹਨ ਜਾਂ ਜ਼ਿਲ੍ਹਾ ਪ੍ਰੀਸ਼ਦਾਂ ਅਤੇ 18 ਡਿਪਾਰਟਮੈਂਟਸ ਐਸੇ ਹਨ ਜਿਹੜੇ ਸ਼ਹਿਰਾਂ ਪਾਸ, ਮਿਉਂਸਪਲ ਕਮੇਟੀਆਂ ਪਾਸ ਆਉਂਦੇ ਹਨ। ਲਿਸਟ ਕਾਫ਼ੀ ਲੰਮੀ ਹੈ ਲੇਕਿਨ ਸ਼ੁਰੂ ਵਿਚ 7 ਡਿਪਾਰਟਮੈਂਟਸ ਐਸੇ ਹਨ ਜਿਨ੍ਹਾਂ ਨੂੰ ਅਸੀਂ ਇਮੀਜੀਏਟਲੀ ਲੋਕਲ ਬਾਡੀਜ਼, ਨੂੰ ਖਾਸ ਤੌਰ ਤੇ ਪਿੰਡਾਂ ਨੂੰ ਟ੍ਰਾਂਸਫਰ ਕਰ ਰਹੇ ਹਾਂ। ਜਿਨ੍ਹਾਂ ਤੇ ਉਹ ਨਿਗਰਾਨੀ ਵੀ ਕਰਨਗੇ ਅਤੇ ਸੁਪਰਵੀਜ਼ਨ ਵੀ ਕਰਨਗੇ। ਉਨ੍ਹਾਂ ਵਿਚ ਐਗਰੀਕਲਚਰ, ਐਨੀਮਲ ਹਸਬੈਂਡਰੀ, ਹੈਲਥ, ਪ੍ਰਾਇਮਰੀ ਐਜੂਕੇਸ਼ਨ, ਰੂਰਲ ਵਾਟਰ ਸਪਲਾਈ, ਰੂਰਲ ਡਿਵੈਲਪਮੈਂਟ ਅਤੇ ਲੈਂਡ ਰੈਵੇਨਿਊ ਸ਼ਾਮਲ ਹਨ। ਇਹ 7 ਡਿਪਾਰਟਮੈਂਟਸ ਅਸੀਂ ਸ਼ੁਰੂ ਵਿਚ ਟ੍ਰਾਂਸਫਰ ਕਰ ਰਹੇ ਹਾਂ ਤਾਂ ਕਿ ਐਡਮਨਿਸਟਰੇਟਿਵ ਤੌਰ ਤੇ ਅਤੇ ਸੁਪਰਵਾਈਜ਼ਰੀ ਤੌਰ ਤੇ ਉਹ ਉਨ੍ਹਾਂ ਦਾ ਕੰਮ ਸੰਭਾਲ ਸਕਣ ਅਤੇ ਜੋ ਫੰਡ ਉਨ੍ਹਾਂ ਨੂੰ ਮਿਲੇ ਹਨ, ਉਨ੍ਹਾਂ ਦਾ ਇਸਤੇਮਾਲ ਇਨ੍ਹਾਂ ਦੇ ਵਾਸਤੇ ਉਹ ਕਰ ਸਕਣ। ਅਸੀਂ ਇਹ ਵੀ ਚਾਹਾਂਗੇ ਕਿ ਜਿਹੜੀ 11ਵੀਂ ਤੇ 12ਵੀਂ ਸ਼ਡਿਊਲ ਵਿਚ ਲਿਸਟ ਹੈ ਜਿਸ ਵਿਚ 29 ਅਤੇ 18 ਮਹਿਕਮੇ ਹਨ, ਉਨ੍ਹਾਂ ਬਾਰੇ ਹੌਲੀ ਹੌਲੀ ਰੂਲਜ਼ ਅਤੇ ਮੌਡੇਲਿਟੀਜ਼ ਤਹਿ ਕਰਕੇ ਉਨ੍ਹਾਂ ਨੂੰ ਵੀ ਇਨ੍ਹਾਂ ਦੇ ਹਵਾਲੇ ਕਰਾਂਗੇ।

ਸਪੀਕਰ ਸਾਹਿਬ, ਅਰਬਨ ਏਰੀਆਜ਼ ਵਿਚ ਲੋਕਲ ਬਾਡੀਜ਼ ਵਾਸਤੇ ਕੁਝ ਯੂਜ਼ਰਜ਼ ਚਾਰਜਜ਼ ਬਾਰੇ ਵੀ ਕਹਿਣਾ ਚਾਹੁੰਦਾ ਹਾਂ। ਜਿਸ ਤਰ੍ਹਾਂ ਕਿ ਮਾਰਕੀਟਿੰਗ ਬੋਰਡ ਹੈ, ਉਨ੍ਹਾਂ ਦੇ ਜਿਹੜੇ ਅਧਿਕਾਰ ਹਨ, ਅਸੀਂ ਚਾਹਾਂਗੇ ਕਿ ਉਹ ਵੀ ਰਿਸੋਰਸਿਜ਼ ਮੋਬੇਲਾਈਜ਼ੇਸ਼ਨ ਵਾਸਤੇ ਵਿਚਾਰ ਕਰਕੇ ਸ਼ੁਰੂ ਕਰ ਦੇਣ। 31 ਦਸੰਬਰ, 1996 ਤੱਕ ਸਾਰੀਆਂ ਚੀਜ਼ਾਂ ਤਿਆਰ ਕਰਕੇ ਅਤੇ ਉਨ੍ਹਾਂ ਤੱਕ ਪਹੁੰਚਾਉਣ ਵਾਸਤੇ ਅਸੀਂ ਤਿਆਰੀ ਕਰਾਂਗੇ। 31 ਦਸੰਬਰ, 1996 ਤੱਕ ਜਿਹੜੇ ਸਾਡੇ ਡਿਸਟ੍ਰਿਕਟ ਪਲੈਨਿੰਗ ਬੋਰਡ ਹਨ, ਉਹ ਕੰਮ ਕਰਦੇ ਰਹਿਣਗੇ ਅਤੇ ਇਸ ਤੋਂ ਬਾਅਦ ਸਾਰੇ ਅਧਿਕਾਰ ਜ਼ਿਲ੍ਹਾ ਪ੍ਰੀਸ਼ਦਾਂ ਅਤੇ ਬਲਾਕ ਸੰਮਤੀਆਂ ਨੂੰ ਚਲੇ ਜਾਣਗੇ ਅਤੇ

[ਵਿੱਤ ਮੰਤਰੀ]

ਡਿਸਟ੍ਰਿਕਟ ਪਲੈਨਿੰਗ ਕਮੇਟੀਆਂ ਜਿਹੜੀਆਂ ਚੁਣਨੀਆਂ ਹਨ, ਉਨ੍ਹਾਂ ਨੂੰ ਚਲੇ ਜਾਣਗੇ। ਡਿਸਟ੍ਰਿਕਟ ਪਲੈਨਿੰਗ ਬੋਰਡ 31 ਦਸੰਬਰ, 1996 ਤੋਂ ਬਾਦ ਨਹੀਂ ਹੋਣਗੇ ਅਤੇ ਸਾਰੇ ਅਧਿਕਾਰ ਜ਼ਿਲ੍ਹਾ ਪ੍ਰੀਸ਼ਦਾਂ, ਬਲਾਕ ਸੰਮਤੀਆਂ ਅਤੇ ਪੰਚਾਇਤਾਂ ਕੋਲ ਹੋਣਗੇ ਅਤੇ ਮਿਉਂਸਪੈਲਟੀਆਂ ਦੇ ਅਧਿਕਾਰ ਉਨ੍ਹਾਂ ਨੂੰ ਮਿਲ ਜਾਣਗੇ। ਇਕ ਹੋਰ ਐਸੀ ਜ਼ਰੂਰੀ ਗੱਲ ਹੈ। ਇਹ ਮਹਿਸੂਸ ਕੀਤਾ ਜਾਂਦਾ ਹੈ ਅਤੇ ਉਹ ਕਹਿੰਦੇ ਹਨ ਕਿ ਸਾਡੇ ਕੋਲ ਤਨਖਾਹਾਂ ਦੇਣ ਨੂੰ ਤਾਂ ਪੈਸਾ ਨਹੀਂ ਹੈ, ਡਿਵੈਲਪਮੈਂਟ ਕਿਸ ਤਰ੍ਹਾਂ ਹੋਵੇਗੀ। ਇਸ ਦੇ ਸਮਾਧਾਨ ਲਈ ਫੌਰੀ ਤੌਰ ਤੇ ਅਸੀਂ 14 ਕਰੋੜ ਰੁਪਿਆ 14 ਜ਼ਿਲ੍ਹਿਆਂ ਨੂੰ ਵੰਡ ਦਿਆਂਗੇ (ਥੰਪਿੰਗ) ਤਾਂ ਕਿ ਜਿਹੜੀਆਂ ਸਾਡੀਆਂ ਜ਼ਿਲ੍ਹਾ ਪ੍ਰੀਸ਼ਦਾਂ, ਬਲਾਕ ਸੰਮਤੀਆਂ ਅਤੇ ਪੰਚਾਇਤਾਂ ਹਨ, ਉਨ੍ਹਾਂ ਨੂੰ ਇਹ ਪੈਸਾ ਮਿਲ ਜਾਵੇ ਅਤੇ ਉਹ ਮਹਿਸੂਸ ਕਰਨ ਕਿ ਸਾਡੇ ਕੋਲ ਪੈਸਾ ਹੈ ਅਤੇ ਸਾਡੇ ਕੋਲ ਡਿਸਕਰੀਸ਼ਨ ਵੀ ਹੈ ਕਿ ਅਸੀਂ ਹਸਪਤਾਲਾਂ, ਸਕੂਲਾਂ ਅਤੇ ਫਿਰਨੀਆਂ ਵਗੈਰਾ ਵਾਸਤੇ ਪੈਸਾ ਖਰਚ ਕਰ ਸਕਦੇ ਹਾਂ। ਇਹ 14 ਕਰੋੜ ਰੁਪਿਆ ਅਸੀਂ ਉਨ੍ਹਾਂ ਨੂੰ ਦੇਵਾਂਗੇ ਤਾਂ ਕਿ ਉਹ ਇਹ ਪੈਸਾ ਠੀਕ ਤਰ੍ਹਾਂ ਨਾਲ ਇਸਤੇਮਾਲ ਕਰ ਸਕਣ। ਇਸ ਤਰੀਕੇ ਨਾਲ ਇਕ ਕਰੋੜ ਰੁਪਿਆ, ਥੋੜ੍ਹਾ ਬਹੁਤ ਘੱਟ ਵੱਧ ਵੀ ਹੋ ਸਕਦਾ ਹੈ, ਹਰ ਜ਼ਿਲ੍ਹੇ ਨੂੰ ਮਿਲ ਜਾਵੇਗਾ। ਮੈਂ ਜ਼ਿਕਰ ਕੀਤਾ ਹੈ ਕਿ ਆਉਣ ਵਾਲੇ 5 ਸਾਲਾਂ ਦੇ ਵਿਚ ਪੈਸਿਆਂ ਦਾ ਇਸ ਤਰ੍ਹਾਂ ਨਾਲ ਅਸੀਂ ਪ੍ਰਬੰਧ ਕੀਤਾ ਹੈ। ਜੋ ਕਮਿਸ਼ਨ ਨੇ ਰਿਕੁਮੈਂਡ ਕੀਤਾ ਹੈ, ਉਸ ਅਨੁਸਾਰ ਮਿਉਂਸਪੈਲਟੀਜ਼ ਨੂੰ 1996-97 ਵਿਚ 106 ਕਰੋੜ 96 ਲੱਖ ਰੁਪਏ ਦੇ ਹਿਸਾਬ ਨਾਲ 592 ਕਰੋੜ 91 ਲੱਖ ਰੁਪਏ ਦਿੱਤੇ ਜਾਣਗੇ। ਐਨਾ ਪੈਸਾ 5 ਸਾਲਾਂ ਵਿਚ ਉਨ੍ਹਾਂ ਨੂੰ ਮਿਲੇਗਾ। ਪੰਚਾਇਤੀ ਰਾਜ ਨੂੰ 116.23 ਕਰੋੜ ਰੁਪਿਆ ਹਰ ਸਾਲ ਦੇ ਹਿਸਾਬ ਨਾਲ ਟੋਟਲ 638 ਕਰੋੜ 51 ਲੱਖ ਰੁਪਿਆ ਦਿੱਤਾ ਜਾਵੇਗਾ। (ਥੰਪਿੰਗ)

ਪਿੰਡਾਂ ਵਿੱਚ ਅਤੇ ਜ਼ਿਲ੍ਹਿਆਂ ਵਿਚ ਟੋਟਲ 1231.44 ਕਰੋੜ ਰੁਪਿਆ ਜਿਹੜੀਆਂ ਸਾਡੀਆਂ ਲੋਕਲ ਬਾਡੀਜ਼ ਹਨ, ਪੰਚਾਇਤਾਂ ਹਨ ਜਾਂ ਪੰਚਾਇਤ ਸੰਮਤੀਆਂ ਹਨ ਉਨ੍ਹਾਂ ਨੂੰ ਅਸੀਂ ਗਰਾਂਟ ਦੇ ਤੌਰ ਤੇ ਨਹੀਂ ਬਲਕਿ ਡੀਵੋਲਿਊਸ਼ਨ ਆਫ ਫੰਡਜ਼ ਦੇ ਤਹਿਤ ਦੇਵਾਂਗੇ। ਮੈਂ ਉਮੀਦ ਕਰਦਾ ਹਾਂ ਕਿ ਪੰਚਾਇਤਾਂ, ਬਲਾਕ ਸੰਮਤੀਆਂ ਅਤੇ ਮਿਉਂਸਪਲ ਕਮੇਟੀਆਂ ਜ਼ਿਆਦਾ ਤੋਂ ਜ਼ਿਆਦਾ ਇਸ ਪੈਸੇ ਦੇ ਨਾਲ ਫ਼ਾਇਦਾ ਉਠਾ ਕੇ ਅੱਛਾ ਸੇਵਾ ਦਾ ਕੰਮ ਕਰ ਸਕਣਗੀਆਂ ਔਰ ਲੋਕਾਂ ਦੀ ਜ਼ਿਆਦਾ ਸੇਵਾ ਕਰ ਸਕਣਗੀਆਂ। ਸਪੀਕਰ ਸਾਹਿਬ, ਕਈ ਵਾਰ ਅਜਿਹਾ ਮਹਿਸੂਸ ਹੁੰਦਾ ਹੈ, ਜੋ ਮਾਨਯੋਗ ਮੈਂਬਰਾਂ ਨੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ ਉਹਦੇ ਵਿਚ ਦੋ ਪੱਖ ਹਨ। ਇਕ ਪੱਖ ਮੇਜਰ ਹੈ। 1992 ਤੋਂ ਲੈ ਕੇ ਹੁਣ ਤੱਕ ਜਿਹੜਾ ਖਾਸ ਜ਼ੋਰ ਤੇ ਪੰਚਾਇਤਾਂ ਲਈ ਬਾਰ ਬਾਰ ਜ਼ਿਕਰ ਹੁੰਦਾ ਹੈ ਸਾਡੇ ਰੂਰਲ ਡੀਵੈਲਪਮੈਂਟ ਮਨਿਸਟਰ ਸਾਹਿਬ ਨੇ ਵੀ ਕਿਹਾ ਹੈ ਕਿ ਅਸੀਂ ਪਹਿਲੀ ਵਾਰੀ ਪੰਚਾਇਤਾਂ ਨੂੰ ਪੰਜ ਲੱਖ ਰੁਪਏ ਪਿੰਡਾਂ ਦੇ ਵਿਕਾਸ ਲਈ ਖਰਚਣ ਦਾ ਅਧਿਕਾਰ ਦਿੱਤਾ ਹੈ, ਅੱਜ ਤੋਂ ਪਹਿਲਾਂ ਕਿਸੇ ਸਰਕਾਰ ਨੇ ਨਹੀਂ ਸੀ ਦਿੱਤਾ। ਸਪੀਕਰ ਸਾਹਿਬ, ਸਾਡੇ ਇਸ ਐਕਸ਼ਨ ਦਾ ਬਹੁਤ ਅੱਛਾ ਅਸਰ ਹੋਇਆ ਹੈ। ਇਹ ਕਹਿਣਾ ਕਿ ਸਾਰੇ ਹੀ ਸਰਪੰਚ ਲੁੱਟ ਕੇ ਖਾ ਗਏ, ਇਹ ਗੱਲ ਗਲਤ ਹੈ। ਗਲਤੀ ਕਿਸੇ ਤੋਂ ਵੀ ਹੋ ਸਕਦੀ ਹੈ, ਲਾਲਚ ਕਿਸੇ ਦੇ ਮਨ ਵਿਚ ਵੀ ਆ ਸਕਦਾ ਹੈ ਲੇਕਿਨ ਇਹ ਇਕ ਤਰ੍ਹਾਂ ਦਾ

ਇਨਕਲਾਬ ਸੀ ਜਿਹੜਾ ਪੰਜਾਬ ਸਰਕਾਰ ਨੇ ਪਿੰਡਾਂ ਦੀ ਬਿਹਤਰੀ ਲਈ, ਪਿੰਡਾਂ ਨੂੰ ਸ਼ਾਨਦਾਰ ਬਣਾਉਣ ਲਈ ਸ਼ਹਿਰਾਂ ਦੇ ਮੁਕਾਬਲੇ ਤੇ ਲਿਆਉਣ ਵਾਸਤੇ ਲਿਆਂਦਾ। ਸਪੀਕਰ ਸਾਹਿਬ, ਇਹ ਉਪਰਾਲਾ ਕਰਕੇ ਅਸੀਂ 600 ਕਰੋੜ ਰੁਪਏ ਦੇ ਕਰੀਬ ਪਿੰਡਾਂ ਦੇ ਹਵਾਲੇ ਕੀਤਾ ਹੈ ਤਾਂ ਕਿ ਪਿੰਡਾਂ ਦੇ ਲੋਕ ਵੀ ਡੀਵੈਲਪਮੈਂਟ ਨੂੰ ਹਾਸਲ ਕਰ ਸਕਣ ਔਰ ਅੱਗੇ ਵਧ ਸਕਣ। ਇਸੇ ਤਰ੍ਹਾਂ ਹੀ ਮਿਉਂਸੀਪਲ ਕਮੇਟੀਆਂ ਦੇ ਆਪਣੇ ਸੋਰਸਿਜ਼ ਨੂੰ ਵੀ ਵਧਾਇਆ ਹੈ ਜਿਹੜੇ 1992 ਤੋਂ ਪਹਿਲਾਂ ਇਹ 150 ਕਰੋੜ ਰੁਪਏ ਸੀ ਉਨ੍ਹਾਂ ਕੋਲ ਹੁਣ 500 ਕਰੋੜ ਰੁਪਏ ਤੋਂ ਵੀ ਵਧ ਹਨ ਲੇਕਿਨ ਇਹ ਜੋ ਪੰਜਵਾਂ ਸਾਲ ਹੈ ਇਸ ਦੇ ਵਿੱਚ ਅਸੀਂ 150 ਕਰੋੜ ਰੁਪਿਆ ਗਰਾਂਟ ਦੇ ਤੌਰ ਤੇ ਸ਼ਹਿਰਾਂ ਵਾਲਿਆਂ ਨੂੰ ਵੀ ਪੈਸਾ ਦਿੱਤਾ ਦਿੱਤਾ ਹੈ। ਸਪੀਕਰ ਸਾਹਿਬ, ਅਰਸ਼ੀ ਸਾਹਿਬ ਨੇ ਫਾਇਨਾਂਸ ਕਮਿਸ਼ਨ ਦੀ ਰਿਪੋਰਟ ਨੂੰ ਬੜਾ ਘੋਖ ਨਾਲ ਪੜ੍ਹਿਆ ਹੈ। ਉਨ੍ਹਾਂ ਤੋਂ ਇਲਾਵਾ ਹੋਰ ਕੁਝ ਸਾਥੀਆਂ ਨੇ ਵੀ ਪੜ੍ਹਿਆ ਹੈ ਲੇਕਿਨ ਇਨ੍ਹਾਂ ਨੇ ਕਾਫੀ ਪੁਆਇੰਟ ਦੱਸੇ ਹਨ ਜਿਨ੍ਹਾਂ ਵਿੱਚ ਇਨ੍ਹਾਂ ਨੇ ਮਹਿਸੂਸ ਕੀਤਾ ਹੈ ਕਿ ਰਿਕੁਮੈਂਡੇਸ਼ਨਜ਼ ਤਾਂ ਹਨ ਲੇਕਿਨ ਰਿਕੁਮੈਂਡੇਸ਼ਨਜ਼ ਵਿੱਚ ਹੋ ਸਕਦਾ ਹੈ ਕਿ ਗਰੀਬ ਆਦਮੀਆਂ ਤੇ ਅਸਰ ਹੋਵੇ ਔਰ ਉਨ੍ਹਾਂ ਤੇ ਟੈਕਸ ਲਗਾਇਆ ਜਾਵੇ ਜਾਂ ਬੋਝ ਪਵੇ। ਸਪੀਕਰ ਸਾਹਿਬ, ਇਸ ਗੱਲ ਦਾ ਪੂਰਾ ਖਿਆਲ ਹੈ ਔਰ ਪੰਜਾਬ ਸਰਕਾਰ ਇਸ ਗੱਲ ਲਈ ਵਚਨ-ਬੱਧ ਹੈ। ਗਰੀਬਾਂ ਨੂੰ ਅਸੀਂ ਸਭ ਤੋਂ ਪਹਿਲਾਂ ਪ੍ਰਿਆਰਿਟੀ ਦਿੰਦੇ ਹਾਂ ਔਰ ਇਨ੍ਹਾਂ ਰਿਕੁਮੈਂਡੇਸ਼ਨਜ਼ ਨੂੰ ਅਮਲ ਵਿੱਚ ਲਿਆਂਉਂਦੇ ਹੋਏ ਵੀ ਇਸ ਗੱਲ ਦਾ ਵਿਸ਼ੇਸ਼ ਖਿਆਲ ਰੱਖਿਆ ਜਾਵੇਗਾ ਕਿ ਕਿਸੇ ਗਰੀਬ ਤੇ ਬੋਝ ਨਾ ਪਵੇ। ਪਿੰਡਾਂ ਵਿਚ ਅਮੀਰ ਵੀ ਵਸਦੇ ਹਨ, ਗਰੀਬ ਆਦਮੀ ਵੀ ਵਸਦੇ ਹਨ। ਲੇਕਿਨ ਗਰੀਬ ਆਦਮੀ ਤੇ ਟੈਕਸਾਂ ਦਾ ਅਸਰ ਨਾ ਹੋਵੇ ਇਸ ਗੱਲ ਦਾ ਇਹ ਸਰਕਾਰ ਖਿਆਲ ਰੱਖੇਗੀ। ਸ਼ਹਿਰਾਂ ਦੇ ਵਿਚ ਵਸਣੇ ਵਾਲੇ ਸਾਡੇ ਭਰਾ ਜਿਹੜੇ ਸਲੱਮ ਏਰੀਆਜ਼ ਦੇ ਵਿਚ ਰਹਿੰਦੇ ਹਨ ਔਰ ਐਸੇ ਵੀ ਭਰਾ ਜਿਨ੍ਹਾਂ ਦੇ ਸੀਵਰੇਜ ਔਰ ਵਾਟਰ ਸਪਲਾਈ ਦੇ ਜਿਹੜੇ ਚਾਰਜਿਜ਼ ਹਨ ਉਹ ਅਦਾ ਨਹੀਂ ਕੀਤੇ, ਦੇ ਨਹੀਂ ਸਕਦੇ ਔਰ ਕਾਫੀ ਵੱਡੀ ਮਾਤਰਾ ਵਿਚ ਪੈਸਾ ਕਰੋੜਾਂ ਦੀ ਸ਼ਕਲ ਵਿੱਚ ਰੁਕਿਆ ਪਿਆ ਹੈ ਜਿਸ ਦੀ ਰਿਕਵਰੀ ਦੇ ਵਿੱਚ ਮੁਸ਼ਕਲ ਹੋ ਰਹੀ ਹੈ। ਮੈਂ ਇਸ ਸਦਨ ਦੇ ਵਿੱਚ ਚੀਫ ਮਨਿਸਟਰ ਸਾਹਿਬ ਦੀ ਖਾਹਿਸ਼ ਦੇ ਮੁਤਾਬਿਕ ਔਰ ਮੈਂਬਰ ਸਾਹਿਬਾਨ ਦੀ ਇੱਛਾ ਦੇ ਮੁਤਾਬਿਕ ਇਹ ਐਲਾਨ ਕਰਨਾ ਚਾਹੁੰਦਾ ਹਾਂ ਕਿ ਜਿਨਾਂ ਵੀ ਪੈਸਾ ਅਸੀਂ ਉਹਨਾਂ ਕੋਲੋਂ ਲੈਣਾ ਹੈ ਸੀਵਰੇਜ ਦਾ ਜਾਂ ਵਾਟਰ ਸਪਲਾਈ ਦਾ ਉਹ ਲਗਭਗ 13-14 ਕਰੋੜ ਰੁਪਏ ਦੇ ਕਰੀਬ ਹੈ ਉਹ ਅਸੀਂ ਅੱਗੇ ਤੋਂ ਵਸੂਲੀ ਰੋਕ ਦਿੰਦੇ ਹਾਂ ਅਤੇ ਸਟੇਅ ਕਰ ਦਿੰਦੇ ਹਾਂ। (ਥੰਪਿੰਗ) ਇਸ ਕਰਕੇ ਪੰਜਾਬ ਸਰਕਾਰ ਵਲੋਂ ਇਹ ਪੈਸਾ ਸਾਰਾ ਸਟੇਅ ਕੀਤਾ ਜਾਂਦਾ ਹੈ ਰੋਕਿਆ ਜਾਂਦਾ ਹੈ ਔਰ ਜਿਹੜੇ ਯੈਲੋ ਕਾਰਡਾਂ ਵਾਲੇ ਗਰੀਬ ਲੋਕ ਹਨ ਉਨ੍ਹਾਂ ਦਾ ਇਹ ਪੈਸਾ ਮੁਆਫ ਕਰ ਦੇਵਾਂਗੇ। ਪਹਿਲਾਂ ਵੀ ਅਸੀਂ ਇਕ ਟੂਟੀ ਵਾਲਿਆਂ ਲਈ ਬਹੁਤ ਘੱਟ ਰੱਖਿਆ ਹੋਇਆ ਹੈ। ਫਲੱਸ਼ ਵਾਸਤੇ ਵੀ ਬੜਾ ਘੱਟ ਰੇਟ ਸੀ, ਗਰੀਬਾਂ ਵਾਸਤੇ ਘੱਟ ਰੇਟ ਰੱਖਿਆ ਹੋਇਆ ਹੈ। ਖਾਸ ਤੌਰ ਤੇ ਪਾਵਰਟੀ ਲਾਈਨ ਤੋਂ ਥੱਲੇ ਰਹਿਣ ਵਾਲੇ ਲੋਕਾਂ ਲਈ, ਉਨ੍ਹਾਂ ਦੀ ਬਿਹਤਰੀ ਲਈ ਪੰਜਾਬ ਸਰਕਾਰ ਨਹੀਂ ਚਾਹੇਗੀ ਕਿ ਉਨ੍ਹਾਂ ਨੂੰ ਕਿਸੇ ਕਿਸਮ ਦੀ ਤਕਲੀਫ

[ਵਿਤ ਮੰਤਰੀ]

ਹੋਵੇ, ਦੁੱਖ ਹੋਵੇ । ਇਸ ਸਦਨ ਵਿਚ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਜੀ ਦੀ ਤਸਵੀਰ ਲਗੀ ਹੋਈ ਹੈ । ਜਿਸ ਦਿਨ ਦੇਸ਼ ਨੂੰ ਅਜ਼ਾਦੀ ਮਿਲੀ ਸੀ ਉਨ੍ਹਾਂ ਕਿਹਾ ਸੀ ਕਿ ਜਿਤਨੀ ਦੇਰ ਗਰੀਬਾਂ ਵਿਚ ਬੇਇਨਸਾਫ਼ੀ ਅਤੇ ਜ਼ੁਲਮ ਦੀ ਵਜ੍ਹਾ ਨਾਲ, ਕਿਸੇ ਦੀਆਂ ਅੱਖਾਂ ਵਿਚ ਆਂਸੂ ਹੋਣਗੇ ਉਤਨੀ ਦੇਰ ਮੈਂ ਦੇਸ਼ ਨੂੰ ਪੂਰੀ ਤਰ੍ਹਾਂ ਆਜ਼ਾਦ ਹੋਇਆ ਨਹੀਂ ਸਮਝਾਂਗਾ । ਆਜ਼ਾਦੀ ਮਿਲੀ ਹੋਈ ਹੈ ਅਤੇ ਅਸੀਂ ਸੁਖ ਨਾਲ ਮਾਣ ਵੀ ਰਹੇ ਹਾਂ । ਮਹਾਤਮਾ ਗਾਂਧੀ ਜੀ ਦੀ ਆਤਮਾ ਨੂੰ ਉਸ ਦਿਨ ਖੁਸ਼ੀ ਹੋਵੇਗੀ, ਮੈਂ ਮਾਣ ਨਾਲ ਕਹਿ ਸਕਦਾ ਹਾਂ, ਜਿਸ ਦਿਨ ਸਰਕਾਰ ਖਾਸ ਤੌਰ ਤੇ ਗਰੀਬਾਂ ਲਈ ਦਰਦ ਰਖਦੀ ਹੋਵੇ, ਪਿੰਡਾਂ ਵਿਚ ਵਿਕਾਸ ਹੋਵੇ, ਚਾਹੇ ਸ਼ਹਿਰ ਹੋਣ, ਉਨ੍ਹਾਂ ਦੀ ਬਿਹਤਰੀ ਵਾਸਤੇ, ਅਰਾਮ ਤੇ ਸੁਖ ਲਈ, ਦੁਖ ਤਕਲੀਫ ਦੂਰ ਕਰਨ ਵਾਸਤੇ ਕੰਮ ਕਰੇਗੀ । ਇਸ ਕਮਿਸ਼ਨ ਦੀਆਂ ਰਿਕੁਮੈਂਡੇਸ਼ਨਜ਼ ਪਹਿਲੀ ਵਾਰੀ ਪੇਸ਼ ਹੋਈਆਂ ਹਨ, ਦੂਸਰੀਆਂ ਵੀ ਹੋ ਸਕਦੀਆਂ ਹਨ, ਤੀਸਰੀਆਂ ਵੀ ਹੋ ਸਕਦੀਆਂ ਹਨ ਕਿਉਂਕਿ ਵਕਤ ਦੇ ਨਾਲ ਤਬਦੀਲੀਆਂ ਹੁੰਦੀਆਂ ਹਨ, ਇਹ ਘੱਟ ਵੀ ਸਕਦੀਆਂ ਹਨ ਅਤੇ ਵੱਧ ਵੀ ਸਕਦੀਆਂ ਹਨ । ਫਾਈਨਾਂਸ ਕਮਿਸ਼ਨ ਨੇ ਇਹ ਪੰਜ ਸਾਲ ਵਾਸਤੇ ਦਿਤੀਆਂ ਹਨ । ਸਪੀਕਰ ਸਾਹਿਬ, ਮੈਂ ਹਾਊਸ ਵਿਚ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਵਲੋਂ ਇਨ੍ਹਾਂ ਰਿਕੁਮੈਂਡੇਸ਼ਨ ਨੂੰ ਅਸੀਂ ਘੋਖ ਕੇ, ਅਸੀਂ ਪਿੰਡਾਂ ਅਤੇ ਸ਼ਹਿਰਾਂ ਵਿਚ 31 ਦਸੰਬਰ, 1996 ਪੂਰੀ ਤਰ੍ਹਾਂ, ਅਗਲੇ ਸਾਲ ਤੋਂ ਜਿਸ ਤਰ੍ਹਾਂ ਦੱਸਿਆ ਹੈ ਕਿ ਸਾਰੀਆਂ ਰਿਕੁਮੈਂਡੇਸ਼ਨਜ਼ ਸੱਤ ਪਹਿਲਾਂ ਵਾਲੀਆਂ ਤੇ ਉਸ ਤੋਂ ਬਾਅਦ ਬਾਕੀ ਵਾਲੀਆਂ ਲਾਗੂ ਕਰਾਂਗੇ । ਇਸ ਪੰਜਾਬ ਨੂੰ, ਜੋ ਲੋਕ ਚਾਹੁੰਦੇ ਹਨ ਕਿ ਪਿੰਡਾਂ ਅਤੇ ਸ਼ਹਿਰਾਂ ਵਿਚ ਲੋਕਲ ਸੈਲਫ ਗੌਰਮਿੰਟ ਹੋਵੇ ਤਾਂ ਕਿ ਅੱਛੀ ਤਰ੍ਹਾਂ ਚਲਾ ਕੇ ਉਸ ਦੀ ਅਸੀਂ ਜ਼ਰੂਰ ਪੂਰਤੀ ਕਰਾਂਗੇ । ਪਰ ਕੁਝ ਤੌਖਲੇ ਸਾਡੇ ਮਾਨਯੋਗ ਮੈਂਬਰਾਂ ਨੇ ਜ਼ਾਹਰ ਕੀਤੇ ਹਨ ਕਿ ਇੰਪਲੀਮੈਂਟੇਸ਼ਨ ਵਿਚ ਖਿਆਲ ਰੱਖਿਆ ਜਾਵੇ । ਗਰੀਬ ਵਰਗ ਵਾਸਤੇ ਅਤੇ ਉਨ੍ਹਾਂ ਵਾਸਤੇ ਜਿਹੜੇ ਵਰਗ ਦੇ ਲੋਕ ਮਦਦ ਚਾਹੁੰਦੇ ਹਨ, ਪੰਜਾਬ ਸਰਕਾਰ ਵਿਸ਼ਵਾਸ ਦਿਵਾਉਂਦੀ ਹੈ ਕਿ ਅਸੀਂ ਇਨ੍ਹਾਂ ਰਿਕੁਮੈਂਡੇਸ਼ਨਜ਼ ਦਾ ਵੱਧ ਤੋਂ ਵੱਧ ਖਿਆਲ ਰੱਖਾਂਗੇ । ਕੁਝ ਪੁਲੀਟੀਕਲ ਗੱਲਬਾਤ ਵੀ ਆਈ ਹੈ । ਅੱਜ ਮੈਂ ਕੋਈ ਕੜਵੀ ਗੱਲ ਨਹੀਂ ਕਹਨੀ ਚਾਹਾਂਗਾ । ਇਸ ਕਰਕੇ ਵੀ ਉਮੀਦ ਤਾਂ ਹੈ ਕਿ ਆਉਣ ਵਾਲੇ ਵਕਤ ਵਿਚ ਸੈਸ਼ਨ ਕਿਸੇ ਵੇਲੇ ਵੀ ਐਮਰਜੈਂਸੀ ਵਿਚ ਬੁਲਾਇਆ ਜਾ ਸਕਦਾ ਹੈ । ਅਗਲੇ ਛੇ ਮਹੀਨਿਆਂ ਦੇ ਅੰਦਰ ਅੰਦਰ ਸਾਡੀਆਂ ਇਲੈਕਸ਼ਨਾਂ ਹੋ ਜਾਣੀਆਂ ਹਨ । ਇਸ ਕਰਕੇ ਕੁਝ ਸਿਆਸੀ ਲਾਈਨਾਂ ਤੇ ਗੱਲਾਂ ਕਰਨਾ ਚਾਹਾਂਗਾ । ਪੰਜਾਬ ਦਾ ਭਵਿਖ ਆਉਣ ਵਾਲੀਆਂ ਇਲੈਕਸ਼ਨਾਂ ਤੇ ਨਿਰਭਰ ਕਰਦਾ ਹੈ । ਸਪੀਕਰ ਸਾਹਿਬ, ਪੰਜਾਬ ਵਿਚ ਅਮਨ ਸ਼ਾਂਤੀ ਜੋ ਪਿਛਲੇ ਪੰਜ ਸਾਲਾਂ ਵਿਚ ਆਈ ਹੈ, ਲਿਆਂਦੀ ਗਈ ਹੈ, ਕੋਈ ਕਰੈਡਿਟ ਦੇਵੇ ਜਾਂ ਨਾ । ਲੇਕਿਨ ਸਾਰਾ ਹਿੰਦੁਸਤਾਨ, ਸਾਰਾ ਸੰਸਾਰ ਇਸ ਗੱਲ ਦਾ ਕਰੈਡਿਟ ਪੰਜਾਬ ਦੀ ਕਾਂਗਰਸ ਸਰਕਾਰ ਨੂੰ ਦਿੰਦਾ ਹੈ ਕਿ ਜੋ ਅਮਨ ਸ਼ਾਂਤੀ ਲਿਆਂਦੀ ਹੈ (ਥੰਪਿੰਗ) ਅਤੇ ਪੰਜਾਬ ਨੂੰ ਇਕ ਵਾਰ ਫਿਰ ਅਜ਼ਾਦੀ ਦਿਤੀ ਹੈ । ਇਸ ਗੱਲ ਦੀ ਪੰਜਾਬ ਦੇ ਲੋਕ ਸਰਾਹਨਾ ਕਰਦੇ ਰਹਿਣਗੇ ਕਿ ਵਿਕਾਸ ਦੀ ਰਫਤਾਰ ਵੀ ਤੇਜ਼ ਕੀਤੀ ਔਰ ਇਨੀ ਤੇਜ਼ ਕੀਤੀ ਕਿ ਪਿਛਲੇ 26-27 ਸਾਲਾਂ ਵਿਚ ਮੈਂ ਇੰਨੀ ਤੇਜ਼ ਰਫਤਾਰ ਨਾਲ ਪੰਜਾਬ ਦਾ ਵਿਕਾਸ ਹੁੰਦਾ ਨਹੀਂ ਵੇਖਿਆ । (ਥੰਪਿੰਗ) ਲੇਕਿਨ

ਪਿਛੇ ਥੋੜਾ ਜਿਹਾ ਐਸਾ ਵਕਤ ਵੀ ਆਇਆ ਕਿ ਪੰਜਾਬ ਨੂੰ ਤੋੜਨ ਦੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ । ਜਿਸ ਵੇਲੇ ਤੋੜਨ ਦੀ ਕੋਸ਼ਿਸ਼ ਦਾ ਨਾਂ ਲੈਂਦੇ ਹਾਂ ਤਾਂ ਸਾਡੇ ਸਾਹਮਣੇ ਇਕ ਵਾਰ ਆਵਾਜ਼ ਫਿਰ ਸੁਣਾਈ ਦਿੰਦੀ ਹੈ ਅਤੇ ਉਹ ਗੱਲ ਇਹ ਹੈ ਕਿ ਹਿੰਦੁਸਤਾਨ ਵੀ ਤੋੜਿਆ ਗਿਆ ਸੀ । ਹਿੰਦੁਸਤਾਨ ਨੂੰ ਤੋੜਨ ਲਈ ਕਿਸੇ ਵੀ ਸ਼ਕਤੀ ਨੂੰ ਕੁਝ ਵੀ ਕਿਹਾ ਜਾਵੇ, ਚਾਹੇ ਅੰਗਰੇਜ਼ਾਂ ਦੇ ਰਾਜ ਨੂੰ ਕਹੀਏ ਲੇਕਿਨ ਇਕ ਸ਼ਕਤੀ ਜਿਹੜੀ ਹੈ, ਉਹ ਸ਼ਕਤੀ ਨਹੀਂ ਜ਼ਹਿਰ ਹੈ ਅਤੇ ਉਹ ਹੈ ਫਿਰਕਾਪ੍ਰਸਤੀ ਦਾ ਜ਼ਹਿਰ । ਸਪੀਕਰ ਸਾਹਿਬ, ਜਿਸ ਨੇ ਹਿੰਦੁਸਤਾਨ ਨੂੰ ਕੱਟਿਆ, ਹਿੰਦੁਸਤਾਨ ਦੇ ਟੁਕੜੇ ਟੁਕੜੇ ਕੀਤੇ ਔਰ ਹਿੰਦੁਸਤਾਨ ਇੱਕਠਾ ਨਹੀਂ ਰਹਿ ਸਕਿਆ ਬਲਕਿ ਦੋ ਟੁਕੜਿਆਂ ਵਿਚ ਤਕਸੀਮ ਹੋ ਗਿਆ । ਫਿਰਕਾਪ੍ਰਸਤੀ ਦਾ ਉਹੀ ਜ਼ਹਿਰ ਮੈਂ ਦੁੱਖ ਨਾਲ ਕਹਾਂਗਾ ਕਿ ਮਹਾਤਮਾਂ ਗਾਂਧੀ ਦੇ ਸੀਨੇ ਵਿਚ ਗੋਲੀਆਂ ਚਲਾਉਣ ਵਾਲੇ ਮਨਸੂਬੇ ਦਾ ਉਹੀ ਜਹਿਰ ਸੀ ਜਿਸ ਨੇ ਇਸ ਦੇਸ਼ ਨੂੰ ਤੋੜਿਆ ਅਤੇ ਇਸ ਦੇ ਦੋ ਟੁਕੜੇ ਕੀਤੇ । ਉਸੇ ਜ਼ਹਿਰ ਨੇ ਸਾਡੇ ਪੰਜਾਬ ਨੂੰ ਲਹੂ-ਲੁਹਾਣ ਕੀਤਾ, ਸਾਡੇ ਜੰਮੂ ਕਸ਼ਮੀਰ ਵਿਚ ਬਰਬਾਦੀ ਅਤੇ ਤਬਾਹੀ ਕੀਤੀ । ਖੁਸ਼ੀ ਇਸ ਗੱਲ ਦੀ ਹੈ ਕਿ ਪੰਜਾਬ ਵਿਚ ਵੀ ਜ਼ਮਹੂਰੀਅਤ ਬਹਾਲ ਹੋਈ । ਖੁਸ਼ੀ ਇਸ ਗੱਲ ਦੀ ਹੈ ਕਿ ਜੰਮੂ ਕਸ਼ਮੀਰ ਵਿਚ ਵੀ ਚੁਣਾਓ ਹੋ ਰਹੇ ਹਨ ਅਤੇ ਜੰਮੂ ਅਤੇ ਕਸ਼ਮੀਰ ਦਾ ਹਿੱਸਾ, ਹਮੇਸ਼ਾ ਹਿੰਦੁਸਤਾਨ ਦਾ ਹਿੱਸਾ ਬਣਿਆ ਰਹੇਗਾ ਔਰ ਹਿੰਦੁਸਤਾਨ ਦੀ ਤਾਕਤ ਨੇ ਉਸ ਨੂੰ ਨਾਲ ਰੱਖਿਆ ਅਤੇ ਹੁਣ ਉਥੇ ਡੈਮੋਕਰੇਸੀ ਵੀ ਬਹਾਲ ਕੀਤੀ ਹੈ । ਲੇਕਿਨ 'ਅਸੀਂ ਨਹੀਂ ਭੁਲਾ ਸਕਦੇ ਕਿ ਫਿਰਕਾਪ੍ਰਸਤੀ ਦੇ ਜ਼ਹਿਰ ਨੇ ਹੀ ਜੰਮੂ ਕਸ਼ਮੀਰ ਵਿਚ ਤਬਾਹੀ ਕੀਤੀ ਹੈ ਅਤੇ ਫਿਰਕਾਪ੍ਰਸਤੀ ਦੇ ਜ਼ਹਿਰ ਨੇ ਹੀ ਸਾਡੇ ਪਿਆਰੇ ਆਗੂ ਸਰਦਾਰ ਬੇਅੰਤ ਸਿੰਘ ਨੂੰ ਸਾਡੇ ਤੋਂ ਖੋਹ ਲਿਆ ਜਿਨ੍ਹਾਂ ਨੇ ਕਿ ਪੰਜਾਬ ਵਿਚ ਅਮਨ-ਸ਼ਾਂਤੀ ਅਤੇ ਖੁਸ਼ਹਾਲੀ ਲਿਆਂਦੀ ਸੀ । ਅਸੀਂ ਚਾਹੁੰਦੇ ਹਾਂ ਕਿ ਸਾਡੇ ਦਿਲ ਦੀ ਤਮੰਨਾ ਹੈ, ਖਾਹਿਸ਼ ਹੈ ਕਿ ਪੰਜਾਬ ਇਸੇ ਤਰ੍ਹਾਂ ਵਸਦਾ ਰਹੇ ਅਤੇ ਇਸੇ ਤਰ੍ਹਾਂ ਅੱਗੇ ਨੂੰ ਵਧਦਾ ਰਹੇ ਅਤੇ ਇਸ ਪੰਜਾਬ ਨੂੰ ਮੁੜ ਕੇ ਫਿਰ ਮਾੜੀ ਨਜ਼ਰ ਨਾ ਲੱਗੇ ਔਰ ਇਸ ਦੀ ਅਮਨ-ਸ਼ਾਂਤੀ ਨੂੰ ਫਿਰਕਾਪ੍ਰਸਤੀ ਦੇ ਜ਼ਹਿਰ ਤੋਂ ਪਰੇ ਰੱਖਣ ਦੀ ਸਖਤ ਜ਼ਰੂਰਤ ਹੈ । ਅਗਰ ਆਉਣ ਵਾਲੇ ਵਕਤ 'ਦੇ ਵਿਚ ਫਿਰ ਮੁੜ ਕੇ ਉਹ ਸ਼ਕਤੀਆਂ ਜਿਨ੍ਹਾਂ ਨੇ ਪੰਜਾਬ ਨੂੰ ਨੁਕਸਾਨ ਪਹੁੰਚਾਇਆ, ਜਿਨ੍ਹਾਂ ਨੇ ਹਿੰਦੁਸਤਾਨ ਨੂੰ ਨੁਕਸਾਨ ਪਹੁੰਚਾਇਆ ਜਿਨ੍ਹਾਂ ਨੇ ਜੰਮੂ ਕਸ਼ਮੀਰ ਨੂੰ ਨੁਕਸਾਨ ਪਹੁੰਚਾਇਆ ਅਗਰ ਪੰਜਾਬ ਨੂੰ ਨੁਕਸਾਨ ਪਹੁੰਚਾਣ ਦੀਆਂ ਕੋਸ਼ਿਸ਼ਾਂ ਕਰਨਗੀਆਂ ਤਾਂ ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਦੇ ਲੋਕ ਕਦੇ ਬਰਦਾਸ਼ਤ ਨਹੀਂ ਕਰਨਗੇ । ਉਨ੍ਹਾਂ ਸ਼ਕਤੀਆਂ ਨੂੰ ਦੂਰ ਰੱਖ ਕੇ ਪੰਜਾਬ ਵਿਚ ਅਮਨ ਸ਼ਾਂਤੀ ਬਹਾਲ ਰਖਣਗੇ । ਇਹ ਗੱਲ ਸ਼ਹਿਰਾਂ ਅਤੇ ਪਿੰਡਾਂ ਦੇ ਲੋਕਾਂ ਨੂੰ ਭਲੀ-ਭਾਂਤ ਪਤਾ ਹੈ ਕਿ ਇਸ ਤਰ੍ਹਾਂ ਦੇ ਹਾਲਾਤ ਮੁੜ ਕੇ ਪੈਦਾ ਨਹੀਂ ਹੋਣਗੇ । ਇਸ ਖਾਹਿਸ਼ ਦੇ ਨਾਲ ਕਿ ਅਸੀਂ ਫਿਰ ਇਸ ਸਦਨ ਦੇ ਵਿਚ ਜਲਦੀ ਮਿਲੀਏ ਚਾਹੇ ਇਸ ਸਰਕਾਰ ਦੇ ਵਕਤ ਵਿਚ ਮਿਲੀਏ, ਚਾਹੇ ਬਾਦ ਵਿਚ ਮਿਲੀਏ, ਔਰ ਫਿਰ ਆਣ ਕੇ ਖੁਸ਼ੀ ਦੇ ਨਾਲ ਪੰਜਾਬ ਦੀ ਬਿਹਤਰੀ ਦੇ ਵਾਸਤੇ, ਹਿੰਦੁਸਤਾਨ ਦੀ ਬਿਹਤਰੀ ਵਾਸਤੇ ਗੱਲ ਕਰੀਏ । ਮੈਂ ਸਪੀਕਰ ਸਾਹਿਬ ਜਾਤੀ ਤੌਰ ਤੇ ਤੁਹਾਡਾ ਵੀ ਅਭਾਰੀ ਹਾਂ ਕਿ ਤੁਸੀਂ ਪਿਛਲੇ ਬਜਟ ਸੈਸ਼ਨ ਵਿਚ 'ਬੈਸਟ-ਪਾਰਲੀਮੈਂਟੇਰੀਅਨ' ਬਣਾ ਕੇ ਮੇਰੀ ਇਜ਼ਤ ਕੀਤੀ, ਬੜਾ ਸਨਮਾਨ ਕੀਤਾ ਔਰ ਇਸ ਸੈਸ਼ਨ ਵਿਚ ਵੀ ਤੁਹਾਡੀ ਬੜੀ ਮਿਹਰ-

[ਵਿੱਤ ਮੰਤਰੀ]
ਬਾਨੀ ਮੇਰੇ ਤੇ ਰਹੀ ਹੈ ਔਰ ਤੁਹਾਡਾ ਧੰਨਵਾਦ ਕੁੱਝ ਸ਼ਬਦਾਂ ਵਿਚ ਕਰਦਾ ਹਾਂ :

"ਇਨਹੀਂ ਹਾਥੋਂ ਕੇ ਤਰਾਸ਼ੇ ਹੂਏ ਪੱਥਰ ਕੇ ਸਨਮ
ਆਜ ਬੁਤਖਾਨਾ ਮੇਂ ਭਗਵਾਨ ਬਨੇ ਬੈਠੇ ਹੈਂ ।"

ਬਹੁਤ ਬਹੁਤ ਮਿਹਰਬਾਨੀ ਮਾਨਯੋਗ ਮੈਂਬਰ ਸਾਹਿਬਾਨ ਦੀ ਜਿਨ੍ਹਾਂ ਨੇ ਇਸ ਬਹਿਸ ਵਿਚ ਹਿੱਸਾ ਲਿਆ । ਸਾਰੀਆਂ ਗੱਲਾਂ ਦਾ ਜਵਾਬ ਤਾਂ ਸ਼ਾਇਦ ਮੈਂ ਨਹੀਂ ਦੇ ਸਕਿਆ, ਲੇਕਿਨ ਸਾਰੀਆਂ ਗੱਲਾਂ ਉਪਰ ਖਿਆਲ ਰੱਖਿਆ ਜਾਵੇਗਾ, ਧੰਨਵਾਦ ।

**ਸ੍ਰੀ ਸਪੀਕਰ** : ਸਤਿਕਾਰਯੋਗ ਮੈਂਬਰ ਸਾਹਿਬਾਨ, ਅੱਜ ਇਸ ਸੈਸ਼ਨ ਨੂੰ ਸਾਇਨੇ-ਡਾਈ ਐਡਜਰਨ ਥੋੜ੍ਹੀ ਦੇਰ ਬਾਅਦ ਕੀਤਾ ਜਾ ਰਿਹਾ ਹੈ। ਮੈਂ ਤੁਹਾਡਾ ਸਾਰਿਆਂ ਦਾ ਬੜਾ ਹੀ ਅਭਾਰੀ ਹਾਂ । ਸੈਸ਼ਨ ਦੇ ਦੌਰਾਨ ਸਾਰੇ ਟਰੈਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਵਾਲਿਆਂ ਨੇ ਸਾਰਿਆਂ ਨੇ ਹੀ ਬਹੁਤ ਕੋਆਪਰੇਸ਼ਨ ਦਿਤੀ ਔਰ ਸਾਡਾ ਸੈਸ਼ਨ ਬਹੁਤ ਵਧੀਆ ਤਰੀਕੇ ਨਾਲ ਚੱਲਿਆ । ਦੂਸਰੇ ਸੂਬਿਆਂ ਵਿਚ ਜਿੱਥੇ ਲੜਾਈਆਂ ਹੁੰਦੀਆਂ ਰਹੀਆਂ ਔਰ ਸਾਡੇ ਸੂਬੇ ਦੇ ਅੰਦਰ ਜਿੱਥੇ ਸਰਦਾਰ ਬੇਅੰਤ ਸਿੰਘ ਜੀ ਦੀ ਅਗਵਾਈ ਵਿਚ ਅਮਨ ਔਰ ਸ਼ਾਂਤੀ ਆਈ । ਇਸ ਅਸੈਂਬਲੀ ਦੇ ਅੰਦਰ ਦਾ ਮਾਹੌਲ ਵੀ ਪੂਰਾ ਅਮਨ ਔਰ ਸ਼ਾਂਤ ਰਿਹਾ । ਇਸ ਸੈਸ਼ਨ ਦੇ ਅੰਦਰ ਕੋਈ ਰੌਲਾ ਨਹੀਂ ਪਿਆ, ਕੋਈ ਖੱਪ ਨਹੀਂ ਪਈ, ਕੋਈ ਹਾਊਸ ਦੇ ਵੈੱਲ ਵਿਚ ਨਹੀਂ ਆਏ, ਇਸ ਦਾ ਕਾਰਨ ਹੈ ਉਦਾਰਤਾ, ਸਾਖਰਤਾ ਦੋਵੇਂ ਪਾਸਿਓਂ । ਆਪੋਜ਼ੀ-ਸ਼ਨ ਦੇ ਮੈਂਬਰਾਂ ਨੇ ਜਿਹੜੀ ਜ਼ਿਆਦਾ ਦਿਨਾਂ ਲਈ ਸਦਨ ਦੀ ਡਿਮਾਡ ਕੀਤੀ ਤਾਂ ਟਰੈਜ਼ਰੀ ਬੈਂਚਿਜ਼ ਨੇ ਬੜੀ ਖੁਲ੍ਹ-ਦਿਲੀ ਨਾਲ ਪੂਰੀ ਕੀਤੀ ਔਰ ਆਪੋਜ਼ੀਸ਼ਨ ਨੇ ਬੜੀ ਚੰਗੀ ਤਰ੍ਹਾਂ ਔਰ ਸੰਜੀਦਗੀ ਨਾਲ ਸਾਰੇ ਪ੍ਰੋਗਰਾਮਾਂ ਤੇ ਡਿਸਕਸ਼ਨ ਕੀਤੀ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਕਲ੍ਹ ਔਰ ਅੱਜ ਵੀ ਵਕਤ ਵਧਾਉਣਾ ਪਿਆ ਕਿਉਂਕਿ ਬਹੁਤ ਹੀ ਸੀਰੀਅਸਲੀ ਡਿਸਕਸ਼ਨ ਹੋਈ । ਚਾਹੇ ਪਰਸੋਂ ਕਾਰਪੋਰੇਸ਼ਨ ਦੇ ਬਿਲ ਤੇ ਡਿਸਕਸ਼ਨ ਹੋਈ, ਚਾਹੇ ਕਲ ਐਜੂਕੇਸ਼ਨ ਤੇ ਡਿਸਕਸ਼ਨ ਹੋਈ ਔਰ ਅੱਜ ਜੋ ਫ਼ਾਈਨੈਂਸ਼ਲ ਮੈਟਰ ਸੀ ਇਹ ਮੋਸਟ ਡਿਫ਼ੀਕਲਟ ਸੀ । ਮੇਰੇ ਮਨ ਵਿਚ ਆ ਰਿਹਾ ਸੀ ਕਿ ਮੈਂਬਰ ਸਾਹਿਬ ਕਿੰਨੇ ਕੁ ਪਰੀਪੇਅਰਡ ਹੋਣਗੇ । ਕਿਤੇ ਮੈਨੂੰ ਜਲਦੀ ਹੀ ਹਾਊਸ ਐਡਜ਼ਰਨ ਕਰਨ ਲਈ ਮਜਬੂਰ ਨਾ ਹੋਣਾ ਪਵੇ ਪਰ ਮੈਨੂੰ ਬੜੀ ਹੈਰਾਨੀ ਹੋਈ । ਜਿਸ ਢੰਗ ਨਾਲ ਤੁਸੀਂ ਇਸ ਡਿਸ਼ਕਸ਼ਨ ਵਿਚ ਭਾਗ ਲਿਆ ਕਿਉਂਕਿ ਫਾਇਨੈਂਸ਼ਲ ਮੈਟਰ ਤੇ ਡਿਸਕਸ਼ਨ ਕਰਨੀ ਬੜੀ ਔਖੀ ਹੈ ਪਰ ਮੈਂ ਸਮਝਦਾ ਹਾਂ ਕਿ ਐਮ.ਐਲ.ਏਜ਼ ਸਾਹਿਬਾਨ ਅੰਦਰ ਤਜਰਬਾ ਵੀ ਬਹੁਤ ਜ਼ਿਆਦਾ ਹੋ ਗਿਆ ਹੈ ਔਰ ਮੈਚਿਓਰਟੀ ਵੀ ਆ ਗਈ ਹੈ । ਇਸ ਤਜ਼ਰਬੇ ਔਰ ਮੈਚਿਓਰਟੀ ਨਾਲ ਜਿਸ ਤਰ੍ਹਾਂ ਫਾਈਨਾਂਸ ਮਨਿਸਟਰ ਸਾਹਿਬ ਨੇ ਕਿਹਾ ਜ਼ਰੂਰ ਆਉਣ ਵਾਲੇ ਸਮੇਂ ਵਿਚ ਪੰਜਾਬ ਦੀ ਤਰੱਕੀ ਹੋਵੇਗੀ । ਭਾਵੇਂ 5-4 ਮਹੀਨਿਆਂ ਵਿਚ ਸੈਸ਼ਨ ਹੋ ਸਕਦਾ ਹੈ ਜਾਂ ਉਸ ਤੋਂ ਬਾਅਦ ਹੋਵੇਗਾ, ਮੈਂ ਇਕ ਵਾਰ ਫਿਰ ਤੁਹਾਡੇ ਸਾਰਿਆਂ ਪ੍ਰਤੀ ਆਭਾਰ ਪ੍ਰਗਟ ਕਰਦਾ ਹਾਂ । ਡਾਕਟਰ ਸਾਹਿਬ ਦਾ ਵੀ ਆਭਾਰ ਪ੍ਰਗਟ ਕਰਦਾ ਹਾਂ ਔਰ ਕਰਮਚਾਰੀਆਂ ਔਰ ਅਫਸਰ ਸਾਹਿਬਾਨ ਦਾ ਵੀ ਆਭਾਰ ਪ੍ਰਗਟ ਕਰਦਾ ਹਾਂ। ਇਸ ਦੇ

ਬਾਵਜੂਦ ਕਿ ਸੈਸ਼ਨ ਬਹੁਤ ਥੋੜ੍ਹੇ ਸਮੇਂ ਦਾ ਸੀ ਪਰ ਸਾਰਿਆਂ ਨੇ ਕੋਸ਼ਿਸ਼ ਕੀਤੀ, ਸਵਾਲਾਂ ਦੇ ਜਵਾਬ ਸਮੇਂ ਸਿਰ ਭੇਜੇ ਗਏ, ਸਮੇਂ ਸਿਰ ਬਿਲ ਭੇਜੇ ਗਏ । ਮੈਂ ਇਕ ਵਾਰ ਫਿਰ ਸਾਰਿਆਂ ਦਾ ਸ਼ੁਕਰੀਆ ਅਦਾ ਕਰਦਾ ਹਾਂ ।

ਤੁਹਾਨੂੰ ਪਤਾ ਹੀ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਦੇ ਪੋਰਟਰੇਟ ਤੋਂ ਬਾਹਰ ਪਰਦਾ ਹਟਾਉਣ ਦੀ ਰਸਮ ਹੋਵੇਗੀ । ਉਸ ਵਿਚ ਤੁਸੀਂ ਸਾਰੇ ਸ਼ਾਮਲ ਹੋਵੋ । ਉਨ੍ਹਾਂ ਦੇ ਪਰਿਵਾਰ ਦੇ ਮੈਂਬਰ ਸਾਹਿਬਾਨ ਬੇਟੇ ਤੇਜ ਪ੍ਰਕਾਸ਼ ਸਿੰਘ ਦੀ ਅਗਵਾਈ ਹੇਠ ਆਏ ਹੋਏ ਹਨ । ਮੈਂ ਸਾਰਿਆਂ ਦਾ ਸਵਾਗਤ ਕਰਦਾ ਹਾਂ ਔਰ ਆਸ ਕਰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜਿਨ੍ਹਾਂ ਨੇ ਜਮਹੂਰੀਅਤ ਨੂੰ ਕਾਇਮ ਕੀਤਾ ਔਰ ਪੰਜਾਬ ਵਿਚ ਅਮਨ ਔਰ ਸ਼ਾਂਤੀ ਲਿਆਂਦੀ, ਜਦੋਂ ਉਨ੍ਹਾਂ ਦੀ ਤਸਵੀਰ ਅੱਖਾਂ ਸਾਹਮਣੇ ਆਵੇਗੀ ਤਾਂ ਜ਼ਿਆਦਾ ਤੋਂ ਜ਼ਿਆਦਾ ਉਤਸ਼ਾਹ ਮਿਲੇਗਾ ।

The House stands adjourned *sine-die*.

*2.23 P.M. (The Sabha then adjourned * *sine-die.*)

—·—·—

## APPENDICES

## APPENDIX—I

## TO

## PUNJAB VIDHAN SABHA DEBATES

*Dated the 20th September, 1996*

Vol. XII-No. 5

## STARRED QUESTION AND ANSWER

**ਪਿੰਡਾਂ ਵਿਚ ਸ਼ਾਮਲਾਟ ਜ਼ਮੀਨਾਂ ਦੀ ਸੁਰੱਖਿਆ ਲਈ ਮੰਗ**

*3347 **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਨੂੰ ਪਿੰਡਾਂ ਵਿਚ ਸ਼ਾਮਲਾਟ ਜ਼ਮੀਨਾਂ ਦੀ ਸੁਰੱਖਿਆ ਦੀ ਮੰਗ ਸਬੰਧੀ ਪੰਜਾਬ ਖੇਤ ਮਜ਼ਦੂਰ ਸਭਾ ਅਤੇ ਕੁਝ ਹੋਰ ਸੰਸਥਾਵਾਂ ਦੁਆਰਾ ਅਗਸਤ, 1996 ਵਿਚ ਮੁੱਖ ਮੰਤਰੀ ਨੂੰ ਭੇਜਿਆ ਕੋਈ ਮੰਗ-ਪੱਤਰ ਪ੍ਰਾਪਤ ਹੋਇਆ; ਜੇਕਰ ਅਜਿਹਾ ਹੋਵੇ, ਤਾਂ ਉਸ ਦਾ ਵੇਰਵਾ ਕੀ ਹੈ ਅਤੇ ਉਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਬ੍ਰਿਜ ਭੁਪਿੰਦਰ ਸਿੰਘ** : ਹਾਂ ਜੀ, ਮੰਗ ਪੱਤਰ ਵਿਚ ਦਰਸਾਈਆਂ ਮੰਗਾਂ ਸਬੰਧੀ ਕੀਤੀ ਗਈ ਕਾਰਵਾਈ ਵੇਰਵੇ ਸਹਿਤ ਜੋ ਕਿ ਅਨੁਲੱਗ 'ੳ' ਤੇ ਹੈ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

## ਅਨੁਲੱਗ 'ੳ'

| ਲੜੀ ਨੰ: | ਮੰਗ | | ਮੰਗ ਸਬੰਧੀ ਕੀਤੀ ਕਾਰਵਾਈ |
|---|---|---|---|
| 1. | ਪਿੰਡਾਂ ਵਿਚ ਸ਼ਾਮਲਾਤ ਜ਼ਮੀਨਾਂ ਦੀ ਰਾਖੀ ਕੀਤੀ ਜਾਵੇ । | .. | ਸ਼ਾਮਲਾਤ ਦੇਹਾਂ ਦੀ ਰਾਖੀ ਪੰਜਾਬ ਵਿਲੇਜ ਕਾਮਨ ਲੈਂਡਜ਼ (ਰੈਗੂਲੇਸ਼ਨ) ਐਕਟ, 1961 ਅਧੀਨ ਕੀਤੀ ਜਾਂਦੀ ਹੈ । ਇਨ੍ਹਾਂ ਜ਼ਮੀਨਾਂ ਦੀ ਗਰਾਮ ਪੰਚਾਇਤ ਵਲੋਂ ਪ੍ਰਬੰਧ ਦੀ ਪੂਰੀ ਗੰਭੀਰਤਾ ਨਾਲ ਨਿਗਰਾਨੀ ਰਾਜ ਮੰਡਲ ਅਤੇ ਜ਼ਿਲ੍ਹਾ ਪੱਧਰ ਉਤੇ ਕੀਤੀ ਜਾਂਦੀ ਹੈ, ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫ਼ਸਰਾਂ ਨੂੰ ਇਨ੍ਹਾਂ ਜ਼ਮੀਨਾਂ ਉਪਰੋਂ ਨਜਾਇਜ਼ ਕਬਜ਼ਾ ਤੋੜਨ ਲਈ ਕੁਲੈਕਟਰ ਦੇ ਅਧਿਕਾਰ ਦਿੱਤੇ ਹਨ । ਜਿਥੇ ਪੰਚਾਇਤਾਂ ਬੇ-ਦਖਲੀ ਦੇ ਦਾਅਵੇ ਦਾਇਰ ਨਾ ਕਰ ਸਕਦੀਆਂ ਹੋਣ ਉਥੇ ਦਾਅਵੇਦਾਰ ਇਹ ਕਰਨ ਦੇ ਅਧਿਕਾਰ ਸਮਾਜਿਕ ਸਿੱਖਿਆ ਅਤੇ ਪੰਚਾਇਤ ਅਫਸਰਾਂ ਨੂੰ ਵੀ ਦਿੱਤੇ ਗਏ ਹਨ । ਇਸ ਵਿਭਾਗ ਦੇ ਅਧਿਕਾ-ਰੀਆਂ ਸੰਯੁਕਤ ਵਿਕਾਸ ਕਮਿਸ਼ਨਰ ਅਤੇ ਵਧੀਕ ਡਾਇਰੈਕਟਰ ਪੰਚਾਇਤ ਨੂੰ ਅਪੀਲਾਂ ਸੁਣਨ ਲਈ ਕਮਿਸ਼ਨਰ ਦੇ ਅਧਿਕਾਰ ਦਿੱਤੇ ਹੋਏ ਹਨ । |
| 2. | ਵਿਲੇਜ ਕਾਮਨ ਲੈਂਡਜ਼ ਐਕਟ, 1961 ਅਤੇ ਚੱਕ ਬੰਦੀ ਦੀ ਧਾਰਾ 42 ਵਿਚ ਸੋਧ ਕੀਤੀ ਜਾਵੇ । | .. | ਪੰਜਾਬ ਵਿਲੇਜ ਕਾਮਨ ਲੈਂਡਜ਼ (ਰੈਗੂਲੇਸ਼ਨ) ਐਕਟ, 1961 ਸਾਰੇ ਪੱਖੋਂ ਪੂਰਾ ਹੈ ਅਤੇ ਉਸ ਵਿਚ ਕੋਈ ਸੋਧ ਕਰਨ ਦੀ ਲੋੜ ਨਹੀਂ । ਮੁਰੱਬਾਬੰਦੀ ਐਕਟ ਵਿਚ ਲੋੜੀਂਦੀ ਸੋਧ ਕਰਨ ਦਾ ਮਾਮਲਾ ਪੇਂਡੂ ਵਿਕਾਸ ਤੇ ਪੰਚਾਇਤ ਵਿਭਾਗ ਵਲੋਂ ਪਹਿਲਾਂ ਹੀ ਮਾਲ ਵਿਭਾਗ ਨਾਲ ਉਠਾਇਆ ਜਾ ਰਿਹਾ ਹੈ । |

| 1 | 2 | 3 |
|---|---|---|
| 3. | ਜਿਹੜੇ ਪਿੰਡਾਂ ਵਿਚ ਸ਼ਾਮਲਾਤ ਜ਼ਮੀਨ ਦੀ ਬੋਲੀ ਨਹੀਂ ਹੋਦੀ ਉਹ ਕਰਵਾਈ ਜਾਵੇ । .. | ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ 45 ਪਿੰਡਾਂ ਵਿਚ ਪੰਚਾਇਤੀ ਜ਼ਮੀਨ ਦੀ ਨਿਲਾਮੀ ਚੱਕਬੰਦੀ ਵਿਭਾਗ ਵਲੋਂ ਦਿੱਤੇ ਫੈਸਲਿਆਂ ਦੇ ਮਾਮਲਿਆਂ ਵਿਚ ਮਾਨਯੋਗ ਹਾਈ-ਕੋਰਟ ਵਲੋਂ ਜਾਰੀ ਕੀਤੇ ਸਟੇਅ ਆਡਰਾਂ ਕਾਰਨ ਕੀਤੀ ਨਹੀਂ ਜਾ ਸਕੀ । |
| 4. | ਪਿੰਡਾਂ ਦੇ ਸਰਪੰਚਾਂ ਨੂੰ ਸ਼ਾਮਲਾਤ ਜ਼ਮੀਨਾਂ ਦੀ ਰਾਖੀ ਕਰਨ ਲਈ ਪਾਬੰਦ ਕੀਤਾ ਜਾਵੇ । .. | ਪਹਿਲਾਂ ਹੀ ਗਰਾਮ ਪੰਚਾਇਤਾਂ ਉਪਰ ਪੰਚਾਇਤ ਅਤੇ ਸ਼ਾਮਲਾਤ ਕਾਨੂੰਨ ਤਹਿਤ ਪੰਚਾਇਤਾਂ ਦੀਆਂ ਜ਼ਮੀਨਾਂ ਦੀ ਰਾਖੀ ਕਰਨ ਦੀ ਜ਼ੁਮੇਂਵਾਰੀ ਆਇ ਹੈ । ਫਿਰ ਵੀ ਸਮੇਂ ਸਿਰ ਖੇਤਰੀ ਅਧਿਕਾਰੀਆਂ ਅਤੇ ਸਰਪੰਚਾਂ ਨੂੰ ਹਦਾਇਤਾਂ ਜਾਰੀ ਕਰਕੇ ਪੰਚਾਇਤਾਂ ਦੀਆਂ ਜ਼ਮੀਨਾਂ ਦੀ ਰਾਖੀ ਕਰਨ ਲਈ ਨਿੱਜੀ ਤੌਰ ਤੇ ਜ਼ਿਮੇਵਾਰ ਬਣਾਇਆ ਗਿਆ ਹੈ । |
| 5. | ਜਿਹੜੇ ਸਰਪੰਚ ਪੰਚਾਇਤ ਸ਼ਾਮ-ਲਾਤ ਜ਼ਮੀਨ ਦੀ ਰਾਖੀ ਨਹੀਂ ਕਰਦੇ ਉਨ੍ਹਾਂ ਦੇ ਖਿਲਾਫ ਕਾਰ-ਵਾਈ ਕੀਤੀ ਜਾਵੇ । ਬਾਅਦ ਵਿਚ ਚੜ੍ਹਾਏ ਇੰਤਕਾਲ ਰੱਦ ਕੀਤੇ ਜਾਣ । .. | ਸਰਪੰਚ ਗਰਾਮ ਪੰਚਾਇਤ ਮਲਕੋ ਮਾਜਰਾ ਨੂੰ ਐਸੀ ਅਣਗਹਿਲੀ ਕਾਰਨ ਮੁਅੱਤਲ ਕੀਤਾ ਗਿਆ ਹੈ । ਇਸ ਤੋਂ ਇਲਾਵਾ ਪਿੰਡ ਪੰਜੋਲਾ ਮੁੱਲਾਂਪੁਰ ਖੁਰਦ ਅਤੇ ਗੁਣੀਆਂ ਮਾਜਰਾ ਵਿਚ ਪੰਚਾਇਤ ਦੀ ਜ਼ਮੀਨ ਦੀ ਰਾਖੀ ਕਰਨ ਲਈ ਪ੍ਰਬੰਧਕ ਲਾਉਣ ਦੀ ਕਾਰਵਾਈ ਸ਼ੁਰੂ ਕੀਤੀ ਜਾ ਚੁੱਕੀ ਹੈ । ਨਾਜਾਇਜ਼ ਇੰਤਕਾਲ ਰੱਦ ਕਰਨ ਲਈ ਇਸ ਵਿਭਾਗ ਵਲੋਂ ਰਾਜ ਦੇ ਸਮੂਹ ਡਿਪਟੀ ਕਮਿਸ਼ਨਰਾਂ ਨੂੰ ਪਹਿਲਾਂ ਹੀ ਹਦਾਇਤਾਂ ਜਾਰੀ ਕੀਤੀਆਂ ਜਾ ਚੁਕੀਆਂ ਹਨ । ਫਤਿਹਗੜ੍ਹ ਸਾਹਿਬ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਨੇ ਵੀ ਐਸੀਆਂ ਹਦਾਇਤਾਂ ਸਾਰੇ ਸਬੰਧਿਤ ਮਾਲ ਅਧਿਕਾਰੀਆਂ ਨੂੰ ਜਾਰੀ ਕੀਤੀਆਂ ਹੋਈਆਂ ਹਨ । |

| 1 | 2 | 3 |
|---|---|---|
| 6. | ਜਿਨ੍ਹਾਂ ਪਿੰਡਾਂ ਵਿਚ ਸ਼ਾਮਲਾਤ ਜ਼ਮੀਨਾਂ ਦੇ ਸਬੰਧ ਵਿਚ ਸਮਾ-ਜਿਕ ਤਣਾਓ ਬਣਿਆ ਹੋਇਆ ਹੈ ਉਥੇ ਫੌਰੀ ਤੌਰ ਤੇ ਦਖਲ ਦਿੱਤਾ ਜਾਵੇ । ਜਿਵੇਂ ਕਿ ਪਿੰਡ ਜਾਗੋ ਚਨਾਰਥ ਅਤੇ ਗੁਣੀਆਂ ਮਾਜਰਾ ਆਦਿਕ । .. | ਸਥਾਨਕ ਪ੍ਰਬੰਧਕੀ ਅਧਿਕਾਰੀ, ਵਿਭਾਗੀ ਅਧਿਕਾਰੀ ਅਤੇ ਪੁਲਿਸ ਪਹਿਲਾਂ ਹੀ ਸਮਾਜਿਕ ਤਣਾਓ ਦੀਆਂ ਸ਼ਕਾਇਤਾਂ ਵਿਚ ਦਖਲ ਅੰਦਾਜ਼ ਹੁੰਦੇ ਰਹੇ ਹਨ । ਇਵੇਂ ਪਿੰਡ ਜਾਗੋ ਚਨਾਰਥ ਵਿਚ ਪੈਦਾ ਹੋਇਆ ਸਮਾਜ਼ਿਕ ਤਣਾਓ ਦੂਰ ਕੀਤਾ ਜਾ ਚੁੱਕਾ ਹੈ । ਗੁਣੀਆਂ ਮਾਜਰਾ ਪਿੰਡ ਵਿਚ ਕਿਸੇ ਹੋਰ ਅਣਸੁਖਾਵੀ ਘਟਨਾ ਸਬੰਧੀ ਕੋਈ ਰਿਪੋਰਟ ਪ੍ਰਾਪਤ ਨਹੀਂ ਹੋਈ। |

# APPENDIX-II

## TO

## PUNJAB VIDHAN SABHA DEBATES

*Dated the 20th September, 1996*

Vol. XII—No. 5

## STARRED QUESTIONS AND ANSWERS

### Dal-Roti Scheme

*3346. **Commrade Gurnam Singh Dhirowal**: Will the Social Security and Development of Women and Ghildren Minister be pleased to state :—

(a) The amount spent for providing subsidy under 'Dal-Roti' Scheme during the year 1994-95 and the budget allocation for the said scheme earmarked during the current financial year;

(b) Whether it is a fact that Nationalised banks of Tehsil Batala refused to make payments to the beneficiaries during the year 1996 under 'Dal-Roti' Scheme; if so the reasons therefor and the steps taken to ensure timely payments in future ?

**ਚੌਧਰੀ ਸੰਤੋਖ ਸਿੰਘ** (ਖੁਰਾਕ ਤੇ ਸਪਲਾਈ ਮੰਤਰੀ) :

(ਏ) ਦਾਲ ਰੋਟੀ ਸਕੀਮ 1995-96 ਵਿੱਚ ਲਾਗੂ ਕੀਤੀ ਗਈ ਸੀ ਨਾ ਕਿ 1994-95 ਵਿੱਚ। ਸਾਲ 1996-97 ਲਈ 210 ਕਰੋੜ ਰੁਪਏ ਦਾ ਬਜਟ ਉਪਬੰਧ ਕੀਤਾ ਗਿਆ ਹੈ।

(ਬੀ) ਨਹੀਂ ਜੀ।

---

### ਸਮੂਹਿਕ ਕੇਂਦਰਾਂ ਦੀ ਉਸਾਰੀ

*3323. **ਸ੍ਰੀ ਰਮੇਸ਼ ਦੱਤ ਸ਼ਰਮਾ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਰਾਜ ਵਿੱਚ ਸਾਲ 1995-96 ਦੇ ਦੌਰਾਨ ਸਮੂਹਿਕ ਕੇਂਦਰਾਂ ਦੀ ਉਸਾਰੀ ਕਰਨ ਦਾ ਕੰਮ ਹੁਣ ਬੰਦ ਕਰ ਦਿੱਤਾ ਗਿਆ ਹੈ ਅਤੇ ਇਹ ਗਰਾਮ ਪੰਚਾਇਤਾਂ ਨੂੰ ਤਬਦੀਲ ਕਰ ਦਿੱਤਾ ਗਿਆ ਹੈ;

(ਅ) ਜੇਕਰ ਉਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ, ਤਾਂ ਕੀ ਉਸਾਰੀ ਦਾ ਕੰਮ ਉਕਤ ਸਮੂਹਿਕ ਕੇਂਦਰਾਂ ਦੀ ਉਸਾਰੀ ਮੁਕੰਮਲ ਕਰਨ ਤੋਂ ਬਾਅਦ ਤਬਦੀਲ ਕੀਤਾ ਗਿਆ ਸੀ;

(ੲ) ਉਪਰੋਕਤ ਭਾਗ (ੳ) ਵਿੱਚ ਵਰਣਿਤ ਹਰ ਇੱਕ ਸਮੂਹਿਕ ਕੇਂਦਰ ਤੇ ਕਿੰਨੀ ਕਿੰਨੀ ਰਕਮ ਖਰਚ ਕੀਤੀ ਗਈ ?

**ਮਾਸਟਰ ਜਗੀਰ ਸਿੰਘ :** (ੳ) ਨਹੀਂ ਜੀ, ਕੇਵਲ 110 ਸਮੂਹਿਕ ਕੇਂਦਰਾਂ ਦੀ ਉਸਾਰੀ ਦਾ ਹੀ ਕੰਮ ਗਰਾਮ ਪੰਚਾਇਤਾਂ ਨੂੰ ਤਬਦੀਲ ਕੀਤਾ ਗਿਆ ।

(ਅ) ਹੋਰ 8 ਇਮਾਰਤਾਂ ਜੋ ਮੁਕੰਮਲ ਹੋ ਚੁੱਕੀਆਂ ਸਨ, ਤਬਦੀਲ ਕੀਤੀਆਂ ਗਈਆਂ ਸਨ ।

(ੲ) ਵਿਵਰਣ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

**ਤਬਦੀਲ ਹੋਈਆਂ ਸਕੀਮਾਂ ਦਾ ਵੇਰਵਾ**

**ਕਮਿਊਨਿਟੀ ਸੈਂਟਰਾਂ ਦੀ ਉਸਾਰੀ ਸਬੰਧੀ ਪ੍ਰਗਤੀ ਰਿਪੋਰਟ**

| ਲੜੀ ਨੰ: | ਬਲਾਕ ਦਾ ਨਾਮ | ਕਮਿਊਨਿਟੀ ਸੈਂਟਰ ਦਾ ਨਾਮ | ਕੀਤਾ ਖਰਚ |
|---|---|---|---|
| 1 | 2 | 3 | 4 |
| 1. | ਕੋਟਕਪੂਰਾ | ਹਰੀਨੌ | 3.07 |
| 2. | ,, | ਢੈਪਈ | 3.59 |
| 3. | ,, | ਮੜਾਕ | 4.25 |
| 4. | ਸਰਹਿੰਦ | ਜਲਖੇੜੀ ਗਹਿਲਾਂ | 2.48 |
| 5. | ,, | ਤਧੌਂਤਾ | 2.16 |
| 6. | ,, | ਮਹੰਮਦੀਪੁਰ | 2.28 |
| 7. | ਬਸੀ ਪਠਾਨਾ | ਸੰਪਲਾ | 1.99 |
| 8. | ਖਮਾਣੋਂ | ਧਿਆਨੂੰ ਮਾਜਰਾ | 2.17 |
| 9. | ,, | ਸੰਘੋਲ | 2.46 |
| 10. | ਪਠਾਨਕੋਟ | ਜੱਖਵੜ੍ਹ | 2.81 |
| 11. | ,, | ਅਜੀਜਪੁਰ ਖੁਰਦ | 1.72 |
| 12. | ਨਰੋਟ ਜੈਮਲ ਸਿੰਘ | ਮਹਿਰਾਂ ਕਲਾਂ | 2.95 |
| 13. | ਡੇਰਾ ਬਾਬਾ ਨਾਨਕ | ਭਗਤਾਨਾ ਤੁਲੀਆਂ | 3.25 |

| 1 | 2 | 3 | 4 |
|---|---|---|---|
| 14. | ਡੇਰਾ ਬਾਬਾ ਨਾਨਕ | ਨਿਕੋ ਸੁਰਾਏ | 3.31 |
| 15. | ਕਲਾਨੌਰ | ਜੀਓ ਜੁਲਹਈ | 3.33 |
| 16. | ,, | ਖਪਹਰਾ ਕੋਟਲੀ | 3.66 |
| 17. | ਕਾਹਨੂੰਵਾਨ | ਸੇਖਵਾਂ | 2.52 |
| 18. | ,, | ਭੈਣੀ ਮੀਆਂ ਖਾਨ | 2.47 |
| 19. | ,, | ਸੰਧੋਵਾਲ ਕਲਾਂ | 2.35 |
| 20. | ਕਲਾਨੌਰ | ਛੋਹਣ | 3.23 |
| 21. | ਦੀਨਾ ਨਗਰ | ਦੋਦਵਾਂ | 3.06 |
| 22. | ,, | ਕਲੀਚਪੁਰ | 3.87 |
| 23. | ਪਠਾਨਕੋਟ | ਪੰਜੋਰੇ | 1.27 |
| 24. | ਧਾਰਕਲਾਂ | ਭੰਗੂੜੀ | 3.63 |
| 25. | ,, | ਲਹਿਰੁਨ | 3.59 |
| 26. | ,, | ਹਰਿਆਲ | 3.42 |
| 27. | ਕਾਦੀਆਂ | ਕਾਹਲਵਾਂ | 3.39 |
| 28. | ਫਤਿਹਗੜ੍ਹ ਚੂੜੀਆਂ | ਕਾਜ਼ਤੀਵਾਲ | 1.65 |
| 29. | ਬਟਾਲਾ | ਸ਼ੁਕਰਪੁਰਾ | 4.25 |
| 30. | ,, | ਮੱਲਿਆਵਾਲ | 3.25 |
| 31. | ਮੁਕੇਰੀਆਂ | ਕੌਲੀਆਂ | 4.00 |
| 32. | ,, | ਬਦਿਆਲ | 4.00 |
| 33. | ਹਾਜ਼ੀਪੁਰ | ਸੰਧਵਾਲ | 4.00 |
| 34. | ,, | ਹਾਜ਼ੀਪੁਰ | 3.75 |
| 35. | ਟਾਂਡਾ | ਝਾਵਾਂ | 3.75 |
| 36. | ,, | ਜਹੂਰਾ | 3.71 |
| 37. | ਹੁਸ਼ਿਆਰਪੁਰ-1 | ਬੱਸੀ ਗੁਲਾਮ ਹੁਸੈਨ | 3.75 |
| 38. | ,, | ਪੱਟੀ | 3.94 |
| 39. | ਭੂੰਗਾ | ਅੰਬਾਲਾ ਜੱਟਾਂ | 4.00 |

| 1 | 2 | 3 | 4 |
|---|---|---|---|
| 40. | ਭੂੰਗਾ | ਜਨੌੜੀ | 3.88 |
| 41. | ਗੜ੍ਹਸ਼ੰਕਰ | ਬੀਰਮਪੁਰ | 3.32 |
| 42. | ,, | ਹੰਭੋਵਾਲ | 3.82 |
| 43. | ,, | ਮੁਤੋ | 2.05 |
| 44. | ਹੁਸ਼ਿਆਰਪੁਰ | ਜਹਾਨ ਖੇਲਾਂ | 3.85 |
| 45. | ਫਗਵਾੜਾ | ਰਾਈਪੁਰ ਕੰਬੋਆਂ | 2.43 |
| 46. | ,, | ਡੁਮੇਲੀ | 2.41 |
| 47. | ਨਡਾਲਾ | ਭਟਰਾਕਲਾਂ | 2.20 |
| 48. | ਢਿਲਵਾਂ | ਬੂਟ | 2.75 |
| 49. | ਸੁਲਤਾਨਪੁਰ ਲੋਧੀ | ਉਚਾ ਬੋਹਰ ਵਾਲਾ | 3.15 |
| 50. | ਕਪੂਰਥਲਾ | ਧੰਮ | 2.08 |
| 51. | ,, | ਸਿਧਵਾਂ ਡੋਨਾ | 2.49 |
| 52. | ਜਗਰਾਉਂ | ਦੇਹੜਕਾ | 4.15 |
| 53. | ,, | ਰਸੂਲਪੁਰ (ਸਿਧਵਾਂ ਬੇਟ) | 4.00 |
| 54. | ਮਾਛੀਵਾੜਾ | ਟਾਂਡਾ ਖੁਸ਼ਹਾਲ ਸਿੰਘ | 4.25 |
| 55. | ,, | ਚੱਕਲੀ ਆਦਲ | 4.10 |
| 56. | ਡੇਹਲੋਂ | ਘੁਵੱਦੀ (ਆਲਮਗੀਰ) | 3.77 |
| 57. | ,, | ਮੁੰਡੀਆਂ ਖੁਰਦ | 3.76 |
| 58. | ,, | ਗੁਪਾਲਪੁਰ | 4.25 |
| 59. | ਖੰਨਾ | ਬੁਲੇਪੁਰ | 4.07 |
| 60. | ਸੁਧਾਰ | ਸ਼ਾਹਜਹਾਨਪੁਰ | 4.00 |
| 61. | ਪਖੋਵਾਲ | ਬਰਮੀ | 4.25 |
| 62. | ,, | ਰਸੀਨ | 4.25 |

| 1 | 2 | 3 | 4 |
|---|---|---|---|
| 63. | ਲੁਧਿਆਣਾ-1 | ਦੇਵੱਤਵਾਲ | 3.77 |
| 64. | ਲੁਧਿਆਣਾ-2 | ਲਾਡੋਵਾਲ | 4.25 |
| 65. | ਦੋਰਾਹਾ | ਬਿਲਾਸਪੁਰ | 4.25 |
| 66. | ਬੁਢਲਾਡਾ | ਆਲਮਪੁਰ ਮੰਦਰਾਂ | 3.90 |
| 67. | ,, | ਦਾਤੇਵਾਸ | 3.90 |
| 68. | ਮਾਨਸਾ | ਗੁਰਨੇ ਖੁਰਦ | 3.89 |
| 69. | ,, | ਜੋਗਾ | 3.90 |
| 70. | ਝੁਨੀਰ | ਫੱਤਾ ਮਾਲੋਕਾ | 3.90 |
| 71. | ਮਾਨਸਾ | ਮਾਖੇਵਾਲਾ | 3.89 |
| 72. | ,, | ਖੋਖਰ ਕਲਾਂ | 3.89 |
| 73. | ਬਾਘਾ ਪੁਰਾਣਾ | ਸਮਾਲਸਰ | 1.89 |
| 74. | ,, | ਸਮਾਧ ਭਾਈ | 2.24 |
| 75. | ਮੋਗਾ-1 | ਡਾਲਾ | 1.03 |
| 76. | ਨਿਹਾਲ ਸਿੰਘ ਵਾਲਾ | ਨੰਗਲ | 2.42 |
| 77. | ਗਿਦੜਬਾਹਾ | ਕਾਓਣੀ | 2.26 |
| 78. | ,, | ਕੋਟ ਭਾਈ | 0.22 |
| 79. | ਮਲੋਟ | ਜੰਡਵਾਲਾ | 1.88 |
| 80 | ,, | ਕਰਮਪੱਟੀ | 3.46 |
| 81. | ਲੰਬੀ | ਭਾਈਕਾ ਕੇਰਾ | 1.66 |
| 82. | ,, | ਮਾਹਣੀ ਖੇੜਾ | 2.18 |
| 83. | ਬੰਗਾ | ਜੰਡਿਆਲੀ | 1.67 |
| 84. | ,, | ਚੱਕ ਗੁਰੂ | 1.79 |
| 85. | ,, | ਭੌਰਾ | 3.00 |

| 1 | 2 | 3 | 4 |
|---|---|---|---|
| 86. | ਔੜ | ਬਖਲੌਰ | 2.38 |
| 87. | ਔੜ | ਸ਼ੇਖਪੁਰ | 3.65 |
| 88. | ਭੁਨਰਹੇੜੀ | ਮਸ਼ੀਗਨ (ਭੁਨਰਹੇੜੀ) | 4.60 |
| 89. | ,, | ਬਲਬੇੜਾ | 4.30 |
| 90. | ਪਾਤੜਾਂ | ਨਿਆਲ | 3.55 |
| 91. | ,, | ਤਲਵੰਡੀ ਮਲਿਕ | 3.95 |
| 92. | ਸਮਾਣਾ | ਮਿਆਲ ਕਲਾਂ | 3.00 |
| 93. | ,, | ਮਿਆਲ ਖੁਰਦ | 2.70 |
| 94. | ਨਾਭਾ | ਖਨੌੜਾ | 3.87 |
| 95. | ,, | ਛੀਟਾਂਵਾਲਾ (ਮਨਸੂਰਪੁਰ) | 3.65 |
| 96. | ਘਨੌਰ | ਅਜਰੌਰ | 4.10 |
| 97. | ਰਾਜਪੁਰਾ | ਝਾਂਸਲਾ | 3.40 |
| 98. | ਰਾਜਪੁਰਾ | ਸੰਦਖੇੜੀ | 3.80 |
| 99. | ਖਰੜ | ਜੀਰਕਪੁਰ | 3.55 |
| 100. | ,, | ਬੜਾਕ | 3.50 |
| 101. | ਮਾਜਰੀ | ਤਿਊੜ | 2.85 |
| 102. | ,, | ਖਿਜਰਾਬਾਦ | 2.80 |
| 103. | ਰੋਪੜ | ਬਿੰਦਰਖ | 3.18 |
| 104. | ,, | ਰੰਲੋਂ ਖੁਰਦ | 0.55 |
| 105. | ,, | ਖੜਾ ਪਿੰਡ | 3.14 |
| 106. | ,, | ਭਰਤਗੜ੍ਹ | 3.17 |
| 107. | ਮੋਰਿੰਡਾ | ਡੂਮਛੇੜੀ | 0.50 |
| 108. | ,, | ਢੰਗਰਾਲੀ | 3.15 |
| 109. | ਨੂਰਪੁਰ ਬੇਦੀ | ਤਖਤਗੜ੍ਹ | 3.80 |
| 110. | ਆਨੰਦਪੁਰ ਸਾਹਿਬ | ਭਬੌਰ ਸਾਹਿਬ | 3.79 |

## ABSORPTION OF SURPLUS EMPLOYEES

*3351. **Smt. Luxmi Kanta Chawla** :—Will the Chief Minister be pleased to state :—

(a) Whether any surplus employees of various Corporations or Departments of the State Govt. were absorbed by the Govt. in other Corporations or Departments before 13th March, 1995 on priority basis, if so, the details thereof;

(b) Whether benefit of previous service has given to the employees mentioned in part (a) above; if not, the reasons therefor ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**—: *(ੳ) ਰਾਜ ਸਰਕਾਰ ਦੀਆਂ ਵੱਖ ਵੱਖ ਕਾਰਪੋਰੇਸ਼ਨਾਂ ਜਾਂ ਵਿਭਾਗਾਂ ਵਿੱਚ ਮਿਤੀ 1 ਨਵੰਬਰ, 1966 ਤੋਂ 13 ਮਾਰਚ, 1995 ਤੱਕ 1,002 ਕਰਮਚਾਰੀ (ਦਰਜ਼ਾ-3 ਅਤੇ ਦਰਜਾ-4 ਕੈਟਾਗਰੀ ਨਾਲ ਸਬੰਧਤ) ਪਹਿਲ ਦੇ ਅਧਾਰ ਤੇ ਸਰਕਾਰ ਦੁਆਰਾ ਦੂਜੀਆਂ ਕਾਰਪੋਰੇਸ਼ਨਾਂ ਜਾਂ ਵਿਭਾਗਾਂ ਵਿੱਚ ਖਪਾਏ ਗਏ ਸਨ । ਇੰਨ੍ਹਾਂ ਕਰਮਚਾਰੀਆਂ ਦਾ ਵੇਰਵਾ ਨਾਲ ਲਗਾਇਆ ਜਾਂਦਾ ਹੈ ।

(ਅ) ਇਨ੍ਹਾਂ ਕਰਮਚਾਰੀਆਂ ਨੂੰ ਪਿਛਲੀ ਸੇਵਾ ਦਾ ਲਾਭ ਸਮਰੱਥ ਅਧਿਕਾਰੀ ਦੁਆਰਾ ਸਿਵਲ ਸੇਵਾ ਨਿਯਮਾਂ ਅਤੇ ਸਰਕਾਰ ਵਲੋਂ ਸਮੇਂ ਸਮੇਂ ਜਾਰੀ ਕੀਤੀਆਂ ਹਦਾਇਤਾਂ ਤਹਿਤ ਜੋ ਕਿ ਉਹਨਾਂ ਉਪਰ ਲਾਗੂ ਹੁੰਦੇ ਹਨ, ਦੇ ਸਬੰਧਤ ਉਪਬੰਧਾਂ ਅਧੀਨ ਦਿੱਤਾ ਜਾਂਦਾ ਹੈ ।

---

*Reply received later on.

ਵੇਰਵਾ

| ਲੜੀ ਨੰ: | ਵਿਭਾਗ/ਕਾਰਪੋਰੇਸ਼ਨ ਦਾ ਨਾਂ ਜਿਥੇਂ ਕਰਮਚਾਰੀ/ਸਰਪਲਸ/ ਐਡਜਸਟ ਹੋਏ | ਕਲਾਸ-3 ਐਡਜਸਟ ਹੋਏ ਕਰਮਚਾਰੀ | ਕਲਾਸ-4 ਐਡਜਸਟ ਹੋਏ ਕਰਮਚਾਰੀ | ਕੁਲ ਜੋੜ (3+4) |
|---|---|---|---|---|
| 1 | 2 | 3 | 4 | 5 |
| 1. | ਡਾਇਰੈਕਟਰ, ਸਭਿਆਚਾਰਕ ਮਾਮਲੇ ਪੁਰਾਤਤਵ ਤੇ ਅਜਾਇਬ ਘਰ ਵਿਭਾਗ, ਪੰਜਾਬ .. | 01 | — | 01 |
| 2. | ਪੰਜਾਬ ਫਿਲਮ ਤੇ ਨਿਊਜ਼ ਕਾਰਪੋਰੇਸ਼ਨ .. | 40 | 08 | 48 |
| 3. | ਗੋਇੰਦਵਾਲ ਇੰਡਸਟਰੀਅਲ ਅਤੇ ਇਨਵੈਸਮੈਂਟ ਕਾਰਪੋਰੇਸ਼ਨ, ਪੰਜਾਬ .. | 24 | 12 | 36 |
| 4. | ਪੰਜਾਬ ਮਹਿਲਾ ਤੇ ਬਾਲ ਵਿਕਾਸ ਤੇ ਭਲਾਈ ਕਾਰਪੋਰੇਸ਼ਨ .. | 62 | 05 | 67 |
| 5. | ਪੰਜਾਬ ਭੂਮੀ ਵਿਕਾਸ ਤੇ ਕੱਲਰ ਸੁਧਾਰ ਨਿਗਮ .. | 07 | 01 | 08 |
| 6. | ਪੰਜਾਬ ਸਟੇਟ ਚਮੜਾ ਵਿਕਾਸ ਨਿਗਮ .. | 49 | 17 | 66 |
| 7. | ਪੰਜਾਬ ਸਟੇਟ ਹੈਂਡਲੂਮ ਟੈਕਸਟਾਇਲਜ਼ ਵਿਕਾਸ, ਨਿਗਮ .. | 86 | 59 | 145 |
| 8. | ਸਿੰਚਾਈ ਤੇ ਬਿਜਲੀ ਵਿਭਾਗ, ਪੰਜਾਬ .. | 334 | — | 334 |
| 9. | ਡਾਇਰੈਕਟਰ, ਰੋਜ਼ਗਾਰ ਵਿਭਾਗ, ਪੰਜਾਬ .. | — | 12 | 12 |
| 10. | ਕਿਰਤ ਕਮਿਸ਼ਨਰ, ਪੰਜਾਬ .. | — | 03 | 03 |
| 11. | ਪੰਜਾਬ ਰਾਜ ਯੋਜਨਾ ਬੋਰਡ .. | 02 | — | 02 |
| 12. | ਡਾਇਰੈਕਟਰ, ਬਾਗਬਾਨੀ, ਪੰਜਾਬ .. | 02 | — | 02 |

| 1 | 2 | | 3 | 4 | 5 |
| --- | --- | --- | --- | --- | --- |
| 13. | ਪੰਜਾਬ ਸ਼ਹਿਰੀ ਯੋਜਨਾਬੰਦੀ ਤੇ ਵਿਕਾਸ ਅਥਾਰਟੀ, ਚੰਡੀਗੜ੍ਹ | .. | 07 | — | 07 |
| 14. | ਡਾਇਰੈਕਟਰ, ਖੇਡਾਂ, ਪੰਜਾਬ | .. | — | 03 | 03 |
| 15. | ਯੋਜਨਾਬੰਦੀ ਵਿਭਾਗ | .. | 06 | 03 | 09 |
| 16. | ਡਾਇਰੈਕਟਰ, ਖੁਰਾਕ ਤੇ ਸਪਲਾਈ ਵਿਭਾਗ | .. | 10 | — | 10 |
| 17. | ਡਾਇਰੈਕਟਰ, ਤਕਨੀਕੀ ਸਿਖਿਆ ਅਤੇ ਉਦਯੋਗ ਸਿਖਲਾਈ ਵਿਭਾਗ, ਪੰਜਾਬ | .. | 17 | 06 | 23 |
| 18. | ਗ੍ਰਹਿ ਵਿਭਾਗ (ਜੇਲ੍ਹ ਸ਼ਾਖਾ) | .. | 01 | — | 01 |
| 19. | ਡਾਇਰੈਕਟਰ, ਸਟੇਟ ਟਰਾਂਸਪੋਰਟ ਪੰਜਾਬ | .. | 01 | — | 01 |
| 20. | ਮੁੱਖ ਵਣ ਪਾਲ ਅਤੇ ਮੁੱਖ ਜੰਗਲੀ ਜੀਵ ਵਾਰਡਨ, ਪੰਜਾਬ | .. | — | 02 | 02 |
| 21. | ਡਾਇਰੈਕਟਰ, ਕਾਨੂੰਨੀ ਸੇਵਾਵਾਂ, ਪੰਜਾਬ | .. | 01 | 01 | 02 |
| 22. | ਪੰਜਾਬ ਰਾਜ ਟੈਕਨੀਕਲ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ, ਪੰਜਾਬ | .. | — | 02 | 02 |
| 23. | ਮੁੱਖ ਆਰਕੀਟੈਕਟ, ਪੰਜਾਬ | .. | 01 | 01 | 02 |
| 24. | ਡਿਪਟੀ ਕਮਿਸ਼ਨਰ, ਹੁਸ਼ਿਆਰਪੁਰ | .. | 03 | — | 03 |
| 25. | ਡਿਪਟੀ ਕਮਿਸ਼ਨਰ, ਰੂਪਨਗਰ | .. | 01 | 01 | 02 |
| 26. | ਸਹਾਇਤਾ ਤੇ ਮੁੜ ਵਸਾਊ ਵਿਭਾਗ, ਪੰਜਾਬ | .. | 02 | — | 02 |
| 27. | ਡਿਪਟੀ ਕਮਿਸ਼ਨਰ, ਪਟਿਆਲਾ | .. | 26 | 13 | 39 |
| 28. | ਡਿਪਟੀ ਕਮਿਸ਼ਨਰ, ਬਠਿੰਡਾ | .. | 04 | 02 | 06 |
| 29. | ਰਜਿਸਟਰਾਰ, ਸਹਿਕਾਰੀ ਸਭਾਵਾਂ, ਪੰਜਾਬ | .. | 16 | — | 16 |

| 1 | 2 | 3 | 4 | 5 |
|---|---|---|---|---|
| 30. | ਖਜ਼ਾਨਾ ਤੇ ਲੇਖਾ ਸ਼ਾਖਾ, ਵਿੱਤ ਵਿਭਾਗ .. | 76 | 19 | 95 |
| 31. | ਡਾਇਰੈਕਟਰ ਜਨਰਲ, ਪੁਲਿਸ ਵਿਭਾਗ .. | 02 | 01 | 03 |
| 32. | ਭਾਸ਼ਾ ਵਿਭਾਗ, ਪੰਜਾਬ .. | 02 | 02 | 04 |
| 33. | ਡਿਪਟੀ ਕਮਿਸ਼ਨਰ, ਜਲੰਧਰ .. | 13 | 03 | 16 |
| 34. | ਆਬਕਾਰੀ ਤੇ ਕਰ ਕਮਿਸ਼ਨਰ, ਪੰਜਾਬ .. | 20 | — | 20 |
| 35. | ਡਿਪਟੀ ਕਮਿਸ਼ਨਰ, ਅੰਮ੍ਰਿਤਸਰ .. | 07 | 02 | 09 |
| 36. | ਡਾਇਰੈਕਟਰ, ਚੱਕ ਬੰਦੀ, ਪੰਜਾਬ .. | 01 | — | 01 |

## COURT CASE AGAINST POLICE OFFICERS/OFFICIALS

*3340. 1. **Comrade Tersem Jodhan**
2. **Shri Satnam Singh Kainth** } Will the Chief Minister be pleased to state whether it is fact that the cases of different nature against some officers/officials of the police Department are pending in various courts of the State; if so, the details thereof together with the total number of officers/officials involved in the said cases ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** *ਹਾਂ ਸ੍ਰੀਮਾਨ ਜੀ ।

ਕੇਸਾਂ ਦੀ ਕੁਲ ਗਿਣਤੀ 347 ਹੈ, ਜਿਨ੍ਹਾਂ ਵਿਚ 2 ਸੁਪਰਡੰਟ ਪੁਲਿਸ, 8 ਡਿਪਟੀ ਸੁਪਰਡੰਟ ਪੁਲਿਸ, 18 ਇੰਸਪੈਕਟਰ, 40 ਸਬ-ਇੰਸਪੈਕਟਰ, 54 ਸਹਾਇਕ ਸਬ-ਇੰਸਪੈਕਟਰ, 95 ਹਵਾਲਦਾਰ, 276 ਸਿਪਾਹੀ, 4 ਐਸ. ਪੀ. ਓਜ਼ ਅਤੇ 3 ਹੋਮ ਗਾਰਡ ਦੇ ਕਰਮਚਾਰੀ ਸ਼ਾਮਲ ਹਨ ।

*Reply received later on.

# APPENDIX—III

TO

PUNJAB VIDHAN SABHA DEBATES

Dated 20th September, 1996

Vol. XII—No. 5

## UNSTARRED QUESTION AND ANSWER

### ਆਈ. ਏ. ਐਸ. ਅਫਸਰਾਂ ਦੇ ਬਦੇਸ਼ੀ ਦੌਰੇ

667. **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ: —

(ੳ) ਰਾਜ ਵਿੱਚ ਤੈਣਾਤ ਉਨ੍ਹਾਂ ਆਈ. ਏ. ਐਸ. ਅਫਸਰਾਂ ਦੇ ਨਾਂ ਅਤੇ ਅਹੁਦੇ ਕੀ ਹਨ ਜਿਨ੍ਹਾਂ ਨੇ ਫਰਵਰੀ, 1992 ਤੋਂ ਅਗਸਤ, 1996 ਤਕ ਦੇ ਸਮੇਂ ਦੇ ਦੌਰਾਨ ਬਾਹਰਲੇ ਦੇਸ਼ਾਂ ਦਾ ਦੌਰਾ ਕੀਤਾ ਅਤੇ ਹਰ ਇੱਕ ਕੇਸ ਵਿੱਚ ਦੌਰੇ ਦਾ ਸਮਾਂ ਅਤੇ ਮੰਤਵ ਕੀ ਸੀ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਹਰ ਇੱਕ ਅਫਸਰ ਨੂੰ ਕਿੰਨਾ-ਕਿੰਨਾ ਸਫ਼ਰ-ਭੱਤਾ/ਰੋਜ਼ਾਨਾ ਭੱਤਾ ਅਦਾ ਕੀਤਾ ਗਿਆ ਅਤੇ ਉਨ੍ਹਾਂ ਅਫਸਰਾਂ ਦੇ ਬਦੇਸ਼ੀ ਦੌਰਿਆਂ ਸਬੰਧੀ ਸਰਕਾਰ ਦੁਆਰਾ ਕੀਤੇ ਗਏ ਹੋਰ ਖ਼ਰਚ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**. (ੳ) *ਹਾਂ ਜੀ । ਪੰਜਾਬ ਰਾਜ ਵਿੱਚ ਨਿਯੁਕਤ 67 ਆਈ. ਏ. ਐਸ. ਅਫਸਰ ਫਰਵਰੀ, 1992 ਤੋਂ ਅਗਸਤ, 1996 ਤੱਕ ਵਿਦੇਸ਼ੀ ਦੌਰੇ ਤੇ ਗਏ ਸਨ ਜਿਸ ਦੇ ਵੇਰਵੇ ਅਨੁਲੱਗ 'ੳ' ਤੇ ਰੱਖੀ ਸੂਚੀ ਵਿੱਚ ਦਿੱਤੇ ਗਏ ਹਨ ।

(ਅ) ਸਰਕਾਰ ਦੁਆਰਾ 3 ਆਈ. ਏ. ਐਸ. ਅਫਸਰਾਂ ਨੂੰ 2,40,002/- ਰੁਪਏ ਵਿਦੇਸ਼ੀ ਦੌਰੇ ਦੇ ਸਫ਼ਰ ਭੱਤੇ/ਰੋਜ਼ਾਨਾ ਭੱਤੇ ਵੱਜੋਂ ਦਿੱਤੇ ਗਏ ਸਨ ਜਿਸ ਦੇ ਵੇਰਵੇ ਅਨੁਲੱਗ 'ਅ' ਤੇ ਰੱਖੀ ਸੂਚੀ ਵਿੱਚ ਦਰਸਾਏ ਗਏ ਹਨ । ਬਾਕੀ ਸਾਰੇ ਆਈ. ਏ. ਐਸ. ਅਫਸਰਾਂ ਨੂੰ ਕਾਰਪੋਰੇਸ਼ਨਾਂ/ਬੋਰਡਾਂ ਜਾਂ ਵਿਦੇਸ਼ੀ ਸੰਗਠਨਾਂ ਵੱਲੋਂ ਵਿਦੇਸ਼ੀ ਦੌਰਿਆਂ ਦੇ ਸਫ਼ਰ ਭੱਤੇ/ਰੋਜ਼ਾਨਾ ਭੱਤੇ ਦਿੱਤੇ ਗਏ ਹਨ ।

---

* Reply Received later on.

## ANNEXURE—A

| Sr. No. | Name and designation of the officer | Duration | Purpose |
|---|---|---|---|
| 1 | 2 | 3 | 4 |
| 1. | Shri S. K. Tuteja, I.A.S.. Managing Director, Punjab State Industrial Development Corporation. | 24-4-92 to 5-5-92 | Technology tie-up for Radio Communication Products for Punwire (Germany, U.K.and Israel) |
| 2. | Mrs. Poonam Khetrapal Singh' I.A.S., Managing Director Punjab Financial Corporation. | 7-5-92 to 29-5-92 and 5-6-93 to 27-6-93 | Medical treatment (U.S.A.) |
| 3. | Shri G. S. Sandhu, I.A.S., Managing Director, Punjab State Electronics Development and Production Corporation. | 5th to 16th December, 1992 | Agreement and discussions with NKD Denmark Alcatel, France and DSC, U. K. |
| 4. | Shri Ramesh Inder Singh, I.A.S., Managing Director, Markfed. | 6th to 11th April, 92 | To participate in the Food and Hotel Asia Exhibition, Singapore. |
| 5. | —do— | June/July, 1992 (11 days) | Study tour organised under the World Bank Assistance NCDC-III Project (Itly, Germany, Switzerland and U.S.A.) |
| 6. | Shri B. R. Bajaj, I.A.S., Managing Director, Punjab Agro-Industries Corporation. | 14-3-93 to 28-3-93 | To meet the Collaborators & financial Institutions (Singapore, Australia, Newzeland) |
| 7. | Shri R. N. Gupta, I.A.S., Chairman, Punjab Agro-Industries Corporation. | 14-3-93 to 28-3-93 | —do— |
| 8. | Shri Himmat Singh, I.A.S.. Chief Executive, Punjab, Energy Development Agency. | 26-3-93 to 20-4-93 | International course in wind Energy funded by Govt. of Netherland and also visiting Mini Micro Hydel Projects Research Development Centres of Hydels in Europe (Switzerland, Germany and France) |

| 1 | 2 | 3 | 4 |
|---|---|---|---|
| 9. | Shri G. S. Sandhu, I.A.S, Managing Director, Punjab State Electronics Development and Production Corporation. | 19-1-93 to 23-1-93 | Technical agreement with Fujitseu Ltd. Japan. |
| 10. | Shri G. S. Sandhu, I.A.S., Managing Director Punjab State Electronics Development and Production Corporation. | 28-6-93 to 30-6-93 | Board meeting at Japan. |
| 11. | Shri S. S. Brar, I. A. S., Managing Director, Sugarfed. | 27-8-93 to 31-8-93 | As representative of Sugarfed on the Committee of Indian Sugar and General Industry Export and Import Corporation Ltd. (ISGEC), Mauritius |
| 12. | Shri A. S. Chatha, I.A.S., Chief Secretary | 7-10-93 to 12-10-93 | Discussions/Agreement with Fujitseu Ltd., Japan |
| 13. | Shri I. S. Bindra, I.A.S., Secretary, Industries | —do— | —do— |
| 14. | Shri G. S. Sandhu, I.A.S., Managing Director, Punjab State Electronics Development and Production Corporation. | —do— | —do— |
| 15. | Smt. Vini Mahajan, I.A.S., Additional Deputy Commissioner, Hoshiarpur. | 14-10-93 to 9-11-93 | To attend the Friendship Programme for the 21st Century on the Japan South AsiaFourth Friendship Programme Indian Youth, 1993. (Japan) |
| 16. | Shri D. S. Bains, I.A,S., Managing Director, Spinfed. | 12-11-93 to 22-11-93 | To Participate in the International Textile Machinery show at Osaka in Japan and to attand buyers & sellers meeting on cotton yarn (Hong Kong, Thailand and Japan) |
| 17. | Shri A. K. Dubey, I.A.S., Secretary Planning. | 17-9-93 to 21-11-93 | Private visit |
| 18. | Shri Ramesh Inder Singh, I.A.S., Managing Director, Markfed. | 27-10-93 to 29-10-93 | To sign an agreement with foreign supplier to confer exclusive formulation and marketing rights to Markfed (Hong Kong) |
| 19. | - do - | 17-5-93 to 19-5-93 | To discuss the Markfed project of processing of potatoes with a foregin collaborators at Helsinki, Finland. |

| 1 | 2 | 3 | 4 |
|---|---|---|---|
| 20. | Shri G.S. Sandhu, I.A.S., Managing Director, Punjab State Electronics Development and Production Corporation. | 15-3-94 to 16-3-94 | Board meeting at Japan |
| 21. | Shri M.S. Chahal, I.A.S., Principal Secretary to the Government of Punjab, Department of Forests & Wild Life, | 26-6-94 to 25-8-94 | Regarding his medical treatment (U. S. A. ) |
| 22. | Shri D. S. Kalha, I.A.S., Director, Industries | 28-11-94 to 4-12-94 | To Participate in the 11th International exposition of Q. C. Singapore |
| 23. | Shri S. S. Brar, I.A.S., Managing Director, Punjab Agro Industries Corporation | 15-9-94 to 22-9-94 | To attend the Buyer-Seller Meet (Dubai) |
| 24. | —do— | 13-11-94 to 17-11-94 | Preparation made for Agro-Tech 94 Exhibition at Israel |
| 25. | Shri D.S. Kalha, I.A.S., Director, Industries, Punjab | 17-9-94 to 23-9-94 | To attend Buyer Seller meet organised by Indian Trade Promotion at Dubai |
| 26. | Shri B.C. Gupta, I.A.S., Managing Director, Punjab Small Industries and Export Corporation | 17-9-94 to 23-9-94 | To attend Buyer- Seller mec at Dubai |
| 27. | Shri R.N. Gupta, I.A.S., Chairman, Punjab State Electricity Board, Patiala | 4-12-94 to 11-12-94 | For Participation in India Electro Power Industry Forum and Technical Conference on Power Gen-America to encourage Private foreign investment in Punjab. (U.S.A.) |
| 28. | Shri G. P. S. Sahi, I.A.S., Principal Secretary, Administrative Reforms | 4-11-94 to 29-11-94 | Regarding medical treatment of his son (U. K.) |
| 29. | Shri B. R. Bajaj I.A.S., Managing Director, MARKFED | 22-9-94 to 1-10-94 | To Participate in Symposium organised by the Victoria University at Malbourne and Sydney and also to meet with the Australian Wheat Board Authority to study mechanical Wheat Handling and Storage facilities as developed in Australia |

| 1 | 2 | 3 | 4 |
|---|---|---|---|
| 30. | Shri C.L. Bains, I.A.S., Administrator, Markfed | 25-9-94 to 8-10-94 | To attend the 53rd Planery meeting of the International Cotton Advisory Committee held in Recifie Pernambuco, Brazil and to explore the possibilities of direct business tie-ups at London (Brazil and England) |
| 31. | Shri B. R. Bajaj I.A.S., Managing Director, Markfed | 15-1-95 to 18-1-95 | To Participate in the Gulf Food 1995 Exhibition held at Dubai (U. A. E.) |
| 32. | Shri C.L. Bains, I.A.S., Administrator, Markfed. | 21-1-95 27-1-95 | To Participate in the South Food 1995 Exhibition at Riyadh and to explore future marketing strategy of Markfed products (Saudi Arabia) |
| 33. | Shri Y.S. Ratra, I.A.S., Excise and Taxation Commissioner | 17-1-95 to 25-1-95 | Study tour sponsored by the Government of India on VAT system (Belgium and France) |
| 34. | Shri S.P. Singh, I.A.S., Commissioner, Municipal Corporation, Ludhiana. | 13-1-95 to 31-1-95 & 5-2-95 to 28-3-95 | To attend the course in Public Management and Poverty reduction in marketing economy(Malaysia/ U. K.) |
| 35. | Shri G. S. Sandhu, I.A.S., Managing Director, Punjab Communications Ltd. | 15-1-95 to 21-1-95 | Agreement for S. D. H. Projects Israel |
| 36. | Shri V. N. Ojha, I.A.S., Managing Director, Punjab State Electronic Development and Production Corporation | 27-6-95 to 3-7-95 | Board Meeting at Japan. |
| 37. | Shri D.S. Jaspal, I.A.S., Managing Director, Punjab State Warehousing Corporation | 10-6-95 to 22-6-95 | As part of the delegation sponsored by Ministry of Commerce to have a first hand exposure to transhipment containerisation/Warehousing facilities at Bangkok, Singapore and Hong Kong. The delegation was headed by the Director, Commerce, Govt. of India (Bangkok, Singapore and Hong Kong) |
| 38. | Shri J. S. Maini, IAS, Secretary, Science Technology and Environment and Non-Conventional Energy Sources | 22-4-95 to 3-5-95 | Environment Cooperation Programme between Jalandhar and Lead and also to the work related with non-conventional Energy Sources (Leads & Amsterdom) |

| 1 | 2 | 3 | 4 |
|---|---|---|---|
| 39. | Mrs. Geetika Kalha, IAS Managing Director, PUNSUP | 30-4-95 to 6-5-95 | In connection with the export of Rice (Bangla Desh) |
| 40. | Shri C. L. Bains, IAS, Administrator, MARKFED | 21-4-95 to 28-4-95 | To attend the 9th International Food & drink exhibition held at London (England) |
| 41. | Mrs. Agya Rajinder Singh, IAS, Director, Social Security Women and Children Development | 28-8-95 to 12-9-95 | To attend 4th World Conference of Women. (China) |
| 42. | Shri R. N. Gupta, IAS, Chairman, Punjab State Electricity Board, Patiala. | 24-9-95 to 4-10-95 | For participation in 1995 Utility Executive Symposium (U.S.A.) |
| 43. | Shri A. K. Dubey, IAS, Secretary, Planning | 21-8-95 to 1-9-95 | To participate in International Workshop on performance contract at Boston Institute for developing economies (U.S.A.) |
| 44. | Shri V. K. Khanna, IAS, Financial Commissioner (Development) | 19-8-95 to 2-9-95 | Study trip on use of vegetative conservation technology under Water shed development programme. |
| 45 | Mrs. Poonam Khetrapal Singh, IAS, Secretary, Treasury and Accounts. | 20-9-95 to 16-9-95 | Programme under the Colombo Plan (U. K.) Barmingham. |
| 46. | Shri G.K. Bhatnagar, IAS, Managing Director, Punjab Communications, Ltd. | 16-9-95 to 25-9-95 | Agreement for SDH Project (Israel) |
| 47. | Shri S. K. Tuteja, IAS, Secretary Industries | 16-9-95 to 25-9-95 | Agreement on SDH Project (Israel) |
| 48. | Shri B. R. Bajaj, IAS, Managing Director, Punjab Agro-Industries Corporation | 1-11-95 to 9-11-95 | To attend the Mega Show on Food and Dairy (Chicago, Washington & London) |
| 49. | Shri V. K. Khanna, IAS, Financial Commissioner (Development) and Chairman, Mandi Board | 22-1-96 to 28-1-96 | Developmentin Horticulture and Land Scaping (Nitherland) |
| 50. | Shri G.P.S. Sahi, IAS, Principal Secretary, Health & Family Welfare(Director, PHSC) | 29-1-96 to 2-2-96 | To negotiate Rs. 421.88 crores assistance for 2nd State Health System Project (U.S.A.) |
| 51. | Shri Rajan Kashyap, IAS, Principal Secretary, Finance (Director, PHSC) | —do | —do— |

| 1 | 2 | 3 | 4 |
|---|---|---|---|
| 52. | Shri D. S. Bains, IAS, Special Secretary, Health (M.D., PHSC) | 29-1-96 to 2-2-96 | To negotiate Rs. 421.88 crores assistance for 2nd State Health System Project (U.S.A.) and to coordinate training programme at School of Public Health Centre for International Health (Boston) |
| 53. | Shri Inderjit Singh, IAS, Additional Secretary-cum Director, Civil Aviation | 17-2-96 to 27-2-96 | To discuss Inter-State Cargo-cum-Passangar Air port, Kapurthala with the Regional Director, USA Trade and Development A gency (America) |
| 54. | Shri D. S. Jaspal, IAS, Managing Director Punjab State Warehousing Corpn. | 18-3-96 to 24-3-96 | As part of the delegation Sponsored by C. II to explore possibilities of technical collaborators management (Australia) |
| 55. | Shri V.K. Khanna, IAS, Financial Commissioner (Development) | 20-2-96 to 2-3-96 | To discuss with foreign collaborators for setting up Cellulose Silica Plant (Canada) |
| 56. | —do— | 19-3-96 to 22-3-96 | As part of a business delegation organised by C.II Australia. |
| 57. | Shri C. Roul, IAS, Secretary, Mandi Board | 10-5-96 to 17-5-96 | To attend the Agro Tech. (Israel) |
| 58. | Shri V. N. Ojha, IAS, Managing Director, Punjab State Electronics Development and Production Corporation. | 22-6-96 to 28-6-96 | Board Meeting at Japan. |
| 59. | Shri Rajan Kashyap, IAS, Principal Secretary Finance. | 15-6-96 to 23-6-96 | To study the National Lottery run by U.K. Govt. for introducing computerised Lottery in Punjab (U.K.) |
| 60. | Shri Viswajeet Khanna, IAS, Director, Lotteries | —do— | —do— |
| 61. | Shri K.K. Bhatnagar, IAS, Managing Director, Sugarfed | 24-6-96 to 28-6-96 | To attend the programme on sugar Industry organised by Western UP Productivity Council and institute of Productivity and Management (Kathmandu) |
| 62. | —do— | 15-8-96 to 30-8-96 | To attend Sugar 2,000 Symposium/Study tour at Australia |

| 1 | 2 | 3 | 4 |
|---|---|---|---|
| 63. | Shri N.S. Kalsi, IAS, Chief Executive, PEDA | 31-7-96 to 12-8-96 | Appraisal of design parameters of Mini Hydel machines being installed on canal drops at Bathinda Branch Canal and evaluation of latest state of art of Hydel turbiness for ultra low heads (U.K., Sweden & Finland) |
| 64. | Shri R.N. Gupta, IAS, Chairman, Punjab State Electricity Board, Patiala. | 25-6-96 to 2-7-96 | For discussion in connection with Kol Dam Project and MCU signed by P.S.E.B. with Dauwoo of South Korea. |
| 65. | Shri Bikramjit Singh, IAS, Secretary, Public Health | 20-7-96 to 16-8-96 | Study tour of Water Supply Scheme in advance countries for their implementation in Punjab (Japan, U.S.A. and France) |
| 66. | Shri Rajan Kashyap, IAS, Principal Secretary, Finance | 24-6-96 to 2-8-96 | Workshop on budgeting in the Public Section in the Harvard Institute of International Development, Cambridge, Massachusetts, USA. |
| 67. | Shri Ramesh Inder Singh IAS, Deputy Chairman and Managing Director, Punjab State Industrial Development Corporation Ltd. | 27-7-96 to 10-8-96 | To negotiate with suppliers of machinery for Abhishek Spinfed Corporation Ltd. (Ialy, Germany, Switzerland and U.K.) |

## ANNEXURE-B

(b)

| Sr. No. | Name and designation of the officer | | Amount paid |
|---|---|---|---|
| | | | Rs. |
| 1. | Shri M. S. Chahal, IAS, Principal Secretary to the Government of Punjab, Department of Forests and Wild Life. | .. | 1,02,874/ |
| 2. | Shri G.P.S. Sahi, IAS, Principal Secretary, Administrative Reforms | .. | 60,000 |
| 3. | Mrs. Agya Rajinder Singh, IAS, Director, Social Welfare. | .. | 77,128 |
| | Total | .. | 2,40,002 |

Shri A.K. Dubey, IAS, Secretary to the Government of Punjab, Depart- of Planning went abroad on 17th Septmber, 1993 to 21st November, 1993 in his private capacity. Smt. Vini Mahajan, IAS, Additional Deputy Commissioner, Hoshiarpur went abroad to attend the Friendship Programme for the 21st Century on the Japan South Asia Youth Friendship Programme Indian Youth, 1993 at Japan. She did not Claim T.A./D.A. for the visit. In all other cases the TA/DA has been borne by Corporations/Boards or Foreign Organisations which sponsored the visits

———

2212—11-2-97—305 —ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।
51X66—10.1 ਆਫਸੈਟ ਪੇਪਰ ।

7 GA

ANNEXURE

TO

# Punjab Vidhan Sabha Debates

*20th September, 1996*

Vol. XII—No. 5

OFFICIAL REPORT

CONTENTS

*Friday, the 20th September, 1996*




Punjab Vidhan Sabha Secretariat, Chandigarh.

Price : Rs.

# PUNJAB VIDHAN SABHA

*Friday, the 20th September, 1996*

**Annexure**

*This Annexure contains Unstarred Questions (converted as such from being Starred Questions) and Answers for the meeting dated 20th September, 1996.*

---

## UNSTARRED QUESTIONS (CONVERTED AS SUCH FROM BEING STARRED QUESTIONS) AND ANSWERS

### ਟਿਊਬਵੈਲਾਂ ਦੇ ਬਿਜਲੀ ਦੇ ਕੁਨੈਕਸ਼ਨ ਕੱਟਣਾ

*3348. ਕਾਮਰੇਡ ਗੁਰਨਾਮ ਸਿੰਘ ਧੀਰੋਵਾਲ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਾਲ 1996 ਦੇ ਦੌਰਾਨ ਪੰਜਾਬ ਰਾਜ ਬਿਜਲੀ ਬੋਰਡ ਦੀ ਬਟਾਲਾ ਡਿਵੀਜ਼ਨ ਦੀ ਘੁਮਾਣ ਅਤੇ ਓਧਣਵਾਲ ਸਬ-ਡਿਵੀਜ਼ਨ ਅਧੀਨ ਕਿਸੀ ਟਿਊਬਵੈਲਾਂ ਦੇ ਬਿਜਲੀ ਦੇ ਕੁਨੈਕਸ਼ਨ ਕੱਟ ਦਿੱਤੇ ਗਏ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਇਸ ਦੇ ਕਾਰਨ ਕੀ ਹਨ ;

(ਅ) ਕੀ ਪੰਜਾਬ ਰਾਜ ਬਿਜਲੀ ਬੋਰਡ ਦੇ ਸਭਾਪਤੀ ਨੂੰ ਉਪਰੋਕਤ ਭਾਗ (ੳ) ਵਿੱਚ ਵਰਣਿਤ ਬਿਜਲੀ ਦੇ ਕੱਟੇ ਗਏ ਕੁਨੈਕਸ਼ਨਾਂ ਵਿਰੁੱਧ ਕੋਈ ਪ੍ਰਤੀ ਬੇਨਤੀਆਂ ਪ੍ਰਾਪਤ ਹੋਈਆਂ; ਜੇਕਰ ਅਜਿਹਾ ਹੋਵੇ, ਤਾਂ ਉਕਤ ਬਿਜਲੀ ਦੇ ਕੁਨੈਕਸ਼ਨ ਬਹਾਲ ਕਰਨ ਲਈ ਕੀ ਕਾਰਵਾਈ ਕੀਤੀ ਗਈ ਹੈ ?

ਸ੍ਰੀਮਤੀ ਰਾਜਿੰਦਰ ਕੌਰ ਭੱਠਲ:—(ੳ) ਹਾਂ ਜੀ। ਕੇਵਲ 338 ਘੁੰਮਾਣ ਸਬ ਡਵੀਜ਼ਨ ਵਿੱਚ।—

(1) 291-ਬਿਲਾਂ ਦੀ ਅਦਾਇਗੀ ਨਾ ਕਰਨ ਕਰਕੇ

(2) 13-ਗਲਤੀ ਨਾਲ ਜਾਰੀ ਕਰਨ ਕਰਕੇ।

(3) 34-ਜਾਅਲੀ ਕੁਨੈਕਸ਼ਨ ਜਿੰਨ੍ਹਾਂ ਵਿੱਚ ਫਰਾਡ ਦਾ ਸ਼ੱਕ ਸੀ।

(ਅ) ਨਹੀਂ ਜੀ।

## ਅਖਤਿਆਰੀ ਕੋਟੇ ਵਿਚੋਂ ਪਲਾਟਾਂ ਦੀ ਅਲਾਟਮੈਂਟ

*3361. 1. ਸ੍ਰੀ ਵਿਜੇ ਕੁਮਾਰ ਸਾਥੀ
2. ਕਾਮਰੇਡ ਤਰਸੇਮ ਜੋਧਾਂ } : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਉਨ੍ਹਾਂ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੇ 31 ਅਗਸਤ, 1995 ਤੋਂ 31 ਅਗਸਤ, 1996 ਤੱਕ ਦੇ ਸਮੇਂ ਦੌਰਾਨ ਮੁੱਖ ਮੰਤਰੀ ਜਾਂ ਸਰਕਾਰ ਦੇ ਅਖਤਿਆਰੀ ਕੋਟੇ ਵਿਚੋਂ ਪਲਾਟਾਂ ਦੀ ਅਲਾਟਮੈਂਟ ਲਈ ਅਪਲਾਈ ਕੀਤਾ ਸੀ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਪ੍ਰਾਰਥੀਆਂ ਵਿਚੋਂ ਉਨ੍ਹਾਂ ਬਿਨੈਕਾਰਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਉਕਤ ਸਮੇਂ ਦੌਰਾਨ ਪਲਾਟ ਅਲਾਟ ਕਰ ਦਿੱਤੇ ਗਏ ਹਨ;

(ੲ) 31 ਅਗਸਤ, 1996 ਤੱਕ ਸਰਕਾਰ ਪਾਸ ਪੈਂਡਿੰਗ ਪਈਆਂ ਅਰਜ਼ੀਆਂ ਦੀ ਗਿਣਤੀ ਕਿੰਨੀ ਹੈ?

ਸ੍ਰੀ ਬਾਲ ਮੁਕੰਦ ਸ਼ਰਮਾ :—(ੳ) 125

(ਅ) 14

(ੲ) 111

---

## ਲੇਡੀਜ਼ ਜੁੱਤੀਆਂ (ਬੈਲੀਆਂ) ਦਾ ਉਤਪਾਦਨ

*3364. ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਸਾਲ 1989 ਤੋਂ 1994 ਤੱਕ ਦੇ ਸਮੇਂ ਦੌਰਾਨ ਪੰਜਾਬ ਰਾਜ ਚਮੜਾ ਵਿਕਾਸ ਕਾਰਪੋਰੇਸ਼ਨ ਦੇ ਪਟਿਆਲਾ ਉਤਪਾਦਨ ਸੈਂਟਰ ਵਿਖੇ ਡਿਜ਼ਾਈਨ ਨੰ: 2605 ਦੀਆਂ ਕੁੱਲ ਕਿੰਨੀਆਂ ਲੇਡੀਜ਼ ਜੁੱਤੀਆਂ (ਬੈਲੀਆਂ) ਤਿਆਰ ਕਰਵਾਈਆਂ ਗਈਆਂ ਅਤੇ ਅਸਤਰ ਸਮੇਤ ਪ੍ਰਤੀ ਜੋੜਾ ਕੁੱਲ ਕਿੰਨਾ ਚਮੜਾ ਵਰਤਿਆ ਗਿਆ;

(ਅ) ਉਕਤ ਭਾਗ (ੳ) ਵਿੱਚ ਵਰਣਿਤ ਜੁੱਤੀਆਂ ਬਣਾਉਣ ਲਈ ਕਿਸ ਕਿਸਮ ਦਾ ਚਮੜਾ ਵਰਤਿਆ ਗਿਆ ਅਤੇ ਚਮੜਾ ਖਰੀਦਣ ਵਾਲੇ ਅਫਸਰ ਦਾ ਨਾਂ ਕੀ ਹੈ ਅਤੇ ਕਿੰਨਾ ਚਮੜਾ ਖਰੀਦਿਆ ਗਿਆ ਅਤੇ ਕਿਸ ਦਰ ਤੇ?

**ਸ੍ਰੀ ਬ੍ਰਹਮ ਮਹਿੰਦਰਾ :** (ੳ) ਡਿਜ਼ਾਇਨ ਨੰ: 2605 ਦੇ ਜ਼ਨਾਨਾ ਜੁੱਤੀਆਂ ਦੇ 1719 ਜੋੜੇ ਪੰਜਾਬ ਰਾਜ ਚਮੜਾ ਵਿਕਾਸ ਨਿਗਮ ਨੇ ਪੇਂਡੂ ਉਦਯੋਗਿਕ ਵਿਕਾਸ ਕੇਂਦਰ ਪਟਿਆਲਾ ਵਲੋਂ 1 ਅਗਸਤ, 1991 ਤੋਂ 3 ਅਪਰੈਲ, 1992 ਦੌਰਾਨ ਬਣਵਾਏ ਗਏ ਅਤੇ ਇਸ ਵਿਚ ਪ੍ਰਤੀ ਜੋੜਾ ਲਾਈਨਿੰਗ ਸਮੇਤ 36 ਵਰਗ ਡੈਸੀਮੀਟਰ ਚਮੜਾ ਵਰਤਿਆ ਗਿਆ ਸੀ।

(ਅ) ਇਹ ਜੋੜੇ ਬਣਾਉਣ ਲਈ ਕਿਡ ਕੇਂਦਰ ਅਤੇ ਕਉ ਸਾਫਟੀ ਲੈਦਰ ਵਰਤਿਆ ਗਿਆ, ਜਿਹੜਾ ਕਿ ਸਰਵ ਸ੍ਰੀ ਮਹਿੰਦਰ ਸਿੰਘ, ਪਰੋਡਕਸ਼ਨ ਪਰਕਿਉਰਮੈਂਟ ਡਿਸਟਰੀਬਿਊਸ਼ਨ ਅਫਸਰ, ਐਸ.ਐਸ. ਜਾਗਰਾ, ਸੀਨੀਅਰ ਸਹਾਇਕ ਮੈਨੇਜਰ ਅਤੇ ਗੁਰਬਚਨ ਸਿੰਘ, ਫੋਰਮੈਨ-ਕਮ-ਸੁਪਰਵਾਈਜ਼ਰ ਤੇ ਅਧਾਰਿਤ ਕਮੇਟੀ ਵਲੋਂ ਖਰੀਦਿਆ ਗਿਆ। 55131 ਵਰਗ ਡੈਸੀਮੀਟਰ ਕਿੱਡ ਲੈਦਰ ਅਤੇ 4056 ਵਰਗ ਫੁੱਟ ਕਉ ਸਾਫਟੀ ਲੈਦਰ ਕ੍ਰਮਵਾਰ ਰੁ:2.24 ਪ੍ਰਤੀ ਵਰਗ ਡੈਸੀਮੀਟਰ ਅਤੇ ਰੁ:19.61 ਪ੍ਰਤੀ ਵਰਗ ਫੁੱਟ ਦੇ ਹਿਸਾਬ ਨਾਲ ਖਰੀਦਿਆ ਗਿਆ।

## ਸਹਾਇਕ ਡਾਇਰੈਕਟਰਾਂ, ਹੋਮਿਓਪੈਥਿਕ ਦੀ ਮੁਅੱਤਲੀ

*3382. **ਸਰਦਾਰ ਮਨਪ੍ਰੀਤ ਸਿੰਘ ਬਾਦਲ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜਨਵਰੀ, 1992 ਤੋਂ ਦਸੰਬਰ, 1993 ਦੇ ਅੰਤ ਤੱਕ ਦੇ ਸਮੇਂ ਦੇ ਦੌਰਾਨ ਸਿਹਤ ਵਿਭਾਗ ਦੇ ਹੋਮਿਓਪੈਥਿਕ ਵਿੰਗ ਦੇ ਕਿਸੇ ਸਹਾਇਕ ਡਾਇਰੈਕਟਰਾਂ ਨੂੰ ਆਪਣੀ ਡਿਊਟੀਆਂ ਤੋਂ ਅਣਗਹਿਲੀਆਂ ਦੇ ਸਬੰਧ ਵਿਚ ਮੁਅੱਤਲ ਕੀਤਾ ਗਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਵਿਰੁੱਧ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸ੍ਰੀਮਤੀ ਰਾਜਿੰਦਰ ਕੌਰ ਭੱਠਲ :** ਹਾਂ ਜੀ, ਇੱਕ।

ਸਹਾਇਕ ਡਾਇਰੈਕਟਰ ਹੋਮਿਓਪੈਥੀ ਨੂੰ ਮਿਤੀ 13 ਅਗਸਤ, 1992 ਨੂੰ ਮੁਅੱਤਲ ਕੀਤਾ ਗਿਆ ਅਤੇ 15 ਜੂਨ, 1993 ਨੂੰ ਬਹਾਲ ਕਰ ਦਿੱਤਾ ਗਿਆ। ਫਿਰ ਦੁਬਾਰਾ ਉਸ ਨੂੰ ਮਿਤੀ 30 ਨਵੰਬਰ, 1993 ਨੂੰ ਮੁਅੱਤਲ ਕੀਤਾ ਗਿਆ ਅਤੇ 12 ਮਈ, 1995 ਨੂੰ ਬਹਾਲ ਕੀਤਾ ਗਿਆ। ਉਨ੍ਹਾਂ ਦੇ ਵਿਰੁੱਧ ਲਗਾਏ ਗਏ ਦੋਸ਼ਾਂ ਦੀ ਨਿਯਮਤ ਪੜਤਾਲ ਕਰਵਾਈ ਗਈ ਅਤੇ ਉਨ੍ਹਾਂ ਨੂੰ ਮੁਲਾਮਤ ਦੀ ਸਜ਼ਾ ਅਤੇ ਅੱਗੇ ਤੋਂ ਹੋਰ ਰੈਗੂਲਰ ਅਤੇ ਸਾਵਧਾਨ ਰਹਿਣ ਲਈ ਤਾੜਨਾ ਕੀਤੀ ਗਈ।

## ਸਹਿਕਾਰੀ ਖੰਡ ਮਿੱਲਾਂ ਦੁਆਰਾ ਕਮਾਇਆ ਲਾਭ/ਉਠਾਇਆ ਘਾਟਾ

*3383. **ਸਰਦਾਰ ਮਨਪ੍ਰੀਤ ਸਿੰਘ ਬਾਦਲ :** ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਉਨ੍ਹਾਂ ਸਹਿਕਾਰੀ ਖੰਡ ਮਿੱਲਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੇ ਵਿੱਤੀ ਸਾਲ 1993-94 ਤੋਂ ਮਿਤੀ ਅੰਤ ਤੱਕ ਮੁਨਾਫਾ ਕਮਾਇਆ/ਘਾਟਾ ਉਠਾਇਆ ਅਤੇ ਉਨ੍ਹਾਂ ਦੇ ਸਾਲ ਵਾਰ ਅਤੇ ਮਿੱਲ-ਵਾਰ ਵੇਰਵੇ ਕੀ ਕੀ ਹਨ ?

**ਚੌਧਰੀ ਜਗਜੀਤ ਸਿੰਘ :** ਅਨੁਲੱਗ 'ੲ' ਅਨੁਸਾਰ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

[ਸਹਿਕਾਰਤਾ ਮੰਤਰੀ]

## ਅਨੁਲਗ 'ਏ'

ਹੇਠ ਦਿਤੀਆਂ ਸ਼ੂਗਰ ਮਿੱਲਾਂ ਵਿਚ ਲਾਭ/ਘਾਟੇ ਦਾ 1993-94 ਤੋਂ ਸਲਾਨਾ ਕ੍ਰਮਵਾਰ ਵੇਰਵਾ ਹੇਠ ਦਿੱਤਾ ਜਾਂਦਾ ਹੈ :—

1993-94 ਲਾਭ ਵਾਲੀਆਂ ਮਿੱਲਾਂ

| ਲੜੀ ਨੰ: | ਮਿੱਲ ਦਾ ਨਾਂ | | ਰੁਪਏ ਲੱਖਾਂ ਵਿਚ |
|---|---|---|---|
| 1 | 2 | | 3 |
| 1. | ਬੁਢੇਵਾਲ | ... | 429.89 |
| 2. | ਨਵਾਂ ਸ਼ਹਿਰ | ... | 319.01 |
| 3. | ਨਕੋਦਰ | ... | 478.06 |
| 4. | ਤਰਨਤਾਰਨ | ... | 193.31 |
| 5. | ਮੋਰਿੰਡਾ | ... | 608.34 |
| 6. | ਫਾਜ਼ਿਲਕਾ | ... | 113.12 |
| 7. | ਬਟਾਲਾ | ... | 79.96 |
| 8. | ਪਟਿਆਲਾ | ... | 342.66 |
| | ਕੁੱਲ ਜੋੜ | ... | 2564.35 |
| | **ਘਾਟੇ ਵਾਲੀਆਂ ਮਿੱਲਾਂ** | | |
| 1. | ਭੋਗਪੁਰ | ... | 175.28 |
| 2. | ਗੁਰਦਾਸਪੁਰ | ... | 154.76 |
| 3. | ਜ਼ੀਰਾ | ... | 99.22 |
| 4. | ਜਗਰਾਉਂ | ... | 485.34 |
| 5. | ਬੁਢਲਾਡਾ | ... | 740.60 |
| 6. | ਅਜਨਾਲਾ | ... | 618.78 |
| 7. | ਫਰੀਦਕੋਟ | ... | 581.92 |
| | | ... | 2855.90 |

1994-95

ਲਾਭ ਵਾਲੀਆਂ ਮਿੱਲਾਂ

| | | | |
|---|---|---|---|
| 1. | ਬੁਢੇਵਾਲ | ... | 438.61 |
| 2. | ਨਵਾਂ ਸ਼ਹਿਰ | ... | 234.13 |
| 3. | ਨਕੋਦਰ | ... | 43.07 |
| 4. | ਤਰਨਤਾਰਨ | ... | 228.38 |
| 5. | ਮੋਰਿੰਡਾ | ... | 89.32 |
| 6. | ਫਾਜ਼ਿਲਕਾ | ... | 116'61 |
| 7. | ਪਟਿਆਲਾ | | 74.37 |
| | | ... | 1224.49 |

1994-95

ਘਾਟੇ ਵਾਲੀਆਂ ਮਿੱਲਾਂ

| ਲੜੀ ਨੰ: | ਮਿੱਲ ਦਾ ਨਾਂ | | ਰੁਪਏ ਲੱਖਾਂ ਵਿਚ |
|---|---|---|---|
| 1 | 2 | | 3 |
| 1. | ਭੋਗਪੁਰ | ... | 48.61 |
| 2. | ਗੁਰਦਾਸਪੁਰ | ... | 288.36 |
| 3. | ਜ਼ੀਰਾ | ... | 178.26 |
| 4. | ਜਗਰਾਉਂ | ... | 779.98 |
| 5. | ਬਟਾਲਾ | ... | 58.36 |
| 6. | ਅਜਨਾਲਾ | ... | 722.68 |
| 7. | ਫਰੀਦਕੋਟ | ... | 667.64 |
| | | ... | 2743.89 |

ਨੋਟ:—ਬੁਢਲਾਡਾ ਮਿੱਲ ਸੀਜ਼ਨ ਦੌਰਾਨ ਬੰਦ ਸੀ

[ਸਹਿਕਾਰਤਾ ਮੰਤਰੀ]

1995-96 (ਪਰੋਵੀਜ਼ਨਲ)

ਵਾਧੇ ਵਾਲੀਆਂ ਮਿੱਲਾਂ

| | | | |
|---|---|---|---|
| 1. | ਬੁਢੇਵਾਲ | ... | 279.61 |
| 2. | ਨਵਾਂ ਸ਼ਹਿਰ | ... | 482.58 |
| 3. | ਨਕੋਦਰ | — | 183.49 |
| 4. | ਤਰਨਤਾਰਨ | ... | 211.96 |
| 5. | ਫਾਜ਼ਿਲਕਾ | ... | 57.19 |
| | | ... | 1214.84 |

1995-96 (ਪ੍ਰੋਵੀਜ਼ਨਲ)

ਘਾਟੇ ਵਾਲੀਆਂ ਮਿੱਲਾਂ

| | | | |
|---|---|---|---|
| 1. | ਭੋਗਪੁਰ | ... | 17.32 |
| 2. | ਗੁਰਦਾਸਪੁਰ | ... | 490.50 |
| 3. | ਜ਼ੀਰਾ | ... | 272.83 |
| 4. | ਜਗਰਾਉਂ | ... | 307.98 |
| 5. | ਮੋਰਿੰਡਾ | ... | 93 14 |
| 6. | ਅਜਨਾਲਾ | ... | 523.45 |
| 7. | ਫਰੀਦਕੋਟ | ... | 289.41 |
| 8. | ਪਟਿਆਲਾ | ... | 142.10 |
| 9. | ਬਟਾਲਾ | ... | 119.83 |
| | | ... | 2256.57 |

ਨੋਟ:— ਬੁਢਲਾਡਾ ਮਿੱਲ ਸੀਜ਼ਨ ਦੌਰਾਨ ਬੰਦ ਸੀ।

16784 PVS—Govt. Press, U.T., Chd.

# Punjab Vidhan Sabha Debates

*23rd December, 1996*

**Vol. XIII—No. 1**

OFFICIAL REPORT

CONTENTS

*Monday, the 23rd December, 1996*




Punjab Vidhan Sabha Secretariat, Chandigarh.

**Price : Rs.** 90-00

# PUNJAB VIDHAN SABHA

*Monday, the 23rd December, 1996*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 3.00 P.M. Mr. Acting Speaker (Shri Naresh Thakur) in the Chair.*

## OBITUARY REFERENCES

**Mr. Acting Speaker :** Obituary References.

**ਮੁੱਖ ਮੰਤਰੀ (ਸਰਦਾਰਨੀ ਰਾਜਿੰਦਰ ਕੌਰ ਭੱਠਲ) :** ਮਾਨਯੋਗ ਸਪੀਕਰ ਸਾਹਿਬ, ਪਿਛਲੇ ਸਮੇਂ ਵਿਚ 2 ਦਸੰਬਰ, 1996 ਨੂੰ ਪੰਜਾਬ ਦੇ ਫਾਰਮਰ ਗਵਰਨਰ ਡਾਕਟਰ ਚੰਨਾ ਰੈਡੀ ਸਾਡੇ ਵਿਚੋਂ ਚਲੇ ਗਏ ਹਨ । ਉਹ ਬੜੇ ਚੰਗੇ ਸਿਆਸਤਦਾਨ ਸਨ । ਉਨ੍ਹਾਂ ਦਾ ਰਾਜਸੀ ਜੀਵਨ ਬੜੀ ਯੋਗਤਾ ਅਤੇ ਪ੍ਰਸ਼ੰਸਾ ਵਾਲਾ ਰਿਹਾ ਹੈ ਔਰ ਉਨ੍ਹਾਂ ਦਾ ਤਜ਼ਰਬਾ ਵੱਖ ਵੱਖ ਸਮੇਂ ਵਿਚ ਔਰ ਵੱਖ ਵੱਖ ਸਟੇਟ ਵਿਚ ਵੱਖ ਵੱਖ ਰਿਹਾ ਹੈ । ਉਹ ਪੰਜਾਬ ਤੋਂ ਇਲਾਵਾ ਰਾਜਸਥਾਨ, ਉੱਤਰ ਪ੍ਰਦੇਸ਼ ਅਤੇ ਤਾਮਿਲਨਾਡੂ ਦੇ ਵੀ ਰਾਜਪਾਲ ਰਹੇ ਹਨ । ਉਨ੍ਹਾਂ ਦੇ ਵਿਛੋੜ ਜਾਣ ਤੇ ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਬੜੇ ਦੁਖ ਦਾ ਇਜ਼ਹਾਰ ਕਰਦੀ ਹਾਂ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਬਸੰਤ ਸਿੰਘ ਖਾਲਸਾ, ਜੋ ਕਿ ਪੰਜਾਬ ਦੇ ਰਹਿਣ ਵਾਲੇ ਸਨ, ਜਿਨ੍ਹਾਂ ਦਾ ਯੋਗਦਾਨ ਅਕਾਲੀ ਪਾਰਟੀ ਦੇ ਵਿਚ ਬਹੁਤ ਰਿਹਾ ਹੈ ਅਤੇ ਉਹ ਸਿਆਸਤ ਵਿਚ ਰਹਿ ਕੇ ਲੋਕਾਂ ਦੀ ਸੇਵਾ ਕਰਦੇ ਰਹੇ ਹਨ, ਉਹ ਵੀ ਸਾਡੇ ਵਿਚੋਂ 20 ਅਕਤੂਬਰ, 1996 ਨੂੰ ਵਿਛੋੜ ਗਏ ਹਨ । ਉਨ੍ਹਾਂ ਦਾ ਜਨਮ 2 ਮਾਰਚ, 1932 ਨੂੰ ਹੋਇਆ ਸੀ । ਉਹ ਪਹਿਲਾਂ ਵਿਧਾਨ ਸਭਾ ਦੇ ਮੈਂਬਰ ਰਹੇ ਔਰ ਫਿਰ ਸੰਸਦੀ ਸਕੱਤਰ ਵੀ ਰਹੇ । ਪਿਛਲੇ ਸਮੇਂ ਵਿਚ ਉਹ ਲੋਕ ਸਭਾ ਦੇ ਮੈਂਬਰ ਬਣ ਗਏ ਸਨ । ਉਨ੍ਹਾਂ ਦੇ ਬਾਰੇ ਮੈਂ ਜ਼ਾਤੀ ਤੌਰ ਤੇ ਇਹ ਕਹਿ ਸਕਦੀ ਹਾਂ ਕਿ ਉਹ ਇਨਸਾਨੀਅਤ ਦੇ ਤੌਰ ਤੇ ਇਕ ਉਚੇ ਵਿਅਕਤੀ ਸਨ ਅਤੇ ਇਨਸਾਨੀ ਕਦਰਾਂ ਕੀਮਤਾਂ ਨੂੰ ਸਮਝਦੇ ਸਨ । ਉਨ੍ਹਾਂ ਨੇ ਪਾਰਟੀ ਵਿਚ ਰਹਿ ਕੇ ਲੋਕਾਂ ਦੀ ਬੜੀ ਸੇਵਾ ਕੀਤੀ । ਉਨ੍ਹਾਂ ਨੇ ਪੰਜਾਬ ਦੇ ਪੇਂਡੂ ਪਰਿਵਾਰ ਵਿਚ ਜਨਮ ਲਿਆ ਅਤੇ ਉਹ ਜੀਵਨ ਭਰ ਪੰਜਾਬ ਦੀ ਸੇਵਾ ਕਰਦੇ ਰਹੇ । ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬੜਾ ਘਾਟਾ ਪਿਆ ਹੈ ।

ਇਸੇ ਤਰ੍ਹਾਂ ਸਰਦਾਰ ਗੁਰਬਚਨ ਸਿੰਘ ਬਾਜਵਾ ਵੀ ਪੰਜਾਬ ਵਿਚ ਮਨਿਸਟਰ ਰਹੇ ਹਨ ਅਤੇ ਉਨ੍ਹਾਂ ਦਾ ਬੇਟਾ ਵੀ ਅੱਜ ਸਾਡੇ ਵਿਚ ਮਨਿਸਟਰ ਬਣ ਕੇ ਲੋਕਾਂ ਦੀ ਸੇਵਾ ਕਰ ਰਿਹਾ ਹੈ । ਬੜੇ ਦੁਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਉਹ ਵੀ ਸਾਡੇ

[ਮੁੱਖ ਮੰਤਰੀ]

ਵਿਚੋਂ 28 ਅਕਤੂਬਰ, 1996 ਨੂੰ ਵਿਛੜ ਗਏ ਹਨ । ਉਨ੍ਹਾਂ ਨੇ ਪੁਲਿਟੀਕਲ ਫੀਲਡ ਵਿਚ ਰਹਿ ਕੇ ਲੋਕਾਂ ਦੀ ਜੋ ਸੇਵਾ ਕੀਤੀ ਹੈ, ਉਹ ਬਹੁਤ ਪ੍ਰਸ਼ੰਸਾਯੋਗ ਹੈ । ਉਨ੍ਹਾਂ ਦੇ ਜਾਣ ਨਾਲ ਵੀ ਸਾਨੂੰ ਕਾਫੀ ਘਾਟਾ ਪਿਆ ਹੈ ।

ਇਸੇ ਤਰ੍ਹਾਂ ਸਰਦਾਰ ਦਾਰਾ ਸਿੰਘ ਜੀ ਵੀ ਜਦੋਂ ਸਾਡੀਆਂ ਰਿਆਸਤਾਂ ਹੁੰਦੀਆਂ ਸਨ, ਉਸ ਵੇਲੇ ਪੈਪਸੂ ਸਟੇਟ ਦੇ ਮਨਿਸਟਰ ਰਹੇ ਹਨ । ਉਹ ਇਕ ਬੜੇ ਅੱਛੇ ਫੌਜਦਾਰੀ ਵਕੀਲ ਵੀ ਰਹੇ ਹਨ । ਜਦੋਂ ਦੇਸ਼ ਦੀ ਅਜ਼ਾਦੀ ਲਈ ਦੇਸ਼ ਭਗਤਾਂ ਵਲੋਂ ਲੜਾਈ ਲੜੀ ਜਾ ਰਹੀ ਸੀ ਤਾਂ ਉਨ੍ਹਾਂ ਨੇ ਉਸ ਵੇਲੇ ਉਨ੍ਹਾਂ ਦੇ ਨਾਲ ਮਿਲਕੇ ਆਪਣਾ ਬਹੁਤ ਵੱਡਾ ਯੋਗਦਾਨ ਪਾਇਆ । ਜਦੋਂ ਅਜ਼ਾਦੀ ਦੀ ਮੂਵਮੈਂਟ ਜ਼ੋਰਾਂ ਤੇ ਸੀ ਤਾਂ ਉਨ੍ਹਾਂ ਨੇ ਦੇਸ਼ ਭਗਤਾਂ ਦੇ ਨਾਲ ਮਿਲਕੇ ਦੇਸ਼ ਦੀ ਬੜੀ ਸੇਵਾ ਕੀਤੀ ਅਤੇ ਜਦੋਂ ਉਹ ਪੰਜਾਬ ਵਿਚ ਰਹੇ ਤਾਂ ਉਨ੍ਹਾਂ ਨੇ ਬੜੀ ਯੋਗਤਾ ਨਾਲ ਕੰਮ ਕੀਤਾ । ਅੱਜ ਉਨ੍ਹਾਂ ਦਾ ਲੜਕਾ ਵੀ ਪੰਜਾਬ ਦੀ ਰਾਜਨੀਤੀ ਵਿਚ ਬਹੁਤ ਅਹਿਮ ਭੂਮਿਕਾ ਨਿਭਾ ਰਿਹਾ ਹੈ । ਉਹ ਇਕ ਪ੍ਰਸ਼ੰਸਾਯੋਗ ਸ਼ਖਸੀਅਤ ਸਨ । ਉਨ੍ਹਾਂ ਦਾ ਅੱਜ ਸਾਡੇ ਵਿਚੋਂ ਚਲੇ ਜਾਣਾ ਸਾਡੇ ਲਈ ਇਕ ਬਹੁਤ ਵੱਡਾ ਘਾਟਾ ਹੈ ।

ਇਸੇ ਤਰ੍ਹਾਂ ਸਰਦਾਰ ਅਜੀਤ ਸਿੰਘ ਸਰਹੱਦੀ ਵੀ 14 ਨਵੰਬਰ, 1996 ਨੂੰ ਸਾਡੇ ਵਿਚੋਂ ਵਿਛੜ ਗਏ ਹਨ । ਉਨ੍ਹਾਂ ਨੇ ਬਤੌਰ ਮੰਤਰੀ ਅਤੇ ਐਮ. ਪੀ. ਪੰਜਾਬ ਦੀ ਬਹੁਤ ਸੇਵਾ ਕੀਤੀ । ਉਨ੍ਹਾਂ ਦਾ ਜੀਵਨ ਵੀ ਬਹੁਤ ਪ੍ਰਸ਼ੰਸ਼ਾਯੋਗ ਰਿਹਾ ਹੈ । ਉਹ ਪੰਥਕ ਪ੍ਰਤੀਨਿਧੀ ਬੋਰਡ, ਜਿਸਨੇ ਸਾਲ 1946 ਵਿਚ ਬ੍ਰਿਟਿਸ਼ ਕੈਬਨਿਟ ਮਿਸ਼ਨ ਨਾਲ ਗੱਲਬਾਤ ਕੀਤੀ, ਉਸ ਬੋਰਡ ਦੇ 9 ਮੈਂਬਰਾਂ ਵਿਚੋਂ ਇਕ ਮੈਂਬਰ ਸਨ । ਉਹ ਸੰਯੁਕਤ ਪੰਜਾਬ ਸਮੇਂ ਸਾਲ 1943 ਤੋਂ 1945 ਤੱਕ ਮੰਤਰੀ ਰਹੇ । ਉਨ੍ਹਾਂ ਨੇ ਬ੍ਰਿਟਿਸ਼ ਕੈਬਨਿਟ ਮਿਸ਼ਨ ਵਿੱਚ ਇੱਕ ਮਹੱਤਵਪੂਰਣ ਰੋਲ ਅਦਾ ਕੀਤਾ । ਉਨ੍ਹਾਂ ਦੇ ਰੋਲ ਉਤੇ ਸਾਨੂੰ ਬੜਾ ਮਾਣ ਅਤੇ ਗੌਰਵ ਹੈ । ਉਨ੍ਹਾਂ ਨੇ ਸਾਡਾ ਸਿਰ ਉੱਚਾ ਕੀਤਾ ਅਤੇ ਦੇਸ਼ ਦੀ ਸੇਵਾ ਕੀਤੀ । ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਪੰਜਾਬ ਇਕ ਯੋਗ ਵਿਧਾਨਕਾਰ ਅਤੇ ਪ੍ਰਸ਼ਾਸਕ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ । ਮੈਂ ਆਪਣੇ ਸਾਰੇ ਸਾਥੀਆਂ ਵਲੋਂ ਇਹ ਗੱਲ ਕਹਿਣਾ ਚਾਹੁੰਦੀ ਹਾਂ ਕਿ ਪਰਮਾਤਮਾ ਉਨ੍ਹਾਂ ਦੀ ਆਤਮਾ ਨੂੰ ਆਪਣੇ ਚਰਣਾਂ ਦੇ ਵਿਚ ਨਿਵਾਸ ਦੇਵੇ । ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਵਿਚ ਬਹੁਤ ਵੱਡੀ ਘਾਟ ਪੈਦਾ ਹੋ ਗਈ ਹੈ ।

ਇਸੇ ਤਰ੍ਹਾਂ ਸਰਦਾਰ ਅਜੀਤ ਸਿੰਘ, ਸਾਬਕਾ ਵਿਧਾਇਕ ਦੇ ਸਵਰਗਵਾਸ ਹੋਣ ਨਾਲ ਪੰਜਾਬ ਇਕ ਯੋਗ ਵਿਧਾਨਕਾਰ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ ਅਤੇ ਮੈਂ ਉਨ੍ਹਾਂ ਨੂੰ ਆਪਣੀ ਸ਼ਰਧਾਂਜਲੀ ਭੇਂਟ ਕਰਦੀ ਹਾਂ ।

ਇਸੇ ਤਰ੍ਹਾਂ ਸਰਦਾਰ ਬਚਿੱਤਰ ਸਿੰਘ, ਸਾਬਕਾ ਐਮ.ਐਲ.ਏ., ਜੋ ਮਿਤੀ 1 ਦਸੰਬਰ, 1996 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਨੂੰ ਮੈਂ ਆਪਣੀ ਸ਼ਰਧਾਂਜਲੀ ਭੇਂਟ ਕਰਦੀ ਹਾਂ। ਉਨ੍ਹਾਂ ਨੇ ਵੱਖ ਵੱਖ ਫੀਲਡਜ਼, ਰਾਜਸੀ ਫੀਲਡ ਅਤੇ ਸਾਮਾਜਿਕ ਫੀਲਡ ਦੇ ਵਿਚ ਲੋਕਾਂ ਦੀ ਬਹੁਤ ਸੇਵਾ ਕੀਤੀ। ਰਾਜਸੀ ਜੀਵਨ ਦੇ ਵਿਚ ਉਹ ਪਹਿਲੀ ਵਾਰ ਸਾਲ 1977 ਵਿਚ ਅਤੇ ਫਿਰ ਸਾਲ 1985 ਵਿਚ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਸਨ। ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਪੰਜਾਬ ਰਾਜ ਇਕ ਯੋਗ ਵਿਧਾਨਕਾਰ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਉਹ ਗਰੀਬ ਲੋਕਾਂ ਦੀ ਵੀ ਬਹੁਤ ਸੇਵਾ ਕਰਦੇ ਸਨ ਅਤੇ ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬਹੁਤ ਘਾਟ ਮਹਿਸੂਸ ਹੋ ਰਹੀ ਹੈ।

ਇਸੇ ਤਰ੍ਹਾਂ ਮਾਸਟਰ ਬਾਬੂ ਸਿੰਘ ਇਸ ਵਿਧਾਨ ਸਭਾ ਦੇ ਮੈਂਬਰ ਰਹੇ ਸਨ। ਪਿਛਲੇ ਸਮੇਂ ਉਨ੍ਹਾਂ ਨਾਲ ਮੁਲਾਕਾਤ ਕਰਨ ਦਾ ਮੌਕਾ ਮਿਲਿਆ ਅਤੇ ਉਹ ਹਮੇਸ਼ਾ ਗਰੀਬ ਅਤੇ ਕਮਜ਼ੋਰ ਲੋਕਾਂ ਦੀ ਭਲਾਈ ਬਾਰੇ ਗੱਲਾਂ ਕਰਦੇ ਰਹਿੰਦੇ ਸਨ ਅਤੇ ਉਨ੍ਹਾਂ ਦੇ ਲਈ ਉਨ੍ਹਾਂ ਦੇ ਦਿਲ ਵਿਚ ਬਹੁਤ ਹੀ ਦਰਦ ਸੀ। ਉਹ ਲੋਕਾਂ ਦੀ ਡਿਵੈਲਪਮੈਂਟ ਲਈ ਗੱਲਾਂ ਕਰਦੇ ਰਹਿੰਦੇ ਸਨ ਅਤੇ ਉਨ੍ਹਾਂ ਨੇ ਪੰਜਾਬ ਦੇ ਲੋਕਾਂ ਦੀ ਬਹੁਤ ਸੇਵਾ ਕੀਤੀ। ਉਹ 16 ਦਸੰਬਰ, 1996 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਨੂੰ ਮੈਂ ਆਪਣੀ ਸ਼ਰਧਾਂਜਲੀ ਭੇਂਟ ਕਰਦੀ ਹਾਂ। ਉਹ ਐਮ.ਐਲ.ਏ. ਵੱਜੋਂ ਚਾਰ ਵਾਰੀ ਚੁਣੇ ਗਏ। ਉਹ ਸਾਲ 1952 ਵਿਚ ਭਾਰਤੀ ਕਮਿਊਨਿਸਟ ਪਾਰਟੀ ਵਿਚ ਸ਼ਾਮਲ ਹੋਏ। ਉਹ ਸਾਲ 1962 ਤੋਂ 1967 ਤੱਕ ਅਨੁਮਾਨ ਕਮੇਟੀ ਅਤੇ ਸਾਲ 1969 ਤੋਂ 1971 ਤੱਕ ਲੋਕ ਲੇਖਾ ਕਮੇਟੀ ਦੇ ਮੈਂਬਰ ਰਹੇ। ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਪੰਜਾਬ ਇਕ ਅਨੁਭਵੀ ਸਿਆਸਤਦਾਨ, ਆਮ ਲੋਕਾਂ ਦੇ ਦੋਸਤ ਅਤੇ ਇਕ ਨੇਕ ਦਿਲ ਇਨਸਾਨ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬਹੁਤ ਵੱਡੀ ਘਾਟ ਮਹਿਸੂਸ ਹੋ ਰਹੀ ਹੈ।

ਇਸੇ ਤਰ੍ਹਾਂ ਕੈਪਟਨ ਗਿਆਨ ਸਿੰਘ, ਵਿਕਟੋਰੀਆ ਕ੍ਰਾਸ ਵਿਜੇਤਾ, ਬੜੇ ਸਨਮਾਨ ਵਾਲੇ ਵਿਅਕਤੀ ਸਨ ਜਿਨ੍ਹਾਂ ਨੇ ਸਮਾਜ ਦੇ ਵਿਚ, ਦੇਸ਼ ਦੇ ਵਿਚ ਸਾਡਾ ਸਿਰ ਉੱਚਾ ਕੀਤਾ। ਉਹ 6 ਅਕਤੂਬਰ, 1996 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ ਅਤੇ ਮੈਂ ਉਨ੍ਹਾਂ ਨੂੰ ਆਪਣੀ ਸ਼ਰਧਾਂਜਲੀ ਭੇਂਟ ਕਰਦੀ ਹਾਂ। ਉਹ 1937 ਵਿਚ ਸਿੱਖ ਰੈਜੀਮੈਂਟ ਦੀ ਪੰਜਵੀਂ ਬਟਾਲੀਅਨ ਵਿਚ ਭਰਤੀ ਹੋਏ ਅਤੇ ਦੂਜੇ ਵਿਸ਼ਵ ਯੁੱਧ ਦੌਰਾਨ ਬਰਮਾ ਵਿਚ ਉਹਨਾਂ ਨੇ ਆਪਣੀ ਬਟਾਲੀਅਨ ਸਹਿਤ ਵਧੀਆ ਭੂਮਿਕਾ

[ਮੁੱਖ ਮੰਤਰੀ]

ਨਿਭਾਈ । 2 ਮਾਰਚ, 1945 ਨੂੰ ਜਪਾਨੀਆਂ ਉਤੇ ਹਮਲੇ ਦੌਰਾਨ ਉਨ੍ਹਾਂ ਵਲੋਂ ਆਪਣੀ ਬਟਾਲੀਅਨ ਦੀ ਅਗਵਾਈ ਕਰਨ ਕਾਰਣ ਉਨ੍ਹਾਂ ਨੂੰ ਵਿਕਟੋਰੀਆ ਕ੍ਰਾਸ ਦੇ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ । ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਪੰਜਾਬ ਇਕ ਬਹਾਦਰ ਭਾਰਤੀ ਸਪੂਤ, ਜਿਸ ਨੇ ਭਾਰਤੀ ਸੈਨਾ ਦਾ ਮਾਣ ਵਧਾਇਆ, ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ । ਉਨ੍ਹਾਂ ਦੇ ਚਲੇ ਜਾਣ ਨਾਲ ਬਹੁਤ ਵੱਡੀ ਘਾਟ ਮਹਿਸੂਸ ਕੀਤੀ ਜਾ ਰਹੀ ਹੈ ।

ਇਸੇ ਤਰ੍ਹਾਂ ਪੰਜਾਬ ਵਿਚ ਪਿਛਲੇ ਦਿਨੀਂ ਮਾਤਾ ਸੰਪੂਰਨ ਕੌਰ, ਪਤਨੀ ਮਾਸਟਰ ਗੁਰਬੰਤਾ ਸਿੰਘ ਜੋ ਸਾਡੇ ਸਾਬਕਾ ਮਨਿਸਟਰ ਰਹੇ ਹਨ ਅਤੇ ਜੋ ਸਾਡੇ ਮਨਿਸਟਰ ਅਤੇ ਵਿਧਾਇਕ ਦੀ ਮਾਤਾ ਸਨ ਉਹ ਅਕਾਲ ਚਲਾਣਾ ਕਰ ਗਏ ਹਨ । ਜਿਸ ਤਰ੍ਹਾਂ ਮਾਸਟਰ ਜੀ ਨੇ ਆਪਣੀ ਸਾਰੀ ਜ਼ਿੰਦਗੀ ਗਰੀਬ ਅਤੇ ਕਮਜ਼ੋਰ ਲੋਕਾਂ ਦੀ ਸੇਵਾ ਵਿਚ ਲਗਾ ਦਿੱਤੀ ਸੀ, ਉਸੇ ਤਰ੍ਹਾਂ ਮਾਤਾ ਜੀ ਨੇ ਗਰੀਬ ਅਤੇ ਕਮਜ਼ੋਰ ਲੋਕਾਂ ਦੀ ਰਾਜਸੀ ਅਤੇ ਸਮਾਜਕ ਤੌਰ ਤੇ ਬਹੁਤ ਸੇਵਾ ਕੀਤੀ ਅਤੇ ਉਹ ਲੋਕਾਂ ਦੇ ਵਿਚ ਚਾਚੀ ਦੇ ਨਾਮ ਨਾਲ ਮਸ਼ਹੂਰ ਸਨ । ਉਹ ਲੋਕਾਂ ਦੇ ਵਿਚ ਬਹੁਤ ਹੀ ਮਿਲਵਰਤਨ ਰਖਦੇ ਸਨ । ਪਿਛਲੇ ਦਿਨੀਂ ਜਦੋਂ ਮੈਂ ਟੂਰ ਤੇ ਸੀ ਤਾਂ ਮੈਨੂੰ ਉਨ੍ਹਾਂ ਦੀ ਮੌਤ ਦਾ ਪਤਾ ਲਗਾ ਅਤੇ ਮੈਂ ਸਾਰਾ ਕੰਮ ਕਾਰ ਛੱਡ ਕੇ ਉਨ੍ਹਾਂ ਦੇ ਪਰਿਵਾਰ ਨਾਲ ਦੁਖ ਸਾਂਝਾ ਕੀਤਾ । ਉਨ੍ਹਾਂ ਦੇ ਚਲੇ ਜਾਣ ਨਾਲ ਇੱਕ ਬਹੁਤ ਵੱਡੀ ਘਾਟ ਮਹਿਸੂਸ ਹੋ ਰਹੀ ਹੈ ।

ਇਸੇ ਤਰ੍ਹਾਂ 6 ਦਸੰਬਰ ਦੀ ਰਾਤ ਨੂੰ ਆਂਧਰਾ ਪ੍ਰਦੇਸ਼ ਦੇ ਵਿਚ ਤੂਫਾਨ ਆਇਆ ਜਿਸ ਦੇ ਨਾਲ 980 ਲੋਕਾਂ ਦੀਆਂ ਜਾਨਾਂ ਚਲੀਆਂ ਗਈਆਂ । ਮੈਂ ਉਨ੍ਹਾਂ ਸਾਰੇ ਪਰਿਵਾਰਾਂ ਦੇ ਨਾਲ ਆਪਣੀ ਪਾਰਟੀ ਵਲੋਂ ਦੁੱਖ ਦਾ ਪ੍ਰਗਟਾਵਾ ਕਰਦੀ ਹਾਂ ਅਤੇ ਹਾਊਸ ਦੇ ਵਲੋਂ ਉਨ੍ਹਾਂ ਦੁਖੀ ਪਰਿਵਾਰਾਂ ਦੇ ਨਾਲ ਹਮਦਰਦੀ ਜ਼ਾਹਿਰ ਕਰਦੀ ਹਾਂ ਅਤੇ ਪਰਮਾਤਮਾ ਅਗੇ ਅਰਦਾਸ ਕਰਦੀ ਹਾਂ ਕਿ ਅਚਾਨਕ ਚਲੇ ਗਈਆਂ ਆਤਮਾਵਾਂ ਨੂੰ ਆਪਣੇ ਚਰਣਾਂ ਦੇ ਵਿਚ ਨਿਵਾਸ ਸਥਾਨ ਬਖਸ਼ੇ । ਇਸ ਦੇ ਨਾਲ ਹੀ ਮੈਂ ਹਾਊਸ ਅਗੇ ਬੇਨਤੀ ਕਰਦੀ ਹਾਂ ਕਿ ਇਨ੍ਹਾਂ ਦੁਖੀ ਪਰਿਵਾਰਾਂ ਨੂੰ ਹਮਦਰਦੀ ਭਰਿਆ ਮਤਾ ਹਾਊਸ ਵਲੋਂ ਪਾਸ ਕਰਕੇ ਭੇਜਿਆ ਜਾਵੇ ਅਤੇ ਸਾਨੂੰ ਹਾਊਸ ਅੱਧੇ ਘੰਟੇ ਲਈ ਬਰਖਾਸਤ ਕਰ ਦੇਣਾ ਚਾਹੀਦਾ ਹੈ । ਅੱਧੇ ਘੰਟੇ ਬਾਅਦ ਹਾਊਸ ਫਿਰ ਮੀਟ ਕਰੇ ।

**ਸ਼੍ਰੀ ਸਤਨਾਮ ਸਿੰਘ ਕੈਂਥ (ਬੰਗਾ, ਐਸ. ਸੀ.)** : ਮਾਨਯੋਗ ਸਪੀਕਰ ਸਾਹਿਬ, ਪਿਛਲੇ ਸੈਸ਼ਨ ਦੇ ਖਤਮ ਹੋਣ ਅਤੇ ਇਸ ਸੈਸ਼ਨ ਦੇ ਸ਼ੁਰੂ ਹੋਣ ਦੌਰਾਨ

ਸਾਡੇ ਵਿਚੋਂ ਕੁਝ ਸ਼ਖਸੀਅਤਾਂ ਚਲੀਆਂ ਗਈਆਂ ਹਨ ਜਿਨ੍ਹਾਂ ਦਾ ਰਾਜਸੀ ਜ਼ਿੰਦਗੀ ਨਾਲ ਅਤੇ ਸਮਾਜਿਕ ਜ਼ਿੰਦਗੀ ਨਾਲ ਤੁਅੱਲਕ ਰਿਹਾ ਹੈ ਅਤੇ ਉਨ੍ਹਾਂ ਨੇ ਕਾਫੀ ਮਹੱਤਵ ਪੂਰਨ ਰੋਲ ਅਦਾ ਕੀਤੇ ਹਨ । ਹੁਣ ਉਹ ਸਾਡੇ ਵਿਚੋਂ ਵਿਛੜ ਗਏ ਹਨ ।

ਸਪੀਕਰ ਸਾਹਿਬ, ਡਾਕਟਰ ਐਮ. ਚੰਨਾ ਰੈਡੀ, ਪੰਜਾਬ ਦੇ ਸਾਬਕਾ ਰਾਜਪਾਲ ਅਤੇ ਤਾਮਿਲਨਾਡੂ ਦੇ ਰਾਜਪਾਲ ਸਨ । ਉਨ੍ਹਾਂ ਨੂੰ ਜ਼ਿੰਦਗੀ ਦਾ ਬਹੁਤ ਵੱਡਾ ਤਜਰਬਾ ਸੀ ਅਤੇ ਉਹ ਵੱਖ ਵੱਖ ਸਟੇਟਾਂ ਵਿਚ ਗਵਰਨਰ ਵੀ ਰਹੇ । ਪੰਜਾਬ ਦੇ ਗਵਰਨਰ ਵੀ ਰਹੇ ਅਤੇ ਆਂਧਰਾ ਪ੍ਰਦੇਸ਼ ਦੇ ਮੁੱਖ ਮੰਤਰੀ ਵੀ ਰਹੇ । ਤਾਮਿਲਨਾਡੂ ਵਿਚ ਗਵਰਨਰ ਦੇ ਤੌਰ ਤੇ ਜੋ ਉਨ੍ਹਾਂ ਦੀ ਰਾਜਨੀਤਿਕ ਸੋਚ ਸੀ ਉਹ ਸਾਰੇ ਦੇਸ਼ ਦੇ ਅੰਦਰ ਛਾਈ ਹੋਈ ਸੀ । ਅੱਜ ਉਨ੍ਹਾਂ ਦੀ ਸੋਚ ਅਤੇ ਰਾਜਨੀਤਿਕ ਵਾਤਾਵਰਣ ਨੂੰ ਦੇਖਦੇ ਹਾਂ ਤਾਂ ਉਨ੍ਹਾਂ ਦਾ ਸਟੈਂਡ ਸਹੀ ਨਜ਼ਰ ਆਉਂਦਾ ਹੈ । ਇਹੋ ਜਿਹੀ ਰਾਜਨੀਤਿਕ ਸ਼ਖਸੀਅਤ ਦੇ ਚਲੇ ਜਾਣ ਨਾਲ ਦੇਸ਼ ਨੂੰ ਬਹੁਤ ਘਾਟਾ ਪਿਆ ਹੈ ।

ਸਰਦਾਰ ਬਸੰਤ ਸਿੰਘ ਖਾਲਸਾ, ਐਮ. ਪੀ. ਗਰੀਬ ਪਰਿਵਾਰ ਵਿਚੋਂ ਪੈਦਾ ਹੋਏ । ਚਾਰ ਵਾਰੀ ਉਹ ਪੰਜਾਬ ਵਿਧਾਨ ਸਭਾ ਦੇ ਮੈਂਬਰ ਰਹੇ । ਇਸ ਹਾਊਸ ਦੇ ਅੰਦਰ ਉਹ ਕੈਬਨਿਟ ਵਜ਼ੀਰ ਵੀ ਰਹੇ । ਇਸ ਵੇਲੇ ਉਹ ਸੀਟਿੰਗ ਐਮ. ਪੀ. ਸਨ । ਉਨ੍ਹਾਂ ਨੇ ਪੰਜਾਬ ਦੀ ਰਾਜਨੀਤੀ ਵਿਚ ਬਹੁਤ ਵੱਡੀ ਭੂਮਿਕਾ ਨਿਭਾਈ । ਉਨ੍ਹਾਂ ਦੇ ਚਲੇ ਜਾਣ ਨਾਲ ਸਮੁਚੇ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ । ਸਰਦਾਰ ਬਸੰਤ ਸਿੰਘ ਖਾਲਸਾ ਜੀ ਨੂੰ ਕਈ ਵਾਰ ਰਾਜਨੀਤਿਕ ਮੰਚ ਤੇ ਮਿਲਣ ਦਾ ਮੌਕਾ ਮੈਨੂੰ ਮਿਲਿਆ ਹੈ । ਉਹ ਸੋਸ਼ਲ ਵਰਕਰ ਦੇ ਤੌਰ ਤੇ ਬਹੁਤ ਕੰਮ ਕਰਦੇ ਸਨ । ਉਨ੍ਹਾਂ ਦੀ ਐਕਸੀਡੈਂਟ ਨਾਲ ਮੌਤ ਹੋਈ ਜਿਸ ਦਾ ਕਿ ਸਾਨੂੰ ਬਹੁਤ ਦੁਖ ਹੈ ।

ਸਪੀਕਰ ਸਾਹਿਬ, ਸਰਦਾਰ ਗੁਰਬਚਨ ਸਿੰਘ ਬਾਜਵਾ, ਪੰਜਾਬ ਦੇ ਐਕਸ ਮਨਿਸਟਰ ਰਹੇ ਸਨ । ਸਰਦਾਰ ਦਾਰਾ ਸਿੰਘ, ਪੈਪਸੂ ਰਾਜ ਦੇ ਸਮੇਂ ਮੰਤਰੀ ਰਹੇ ਸਨ । ਸਰਦਾਰ ਅਜੀਤ ਸਿੰਘ ਸਰਹੱਦੀ, ਐਕਸ ਐਮ. ਪੀ. ਸਨ । ਸਰਦਾਰ ਅਜੀਤ ਸਿੰਘ ਪੰਜਾਬ ਦੇ ਐਕਸ ਐਮ. ਐਲ. ਏ. ਅਤੇ ਐਕਸ ਪਾਰਲੀਆਮੈਂਟਰੀ ਸਕੱਤਰ ਰਹੇ ਸਨ । ਇਨ੍ਹਾਂ ਸਾਰੀਆਂ ਸ਼ਖਸੀਅਤਾਂ ਦੇ ਚਲੇ ਜਾਣ ਨਾਲ ਪੰਜਾਬ ਨੂੰ ਅਤੇ ਸਾਰੇ ਦੇਸ਼ ਨੂੰ ਬਹੁਤ ਘਾਟਾ ਪਿਆ ਹੈ ।

ਸਪੀਕਰ ਸਾਹਿਬ, ਸਰਦਾਰ ਬਚਿੱਤਰ ਸਿੰਘ, ਐਕਸ ਐਮ. ਐਲ. ਏ. ਸਨ ਅਤੇ ਉਨ੍ਹਾਂ ਦੀ ਗੋਲੀ ਮਾਰਕੇ ਹਤਿਆ ਕੀਤੀ ਗਈ ਹੈ । ਇਨ੍ਹਾਂ ਦੇ ਚਲੇ ਜਾਣ ਨਾਲ ਮੈਨੂੰ ਅਤੇ ਮੇਰੀ ਪਾਰਟੀ ਨੂੰ ਬੜਾ ਦੁਖ ਹੈ ।

[ਸ਼੍ਰੀ ਸਤਨਾਮ ਸਿੰਘ ਕੈਂਥ]

ਮਾਸਟਰ ਬਾਬੂ ਸਿੰਘ, ਪੰਜਾਬ ਦੇ ਐਕਸ ਐਮ. ਐਲ. ਏ. ਸਨ । ਉਨ੍ਹਾਂ ਨੇ ਕਿਸਾਨਾਂ ਵਾਸਤੇ ਬੜਾ ਸੰਘਰਸ਼ ਕੀਤਾ ਸੀ । ਉਹ ਭਾਰਤੀਆ ਕਮਿਊਨਿਸਟ ਪਾਰਟੀ ਵਿਚ ਸ਼ਾਮਲ ਹੋਏ ਸਨ । ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਨੂੰ ਬਹੁਤ ਘਾਟਾ ਪਿਆ ਹੈ ।

ਕੈਪਟਨ ਗਿਆਨ ਸਿੰਘ, ਵਿਕਟੋਰੀਆ ਕਰਾਸ ਜੇਤੂ ਸਨ । ਇਹ ਇਕ ਬਹੁਤ ਵੱਡੀ ਹਸਤੀ ਸੀ । ਉਨ੍ਹਾਂ ਨੇ ਪੰਜਾਬ ਦਾ ਅਤੇ ਸਾਰੇ ਦੇਸ਼ ਦਾ ਨਾਂ ਉੱਚਾ ਕੀਤਾ । ਇਹੋ ਜਿਹੀ ਸ਼ਖਸੀਅਤ ਨੂੰ ਕਦੇ ਭੁਲਾਇਆ ਨਹੀਂ ਜਾ ਸਕਦਾ । ਉਨ੍ਹਾਂ ਦੇ ਭੋਗ ਸਮੇਂ ਵਜ਼ੀਰ ਸਾਹਿਬ ਵੀ ਉਥੇ ਗਏ ਸਨ ਅਤੇ ਉਨ੍ਹਾਂ ਨੇ ਵਾਅਦਾ ਕੀਤਾ ਸੀ ਕਿ ਉਨ੍ਹਾਂ ਦੀ ਯਾਦ ਦੇ ਵਾਸਤੇ ਕੁਝ ਨਾ ਕੁਝ ਜ਼ਰੂਰ ਬਣਾਇਆ ਜਾਵੇਗਾ । ਮੈਂ ਸਮਝਦਾ ਹਾਂ ਕਿ ਇਹੋ ਜਿਹੇ ਬਹਾਦਰ ਸੂਰਮੇ ਨੂੰ ਅਤੇ ਮਹਾਨ ਸ਼ਖਸੀਅਤ ਨੂੰ ਆਉਣ ਵਾਲੀਆਂ ਕੌਮਾਂ ਹਮੇਸ਼ਾਂ ਯਾਦ ਰਖਣਗੀਆਂ । ਉਥੇ ਜੋ ਵਜ਼ੀਰ ਸਾਹਿਬ ਨੇ ਵਾਅਦਾ ਕੀਤਾ ਸੀ ਉਹ ਪੂਰਾ ਕਰਨਾ ਚਾਹੀਦਾ ਹੈ ।

ਸਾਡੇ ਦੋ ਸੀਟਿੰਗ ਐਮ. ਐਲ. ਏ. ਚੌਧਰੀ ਜਗਜੀਤ ਸਿੰਘ ਅਤੇ ਚੌਧਰੀ ਸੰਤੋਖ ਸਿੰਘ ਦੀ ਮਾਤਾ ਸਵਰਗਵਾਸ ਹੋਈ ਹੈ । ਉਨ੍ਹਾਂ ਨੂੰ ਵੀ ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਜਿਸ ਤਰ੍ਹਾਂ ਬਾਅਦ ਵਿਚ ਮੁੱਖ ਮੰਤਰੀ ਜੀ ਨੇ ਆਂਧਰਾ ਪ੍ਰਦੇਸ਼ ਵਿਚ ਕੁਦਰਤੀ ਆਫਤਾਂ ਕਰਕੇ ਜੋ ਮੌਤਾਂ ਹੋਈਆਂ ਸਨ ਅਤੇ ਹਵਾਈ ਜਹਾਜ ਦੇ ਹਾਦਸੇ ਵਿਚ ਬਹੁਤ ਕੀਮਤੀ ਜਾਨਾਂ ਚਲੀਆਂ ਗਈਆਂ ਹਨ, ਉਨ੍ਹਾਂ ਬਾਰੇ ਦੁਖ ਦਾ ਪ੍ਰਗਟਾਵਾ ਕੀਤਾ ਹੈ, ਉਨ੍ਹਾਂ ਸਾਰਿਆਂ ਨੂੰ ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਮੁੱਖ ਮੰਤਰੀ ਜੀ ਨਾਲ ਮੈਂ ਇਸ ਗੱਲ ਤੇ ਵੀ ਸਹਿਮਤ ਹਾਂ ਕਿ ਹਾਊਸ ਨੂੰ ਅਫਸੋਸ ਜ਼ਾਹਿਰ ਕਰਨ ਤੋਂ ਬਾਅਦ ਅੱਧੇ ਘੰਟੇ ਲਈ ਉਠਾ ਦਿਤਾ ਜਾਵੇ ।

**ਸ਼੍ਰੀ ਮਦਨ ਮੋਹਨ ਮਿੱਤਲ (ਨੰਗਲ)** : ਸਪੀਕਰ ਸਾਹਿਬ, ਜਦੋਂ ਪਿਛਲਾ ਹਾਊਸ ਐਡਜਰਨ ਹੋਇਆ ਉਸ ਤੋਂ ਬਾਅਦ ਅੱਜ ਤਕ ਰਾਜਨੀਤਿਕ, ਸਮਾਜਕ ਸ਼ਖਸੀਅਤਾਂ ਜੋ ਸਾਡੇ ਵਿਚੋਂ ਚਲੀਆ ਗਈਆਂ ਹਨ, ਉਨ੍ਹਾਂ ਬਾਰੇ ਜੋ ਮਤਾ ਮੁੱਖ ਮੰਤਰੀ ਸਾਹਿਬ ਨੇ ਪੇਸ਼ ਕੀਤਾ ਹੈ, ਮੈਂ ਉਸ ਨਾਲ ਸਹਿਮਤ ਹਾਂ । ਇਸ ਦੌਰਾਨ ਜੋ ਪ੍ਰਮੁੱਖ ਹਸਤੀਆਂ ਸਾਡੇ ਵਿਚੋਂ ਵਿਛੋੜ ਗਈਆਂ ਹਨ ਉਨ੍ਹਾਂ ਵਿਚੋਂ ਸਭ ਤੋਂ ਪਹਿਲਾਂ ਡਾਕਟਰ ਐਮ. ਚੰਨਾ ਰੈਡੀ ਸਨ । ਉਹ ਪੰਜਾਬ ਦੇ ਵੀ ਰਾਜਪਾਲ ਰਹੇ ਅਤੇ ਬਾਕੀਆਂ ਸੂਬਿਆਂ ਦੇ ਵੀ ਰਹੇ ਪਰ ਪਰਟੀਕੁਲਰਲੀ ਤਾਮਿਲਨਾਡੂ ਵਿਚ ਜਦੋਂ ਰਾਜਪਾਲ ਰਹੇ

ਅਤੇ ਉਨ੍ਹਾਂ ਨੇ ਜੋ ਭੂਮਿਕਾ ਨਿਭਾਈ ਔਰ ਖਾਸ ਤੌਰ ਤੇ ਭ੍ਰਿਸ਼ਟਾਚਾਰ ਨੂੰ ਨੰਗਾ ਕੀਤਾ ਉਹ ਉਨ੍ਹਾਂ ਦਾ ਅਹਿਮ ਰੋਲ ਸੀ । ਉਹ ਪੰਜਾਬ ਦੇ ਵੀ ਰਾਜਪਾਲ ਰਹੇ ਅਤੇ ਪੰਜਾਬ ਦੀ ਬਹੁਤ ਲੰਬਾ ਅਰਸਾ ਉਨ੍ਹਾਂ ਨੇ ਸੇਵਾ ਕੀਤੀ । ਉਨ੍ਹਾਂ ਨੇ ਦੇਸ਼ ਦੀ ਭਲਾਈ ਲਈ ਬੜਾ ਸੰਘਰਸ਼ ਕੀਤਾ । ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਨੂੰ ਅਤੇ ਦੇਸ਼ ਨੂੰ ਬਹੁਤ ਵੱਡਾ ਘਾਟਾ ਪਿਆ ਹੈ ।

ਸਰਦਾਰ ਬਸੰਤ ਸਿੰਘ ਖਾਲਸਾ ਬਹੁਤ ਹੀ ਛੋਟੇ ਪਰਿਵਾਰ ਤੋਂ ਉਠ ਕੇ ਇਤਨੇ ਉਤੇ ਗਏ ਅਤੇ ਉਨ੍ਹਾਂ ਨੇ ਆਪਣੀ ਲਾਈਫ ਵਿਚ ਬਹੁਤ ਹੀ ਸੰਘਰਸ਼ ਕੀਤਾ । ਮੈਨੂੰ ਪਹਿਲੀ ਵਾਰ ਉਨ੍ਹਾਂ ਨੂੰ ਮਿਲਣ ਦਾ ਇਤਫਾਕ ਹੋਇਆ 1977 ਵਿਚ ਜਦੋਂ ਉਹ ਐਮਰਜੰਸੀ ਤੋਂ ਬਾਅਦ ਬਾਹਰ ਆਏ ਅਤੇ ਉਨ੍ਹਾਂ ਨੇ ਲੋਕਸਭਾ ਦੀ ਚੋਣ ਲੜੀ । ਮੈਨੂੰ ਇਹ ਤਜਰਬਾ ਹੋਇਆ ਕਿ ਉਹ ਕਿਸ ਤਰ੍ਹਾਂ ਸਾਦਾ ਜ਼ਿੰਦਗੀ ਬਤੀਤ ਕਰਦੇ ਰਹੇ । ਉਹ ਆਪਣੇ ਇਲਾਕੇ ਵਿਚ ਇਤਨੇ ਲੋਕਪ੍ਰਿਯ ਸਨ, ਲੋਕਾਂ ਨਾਲ ਉਨ੍ਹਾਂ ਦਾ ਇਤਨਾ ਮਿਲਣਵਰਤਣ ਸੀ ਜਿਹੜਾ ਕਿ ਇਕ ਵੱਡਾ ਕਾਰਣ ਬਣਿਆ ਕਿ ਉਹ ਦੋਬਾਰਾ ਫਿਰ ਲੋਕਸਭਾ ਵਿਚ ਗਏ ਅਤੇ ਦੋ ਵਾਰ ਮੰਤਰੀ ਰਹੇ । ਉਨ੍ਹਾਂ ਨੇ ਬੜਾ ਸਾਫ ਸੁਥਰਾ ਜੀਵਨ ਬਤੀਤ ਕੀਤਾ ਅਤੇ ਅਕਾਲੀ ਪਾਰਟੀ ਦੇ ਵਖੋ ਵਖ ਅਹੁਦਿਆਂ ਤੇ ਰਹੇ । ਉਨ੍ਹਾਂ ਦੇ ਜਾਣ ਨਾਲ ਸਾਨੂੰ ਸਾਰਿਆਂ ਨੂੰ ਬਹੁਤ ਵੱਡੀ ਘਾਟ ਹੋਈ ਹੈ ।

ਸਰਦਾਰ ਗੁਰਬਚਨ ਸਿੰਘ ਬਾਜਵਾ ਜੁਆਇੰਟ ਪੰਜਾਬ ਵਿਚ ਐਜੂਕੇਸ਼ਨ ਮਨਿਸਟਰ ਰਹੇ । ਉਨ੍ਹਾਂ ਦੀ ਜ਼ਿੰਦਗੀ ਵੀ ਬੜੀ ਪਾਕ ਰਹੀ ਹੈ । ਮੈਨੂੰ ਉਨ੍ਹਾਂ ਦਾ ਹੋਰ ਪੱਖ ਤੋਂ ਵੀ ਤਜਰਬਾ ਹੈ । ਜਿਸ ਵਕਤ ਉਹ ਚੇਅਰਮੈਨ ਬਣੇ ਮੋਟਰ ਐਕਸੀਡੈਂਟਸ ਟ੍ਰਿਬਿਊਨਲ ਦੇ, ਉਸ ਵਕਤ ਜਿਹੜੇ ਵੀ ਮਜ਼ਲੂਮ ਲੋਕ ਉਨ੍ਹਾਂ ਪਾਸ ਆਉਂਦੇ ਸਨ ਅਤੇ ਉਨ੍ਹਾਂ ਦੀ ਉਹ ਜਿਸ ਤਰੀਕੇ ਨਾਲ ਸਹਾਇਤਾ ਕਰਦੇ ਸਨ, ਉਹ ਆਪਣੇ ਹੀ ਕਿਸਮ ਦੀ ਮਿਸਾਲ ਹੈ । ਪਹਿਲੀ ਵਾਰ ਉਹ ਟ੍ਰਿਬਿਊਨਲ ਬਣਿਆ ਸੀ ਅਤੇ ਪਹਿਲੀ ਵਾਰ ਹੀ ਉਹ ਚੇਅਰਮੈਨ ਬਣੇ ਸਨ । ਉਨ੍ਹਾਂ ਨੇ ਲੋਕਾਂ ਦੀ ਬਹੁਤ ਸੇਵਾ ਕੀਤੀ, ਕੌਮ ਦੀ ਸਰਵਿਸ ਕੀਤੀ । ਅੱਜ ਉਨ੍ਹਾਂ ਦਾ ਸਾਹਿਬਜ਼ਾਦਾ ਮੰਤਰੀ ਹੈ । ਮੈਂ ਉਨ੍ਹਾਂ ਨਾਲ ਵੀ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਜੋ ਸਰਦਾਰ ਗੁਰਬਚਨ ਸਿੰਘ ਬਾਜਵਾ ਦੇ ਜਾਣ ਨਾਲ ਸਾਨੂੰ ਸਾਰਿਆਂ ਨੂੰ ਹੋਇਆ ਹੈ ।

ਸਪੀਕਰ ਸਾਹਿਬ, ਸਰਦਾਰ ਦਾਰਾ ਸਿੰਘ ਨਾ ਕੇਵਲ ਮੰਤਰੀ ਰਹੇ ਪੈਪਸੂ ਰਾਜ ਵੇਲੇ, ਉਨ੍ਹਾਂ ਨੇ ਆਪਣੀ ਪਾਰਟੀ ਵਿਚ ਵੀ ਅਹਿਮ ਭੂਮਿਕਾ ਨਿਭਾਈ । ਉਹ ਪੰਜਾਬ ਦੇ ਇਕ ਉਚਕੋਟੀ ਦੇ ਵਕੀਲ ਰਹੇ ਅਤੇ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿਚ ਕੰਮ ਕਰਦੇ ਰਹੇ । ਉਨ੍ਹਾਂ ਦੇ ਬਹੁਤ ਸਾਰੇ ਅੱਜ ਵੀ ਅਸਿਸਟੈਂਟਸ ਹਨ ਅਤੇ ਉਹ ਵੀ

[ਸ਼੍ਰੀ ਮਦਨ ਮੋਹਨ ਮਿੱਤਲ]

ਕਾਫੀ ਅੱਗੇ ਨਿਕਲ ਗਏ ਹਨ । ਉਨ੍ਹਾਂ ਨੇ ਆਪਣੇ ਜੀਵਨ ਕਾਲ ਦੌਰਾਨ ਅੱਛੀ ਭੂਮਿਕਾ as political leader as well as Advocate ਨਿਭਾਈ ਹੈ । ਉਨ੍ਹਾਂ ਦਾ ਲੜਕਾ ਵੀ ਹੁਣੇ ਜਿਵੇਂ ਸੀ.ਐਮ. ਸਾਹਿਬਾ ਨੇ ਵੀ ਦਸਿਆ ਹੈ ਕਿ ਰਾਜਨੀਤਕ ਜੀਵਨ ਵਿਚ, ਪੰਜਾਬ ਦੀ ਰਾਜਨੀਤੀ ਵਿਚ ਬਹੁਤ ਅਹਿਮ ਭੂਮਿਕਾ ਨਿਭਾ ਰਿਹਾ ਹੈ । ਉਨ੍ਹਾਂ ਦੇ ਅਕਾਲ ਚਲਾਣੇ ਨਾਲ ਵੀ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ ।

ਇਸੇ ਤਰੀਕੇ ਨਾਲ ਸਰਦਾਰ ਅਜੀਤ ਸਿੰਘ ਸਰਹੱਦੀ ਨਾ ਕੇਵਲ ਰਾਜਨੀਤਕ ਨੇਤਾ ਰਹੇ, ਉਹ ਨਾਲ ਦੀ ਨਾਲ ਐਡਵੋਕੇਟ ਦੀ ਵੀ ਬੜੀ ਸਫਲ ਭੂਮਿਕਾ ਨਿਭਾਉਂਦੇ ਰਹੇ । ਉਹ ਪੰਜਾਬ ਦੇ ਐਡਵੋਕੇਟ ਜਨਰਲ ਵੀ ਰਹੇ ਹਨ ਅਤੇ ਉਨ੍ਹਾਂ ਨੇ ਬਹੁਤ ਅੱਛੀ ਭੂਮਿਕਾ ਉਥੇ ਵੀ ਨਿਭਾਈ ਹੈ । ਉਨ੍ਹਾਂ ਦਾ ਆਪਣਾ ਹੀ ਰਿਕਾਰਡ ਹੈ । ਉਨ੍ਹਾਂ ਦੀ ਮੌਤ ਦਾ ਵੀ ਸਾਨੂੰ ਬਹੁਤ ਦੁੱਖ ਹੈ ।

ਸਰਦਾਰ ਬਚਿੱਤਰ ਸਿੰਘ ਦੀ ਮੌਤ ਸਾਡੇ ਜ਼ਿਲ੍ਹੇ ਵਿਚ ਇਕ ਬਹੁਤ ਹੀ ਦਰਦਨਾਕ ਘਟਨਾ ਵਿਚ ਹੋਈ । ਉਹ ਵਿਸ਼ਾਲ ਮੁਜਾਹਰੇ ਤੋਂ ਵਾਪਸ ਆ ਰਹੇ ਸਨ ਅਤੇ ਆਪਣੇ ਇਕ ਸਾਥੀ ਨੂੰ ਉਸਦੇ ਪਿੰਡ ਛੱਡ ਕੇ ਵਾਪਸ ਆ ਰਹੇ ਸਨ ਅਤੇ ਰਸਤੇ ਵਿਚ ਘੇਰ ਕੇ ਉਨ੍ਹਾਂ ਦੀ ਹੱਤਿਆ ਹੋਈ ਹੈ । ਇਸ ਵਿਚ ਕਿਸੇ ਦੀ ਕੀ ਭੂਮਿਕਾ ਹੈ, ਉਹ ਤਾਂ ਤਫਤੀਸ਼ ਦੱਸੇਗੀ ਲੇਕਿਨ ਅਜੀਬ ਅਜੀਬ ਪ੍ਰਸ਼ਨ ਅੱਜ ਵੀ ਲੋਕਾਂ ਦੇ ਮਨਾਂ ਵਿਚ ਉਠਦੇ ਹਨ ਕਿ ਇਸ ਘਟਨਾ ਦਾ ਕੀ ਕਾਰਣ ਹੈ । ਕੋਈ ਜ਼ਾਤੀ ਦੁਸ਼ਮਨੀ ਕਾਰਣ ਹੱਤਿਆ ਹੋਈ ਹੈ ਜਾਂ ਕੋਈ ਰਾਜਨੀਤਕ ਸਾਜ਼ਸ਼ ਹੋਈ ਹੈ । ਅੱਜ ਵੀ ਬੜੀ ਅਜੀਬ ਅਜੀਬ ਲੋਕਾਂ ਦੇ ਮਨਾਂ ਵਿਚ ਸੋਚ ਬਣੀ ਹੋਈ ਹੈ । ਉਨ੍ਹਾਂ ਦੇ ਜਾਣ ਨਾਲ ਇਲਾਕੇ ਨੂੰ ਬਹੁਤ ਵੱਡਾ ਘਾਟਾ ਪਿਆ ਹੈ । ਉਨ੍ਹਾਂ ਨੇ ਸਿਖਿਆ ਦੇ ਖੇਤਰ ਵਿਚ ਵੀ ਲੋਕਾਂ ਦੀ ਬੜੀ ਸੇਵਾ ਕੀਤੀ ਅਤੇ ਸਰਦਾਰ ਭਗਤ ਸਿੰਘ ਦੀ ਯਾਦ ਵਿਚ ਕਾਲਜ ਬਣਾਇਆ ।

ਮਾਸਟਰ ਬਾਬੂ ਸਿੰਘ ਐਮ.ਐਲ.ਏ. ਅਤੇ ਐਮ.ਐਲ.ਸੀ. ਰਹੇ । ਉਹ ਕਿਸਾਨਾਂ ਅਤੇ ਮਜ਼ਦੂਰਾਂ ਨਾਲ ਜੁੜੇ ਹੋਏ ਸਨ । ਉਨ੍ਹਾਂ ਦੇ ਨਜ਼ਦੀਕੀ ਸਾਥੀ ਅੱਜ ਵੀ ਮੈਂਬਰ ਵਿਧਾਨ ਸਭਾ ਹਨ । ਸਪੀਕਰ ਸਾਹਿਬ, ਇਸੇ ਤਰ੍ਹਾਂ ਕੈਪਟਨ ਗਿਆਨ ਸਿੰਘ ਨੇ ਆਪਣੇ ਅਹੁਦੇ ਦੀ ਪੂਰੀ ਆਨ ਅਤੇ ਸ਼ਾਨ ਰੱਖਦਿਆਂ ਹੋਇਆ ਦੇਸ਼ ਦੀ ਸੇਵਾ ਕੀਤੀ ਅਤੇ ਬਹੁਤ ਅੱਛਾ ਕੰਮ ਕੀਤਾ ਅਤੇ ਵਿਕਟੋਰੀਆ ਕਰਾਸ ਦਾ ਵਿਨਰ ਵੀ ਅੱਛਾ ਕੰਮ ਕਰਨ ਵਾਲਾ ਹੀ ਬਣ ਸਕਦਾ ਹੈ । ਉਨ੍ਹਾਂ ਦੇ ਅਕਾਲ ਚਲਾਣੇ ਤੇ ਵੀ ਅਸੀਂ

ਦੁਖ ਦਾ ਪ੍ਰਗਟਾਵਾ ਕਰਦੇ ਹਾਂ । ਅੱਗੇ ਜੋ ਤੂਫਾਨ ਆਂਧਰਾ ਪ੍ਰਦੇਸ਼ ਵਿਚ ਆਇਆ ਅਤੇ ਉਸਦੇ ਨਾਲ ਜੋ ਕੀਮਤੀ ਜਾਨਾਂ ਗਈਆਂ, ਉਸ ਨਾਲ ਬਹੁਤ ਵੱਡਾ ਨੁਕਸਾਨ ਹੋਇਆ ਹੈ । ਇਹ ਤਬਾਹੀ ਹਰ ਸਾਲ ਹਿੰਦੁਸਤਾਨ ਦੇ ਕਿਸੇ ਨਾ ਕਿਸੇ ਹਿੱਸੇ ਵਿੱਚ ਹੁੰਦੀ ਹੈ । ਉਨ੍ਹਾਂ ਜਾਨਾਂ ਪ੍ਰਤੀ ਜਿਹੜੀਆਂ ਕਿ ਇਸ ਤੂਫਾਨ ਵਿਚ ਗਈਆਂ, ਅਸੀਂ ਦੁੱਖ ਦਾ ਪ੍ਰਗਟਾਵਾ ਕਰਦੇ ਹਾਂ । ਚਰਖੀ ਦਾਦਰੀ ਵਿਚ ਜੋ ਹਵਾਈ ਜਹਾਜ਼ ਹਾਦਸਾ ਹੋਇਆ ਹੈ, ਉਸ ਵਿਚ ਵੀ ਕੀਮਤੀ ਜਾਨਾਂ ਗਈਆਂ । ਉਸ ਹਾਦਸੇ ਵਿਚ ਹਿੰਦੁਸਤਾਨ ਦੇ ਲੋਕਾਂ ਦੀਆਂ ਹੀ ਨਹੀਂ, ਦੂਸਰੇ ਦੇਸ਼ਾਂ ਦੇ ਲੋਕਾਂ ਦੀਆਂ ਵੀ ਜਾਨਾਂ ਗਈਆਂ ਹਨ । ਅਸੀਂ ਉਨ੍ਹਾਂ ਪ੍ਰਤੀ ਵੀ ਦੁੱਖ ਦਾ ਪ੍ਰਗਟਾਵਾ ਕਰਦੇ ਹਾਂ । ਸਾਨੂੰ ਆਪਣੇ ਇਕ ਵਿਧਾਇਕ ਅਤੇ ਇਕ ਮੰਤਰੀ ਜੀ ਦੀ ਮਾਤਾ ਜੀ ਦੇ ਜਾਣ ਦਾ ਸਦਮਾ ਵੀ ਬਹੁਤ ਡੂੰਘਾ ਹੈ । ਇਨ੍ਹਾਂ ਦੇ ਪਿਤਾ ਜੀ ਵੀ ਬਹੁਤ ਪਾਪੂਲਰ ਸਨ ਮਾਸਟਰ ਗੁਰਬੰਤਾ ਸਿੰਘ ਜੀ ਜੋ ਕਿ ਮੰਤਰੀ ਵੀ ਰਹੇ । ਉਨ੍ਹਾਂ ਦਾ ਵੀ ਬਹੁਤ ਨਾਮ ਰਿਹਾ ਹੈ। ਉਨ੍ਹਾਂ ਦੇ ਜਾਣ ਨਾਲ ਜਿਤਨਾ ਘਾਟਾ ਉਨ੍ਹਾਂ ਦੇ ਇਲਾਕੇ ਨੂੰ ਪਿਆ ਹੈ, ਉਹ ਨਾ ਪੂਰਾ ਹੋਣ ਵਾਲਾ ਹੈ ।

ਸਪੀਕਰ ਸਾਹਿਬ, ਮੈਂ ਇਨ੍ਹਾਂ ਸਾਰੇ ਮਹਾਨੁਭਾਵਾਂ ਨੂੰ,ਜਿਹੜੇ ਕਿ ਅੱਜ ਸਾਡੇ ਤੋਂ ਜੁਦਾ ਹੋ ਗਏ ਹਨ, ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ ਅਤੇ ਪ੍ਰਾਰਥਨਾ ਕਰਦਾ ਹਾਂ ਪਰਮਾਤਮਾ ਅੱਗੇ ਕਿ ਉਹ ਇਨ੍ਹਾਂ ਨੂੰ ਆਪਣੇ ਚਰਣਾਂ ਵਿਚ ਨਿਵਾਸ ਦੇਵੇ ਅਤੇ ਜਨਮ ਮਰਨ ਦੇ ਬੰਧਨ ਤੋਂ ਮੁਕਤੀ ਦੇਵੇ, ਅਤੇ ਜਿਵੇਂ ਸੀ.ਐਮ. ਸਾਹਿਬਾ ਨੇ ਕਿਹਾ ਕਿ ਹਾਊਸ ਐਡਜਰਨ ਕੀਤਾ ਜਾਵੇ, ਮੈਂ ਅਤੇ ਮੇਰੀ ਪਾਰਟੀ ਇਸ ਗੱਲ ਦੇ ਨਾਲ ਸਹਿਮਤ ਹੈ । ਧੰਨਵਾਦ ।

**ਸ਼੍ਰੀਮਤੀ ਵਿਮਲਾ ਡਾਂਗ (ਅੰਮ੍ਰਿਤਸਰ ਪੱਛਮੀ) :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪਣੇ ਸੀ.ਪੀ.ਆਈ. ਦੇ ਅਸੈਂਬਲੀ ਗਰੁੱਪ ਵੱਲੋਂ ਉਨ੍ਹਾਂ ਸਾਰੇ ਵਿਛੜੇ ਸੱਜਣਾਂ ਨੂੰ ਬੜੇ ਦੁੱਖ ਦੇ ਨਾਲ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ ਜਿਨ੍ਹਾਂ ਦਾ ਹਾਊਸ ਦੇ ਸਾਹਮਣੇ ਨਾਂ ਪੇਸ਼ ਕੀਤਾ ਗਿਆ ਹੈ । ਸਾਰਿਆਂ ਤੋਂ ਪਹਿਲਾਂ ਮੈਂ ਡਾਕਟਰ ਐਮ.ਚੰਨਾ ਰੈਡੀ ਜੋ ਕਿ ਤਾਮਿਲਨਾਡੂ ਦੇ ਗਵਰਨਰ ਔਰ ਇਸ ਤੋਂ ਪਹਿਲਾਂ ਪੰਜਾਬ, ਰਾਜਸਥਾਨ ਅਤੇ ਯੂ.ਪੀ. ਦੇ ਰਾਜਪਾਲ ਵੀ ਰਹੇ, ਆਂਧਰਾ ਪ੍ਰਦੇਸ਼ ਦੇ ਚੀਫ ਮਨਿਸਟਰ ਵੀ ਰਹੇ, ਕੇਂਦਰੀ ਮੰਤਰੀ ਮੰਡਲ ਦੇ ਵਿੱਚ ਬੜੇ ਯੋਗ ਪਾਰਲੀਆਮੈਂਟੇਰੀਅਨ ਵੀ ਰਹੇ, ਨੂੰ ਸ਼ਰਧਾ ਸੁਮਨ ਭੇਂਟ ਕਰਦੀ ਹਾਂ ।

[ਸ੍ਰੀਮਤੀ ਵਿਮਲਾ ਡਾਂਗ]

ਸਰਦਾਰ ਬਸੰਤ ਸਿੰਘ ਖਾਲਸਾ, ਐਮ.ਪੀ. ਜਿਹੜੇ ਕਿ 1969 ਦੇ ਵਿੱਚ, 1980 ਦੇ ਵਿੱਚ ਅਤੇ ਫਿਰ 1985 ਦੇ ਵਿੱਚ ਐਮ.ਐਲ.ਏ. ਚੁਣੇ ਗਏ, ਉਹ 11ਵੀਂ ਲੋਕ ਸਭਾ ਦੇ ਮੈਂਬਰ ਵੀ ਬਣੇ । ਪਿੱਛੇ ਜਿਹੇ ਉਹਨਾਂ ਦੀ ਬੜੀ ਦਰਦਨਾਕ ਮੌਤ ਇਕ ਸੜਕ ਦੁਰਘਟਨਾ ਦੇ ਵਿੱਚ ਹੋ ਗਈ ਸੀ । ਮੈਂ ਉਹਨਾਂ ਨੂੰ ਵੀ ਆਪਣੇ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ ।

ਸਾਡੇ ਪਰਮ ਸਤਿਕਾਰਯੋਗ ਮਾਸਟਰ ਬਾਬੂ ਸਿੰਘ ਜੀ, ਜਿਨ੍ਹਾਂ ਦਾ ਹਾਲ ਹੀ ਵਿੱਚ ਦੇਹਾਂਤ ਹੋ ਗਿਆ ਹੈ, ਸਾਡੀ ਕਮਿਊਨਿਸਟ ਪਾਰਟੀ ਦੇ ਬੜੇ ਉਘੇ ਆਗੂ ਸਨ । ਉਹ ਚਾਰ ਵਾਰ ਇਸ ਅਸੈਂਬਲੀ ਦੇ ਮੈਂਬਰ ਬਣੇ । ਉਹ ਰਾਮਪੁਰਾ ਫੂਲ ਕਾਂਸਟੀਚਿਊਐਂਸੀ ਤੋਂ ਇਲੈਕਟ ਹੋ ਕੇ ਆਇਆ ਕਰਦੇ ਸਨ ਅਤੇ ਉਹ ਕਮਿਊਨਿਸਟ ਪਾਰਟੀ ਦੀ ਹਰ ਲਹਿਰ ਦੇ ਵਿੱਚ ਬੜਾ ਵੱਧ ਚੜ੍ਹ ਕੇ ਹਿੱਸਾ ਲੈਂਦੇ ਸਨ । ਉਹ ਸਮਾਜ ਦੇ ਦਬੇ, ਕੁਚਲੇ ਅਤੇ ਗਰੀਬ ਲੋਕਾਂ ਦੇ ਮਸਲੇ ਅਸੈਂਬਲੀ ਦੇ ਵਿੱਚ ਰੱਖਿਆ ਕਰਦੇ ਸਨ । ਉਹ ਸਾਡੀ ਅਸੈਂਬਲੀ ਦੇ ਬਹੁਤ ਲੰਬਾ ਅਰਸਾ ਮੈਂਬਰ ਰਹੇ । ਉਹ ਨਿਸ਼ਕਾਮ ਅਤੇ ਅਣਥਕ ਆਗੂ ਸਨ । ਉਹਨਾਂ ਦੀ ਮੌਤ ਹੋ ਜਾਣ ਦੇ ਨਾਲ ਜਿੱਥੇ ਕਮਿਊਨਿਸਟ ਪਾਰਟੀ ਨੂੰ ਬੜੀ ਭਾਰੀ ਸੱਟ ਵੱਜੀ ਹੈ, ਉਥੇ ਪੰਜਾਬ ਨੂੰ ਵੀ ਬਹੁਤ ਵੱਡਾ ਘਾਟਾ ਪਿਆ ਹੈ ।

ਇਸ ਤੋਂ ਬਾਅਦ ਸਰਦਾਰ ਗੁਰਬਚਨ ਸਿੰਘ ਬਾਜਵਾ ਜਿਹੜੇ ਸਾਡੇ ਪੰਜਾਬ ਦੇ ਸਾਬਕਾ ਮੰਤਰੀ ਸਨ ਅਤੇ ਜਿਨ੍ਹਾਂ ਦਾ ਜਨਮ 1900 ਵਿੱਚ ਹੋਇਆ, ਉਹ 1940 ਵਿੱਚ ਲੈਜਿਸਲੇਟਿਵ ਅਸੈਂਬਲੀ ਦੇ ਮੈਂਬਰ ਬਣੇ । ਉਹ 1940—47 ਤੱਕ ਪਾਰਲੀਆਮੈਂਟਰੀ ਸੈਕ੍ਰੇਟਰੀ ਵੀ ਰਹੇ । ਉਨ੍ਹਾਂ ਨੂੰ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ ।

ਇਸ ਤੋਂ ਅੱਗੇ ਸਰਦਾਰ ਦਾਰਾ ਸਿੰਘ ਸਾਬਕਾ ਪੈਪਸੂ ਸਟੇਟ ਦੇ ਵਿੱਚ ਮਨਿਸਟਰ ਸਨ । ਇਹ ਇਕ ਉਘੇ ਕਾਨੂੰਨਦਾਨ ਸਨ ਅਤੇ ਯੋਗ ਵਿਧਾਨਕਾਰ ਸਨ । ਉਹ 1952 ਵਿੱਚ ਪਹਿਲੀ ਵਾਰ ਪੈਪਸੂ ਵਿੱਚ ਮੰਤਰੀ ਬਣੇ ਔਰ ਪੰਜਾਬ ਰਾਜ ਦੇ ਪਰਸਿੱਧ ਫੌਜਦਾਰੀ ਵਕੀਲ ਸਨ । ਉਹਨਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ ।

ਸ਼੍ਰੀ ਅਜੀਤ ਸਿੰਘ ਸਰਹੱਦੀ ਜਿਹੜੇ ਕਿ ਸ਼ੁਰੂ ਤੋਂ ਹੀ ਇਕ ਐਡਵੋਕੇਟ ਔਰ ਯੋਗ ਕਾਨੂੰਨਦਾਨ ਸਨ, ਜਦੋਂ 1946 ਵਿੱਚ ਬ੍ਰਿਟਿਸ਼ ਕੈਬਨਿਟ ਮਿਸ਼ਨ ਭਾਰਤ ਵਿੱਚ ਆਇਆ ਤਾਂ ਉਹਨਾਂ ਨਾਲ 9 ਮੈਂਬਰ ਪੰਥਕ ਪ੍ਰਤੀਨਿਧੀ ਸਭਾ ਵੱਲੋਂ ਉਹਨਾਂ ਨੇ

ਨੈਗੋਸ਼ੀਏਟ ਕੀਤਾ । ਉਹ 1943 ਤੇ ਫੇਰ 1945 ਵਿਚ ਸਾਂਝੇ ਪੰਜਾਬ ਦੇ ਮੰਤਰੀ ਰਹੇ ।

ਸਪੀਕਰ ਸਾਹਿਬ, ਸਾਬਕਾ ਐਮ.ਐਲ.ਏ. ਸਰਦਾਰ ਅਜੀਤ ਸਿੰਘ ਸਾਂਝ ਪੰਜਾਬ ਵਿਚ 1936 ਤੇ ਫੇਰ 1952 ਵਿਚ ਪਾਰਲੀਮੈਂਟਰੀ ਸੈਕ੍ਰੇਟਰੀ ਰਹੇ । ਮੈਂ ਉਹਨਾਂ ਪ੍ਰਤੀ ਵੀ ਆਪਣੇ ਵੱਲੋਂ ਸ਼ਰਧਾ ਦੇ ਫੁੱਲ ਅਰਪਨ ਕਰਦੀ ਹਾਂ । ਸਰਦਾਰ ਬਚਿੱਤਰ ਸਿੰਘ, ਸਾਬਕਾ ਐਮ.ਐਲ.ਏ. 1977 ਵਿੱਚ ਅਤੇ ਫਿਰ 1985 ਵਿੱਚ ਮੈਂਬਰ ਚੁਣੇ ਗਏ ਉਹਨਾਂ ਦੇ ਸਵਰਗਵਾਸ ਹੋ ਜਾਣ ਤੇ ਵੀ ਮੈਂ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਅਰਪਨ ਕਰਦੀ ਹਾਂ ।

ਵਿਕਟੋਰੀਆ ਕਰਾਸ ਵਿਜੇਤਾ ਕੈਪਟਨ ਗਿਆਨ ਸਿੰਘ ਜੀ ਜਿਨ੍ਹਾਂ ਦੇ ਕਾਰਨ ਸਾਡੇ ਦੇਸ਼ ਦਾ ਸਿਰ ਉੱਚਾ ਹੈ, ਉਹਨਾਂ ਦੀ ਮੌਤ ਦੇ ਨਾਲ ਵੀ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਮੈਂ ਕੈਂਥ ਸਾਹਿਬ ਨਾਲ ਸਹਿਮਤ ਹਾਂ, ਜਿਸ ਤਰ੍ਹਾਂ ਸਾਡੀ ਵਿਧਾਨ ਸਭਾ ਦੀ ਟਰਾਡੀਸ਼ਨ ਹੈ, ਪਿੱਛੇ ਜਿਹੇ ਆਂਧਰਾ ਪ੍ਰਦੇਸ਼ ਦੇ ਵਿੱਚ ਬਹੁਤ ਭਿਅੰਕਰ ਤੂਫਾਨ, ਸਾਈਕਲੋਨ ਆਇਆ ਔਰ ਪੰਜਾਬ ਸਰਕਾਰ ਨੇ ਇਸ ਵਿੱਚ ਆਪਣੇ ਵੱਲੋਂ ਮਦਦ ਵੀ ਕੀਤੀ ਹੈ ਲੇਕਿਨ ਇਸ ਤੂਫਾਨ ਕਾਰਨ ਜਿਨ੍ਹਾਂ ਲੋਕਾਂ ਦੀਆਂ ਜਾਨਾਂ ਗਈਆਂ ਉਹਨਾਂ ਨਾਲ ਵੀ ਅਸੀਂ ਆਪਣੀ ਡੂੰਘੀ ਹਮਦਰਦੀ ਦਾ ਇਜ਼ਹਾਰ ਕਰਦੇ ਹਾਂ ਔਰ ਉਹਨਾਂ ਦੇ ਪਰਿਵਾਰਾਂ ਦੇ ਨਾਲ ਆਪਣਾ ਦੁੱਖ ਸਾਂਝਾ ਕਰਦੇ ਹਾਂ । ਇਹਨਾਂ ਸ਼ਬਦਾਂ ਦੇ ਨਾਲ ਮੈਂ ਆਪਣੇ ਅਸੈਂਬਲੀ ਗਰੁੱਪ ਵੱਲੋਂ ਸਾਰੇ ਵਿਛੜੇ ਹੋਏ ਸੱਜਣਾਂ ਦੇ ਪਰਿਵਾਰਾਂ ਦੇ ਨਾਲ ਆਪਣਾ ਦੁੱਖ ਸਾਂਝਾ ਕਰਦੀ ਹਾਂ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ (ਖਡੂਰ ਸਾਹਿਬ, ਐਸ.ਸੀ.) :** ਸਪੀਕਰ ਸਾਹਿਬ, ਸਾਡਾ ਪਿਛਲਾ ਸੈਸ਼ਨ ਖਤਮ ਹੋਣ ਤੋਂ ਬਾਅਦ ਪੰਜਾਬ ਅਤੇ ਹਿੰਦੁਸਤਾਨ ਦੀਆਂ ਕਈ ਮਹਾਨ ਸ਼ਖਸੀਅਤਾਂ ਜਿਨ੍ਹਾਂ ਨੇ ਦੇਸ਼ ਵਾਸਤੇ, ਪਬਲਿਕ ਵਾਸਤੇ ਯੋਗਦਾਨ ਪਾਇਆ, ਉਹ ਸਾਡੇ ਵਿੱਚ ਨਹੀਂ ਰਹੀਆਂ ਮੈਂ ਆਪਣੀ ਪਾਰਟੀ ਸ਼ਰੋਮਣੀ ਅਕਾਲੀ ਦਲ ਵੱਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਜਿਸ ਤਰ੍ਹਾਂ ਚੰਨਾ ਰੈਡੀ ਜੀ ਪੰਜਾਬ ਦੇ ਗਵਰਨਰ ਰਹੇ, ਤਾਮਿਲਨਾਡੂ ਦੇ ਗਵਰਨਰ ਰਹੇ, ਆਂਧਰਾ ਪ੍ਰਦੇਸ਼ ਦੇ ਮੁੱਖ ਮੰਤਰੀ ਰਹੇ, ਸੈਂਟਰ ਵਿਚ ਮੰਤਰੀ ਰਹੇ, ਉਹ ਇਕ ਬਹੁਤ ਹੀ ਸੂਝਵਾਨ ਅਤੇ ਚੰਗੇ ਪ੍ਰਸ਼ਾਸਕ ਸਨ, ਜਿਨ੍ਹਾਂ ਤੋਂ ਦੇਸ਼ ਵਾਂਝਾ ਹੋ ਗਿਆ ਹੈ । ਉਨ੍ਹਾਂ ਦੀ ਮੌਤ ਨਾਲ ਸਮੁੱਚੇ ਦੇਸ਼ ਨੂੰ ਘਾਟਾ ਪਿਆ ਹੈ ।

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਇਸੇ ਤਰ੍ਹਾਂ ਸਰਦਾਰ ਬਸੰਤ ਸਿੰਘ ਜੀ ਖਾਲਸਾ ਪਛੜੀਆਂ ਸ਼੍ਰੇਣੀਆਂ ਨਾਲ ਸਬੰਧ ਰੱਖਦੇ ਸਨ । ਉਹ ਬੀ.ਏ., ਐਲ.ਐਲ.ਬੀ. ਪਾਸ ਸਨ । ਉਨ੍ਹਾਂ ਗਰੀਬ ਘਰ ਵਿਚੋਂ ਉਠ ਕੇ ਵਿਦਿਆ ਪ੍ਰਾਪਤ ਕੀਤੀ । ਉਨ੍ਹਾਂ ਨੇ ਗਰੀਬ ਘਰ ਵਿਚੋਂ ਉਠ ਕੇ ਵਿਦਿਆ ਹੀ ਪ੍ਰਾਪਤ ਨਹੀਂ ਕੀਤੀ ਸਗੋਂ ਉਹ ਸਿਆਸਤ ਵਿਚ ਆ ਕੇ ਵੀ ਪਛੜੀਆਂ ਸ਼੍ਰੇਣੀਆਂ ਅਤੇ ਰਿਜ਼ਰਵ ਕੈਟਾਗਰੀ ਦੇ ਲੋਕਾਂ ਦੀ ਨੁਮਾਇੰਦਗੀ ਕਰਦੇ ਰਹੇ ਅਤੇ ਸਮੇਂ ਸਮੇਂ ਉਨ੍ਹਾਂ ਲਈ ਅਵਾਜ਼ ਉਠਾਉਂਦੇ ਰਹੇ । ਉਨ੍ਹਾਂ ਨੇ ਜੋ ਪਿਛਲੇ ਹਜ਼ਾਰਾਂ ਸਾਲਾਂ ਤੋਂ ਦਬੇ ਹੋਏ ਲੋਕ ਸਨ, ਪਛੜੇ ਹੋਏ ਲੋਕ ਸਨ, ਉਨ੍ਹਾਂ ਲਈ ਚੰਗੀਆਂ ਤਜਵੀਜ਼ਾਂ ਦੇ ਕੇ ਉਨ੍ਹਾਂ ਨੂੰ ਉਪਰ ਉਠਾਉਣ ਦੀ ਕੋਸ਼ਿਸ਼ ਕੀਤੀ । ਉਹ ਦੋ ਵਾਰ ਮੰਤਰੀ ਬਣੇ ਅਤੇ ਦੋ ਵਾਰ ਐਮ.ਪੀ. ਬਣੇ । ਪਾਰਟੀ ਦੇ ਜਨਰਲ ਸਕੱਤਰ ਰਹੇ । ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਰਹੇ ਅਤੇ ਜਨਰਲ ਸਕੱਤਰ ਵੀ ਰਹੇ । ਇਹੋ ਜਿਹੇ ਗਰੀਬਾਂ ਦੇ ਮਸੀਹੇ ਦਾ ਉਠ ਜਾਣਾ ਬੜਾ ਹੀ ਦੁਖਦਾਈ ਹੈ । ਉਨ੍ਹਾਂ ਦੇ ਜਾਣ ਨਾਲ ਜਿਥੇ ਸ਼੍ਰੋਮਣੀ ਅਕਾਲੀ ਦਲ ਨੂੰ ਇਕ ਚੰਗੇ ਪਾਰਟੀ ਨੇਤਾ ਦੀ ਨੁਮਾਇੰਦਗੀ ਦਾ ਘਾਟਾ ਪਿਆ ਹੈ ਉਥੇ ਮੈਂ ਸਮਝਦਾ ਹਾਂ ਕਿ ਸਮੁੱਚੇ ਗਰੀਬਾਂ ਦੇ ਮਸੀਹੇ ਦਾ ਉਨ੍ਹਾਂ ਤੋਂ ਖੁਸ ਜਾਣਾ, ਸਮੁੱਚੇ ਪੰਜਾਬੀਆਂ ਲਈ ਬੜਾ ਵੱਡਾ ਘਾਟਾ ਹੈ ।

ਸਰਦਾਰ ਗੁਰਬਚਨ ਸਿੰਘ ਬਾਜਵਾ ਜੋ ਸਾਂਝੇ ਪੰਜਾਬ ਵਿਚ ਮੰਤਰੀ ਰਹੇ, ਉਨ੍ਹਾਂ ਦਾ ਸੰਨ 1900 ਵਿਚ ਜਨਮ ਹੋਇਆ ਅਤੇ 1996 ਵਿਚ ਮੌਤ ਹੋਈ । ਉਹ ਸਰਕਾਰ ਵਿਚ ਮੰਤਰੀ ਰਹੇ ਜਦਕਿ ਪਿਛਲੇ ਸਮੇਂ ਵਿਚ ਜਦੋਂ ਪੰਜਾਬ ਪਛੜਿਆ ਹੋਇਆ ਸੀ, ਅਨਐਜੂਕੇਟਿਡ ਸੀ ਅਤੇ ਬੜੇ ਘੱਟ ਲੋਕ ਪੜ੍ਹੇ ਲਿਖੇ ਸਨ,ਉਸ ਜ਼ਮਾਨੇ ਵਿਚ ਵੀ ਉਨ੍ਹਾਂ ਨੇ ਪੰਜਾਬ ਦੇ ਲੋਕਾਂ ਦੀ ਯੋਗ ਅਗਵਾਈ ਕੀਤੀ । ਉਨ੍ਹਾਂ ਦੇ ਜਾਣ ਨਾਲ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ । ਉਨ੍ਹਾਂ ਦੇ ਹੋਣਹਾਰ ਪੁੱਤਰ ਪੰਜਾਬ ਵਿਚ ਸੇਵਾ ਕਰਨ ਲਈ ਇਥੇ ਹੁਣ ਮੰਤਰੀ ਹਨ ਅਤੇ ਉਹ ਵੀ ਉਨ੍ਹਾਂ ਦੇ ਚੰਗੇ ਸਪੁੱਤਰ ਦੇ ਤੌਰ ਤੇ ਪੰਜਾਬ ਦੀ ਸੇਵਾ ਕਰ ਰਹੇ ਹਨ ।

ਸਰਦਾਰ ਦਾਰਾ ਸਿੰਘ ਪੈਪਸੂ ਰਾਜ ਵਿਚ ਐਜੂਕੇਸ਼ਨ ਮੰਤਰੀ ਬਣੇ ਸਨ ਤੇ ਨਾਲ ਹੀ ਉਹ ਰੈਵੇਨਿਊ ਦੇ ਮੰਤਰੀ ਵੀ ਸਨ । ਉਨ੍ਹਾਂ ਨੇ ਫਾਰਮਰ ਐਕਟ ਬਣਾਇਆ, ਜਿਸ ਦੀ ਨਕਲ ਸਾਰਾ ਹਿੰਦੁਸਤਾਨ ਕਰ ਰਿਹਾ ਹੈ । ਉਹ ਉਚ ਕੋਟੀ ਦੇ ਕਾਨੂੰਨਦਾਨ ਸਨ । ਫੌਜਦਾਰੀ ਕੇਸਾਂ ਵਿਚ ਉਹ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿਚ ਸੀਨੀਅਰ ਅਤੇ ਸਭ ਤੋਂ ਯੋਗ ਵਕੀਲ ਰਹੇ । ਪਾਰਟੀ ਨੂੰ ਵੀ ਉਨ੍ਹਾਂ ਦੀ ਬੜੀ ਦੇਣ ਸੀ । ਉਨ੍ਹਾਂ ਦੇ ਪੁੱਤਰ ਕੈਪਟਨ ਕੰਵਲਜੀਤ ਸਿੰਘ ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਸਕੱਤਰ ਹਨ ਅਤੇ ਬਹੁਤ ਸੁਚੱਜੇ ਤਰੀਕੇ ਨਾਲ ਪੰਜਾਬ ਦੀ ਅਗਵਾਈ ਕਰ ਰਹੇ ਹਨ ।

ਪਿਛਲੇ ਸਮੇਂ ਵਿਚ ਉਨ੍ਹਾਂ ਨੇ ਹੋਮ ਮਨਿਸਟਰ ਬਣ ਕੇ ਪੰਜਾਬ ਦੇ ਭਲੇ ਵਾਸਤੇ, ਅਮਨ ਅਤੇ ਸ਼ਾਂਤੀ ਵਾਸਤੇ ਕੰਮ ਕੀਤੇ । ਸਰਦਾਰ ਦਾਰਾ ਸਿੰਘ ਦੇ ਜਾਣ ਨਾਲ ਸਮੁੱਚੇ ਪੰਜਾਬ ਨੂੰ ਵੱਡਾ ਘਾਟਾ ਪਿਆ ਹੈ ।

ਸਰਦਾਰ ਅਜੀਤ ਸਿੰਘ ਸਰਹੱਦੀ ਸ਼ਰੋਮਣੀ ਅਕਾਲੀ ਦਲ ਦੇ ਪਾਰਲੀਮਾਨੀ ਬੋਰਡ ਦੇ ਮੈਂਬਰ ਰਹੇ । 1977 ਵਿਚ ਜੱਦੋਂ ਸ਼ਰੋਮਣੀ ਅਕਾਲੀ ਦਲ ਦੀ ਸਰਕਾਰ ਬਣੀ ਤਾਂ ਉਹ ਐਡਵੋਕੇਟ ਜਨਰਲ ਰਹੇ, ਮੰਤਰੀ ਵੀ ਰਹੇ । ਉਹ ਬ੍ਰਿਟਿਸ਼ ਗੌਰਮਿੰਟ ਵੇਲੇ ਜੋ ਮੈਂਬਰ ਬੋਰਡ 1946 ਵਿਚ ਬਣਿਆ ਸੀ, ਉਸਦੇ ਵਿਚ ਵੀ ਮੈਂਬਰ ਰਹੇ ਸਨ ਅਤੇ ਉਨ੍ਹਾਂ ਨੇ ਪੰਜਾਬ ਦਾ ਪੱਖ ਬੜੇ ਹੀ ਸੁਚੱਜੇ ਢੰਗ ਨਾਲ ਪੇਸ਼ ਕੀਤਾ । ਉਹ ਇਕ ਕਾਨੂੰਨਦਾਨ ਅਤੇ ਸਿਆਸਤਦਾਨ ਸਨ । ਉਨ੍ਹਾਂ ਤੋਂ ਵੀ ਦੇਸ਼ ਵਾਂਝਾ ਹੋ ਗਿਆ ਹੈ ।

ਸਪੀਕਰ ਸਾਹਿਬ, ਸਰਦਾਰ ਅਜੀਤ ਸਿੰਘ ਸਾਬਕਾ ਵਿਧਾਇਕ ਵੀ ਸਾਡੇ ਵਿਚੋਂ ਚਲੇ ਗਏ ਹਨ । ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਨੂੰ ਇਕ ਬਹੁਤ ਵੱਡਾ ਘਾਟਾ ਪਿਆ ਹੈ । ਸਰਦਾਰ ਬਚਿੱਤਰ ਸਿੰਘ ਜੀ ਐਮ .ਐਲ .ਏ ., ਸ਼੍ਰੋਮਣੀ ਅਕਾਲੀ ਦਲ ਨਾਲ ਸਬੰਧ ਰੱਖਦੇ ਸੀ । ਉਹ ਦੋ ਵਾਰ 1977 ਵਿੱਚ ਅਤੇ ਫਿਰ 1985 ਵਿੱਚ ਐਮ .ਐਲ .ਏ . ਰਹੇ । ਉਹ ਐਮ .ਏ ., ਐਲ .ਐਲ .ਬੀ ., ਸਨ । ਉਹ ਬੜੇ ਦੇਸ਼-ਸੇਵਕ ਅਤੇ ਮਿਲਾਪੜੇ ਸਨ, ਪਰ ਸਪੀਕਰ ਸਾਹਿਬ, ਕੁਝ ਦਰਿੰਦਿਆਂ ਨੇ ਉਨ੍ਹਾਂ ਨੂੰ ਪਹਿਲੀ ਤਰੀਕ ਨੂੰ ਗੋਲੀ ਨਾਲ ਕਤਲ ਕਰ ਦਿੱਤਾ । ਇਹ ਪਤਾ ਨਹੀਂ ਕਿ ਇਸ ਦੇ ਪਿੱਛੇ ਕੋਈ ਸਿਆਸੀ ਸਾਜਿਸ ਸੀ ਜਾਂ ਕਿਸ ਕਰਕੇ ਕਤਲ ਹੋਇਆ, ਇਹ ਤਾਂ ਰਿਪੋਰਟ ਆਉਣ ਤੇ ਹੀ ਪਤਾ ਲਗੇਗਾ । ਉਨ੍ਹਾਂ ਦੀ ਮੌਤ ਦੇ ਨਾਲ ਸਾਡੇ ਸ਼੍ਰੋਮਣੀ ਅਕਾਲੀ ਦਲ ਨੂੰ ਅਤੇ ਪੰਜਾਬ ਨੂੰ ਬਹੁਤ ਵੱਡਾ ਧੱਕਾ ਲੱਗਾ ਹੈ ।

ਸਪੀਕਰ ਸਾਹਿਬ, ਮਾਸਟਰ ਬਾਬੂ ਸਿੰਘ ਜੀ ਗਰੀਬਾਂ ਦੇ ਮਸੀਹਾ ਸੀ । ਉਹ ਕਮਿਊਨਿਸਟ ਪਾਰਟੀ ਨਾਲ ਸਬੰਧਤ ਸਨ । ਉਹ ਹਮੇਸ਼ਾਂ ਹੀ ਮਜ਼ਦੂਰਾਂ ਅਤੇ ਗਰੀਬਾਂ ਦੇ ਹਮਦਰਦ ਰਹੇ । ਉਨ੍ਹਾਂ ਨੇ ਆਪਣਾ ਸਾਰਾ ਜੀਵਨ ਮਜ਼ਦੂਰਾਂ ਅਤੇ ਗਰੀਬਾਂ ਲਈ ਬਿਤਾਇਆ । ਉਨ੍ਹਾਂ ਦੀ ਮੌਤ ਦੇ ਨਾਲ ਮਜ਼ਦੂਰਾਂ ਅਤੇ ਗਰੀਬਾਂ ਦਾ ਮਸੀਹਾ ਜਾਂਦਾ ਰਿਹਾ । ਕੈਪਟਨ ਗਿਆਨ ਸਿੰਘ ਜੀ, ਵਿਕਟੋਰੀਆ ਕਰਾਸ ਵਿਨਰ ਸਨ । ਉਨ੍ਹਾਂ ਨੇ 1930 ਵਿੱਚ ਵਿਕਟੋਰੀਆ ਕਰਾਸ ਲਿਆ । ਭਾਵੇਂ ਉਸ ਸਮੇਂ ਸਾਡਾ ਦੇਸ਼ ਆਜ਼ਾਦ ਨਹੀਂ ਸੀ ਹੋਇਆ ਅਤੇ ਉਹ ਬ੍ਰਿਟਿਸ਼ ਸਰਕਾਰ ਲਈ ਲੜਦੇ.

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਸੀ ਪਰ ਉਨ੍ਹਾਂ ਨੇ ਆਪਣੀ ਡਿਊਟੀ ਅਤੇ ਫਰਜ਼ਾਂ ਨੂੰ ਪੂਰੀ ਤਰ੍ਹਾਂ ਨਿਭਾਉਂਦਿਆਂ ਅਤੇ ਬਹਾਦਰੀ ਦਿਖਾ ਕੇ ਵਿਕਟੋਰੀਆ ਕਰਾਸ ਪ੍ਰਾਪਤ ਕੀਤਾ । ਉਨ੍ਹਾਂ ਨੇ ਆਪਣੇ ਹੌਂਸਲੇ ਅਤੇ ਜ਼ਿੰਮੇਵਾਰੀ ਦਾ ਸਬੂਤ ਦਿੰਦਿਆਂ ਹੋਇਆ ਉੱਘਾ ਨਾਮ ਕਮਾਇਆ ਅਤੇ ਆਪਣੀ ਕੌਮ ਦਾ ਸਿਰ ਵੀ ਉੱਚਾ ਕੀਤਾ । ਮੇਰੀ ਅਰਦਾਸ ਹੈ ਕਿ ਇਹੋ ਜਿਹੇ ਬਹਾਦਰ ਜਨਮ ਲੈਂਦੇ ਰਹਿਣ ਅਤੇ ਪੰਜਾਬ ਦਾ ਨਾਮ ਉੱਚਾ ਕਰਦੇ ਰਹਿਣ ।

ਸਪੀਕਰ ਸਾਹਿਬ, ਪਿਛੇ ਜਿਹੇ ਆਂਧਰਾ ਪ੍ਰਦੇਸ਼ ਵਿੱਚ ਜੋ ਤੂਫਾਨ ਆਇਆ ਉਸਦੇ ਨਾਲ ਉਥੇ ਕਾਫੀ ਨੁਕਸਾਨ ਹੋਇਆ ਹੈ । ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਥੋਂ ਦੇ ਲੋਕਾਂ ਲਈ ਸਾਨੂੰ ਵੀ ਸਹਾਇਤਾ ਭੇਜਣੀ ਚਾਹੀਦੀ ਹੈ ਕਿਉਂਕਿ ਉਥੇ ਬਹੁਤ ਗਰੀਬੀ ਹੈ ਅਤੇ ਉਥੋਂ ਦੀ ਸਰਕਾਰ ਉਨ੍ਹਾਂ ਨੂੰ ਪੂਰੀ ਸਹਾਇਤਾ ਨਹੀਂ ਦੇ ਸਕਦੀ । ਮੈਂ ਸਾਰੀਆਂ ਵਿਛੋੜੀਆਂ ਰੂਹਾਂ ਨੂੰ ਸ਼ਰਧਾਂਜਲੀ ਦੇ ਫੁੱਲ ਭੇਂਟ ਕਰਦਾ ਹਾਂ ।

**ਸ਼੍ਰੀ ਵਿਜੇ ਕੁਮਾਰ ਸਾਥੀ (ਬਾਘਾ ਪੁਰਾਣਾ) :** ਸਪੀਕਰ ਸਾਹਿਬ, ਪਿਛਲੀ ਵਿਧਾਨ ਸਭਾ ਦੀ ਐਡਜਰਨਮੈਂਟ ਹੋਣ ਤੋਂ ਬਾਅਦ ਅੱਜ ਹਾਊਸ ਜਦੋਂ ਜੁੜਿਆ ਹੈ, ਇਸ ਸਮੇਂ ਦੇ ਦੌਰਾਨ ਦੇਸ਼ ਅਤੇ ਪੰਜਾਬ ਦੀਆਂ ਕਈ ਮਹਾਨ ਸ਼ਖਸੀਅਤਾਂ ਸਾਡੇ ਵਿਚੋਂ ਵਿਛੋੜ ਗਈਆਂ ਹਨ । ਜਿਨ੍ਹਾਂ ਨੇ ਆਪਣਾ ਯੋਗਦਾਨ ਸਿਆਸੀ, ਐਜੂਕੇਸ਼ਨ ਅਤੇ ਹੋਰ ਕਈ ਖੇਤਰਾਂ ਵਿੱਚ ਪਾ ਕੇ ਆਪਣਾ ਯੋਗ ਸਥਾਨ ਬਣਾਇਆ । ਉਨ੍ਹਾਂ ਵਿੱਚ ਸਭ ਤੋਂ ਪਹਿਲਾਂ ਡਾਕਟਰ ਚੰਨਾ ਰੈਡੀ ਜੀ ਹਨ ਜਿਹੜੇ ਆਂਧਰਾ ਪ੍ਰਦੇਸ਼ ਦੇ ਮੁੱਖ ਮੰਤਰੀ ਰਹੇ, ਕੇਂਦਰ ਵਿੱਚ ਵੀ ਮੰਤਰੀ ਰਹੇ ਔਰ ਉਹ ਸ਼ਖਸੀਅਤ ਜਿਸ ਨੇ 4-5 ਸੂਬਿਆਂ ਦੀ ਗਵਰਨਰੀ ਕੀਤੀ, ਪੰਜਾਬ ਦੇ ਗਵਰਨਰ ਵੀ ਰਹੇ ਔਰ ਬਤੌਰ ਤਾਮਿਲ-ਨਾਡੂ ਦੇ ਗਵਰਨਰ ਜਿਥੇ ਉਨ੍ਹਾਂ ਨੇ ਆਪਣੀ ਛਾਪ ਛੱਡੀ। ਅੱਜ ਵੀ ਇਹ ਗੱਲ ਵਰਨਣ ਯੋਗ ਹੈ ਕਿ ਇਹੋ ਜਿਹੀਆਂ ਸ਼ਖਸੀਅਤਾਂ ਦੇ ਸਾਡੇ ਵਿਚੋਂ ਚਲੇ ਜਾਣ ਨਾਲ ਜਿੱਥੇ ਉਨ੍ਹਾਂ ਦੇ ਪਰਿਵਾਰ ਨੂੰ ਘਾਟਾ ਪਿਆ ਹੈ, ਉਥੇ ਸਾਡੇ ਦੇਸ਼ ਅਤੇ ਮਨੁੱਖਤਾ ਨੂੰ ਵੀ ਬਹੁਤ ਵੱਡਾ ਘਾਟਾ ਪਿਆ ਹੈ । ਸਪੀਕਰ ਸਾਹਿਬ, ਜੋ ਮੌਤ ਦੇ ਸ਼ਿਕੰਜੇ ਹਨ, ਜਦੋਂ ਸਮਾਂ ਆ ਗਿਆ ਤਾਂ ਉਨ੍ਹਾਂ ਨੇ ਜਾਣਾ ਹੀ ਸੀ । ਮੈਂ ਉਨ੍ਹਾਂ ਦੇ ਪਰਿਵਾਰ ਨਾਲ ਗਹਿਰਾ ਦੁੱਖ ਪ੍ਰਗਟ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਬਸੰਤ ਸਿੰਘ ਜੀ ਖਾਲਸਾ ਇਕ ਉਘੇ ਸਿਆਸਤਦਾਨ ਸਨ । ਇਕ ਗਰੀਬ ਘਰ ਵਿੱਚ ਜਨਮ ਲੈ ਕੇ ਪੜ੍ਹਾਈ ਲਿਖਾਈ ਕਰਕੇ, ਬੀ.ਏ.,

ਐਲ.ਐਲ.ਬੀ., ਕਰਕੇ ਮੰਤਰੀ ਰਹੇ ਔਰ ਏ ਵਾਹ ਐਮ.ਪੀ. ਵੀ ਬਣੇ। ਉਨ੍ਹਾਂ ਨਾਲ ਜੋ ਲੁਧਿਆਣਾ ਵਿਖੇ ਹਾਦਸਾ ਹੋਇਆ, ਉਹ ਜਾਨਲੇਵਾ ਬਣਿਆ। ਉਨ੍ਹਾਂ ਦੀ ਮੌਤ ਨਾਲ ਜਿੱਥੇ ਸ਼੍ਰੋਮਣੀ ਅਕਾਲੀ ਦਲ ਨੂੰ ਘਾਟਾ ਪਿਆ ਉਥੇ ਸਾਰੀ ਮਨੁੱਖਤਾ ਨੂੰ ਵੀ ਘਾਟਾ ਪਿਆ ਹੈ।

ਇਸੇ ਤਰ੍ਹਾਂ ਸਪੀਕਰ ਸਾਹਿਬ, ਸਰਦਾਰ ਗੁਰਬਚਨ ਸਿੰਘ ਬਾਜਵਾ ਜੀ ਵੀ ਸਾਡੇ ਵਿਚੋਂ ਚਲੇ ਗਏ। ਸਰਦਾਰ ਗੁਰਬਚਨ ਸਿੰਘ ਬਾਜਵਾ, ਐਕਸ-ਮਨਿਸਟਰ ਪੰਜਾਬ ਰਹੇ ਅਤੇ ਜਿਥੇ ਤੱਕ ਬਾਜਵਾ ਸਾਹਿਬ ਦਾ ਤਾਅਲੁੱਕ ਹੈ, ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਇਕ ਉਦਾਹਰਣ ਪੇਸ਼ ਕਰਕੇ ਆਪਣੇ ਇਲਾਕੇ ਵਿੱਚ ਸੇਵਾ ਕੀਤੀ। ਮੈਂ ਇੱਕ ਗੱਲ ਕਹਿ ਦਿੰਦਾ ਹਾਂ ਕਿ "ਮਾਂ ਪਰ ਧੀ ਪਿਤਾ ਪਰ ਘੋੜਾ, ਬਹੁਤਾ ਨਹੀਂ ਤਾਂ, ਥੋੜ੍ਹਾ ਥੋੜ੍ਹਾ।" ਉਨ੍ਹਾਂ ਦਾ ਫਰਜ਼ੰਦ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ ਅੱਜ ਮੰਤਰੀ ਹੈ। ਮੈਂ ਇਹ ਗੱਲ ਫਖਰ ਨਾਲ ਕਹਿ ਸਕਦਾ ਹਾਂ ਕਿ ਐਮ.ਐਲ.ਏ. ਹੋਣ ਦੇ ਨਾਤੇ ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ ਐਸਟੀਮੇਟ ਕਮੇਟੀ ਦੇ ਚੇਅਰਮੈਨ ਰਹੇ ਔਰ ਇਹ ਗੱਲ ਦੱਸਦੀ ਹੈ ਕਿ ਬਜ਼ੁਰਗ ਬਾਜਵਾ ਸਾਹਿਬ ਦੀ ਆਪਣੇ ਘਰ ਤੇ ਕਿੰਨੀ ਛਾਪ ਸੀ ਕਿ ਉਨ੍ਹਾਂ ਦਾ ਬੇਟਾ ਅੱਜ ਰਾਜਨੀਤੀ ਵਿੱਚ ਯੋਗਦਾਨ ਪਾ ਰਿਹਾ ਹੈ। ਸਪੀਕਰ ਸਾਹਿਬ, ਸਰਦਾਰ ਗੁਰਬਚਨ ਸਿੰਘ ਬਾਜਵਾ ਐਕਸ ਮਨਿਸਟਰ ਰਹੇ। ਪੈਪਸੂ ਵਿੱਚ ਵੀ ਉਨ੍ਹਾਂ ਨੇ ਬੜਾ ਯੋਗਦਾਨ ਪਾਇਆ। ਜਦੋਂ ਤੱਕ ਉਹ ਰਾਜਨੀਤੀ ਵਿਚ ਰਹੇ, ਉਨ੍ਹਾਂ ਦੀਆਂ ਪ੍ਰਾਪਤੀਆਂ ਬਹੁਤ ਅਹਿਮੀਅਤ ਰੱਖਦੀਆਂ ਹਨ। ਉਹ ਪੰਜਾਬ ਐਂਡ ਹਰਿਆਣਾ ਹਾਈ ਕੋਰਟ ਵਿੱਚ ਪਹਿਲੇ ਪੰਜ ਕਰਿਮੀਨਲ ਐਡਵੋਕੇਟਸ ਵਿੱਚ ਰਹੇ। ਉਨ੍ਹਾਂ ਦੀ ਬਹਿਸ ਸੁਣਨ ਦਾ ਮੈਨੂੰ ਵੀ ਮੌਕਾ ਮਿਲਿਆ ਹੈ। ਅਜਿਹੇ ਲਾਇਅੱਰ ਔਰ ਅਜਿਹੀ ਸਾਫ-ਸੁਥਰੀ ਹਸਤੀ ਦਾ ਸਾਡੇ ਵਿੱਚੋਂ ਚਲੇ ਜਾਣਾ, ਮਨੁੱਖਤਾ ਲਈ ਸਚਮੁੱਚ ਬਹੁਤ ਵੱਡਾ ਘਾਟਾ ਹੈ।

ਸਰਦਾਰ ਅਜੀਤ ਸਿੰਘ ਸਰਹੱਦੀ ਪੰਥਕ ਪ੍ਰਤੀਨਿਧੀ ਬੋਰਡ ਦੇ ਮੈਂਬਰਾਂ ਵਿੱਚੋਂ ਇਕ ਸਨ ਅਤੇ ਉਨ੍ਹਾਂ ਨੇ ਬ੍ਰਿਟਿਸ਼ ਕੈਬਨਿਟ ਮਿਸ਼ਨ ਨਾਲ ਵਾਰਤਾਲਾਪ ਕੀਤੀ। ਸਰਦਾਰ ਦਾਰਾ ਸਿੰਘ ਜਿਨ੍ਹਾਂ ਦੇ ਹੋਣਹਾਰ ਸਪੁੱਤਰ ਕੈਪਟਨ ਕੰਵਲਜੀਤ ਸਿੰਘ ਹਨ, ਉਨ੍ਹਾਂ ਨੇ ਅਤੇ ਸਰਹੱਦੀ ਜੀ ਨੇ ਜੋ ਯੋਗਦਾਨ ਮਨੁੱਖਤਾ ਵਾਸਤੇ ਪਾਇਆ, ਉਹ ਹਮੇਸ਼ਾਂ ਉਨ੍ਹਾਂ ਦੀ ਯਾਦ ਦਿਵਾਉਂਦਾ ਰਹੇਗਾ।

[ਸ਼੍ਰੀ ਵਿਜੇ ਕੁਮਾਰ ਸਾਥੀ]

ਸਪੀਕਰ ਸਾਹਿਬ, ਸਰਦਾਰ ਅਜੀਤ ਸਿੰਘ ਜੀ ਐਕਸ ਐਮ .ਐਲ .ਏ . ਔਰ ਪਾਰਲੀਮੈਂਟਰੀ ਸੈਕ੍ਰੇਟਰੀ ਵੀ ਰਹੇ । ਉਨ੍ਹਾਂ ਨੇ ਵੀ ਪੰਜਾਬ ਵਿੱਚ ਉਘਾ ਯੋਗਦਾਨ ਪਾਇਆ ।

ਸਰਦਾਰ ਬਚਿੱਤਰ ਸਿੰਘ ਜੀ, ਐਕਸ ਐਮ .ਐਲ .ਏ . ਦੀ ਮੌਤ ਇੱਕ ਨਾ ਪੂਰਾ ਹੋਣ ਵਾਲਾ ਘਾਟਾ ਹੈ । ਉਨ੍ਹਾਂ ਦੀ ਮੌਤ ਇੱਕ ਸਾਜ਼ਸ਼ ਹੈ ਜਾਂ ਜ਼ਾਤੀ ਦੁਸ਼ਮਣੀ, ਇਸ ਗੱਲ ਦੀ ਪੂਰੀ ਤਰ੍ਹਾਂ ਤਫਤੀਸ਼ ਹੋਣੀ ਚਾਹੀਦੀ ਹੈ । ਸਰਦਾਰ ਬਚਿੱਤਰ ਸਿੰਘ ਇੱਕ ਨੇਕ ਅਤੇ ਹੋਣਹਾਰ ਵਿਅਕਤੀ ਸਨ । ਉਹ ਸ਼੍ਰੋਮਣੀ ਅਕਾਲੀ ਦਲ ਦੀਆਂ ਪਹਿਲੀਆਂ ਸਫਾਂ ਵਿੱਚ ਸਨ । ਜਦੋਂ ਉਹ ਰੈਲੀ ਤੋਂ ਵਾਪਸ ਆ ਰਹੇ ਸਨ ਤਾਂ ਉਨ੍ਹਾਂ ਦਾ ਕਤਲ ਹੋ ਗਿਆ । ਉਨ੍ਹਾਂ ਦੀ ਮੌਤ ਤੇ ਮੈਂ ਬੜਾ ਗਹਿਰਾ ਦੁੱਖ ਪ੍ਰਗਟ ਕਰਦਾ ਹਾਂ ।

ਸਪੀਕਰ ਸਾਹਿਬ, ਮਾਸਟਰ ਬਾਬੂ ਸਿੰਘ, ਅੱਜ ਦੇ ਸਿਆਸਤਦਾਨਾਂ ਲਈ ਇੱਕ ਮਿਸਾਲ ਸਨ । ਉਹ ਇੱਕ ਨੇਕ ਸ਼ਖਸੀਅਤ ਦੇ ਮਾਲਕ ਸਨ । ਅੱਜ ਦੇ ਦੌਰ ਵਿੱਚ ਜਿੱਥੇ ਬੇਈਮਾਨੀ ਤੇ ਕੁਰੱਪਸ਼ਨ ਸਿਰੇ ਲੱਗ ਚੁੱਕੀ ਹੈ, ਉਥੇ ਮਾਸਟਰ ਬਾਬੂ ਸਿੰਘ ਇੱਕ ਮਿਸਾਲ ਦੇ ਤੌਰ ਤੇ ਉਭਰੇ ਸਨ । ਉਨ੍ਹਾਂ ਵੱਲੋਂ ਪਾਏ ਯੋਗਦਾਨ ਨੂੰ ਭੁਲਾਇਆ ਨਹੀਂ ਜਾ ਸਕਦਾ । ਉਹ ਚਾਰ ਵਾਰੀ ਐਮ .ਐਲ .ਏ ਬਣੇ ਮਗਰ

ਉਨ੍ਹਾਂ ਤੇ ਕੋਈ ਦਾਗ ਨਹੀਂ ਲੱਗਾ । ਉਹ ਪੀ .ਏ .ਸੀ ., ਕਮੇਟੀ ਦੇ ਦੋ ਵਾਰ ਮੈਂਬਰ ਰਹੇ । ਉਸ ਵਿਚ ਵੀ ਉਨ੍ਹਾਂ ਦਾ ਬੜਾ ਵੱਡਾ ਯੋਗਦਾਨ ਹੈ । ਅੱਜ ਵਿਧਾਨ ਸਭਾ ਵਿੱਚ ਰਿਕਾਰਡ ਦਰਸਾਉਂਦਾ ਹੈ ਕਿ ਮਾਸਟਰ ਜੀ ਦੀ ਕਿੰਨੀ ਅਹਿਮੀਅਤ ਸੀ ।

ਇਸ ਤੋਂ ਬਾਅਦ ਕੈਪਟਨ ਗਿਆਨ ਸਿੰਘ ਜੀ ਜੋ ਵਿਕਟੋਰੀਆ ਕਰਾਸ ਵਿਨਰ ਸਨ । ਉਨ੍ਹਾਂ ਨੇ ਪੰਜਾਬ ਦੀ ਧਰਤੀ ਤੇ ਜਨਮ ਲਿਆ ਔਰ ਉਨ੍ਹਾਂ ਨੇ ਹਿੰਦੁਸਤਾਨ ਤੋਂ ਬਾਹਰ ਜਾ ਕੇ ਬ੍ਰਿਟਿਸ਼ ਸਰਕਾਰ ਦਾ ਐਵਾਰਡ ਜਿੱਤਿਆ । ਜਪਾਨ ਦੀ ਲੜਾਈ ਵਿਚ ਜੋ ਉਨ੍ਹਾਂ ਨੇ ਯੋਗਦਾਨ ਪਾਇਆ, ਉਹ ਸਭ ਦੇ ਸਾਹਮਣੇ ਹੈ । ਹਿੰਦੁਸਤਾਨ ਦੀ ਮਾਣ ਵਧਾਉਣ ਵਾਲੀ ਅਜਿਹੀ ਮਹਾਨ ਸ਼ਖਸੀਅਤ ਦਾ ਚਲੇ ਜਾਣਾ ਸਾਨੂੰ ਨਾ ਪੂਰਾ ਹੋਣ ਵਾਲਾ ਘਾਟਾ ਹੈ ।

ਮਾਤਾ ਸੰਪੂਰਨ ਕੌਰ ਮਾਸਟਰ ਗੁਰਬੰਤਾ ਸਿੰਘ ਜੀ ਦੀ ਧਰਮ-ਪਤਨੀ ਸਨ । ਉਨ੍ਹਾਂ ਦੇ ਪੁੱਤਰ ਮਨਿਸਟਰ ਵੀ ਹਨ । ਇੱਕ ਐਮ.ਐਲ.ਏ. ਵੀ ਹੈ । ਮਾਤਾ ਸੰਪੂਰਨ ਕੌਰ ਜੀ ਦਾ ਚਲੇ ਜਾਣਾ ਵੀ ਬਹੁਤ ਦੁੱਖ ਦੀ ਗੱਲ ਹੈ ।

ਆਂਧਰਾ ਪ੍ਰਦੇਸ਼ ਦੀ ਤਰਾਸਦੀ ਵਿਚ ਕੁਦਰਤੀ ਆਫਤਾਂ ਕਾਰਨ 900 ਤੋਂ ਵੱਧ ਜਾਨਾਂ ਚਲੀਆਂ ਗਈਆਂ ਪਰ ਪਰਮਾਤਮਾ ਦੇ ਹੁਕਮ ਨੂੰ ਮੰਨਣਾ ਪੈਂਦਾ ਹੈ । ਮੈਂ ਉਨ੍ਹਾਂ ਪਰਿਵਾਰਾਂ ਨਾਲ ਵੀ ਹਮਦਰਦੀ ਜ਼ਾਹਰ ਕਰਦਾ ਹਾਂ ।

ਸਪੀਕਰ ਸਾਹਿਬ, ਚਰਖੀ ਦਾਦਰੀ ਜਿਥੇ ਜਹਾਜ਼ਾਂ ਦਾ ਹਾਦਸਾ ਹੋਇਆ, ਭਾਵੇਂ ਉਹ ਟੈਕਨੀਕਲ ਕਾਰਨ ਸੀ ਜਾਂ ਕੋਈ ਹੋਰ ਸੀ ਪਰ ਉਥੇ ਵੀ ਬਹੁਤ ਜਾਨਾਂ ਚਲੀਆਂ ਗਈਆਂ । ਮੈਂ ਉਨ੍ਹਾਂ ਦੇ ਪਰਿਵਾਰਾਂ ਨਾਲ ਵੀ ਹਮਦਰਦੀ ਤੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ । ਮੈਂ ਆਪਣੀ ਪਾਰਟੀ ਵੱਲੋਂ ਵੀ ਇਨ੍ਹਾਂ ਸਾਰੀਆਂ ਸ਼ਖਸੀਅਤਾਂ ਲਈ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਪਰਮਾਤਮਾ ਅੱਗੇ ਇਹ ਦੁਆ ਕਰਦਾ ਹਾਂ ਕਿ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਅਤੇ ਸਾਰਿਆਂ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ । ਮੈਂ ਮੁੱਖ ਮੰਤਰੀ ਜੀ ਦੇ ਉਸ ਪ੍ਰਸਤਾਵ ਨਾਲ ਸਹਿਮਤ ਹਾਂ ਕਿ ਇਹ ਹਾਊਸ ਸ਼ਰਧਾਂਜਲੀਆਂ ਭੇਂਟ ਕਰਨ ਤੋਂ ਬਾਅਦ ਅੱਧੇ ਘੰਟੇ ਵਾਸਤੇ ਉਠਾ ਦਿੱਤਾ ਜਾਵੇ । ਧੰਨਵਾਦ ।

ਕਾਮਰੇਡ ਤਰਸੇਮ ਜੋਧਾਂ (ਕਿਲਾ ਰਾਇਪੁਰ) : ਮਾਨਯੋਗ ਸਪੀਕਰ ਸਾਹਿਬ, ਪਿਛਲੇ ਵਿਧਾਨ ਸਭਾ ਸੈਸ਼ਨ ਤੋਂ ਅੱਜ ਤੱਕ ਸਾਡੇ ਵਿੱਚੋ ਬਹੁਤ ਸਾਰੀਆਂ ਉਘੀਆਂ ਤੇ ਮਹਾਨ ਹਸਤੀਆਂ ਵਿਛੋੜ ਗਈਆਂ ਹਨ ਜਿਸ ਦੇ ਨਾਲ ਸਾਡੇ ਦੇਸ਼ ਨੂੰ ਤੇ ਪੰਜਾਬ ਨੂੰ ਕਾਫੀ ਘਾਟਾ ਪਿਆ ਹੈ । ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਡਾਕਟਰ ਐਮ.ਚੰਨਾ ਰੈਡੀ ਜੋ ਪੰਜਾਬ ਦੇ ਸਾਬਕਾ ਰਾਜਪਾਲ ਰਹੇ, ਚਾਰ ਸੂਬਿਆਂ ਦੇ ਰਾਜਪਾਲ ਰਹੇ, ਕੇਂਦਰੀ ਮੰਤਰੀ ਰਹੇ ਤੇ ਆਂਧਰਾ ਪ੍ਰਦੇਸ਼ ਦੇ ਮੁੱਖ ਮੰਤਰੀ ਰਹੇ, ਉਨ੍ਹਾਂ ਨੂੰ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਰਦਾਰ ਬਸੰਤ ਸਿੰਘ ਖਾਲਸਾ, ਜਿਹੜੇ ਕਈ ਵਾਰ ਐਮ.ਐਲ.ਏ. ਬਣੇ, ਵਿੱਦਿਆ ਮੰਤਰੀ ਰਹੇ, ਪਾਰਲੀਮਾਨੀ ਸਕੱਤਰ ਵੀ ਰਹੇ ਅਤੇ ਦੋ-ਤਿੰਨ ਵਾਰ ਐਮ.ਪੀ. ਰਹੇ, ਉਨ੍ਹਾਂ ਦੀ ਬੇਵਕਤ ਤੇ ਦਰਦਨਾਕ ਐਕਸੀਡੈਂਟ ਰਾਹੀਂ ਹੋਈ ਮੌਤ ਨਾਲ ਜਿਥੇ ਸਰਦਾਰ ਬਸੰਤ ਸਿੰਘ ਖਾਲਸਾ ਦੇ ਪਰਿਵਾਰ ਨੂੰ ਘਾਟਾ ਪਿਆ ਹੈ,

[ਕਾਮਰੇਡ ਤਰਸੇਮ ਜੋਧਾਂ]

ਉਥੇ ਸ਼੍ਰੋਮਣੀ ਅਕਾਲੀ ਦਲ ਅਤੇ ਪੰਜਾਬ ਨੂੰ ਵੀ ਬਹੁਤ ਘਾਟਾ ਪਿਆ ਹੈ ਕਿਉਂਕਿ ਸਰਦਾਰ ਬਸੰਤ ਸਿੰਘ ਇੱਕ ਹੰਢੇ ਵਰਤੇ ਸਿਆਸਤਦਾਨ ਸਨ ਅਤੇ ਉਹ ਪਾਰਟੀ ਸਫਾਂ ਤੋਂ ਉਪਰ ਉਠ ਕੇ ਹਰ ਬੰਦੇ ਨੂੰ ਡੀਲ ਕਰਦੇ ਸਨ । ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਰਦਾਰ ਗੁਰਬਚਨ ਸਿੰਘ ਬਾਜਵਾ ਸੰਯੁਕਤ ਪੰਜਾਬ ਵੇਲੇ ਦੇ ਸਾਬਕਾ ਮੰਤਰੀ ਨੇ ਬੜੇ ਲੰਬੇ ਸਮੇਂ ਤੱਕ ਰਾਜਨੀਤਿਕ ਜੀਵਨ ਵਿੱਚ ਲੋਕਾਂ ਲਈ ਜ਼ਿੰਦਗੀ ਲਾਈ । ਉਨ੍ਹਾਂ ਦਾ ਬੇਟਾ ਬਾਜਵਾ ਸਾਹਿਬ ਅੱਜ ਮੰਤਰੀ ਹਨ । ਉਨ੍ਹਾਂ ਦੇ ਅਕਾਲ ਚਲਾਣੇ ਨਾਲ ਸਾਡੇ ਪੰਜਾਬ ਨੂੰ, ਖਾਸ ਕਰਕੇ ਸਰਹੱਦੀ ਇਲਾਕੇ ਨੂੰ ਬੜਾ ਘਾਟਾ ਪਿਆ ਹੈ । ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਰਦਾਰ ਦਾਰਾ ਸਿੰਘ, **ਸਾਬਕਾ** ਪੈਪਸੂ ਰਾਜ ਦੇ ਸਬਾਕਾ ਮੰਤਰੀ ਸਨ ਅਤੇ ਬੜੇ ਉਘੇ ਸਿਆਸਤਦਾਨ ਸਨ । ਸਰਦਾਰ ਅਜੀਤ ਸਿੰਘ ਸਰਹੱਦੀ ਸਾਬਕਾ ਮੈਂਬਰ ਪਾਰਲੀਮੈਂਟ ਤੇ ਪੰਥਕ ਪ੍ਰਤੀਨਿਧਾਂ ਦੇ ਨੋ ਮੈਬਰਾਂ ਵਿੱਚੋ ਇੱਕ ਮੈਂਬਰ ਸਨ । ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਰਦਾਰ ਅਜੀਤ ਸਿੰਘ, ਸਾਬਕਾ ਐਮ .ਐਲ .ਏ ., ਸਾਬਕਾ ਸੰਸਦੀ ਸਕੱਤਰ, ਸਰਦਾਰ ਬਚਿੱਤਰ ਸਿੰਘ, ਸਾਬਕਾ ਐਮ .ਐਲ .ਏ ., ਨੂੰ ਪਿਛਲੇ ਦਿਨਾਂ ਵਿੱਚ ਬੇਰਹਿਮੀ ਨਾਲ ਕਤਲ ਕਰ ਦਿੱਤਾ ਗਿਆ । ਜਿਸ ਢੰਗ ਨਾਲ ਉਨ੍ਹਾਂ ਨੂੰ ਕਤਲ ਕੀਤਾ ਗਿਆ, ਉਹ ਸਾਡੇ ਲਈ, ਸਾਡੇ ਸਮਾਜ ਲਈ ਇੱਕ ਧੱਬਾ ਹੈ । ਮਾਸਟਰ ਬਾਬੂ ਸਿੰਘ, ਜਿਹੜੇ ਚਾਰ ਵਾਰ ਐਮ .ਐਲ .ਏ ., ਚੁਣੇ ਗਏ ਅਤੇ ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿਧਾਨ ਸਭਾ ਵਿੱਚ ਜਾਂ ਲੋਕਾਂ ਵਿੱਚ ਗੁਜ਼ਾਰੀ । ਉਨ੍ਹਾਂ ਦਾ ਜੀਵਨ ਇੱਕ ਸੰਘਰਸ਼ਮਈ ਜੀਵਨ ਹੈ । ਉਹ ਆਪਣੇ ਰਾਜਨੀਤਿਕ ਜੀਵਨ ਵਿੱਚ ਨਿੱਜ ਲਈ ਨਹੀਂ ਲੜੇ, ਉਹ ਲੋਕਾਂ ਲਈ ਲੜੇ, ਉਨ੍ਹਾਂ ਨੇ ਦੱਬੇ-ਕੁਚਲੇ ਲੋਕਾਂ ਲਈ ਸੰਘਰਸ਼ ਕੀਤਾ ਅਤੇ ਆਪਣੀ ਬੇਦਾਗ ਜ਼ਿੰਦਗੀ, ਬਤੀਤ ਕਰਨ ਤੋਂ ਬਾਅਦ, ਲੋਕਾਂ ਦੀ ਸੇਵਾ ਕਰਨ ਤੋਂ ਬਾਅਦ ਸੰਸਾਰ ਤੋਂ ਗਏ ਹਨ । ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਔਰ ਸੀ .ਪੀ .ਆਈ . ਦੇ ਸਾਥੀਆਂ ਨਾਲ ਔਰ ਪੰਜਾਬ ਦੇ ਲੋਕਾਂ ਨਾਲ ਹਮਦਰਦੀ ਪ੍ਰਗਟ ਕਰਦਾ ਹਾਂ ।

ਕੈਪਟਨ ਗਿਆਨ ਸਿੰਘ, ਵਿਕਟੋਰੀਆ ਕਰਾਸ ਜੇਤੂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

6 ਅਕਤੂਬਰ ਨੂੰ ਆਂਧਰਾ ਪ੍ਰਦੇਸ਼ ਵਿਚ ਤੂਫਾਨ ਆਇਆ ਅਤੇ ਉਸ ਤੋਂ ਬਾਅਦ ਤਾਮਿਲਨਾਡੂ ਵਿਚ ਤੂਫਾਨ ਆਇਆ ਔਰ ਬੜਾ ਜਾਨੀ ਤੇ ਮਾਲੀ ਨੁਕਸਾਨ ਹੋਇਆ। ਇਸ ਲਈ ਜਿਥੇ ਮੈਂ ਉਨ੍ਹਾਂ ਦੇ ਪਰਿਵਾਰਾਂ ਨਾਲ ਦੁੱਖ ਦਾ ਇਜ਼ਹਾਰ ਕਰਦਾ ਹਾਂ, ਉਥੇ ਮੰਗ ਕਰਦਾ ਹਾਂ ਕਿ ਉਨ੍ਹਾਂ ਨੂੰ ਕੇਂਦਰ ਦੀ ਸਰਕਾਰ ਅਤੇ ਹੋਰ ਲੋਕਾਂ ਵੱਲੋ ਵੱਧ ਤੋਂ ਵੱਧ ਸਹਾਇਤਾ ਦਿੱਤੀ ਜਾਵੇ।

ਮਾਤਾ ਸੰਪੂਰਨ ਕੌਰ, ਜਿਹੜੇ ਕਿ ਹੰਢੇ ਵਰਤੇ ਸਿਆਸਤਦਾਨ ਮਾਸਟਰ ਗੁਰਬੰਤਾ ਸਿੰਘ ਦੀ ਧਰਮ ਪਤਨੀ ਸਨ ਔਰ ਸਾਡੇ ਮੌਜੂਦਾ ਮੰਤਰੀ ਚੌਧਰੀ ਸੰਤੋਖ ਸਿੰਘ ਤੇ ਐਮ.ਐਲ.ਏ., ਚੌਧਰੀ ਜਗਜੀਤ ਸਿੰਘ ਦੀ ਮਾਤਾ ਜੀ ਸਨ, ਉਨ੍ਹਾਂ ਦੇ ਚਲੇ ਜਾਣ ਨਾਲ ਜਿਥੇ ਉਨ੍ਹਾਂ ਦੇ ਪਰਿਵਾਰ ਨੂੰ ਦੁੱਖ ਹੋਇਆ ਹੈ, ਉਥੇ ਸਮਾਜ ਨੂੰ ਵੀ ਹੋਇਆ ਹੈ। ਮੈ ਉਨ੍ਹਾਂ ਦੇ ਦੁਖ ਵਿਚ ਸ਼ਾਮਿਲ ਹੁੰਦਿਆਂ ਹੋਇਆ, ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, 19 ਅਕਤੂਬਰ, 1996 ਨੂੰ ਇਕ ਬੜੇ ਵੱਡੇ ਦੇਸ਼ ਭਗਤ ਸਰਦਾਰ ਗੁਲਾਬ ਸਿੰਘ ਸਾਡੇ ਵਿੱਚੋਂ ਅਕਾਲ ਚਲਾਣਾ ਕਰ ਗਏ। ਉਹ ਦੂਸਰੇ ਲਾਹੌਰ ਸਾਜਿਸ਼ ਕੇਸ ਵਿੱਚ ਸ਼ਾਮਿਲ ਸਨ, ਜਿਸ ਵਿੱਚ ਭਗਤ ਸਿੰਘ, ਪੰਡਿਤ ਕਿਸ਼ੋਰੀ ਲਾਲ, ਵੀ.ਕੇ. ਦੱਤ ਤੇ ਰੂਪ ਲਾਲ ਸ਼ਾਮਿਲ ਸਨ। ਉਨ੍ਹਾਂ ਨੂੰ ਉਸ ਵੇਲੇ ਘੱਟ ਉਮਰ ਹੋਣ ਕਰਕੇ ਫਾਂਸੀ ਤੋਂ ਛੋਟ ਦੇ ਕੇ ਉਮਰ ਕੈਦ ਦੀ ਸਜ਼ਾ ਦਿੱਤੀ ਗਈ ਸੀ। ਉਹ 1931 ਤੋਂ 1946 ਤੱਕ ਜੇਲ੍ਹ ਵਿੱਚ ਰਹੇ ਅਤੇ ਉਸ ਤੋਂ ਬਾਅਦ ਸੰਢੌਰਾ ਅਤੇ ਜਗਾਧਰੀ ਤੋਂ ਦੋ ਵਾਰ ਐਮ.ਐਲ.ਏ. ਚੁਣੇ ਗਏ ਔਰ ਪ੍ਰਤਾਪ ਸਿੰਘ ਕੈਰੋਂ ਦੀ ਵਜ਼ਾਰਤ ਵਿਚ ਸੰਸਦੀ ਸਕੱਤਰ ਰਹੇ। ਉਨ੍ਹਾਂ ਦੇ ਵਿਛੋੜੇ ਨਾਲ ਸਾਡੇ ਕੋਲੋਂ ਇਕ ਉਘਾ ਅਜ਼ਾਦੀ ਘੁਲਾਟੀਆ, ਜਿਸ ਦਾ ਸਬੰਧ ਕਾਂਗਰਸ ਪਾਰਟੀ ਨਾਲ ਸੀ, ਖੁੱਸ ਗਿਆ ਹੈ ਅਤੇ ਸਾਡਾ ਉਸ ਪੀੜ੍ਹੀ ਨਾਲੋਂ ਲਿੰਕ ਟੁੱਟ ਗਿਆ ਹੈ, ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਖਾਤਰ ਲੜਾਈ ਲੜੀ ਤੇ ਦੇਸ਼ ਦੀ ਸੈਕੂਲਰ ਰਾਜਨੀਤੀ ਵਿੱਚ ਉਘਾ ਯੋਗਦਾਨ ਪਾਇਆ। ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਔਰ ਬੇਨਤੀ ਕਰਦਾ ਹਾਂ ਕਿ ਇਸ ਲਿਸਟ ਵਿਚ ਉਨ੍ਹਾਂ ਨੂੰ ਸ਼ਾਮਿਲ ਕਰਕੇ ਜੋ ਸਾਡੇ ਕੋਲੋਂ ਗਲਤੀ ਹੋ ਰਹੀ ਹੈ, ਉਸ ਨੂੰ ਦੂਰ ਕੀਤਾ ਜਾਵੇ। ਅੰਤ ਵਿੱਚ, ਮੈ ਫਿਰ ਉਪਰੋਕਤ ਸ਼ਖਸੀਅਤਾਂ ਨੂੰ ਜੋ ਸਾਡੇ ਤੋਂ ਵਿਛੜੀਆਂ ਹਨ, ਨੂੰ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹੋਇਆ ਆਪ ਸਭ ਦਾ ਧੰਨਵਾਦ ਕਰਦਾ ਹਾਂ।

**Mr. Acting Speaker** : I associate myself with the sentiments expressed by the Hon'ble Members in the House and now request the Hon'ble Members to stand in silence for two minutes as a mark of respect to the memory of deceased.

(At this stage, the Hon'ble Members stood in silence for two minutes)

Please resume your seats.

As per the wishes of the House, the condolence messages will be sent to the bereaved families.

SHORT ADJOURNMENT OF THE HOUSE

Mr. Acting Speaker: Now, as per the wishes of the Leader of the House, the House is adjourned for half an hour.

| *3.47 P.M. | The House then adjourned for half an hour. |
|---|---|

*(The House reassembled again at 4.17 P.M.)*

ਕਾਮਰੇਡ ਹਰਦੇਵ ਅਰਸ਼ੀ : ** ** **

ਸ਼੍ਰੀ ਕਾਰਜਕਾਰੀ ਸਪੀਕਰ : ਮਨਿਸਟਰ ਫੂਡ ਐਂਡ ਸਪਲਾਈ ਇਸ ਤੇ ਜਵਾਬ ਦੇਣਗੇ । This is no Point of Order.

ਕਾਮਰੇਡ ਹਰਦੇਵ ਅਰਸ਼ੀ : ਇਹ ਇੱਕ ਲਿਮਟਿਡ ਪ੍ਰੋਸੀਜਰ ਹੈ । ਅਸੀਂ ਖੁੱਲ ਕੇ ਸੁਜੈਸ਼ਨਜ਼ ਨਹੀਂ ਦੇ ਸਕਦੇ । ਅਸੀਂ ਸਰਕਾਰ ਨੂੰ ਪਾਜ਼ਿਟਿਵ ਅਤੇ ਹੈਲਦੀ ਰਾਏ ਦੇਣੀ ਚਾਹੁੰਦੇ ਹਾਂ । ਇਸ ਕਰਕੇ ਮੇਰੀ ਬੇਨਤੀ ਹੈ ਕਿ ਇਸ ਤੇ ਵੱਖਰੀ ਡਿਸਕਸ਼ਨ ਕਰਨੀ ਚਾਹੀਦੀ ਹੈ । ਸਾਡੀ ਇਹੀ ਮੰਗ ਹੈ ।

Mr. Acting Speaker : Now Mrs. Vimla Dang to please read her Call Attention Notice.

**Expunged as ordered by the Chair.

Shri Madan Mohan Mittal : I want to say something.

ਕਾਮਰੇਡ ਹਰਦੇਵ ਅਰਸ਼ੀ : ਅਸੀਂ ਇਸ ਤੇ ਵੱਖਰੀ ਡਿਸਕਸ਼ਨ ਚਾਹੁੰਦੇ ਹਾਂ । ਕਾਲ ਅਟੈਨਸ਼ਨ ਦਾ ਇੱਕ ਨਿਸ਼ਚਿਤ ਸਕੋਪ ਹੈ । ਕੋਈ ਵੀ ਸਮਾਂ ਨਿਸ਼ਚਿਤ ਕਰ ਦਿਓ ਤਾਂ ਕਿ ਹਾਊਸ ਵਿਚ ਸਾਰੇ ਮੈਂਬਰ ਸਾਹਿਬਾਨ ਖੁਲ੍ਹ ਕੇ ਬੋਲ ਸਕਣ । ਅਸੀਂ ਇਹੀ ਚਾਹੁੰਦੇ ਹਾਂ ।

Mr. Acting Speaker : I have already told you that the Food and Supplies Minister will answer your Call Attention Notice. ਤੁਸੀਂ ਇਸ ਵਾਸਤੇ ਅੰਡਰ ਰੂਲਜ਼ ਮੋਸ਼ਨ ਲੈ ਆਓ ।

ਕਾਮਰੇਡ ਹਰਦੇਵ ਅਰਸ਼ੀ : ਅਸੀਂ ਮੋਸ਼ਨ ਦਿੱਤੀ ਹੋਈ ਹੈ ।

ਸ੍ਰੀ ਕਾਰਜਕਾਰੀ ਸਪੀਕਰ : ਇਸ ਤੇ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਹੋਈ ਹੈ । It is already there and the Minister is going to answer it.

ਕਾਮਰੇਡ ਹਰਦੇਵ ਅਰਸ਼ੀ : ਤੁਸੀਂ ਕਿਹਾ ਹੈ ਕਿ ਮੋਸ਼ਨ ਆਉਣੀ ਚਾਹੀਦੀ ਹੈ, ਮੋਸ਼ਨ ਆਲਰੇਡੀ ਦਿੱਤੀ ਹੋਈ ਹੈ । (ਵਿਘਨ) ਤੁਹਾਨੂੰ ਇਸ ਵਾਸਤੇ ਸਮਾਂ ਨਿਸ਼ਚਿਤ ਕਰਨਾ ਚਾਹੀਦਾ ਹੈ । ਤੁਸੀਂ ਮੇਰੀ ਐਡਜਰਨਮੈਂਟ ਮੋਸ਼ਨ ਡਿਸਅਲਾਓ ਕੀਤੀ ਹੈ ।

**ਸ੍ਰੀ ਕਾਰਜਕਾਰੀ ਸਪੀਕਰ :** ਤੁਸੀ ਬੈਠ ਜਾਓ । ਅੱਜ after adjournment of the House ਬੀ .ਏ .ਸੀ . ਦੀ ਮੀਟਿੰਗ ਹੋਵੇਗੀ, ਉਸ ਵਿਚ ਫੈਸਲਾ ਹੋ ਜਾਵੇਗਾ ।

---

## WALK OUTS

ਕਾਮਰੇਡ ਹਰਦੇਵ ਅਰਸ਼ੀ : ਤੁਸੀਂ ਇਸ ਤੇ ਬੋਲਣ ਦਾ ਸਮਾਂ ਨਹੀ ਦਿੰਦੇ, ਅਸੀਂ ਆਪਣੇ ਗਰੁੱਪ ਵਲੋਂ ਪਰੋਟੈਸਟ ਵਜੋਂ ਵਾਕਆਊਟ ਕਰਦੇ ਹਾਂ ।

(ਇਸ ਵੇਲੇ ਸੀ .ਪੀ .ਆਈ. ਦੇ ਸਦਨ ਵਿਚ ਹਾਜ਼ਰ ਸਾਰੇ ਮਾਨਯੋਗ ਮੈਂਬਰ ਸਾਹਿਬਾਨ, ਸ੍ਰੀਮਤੀ ਵਿਮਲਾ ਡਾਂਗ ਤੋਂ ਇਲਾਵਾ, ਸਦਨ ਵਿਚੋਂ ਵਾਕ ਆਊਟ ਕਰ ਗਏ ) ।

ਆਬਕਾਰੀ ਤੇ ਕਰ ਮੰਤਰੀ (ਸ੍ਰੀ ਹਰਨਾਮ ਦਾਸ ਜੌਹਰ) : ਸਪੀਕਰ ਸਾਹਿਬ, ਕੱਲ੍ਹ ਇਸ ਸਬੰਧ ਵਿਚ ਸਾਡੇ ਮੁੱਖ ਮੰਤਰੀ ਸਾਹਿਬਾ ਨੇ ਐਲਾਨ ਵੀ ਕੀਤਾ ਹੈ ਕਿ ਪੰਜਾਬ ਵਿਚ ਆਟਾ 5.80 ਪੈਸੇ ਕਿਲੋ ਦੇ ਹਿਸਾਬ ਨਾਲ ਵਿਕੇਗਾ, ਇਸ ਤੋਂ ਮਹਿੰਗਾ ਆਟਾ ਨਹੀਂ ਹੋਵੇਗਾ, ਫਿਰ ਵੀ ਅਰਸ਼ੀ ਜੀ ਵਾਕ ਆਊਟ ਕਰ ਰਹੇ ਸਨ। ਮੈਂ ਇਨ੍ਹਾਂ ਨੂੰ ਪ੍ਰਾਰਥਨਾ ਕਰਾਂਗਾ ਕਿ ਉਹ ਵਾਪਸ ਆ ਜਾਣ, ਅਸੀਂ ਕੱਲ੍ਹ ਇਸ ਤੇ ਡਿਸਕਸ਼ਨ ਵੀ ਕਰਵਾ ਲਵਾਂਗੇ। (ਵਿਘਨ)

ਸ੍ਰੀ ਵਿਜੇ ਕੁਮਾਰ ਸਾਥੀ : ਸਪੀਕਰ ਸਾਹਿਬ, ਅੱਜ ਆਟਾ 12/- ਰੁਪਏ ਕਿਲੋ ਵਿੱਕ ਰਿਹਾ ਹੈ। ਪਹਿਲੇ ਪੰਜਾਬ ਦਾ ਕਿਸਾਨ ਲੁੱਟਿਆ ਗਿਆ... (ਵਿਘਨ)

ਸ੍ਰੀ ਕਾਰਜਕਾਰੀ ਸਪੀਕਰ : ਮੈਂ ਇਹ ਕਿਹਾ ਹੈ ਕਿ ਅੱਜ ਬੀ.ਏ.ਸੀ. ਦੀ ਮੀਟਿੰਗ ਹੋ ਰਹੀ ਹੈ, ਉਸ ਵਿਚ ਫੈਸਲਾ ਹੋ ਜਾਵੇਗਾ। ਤੁਸੀਂ ਬੈਠ ਜਾਓ।

श्रीमती लक्ष्मी कांता चावला : मैं आपके माध्यम से यह पूछना चाहती हूं कि यह जलसे और जलूस में ऐलान तो कर देते हैं। अच्छा है इन्होंने आतंकवाद पीड़ितों की पेनशन बढ़ा दी है। पर मैं यह कहती हूं कि यह जो एस.पी.ओज. और होम गार्डज हैं, यह क्या इन के सौतेले बेटे हैं जो इन की ओर ध्यान नहीं दिया जाता ** ** । कब उनको 50 रुपये से 80 रुपये दिहाड़ी के दिये जायेंगे। (विघ्न)

ਸ੍ਰੀ ਵਿਜੇ ਕੁਮਾਰ ਸਾਥੀ : ਸਪੀਕਰ ਸਾਹਿਬ, ਆਟਾ 12/- ਰੁਪਏ ਕਿਲੋ ਵਿੱਕ ਰਿਹਾ ਹੈ। ਪਹਿਲੇ ਕਿਸਾਨ ਨੂੰ ਲੁੱਟਿਆ ਹੈ, ਹੁਣ ਗਰੀਬ ਲੋਕਾਂ ਨੂੰ ਲੁੱਟਿਆ ਜਾ ਰਿਹਾ ਹੈ। (ਵਿਘਨ)

ਸ੍ਰੀ ਕਾਰਜਕਾਰੀ ਸਪੀਕਰ : ਮੈਂ ਦਸਿਆ ਹੈ ਕਿ ਇਸ ਤੇ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਹੋ ਚੁੱਕੀ ਹੈ ਔਰ ਮਨਿਸਟਰ ਸਾਹਿਬ ਨੇ ਵੀ ਕਿਹਾ ਹੈ ਕਿ ਕੱਲ ਡਿਸਕਸ਼ਨ ਹੋ ਜਾਵੇਗੀ। (ਵਿਘਨ)

ਜੇਲ੍ਹ ਤੇ ਨਿਆਂ ਮੰਤਰੀ (ਸਰਦਾਰ ਪ੍ਰਤਾਪ ਸਿੰਘ ਬਾਜਵਾ) : ਸੈਂਟਰ ਵਿਚ ਜਨਤਾ ਦਲ ਦੀ ਸਰਕਾਰ ਬੈਠੀ ਹੈ, ਇਹ ਉਥੇ ਕਿਉਂ ਨਹੀ ਕਹਿੰਦੇ।

---

** Expunged as ordered by the Chair.

ਸ੍ਰੀ ਵਿਜੇ ਕੁਮਾਰ ਸਾਥੀ : ** ** ** (ਵਿਘਨ) (ਸ਼ੋਰ)

ਸ੍ਰੀ ਕਾਰਜਕਾਰੀ ਸਪੀਕਰ : ਇਹ ਰਿਕਾਰਡ ਨਾ ਕੀਤਾ ਜਾਵੇ ।

ਸ੍ਰੀ ਵਿਜੇ ਕੁਮਾਰ ਸਾਥੀ : ਮੈਂ ਇਸ ਤੇ ਪਰੋਟੈਸਟ ਵੱਜੋਂ ਵਾਕਆਊਟ ਕਰਦਾ ਹਾਂ ।

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਵਿਜੇ ਕੁਮਾਰ ਸਾਥੀ, (ਜਨਤਾ ਦਲ) ਸਦਨ ਵਿਚੋਂ ਵਾਕ ਆਊਟ ਕਰ ਗਏ) ।

ਸ੍ਰੀ ਮਦਨ ਮੋਹਨ ਮਿਤਲ : ਸਪੀਕਰ ਸਾਹਿਬ ਅਰਸ਼ੀ ਸਾਹਿਬ ਨੇ ਜਿਹੜਾ ਅੱਜ. ਹਾਊਸ ਵਿਚ ਮੁੱਦਾ ਉਠਾਇਆ ਹੈ ਉਹ ਬਿਲਕੁਲ ਠੀਕ ਹੈ । ਅੱਜ ਆਟਾ ਬਹੁਤ ਮਹਿੰਗੇ ਭਾਅ ਤੇ ਵਿੱਕ ਰਿਹਾ ਹੈ । ਕਣਕ ਐਕਸਪੋਰਟਰਜ਼ ਨੂੰ ਸਸਤੇ ਭਾਅ ਤੇ ਦੇ ਦਿੱਤੀ ਗਈ ਹੈ ਔਰ ਜਿਹੜਾ ਸਾਡਾ ਸੂਬਾ ਸਾਰੇ ਦੇਸ਼ ਦੇ ਅੰਨ ਭੰਡਾਰ ਵਿਚ ਕਣਕ ਸਭ ਤੋਂ ਜ਼ਿਆਦਾ ਦਿੰਦਾ ਸੀ ਉਸ ਨੂੰ ਹੀ ਅਨਾਜ ਸਸਤੇ ਰੇਟ ਤੇ ਨਹੀਂ ਮਿਲ ਰਿਹਾ । ਅਸੀਂ ਕਹਿੰਦੇ ਹਾਂ ਕਿ ਜੋ ਇਸ ਸਬੰਧ ਵਿਚ ਸਰਕਾਰ ਦਾ ਪੱਖ ਹੈ ਜਾਂ ਜੋ ਕਦਮ ਸਰਕਾਰ ਉਠਾ ਰਹੀ ਹੈ, ਉਹ ਦੱਸਣੇ ਚਾਹੀਦੇ ਹਨ ।

ਸ੍ਰੀ ਕਾਰਜਕਾਰੀ ਸਪੀਕਰ : ਇਸ ਸਬੰਧ ਵਿਚ ਹੁਣ ਕਾਲ ਅਟੈਨਸ਼ਨ ਮੋਸ਼ਨ ਟੇਕ ਅੱਪ ਹੋਵੇਗੀ ਔਰ ਉਸ ਤੇ ਮਨਿਸਟਰ ਦਾ ਜਵਾਬ ਆਏਗਾ । ਜੇ ਉਸ ਤੇ ਤੁਸੀਂ ਸੈਟਿਸਫਾਈ ਨਾ ਹੋਏ ਤਾਂ ਫਿਰ ਕਹਿ ਲੈਣਾ । Then we can think of it.

Shri Madan Mohan Mittal : Sir, that will be only one point question and one point answer. We cannot raise a question on that.

ਸ੍ਰੀ ਕਾਰਜਕਾਰੀ ਸਪੀਕਰ : ਮਿੱਤਲ ਸਾਹਿਬ, ਤੁਸੀ ਬੀ.ਏ.ਸੀ. ਦੇ ਮੈਂਬਰ ਹੋ । ਉਥੇ ਇਸ ਦਾ ਫੈਸਲਾ ਕਰਵਾ ਲੈਣਾ ।

ਸ੍ਰੀ ਮਦਨ ਮੋਹਨ ਮਿਤਲ : ਸਰ, ਠੀਕ ਹੈ ਜੀ ।

---

**Not recorded as ordered by the Chair.

ਸਮਾਜਿਕ ਸੁਰੱਖਿਆ ਤੇ ਇਸਤਰੀਆਂ ਤੇ ਬਾਲ ਵਿਕਾਸ ਮੰਤਰੀ : ਸਪੀਕਰ ਸਾਹਿਬ, ਜਿਹੜਾ ਚਾਵਲਾ ਜੀ ਨੇ ਇਥੇ ਕਿਹਾ ਹੈ ਕਿ ** ** ** ਇਹ ਅਨਪਾਰਲੀਮੈਂਟਰੀ ਲਫਜ਼ ਹਨ, ਇਨ੍ਹਾਂ ਨੂੰ ਐਕਸਪੰਜ ਕਰ ਦੇਣਾ ਚਾਹੀਦਾ ਹੈ ।

ਕੁਝ ਆਵਾਜ਼ਾਂ : ਇਹ ਅਨਪਾਰਲੀਮੈਂਟਰੀ ਲਫਜ਼ ਨਹੀਂ ਹਨ ।

ਸ੍ਰੀ ਕਾਰਜਕਾਰੀ ਸਪੀਕਰ : ਇਹ ਅਨਪਾਰਲੀਮੈਂਟਰੀ ਹੈ । It is expunged.

ਸ੍ਰੀਮਤੀ ਵਿਮਲਾ ਡਾਂਗ : ਸਪੀਕਰ ਸਾਹਿਬ, ਮੈਂ ਆਪਣੀ ਕਾਲ ਅਟੈਨਸ਼ਨ ਸ਼ੁਰੂ ਕਰਨ ਤੋਂ ਪਹਿਲਾਂ ਕੁਝ ਕਹਿਣਾ ਚਾਹੁੰਦੀ ਹਾਂ ਕਿ ਇਸ ਮਸਲੇ ਤੇ ਸਾਡੀ ਪਾਰਟੀ ਨੇ ਇਕ ਐਡਜਰਨਮੈਂਟ ਮੋਸ਼ਨ ਦਿੱਤੀ ਸੀ ਜਿਹੜੀ ਨਾ-ਮੰਜ਼ੂਰ ਕਰ ਦਿੱਤੀ ਗਈ ਹੈ । ਅਸੀਂ ਨੋਟਿਸ ਆਫ ਮੋਸ਼ਨ ਦਿੱਤਾ ਸੀ, ਉਹ ਵੀ ਨਾ-ਮੰਜ਼ੂਰ ਕਰ ਦਿੱਤਾ ਗਿਆ ਹੈ । ਜਿਹੜਾ ਮੇਰੀ ਪਾਰਟੀ ਨੇ ਇਸ ਇਸ਼ੂ ਤੇ ਵਾਕ ਆਊਟ ਕੀਤਾ ਸੀ ਮੈਂ ਵੀ ਉਸ ਦੇ ਨਾਲ ਸਹਿਮਤ ਹਾਂ ਅਤੇ ਬਾਹਰ ਮੈਂ ਇਸ ਕਰਕੇ ਨਹੀਂ ਗਈ ਕਿਉਂਕਿ ਮੇਰੀਆਂ ਦੋ ਕਾਲ ਅਟੈਨਸ਼ਨ ਮੋਸ਼ਨ ਲਗੀਆਂ ਹੋਈਆਂ ਸਨ । ਇਸ ਲਈ ਮੈਨੂੰ ਵੀ ਮੇਰੀ ਪਾਰਟੀ ਦੇ ਨਾਲ ਹੀ ਸਮਝਿਆ ਜਾਵੇ । ਹੁਣ ਮੈਂ ਆਪਣੀ ਕਾਲ ਅਟੈਨਸਨ ਮੋਸ਼ਨ ਪੜ੍ਹਦੀ ਹਾਂ ।

## CALL ATTENTION NOTICES UNDER RULE 66

*(Serial No. 1)*

Shrimati Vimla Dang : Sir, I beg to draw the attention of the Government to a matter of urgent public importance namely, acute hardship being caused to the poor in the state because of very high prices of atta in the open market and total collapse of the public distribution system.

In view of the obvious and urgent importance of the matter, the Minister concerned may please be asked to make a statement in the House.

ਖੁਰਾਕ ਤੇ ਸਪਲਾਈ ਮੰਤਰੀ (ਚੌਧਰੀ ਸੰਤੋਖ ਸਿੰਘ) : ਸਪੀਕਰ ਸਾਹਿਬ, ਇਹ ਠੀਕ ਹੈ ਕਿ ਪਿਛੇ ਜਿਹੇ ਖੁਲ੍ਹੇ ਬਾਜ਼ਾਰ ਵਿਚ ਕਣਕ ਅਤੇ ਆਟੇ ਦੀਆਂ ਕੀਮਤਾਂ

---

** Expunged as ordered by the Chair.

ਵਿਚ ਵਾਧਾ ਹੋਇਆ ਅਤੇ ਇਹ ਤੱਥ ਰਾਜ ਸਰਕਾਰ ਦੇ ਧਿਆਨ ਵਿਚ ਹੈ ਪਰੰਤੂ ਕਣਕ ਅਤੇ ਆਟੇ ਦੀਆਂ ਕੀਮਤਾਂ ਖੁੱਲ੍ਹੇ ਬਾਜ਼ਾਰ ਵਿਚ ਬਾਜ਼ਾਰੀ ਤਾਕਤਾਂ ਵੱਲੋਂ ਨਿਸ਼ਚਿਤ ਕੀਤੀਆਂ ਜਾਂਦੀਆਂ ਹਨ ਅਤੇ ਰਾਜ ਸਰਕਾਰ ਕੋਲ ਇਸ ਤਰ੍ਹਾਂ ਦਾ ਕੋਈ ਕਾਨੂੰਨੀ ਅਖਤਿਆਰ ਨਹੀਂ ਹੈ ਜਿਹੜਾ ਕਣਕ ਅਤੇ ਆਟੇ ਦੇ ਰੇਟ ਦੀ ਵਿਕਰੀ ਤੇ ਲਾਗੂ ਕੀਤਾ ਜਾ ਸਕੇ । ਰਾਜ ਸਰਕਾਰ ਫਿਰ ਵੀ ਨਿਸ਼ਚਿਤ ਕੀਮਤ ਤੇ ਸਸਤੇ ਭਾਅ ਦੀਆਂ ਦੂਕਾਨਾਂ ਰਾਹੀ ਕਣਕ/ਆਟੇ ਦੀ ਵੰਡ ਲੋਕ ਵੰਡ ਪ੍ਰਣਾਲੀ ਅਧੀਨ ਚਲਾ ਰਹੀ ਹੈ ।

ਖੁੱਲ੍ਹੇ ਬਾਜ਼ਾਰ ਵਿਚ ਕਣਕ ਅਤੇ ਆਟੇ ਦੀਆਂ ਵੱਧ ਰਹੀਆਂ ਕੀਮਤਾਂ ਤੇ ਕਾਬੂ ਪਾਉਣ ਲਈ ਅਤੇ ਲੋਕ ਵੰਡ ਪ੍ਰਣਾਲੀ ਨੂੰ ਅਸਰਦਾਰ ਢੰਗ ਨਾਲ ਚਲਾਉਣ ਲਈ ਰਾਜ ਸਰਕਾਰ ਨੇ ਕਈ ਕਦਮ ਚੁੱਕੇ ਹਨ । ਦਸੰਬਰ, 1996 ਦੀ ਲੋਕ ਵੰਡ ਪ੍ਰਣਾਲੀ ਅਧੀਨ ਕੀਤੀ ਗਈ ਐਲੋਕੇਸ਼ਨ 8,000 ਮੀਟਰਕ ਟਨ ਤੋਂ ਵਧਾ ਕੇ 10,000 ਮੀਟ੍ਰਕ ਟਨ ਕਰ ਦਿੱਤੀ ਗਈ ਹੈ । ਦਸੰਬਰ, 1996 ਦੀ ਸਾਰੀ ਦੀ ਸਾਰੀ ਕਣਕ ਦੀ ਐਲੋਕੇਸ਼ਨ ਪਹਿਲਾਂ ਹੀ ਚੁੱਕ ਲਈ ਗਈ ਹੈ । ਜਨਵਰੀ, 1997 ਦੀ ਕਣਕ ਦੀ ਐਲੋਕੇਸ਼ਨ ਦਾ ਕੁਝ ਹਿੱਸਾ ਦਸੰਬਰ, 1996 ਵਿੱਚ ਚੁੱਕਿਆ ਜਾ ਰਿਹਾ ਹੈ ਤਾਂ ਜੋ ਲੋਕ ਵੰਡ ਪ੍ਰਣਾਲੀ ਅਧੀਨ ਦਿੱਤੀ ਜਾਣ ਵਾਲੀ ਮਾਤਰਾ ਜਲਦੀ ਹੀ ਵੱਧ ਸਕੇ । ਇਸ ਤੋਂ ਇਲਾਵਾ ਫੀਲਡ ਕਾਰਜਕਾਰਾਂ ਨੂੰ ਮੁਆਇਨਾਂ ਕਰਨ ਦੀਆਂ ਸਖਤ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਉਹ ਇਸ ਗੱਲ ਦਾ ਧਿਆਨ ਰੱਖਣ ਕਿ ਸਸਤੇ ਭਾਅ ਦੀਆਂ ਦੁਕਾਨਾਂ ਤੇ ਲੋਕਾਂ ਨੂੰ 4.60 ਰੁਪਏ ਪ੍ਰਤੀ ਕਿਲੋ ਦੇ ਹਿਸਾਬ ਨਾਲ ਆਟਾ ਵੇਚਿਆ ਜਾਵੇ । ਇਸ ਦੇ ਨਾਲ-ਨਾਲ ਰਾਜ ਸਰਕਾਰ ਲੋਕ ਵੰਡ ਪ੍ਰਣਾਲੀ ਦੀ ਕਾਰਜ ਪ੍ਰਣਾਲੀ ਉਤੇ ਸਾਵਧਾਨੀ ਪੂਰਵਕ ਲਗਾਤਾਰ ਨਜ਼ਰ ਰੱਖ ਰਹੀ ਹੈ । ਇਸ ਬਾਰੇ ਮੁੱਖ ਮੰਤਰੀ ਜੀ ਦੀ ਪੱਧਰ ਤੇ ਕਈ ਵਾਰ ਸਮੀਖਿਆ ਕੀਤੀ ਗਈ ਹੈ । ਰਾਜ ਵਿਚ ਲੋਕ ਵੰਡ ਪ੍ਰਣਾਲੀ ਵਧੀ ਹੋਈ ਐਲੋਕੇਸ਼ਨ ਅਤੇ ਕੜੀ ਨਿਗਰਾਨੀ ਹੇਠ ਕੰਮ ਕਰ ਰਹੀ ਹੈ । ਇਸ ਤੋਂ ਇਲਾਵਾ, ਕਣਕ ਅਤੇ ਕਣਕ ਦੇ ਆਟੇ ਦੀ ਖੁੱਲ੍ਹੇ ਬਾਜ਼ਾਰ ਵਿਚ ਐਫ.ਸੀ.ਆਈ ਦੀ ਓ.ਐਮ.ਐਸ.ਐਸ. (ਘਰੇਲੂ) ਓਪਨ ਮਾਰਕਿਟ ਸੇਲ ਸਕੀਮ ਅਧੀਨ ਪੰਜਾਬ ਲਈ ਐਲੋਕੇਸ਼ਨ ਵਧਾਉਣ ਲਈ ਭਾਰਤ ਸਰਕਾਰ ਨੂੰ ਬੇਨਤੀ ਕੀਤੀ ਗਈ ਸੀ । ਭਾਰਤ ਸਰਕਾਰ ਨੇ ਦਸੰਬਰ, 1996 ਦੀ ਕਣਕ ਦੀ ਐਲੋਕੇਸ਼ਨ ਓ.ਐਮ.ਐਸ.ਐਸ. ਅਧੀਨ 45,000 ਮੀਟ੍ਰਕ ਟਨ ਤੋਂ ਵਧਾ ਕੇ 60,000 ਮੀਟ੍ਰਕ ਟਨ ਕਰ ਦਿੱਤੀ ਹੈ । ਇਸ ਪ੍ਰਣਾਲੀ ਅਧੀਨ ਕਣਕ 490/- ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ

[ਖੁਰਾਕ ਤੇ ਸਪਲਾਈ ਮੰਤਰੀ]

ਆਟਾ ਚੱਕੀਆਂ, ਆਟਾ ਮਿਲਾਂ, ਪਬਲਿਕ ਸੈਕਟਰ ਅੰਡਰਟੇਕਿੰਗਜ਼ ਅਤੇ ਵਪਾਰੀਆਂ ਨੂੰ ਜਾਰੀ ਕੀਤੀ ਜਾਂਦੀ ਹੈ । ਰਾਜ ਸਰਕਾਰ ਨੇ ਇਹ ਹਦਾਇਤਾਂ ਜਾਰੀ ਕੀਤੀਆਂ ਹਨ ਕਿ ਜਿਹੜਾ ਆਟਾ ਇਸ ਕਣਕ ਤੋਂ ਤਿਆਰ ਕੀਤਾ ਜਾਵੇ ਉਸ ਦੀ ਕੀਮਤ 5 ਰੁਪਏ 80 ਪੈਸੇ ਪ੍ਰਤੀ ਕਿਲੋ ਖੁੱਲ੍ਹਾ ਅਤੇ 60/- ਰੁਪਏ ਪ੍ਰਤੀ ਦਸ ਕਿਲੋ ਦੀ ਥੈਲੀ ਵਿੱਚ ਵੇਚਿਆ ਜਾਵੇ । ਇਸ ਮੰਤਵ ਲਈ ਸਾਰੇ ਡਿਪਟੀ ਕਮਿਸ਼ਨਰਜ਼ ਨੂੰ ਹਦਾਇਤਾਂ ਜਾਰੀ ਕੀਤੀਆਂ ਹਨ । ਪਨਸਪ ਨੂੰ ਵੀ ਇਸ ਪ੍ਰਣਾਲੀ ਅਧੀਨ ਕਣਕ ਜਾਰੀ ਕੀਤੀ ਗਈ ਹੈ ਕਿ ਉਹ ਨਿਸ਼ਚਿਤ ਭਾਅ ਤੇ ਆਪਣੀਆਂ ਚਲਦੀਆਂ ਫਿਰਦੀਆਂ ਦੁਕਾਨਾਂ ਤੇ ਆਟਾ ਵੇਚਣ । ਉਪਰੋਕਤ ਤੋਂ ਇਹ ਸਪਸ਼ਟ ਹੈ ਕਿ ਰਾਜ ਸਰਕਾਰ ਨੇ ਸਮੇਂ ਸਿਰ ਕਣਕ/ਆਟੇ ਦੀ ਕੀਮਤ ਨੂੰ ਖੁੱਲ੍ਹੇ ਬਾਜ਼ਾਰ ਵਿਚ ਹੇਠਾਂ ਲਿਆਉਣ ਲਈ ਕਾਫੀ ਕਦਮ ਚੁੱਕੇ ਹਨ । ਇਹ ਕਦਮ, ਭਾਰਤ ਸਰਕਾਰ ਤੋਂ ਲੋਕ ਵੰਡ ਪ੍ਰਣਾਲੀ ਅਧੀਨ ਅਤੇ ਓ.ਐਮ.ਐਸ.ਐਸ. ਅਧੀਨ ਵਾਧੂ ਐਲੋਕੇਸ਼ਨ ਪ੍ਰਾਪਤ ਕਰਨੀ ਅਤੇ ਲੋਕ ਵੰਡ ਪ੍ਰਣਾਲੀ ਨੂੰ ਸਾਵਧਾਨੀ ਪੂਰਵਕ ਲਾਗੂ ਕਰਨਾ ਹੈ । ਰਾਜ ਸਰਕਾਰ ਦੇ ਇਨ੍ਹਾਂ ਅਸਰਦਾਰ ਕਦਮਾਂ/ਕੋਸ਼ਿਸ਼ਾਂ ਸਦਕਾ ਹੀ ਖੁੱਲ੍ਹੇ ਬਾਜ਼ਾਰ ਵਿਚ ਕਣਕ ਅਤੇ ਕਣਕ ਦੇ ਆਟੇ ਦੀਆਂ ਕੀਮਤਾਂ ਵਿਚ ਪਿਛਲੇ ਹਫਤੇ ਤੋਂ ਗਿਰਾਵਟ ਆਉਣੀ ਸ਼ੁਰੂ ਹੋ ਗਈ ਹੈ । ਮੈਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਇਸ ਬਾਰੇ ਭਰੋਸਾ ਦਿਵਾਉਂਦਾ ਹਾਂ ਕਿ ਸਾਡੀ ਸਰਕਾਰ ਗਰੀਬ ਲੋਕਾਂ ਦੀ ਭਲਾਈ ਲਈ ਵਚਨਬੱਧ ਹੈ ।

ਸ੍ਰੀਮਤੀ ਵਿਮਲਾ ਡਾਂਗ : ਸਪੀਕਰ ਸਾਹਿਬ, ਮੈਂ ਮੰਤਰੀ ਜੀ ਦੇ ਜਵਾਬ ਨਾਲ ਸੈਟਿਸਫਾਈ ਨਹੀਂ ਹਾਂ । ਮਹਿੰਗਾਈ ਬਹੁਤ ਵੱਧ ਗਈ ਹੈ ਕਿਉਂਕਿ ਸੈਂਟਰਲ ਸਰਕਾਰ ਨੇ ਜਦੋਂ ਨਰਸਿੰਮ੍ਹਾ ਰਾਓ, ਪ੍ਰਧਾਨ ਮੰਤਰੀ ਸਨ ਤਾਂ ਉਨ੍ਹਾਂ ਨੇ ਕਣਕ ਦੀ ਐਕਸਪੋਰਟ ਅਲਾਓ ਕੀਤੀ ਜਿਸ ਕਰਕੇ ਕੀਮਤਾਂ ਵਧੀਆਂ ਅਤੇ ਜਿਸ ਨਾਲ ਲੋਕਾਂ ਨੂੰ ਬਹੁਤ ਤਕਲੀਫ ਹੋਈ ਸੀ । ਜਦੋਂ ਫਰਵਰੀ ਵਿਚ ਅਨਾਊਂਸ ਕੀਤਾ ਗਿਆ ਕਿ ਮੁੜ ਕੇ ਐਕਸਪੋਰਟ ਹੋਵੇਗੀ ਤਾਂ ਬਹੁਤ ਰੌਲਾ ਪਿਆ ਜਿਸ ਕਰਕੇ ਕੁਝ ਕੀਮਤਾਂ ਰੁਕੀਆਂ । ਮੁੱਖ ਮੰਤਰੀ ਭੱਠਲ ਸਾਹਿਬਾ ਨੇ ਡਿਪਟੀ ਕਮਿਸ਼ਨਰਾਂ ਨੂੰ ਆਰਡਰ ਭੇਜੇ ਕਿ ਪੰਜ ਰੁਪਏ ਅੱਸੀ ਪੈਸੇ ਤੋਂ ਵੱਧ ਆਟੇ ਦੀ ਪ੍ਰਾਈਸ ਨਾ ਵਧੇ । ਇਕ ਮਹੀਨਾ ਹੋ ਗਿਆ ਹੈ ਔਰ ਆਰਡਰ ਪਹੁੰਚ ਚੁੱਕੇ ਹਨ ਪਰ ਮਾਰਕਿਟ ਵਿਚ ਆਟਾ 7, 8, 9 ਅਤੇ 10 ਰੁਪਏ ਕਿਲੋ ਦੇ ਹਿਸਾਬ ਨਾਲ ਵਿੱਕ ਰਿਹਾ ਹੈ । ਪਬਲਿਕ ਡਿਸਟ੍ਰੀਬਿਊਸ਼ਨ ਸਿਸਟਮ ਲਈ ਐਲੋਕੇਸ਼ਨ ਵਧਾਈ ਜਾਵੇ । ਹਕੀਕਤ ਇਹ ਹੈ ਕਿ ਡਿਪੂਆਂ ਵਿਚ

ਆਟਾ ਨਹੀਂ ਪਹੁੰਚਦਾ । 4 ਰੁਪਏ 60 ਪੈਸੇ ਪ੍ਰਤੀ ਕਿਲੋ ਦੇ ਹਿਸਾਬ ਨਾਲ 10 ਕਿਲੋਗ੍ਰਾਮ ਆਟਾ ਪਰ ਮੈਂਬਰ ਦੇ ਹਿਸਾਬ ਨਾਲ ਸਪਲਾਈ ਕੀਤਾ ਜਾਵੇ ਨਾ ਕਿ ਪਰ ਫੈਮਲੀ ਦੇ ਹਿਸਾਬ ਨਾਲ । ਆਟਾ ਪਿੰਡਾ ਵਿੱਚ ਬਿਲਕੁਲ ਨਹੀ ਪਹੁੰਚ ਰਿਹਾ ਹੈ ।

ਸ੍ਰੀ ਕਾਰਜਕਾਰੀ ਸਪੀਕਰ : ਸ੍ਰੀਮਤੀ ਵਿਮਲਾ ਡਾਂਗ ਜੀ, ਤੁਸੀਂ ਕੁਐਸਚਨ ਪੁਛੋ ।

ਸ੍ਰੀਮਤੀ ਵਿਮਲਾ ਡਾਂਗ : ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ 4 ਰੁਪਏ 60 ਪੈਸੇ ਪ੍ਰਤੀ ਕਿਲੋ ਦੇ ਹਿਸਾਬ ਨਾਲ 10 ਕਿਲੋਗ੍ਰਾਮ ਆਟਾ ਪਰ ਮੈਂਬਰ ਦਿੱਤਾ ਜਾਵੇ । ਇਸ ਤੋਂ ਇਲਾਵਾ ਡਿਪੂਆਂ ਨੂੰ ਆਟਾ ਸਪਲਾਈ ਕੀਤਾ ਜਾਵੇ । ਪਬਲਿਕ ਡਿਸਟ੍ਰੀਬਿਊਸ਼ਨ ਸਿਸਟਮ ਨੂੰ ਸਟਰੈਂਥਨ ਕਰਨ ਦੀ ਜ਼ਰੂਰਤ ਹੈ ਤਾਂਕਿ ਆਟੇ ਦੀਆਂ ਕੀਮਤਾਂ ਘੱਟ ਸਕਣ । ਪੰਜਾਬ ਸਰਕਾਰ ਗਰੰਟੀ ਦੇਵੇ ਕਿ ਕੀਮਤਾਂ ਆਟੇ ਦੀਆਂ ਨਹੀ ਵਧਣਗੀਆਂ ਅਤੇ ਪਬਲਿਕ ਡਿਸਟ੍ਰੀਬਿਊਸ਼ਨ ਸਿਸਟਮ ਨੂੰ ਠੀਕ ਕੀਤਾ ਜਾਵੇਗਾ । (ਵਿਘਨ) 10 ਕਿਲੋ ਆਟਾ ਪ੍ਰਤੀ ਮੈਂਬਰ 4 ਰੁਪਏ 60 ਪੈਸੇ ਪ੍ਰਤੀ ਕਿਲੋ ਦੇ ਹਿਸਾਬ ਨਾਲ ਡਿਪੂਆਂ ਵਿਚ ਸਪਲਾਈ ਕੀਤਾ ਜਾਵੇ । ਲੋਕ ਵੰਡ ਪ੍ਰਣਾਲੀ ਨੂੰ ਮਜ਼ਬੂਤ ਕੀਤਾ ਜਾਏ । ਸਰਕਾਰ ਗਰੰਟੀ ਦੇਵੇ ਕਿ ਲੋਕਾਂ ਨੂੰ ਆਟਾ ਸਪਲਾਈ ਕੀਤਾ ਜਾਵੇਗਾ ਕਿਉਂਕਿ ਲੋਕਾਂ ਵਿਚ ਬਹੁਤ ਹਾਹਾਕਾਰ ਮਚਿਆ ਹੋਇਆ ਹੈ ਅਤੇ ਭੁੱਖ ਹੜਤਾਲਾਂ ਹੋ ਰਹੀਆਂ ਹਨ ।

ਮੰਤਰੀ : ਸਪੀਕਰ ਸਾਹਿਬ, ਮੈਂ ਸ੍ਰੀਮਤੀ ਵਿਮਲਾ ਡਾਂਗ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੀ .ਡੀ .ਐਸ . ਵਿਚ ਜੋ ਘਾਟ ਹੈ ਉਸ ਨੂੰ ਦੂਰ ਕਰਨ ਹਿੱਤ ਹੀ ਸਰਕਾਰ ਕੰਮ ਕਰ ਰਹੀ ਹੈ । ਇਹ ਗਰੰਟੀ ਨਹੀਂ ਬਲਕਿ ਸਾਡੇ ਲਈ ਮੈਨਡੇਟਰੀ ਹੈ ਕਿ 4 ਰੁਪਏ 60 ਪੈਸੇ ਕਿਲੋ ਆਟਾ ਡਿਪੂਆਂ ਤੇ ਮਿਲੇ । ਇਸ ਚੀਜ਼ ਨੂੰ ਮੱਦੇ ਨਜ਼ਰ ਰੱਖਦੇ ਹੋਏ ਸਰਕਾਰ ਨੇ ਕੰਮ ਕੀਤਾ ਹੈ । ਜੋ ਫਰੀ ਸੇਲ ਆਟਾ ਹੈ, ਉਸ ਬਾਰੇ ਕੱਲ ਵੀ ਮੁੱਖ ਮੰਤਰੀ ਸਾਹਿਬਾ ਨੇ ਐਲਾਨ ਕੀਤਾ ਸੀ ਕਿ ਇਹ ਯਕੀਨੀ ਬਣਾਇਆ ਜਾਵੇਗਾ ਅਤੇ ਇਸ ਕਰਕੇ ਹੀ 60,000 ਮੀਟਰਕ ਟਨ ਭਾਰਤ ਸਰਕਾਰ ਕੋਲੋਂ ਕਣਕ ਲਿਆਂਦੀ ਹੈ । ਭਾਰਤ ਸਰਕਾਰ ਕੋਲੋਂ, ਇਹ ਜਿਵੇਂ ਸਾਥੀ ਸਾਹਿਬ ਬੋਲ ਰਹੇ ਸਨ, ਤੁਹਾਡੇ ਯਾਦਵ ਸਾਹਿਬ ਮਨਿਸਟਰ ਸਾਹਿਬ ਆਏ ਸਨ....... (ਸ਼ੋਰ)

ਸ਼੍ਰੀ ਵਿਜੇ ਕੁਮਾਰ ਸਾਥੀ : ** ** **

ਮੰਤਰੀ : ਸਪੀਕਰ ਸਾਹਿਬ, ਉਨ੍ਹਾਂ ਨੇ ਆਸ਼ਵਾਸਨ ਦਿਵਾਇਆ ਸੀ ਉਸ ਦੇ ਤਹਿਤ ਹੀ ਕੋਟਾ ਅੱਠ ਹਜ਼ਾਰ ਮੀਟਰਕ ਟਨ ਤੋਂ ਵਧਾ ਕੇ ਬਾਰ੍ਹਾਂ ਹਜ਼ਾਰ ਮੀਟਰਿਕ ਟਨ ਹੋਇਆ ਹੈ ਜਨਵਰੀ ਫਰਵਰੀ ਦਾ। ਅਸੀਂ ਫਿਰ ਜਾ ਕੇ ਭਾਰਤ ਸਰਕਾਰ ਨਾਲ ਗੱਲ ਕੀਤੀ ਹੈ ਅਤੇ ਉਨ੍ਹਾਂ ਨੇ ਆਸ਼ਵਾਸਨ ਦਿਵਾਇਆ ਹੈ ਕਿ ਉਹ ਫਰਵਰੀ ਨੂੰ 15,000 ਮੀਟਰਿਕ ਟਨ ਕੋਟਾ ਕਰ ਦੇਣਗੇ। ਪੀ.ਡੀ.ਐਸ. ਵਿਚ ਆਟੇ ਬਾਰੇ ਕੋਈ ਡਿਫੀਕਲਟੀ ਨਹੀਂ ਹੋਵੇਗੀ ਅਤੇ ਫਰੀ ਸੇਲ ਦਾ ਵੀ ਜੋ 5 ਰੁਪਏ 80 ਪੈਸੇ ਰੇਟ ਫਿਕਸ ਹੋਇਆ ਹੈ, ਉਹੀ ਭਾਅ ਯਕੀਨੀ ਬਣਾਵਾਂਗੇ।

ਕਾਮਰੇਡ ਤਰਸੇਮ ਜੋਧਾਂ : ਮਾਨਯੋਗ ਸਪੀਕਰ ਸਾਹਿਬ, ਜੋ ਕਾਲ ਅਟੈਨਸ਼ਨ ਮੋਸ਼ਨ ਕਾਮਰੇਡ ਵਿਮਲਾ ਡਾਂਗ ਅਤੇ ਮੇਰੇ ਵਲੋਂ ਦਿੱਤੀ ਗਈ ਹੈ, ਇਹ ਬਹੁਤ ਅਹਿਮ ਹੈ। ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ, ਉਸ ਨਾਲ ਸਾਡੀ ਤਸੱਲੀ ਨਹੀਂ ਹੋਈ। ਪਿਛਲੇ ਇਕ ਮਹੀਨੇ ਤੋਂ ਸਰਕਾਰ ਕਹਿ ਰਹੀ ਹੈ ਕਿ 5 ਰੁਪਏ 80 ਪੈਸੇ ਕਿਲੋ ਦੇ ਭਾਅ ਨਾਲ ਲੋਕਾਂ ਨੂੰ ਆਟਾ ਮਿਲੇਗਾ ਪਰ ਮੈਂ ਦਾਅਵੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਨਾ ਪੀ.ਡੀ.ਐਸ. ਰਾਹੀ 4 ਰੁਪਏ 60 ਪੈਸੇ ਪ੍ਰਤੀ ਕਿਲੋ ਆਟਾ ਵਿੱਕ ਰਿਹਾ ਹੈ ਅਤੇ ਨਾ ਹੀ 5 ਰੁਪਏ 80 ਪੈਸੇ ਫਰੀ ਸੇਲ ਵਿਚ ਵਿੱਕ ਰਿਹਾ ਹੈ। ਦੂਜਾ ਸਪੀਕਰ ਸਾਹਿਬ, ਕਈ ਸਕੈਂਡਲ ਹੋ ਰਹੇ ਹਨ। ਜਿਹੜਾ ਆਟਾ ਅਤੇ ਕਣਕ ਐਫ.ਸੀ.ਆਈ. ਨੇ ਰਿਲੀਜ਼ ਕੀਤਾ ਹੈ ਉਹ ਵੀ ਬਹੁਤ ਮਾੜੀ ਕਿਸਮ ਦਾ ਹੈ ਅਤੇ ਖਾਧਾ ਨਹੀਂ ਜਾ ਸਕਦਾ। ਮੰਤਰੀ ਜੀ ਐਸ਼ਿਓਰ ਕਰਨ ਕਿ ਹਰ ਪਰਿਵਾਰ ਨੂੰ ਸਹੀ ਰੇਟ ਤੇ 10 ਕਿਲੋ ਆਟਾ ਪ੍ਰਤੀ ਜੀ ਮੁਹੱਈਆ ਕਰਵਾਇਆ ਜਾਵੇਗਾ। ਇਸ ਦੇ ਨਾਲ ਹੀ ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਬਹੁਤ ਵੱਡੀ ਗਿਣਤੀ ਵਿਚ ਲੋਕਾਂ ਦੇ ਰਾਸ਼ਨ ਕਾਰਡ ਨਹੀਂ ਅਤੇ ਬਲੈਂਕ ਰਾਸ਼ਨ ਕਾਰਡ ਬਣ ਰਹੇ ਹਨ। ਉਹ ਛਪੇ ਨਹੀਂ ਹਨ। ਕੀ ਫੌਰੀ ਤੌਰ ਤੇ ਇਕ ਹਫਤੇ ਦੇ ਅੰਦਰ ਅੰਦਰ ਜਿਨ੍ਹਾਂ ਦੇ ਰਾਸ਼ਨ ਕਾਰਡ ਨਹੀਂ ਬਣੇ, ਉਹ ਬਣਾ ਦਿਤੇ ਜਾਣਗੇ ਅਤੇ ਪ੍ਰਤੀ ਜੀ 10 ਕਿਲੋ ਆਟਾ ਲੋਕਾਂ ਨੂੰ ਪਹੁੰਚਾਉਣ ਦੀ ਸਰਕਾਰ ਗਾਰੰਟੀ ਦੇਵੇਗੀ ? ਅਤੇ ਕੀ ਇਸ ਦੇ ਨਾਲ ਹੀ ਸਰਕਾਰ ਬਲੈਕ ਮਾਰਕੀਟਿੰਗ ਨੂੰ ਹੱਥ ਪਾਏਗੀ ? ਕੀ ਸਰਕਾਰ ਇਹ ਸਭ ਕੁਝ ਕਦਮ ਚੁੱਕਣ ਦਾ ਯਕੀਨ ਦਿਵਾਏਗੀ ?

---

** Expunged as ordered by the Chair.

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਜੋ ਪੀ.ਡੀ.ਐਸ. ਦਾ ਆਟਾ ਹੈ, ਉਹ 4 ਰੁਪਏ 60 ਪੈਸੇ ਕਿਲੋ ਮਿਲ ਰਿਹਾ ਹੈ। ਅਤੇ ਜਿਥੋ ਤੱਕ ਬਲੈਕ ਮਾਰਕੀਟਿੰਗ ਦੀ ਗੱਲ ਇਨ੍ਹਾਂ ਨੇ ਕੀਤੀ ਹੈ, ਸਾਡੇ ਧਿਆਨ ਵਿਚ ਐਸਾ ਕੋਈ ਮਸਲਾ ਨਹੀਂ ਆਇਆ ਅਤੇ ਜੇ ਆਏਗਾ ਤਾਂ ਸਰਦਾਰਨੀ ਰਾਜਿੰਦਰ ਕੌਰ ਭੱਠਲ ਦੀ ਸਰਕਾਰ ਉਸ ਨਾਲ ਸਖਤੀ ਨਾਲ ਨਜਿੱਠੇਗੀ, ਇਹ ਅਸੀਂ ਯਕੀਨੀ ਬਣਾਉਂਦੇ ਹਾਂ। ਪੰਜਾਬ ਵਿਚ ਪੀ.ਡੀ.ਐਸ. ਦਾ ਆਟਾ 4 ਰੁਪਏ 60 ਪੈਸੇ ਪ੍ਰਤੀ ਕਿਲੋ ਅਤੇ ਫਰੀ ਸੇਲ ਦਾ 5 ਰੁਪਏ 80 ਪੈਸੇ ਪ੍ਰਤੀ ਕਿਲੋ ਯਕੀਨੀ ਬਣਾਵਾਂਗੇ। (ਵਿਘਨ)

**ਸ਼੍ਰੀ ਵਿਜੇ ਕੁਮਾਰ ਸਾਥੀ :** ** ** **

**ਸ਼੍ਰੀ ਕਾਰਜਕਾਰੀ ਸਪੀਕਰ :** ਅਗਲੀ ਕਾਲ ਅਟੈਨਸ਼ਨ ਮੋਸ਼ਨ। – – (ਵਿਘਨ)

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਜੇ ਤੁਸੀਂ ਸਾਡੀ ਗੱਲ ਨਹੀਂ ਸੁਨਣੀ ਤਾਂ ਪ੍ਰੋਟੈਸਟ ਦੇ ਤੌਰ ਤੇ ਮੈਂ ਵਾਕ ਆਊਟ ਕਰਦਾ ਹਾਂ।

## WALK-OUT

(ਇਸ ਸਮੇਂ ਮਾਨਯੋਗ ਮੈਂਬਰ ਕਾਮਰੇਡ ਤਰਸੇਮ ਜੋਧਾਂ, ਸੀ.ਪੀ.ਆਈ. (ਐਮ.), ਸਦਨ ਵਿਚੋਂ ਵਾਕ ਆਊਟ ਕਰ ਗਏ।)

**ਆਬਕਾਰੀ ਤੇ ਕਰ ਮੰਤਰੀ :** ਸਪੀਕਰ ਸਾਹਿਬ, ਜੋ ਤੁਹਾਡੇ ਤੋਂ ਪੁੱਛੇ ਬਗੈਰ ਸਾਥੀ ਸਾਹਿਬ ਲੈਕਚਰ ਕਰ ਰਹੇ ਹਨ, ਉਹ ਐਕਸਪੰਜ ਤਾਂ ਕਰਾ ਦਿਉ। (ਵਿਘਨ)

(ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀ ਵਿਜੇ ਕੁਮਾਰ ਸਾਥੀ, ਬਗੈਰ ਇਜ਼ਾਜ਼ਤ ਕੁਝ ਬੋਲ ਰਹੇ ਸਨ ਜੋ ਕਿ ਸਾਫ ਸੁਣਾਈ ਨਹੀਂ ਦੇ ਰਿਹਾ ਸੀ।

**ਸ਼੍ਰੀ ਕਾਰਜਕਾਰੀ ਸਪੀਕਰ :** ਸਾਥੀ ਸਾਹਿਬ, ਤੁਸੀਂ ਸਿੱਧੀ ਗੱਲ ਨਾ ਕਰੋ।

**ਸ਼੍ਰੀ ਵਿਜੇ ਕੁਮਾਰ ਸਾਥੀ :** ** ** **

**Mr. Acting Speaker :** I expunge the whole. ਸਾਥੀ ਸਾਹਿਬ ਨੇ ਜੋ ਵੀ ਕਿਹਾ ਹੈ, ਐਕਸਪੰਜ ਕਰ ਦਿਉ।

** Expunged as ordered by the Chair.

## CALL ATTENTION NOTICES

*UNDER RULE 66 (Resumption)*

*(Serial No. 3)*

**Shrimati Vimla Dang :** Sir, I beg to draw the attention of the Government to a matter of urgent public importance namely, the considerable loss suffered by crops of potato and peas in Amritsar District and elswhere becuase of frost during the month of December, 1996.

In view of the obvious and urgent importance of the matter, the Minister concerned may please be asked to make a statement in the House.

**ਖੇਤੀਬਾੜੀ ਮੰਤਰੀ (ਸਰਦਾਰ ਮਹਿੰਦਰ ਸਿੰਘ ਗਿੱਲ) :** ਇਹ ਠੀਕ ਹੈ ਕਿ ਰਾਜ ਵਿਚ ਦਸੰਬਰ 1996 ਮਹੀਨੇ ਦੇ ਸ਼ੁਰੂ ਵਿਚ ਬਹੁਤ ਕੋਰਾ ਪਿਆ ਜਿਸ ਕਰਕੇ ਆਲੂਆਂ ਦਾ ਅਤੇ ਹੋਰ ਸਬਜ਼ੀਆਂ ਦਾ ਕਾਫੀ ਨੁਕਸਾਨ ਹੋਇਆ ਹੈ । ਅੰਮ੍ਰਿਤਸਰ ਜ਼ਿਲ੍ਹੇ ਦਾ ਇਨ੍ਹਾਂ ਨੇ ਪੁੱਛਿਆ ਹੈ । ਅੰਮ੍ਰਿਤਸਰ ਜ਼ਿਲ੍ਹੇ ਵਿਚ ਚਾਰ ਕਰੋੜ ਰੁਪਏ ਦੇ ਆਲੂਆਂ ਦਾ ਨੁਕਸਾਨ ਹੋਇਆ ਹੈ । ਇਸੇ ਤਰ੍ਹਾਂ ਮਟਰਾਂ ਦੀ ਫਸਲ ਦਾ 3 ਕਰੋੜ ਰੁਪਏ ਦਾ ਨੁਕਸਾਨ ਹੋਇਆ ਹੈ । ਬਾਕੀ ਥਾਵਾਂ ਤੇ ਵੀ ਸਰਵੇਖਣ ਕਰਵਾਇਆ ਜਾ ਰਿਹਾ ਹੈ । ਇਸ ਦੇ ਨਾਲ ਕਾਫੀ ਕਿਸਾਨਾਂ ਨੂੰ ਨੁਕਸਾਨ ਹੋਇਆ ਹੈ । ਆਲੂਆਂ ਦਾ ਅਤੇ ਮਟਰਾਂ ਦਾ ਖਾਸ ਤੌਰ ਤੇ ਕਾਫੀ ਨੁਕਸਾਨ ਹੋਇਆ ਹੈ । ਮੈਂ ਇਸ ਦਾ ਸਰਵੇਖਣ ਕਰਵਾਇਆ ਹੈ ਔਰ ਜਲਦੀ ਤੋਂ ਜਲਦੀ ਇਸ ਦੀ ਰਿਪੋਰਟ ਮੰਗਵਾਈ ਜਾ ਰਹੀ ਹੈ ।

**ਸ਼੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹਾਂਗੀ ਕਿ ਜਿਹੜਾ ਨੁਕਸਾਨ ਹੋਇਆ ਹੈ ਕੀ ਇਸ ਦੀ ਠੀਕ ਤਰ੍ਹਾਂ ਨਾਲ ਅਸੈਸਮੈਂਟ ਕਰਵਾਈ ਜਾ ਰਹੀ ਹੈ ? ਇਹ ਅਸੈਸਮੈਂਟ ਕਦੋਂ ਤੱਕ ਹੋ ਜਾਵੇਗੀ ਅਤੇ ਅਸੈਸਮਿਟ ਕਰਕੇ ਮੁਆਵਜ਼ਾ ਦੇਣ ਦਾ ਫੈਸਲਾ ਕਦੋ ਤੱਕ ਕਰ ਦਿੱਤਾ ਜਾਵੇਗਾ ? ਗਰੀਬ ਕਿਸਾਨਾਂ ਨੂੰ ਟੋਟਲ ਮੁਆਵਜ਼ਾ ਮਿਲਣਾ ਚਾਹੀਦਾ ਹੈ । ਕੀ ਸਰਕਾਰ ਵਲੋਂ ਅਸੈਸਮੈਂਟ ਕਰਨ ਦਾ ਕੋਈ ਆਰਡਰ ਜਾਰੀ ਕੀਤਾ ਗਿਆ ਹੈ ? ਇਹ ਮੁਆਵਜ਼ਾ ਕਿਸ ਰੇਟ ਤੇ, ਕਿਸ ਹਿਸਾਬ ਦੇ ਨਾਲ ਮਿਲੇਗਾ । ਇਹ ਮਸਲਾ ਇਕੱਲੇ ਅੰਮ੍ਰਿਤਸਰ ਦਾ ਹੀ ਨਹੀਂ, ਜਗਰਾਓਂ ਤੋਂ ਵੀ ਖਬਰ ਆਈ ਹੈ । ਹਰ ਰੋਜ਼ ਦੋ ਤਿੰਨ ਡਿਸਟ੍ਰਿਕਟਸ ਦੀ

ਖਬਰ ਆਉਂਦੀ ਹੈ । ਮਟਰਾਂ, ਟਮਾਟਰਾਂ ਦੀ ਵੀ ਬਹੁਤ ਤਬਾਹੀ ਹੋਈ ਹੈ । ਸਰਕਾਰ ਨੇ ਮੁਆਵਜ਼ੇ ਬਾਰੇ ਕੀ ਆਰਡਰ ਇਸ਼ੂ ਕੀਤੇ ਹਨ ?

**ਮੰਤਰੀ :** ਅਸੀਂ, ਸਪੀਕਰ ਸਾਹਿਬ, ਰੈਵਿਨਿਊ ਡਿਪਾਰਟਮੈਂਟ ਨੂੰ ਲਿਖਿਆ ਹੈ, ਉਹ ਵੀ ਇਸ ਬਾਰੇ ਸਰਵੇ ਕਰ ਰਹੇ ਹਨ ਔਰ ਅਸੀਂ ਵੀ ਸਰਵੇ ਕਰਵਾ ਰਹੇ ਹਾਂ ਕਿ ਕੁੱਲ ਕਿੰਨਾ ਨੁਕਸਾਨ ਹੋਇਆ ਹੈ । 20-25 ਸਾਲ ਪਹਿਲਾਂ ਕਦੇ ਏਨਾ ਕੋਰਾ ਨਹੀਂ ਪਿਆ ਔਰ ਨਾ ਹੀ ਏਨੀ ਠੰਡ ਪਈ ਹੈ ਔਰ ਨਾ ਹੀ ਕਦੇ ਇੰਨਾ ਨੁਕਸਾਨ ਹੋਇਆ ਹੈ । ਪਹਿਲਾਂ ਕੋਈ ਇਹੋ ਜਿਹੀਆਂ ਫਸਲਾਂ ਲਈ ਐਕਸ-ਗਰੇਸ਼ੀਆ ਗਰਾਂਟ ਦੇਣ ਦਾ ਵੀ ਉਪਬੰਧ ਨਹੀਂ ਸੀ, ਕੋਈ ਪਰੋਸੀਜਰ ਨਹੀਂ ਸੀ ਲੇਕਿਨ ਇਸ ਦੇ ਬਾਵਜੂਦ ਵੀ ਮੈਂ ਰੈਵਿਨਿਊ ਡਿਪਾਰਟਮੈਂਟ ਨੂੰ ਲਿਖਿਆ ਹੈ ਕਿ ਉਹ ਇਸ ਨੂੰ ਐਗਜ਼ਾਮਿਨ ਕਰਨ ਕਿ ਕਿਸ ਤਰ੍ਹਾਂ ਜ਼ਿਮੀਦਾਰਾਂ ਦੀ ਮਦਦ ਕੀਤੀ ਜਾ ਸਕਦੀ ਹੈ ।

(ਕ੍ਰਮ ਨੰ: 5)

**ਕਾਮਰੇਡ ਤਰਸੇਮ ਜੋਧਾਂ :** ਸ਼੍ਰੀ ਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ, ਕਿ ਪੰਜਾਬ ਵਿਚ ਖੰਡ ਮਿੱਲਾਂ ਲੇਟ ਚੱਲਣ ਕਾਰਨ ਅਤੇ ਕੁੱਝ ਮਿੱਲਾਂ ਦੇ ਬੰਦ ਹੋ ਜਾਣ ਕਾਰਨ ਪੰਜਾਬ ਦੇ ਕਿਸਾਨਾਂ ਦੇ ਗੰਨੇ ਦੀ ਫਸਲ ਵੇਖਣ ਵਿੱਚ ਬਹੁਤ ਭਾਰੀ ਦਿੱਕਤ ਆ ਰਹੀ ਹੈ । ਕਿਸਾਨਾਂ ਨੂੰ ਸਮੇਂ ਸਿਰ ਪਰਚੀਆਂ ਨਾ ਮਿਲਣ ਕਾਰਨ, ਪਿਛਲੇ ਸਾਲ ਨਾਲੋਂ ਗੰਨੇ ਦੀ ਫਸਲ ਦੀ ਵੱਧ ਬਿਜਾਈ ਕੀਤੇ ਜਾਣ ਕਾਰਨ ਕਿਸਾਨਾਂ ਵਿੱਚ ਭਾਰੀ ਬੇਚੈਨੀ ਪਾਈ ਜਾ ਰਹੀ ਹੈ । ਸਰਕਾਰ ਕਿਸਾਨਾਂ ਦੀ ਇਸ ਸਮੱਸਿਆ ਨੂੰ ਹਲ ਕਰਨ ਲਈ ਕੀ ਕਦਮ ਚੁੱਕ ਰਹੀ ਹੈ ਸਦਨ ਵਿੱਚ ਬਿਆਨ ਦੇ ਕੇ ਸਪਸ਼ਟ ਕਰੇ ।

**ਖੇਤੀਬਾੜੀ ਮੰਤਰੀ (ਸਰਦਾਰ ਮਹਿੰਦਰ ਸਿੰਘ ਗਿੱਲ) :** ਸਤਿਕਾਰਯੋਗ ਸਪੀਕਰ ਸਾਹਿਬ, ਪੰਜਾਬ ਵਿਚ ਇਸ ਸਮੇਂ 22 **ਖੰਡ ਮਿੱਲਾਂ ਸਥਾਪਿਤ ਹਨ ਜਿਨ੍ਹਾਂ** ਵਿਚੋਂ 15 ਖੰਡ ਮਿੱਲਾਂ ਸਹਿਕਾਰੀ ਖੇਤਰ ਵਿੱਚ ਹਨ ਅਤੇ 7 ਖੰਡ ਮਿੱਲਾਂ ਨਿੱਜੀ ਖੇਤਰ ਵਿੱਚ ਹਨ । ਸਹਿਕਾਰੀ ਖੇਤਰ ਦੀਆਂ 15 ਖੰਡ ਮਿੱਲਾਂ ਵਿਚੋਂ 14 ਖੰਡ ਮਿੱਲਾਂ ਅਤੇ ਨਿੱਜੀ ਖੇਤਰ ਦੀਆਂ 7 ਖੰਡ ਮਿੱਲਾਂ ਵਿਚੋਂ 6 ਖੰਡ ਮਿੱਲਾਂ ਭਾਵ ਕਿ 20 ਖੰਡ ਮਿੱਲਾਂ ਗੰਨੇ ਦੀ ਪਿੜਾਈ ਦਾ ਕੰਮ ਸ਼ੁਰੂ ਕਰ ਚੁੱਕੀਆਂ ਹਨ । ਸਹਿਕਾਰੀ ਖੇਤਰ ਦੀ ਬੁਢਲਾਡਾ ਵਿਖੇ ਖੰਡ ਮਿਲ ਪਿਛਲੇ ਤਿੰਨ ਸਾਲਾਂ ਤੋਂ ਸਮਾਪਤੀ ਅਧੀਨ ਹੈ । ਨਿੱਜੀ ਖੇਤਰ ਵਿੱਚ

[ਖੇਤੀਬਾੜੀ ਮੰਤਰੀ]

ਦਸੂਹਾ ਵਿਖੇ ਸਥਾਪਿਤ ਖੰਡ ਮਿਲ ਅਦਾਲਤੀ ਹੁਕਮਾਂ ਕਾਰਨ ਇਸ ਸਾਲ ਚਲਾਈ ਨਹੀਂ ਜਾ ਸਕੀ । ਸਹਿਕਾਰੀ ਖੇਤਰ ਦੀਆਂ ਖੰਡ ਮਿਲਾਂ ਦੇ ਕਰਮਚਾਰੀਆਂ ਵੱਲੋਂ ਆਪਣੀਆਂ ਮੰਗਾਂ ਦੇ ਸਬੰਧ ਵਿੱਚ ਮਿਤੀ 12 ਅਕਤੂਬਰ, 1996 ਤੋਂ ਮਿਤੀ 25 ਨਵੰਬਰ, 1996 ਤੱਕ ਹੜਤਾਲ ਕਰਨ ਕਰਕੇ ਸਹਿਕਾਰੀ ਖੇਤਰ ਦੀਆਂ ਕਈ ਖੰਡ ਮਿਲਾਂ ਸਮੇਂ ਸਿਰ ਚਾਲੂ ਨਹੀਂ ਹੋ ਸਕੀਆਂ ਪਰੰਤੂ ਸਰਦਾਰਨੀ ਰਾਜਿੰਦਰ ਕੌਰ ਭੱਠਲ ਨੇ ਆਪਣਾ ਅਹੁਦਾ ਸੰਭਾਲਦਿਆਂ ਹੀ ਸਹਿਕਾਰੀ ਖੇਤਰ ਦੀਆਂ ਖੰਡ ਮਿਲਾਂ ਦੇ ਕਰਮਚਾਰੀਆਂ ਦੀ ਹੜਤਾਲ ਸਮਾਪਤ ਕਰਵਾ ਦਿੱਤੀ ਸਾਲ 1995-96 ਦੀ ਗੰਨੇ ਦੀ ਖਰੀਦ ਦੇ ਸਹਿਕਾਰੀ ਖੰਡ ਮਿਲਾਂ ਦੀ ਬਕਾਇਆ ਰਹਿੰਦੀ ਕੀਮਤ ਦੇਣ ਲਈ ਪੰਜਾਬ ਪੇਂਡੂ ਵਿਕਾਸ ਬੋਰਡ ਜਿਸ ਦੇ ਮੁੱਖ ਮੰਤਰੀ, ਪੰਜਾਬ, ਚੇਅਰਮੈਨ ਹਨ, ਵਿਚੋਂ 21 ਕਰੋੜ ਰੁਪਏ ਦੀ ਰਕਮ ਸ਼ੂਗਰ ਫੈਡ ਪੰਜਾਬ ਨੂੰ ਦਿੱਤੀ ਗਈ ਹੈ । ਇਸ ਕਰਕੇ ਹੁਣ 15 ਵਿਚੋਂ 14 ਸਹਿਕਾਰੀ ਖੰਡ ਮਿਲਾਂ ਚਲ ਰਹੀਆਂ ਹਨ । ਨਿੱਜੀ ਖੇਤਰ ਦੀਆਂ 5 ਖੰਡ ਮਿਲਾਂ ਨਵੰਬਰ, 1996 ਵਿਚ ਥੋੜ੍ਹੀ ਹੀ ਦੇਰੀ ਨਾਲ ਚਲ ਪਈਆਂ ਸਨ ਪਰੰਤੂ ਨਿੱਜੀ ਖੇਤਰ ਦੀ ਓਸਵਾਲ ਸ਼ੂਗਰ ਫਗਵਾੜਾ ਵਿਖੇ ਪਿਛਲੇ ਸਾਲ ਦੀ ਪੈਦਾ ਹੋਈ ਖੰਡ ਦੇ ਜ਼ਿਆਦਾ ਭੰਡਾਰ ਇਕੱਠੇ ਹੋ ਜਾਣ ਕਾਰਨ, ਕੇਂਦਰ ਸਰਕਾਰ ਵਲੋਂ ਸਮੇਂ ਸਿਰ ਖੰਡ ਦੀ ਰਿਲੀਜ਼ ਵਿਚ ਦੇਰੀ ਹੋਣ ਕਾਰਨ ਅਤੇ ਕੁਝ ਵਿੱਤੀ ਸਮੱਸਿਆਵਾਂ ਕਾਰਨ ਇਸ ਸਾਲ ਚੱਲਣ ਵਿਚ ਕਾਫੀ ਲੇਟ ਹੋ ਗਈ ਹੈ । ਓਸਵਾਲ ਖੰਡ ਮਿਲ ਫਗਵਾੜਾ ਕੁਝ ਵਿੱਤੀ ਸੰਕਟ ਕਰਕੇ ਚੱਲਣ ਵਿਚ ਦੇਰੀ ਕਰ ਰਹੀ ਸੀ ਪਰ ਸਰਕਾਰੀ ਲੈਵਲ ਤੇ ਮਿਤੀ 18 ਦਸੰਬਰ, 1996 ਨੂੰ ਜਲੰਧਰ ਵਿਖੇ ਇਕ ਉਚ ਪੱਧਰੀ ਮੀਟਿੰਗ ਕਰਕੇ ਜਿਸ ਵਿਚ ਮਿਲ ਦੇ ਪ੍ਰਬੰਧਕ, ਕਿਸਾਨ ਜਥੇਬੰਦੀਆਂ ਨਾਲ ਮੀਟਿੰਗ ਕਰਕੇ ਇਸ ਮਸਲੇ ਨੂੰ ਸੁਲਝਾਇਆ ਗਿਆ ਅਤੇ ਖੰਡ ਮਿਲ 21 ਦਸੰਬਰ, 1996 ਤੋ ਚਾਲੂ ਹੋ ਗਈ ਹੈ । ਪੰਜਾਬ ਸਰਕਾਰ ਵਲੋ ਖੰਡਸਾਰੀ ਯੂਨਿਟ ਲਗਾਉਣ ਲਈ ਕਿਸਾਨਾਂ ਨੂੰ ਉਤਸ਼ਾਹਿਤ ਕੀਤਾ ਗਿਆ ਹੈ । ਲੋੜਵੰਦ ਕਿਸਾਨਾਂ ਅਤੇ ਅਧਿਕਾਰੀਆਂ ਨੂੰ ਯਮੁਨਾ ਨਗਰ ਕੋਲ ਕਾਮਯਾਬੀ ਨਾਲ ਚਲ ਰਹੇ ਖੰਡਸਾਰੀ ਯੂਨਿਟ ਦਿਖਾਏ ਗਏ ਅਤੇ ਟ੍ਰੇਨਿੰਗ ਦਿਵਾਈ ਗਈ ਹੈ । ਹੁਣ ਤੱਕ 6 ਲਾਇਸੈਂਸ ਜਾਰੀ ਕਰ ਦਿੱਤੇ ਗਏ ਹਨ । ਉਮੀਦ ਹੈ ਕਿ 10 ਯੂਨਿਟ ਇਸ ਸਾਲ ਵਿਚ ਸਥਾਪਿਤ ਹੋ ਜਾਣਗੇ । ਹੁਣ ਸ਼ੂਗਰ ਇੰਡਸਟਰੀ ਨਾਲ ਸਬੰਧਤ ਮਸਲੇ ਹਲ ਕਰ ਦਿੱਤੇ ਗਏ ਹਨ । ਖੰਡ ਮਿਲਾਂ ਆਪਣੀ ਪੂਰੀ ਕਪੈਸਿਟੀ ਤੇ ਚਲ ਪਈਆਂ ਹਨ ।

ਪਿਛਲੇ ਸਾਲ ਨਾਲੋਂ ਇਸ ਸਾਲ ਗੰਨੇ ਦੀ ਬਿਜਾਈ ਵੱਧ ਹੋਈ ਹੈ ਅਤੇ ਇਹ ਅਨੁਮਾਨ ਕੀਤਾ ਜਾਂਦਾ ਹੈ ਕਿ ਪਿਛਲੇ ਸਾਲ ਵਿਚ 74 ਲੱਖ ਟਨ ਗੰਨੇ ਦੀ

ਪਿੜਾਈ ਦੇ ਮੁਕਾਬਲੇ ਇਸ ਸਾਲ ਲਗਭੱਗ 90 ਲੱਖ ਟਨ ਗੰਨਾ ਪਿੜਾਈ ਲਈ ਉਪਲੱਬਧ ਹੋਵੇਗਾ । ਇਸ ਤਰ੍ਹਾਂ ਖੰਡ ਮਿੱਲਾਂ ਉਤੇ ਵੱਧ ਤੋ ਵੱਧ ਗੰਨਾ ਪਿੜਾਈ ਕਰਨ ਲਈ ਦਬਾਅ ਬਣਿਆ ਰਹੇਗਾ । ਕਿਸਾਨਾਂ ਨੂੰ ਗੰਨੇ ਦੀ ਫਸਲ ਲਈ ਪਰਚੀਆਂ ਗੰਨੇ ਦੀਆਂ ਕਿਸਮਾਂ ਦੇ ਪੱਕਣ ਦੇ ਸਮੇ ਦੇ ਆਧਾਰ ਤੇ ਕਲੰਡਰ ਅਨੁਸਾਰ ਦਿੱਤੀਆਂ ਜਾਂਦੀਆਂ ਹਨ । ਇਹ ਠੀਕ ਹੈ ਕਿ ਕਈ ਮਿਲਾਂ ਦੇ ਲੇਟ ਚੱਲਣ ਕਾਰਨ ਪਰਚੀਆਂ ਦੀ ਮੰਗ ਦਾ ਇਕ ਦਮ ਜ਼ੋਰ ਪੈ ਗਿਆ ਹੈ । ਸਰਕਾਰ ਵਲੋ ਵੱਧ ਗੰਨੇ ਵਾਲੀਆਂ ਖੰਡ ਮਿੱਲਾਂ ਦੇ ਰਕਬੇ ਵਿਚੋ ਘੱਟ ਗੰਨੇ ਵਾਲੀਆਂ ਖੰਡ ਮਿਲਾਂ ਨੂੰ ਗੰਨਾ ਅਲਾਟ ਕੀਤਾ ਗਿਆ ਹੈ । ਇਸ ਤੋ ਇਲਾਵਾ ਇਸ ਸਾਲ ਪੰਜਾਬ ਸਰਕਾਰ ਵਲੋ ਗੁਆਂਢੀ ਰਾਜਾਂ ਤੋ ਗੰਨਾ ਲਿਆਉਣ ਦੀ ਖੰਡ ਮਿਲਾਂ ਨੂੰ ਮਨਾਹੀ ਕੀਤੀ ਗਈ ਹੈ ਅਤੇ ਗੰਨੇ ਦੀ ਪਿੜਾਈ ਦੀ ਮੋਨੀਟਰਿੰਗ ਕੀਤੀ ਜਾ ਰਹੀ ਹੈ । ਖੰਡ ਮਿੱਲਾਂ ਵਲੋ ਵੀ ਇਹ ਆਸ਼ਵਾਸਨ ਦਿਵਾਇਆ ਗਿਆ ਹੈ ਕਿ ਚਾਲੂ ਪਿੜਾਈ ਸੀਜ਼ਨ ਵਿਚ ਉਹ ਆਪੋ ਆਪਣੇ ਖੇਤਰ ਦੇ ਗੰਨੇ ਦੀ ਪੂਰੀ ਪਿੜਾਈ ਕਰਨ ਤੋ ਬਾਅਦ ਹੀ ਬੰਦ ਹੋਣਗੀਆਂ ।

ਕਾਮਰੇਡ ਤਰਸੇਮ ਜੋਧਾਂ : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਬਿਆਨ ਦਿੱਤਾ ਹੈ ਉਹ ਆਪਣੇ ਆਪ ਸਪਸ਼ਟ ਕਰਦਾ ਹੈ ਕਿ ਪੰਜਾਬ ਵਿਚ ਗੰਨੇ ਦੀ ਬਿਜਾਈ ਵੱਧ ਹੋਈ ਹੈ । ਮਿੱਲਾਂ ਬਹੁਤ ਲੇਟ ਚੱਲੀਆਂ ਹਨ । ਹਾਲੇ ਵੀ ਦੋ ਮਿੱਲਾਂ ਬੰਦ ਪਈਆਂ ਹਨ । ਭਾਵੇਂ ਕਿ ਮਿੱਲਾਂ ਨੂੰ ਚਾਲੂ ਕੀਤਾ ਜਾ ਰਿਹਾ ਹੈ ਪਰ ਇਹ ਖਦਸ਼ਾ ਪੂਰੀ ਤਰ੍ਹਾਂ ਨਾਲ ਕਾਇਮ ਹੈ ਭਾਵੇਂ ਕਿ ਇਹ ਗੰਨਾ ਸਾਰਾ ਪੀੜਿਆ ਨਹੀਂ ਜਾ ਸਕਣਾ........

**ਸ੍ਰੀ ਕਾਰਜਕਾਰੀ ਸਪੀਕਰ : ਤੁਸੀਂ ਸਵਾਲ ਪੁੱਛੋ ।**

ਕਾਮਰੇਡ ਤਰਸੇਮ ਜੋਧਾਂ : ਮੰਤਰੀ ਜੀ ਜਵਾਬ ਦੇਣ ਕਿ ਇਹ ਗੰਨਾ ਕਿਸ ਢੰਗ ਨਾਲ ਪੀੜਿਆ ਜਾਵੇਗਾ ਜਦੋ ਕਿ ਮਿੱਲਾਂ ਵੱਲ ਬਹੁਤ ਸਾਰੇ ਪਿਛਲੇ ਬਕਾਏ ਪਏ ਹਨ । ਕਈ ਮਿੱਲਾਂ ਜਿਵੇਂ ਧੂਰੀ ਮਿੱਲ ਵਾਲੇ ਕਹਿੰਦੇ ਹਨ ਕਿ 50 ਰੁਪਏ ਕੁਇੰਟਲ ਹੁਣ ਦੇਵਾਂਗੇ ਅਤੇ ਬਾਕੀ ਦੇ 17 ਜਮ੍ਹਾਂ 3 ਰੁਪਏ ਸਾਲ ਜਾਂ ਡੇਢ ਸਾਲ ਦੇ ਬਾਅਦ ਪੇਮਿੰਟ ਕੀਤੀ ਜਾਵੇਗੀ । ਕੀ ਇਸ ਤਰ੍ਹਾਂ ਕਰਨ ਨਾਲ ਕਿਸਾਨਾਂ ਨਾਲ ਬੇਇਨਸਾਫੀ ਨਹੀ ਹੋਵੇਗੀ ? ਉਨ੍ਹਾਂ ਦੇ ਬਕਾਏ ਨਹੀ ਮਿਲ ਰਹੇ । ਜਿਸ ਤਰੀਕੇ ਨਾਲ ਗੰਨਾ ਚੁਕਿਆ ਜਾ ਰਿਹਾ ਹੈ ਉਸ ਨਾਲ ਤਾਂ ਮਾਰਚ-ਅਪਰੈਲ ਮਹੀਨੇ ਤੱਕ ਗੰਨਾ ਪੀੜਿਆ

[ਕਾਮਰੇਡ ਤਰਸੇਮ ਜੋਧਾਂ]

ਨਹੀਂ ਜਾ ਸਕੇਗਾ। ਸਰਕਾਰ ਇਸ ਵਾਸਤੇ ਕੀ ਕਰ ਰਹੀ ਹੈ, ਮੰਤਰੀ ਜੀ ਬਿਆਨ ਦੇਣ।

ਮੰਤਰੀ : ਆਨਰੇਬਲ ਮੈਂਬਰ ਸਾਹਿਬ ਨੇ ਖਦਸ਼ਾ ਜ਼ਾਹਿਰ ਕੀਤਾ ਹੈ। ਸਾਡੀ ਪੂਰੀ ਕੋਸ਼ਿਸ਼ ਹੋਵੇਗੀ ਕਿ ਮਿੱਲਾਂ ਭਾਵੇ ਲੇਟ ਚੱਲੀਆਂ ਹਨ, ਕਿ ਉਨ੍ਹਾਂ ਨੂੰ ਮਈ ਮਹੀਨੇ ਤੱਕ ਵੱਧ ਤੋ ਵੱਧ ਚਲਾਇਆ ਜਾਵੇ ਜਿੰਨਾ ਚਿਰ ਤੱਕ ਕਿ ਸਾਰਾ ਗੰਨਾ ਪੀੜਿਆ ਨਹੀ ਜਾਂਦਾ। ਜਿਹੜੀ ਪਰਚੀਆਂ ਵਾਲੀ ਗੱਲ ਹੈ। ਪਰਚੀਆਂ ਠੀਕ ਵੰਡੀਆਂ ਜਾ ਰਹੀਆਂ ਹਨ। ਉਸ ਬਾਰੇ ਇਹ ਭਰਪੂਰ ਕੋਸ਼ਿਸ਼ ਹੋਵੇਗੀ ਕਿ ਮਿਲਾਂ ਨੂੰ ਵੱਧ ਤੋਂ ਵੱਧ ਸਮੇਂ ਲਈ ਚਲਾਇਆ ਜਾਵੇ ਜਿੰਨਾ ਚਿਰ ਤੱਕ ਕਿ ਗੰਨਾਂ ਪੀੜਿਆ ਨਾ ਜਾਵੇ।

---

## POINT OF ORDER RE-PRIVILEGE MOTION

ਸ੍ਰੀਮਤੀ ਵਿਮਲਾ ਡਾਂਗ : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ। 20 ਦਸੰਬਰ ਦੇ ਇੰਡੀਅਨ ਐਕਸਪ੍ਰੈਸ ਵਿਚ ਖਬਰ ਛਪੀ ਹੈ ਕਿ ਵਿਧਾਨ ਸਭਾ ਦੀ ਪੀ.ਏ.ਸੀ. ਕਮੇਟੀ ਦੇ ਖਿਲਾਫ ਹਾਈ ਕੋਰਟ ਵਲੋਂ ਕਿਉਂ ਨਾ ਕੰਟੈਪਟ ਆਫ ਕੋਰਟ ਦੀ ਕਾਰਵਾਈ ਕੀਤੀ ਜਾਵੇ। ਪੀ.ਏ.ਸੀ. ਨੇ ਕਿਉਂਕਿ ਸ੍ਰੀ ਅਮਰੀਕ ਸਿੰਘ ਕੋਲੋਂ 37,610 ਰੁਪਏ ਦੀ ਵਸੂਲੀ ਕੀਤੀ ਸੀ। ਇਸ ਦੇ ਬਾਰੇ ਉਸ ਨੇ ਹਾਈਕੋਰਟ ਵਿਚ ਪਟੀਸ਼ਨ ਕੀਤੀ ਕਿ ਰਿਕਵਰੀ ਠੀਕ ਨਹੀ ਕੀਤੀ ਗਈ। ਮੇਰੀ ਗੁਜ਼ਾਰਿਸ਼ ਹੈ ਕਿ ਹਾਈਕੋਰਟ ਵਲੋ ਪੀ.ਏ.ਸੀ. ਦੀ ਪ੍ਰੋਸੀਡਿੰਗ ਤੇ ਨੋਟਿਸ ਅਨਕੰਸੀਟੀਚਿਊਸ਼ਨਲ ਹੈ ਅਤੇ ਕਿਸੇ ਐਮ.ਐਲ.ਏ. ਨੂੰ ਤਾਮੀਰ ਨਹੀ ਕੀਤਾ ਜਾ ਸਕਦਾ। Notice constitutes breach of privilege.

Mr. Acting Speaker : I have received Privilege Motion. I will give my ruling tomorrow.

## PAPERS LAID/RE-LAID ON THE TABLE

Minister of State for Parliamentary Affairs (Sardar Jasbir Singh) : I beg to lay/re-lay on the Table:—

1. (i) The Punjab Lok Pal Act (Repeal) Ordinance, 1996 (Punjab Ordinance No. 3 of 1996);

(ii) The Punjab Lok Pal Ordinance, 1996 (Punjab Ordinance No. 4 of 1996); and

(iii) The Punjab Technical University Ordinance, 1996 (Punjab Ordinance No. 5 of 1996),

as required under Article 213 (2) (a) of the Constitution of India.

2. The Punjab Panchayat Election (First Amendment) Rules, 1996, as required under section 139(3) of the Punjab State Election Commission Act, 1994.

3. The Annual Administration Report of the Punjab Scheduled Castes Land Development and Finance Corporation for the year, 1992-93, as required under section 27(6) of the Punjab Scheduled Castes Land Development and Finance Corporation Act, 1970.

4. The 11th Annual Report of the Punjab State Civil Supplies Corporation Ltd., for the year 1984, as required under section 619-A of the Companies Act, 1956.

5. The Tenth Annual Report of the Punjab State Handloom and Textile Development Corporation Ltd., for the year 1985-86, as required under section 619-A of the Companies Act, 1956.

6. The Statement showing the reasons for delay in laying the Annual Administration Report of the Pepsu Road Transport Corporation for the year 1995-96.

## ELECTION OF SPEAKER

**Mr. Acting Speaker** : Next item is Election of Speaker. Now the House will proceed to elect the Speaker. The Leader of the House to move the motion.

**Chief Minister (Sardarni Rajinder Kaur Bhattal)** : Sir, I beg to move—

That Sardar Dilbagh Singh Daleke, a Member of the Punjab vidhan Sabha, who is present in the House, do take the Chair as Speaker of the Assembly.

**Excise and Taxation Minister (Shri Harnam Das Johar)** : Sir, I second the motion.

**Mr. Acting Speaker** : Motion moved—

That Sardar Dilbagh Singh Daleke, a Member of the Punjab Vidhan Sabha, who is present in the House, do take the Chair as Speaker of the Assembly.

**Mr. Acting Speaker** : Is there any other proposal ?

(No other proposal was put forward by any other Hon'ble Member)

**Mr. Acting Speaker** : Since no other proposal has been put forward by any other Member, I declare Sardar Dilbagh Singh Daleke elected as Speaker of the Punjab Vidhan Sabha unanimously

(Thumping)

(The Chief Minister and Shri Satnam Singh Kainth, Leader of B.S.P. conducted Sardar Dilbagh Singh Daleke to the seat of the Hon'ble Speaker).

(Thumping)

---

## CONGRATULATORY SPEECHES

**ਮੁੱਖ ਮੰਤਰੀ (ਸਰਦਾਰਨੀ ਰਾਜਿੰਦਰ ਕੌਰ ਭੱਠਲ)** : ਸਪੀਕਰ ਸਾਹਿਬ, ਮੈਂ ਅੱਜ ਬੜੀ ਖੁਸ਼ੀ ਦੇ ਨਾਲ ਸਰਦਾਰ ਦਿਲਬਾਗ ਸਿੰਘ ਡਾਲੇਕੇ, ਜਿਨ੍ਹਾਂ ਨੂੰ ਕਿ ਹੁਣੇ ਹੀ ਸਰਬ-ਸੰਮਤੀ ਨਾਲ ਸਪੀਕਰ ਬਣਾਇਆ ਗਿਆ ਹੈ, ਸਾਰੀ ਸੀ. ਐਲ. ਪੀ. ਵਲੋਂ ਮੁਬਾਰਕਬਾਦ ਦਿੰਦੀ ਹਾਂ । ਸਰਦਾਰ ਦਿਲਬਾਗ ਸਿੰਘ ਜੀ ਬੜੇ ਪੁਰਾਣੇ ਕਾਂਗਰਸ

ਪਾਰਟੀ ਦੇ ਲੀਡਰ ਚਲੇ ਆ ਰਹੇ ਹਨ ਔਰ ਮੈਨੂੰ ਯਾਦ ਹੈ ਕਿ ਜਦੋਂ ਮੈ ਪਹਿਲੀ ਵਾਰ 1972 ਵਿੱਚ ਐਮ. ਐਲ. ਏ. ਬਣ ਕੇ ਆਈ ਸੀ, ਉਸ ਵਕਤ ਸਰਦਾਰ ਦਿਲਬਾਗ ਸਿੰਘ ਜੀ ਪੰਜਾਬ ਸਰਕਾਰ ਦੇ ਕਾਂਗਰਸ ਪਾਰਟੀ ਦੇ ਮੰਤਰੀ ਸਨ ਔਰ ਉਸ ਵੇਲੇ ਉਨ੍ਹਾਂ ਕੋਲ ਟਰਾਂਸਪੋਰਟ ਦਾ ਡਿਪਾਰਟਮੈਂਟ ਸੀ । ਉਸ ਵੇਲੇ ਮੈਨੂੰ ਕਾਂਗਰਸ ਵਰਕਰ ਦੇ ਰੂਪ ਵਿੱਚ ਵੀ ਸਰਦਾਰ ਦਿਲਬਾਗ ਸਿੰਘ ਜੀ ਨੂੰ ਪਾਰਟੀ ਦੇ ਕੰਮਾਂ ਲਈ, ਲੋਕਾਂ ਦੇ ਕੰਮਾਂ ਲਈ ਵਾਰ ਵਾਰ ਮਿਲਣ ਦਾ ਮੌਕਾ ਮਿਲਿਆ ਔਰ ਮੈਨੂੰ ਉਨ੍ਹਾਂ ਨੂੰ ਨੇੜੇ ਤੋਂ ਜਾਣਨ ਦਾ ਮੌਕਾ ਮਿਲਿਆ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਰਦਾਰ ਦਿਲਬਾਗ ਸਿੰਘ ਜੀ ਨੇ ਪਾਰਟੀ ਦੇ ਕੰਮਾਂ ਤੋਂ ਉਚੇ ਉਠ ਕੇ ਜੋ ਲੋੜਵੰਦ ਹੈ, ਗਰੀਬ ਹੈ, ਦੁਖੀ ਹੈ, ਉਸਦੀ ਮੱਦਦ ਕਰਨ ਦੀ ਕੋਸ਼ਿਸ਼ ਕੀਤੀ ਹੈ ਔਰ ਇਸ ਤਰ੍ਹਾਂ ਦੇ ਲੀਡਰ, ਜਿਨ੍ਹਾਂ ਦਾ ਸਿਆਸੀ ਤੌਰ ਤੇ ਲੰਮੇ ਸਮੇਂ ਦਾ ਯੋਗਦਾਨ ਹੋਵੇ ਅਤੇ ਬੇ-ਦਾਗ ਆਪਣੇ ਫਰਜ਼ਾਂ ਨੂੰ ਨਿਭਾਇਆ ਹੋਵੇ, ਉਨ੍ਹਾਂ ਨੂੰ ਇਸ ਤਰ੍ਹਾਂ ਦੀ ਮਹਾਨ ਚੇਅਰ ਸ਼ੋਭਾ ਦਿੰਦੀ ਹੈ । ਮੈਨੂੰ ਪੂਰਨ ਆਸ ਹੈ ਕਿ ਸਾਡੀ ਆਪਣੀ ਪਾਰਟੀ ਵਲੋਂ ਵੀ ਜਿਸ ਵਕਤ ਇਲੈਕਸ਼ਨ ਹੋਏ, ਉਹ ਜਿੱਤ ਕੇ ਆਏ ਅਤੇ ਦੂਸਰੀਆਂ ਪਾਰਟੀਆਂ ਉਸ ਇਲੈਕਸ਼ਨ ਵਿੱਚ ਸ਼ਾਮਿਲ ਨਹੀਂ ਹੋਈਆਂ ਸਨ । ਹੁਣ ਵੀ ਸਰਦਾਰ ਦਿਲਬਾਗ ਸਿੰਘ ਜੀ ਨੂੰ ਅਨ-ਆਪੋਜ਼ਡ ਜਿਤਾ ਕੇ ਭੇਜਿਆ ਗਿਆ ਹੈ । ਮੈ ਫਿਰ ਆਪਣੇ ਸਪੀਕਰ ਸਾਹਿਬ ਨੂੰ ਆਪਣੀ ਸਾਰੀ ਸੀ. ਐਲ. ਪੀ. ਵਲੋਂ ਮੁਬਾਰਕਬਾਦ ਦਿੰਦੀ ਹਾਂ ਤਾਂ ਕਿ ਉਹ ਆਪਣੀ ਯੋਗਤਾ ਅਤੇ ਲਗਨ ਦੇ ਨਾਲ ਅੱਗੇ ਵੱਧਦੇ ਰਹਿਣ ।

**ਸ਼੍ਰੀ ਸਤਨਾਮ ਸਿੰਘ ਕੈਂਥ (ਬੰਗਾ, ਐਸ. ਸੀ.)** : ਮਾਨਯੋਗ ਸਪੀਕਰ ਸਾਹਿਬ, ਮੈ ਸਰਦਾਰ ਦਿਲਬਾਗ ਸਿੰਘ ਜੀ ਡਾਲੇਕੇ ਨੂੰ ਇਸ ਹਾਊਸ ਦੇ ਸਰਬ ਸੰਮਤੀ ਨਾਲ ਸਪੀਕਰ ਚੁਣਨ ਤੇ ਮੁਬਾਰਕਬਾਦ ਦਿੰਦਾ ਹਾਂ । ਸਰਦਾਰ ਦਿਲਬਾਗ ਸਿੰਘ ਜੀ ਡਾਲੇਕੇ ਦੇ ਪੁਰਾਣੇ ਜੀਵਨ ਬਾਰੇ ਬੀਬੀ ਜੀ ਨੇ ਦੱਸ ਦਿੱਤਾ ਹੈ । 1972 ਵਿੱਚ ਉਹ ਟਰਾਂਸਪੋਰਟ ਮਹਿਕਮੇ ਦੇ ਵਜ਼ੀਰ ਬਣੇ ਔਰ ਉਥੇ ਉਨ੍ਹਾਂ ਨੇ ਅਮਿੱਟ ਛਾਪ ਛੱਡੀ । ਮੈਂ ਸਮਝਦਾ ਹਾਂ ਕਿ ਆਉਣ ਵਾਲੇ ਸਮੇਂ ਦੇ ਲੋਕਾਂ ਵਾਸਤੇ ਉਨ੍ਹਾਂ ਨੇ ਇੱਕ ਤਰ੍ਹਾਂ ਨਾਲ ਚੰਗੀਆਂ ਲੀਹਾਂ ਪਾਈਆਂ । ਸਰਦਾਰ ਦਿਲਬਾਗ ਸਿੰਘ ਜੀ 1992 ਵਿੱਚ ਵੀ ਅਨ-ਅਪੋਜ਼ਡ ਚੁਣੇ ਗਏ । ਭਾਵੇਂ ਕਾਂਗਰਸ ਪਾਰਟੀ ਨੇ ਲੇਟ ਕਰ ਦਿੱਤਾ ਪਰ ਆਪੋਜ਼ੀਸ਼ਨ ਪਾਰਟੀ ਵਾਲੇ ਤਾਂ ਪਹਿਲਾਂ ਹੀ ਉਨ੍ਹਾਂ ਨੂੰ ਇਹ ਅਹੁਦਾ ਦੇਣ ਵਾਸਤੇ ਤਿਆਰ ਸਨ । 1992 ਤੋਂ ਲੈ ਕੇ ਹੁਣ ਤੱਕ ਇਹ ਸਾਡੇ ਨਾਲ ਦੁੱਖ-ਸੁੱਖ ਸਾਂਝਾ ਕਰਦੇ ਰਹੇ ਹਨ । (ਥੰਪਿੰਗ) ਇਹ ਮੇਰੇ ਦੋਸਤ ਵੀ ਰਹੇ ਹਨ । ਇਹ ਸਾਡੇ ਕਰੀਬ ਪਿਛਲੇ 4-5 ਸਾਲ ਤੋ ਰਹੇ ਹਨ । ਇਸ ਮੌਕੇ ਤੇ ਇਹੋ ਜਿਹੀ ਸ਼ਖਸੀਅਤ ਜਿਨ੍ਹਾਂ ਦਾ

[ਸ਼੍ਰੀ ਸਤਨਾਮ ਸਿੰਘ ਕੈਂਥ]

ਬੜਾ ਵਿਸ਼ਾਲ ਤਜਰਬਾ ਹੈ, ਮੈ ਆਪਣੇ ਦੋਸਤ ਦੇ ਤੌਰ ਤੇ, ਇੱਕ ਵਿਧਾਨਕਾਰ ਦੇ ਤੌਰ ਤੇ ਔਰ ਇੱਕ ਪਾਰਟੀ ਮੈਂਬਰ ਦੇ ਤੌਰ ਤੇ ਬਤੌਰ ਸਪੀਕਰ ਬਣਨ ਤੇ ਉਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ । ਧੰਨਵਾਦ ।

**ਸ਼੍ਰੀ ਮਦਨ ਮੋਹਨ ਮਿੱਤਲ (ਨੰਗਲ)** : ਸਪੀਕਰ ਸਾਹਿਬ, ਸਰਦਾਰ ਦਿਲਬਾਗ ਸਿੰਘ ਜੀ ਡਾਲੇਕੇ ਨੂੰ ਸਰਬ ਸੰਮਤੀ ਨਾਲ ਸਪੀਕਰ ਵਾਸਤੇ ਚੁਣਿਆ ਗਿਆ ਹੈ, ਮੈ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ । ਪਰ ਇੱਕ ਗੱਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਅੱਛਾ ਹੁੰਦਾ ਜੇ ਲੀਡਰ ਆਫ ਦੀ ਰੂਲਿੰਗ ਪਾਰਟੀ ਆਪੋਜੀਸ਼ਨ ਪਾਰਟੀ ਦੇ ਮੈਂਬਰਾਂ ਨਾਲ ਇਸ ਗੱਲ ਤੇ ਮਸ਼ਵਰਾ ਕਰਦੇ । ਅਸੀਂ ਤਾਂ ਹਮੇਸ਼ਾਂ ਹੀ ਜਿਸ ਨੂੰ ਤੁਸੀਂ ਚੁਣਿਆ ਹੈ, ਉਸ ਨੂੰ ਸਪੀਕਰ ਮੰਨਿਆ ਹੈ ਪਰ ਇਹ ਇੱਕ ਬੜੀ ਅੱਛੀ ਕਨਵੈਨਸ਼ਨ ਹੁੰਦੀ ਕਿ ਜੇ ਤੁਸੀ ਸਾਡੇ ਨਾਲ ਸਲਾਹ ਕਰਦੇ । ਅਸੀਂ ਤਾਂ ਸਹਿਮਤ ਹੋ ਹੀ ਜਾਣਾ ਸੀ ਕਿਉਂਕਿ ਕੈਂਥ ਸਾਹਿਬ ਨੇ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਉਹ ਦੁੱਖ ਵੰਡਾਉਂਦੇ ਰਹੇ ਹਨ, ਪਰ ਤੁਸੀਂ ਬੜੀ ਦੇਰ ਬਾਅਦ ਉਨ੍ਹਾਂ ਦਾ ਮੁੱਲ ਪਾਇਆ ਹੈ । ਉਨ੍ਹਾਂ ਨੂੰ ਤਾਂ ਬਹੁਤ ਪਹਿਲਾਂ ਬਣਾ ਦੇਣਾ ਚਾਹੀਦਾ ਸੀ ਪਰ ਤੁਸੀਂ ਬੜੀ ਦੇਰ ਬਾਅਦ ਉਨ੍ਹਾਂ ਨੂੰ ਮੌਕਾ ਦਿੱਤਾ ਹੈ । ਉਹ ਬੜੇ ਪੁਰਾਣੇ ਤਜਰਬੇਕਾਰ ਲੈਜਿਸਲੇਟਰ ਹਨ । ਉਹ ਇਸ ਪਦਵੀ ਤੇ ਬੈਠ ਕੇ ਆਪਣੀ ਡਿਊਟੀ ਨੂੰ ਬੜੀ ਇੰਪਾਰਸ਼ਲੀ ਨਿਭਾਉਣਗੇ ਔਰ ਵਿਰੋਧੀ ਪੱਖ ਨੂੰ ਵੀ ਟਾਈਮ ਦੇਣਗੇ ਕਿਉਂਕਿ ਸਰਕਾਰ ਦੀ ਕਾਰਵਾਈ ਤੇ ਸਮੀਖਿਆ ਕਰਨ ਲਈ ਵਿਰੋਧੀ ਧਿਰ ਦਾ ਬੜਾ ਵੱਡਾ ਰੋਲ ਹੁੰਦਾ ਹੈ । ਮੈ ਭਰੋਸਾ ਦਿਵਾਉਂਦਾ ਹਾਂ ਕਿ ਮੇਰੀ ਪਾਰਟੀ ਪੂਰਾ ਸਹਿਯੋਗ ਦੇਵੇਗੀ । And I wish you all success.

**ਸ਼੍ਰੀਮਤੀ ਵਿਮਲਾ ਡਾਂਗ (ਅੰਮ੍ਰਿਤਸਰ ਪੱਛਮੀ)** : ਮਾਨਯੋਗ ਸਪੀਕਰ ਸਾਹਿਬ, ਮੈਂ ਇਹ ਗੱਲ ਦੁਹਰਾਉਣਾ ਚਾਹੁੰਦੀ ਹਾਂ ਕਿ ਹੈਲਦੀ ਕਨਵੈਨਸ਼ਨ ਹੁੰਦੀ ਜੇ ਇਹ ਆਪੋਜੀਸ਼ਨ ਨੂੰ ਕਾਨਫੀਡੈਂਸ ਵਿਚ ਲੈ ਕੇ ਕੰਸਿਡਰ ਕਰਦੇ । 1992 ਵਿਚ ਤੁਹਾਡੀ ਸਰਕਾਰ ਬਣੀ ਹੈ । ਸਪੀਕਰ ਦੀ ਚੋਣ ਬੜੀ ਅਹਿਮ ਚੋਣ ਹੈ ਔਰ ਮੈਜਾਰਿਟੀ ਤੁਹਾਡੀ ਹੈ । ਫੈਸਲਾ ਤੁਹਾਡੇ ਉਲਟ ਨਹੀਂ ਜਾ ਸਕਦਾ ਪਰ ਇਹ ਡੈਮੋਕਰੇਟਿਕ ਪਰੰਪਰਾ ਹੈ । ਪਾਰਲੀਮੈਂਟ ਵਿਚ ਵੀ ਹੈ ਔਰ ਮੈ ਆਸ ਕੀਤੀ ਸੀ ਕਿ ਸ਼ਾਇਦ ਸਰਦਾਰਨੀ ਭੱਠਲ ਇਸ ਪਰੰਪਰਾ ਨੂੰ ਬਦਲਣਗੇ ਪਰ ਉਨ੍ਹਾਂ ਨੇ ਪਰੰਪਰਾ ਨਹੀਂ ਬਦਲੀ । ਬਹਰਹਾਲ ਸਪੀਕਰ ਸਾਹਿਬ, ਤੁਹਾਡੀ ਚੋਣ ਕੀਤੀ ਹੈ, ਅਸੀਂ ਆਪਣੇ ਸੀ.ਪੀ.ਆਈ. ਗਰੁੱਪ ਵੱਲੋਂ ਵਧਾਈ ਦਿੰਦੇ ਹਾਂ ਔਰ ਇਸ ਗੱਲ ਦੀ ਆਸ ਕਰਦੇ

ਹਾਂ ਕਿ ਆਉਣ ਵਾਲੇ ਸਮੇਂ ਵਿਚ ਤੁਸੀਂ ਇਸ ਪਰੈਸਟੀਜੀਅਸ ਅਹੁਦੇ ਦੀ ਸ਼ਾਨ ਕਾਇਮ ਰੱਖੋਗੇ । ਜੋਹਰ ਸਾਹਿਬ ਜਿਸ ਵੇਲੇ ਸਪੀਕਰ ਸਨ, ਸ਼ੁਰੂ ਸ਼ੁਰੂ ਵਿਚ ਉਨ੍ਹਾਂ ਨਾਲ ਸਾਡਾ ਝਗੜਾ ਵੀ ਰਿਹਾ ਪਰ ਬਾਅਦ ਵਿਚ ਜੌਹਰ ਸਾਹਿਬ ਨੇ ਸਮਝ ਲਿਆ ਕਿ ਆਪੋਜੀਸ਼ਨ ਦੀ ਗੱਲ ਸੁਣਨੀ ਚਾਹੀਦੀ ਹੈ ਔਰ ਮੈਨੂੰ ਆਸ ਹੈ ਕਿ ਤੁਸੀਂ ਇਹ ਟਰੈਡੀਸ਼ਨ ਕਾਇਮ ਰੱਖੋਗੇ । ਮੈਂ ਆਪਣੇ ਗਰੁੱਪ ਵੱਲੋਂ ਤੁਹਾਨੂੰ ਫਿਰ ਮੁਬਾਰਕਬਾਦ ਦਿੰਦੀ ਹਾਂ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ (ਖਡੂਰ ਸਾਹਿਬ, ਐਸ. ਸੀ.) :** ਮੈਂ, ਸਰਦਾਰ ਦਿਲਬਾਗ ਸਿੰਘ ਡਾਲੇਕੇ, ਜੋ ਮੇਰੇ ਜ਼ਿਲ੍ਹੇ ਦੇ ਹਨ, ਮੇਰੀ ਕਾਂਸਟੀਚਿਊਐਂਸੀ ਦੇ ਗਵਾਂਢੀ ਹਨ ਔਰ ਇੱਕ ਚੰਗੇ ਤੇ ਮਿਲਾਪੜੇ ਸੁਭਾਅ ਦੇ ਹਨ, ਨੂੰ ਸਪੀਕਰ ਚੁਣੇ ਜਾਣ ਤੇ ਵਧਾਈ ਦਿੰਦਾ ਹਾਂ । ਜਿਸ ਤਰ੍ਹਾਂ ਬੀਬੀ ਜੀ ਨੇ ਦੱਸਿਆ ਹੈ, ਸੀ. ਐਮ. ਸਾਹਿਬਾ ਨੇ ਦੱਸਿਆ ਪਰ ਅਫਸੋਸ ਕਿ 2-3 ਚੀਫ ਮਨਿਸਟਰਾਂ ਨੂੰ ਇਨ੍ਹਾਂ ਦੀ ਲਿਆਕਤ ਦਾ ਪਤਾ ਹੀ ਨਹੀਂ ਲੱਗਿਆ, ਉਹ ਪਰਖ ਹੀ ਨਹੀਂ ਸਕੇ । ਏਡੀ ਲਿਆਕਤ ਵਾਲੇ ਬੰਦੇ ਨੂੰ ਸੀ. ਐਮ. ਸਾਹਿਬਾ ਨੇ ਇੱਕ ਮਹੀਨੇ ਬਾਅਦ ਸਪੀਕਰ ਬਣਾਇਆ, ਚੰਗਾ ਹੁੰਦਾ ਜੇਕਰ ਇੱਕ ਚੰਗਾ ਕੈਬਨਿਟ ਮੰਤਰੀ ਬਣਾ ਦਿੰਦੇ । ਹੁਣ ਬੀਬੀ ਜੀ ਨੇ ਦੋ ਦਿਨਾਂ ਵਾਸਤੇ ਅਸੈਂਬਲੀ ਦੀ ਸਪੀਕਰਸ਼ਿਪ ਕਰਨ ਵਾਸਤੇ ਇਨ੍ਹਾਂ ਨੂੰ ਸਪੀਕਰ ਬਣਾ ਦਿੱਤਾ । ਅਸੀਂ ਮੈਡਮ ਸਾਹਿਬਾ ਦੇ ਧੰਨਵਾਦੀ ਹਾਂ, ਜਿਨ੍ਹਾਂ ਨੇ ਪਰਖ ਕਰਕੇ, ਪਾਰਟੀ ਲੈਵਲ ਤੋਂ ਉਪਰ ਉਠ ਕੇ ਕੰਮ ਕਰਨ ਵਾਲੇ ਬੰਦੇ ਨੂੰ ਸਪੀਕਰ ਬਣਾਇਆ ਹੈ । ਮੈ ਵਿਸ਼ਵਾਸ ਦਿੰਦਾ ਹਾਂ ਕਿ ਅਸੀਂ ਇਨ੍ਹਾਂ ਨੂੰ ਪੂਰਾ ਸਹਿਯੋਗ ਦੇਵਾਂਗੇ ।

**ਸ੍ਰੀ ਵਿਜੇ ਕੁਮਾਰ ਸਾਥੀ (ਬਾਘਾ ਪੁਰਾਣਾ) :** ਮੈ ਸਰਦਾਰ ਦਿਲਬਾਗ ਸਿੰਘ ਜੀ ਡਾਲੇਕੇ, ਜਿਨ੍ਹਾਂ ਨੂੰ ਸਰਬ ਸੰਮਤੀ ਨਾਲ ਹਾਊਸ ਦਾ ਸਪੀਕਰ ਚੁਣਿਆ ਗਿਆ ਹੈ, ਵਧਾਈ ਦਿੰਦਾ ਹਾਂ । ਹੁਣ ਭਾਵੇਂ ਮਹੀਨੇ ਡੇਢ ਮਹੀਨੇ ਬਾਅਦ ਨਵੀਆਂ ਚੋਣਾਂ ਆ ਰਹੀਆਂ ਹਨ । ਸਰਦਾਰ ਦਿਲਬਾਗ ਸਿੰਘ ਜੀ ਨਾਲ ਆਮ ਤੌਰ ਤੇ ਗੱਲਾਂ ਬਾਤਾਂ ਹੁੰਦੀਆਂ ਰਹਿੰਦੀਆਂ ਸੀ ਔਰ ਮੈਂ ਸਮਝਦਾ ਸੀ ਕਿ ਇਹ 80-90% ਸਾਡੀ ਵਿਚਾਰਧਾਰਾ ਦੀ ਸ਼ਖਸੀਅਤ ਹਨ । ਜਿਥੋਂ ਤੱਕ ਕਾਂਗਰਸ ਪਾਰਟੀ ਦਾ ਤਾਅਲੁਕ ਹੈ, ਇਸ ਦਾ ਨਾਮ ਡੈਮੋਕਰੇਸੀ ਨੂੰ ਕਤਲ ਕਰਨ ਵਿਚ ਮਸ਼ਹੂਰ ਹੋ ਰਿਹਾ ਹੈ, ਇਸੇ ਕਰਕੇ ਸਾਡੇ ਨਾਲ ਸਲਾਹ ਕਰਨ ਦੀ ਲੋੜ ਨਹੀ ਸਮਝੀ ਗਈ । ਡਿਪਟੀ ਸਪੀਕਰ ਦਾ ਰੁਤਬਾ ਵੀ ਇਨ੍ਹਾਂ ਕੋਲ ਹੈ, ਉਹ ਭਾਵੇ ਮੇਰੇ ਵੱਡੇ ਵੀਰ ਹਨ । ਜਿਥੋਂ ਤੱਕ

[ਸ਼੍ਰੀ ਵਿਜੇ ਕੁਮਾਰ ਸਾਥੀ]

ਪੁਰਾਣੇ ਸਪੀਕਰ ਜੌਹਰ ਸਾਹਿਬ ਦਾ ਤਾਅਲੁੱਕ ਹੈ, ਜੌਹਰ ਸਾਹਿਬ ਇੱਕ ਸ਼ਖਸੀਅਤ ਹਨ, ਡਾਲੇਕੇ ਸਾਹਿਬ ਵੀ ਸ਼ਖਸੀਅਤ ਹਨ । ਤਕਨੀਕੀ ਖਰਾਬੀ ਆ ਗਈ ਕਿ ਸਪੀਕਰ ਬਦਲ ਦਿੱਤਾ ਜਾਂ ਜੌਹਰ ਸਾਹਿਬ ਨੂੰ ਕੁਰਸੀ ਪਸੰਦ ਨਹੀਂ ਆਈ, ਉਹ ਮਨਿਸਟਰ ਬਣ ਗਏ । ਇਥੇ ਡਾਲੇਕੇ ਸਾਹਿਬ ਦੀ ਕਿਸਮਤ ਦੀ ਪੁੜੀ ਖੁੱਲ੍ਹ ਗਈ ਔਰ ਸਾਨੂੰ ਵੀ ਇਸ ਦੀ ਬੜੀ ਖੁਸ਼ੀ ਹੋਈ । ਡਾਲੇਕੇ ਸਾਹਿਬ, ਮੈਂ ਆਪਣੇ ਵੱਲੋਂ ਇਸ ਪਵਿੱਤਰ ਸਦਨ ਵਿੱਚ ਵਿਸ਼ਵਾਸ ਦਿੰਦਾ ਹਾਂ ਕਿ ਇਸ ਸਦਨ ਵਿੱਚ ਪੂਰਾ ਕੋਆਪਰੇਟ ਕਰਾਂਗਾ ਔਰ ਆਸ ਕਰਦਾ ਹਾਂ ਕਿ ਜਿਸ ਤਰ੍ਹਾਂ ਜੌਹਰ ਸਾਹਿਬ ਨੇ ਪਿਛਲੇ ਸਮੇਂ ਵਿੱਚ ਸਾਡੇ ਨਾਲ ਕੋਆਪਰੇਟ ਕੀਤਾ, ਉਨ੍ਹਾਂ ਦੀਆਂ ਪਰੰਪਰਾਵਾਂ ਨੂੰ ਤੁਸੀਂ ਕਾਇਮ ਰੱਖੋਗੇ । ਏਨੀ ਗੱਲ ਕਹਿੰਦਾ ਹੋਇਆ ਤੁਹਾਨੂੰ ਫਿਰ ਵਧਾਈ ਦਿੰਦਾ ਹਾਂ ।

**ਕਾਮਰੇਡ ਤਰਸੇਮ ਜੋਧਾਂ (ਕਿਲ੍ਹਾ ਰਾਏਪੁਰ)** : ਸਭ ਤੋਂ ਪਹਿਲਾਂ ਮੈਂ ਦਿਲਬਾਗ ਸਿੰਘ ਡਾਲੇਕੇ ਜੀ ਨੂੰ ਇਸ ਪਵਿੱਤਰ ਸਦਨ ਦਾ ਸਪੀਕਰ ਚੁਣੇ ਜਾਣ ਤੇ ਆਪਣੀ ਪਾਰਟੀ ਸੀ. ਪੀ. ਐਮ. ਵੱਲੋਂ ਵਧਾਈ ਦਿੰਦਾ ਹਾਂ ਔਰ ਮੈ ਸਮਝਦਾ ਹਾਂ ਕਿ ਕਾਮਰੇਡ ਵਿਮਲਾ ਡਾਂਗ ਤੇ ਮਦਨ ਮੋਹਨ ਮਿੱਤਲ ਜੀ ਨੇ ਜਿਸ ਤਰ੍ਹਾਂ ਇਹ ਸੁਝਾਅ ਰੱਖਿਆ ਸੀ ਕਿ ਆਪੋਜੀਸ਼ਨ ਨੂੰ ਵਿਸ਼ਵਾਸ ਵਿੱਚ ਲੈਣਾ ਚਾਹੀਦਾ ਸੀ, ਸਾਨੂੰ ਇਹ ਧਿਆਨ ਵਿੱਚ ਰੱਖਣਾ ਚਾਹੀਦਾ ਸੀ । ਸਾਡਾ ਪਿਛਲਾ ਤਜਰਬਾ ਦੱਸਦਾ ਹੈ ਕਿ ਪਹਿਲਾਂ ਅਜਨਾਲਾ ਜੀ ਇਥੇ ਸਪੀਕਰ ਰਹੇ, ਫਿਰ ਹਰਨਾਮ ਦਾਸ ਜੌਹਰ ਸਪੀਕਰ ਬਣੇ । ਪਹਿਲਾਂ ਇਥੇ ਕਾਫੀ ਧੱਕਾ ਮੁੱਕੀ ਹੁੰਦੀ ਸੀ, ਕਾਫੀ ਸਖਤਾਈਵਾਲਾ ਕੰਮ ਲਗਦਾ ਸੀ ਪਰ ਹੌਲੀ ਹੌਲੀ ਠੀਕ ਹੋ ਗਿਆ । ਪਿਛਲੇ ਸਮੇਂ ਵਿੱਚ ਇਨ੍ਹਾਂ ਨੇ ਜੋ ਕੀਤਾ, ਮੈ ਉਸ ਦੀ ਪ੍ਰਸ਼ੰਸਾ ਕਰਦਾ ਹਾਂ ਕਿ ਇਨ੍ਹਾਂ ਨੇ ਇੰਪਾਰਸ਼ਲ ਹੋ ਕੇ ਸਰਕਾਰੀ ਬੈਂਚਾ ਤੇ ਵਿਰੋਧੀ ਬੈਂਚਾ ਨੂੰ ਸਮਾਂ ਦਿੱਤਾ ਔਰ ਆਪਣੀ ਗੱਲ ਕਹਿਣ ਦਾ ਮੌਕਾ ਦਿੱਤਾ। ਅਸੀਂ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਾਂ ਔਰ ਲੋਕਾਂ ਨੂੰ ਜਵਾਬਦੇਹ ਹਾਂ, ਇਸ ਕਰਕੇ ਲੋਕਾਂ ਦਾ ਹਰ ਮਸਲਾ ਇਥੇ ਪੁੱਟ ਕਰਨਾ ਹੁੰਦਾ ਹੈ । ਇਸ ਕਰਕੇ ਮਾਨਯੋਗ ਸਪੀਕਰ ਸਾਹਿਬ ਦਾ ਇਹ ਫਰਜ਼ ਬਣਦਾ ਹੈ ਕਿ ਹਰ ਬੰਦੇ ਨੂੰ ਆਪਣੀ ਗੱਲ ਕਹਿਣ ਦਾ ਮੌਕਾ ਦਿੱਤਾ ਜਾਵੇ । ਕਿਉਂਕਿ ਡਾਲੇਕੇ ਸਾਹਿਬ ਬੜੇ ਤਜਰਬੇਕਾਰ ਹਨ ਔਰ ਅਸੀਂ ਪਿਛਲੇ ਪੰਜ ਸਾਲਾਂ ਦਾ ਸਮਾਂ, ਭਾਵੇਂ ਦੋ ਕੁ ਮਹੀਨੇ ਕਹਿੰਦੇ ਹਨ, ਇਨ੍ਹਾਂ ਦੇ ਨਾਲ ਗੁਜ਼ਾਰਿਆ ਹੈ, ਇਹ ਹਰ ਸਮੇਂ ਬੜੇ ਨਿੱਘੇ ਸੁਭਾਅ ਨਾਲ ਮਿਲਦੇ ਰਹੇ ਹਨ । ਭਾਵੇਂ ਇਹ ਸਾਡੇ ਤੋਂ ਸੀਨੀਅਰ ਹਨ ਔਰ ਹੰਢੇ ਵਰਤੇ ਪਾਰਲੀਮੈਂਟੇਰੀਅਨ ਹਨ ਪਰ ਇਨ੍ਹਾਂ ਨੂੰ ਮਿਲਣ ਸਮੇਂ ਕਦੇ ਨਵੇਂ ਮੈਂਬਰ ਹੋਣ ਦਾ ਅਹਿਸਾਸ ਨਹੀਂ ਹੋਇਆ । ਸਾਨੂੰ ਯਕੀਨ

ਹੈ ਕਿ ਡਾਲੇਕੇ ਸਾਹਿਬ ਪਿਛਲੇ ਸਪੀਕਰ ਸ਼ਾਹਿਬ ਵਾਂਗ ਹੀ ਇੰਪਾਰਸ਼ਲ ਹੋ ਕੇ ਆਪਣਾ ਰੋਲ ਨਿਭਾਉਣਗੇ । ਅੰਤ ਵਿਚ ਮੈ ਫਿਰ ਸਰਦਾਰ ਦਿਲਬਾਗ ਸਿੰਘ ਡਾਲੇਕੇ ਜੀ ਨੂੰ ਸਪੀਕਰ ਚੁਣੇ ਜਾਣ ਤੇ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਵਧਾਈ ਦਿੰਦਾ ਹਾਂ ।

**ਡਾਕਟਰ ਮਹਿੰਦਰ ਕੁਮਾਰ ਰਿਣਵਾਂ (ਫਾਜ਼ਿਲਕਾ)** : ਮੈਂ ਸਰਦਾਰ ਦਿਲਬਾਗ ਸਿੰਘ ਡਾਲੇਕੇ ਜੀ ਨੂੰ ਸਪੀਕਰ ਚੁਣੇ ਜਾਣ ਤੇ ਬਹੁਤ ਬਹੁਤ ਵਧਾਈ ਦਿੰਦਾ ਹਾਂ ਅਤੇ ਆਸ ਰੱਖਦਾ ਹਾਂ ਕਿ ਡਾਲੇਕੇ ਸਾਹਿਬ ਜੀ ਸਾਰੀਆਂ ਆਪੋਜ਼ੀਸ਼ਨ ਪਾਰਟੀਆਂ ਨੂੰ ਨਾਲ ਲੈ ਕੇ ਚਲਣਗੇ ਅਤੇ ਇਸ ਹਾਊਸ ਨੂੰ ਸੁਚਾਰੂ ਰੂਪ ਨਾਲ ਚਲਾਉਣਗੇ । ਧੰਨਵਾਦ ।

**Shri Madan Mohan Mittal** : Before the House is adjourned, I want to take up one point.

**ਸ੍ਰੀ ਸਪੀਕਰ (ਸਰਦਾਰ ਦਿਲਬਾਗ ਸਿੰਘ ਡਾਲੇਕੇ)** : ਮੈ ਇਸ ਹਾਊਸ ਦਾ ਬਹੁਤ ਬਹੁਤ ਧੰਨਵਾਦੀ ਹਾਂ ਜਿਸ ਨੇ ਮੈਨੂੰ ਸਰਬਸੰਮਤੀ ਦੇ ਨਾਲ ਸਪੀਕਰ ਚੁਣਿਆ ਹੈ ਅਤੇ ਖਾਸ ਤੌਰ ਤੇ ਮੈਂ ਇਸ ਹਾਊਸ ਦੀ ਲੀਡਰ ਸ੍ਰੀਮਤੀ ਰਾਜਿੰਦਰ ਕੌਰ ਭੱਠਲ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਸਮਾਂ ਮੁੱਕਣ ਤੋਂ ਪਹਿਲਾਂ ਪਹਿਲਾਂ ਮੈਂ ਵੀ ਸਪੀਕਰ ਬਣ ਕੇ ਆਪਣੇ ਹਲਕੇ ਦੇ ਵਿਚ ਮੂੰਹ ਵਿਖਾਉਣ ਜੋਗਾ ਹੋ ਗਿਆ ਹਾਂ (ਹਾਸਾ) ਵੈਸੇ ਸਾਰੇ ਹਾਊਸ ਦੇ ਮੈਂਬਰ ਅਤੇ ਆਪੋਜੀਸ਼ਨ ਪਾਰਟੀਆਂ ਮੇਰੇ ਨਾਲ ਪਿਆਰ ਕਰਦੀਆਂ ਹਨ ਅਤੇ ਮੈਂ ਆਸ ਕਰਦਾ ਹਾਂ ਕਿ ਬਾਕੀ ਰਹਿੰਦੇ ਇੱਕ ਦਿਨ ਦਾ ਸੈਸ਼ਨ ਵੀ ਆਪਸੀ ਪਿਆਰ ਅਤੇ ਮਿਲਵਰਤਣ ਨਾਲ ਨਿਕਲ ਜਾਏਗਾ । ਮੈ ਵੀ ਆਪ ਸਾਰਿਆਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਮੈਂ ਸਾਰਿਆਂ ਨੂੰ ਚੰਗੀ ਤਰ੍ਹਾਂ ਕੋਆਪਰੇਟ ਕਰਾਂਗਾ ਅਤੇ ਜਿਸ ਤਰ੍ਹਾਂ ਤੁਸੀਂ ਸਾਰਿਆਂ ਨੇ ਮੇਰੇ ਉਤੇ ਭਰੋਸਾ ਕਰਕੇ ਇਸ ਕੁਰਸੀ ਤੇ ਬਿਠਾਇਆ ਹੈ ਉਸ ਤੇ ਪੂਰਾ ਉਤਰਾਂਗਾ ਅਤੇ ਇਸ ਕੁਰਸੀ ਦੀ ਆਨ ਅਤੇ ਸ਼ਾਨ ਨੂੰ ਬਰਕਰਾਰ ਰੱਖਾਂਗਾ । ਜੇਕਰ ਕਿਸੇ ਵਿਅਕਤੀ ਦੇ ਸਿਰ ਕੋਈ ਜ਼ਿੰਮੇਵਾਰੀ ਨਾ ਹੋਵੇ ਤਾਂ ਫਿਰ ਉਹ ਜਿੱਧਰ ਮਰਜੀ ਤੁਰਿਆ ਫਿਰੇ ਪਰ ਜਦੋਂ ਕਿਸੇ ਜ਼ਿੰਮੇਵਾਰੀ/ਕੁਰਸੀ ਤੇ ਬੈਠਿਆ ਹੋਵੇ ਤੇ ਉਸ ਨੂੰ ਫਿਰ ਉਹੀ ਬੰਦਾ ਨਹੀਂ ਸਮਝਣਾ ਚਾਹੀਦਾ । ਭਾਵੇਂ ਮੇਰੇ ਇਸ ਕੁਰਸੀ ਤੇ ਬੈਠਣ ਕਾਰਨ ਮੈਨੂੰ ਦਿਲਬਾਗ ਸਿੰਘ ਡਾਲੇਕੇ ਨਹੀਂ ਸਮਝਣਾ ਚਾਹੀਦਾ, ਬਲਕਿ ਸਪੀਕਰ ਸਮਝਣਾ ਚਾਹੀਦਾ ਹੈ । ਇਸ ਸਪੀਕਰ ਦੀ ਕੁਰਸੀ ਦੀ ਸ਼ਾਨ ਨੂੰ ਬਰਕਰਾਰ ਰੱਖਣ ਬਾਰੇ ਮੈ ਪੂਰਾ ਯਕੀਨ ਦਿਵਾਉਂਦਾ ਹਾਂ ਤੇ ਇਸ ਵਿੱਚ ਕੋਈ ਢਿੱਲ ਨਹੀਂ ਆਉਣ ਦਿੱਤੀ ਜਾਵੇਗੀ । ਅੰਤ ਵਿਚ ਮੈਂ ਸਾਰੇ ਹਾਊਸ ਦੀਆਂ ਵਿਰੋਧੀ ਪਾਰਟੀਆਂ

[ਸ੍ਰੀ ਸਪੀਕਰ]

ਦੇ ਆਗੂਆਂ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਅਤੇ ਆਪਣੀ ਪਾਰਟੀ ਅਤੇ ਸਰਦਾਰ ਸੰਤੋਖ ਸਿੰਘ ਰੰਧਾਵਾ ਜੀ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਜੋ ਅੱਜ ਪੇਪਰ ਲੇਡ ਹੋਇਆ ਹੈ ਉਸ ਦੇ ਵਿੱਚ ਆਈਟਮ ਨੰਬਰ 1 ਜੋ ਆਰਡੀਨੈਂਸ ਹੈ ਪੰਜਾਬ ਲੋਕਪਾਲ ਰਿਪੀਲ ਆਰਡੀਨੈਸ, 1996 ਅਤੇ ਪੰਜਾਬ ਲੋਕਪਾਲ ਆਰਡੀਨੈਂਸ, 1996 ਜੋ ਇਹ ਦੋਨੋਂ ਬਿੱਲ ਹਨ ਇਨ੍ਹਾਂ ਦੋਨੋਂ ਬਿੱਲਾਂ ਦੀਆਂ ਕਾਪੀਆਂ ਹਾਲੇ ਤੱਕ ਸਰਕੁਲੇਟ ਨਹੀਂ ਕੀਤੀਆਂ ਗਈਆਂ ਜਦਕਿ ਰੂਲਜ਼ ਦੇ ਮੁਤਾਬਕ ਇਹ ਕਾਪੀਆਂ ਸਰਕੁਲੇਟ ਹੋਣੀਆਂ ਚਾਹੀਦੀਆਂ ਹਨ । ਅਸੀਂ ਵੰਡਣ ਵਾਲੇ ਵਾਚ ਐਂਡ ਵਾਰਡ ਅਫਸਰਾਂ ਨੂੰ ਪੁੱਛਿਆ ਤਾਂ ਉਨ੍ਹਾਂ ਨੇ ਕਿਹਾ ਕਿ ਇਹ ਤਾਂ ਹਾਲੇ ਪਰੈਸ ਵਿੱਚ ਹਨ । ਇਹ ਟੈਕਨੀਕਲ ਯੂਨੀਵਰਸਿਟੀ ਦੀ ਕਾਪੀ ਤਾਂ ਮੇਰੇ ਕੋਲ ਪਹੁੰਚ ਗਈ ਹੈ । ਪਰ ਇਹ ਦੂਜੀਆਂ ਨਹੀਂ ਮਿਲੀਆਂ Before it is laid on the Table, the copies must be supplied to all the Members.

**ਸ੍ਰੀ ਸਪੀਕਰ :** ਠੀਕ ਹੈ, ਮਿੱਤਲ ਸਾਹਿਬ, ਅੱਗੇ ਵਾਸਤੇ ਇਸ ਤਰ੍ਹਾਂ ਹੀ ਹੋਵੇਗਾ ।

**Mr. Speaker** : The House stands adjourned till 9.00 A.M. on Tuesday, the 24th December, 1996.

*5.09 P.M. *(The Sabha then **adjourned*** till 9.00 A.M. on Tuesday the 24th December, 1996).*

16452 PVS Govt. Press, U.T., Chd.

# Punjab Vidhan Sabha Debates

*24th December*, 1996

**Vol. XIII—No. 2**

OFFICIAL REPORT

## CONTENTS

*Tuesday, the 24th December*, 1996



Punjab Vidhan Sabha Secretariat, Chandigarh.

**Price ; Rs.**

# PUNJAB VIDHAN SABHA

*Tuesday, the 24th Decemeer, 1996*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 9.00 A.M. Mr. Speaker (Sardar Dilbagh Singh Daleke) in the Chair.*

---

## STARRED QUESTIONS AND ANSWERS

ਨਿਸ਼ਾਨ ਵਾਲਾ ਪ੍ਰਸ਼ਨ ਨੰ: 3411*

**ਸ੍ਰੀ ਸਪੀਕਰ :** ਇਸ ਸਵਾਲ ਦੀ ਐਕਸਟੇਨਸ਼ਨ ਮੰਗੀ ਗਈ ਹੈ ।

ਮ੍ਰਿਤਕ ਮਜ਼ਦੂਰਾਂ ਦੇ ਆਸਰਿਤਾਂ ਨੂੰ ਵਿੱਤੀ ਸਹਾਇਤਾ

*3405. **ਕਾਮਰੇਡ ਤਰਸੇਮ ਜੋਧਾਂ :** ਕੀ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਜਨਵਰੀ, 1996 ਤੋਂ 31 ਅਗੱਸਤ 1996 ਤੱਕ ਦੇ ਸਮੇਂ ਦੌਰਾਨ ਰਾਜ ਦੇ ਵੱਖ-ਵੱਖ ਜ਼ਿਲ੍ਹਿਆਂ ਵਿਚ ਖੂਹ ਪੁੱਟਦੇ ਸਮੇਂ ਮਰੇ ਮਜ਼ਦੂਰਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਮਰੇ ਮਜ਼ਦੂਰਾਂ ਦੇ ਆਸਰਿਤਾਂ ਨੂੰ ਸਰਕਾਰ ਦੁਆਰਾ ਕੋਈ ਵਿੱਤੀ ਸਹਾਇਤਾ ਦਿੱਤੀ ਗਈ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਤਰ੍ਹਾਂ ਵੰਡੀ ਗਈ ਰਕਮ ਦੇ ਜ਼ਿਲ੍ਹਾਵਾਰ ਵੇਰਵੇ ਕੀ ਹਨ?

---

*For Starred Question No. 3411 and reply thereto, please see Appendix II to this Debate.

ਸਰਦਾਰ ਮਹਿੰਦਰ ਸਿੰਘ ਗਿੱਲ (ਖੇਤੀਬਾੜੀ ਮੰਤਰੀ) : (ੳ)

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਜਨਵਰੀ, 1996 ਤੋਂ 31 ਅਗਸਤ, 1996 ਤੱਕ ਜ਼ਿਲ੍ਹਾ-ਵਾਈਜ਼ ਖੂਹ ਪੁੱਟਦੇ ਹੋਏ ਹੋਈਆਂ ਮੌਤਾਂ ਦੀ ਗਿਣਤੀ। |
|---|---|---|---|
| 1 | ਫਿਰੋਜ਼ਪੁਰ | ... | 3 |
| 2 | ਮੋਗਾ | ... | 3 |
| 3 | ਲੁਧਿਆਣਾ | ... | 4 |
| 4 | ਕਪੂਰਥਲਾ | ... | 1 |
| 5 | ਅੰਮ੍ਰਿਤਸਰ | ... | 1 |
| 6 | ਜਲੰਧਰ | ... | 3 |
| 7 | ਪਟਿਆਲਾ | ... | 4 |
| 8 | ਸੰਗਰੂਰ | ... | 8 |
| 9 | ਮਾਨਸਾ | ... | 3 |

(ਅ) ਪੈਰ੍ਹਾ 'ੲ' ਵਿਚ ਦਰਜ ਮਜ਼ਦੂਰਾਂ ਦੇ ਵਾਰਸਾਂ ਨੂੰ ਮਾਰਕਿਟ ਕਮੇਟੀਆਂ ਵਲੋਂ ਦਿੱਤੀ ਗਈ ਵਿੱਤੀ ਸਹਾਇਤਾ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਾਰਕਿਟ ਕਮੇਟੀ ਵੱਲੋਂ ਖੂਹ ਡੂੰਘਾ ਕਰਦੇ ਸਮੇਂ ਹੋਈਆਂ ਮੌਤਾਂ ਦੇ ਕੇਸਾਂ ਵਿੱਚ ਮਜ਼ਦੂਰਾਂ ਦੇ ਵਾਰਸਾਂ ਨੂੰ ਦਿੱਤੀ ਗਈ ਵਿੱਤੀ ਸਹਾਇਤਾ ਦਾ ਵੇਰਵਾ ਰੁਪਏ 30,000 ਪ੍ਰਤੀ ਵਿਅਕਤੀ |
|---|---|---|
| 1 | ਫਿਰੋਜ਼ਪੁਰ | ਰੁ : 30,000 |
| 2 | ਲੁਧਿਆਣਾ | ਰੁ : 90,000 |
| 3 | ਜਲੰਧਰ | ਰੁ : 30,000 |
| 4 | ਮਾਨਸਾ | ਰੁ : 33,000 |

**ਕਾਮਰੇਡ ਤਰਸੇਮ ਜੋਧਾਂ**: ਸਪਲੀਮੈਂਟਰੀ ਸਰ। ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਖੂਹ ਪੁੱਟਦੇ ਸਮੇਂ ਜਿਨ੍ਹਾਂ ਦੀਆਂ ਮੌਤਾਂ ਹੁੰਦੀਆਂ ਹਨ, ਉਨ੍ਹਾਂ ਨੂੰ 30 ਹਜ਼ਾਰ ਰੁਪਏ ਪ੍ਰਤੀ ਵਿਅਕਤੀ ਮੁਆਵਜ਼ਾ ਦਿੱਤਾ ਜਾਂਦਾ ਹੈ। ਪਰ ਇਹ ਜੋ ਪੈਸਾ ਦਿੱਤਾ ਜਾਂਦਾ ਹੈ, ਇਹ ਬਹੁਤ ਘੱਟ ਹੈ। ਲੁਧਿਆਣੇ ਜ਼ਿਲ੍ਹੇ ਵਿੱਚ ਖੂਹ ਪੁੱਟਦੇ ਸਮੇਂ ਮਾਰੇ ਗਏ ਵਿਅਕਤੀਆਂ ਦੀ ਗਿਣਤੀ 6 ਹੈ ਅਤੇ ਉਨ੍ਹਾਂ ਨੂੰ 1 ਲੱਖ 20 ਹਜ਼ਾਰ ਰੁਪਿਆ ਦੇਣਾ ਬਣਦਾ ਹੈ ਪਰ ਉਨ੍ਹਾਂ ਨੂੰ ਸਿਰਫ 90 ਹਜ਼ਾਰ ਰੁਪਿਆ ਹੀ ਦਿੱਤਾ ਗਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣੇ ਜ਼ਿਲ੍ਹੇ ਵਿੱਚ ਕਿਹੜੇ ਕਿਹੜੇ ਵਿਅਕਤੀਆਂ ਦੀ ਮੌਤ ਹੋਈ, ਕਿਸ ਕਿਸ ਨੂੰ ਪੈਸਾ ਦਿੱਤਾ ਗਿਆ ਅਤੇ ਕਿਨ੍ਹਾਂ ਕਿਨ੍ਹਾਂ ਨੂੰ ਹਾਲੇ ਪੈਸਾ ਦੇਣਾ ਰਹਿੰਦਾ ਹੈ?

**ਮੰਤਰੀ**: ਕੁੱਲ 30 ਮੌਤਾਂ ਹੋਈਆਂ ਸਨ ਜਿਨ੍ਹਾਂ ਵਿਚੋਂ 6 ਨੂੰ ਪੈਸੇ ਦੇ ਦਿੱਤੇ ਗਏ ਹਨ ਬਾਕੀਆਂ ਦੇ ਕੇਸ ਅੰਡਰ ਪ੍ਰਾਸੈਸ ਹਨ। ਮੈਂ ਜ਼ਰੂਰੀ ਹਦਾਇਤਾਂ ਕੀਤੀਆਂ ਹਨ ਅਤੇ ਮੰਡੀ ਬੋਰਡ ਨੂੰ ਜਲਦੀ ਤੋਂ ਜਲਦੀ ਉਨ੍ਹਾਂ ਨੂੰ ਪੈਸਾ ਦੇਣ ਲਈ ਕਿਹਾ ਗਿਆ ਹੈ।

**ਕਾਮਰੇਡ ਤਰਸੇਮ ਜੋਧਾਂ**: ਸਪਲੀਮੈਂਟਰੀ ਸਰ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣੇ ਜ਼ਿਲ੍ਹੇ ਵਿੱਚ ਜਿਨ੍ਹਾਂ ਨੂੰ ਪੈਸੇ ਦਿੱਤੇ ਗਏ ਉਨ੍ਹਾਂ ਦੇ ਨਾਂ ਕੀ ਹਨ ਨਾਲ ਹੀ ਲੁਧਿਆਣੇ ਵਿੱਚ ਗਣੇਸ਼ ਨਗਰ ਮੁਹੱਲਾ ਜੋ ਹੈ, ਉਥੇ 3 ਵਿਅਕਤੀ ਖੂਹ ਪੁੱਟਦੇ ਸਮੇਂ ਮਾਰੇ ਗਏ ਸਨ, ਕੀ ਉਨ੍ਹਾਂ ਦਾ ਵੀ ਇਸ ਲਿਸਟ ਵਿੱਚ ਨਾਂ ਹੈ ?

**ਮੰਤਰੀ** : ਇਹ ਇਸ ਵਿੱਚ ਨਹੀਂ ਆਉਂਦਾ। ਇਹ ਵੱਖਰਾ ਸਵਾਲ ਕਰ ਦੇਣ। ਮੈਂ ਪੜਤਾਲ ਕਰਵਾ ਦਿਆਂਗਾ।

**ਕਾਮਰੇਡ ਤਰਸੇਮ ਜੋਧਾਂ** : ਮੇਰਾ ਸਵਾਲ ਸਪੱਸ਼ਟ ਹੈ। ਮੈਂ ਪੁੱਛਿਆ ਸੀ ਕਿ ਕਿੰਨੇ ਵਿਅਕਤੀਆਂ ਦੀ ਮੌਤ ਹੋਈ ਅਤੇ ਕਿੰਨਿਆਂ ਨੂੰ ਮੁਆਵਜ਼ਾ ਦਿੱਤਾ ਗਿਆ। ਮੰਤਰੀ ਜੀ ਨੇ ਲਿਸਟ ਵਿੱਚ ਜਵਾਬ ਦਿੱਤਾ ਹੈ ਕਿ ਲੁਧਿਆਣੇ ਵਿੱਚ 4 ਵਿਅਕਤੀ ਮਾਰੇ ਗਏ ਅਤੇ ਉਨ੍ਹਾਂ ਨੂੰ 90 ਹਜ਼ਾਰ ਰੁਪਿਆ ਦਿੱਤਾ ਗਿਆ। ਮੇਰੀ ਸਪਲੀਮੈਂਟਰੀ ਇਹ ਸੀ ਕਿ ਲੁਧਿਆਣੇ ਦੇ ਗਣੇਸ਼ ਨਗਰ ਮੁਹੱਲੇ ਵਿੱਚ 3 ਵਿਅਕਤੀ ਇਸ ਨਾਲ ਰਿਲੇਟਿਡ ਹਨ। ਕੀ ਉਨ੍ਹਾਂ ਵਿਅਕਤੀਆਂ ਦੇ ਨਾਂ ਇਸ ਲਿਸਟ ਵਿੱਚ ਸ਼ਾਮਲ ਹਨ ?

**ਮੰਤਰੀ**: ਗਣੇਸ਼ ਨਗਰ ਖੇਤੀ ਦਾ ਇਲਾਕਾ ਹੈ। ਇਹ ਕਿਸਾਨਾਂ ਦਾ ਇਲਾਕਾ ਹੈ। ਮੈਂ ਇਸ ਬਾਰੇ ਪੜਤਾਲ ਕਰਵਾ ਦਿਆਂਗਾ। ਇਸ ਇਲਾਕੇ ਵਿੱਚ ਕਿਸਾਨਾਂ ਦੀ ਖੇਤੀ ਕਰਦਿਆਂ ਦੀ ਮੌਤ ਹੋਈ ਸੀ। ਇਸ ਬਾਰੇ ਮੈਂ ਵੱਖਰੇ ਤੌਰ ਤੇ ਪਤਾ ਕਰ ਲਾਵਾਂਗਾ।

**ਸ੍ਰੀ ਸਪੀਕਰ** : ਅਗਲਾ ਸਵਾਲ।

ਨਿਸ਼ਾਨ ਵਾਲਾ ਪ੍ਰਸ਼ਨ ਨੰ: 3406*

**ਸ੍ਰੀ ਸਪੀਕਰ:** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ।

ਅਧਿਕ ਫੀਸ ਵਸੂਲ ਕਰਨਾ

*3410. **ਸ੍ਰੀਮਤੀ ਵਿਮਲਾ ਡਾਂਗ:** ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਾਲ 1996 ਵਿਚ ਸਰਕਾਰ ਨੂੰ ਕਿਸੇ ਵਿਧਾਇਕ ਤੋਂ ਰਾਜ ਦੇ ਕਿਸੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਵਿਚ ਵਿਦਿਆਰਥੀਆਂ ਤੋਂ ਵੱਧ ਫੀਸ ਲੈਣ ਸਬੰਧੀ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਨ੍ਹਾਂ ਸ਼ਿਕਾਇਤਾਂ ਤੇ ਕੋਈ ਕਾਰਵਾਈ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਵੇਰਵੇ ਕੀ ਹਨ?

**ਸਰਦਾਰ ਲਖਮੀਰ ਸਿੰਘ ਰੰਧਾਵਾ:** (ੳ) ਜੀ ਹਾਂ। ਸ੍ਰੀਮਤੀ ਵਿਮਲਾ ਡਾਂਗ, ਐਮ.ਐਲ.ਏ. ਵਲੋਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਨਵਾਂ ਕੋਟ (ਅੰਮ੍ਰਿਤਸਰ) ਵੱਲੋਂ ਵਾਧੂ ਫੀਸ ਲੈਣ ਬਾਰੇ ਸ਼ਿਕਾਇਤ ਪ੍ਰਾਪਤ ਹੋਈ ਹੈ।

(ਅ) ਜ਼ਿਲ੍ਹਾ ਸਿੱਖਿਆ ਅਫਸਰ (ਸ) ਅੰਮ੍ਰਿਤਸਰ ਨੂੰ ਇਸ ਬਾਰੇ ਪੜਤਾਲ ਕਰਨ ਲਈ ਲਿਖਿਆ ਗਿਆ ਹੈ। ਸ੍ਰੀਮਤੀ ਵਿਮਲਾ ਡਾਂਗ, ਐਮ.ਐਲ.ਏ ਨੂੰ ਅਸਲ ਸਹਿ-ਪੱਤਰ ਭੇਜਣ ਲਈ ਬੇਨਤੀ ਕੀਤੀ ਗਈ ਹੈ ਤਾਂ ਕਿ ਸ਼ਿਕਾਇਤ ਨੂੰ ਪੜਤਾਲ ਨਾਲ ਜੋੜਿਆ ਜਾ ਸਕੇ।

**ਸ੍ਰੀਮਤੀ ਵਿਮਲਾ ਡਾਂਗ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਇਹ ਕੇਸ ਬਹੁਤ ਪੁਰਾਣਾ ਹੈ ਅਤੇ ਇਸ ਨੂੰ 2-3 ਮਹੀਨੇ ਹੋ ਗਏ ਹਨ। ਇਥੇ ਇਹ ਐਲਾਨ ਕੀਤਾ ਗਿਆ ਸੀ ਕਿ ਲੜਕੀਆਂ ਦੀ ਐਜੂਕੇਸ਼ਨ ਫਰੀ ਕੀਤੀ ਜਾਵੇਗੀ ਪਰ ਇਸ ਦੇ ਬਾਵਜੂਦ ਇਸ ਸਕੂਲ ਵਿਚ ਲੜਕੀਆਂ ਕੋਲੋਂ ਪੈਸੇ ਚਾਰਜ ਕੀਤੇ ਗਏ ਹਨ ਜਦ ਕਿ ਮੈਂ ਇਸ ਸਬੰਧ ਵਿਚ ਸਾਰੇ ਅਨੈਕਸਚਰ ਵੀ ਭੇਜ ਦਿੱਤੇ ਹਨ। ਕੀ ਮੰਤਰੀ ਸਾਹਿਬ, ਇਸ ਸਬੰਧ ਵਿਚ ਜਲਦੀ ਤੋਂ ਜਲਦੀ ਇਨਕੁਆਇਰੀ ਕਰਵਾ ਲੈਣਗੇ?

**ਮੰਤਰੀ:** ਸਪੀਕਰ ਸਾਹਿਬ, ਇਸ ਬਾਰੇ ਛੇਤੀ ਹੀ ਇਨਕੁਆਇਰੀ ਕਰਵਾ ਲਈ ਜਾਵੇਗੀ ਅਤੇ ਉਸ ਆਧਾਰ ਤੇ ਐਕਸ਼ਨ ਲਿਆ ਜਾਵੇਗਾ।

**Mr. Speaker:** Questions are over.

*For Starred Question No. 3406 and reply thereto, please see Appendix I to this Debate.

## UNSTARRED QUESTIONS AND ANSWERS

### ਦਸਵੀਂ ਦੇ ਇਮਤਿਹਾਨ ਵਿਚ ਬੈਠੇ ਵਿਦਿਆਰਥੀਆਂ ਦੀ ਗਿਣਤੀ

675. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲਾਂ 1994-95 ਅਤੇ 1995-96 ਦੇ ਦੌਰਾਨ ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਲਏ ਗਏ ਦਸਵੀਂ ਦੇ ਇਮਤਿਹਾਨ ਵਿਚ ਕ੍ਰਮਵਾਰ ਅੰਗਰੇਜ਼ੀ, ਹਿੰਦੀ ਅਤੇ ਪੰਜਾਬੀ ਮਾਧਿਅਮ ਵਿਚ ਬੈਠੇ ਵਿਦਿਆਰਥੀਆਂ (ਲੜਕੇ ਅਤੇ ਲੜਕੀਆਂ) ਦੀ ਸਾਲ-ਵਾਰ ਗਿਣਤੀ ਕਿੰਨੀ-ਕਿੰਨੀ ਹੈ ;

(ਅ) ਸਾਲ 1997 ਦੇ ਦੌਰਾਨ ਲਏ ਜਾਣ ਵਾਲੇ ਦਸਵੀਂ ਦੇ ਇਮਤਿਹਾਨ ਲਈ ਪੰਜਾਬ ਸਕੂਲ ਸਿੱਖਿਆ ਬੋਰਡ ਪਾਸ ਹੁਣ ਤਕ ਕ੍ਰਮਵਾਰ ਲੜਕੇ ਅਤੇ ਲੜਕੀਆਂ ਵਲੋਂ ਮਾਧਿਅਮ-ਵਾਰ ਕਿੰਨੇ ਦਾਖਲਾ ਫਾਰਮ ਪ੍ਰਾਪਤ ਹੋਏ ਹਨ?

ਸਰਦਾਰ ਲਖਮੀਰ ਸਿੰਘ ਰੰਧਾਵਾ : (ੳ) ਸਾਲ 1995 ਦੌਰਾਨ ਕੁੱਲ 287600 ਵਿਦਿ-ਆਰਥੀਆਂ ਨੇ ਦਸਵੀਂ ਦੀ ਪ੍ਰੀਖਿਆ ਦਿੱਤੀ ਜਿਨ੍ਹਾਂ ਦੀ ਡਿਟੇਲ ਹੇਠ ਅਨੁਸਾਰ ਹੈ:—

| | | ਸਾਲ 1994-95 |
|---|---|---|
| ਅੰਗਰੇਜ਼ੀ | ... | 225948 |
| ਹਿੰਦੀ | ... | 35209 |
| ਪੰਜਾਬੀ | ... | 26443 |

ਸਾਲ 1996 ਦੌਰਾਨ ਕੁੱਲ 273879 ਵਿਦਿਆਰਥੀਆਂ ਨੇ ਦਸਵੀਂ ਦੀ ਪ੍ਰੀਖਿਆ ਦਿੱਤੀ ਜਿਨ੍ਹਾਂ ਦੀ ਡਿਟੇਲ ਹੇਠ ਅਨੁਸਾਰ ਹੈ :—

| | | ਸਾਲ 1995-96 |
|---|---|---|
| ਅੰਗਰੇਜ਼ੀ | ... | 24190 |
| ਹਿੰਦੀ | ... | 38419 |
| ਪੰਜਾਬੀ | ... | 211270 |

(ਅ) ਸਾਲ 1997 ਲਈ ਦਾਖਲਾ ਫਾਰਮ ਅਜੇ ਪ੍ਰਾਪਤ ਨਹੀਂ ਹੋਏ ਹਨ।

ਬਿਨਾਂ ਨਿਸ਼ਾਨ ਪ੍ਰਸ਼ਨ ਨੰ: 676*

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ)

---

ਬਿਨਾਂ ਨਿਸ਼ਾਨ ਪ੍ਰਸ਼ਨ ਨੰ: 677

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ)

ਪੰਜਾਬ ਸਰਕਾਰ

ਸਹਾਇਤਾ ਤੇ ਮੁੜ ਸਥਾਪਨ ਵਿਭਾਗ

ਵਿਸ਼ਾ :– ਵਿਧਾਨ ਸਭਾ ਬਿਨਾਂ ਤਾਰਾ-ਚਿੰਨ ਅੰਕਿਤ ਪ੍ਰਸ਼ਨ ਨੰਬਰ 677 ਦਾ ਅੰਤਰਿਮ ਉੱਤਰ ਭੇਜਣ ਬਾਰੇ ।

ਬਿਨਾਂ ਤਾਰਾ-ਚਿੰਨ ਅੰਕਿਤ ਪ੍ਰਸ਼ਨਾਂ ਦੀ ਸੂਚੀ ਮਿਤੀ 24-12-1996 ਵਿੱਚ ਦਰਜ ਵਿਧਾਨ ਸਭਾ ਪ੍ਰਸ਼ਨ ਨੰਬਰ 677 ਜੋ ਸ਼੍ਰੀਮਤੀ ਵਿਮਲਾ ਡਾਂਗ, ਵਿਧਾਨਕਾਰ, ਦੇ ਨਾਂ ਹੈ, ਦਾ ਉਤਰ ਤਿਆਰ ਨਹੀਂ ਹੈ ।

2. ਇਸ ਨਾਲ ਸਬੰਧਤ ਸੂਚਨਾ ਖੇਤਰੀ ਅਮਲੇ ਤੋਂ ਇਕੱਤਰ ਕਰ ਲੈਣ ਉਪਰੰਤ ਤੁਰੰਤ ਉੱਤਰ ਭੇਜ ਦਿੱਤਾ ਜਾਵੇਗਾ ।

(ਸਹੀ) . . .,

ਮੁੱਖ ਮੰਤਰੀ, ਪੰਜਾਬ ।

ਸੇਵਾ ਵਿਖੇ

ਸਕੱਤਰ

ਪੰਜਾਬ ਵਿਧਾਨ ਸਭਾ,

ਚੰਡੀਗੜ੍ਹ ।

ਅ. ਵਿ. ਪ. ਨੰ : 8/335/95-ਰਰ-2, ਮਿਤੀ, ਚੰਡੀਗੜ੍ਹ 23-12-96.

---

*For Starred Question No. 676 and reply thereto, please see Appendix-II to this Debate.

ਬਿਨਾਂ ਨਿਸ਼ਾਨ ਪ੍ਰਸ਼ਨ ਨੰ: 678*

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ)

---

ਬਿਨਾਂ ਨਿਸ਼ਾਨ ਪ੍ਰਸ਼ਨ ਨੰ: 679**

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

*For Unstarred Question No. 678 and reply thereto, please see Appendix III to this Debate.

**For Unstarred Question No. 679 and reply thereto, please see Appendix II to this Debate.

श्रीमती लक्ष्मी कांता चावला : स्पीकर साहिब, मैं आप के द्वारा सरकार का ध्यान पंजाब की एक जलंत समस्या की ओर दिलाना चाहती हूं। जिन्होंने पंजाब में आतंकवाद के दौरान काम करते हुये अपनी दुर्दशा भी करवाई और आतंकवाद के खिलाफ लड़ाई भी की, वे लोग आज जेलों में बंद पड़े हैं और उन का कोई ध्यान नहीं रखा जा रहा। मेरा निवेदन है कि यहां गुरकीरत सिंह के लिये तो अलग बूड़ैल जेल में इंतजाम हो सकता है पर जिन्होंने शान्ति के लिये अपनी जानें खतरे में डालीं, उन को लावारिस क्यों छोड़ रखा है। उन को अपने मुकदमें खुद लड़ने पड़ते हैं और सरकार उन की ओर ध्यान नहीं दे रही। मेरा निवेदन है कि अगर सरकार लोक पाल जैसे बिल को रीपील कर सकती है तो क्या उन के लिये कोई अलग कानून नहीं बना सकती ?

ਸ੍ਰੀ ਸਪੀਕਰ : ਮੁੱਖ ਮੰਤਰੀ ਸਾਹਿਬ, ਤੁਸੀਂ ਇਨ੍ਹਾਂ ਦੀ ਤਸੱਲੀ ਕਰਵਾ ਦਿਓ ।

ਮੁੱਖ ਮੰਤਰੀ : ਸਪੀਕਰ ਸਾਹਿਬ, ਅਗਰ ਤੁਹਾਡਾ ਹੁਕਮ ਹੈ ਤਾਂ ਮੈਂ ਦੱਸ ਦਿੰਦੀ ਹਾਂ । ਪੰਜਾਬ ਵਿਚ ਆਤੰਕਵਾਦ ਦੇ ਦੌਰਾਨ ਜਿਨ੍ਹਾਂ ਨੇ ਇਸ ਦੇ ਖਿਲਾਫ਼ ਲੜਾਈ ਲੜੀ, ਸਾਨੂੰ ਉਨ੍ਹਾਂ ਦੇ ਨਾਲ ਪੂਰੀ ਹਮਦਰਦੀ ਹੈ । ਇਸ ਸਬੰਧ ਵਿਚ ਅਸੀਂ ਇਕ ਮੀਟਿੰਗ ਵਿਚ ਫੈਸਲਾ ਵੀ ਲਿਆ ਹੈ । ਸਿਰਫ਼ ਲਿਪ ਸਿੰਪਥੀ ਹੀ ਨਹੀਂ ਬਲਕਿ ਸਾਨੂੰ ਉਨ੍ਹਾਂ ਨਾਲ ਦਿਲੋਂ ਹਮਦਰਦੀ ਹੈ ਅਤੇ ਅਸੀਂ ਫੈਸਲਾ ਕੀਤਾ ਹੈ ਕਿ ਜਿਹੜੇ ਪੁਲਿਸ ਕਰਮਚਾਰੀ ਉਸ ਸਮੇਂ ਵਿਚ ਪੰਜਾਬ ਦੀ ਖਾਤਰ ਲੜੇ ਜਾਂ ਜਿਹੜਾ ਉਨ੍ਹਾਂ ਦਾ ਨੁਕਸਾਨ ਹੋਇਆ ਹੈ, ਉਸ ਬਾਰੇ ਉਨ੍ਹਾਂ ਦਾ ਸਰਕਾਰ ਪੂਰਾ ਧਿਆਨ ਕਰੇਗੀ । ਕੋਰਟ ਤੋਂ ਬਾਹਰ ਰਹਿ ਕੇ ਜੋ ਵੀ ਹੋ ਸਕੇਗੀ, ਉਨ੍ਹਾਂ ਦੀ ਮਦਦ ਕੀਤੀ ਜਾਵੇਗੀ । ਕੋਰਟ ਦਾ ਤਾਂ ਜੋ ਫੈਸਲਾ ਹੋਣਾ ਹੈ, ਉਸ ਅੱਗੇ ਅਸੀਂ ਸਿਰ ਝੁਕਾਉਂਦੇ ਹਾਂ । ਜਿਹੜੀ ਭੈਣ ਕਾਂਤਾ ਜੀ ਨੇ ਇਕ ਗੈਸਟ ਹਾਊਸ ਦੀ ਗੱਲ ਕੀਤੀ ਹੈ, ਇਹ ਇਕ ਨਹੀਂ ਤਿੰਨ ਹੋਰ ਵੀ ਪੁਲਿਸ ਅਫ਼ਸਰ ਹਨ ਜਿਨ੍ਹਾਂ ਦੇ ਲਈ ਗੈਸਟ ਹਾਊਸ ਵਿਚ ਜੇਲ੍ਹ ਦਾ ਇੰਤਜ਼ਾਮ ਕੀਤਾ ਗਿਆ ਹੈ । ਬਾਕੀ ਔਰ ਜਿਹੜੇ ਛੋਟੇ ਕਰਮਚਾਰੀ ਹਨ, ਉਨ੍ਹਾਂ ਵਾਸਤੇ ਵੀ ਅਸੀਂ ਕਿਹਾ ਹੈ ਕਿ ਉਨ੍ਹਾਂ ਨੂੰ ਕੋਈ ਮੁਸ਼ਕਲ ਨਾ ਹੋਵੇ ਅਤੇ ਉਨ੍ਹਾਂ ਲਈ ਪੁਲਿਸ ਲਾਇਨਾਂ ਦੇ ਅੰਦਰ ਹੀ ਜੇਲ੍ਹਾਂ ਦਾ ਇੰਤਜ਼ਾਮ ਕੀਤਾ ਹੈ । ਅਸੀਂ ਇਸ ਲਈ ਵਚਨਬੱਧ ਹਾਂ ਅਤੇ ਸੌ ਫੀਸਦੀ ਉਸ ਵਚਨ ਨੂੰ ਪੂਰਾ ਕਰਾਂਗੇ ।

ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਧੰਨਵਾਦ ਕਰਦੀ ਹਾਂ ਕਿ ਚੰਗੀ ਗੱਲ ਹੈ ਜੋ ਸਵੇਰ ਦਾ ਭੁੱਲਿਆ ਸ਼ਾਮ ਨੂੰ ਘਰ ਆ ਜਾਵੇ । (ਹਾਸਾ)

**ਸ੍ਰੀ ਸਤਨਾਮ ਸਿੰਘ ਕੈਂਥ :** ਸਪੀਕਰ ਸਾਹਿਬ, ਮੈਂ ਕੱਲ੍ਹ ਇੱਕ ਐਡਜਰਨਮੈਂਟ ਮੋਸ਼ਨ ਦਿੱਤੀ ਸੀ ਜਿਸ ਨੂੰ ਮੰਨਜ਼ੂਰ ਨਹੀਂ ਕੀਤਾ ਗਿਆ। ਪੰਜਾਬ ਦੀ ਸਰਕਾਰ ਵੱਲੋਂ ਪੰਜਾਬ ਦੇ ਲੋਕਾਂ ਲਈ ਇਕ ਪੈਕੇਜ ਦਾ ਐਲਾਨ ਕੀਤਾ ਗਿਆ ਹੈ ਪਰ ਜੇਕਰ ਉਸ ਪੈਕੇਜ ਦੇ ਪਹਿਲੂ ਤੇ ਜਾਇਆ ਜਾਵੇ ਅਤੇ ਇਸ ਨੂੰ ਚੌਹਾਂ ਕੋਣਿਆਂ ਤੋਂ ਵੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਪੰਜਾਬ ਦੇ ਦਲਿਤ ਲੋਕਾਂ ਦੇ ਨਾਲ ਇਕ ਤਰ੍ਹਾਂ ਨਾਲ ਸਰਕਾਰ ਵੱਲੋਂ ਧੋਖਾ ਕੀਤਾ ਗਿਆ ਹੈ। ਇਹ ਜਿਹੜਾ ਪੈਕੇਜ ਦਾ ਐਲਾਨ ਸਰਕਾਰ ਵਲੋਂ ਕੀਤਾ ਗਿਆ ਹੈ, ਇਹ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਕਿ ਫਲ ਦੇ ਵਿਚੋਂ ਰਸ ਕੱਢ ਕੇ ਉਸ ਦਾ ਛਿਲਕਾ ਪੰਜਾਬ ਦੇ ਲੋਕਾਂ ਦੇ ਮੂੰਹ ਤੇ ਮਾਰਿਆ ਜਾਵੇ। ਪੰਜਾਬ ਸਰਕਾਰ ਦੀ ਕਮਿੱਟਮੈਂਟ ਸੀ ਕਿ ਇਹ ਰਿਜ਼ਰਵੇਸ਼ਨ ਐਕਟ ਬਣਾਏਗੀ, ਮੰਡਲ ਕਮਿਸ਼ਨ ਦੀਆਂ ਸਿਫਾਰਸ਼ਾਂ ਪੂਰੀ ਤਰ੍ਹਾਂ ਲਾਗੂ ਕਰੇਗੀ ਔਰ ਰਿਜ਼ਰਵੇਸ਼ਨ ਦੇ ਐਕਟ ਰਾਹੀਂ ਜਿਹੜੀਆਂ ਨੌਕਰੀਆਂ ਦੇ ਵਿਚ ਬੈਕਲਾਗ ਹੈ, ਉਸ ਨੂੰ ਪੂਰਾ ਕਰੇਗੀ ਪਰ ਇਸ ਬਾਰੇ ਸਰਕਾਰ ਆਪਣੇ ਇਸ ਪੈਕੇਜ ਦੇ ਵਿਚ ਬਿਲਕੁਲ ਚੁੱਪ ਰਹੀ ਹੈ। ਇਸ ਬਾਰੇ ਸਰਕਾਰ ਦੀ ਕਲੀਅਰਕੱਟ ਪਾਲਿਸੀ ਲੋਕਾਂ ਦੇ ਸਾਹਮਣੇ ਆਉਣੀ ਚਾਹੀਦੀ ਸੀ। ਸਰਕਾਰ ਨੂੰ ਇਸ ਸਬੰਧ ਵਿਚ ਨੋਟੀਫੀਕੇਸ਼ਨ ਜਾਰੀ ਕਰਨੀ ਚਾਹੀਦੀ ਸੀ ਔਰ ਰਿਜ਼ਰਵੇਸ਼ਨ ਐਕਟ ਨੂੰ ਇਸ ਹਾਊਸ ਦੇ ਵਿਚੋਂ ਪਾਸ ਕਰਵਾਉਣ ਲਈ ਲਿਆਉਣਾ ਚਾਹੀਦਾ ਸੀ।

**ਸ੍ਰੀ ਸਪੀਕਰ :** ਕੈਂਥ ਸਾਹਿਬ, ਅੱਜ 2 ਵਜੇ ਇਸ ਪੈਕੇਜ ਉਤੇ ਬਹਿਸ ਹੋਣੀ ਹੈ। ਉਸ ਵਕਤ ਤੁਸੀਂ ਆਪਣੀ ਗੱਲ ਕਹਿ ਲੈਣਾ।

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਇਕ ਬੜੇ ਮਹੱਤਵਪੂਰਨ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਜਦੋਂ ਹਾਊਸ ਨੂੰ ਕਾਲ ਕੀਤਾ ਹੋਵੇ ਔਰ ਹਾਊਸ ਦੇ ਮੀਟ ਕਰਨ ਤੋਂ ਪਹਿਲਾਂ ਇਕ ਦਿਨ ਸਰਕਾਰ ਪੈਕੇਜ ਦਾ ਐਲਾਨ ਬਾਹਰ ਕਰ ਦੇਵੇ ਇਹ ਕੋਈ ਚੰਗੀ ਗੱਲ ਨਹੀਂ ਹੈ। ਮੈਂ ਇਕ ਦਿਨ ਪਹਿਲੇ ਐਡਜਰਨਮੈਂਟ ਮੋਸ਼ਨ ਦਿੱਤੀ ਸੀ। ਉਸ ਦਾ ਮੈਨੂੰ ਜਵਾਬ ਨਹੀਂ ਦਿੱਤਾ ਗਿਆ। ਹਾਊਸ ਲੱਗਣ ਤੋਂ ਇਕ ਦਿਨ ਪਹਿਲਾਂ ਸਰਕਾਰ ਹਾਊਸ ਤੋਂ ਬਾਹਰ ਪੈਕੇਜ ਦਾ ਐਲਾਨ ਕਰ ਦੇਵੇ, ਇਹ ਗੱਲ ਸ਼ੋਭਾ ਨਹੀਂ ਦਿੰਦੀ। ਇਹ ਠੀਕ ਹੈ ਕਿ ਇਲੈਕਸ਼ਨ ਦਾ ਦੌਰ ਚੱਲ ਰਿਹਾ ਹੈ ਔਰ ਇਥੇ ਡਾਕਟਰ ਕੇਵਲ ਕ੍ਰਿਸ਼ਨ ਫਾਈਨੈਂਸ ਮਨਿਸਟਰ ਸਾਹਿਬ ਬੈਠੇ ਹਨ, ਇਹ ਸਾਨੂੰ ਦੱਸਣ ਇਸ ਪੈਕੇਜ ਦੇ ਲਈ ਪੈਸੇ ਕਿਥੋਂ ਆਉਣਗੇ ? ਇਸ ਸਬੰਧ ਵਿਚ ਅਖਬਾਰਾਂ ਦੇ ਵਿੱਚ ਅੱਜ ਆਇਆ ਹੈ ਕਿ ਇਸ ਪੈਕੇਜ ਦੇ ਲਈ ਸਰਕਾਰ ਪੈਸਾ ਕਿੱਥੋਂ ਲਿਆਏਗੀ। ਸਰਕਾਰ ਦੇ ਕੋਲ ਪੇ ਕਮਿਸ਼ਨ ਦੀ ਰਿਪੋਰਟ ਆ ਚੁੱਕੀ ਹੈ ਪਰ ਮੁਲਾਜ਼ਮਾਂ ਦੇ ਬਾਰੇ ਸਰਕਾਰ ਨੇ ਕੋਈ ਐਲਾਨ ਨਹੀਂ ਕੀਤਾ। ਇਨ੍ਹਾਂ ਮੁਲਾਜ਼ਮਾਂ ਦੇ ਬਾਰੇ ਸਰਕਾਰ ਨੂੰ ਸੋਚਣਾ ਚਾਹੀਦਾ ਹੈ ਔਰ ਇਸ ਬਾਰੇ ਪੈਕੇਜ ਦਾ ਅਮਲ ਸਰਕਾਰ ਕਿਸ ਤਰ੍ਹਾਂ ਕਰੇਗੀ, ਇਸ ਗੱਲ ਦਾ ਖਦਸ਼ਾ

[ਸ਼੍ਰੀ ਵਿਜੇ ਕੁਮਾਰ ਸਾਥੀ]

ਅਖਬਾਰਾਂ ਦੇ ਵਿਚ ਆਇਆ ਹੈ । ਸਰਕਾਰ ਨੂੰ ਇਸ ਬਾਰੇ ਲੋਕਾਂ ਨੂੰ ਦੱਸਣਾ ਚਾਹੀਦਾ ਹੈ ਕਿ ਇਹ ਪੈਕੇਜ ਦੇ ਲਈ ਪੈਸੇ ਕਿੱਥੇ ਆਉਣਗੇ ਸਰਕਾਰ ਨੇ ਇਹ ਸਿਆਸੀ ਐਲਾਨ ਕਰਕੇ ਲੋਕਾਂ ਨੂੰ ਗੁੰਮਰਾਹ ਕਰਨ ਦੀ ਕੋਸ਼ਿਸ਼ ਕੀਤੀ ਹੈ । ਇਹ ਗੱਲ ਵਾਜਬ ਨਹੀਂ ਸੀ ਜਦ ਕਿ ਸਰਕਾਰ ਨੇ ਹਾਊਸ ਨੂੰ ਮੀਟ ਕਰਨ ਲਈ ਕਾਲ ਕੀਤਾ ਹੋਵੇ ਅਤੇ ਇਕ ਦਿਨ ਪਹਿਲਾ ਉਹ ਇਸ ਪੈਕੇਜ ਦਾ ਐਲਾਨ ਕਰ ਦੇਵੇ ।

**ਸ਼੍ਰੀ ਸਪੀਕਰ :** ਸਾਥੀ ਜੀ, ਅੱਜ 2 ਵਜੇ ਇਸ ਉਤੇ ਬਹਿਸ ਹੋਣੀ ਹੈ, ਤੁਸੀਂ ਵੀ ਉਸ ਵਕਤ ਆਪਣੀ ਗੱਲ ਕਹਿ ਲੈਣਾ । ਹੁਣ ਤੁਸੀਂ ਬੈਠ ਜਾਓ ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਸਰਕਾਰ ਨੂੰ ਇਸ ਗੱਲ ਦਾ ਜਵਾਬ ਦੇਣਾ ਚਾਹੀਦਾ ਹੈ ਕਿ ਜਦ ਵਿਧਾਨ ਸਭਾ ਦਾ ਸੈਸ਼ਨ ਕਾਲ ਕਰ ਲਿਆ ਹੋਵੇ ਤਾਂ ਇਕ ਦਿਨ ਪਹਿਲੇ ਸਰਕਾਰ ਹਾਊਸ ਤੋਂ ਬਾਹਰ ਪੈਕੇਜ ਦਾ ਐਲਾਨ ਕਿਸ ਤਰ੍ਹਾਂ ਕਰ ਸਕਦੀ ਹੈ । ਸਪੀਕਰ ਸਾਹਿਬ, ਇਹ ਸਰਕਾਰ ਦੀ ** ** ਕਿ ਵਿਧਾਨ ਸਭਾ ਦਾ ਸੈਸ਼ਨ ਕਾਲ ਕੀਤਾ ਹੋਵੇ ਔਰ ਹਾਊਸ ਨੇ ਇਕ ਦਿਨ ਬਾਅਦ ਵਿਚ ਮੀਟ ਕਰਨਾ ਹੋਵੇ ਪਰ ਉਸ ਤੋਂ ਪਹਿਲਾਂ ਸਰਕਾਰ ਪੈਕੇਜ ਦਾ ਐਲਾਨ ਹਾਊਸ ਤੋਂ ਬਾਹਰ ਕਰ ਦੇਵੇ। ਸਰਕਾਰ ਇਸ ਗੱਲ ਦਾ ਜਵਾਬ ਦੇਵੇ । ਸਰਕਾਰ ਨੇ ਹਾਊਸ ਨੂੰ ਯਕੀਨ ਵਿਚ ਕਿਉਂ ਨਹੀਂ ਲਿਆ ?

**ਸ਼੍ਰੀ ਸਪੀਕਰ :** ਜਿਹੜਾ ** ** ਲਫਜ਼ ਹੈ, ਇਸ ਨੂੰ ਐਕਸਪੰਜ ਕੀਤਾ ਜਾਵੇ । ਸਾਥੀ ਜੀ, ਤੁਸੀਂ ਬੈਠ ਜਾਓ ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਹਾਊਸ ਨੂੰ ਕਾਲ ਕੀਤਾ ਹੋਵੇ ਔਰ ਇਕ ਦਿਨ ਪਹਿਲੇ ਮੁੱਖ ਮੰਤਰੀ ਸਾਹਿਬਾ ਪੈਕੇਜ ਦਾ ਐਲਾਨ ਕਰਨ ......।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਸਾਥੀ ਸਾਹਿਬ ਨੇ ਠੀਕ ਕਿਹਾ ਹੈ ਕਿ ਜਦੋਂ ਸਰਕਾਰ ਨੇ ਵਿਧਾਨ ਸਭਾ ਦਾ ਸੈਸ਼ਨ ਕਾਲ ਕਰ ਲਿਆ ਹੋਵੇ ਤਾਂ ਇਕ ਦਿਨ ਪਹਿਲੇ ਸਰਕਾਰ ਵੱਲੋਂ ਪੈਕੇਜ ਦਾ ਐਲਾਨ ਕਰ ਦੇਣਾ, ਇਹ ਅਸੈਂਬਲੀ ਦੀ ਤੌਹੀਨ ਹੈ । ਇਹ ਜੋ ਕੁਝ ਸਰਕਾਰ ਵਲੋਂ ਕੀਤਾ ਗਿਆ ਹੈ ਇਹ ਸਿਆਸੀ ਤੌਰ ਤੇ ਕੀਤਾ

**Expunged as ordered by the Chair.

ਗਿਆ ਹੈ । ਇਹ ਲੋਕਾਂ ਦੇ ਨਾਲ ਇਕ ਮਜ਼ਾਕ ਕੀਤਾ ਗਿਆ ਹੈ, ਪਛੜੀਆਂ ਸ਼੍ਰੇਣੀਆਂ ਦੇ ਨਾਲ ਧੋਖਾ ਕੀਤਾ ਗਿਆ ਹੈ ਔਰ ਇਲੈਕਸ਼ਨ ਨੂੰ ਸਾਹਮਣੇ ਰੱਖਦੇ ਹੋਏ ਕੀਤਾ ਗਿਆ ਹੈ। ਇਸ ਦਾ ਅਮਲ ਇਹ ਕਿਥੋਂ ਕਰਨਗੇ ਅਤੇ ਅਮਲ ਕਿਸ ਤਰ੍ਹਾਂ ਹੋਵੇਗਾ ? ਅਮਲ ਹੋ ਹੀ ਨਹੀਂ ਸਕਦਾ ਅਤੇ ਨਾ ਹੀ ਸਰਕਾਰ ਨੇ ਇਹ ਅਮਲ ਵਿਚ ਲਿਆਉਣਾ ਹੈ। ਸਪੀਕਰ ਸਾਹਿਬ, ਇਲੈਕਸ਼ਨਾਂ ਤੱਕ ਇਸ ਅਨਾਊਂਸਮੈਂਟ ਬਾਰੇ ਕੋਈ ਅਮਲ ਨਹੀਂ ਹੋਣਾ ਚਾਹੀਦਾ । (ਵਿਘਨ) ਕਾਂਗਰਸ ਦਾ ਕੋਈ ਸਿਆਸੀ ਮੰਤਵ ਪੂਰਾ ਨਾ ਹੋਵੇ । ਬਹੁਤ ਚੰਗਾ ਹੋਇਆ ਕਿ ਇਲੈਕਸ਼ਨ ਕਮਿਸ਼ਨ ਨੇ ਪੰਜਾਬ ਸਰਕਾਰ ਨੂੰ ਡਾਇਰੈਕਸ਼ਨ ਦਿੱਤੀ ਹੈ । ਸਰਕਾਰ ਨੇ ਬਹੁਤ ਸਾਰੀਆਂ ਬਦਲੀਆਂ ਕੀਤੀਆਂ ਹਨ । ਡੀ. ਐਸ. ਪੀ., ਐਸ. ਐਚ. ਓ., ਅਤੇ ਬਹੁਤ ਸਾਰੇ ਹੋਰ ਪੁਲਿਸ ਅਫਸਰਾਂ ਦੀਆਂ ਬਦਲੀਆਂ ਕੀਤੀਆਂ ਹਨ । ਕਾਂਗਰਸ ਦੀਆਂ ਕਰਤੂਤਾਂ ਦਾ ਕਿਸ ਨੂੰ ਪਤਾ ਨਹੀਂ ਹੈ । ਇਹ ਕਾਂਗਰਸ ਸਰਕਾਰ ਪੁਲਿਸ ਦੇ ਸਿਰ ਤੇ ਇਲੈਕਸ਼ਨਾਂ ਜਿੱਤਣਾ ਚਾਹੁੰਦੀ ਹੈ । ਪੰਜ ਸਾਲ ਸਰਕਾਰ ਨੇ ਕੁਝ ਨਹੀਂ ਕੀਤਾ । (ਵਿਘਨ)

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਹਨ ।)

**ਪੰਡਿਤ ਸੋਮ ਦੱਤ ਸ਼ਰਮਾ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅੱਜ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਦੁੱਖ ਕਿਉਂ ਹੋਇਆ ਹੈ। (ਥੰਪਿੰਗ) ਅੱਜ ਤੋਂ 10 ਸਾਲ ਪਹਿਲਾਂ ਲੋਕ ਪਾਲ ਦਾ ਬਿੱਲ ਲਿਆਉਣਾ ਚਾਹੀਦਾ ਸੀ । 1977 ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਖਿਲਾਫ ਜਗਦੇਵ ਸਿੰਘ ਤਲਵੰਡੀ ਵੱਲੋਂ ਚਾਰਜ ਲੱਗੇ ਸਨ । ਉਨ੍ਹਾਂ ਨੂੰ ਵੀ ਲੋਕ ਪਾਲ ਬਿੱਲ ਵਿਚ ਲਿਆਉਣਾ ਚਾਹੀਦਾ ਸੀ । (ਵਿਘਨ) ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੇਕਰ ਕਾਂਗਰਸ ਦੀ ਸਰਕਾਰ ਨੇ ਪੰਜਾਬ ਦੇ ਲੋਕਾਂ ਵਾਸਤੇ ਕੁਝ ਰਿਆਇਤਾਂ ਦੇ ਦਿੱਤੀਆਂ ਹਨ ਤਾਂ ਕੀ ਗੁਨਾਹ ਕਰ ਦਿੱਤਾ ਹੈ ? ਸਪੀਕਰ ਸਾਹਿਬ, ਆਪੋਜ਼ੀਸ਼ਨ ਵਾਲੇ ਭਰਾਵਾਂ ਨੂੰ ਚਾਹੀਦਾ ਹੈ ਕਿ ਉਹ ਇਸ ਪੈਕੇਜ ਦਾ ਵੱਧ ਤੋਂ ਵੱਧ ਪ੍ਰਚਾਰ ਕਰਨ । (ਵਿਘਨ)

(ਇਸ ਵੇਲੇ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ।)

ਤੁਸੀਂ ਆਰਾਮ ਨਾਲ ਬੈਠ ਜਾਓ, ਟਿਕ ਕੇ ਬੈਠ ਜਾਓ । (ਵਿਘਨ)

## PANEL OF CHAIRMEN

**Mr. Speaker :** Under Rule 13(1) of the Rules of Procedure and Conduct of Business in the Punjab Vidhan Sabha (Punjab Legislative Assembly), I nominate the following Members to serve on the Panel of Chairmen :—

1. Shri Ramesh Dutt Sharma
2. Sardar Hargopal Singh
3. Sardar Jagtar Singh Multani
4. Prof. (Kumari) Sushil Mahajan

Now Secretary to make Announcement.

---

## ANNOUNCEMENT BY THE SECRETARY

**ਸ੍ਰੀ ਸਕੱਤਰ :** ਮੈਂ ਦਸਵੀਂ ਪੰਜਾਬ ਵਿਧਾਨ ਸਭਾ ਦੁਆਰਾ ਆਪਣੇ ਸੱਤਵੇਂ ਅਤੇ ਬਾਰ੍ਹਵੇਂ ਸਮਾਗਮਾਂ ਦੇ ਦੌਰਾਨ ਪਾਸ ਕੀਤੇ ਗਏ ਬਿਲਾਂ ਜਿਨ੍ਹਾਂ ਤੇ ਰਾਸ਼ਟਰਪਤੀ/ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ ।

ਉਨ੍ਹਾਂ ਬਿੱਲਾਂ, ਜੋ ਦਸਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ 7ਵੇਂ ਅਤੇ 12ਵੇਂ ਸਮਾਗਮ ਦੌਰਾਨ ਪਾਸ ਕੀਤੇ ਗਏ ਅਤੇ ਜਿਨ੍ਹਾਂ ਨੂੰ ਰਾਸ਼ਟਰ-ਪਤੀ/ਰਾਜਪਾਲ ਦੁਆਰਾ ਸਹਿਮਤੀ ਦੇ ਦਿੱਤੀ ਗਈ ਹੈ, ਨੂੰ ਦਰ-ਸਾਉਂਦਾ ਵਿਵਰਣ ।

1. ਪੰਜਾਬ ਖਣਿਜ ਪਦਾਰਥ (ਅਧਿਕਾਰ ਦੇਣਾ) ਬਿੱਲ, 1994
2. ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਬਿੱਲ, 1996

---

## RULING BY THE SPEAKER ON PRIVILEGE ISSUE

**Mr. Speaker** : I have received notices of Question of Privilege given by the following seven Members of the House :—

1. Smt. Vimla Dang, MLA.

2. Comrade Hardev Arshi, MLA.

3. Comrade Ajaib Singh Raunta, MLA.

4. Sardar Gurmail Singh Cheema (now Minister of State).

5. Sardar Nirmal Singh Nimma, MLA.

6. Sardar Gurcharan Singh Panjgrain (now Minister of State).

7. Shri Jagdish Sawhney, MLA.

In the aforementioned notices, they have brought to my notice that a news-item with the caption "Court notices to P.A.C. Members" has appeared in the daily Tribune dated 20th December, 1996 wherein it has been mentioned that the Punjab and Haryana High Court issued notices to Members of the Public Accounts Committee of the Punjab Legislative Assembly for February 4, 1997 on a contempt petition preferred against them. The order was issued by Mr. Justice N. K. Sodhi on a contempt petition preferred by one Mr. Amrik Singh against the Members of the Public Accounts Committee of the Punjab Vidhan Sabha for the year 1993-94 in respect of their recommendations contained in 95th Report of the Committee presented to the House on 29th March 1994. They have further alleged that by issuing such notices to the Members of the Committee, the Court has committeed a breach of privilege of the Members of the Committee because the Committee of the House is entitled to the same respect as is enjoyed by the Legislature itself.

The members have informed me that they are being issued notices by the High Court in which they are being asked to appear before the High Court in connection with what they said in the Committee and enquired whether they should appear before the Court or not. Ultimately the privileges of the House are involved. When they are asked to defend themselves for what they said in the Committee of a House, the Courts must know what is provided in Article 194(2). For his speach and action in the House, a Member is subject only to the discipline of the House itself and no proceedings, civil or criminal, can be instituted against him in any Court in respect of the same. Absolute privilege has been given in respect of any thing said or any vote given in the House or a Committee thereof so that Members may not be afraid to speak out their minds and freely express their views.

[Mr. Speaker]

I have examined the constitutional position and the whole background of the matter. Article 194 of the Constitution gives hon'ble Members of this august House (immunities and privileges not to be dragged into any Court proceedings in the Court for anything said or vote given in this House. Article 194(2) of the Constitution reads as under :—

> "No member of the Legislature of a State shall be liable to any proceedings in any Court in respect of anything said on any vote given by him in the Legislature or an Committee thereof, and no person shall be so liable in respect of publication by or under the authority of a House of such a Legislature of any report, paper, votes or proceedings."

Without any reflection on the Judge or without questioning his authority, we are the last persons to seek any confrontation with the judicary. But they also must know the position of this House and Legislatures in general. I assure the Court that if within our rights, we have every right to exist and protect ourselves and our rights also, we are the last persons to question their powers in their own sphere. We will show all respect to the Courts. The hon. Members of this House are conscious of their privileges. Since the matter relates to the privileges of the Committee of the House and the powers and privileges and immunities of Members, I am placing this matter before the House. As per well established practice and convention of Lok Sabha, I am asking the Chairman and Members of the Public Accounts Committee for the year 1993-94 not to respond to the notices and put in any apperance in the Court as and when they receive notices from the Court.

I would also like to request the Minister for Justice and Legal and Legislative Affairs to take such action as he may deem fit to apprise the Court of the correct constitutional position in this regard.

---

## CALL ATTENTION NOTICES UNDER RULE 66
(ਕ੍ਰਮ ਨੰ: 7)

**ਸ਼੍ਰੀ ਰਮੇਸ਼ ਦੱਤ ਸ਼ਰਮਾ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਰਾਜ ਵਿੱਚ ਮਿੱਟੀ ਤੇ ਤੇਲ ਦੀ ਅਖੌਤੀ ਕਿਲੱਤ ਕਾਰਨ ਲੋਕਾਂ ਵਿਚ ਖਾਸ ਕਰਕੇ ਗਰੀਬ ਅਤੇ ਪਛੜੇ ਵਰਗਾਂ ਵਿਚ ਭਾਰੀ ਬੇਚੈਨੀ ਹੈ। ਮਿੱਟੀ ਦਾ ਤੇਲ ਜੋ ਕਿ ਕੇਂਦਰ ਵਲੋਂ ਰਾਜ ਨੂੰ ਭਾਰੀ ਮਿਕਦਾਰ ਵਿੱਚ ਸਪਲਾਈ ਕੀਤਾ ਜਾਂਦਾ ਹੈ ਪਰ ਇਸ ਦੀ ਸਹੀ ਵੰਡ ਨਾ ਹੋਣ ਕਾਰਣ ਮਿੱਟੀ ਦਾ ਤੇਲ ਗਰੀਬ ਲੋਕਾਂ ਤੱਕ ਨਹੀਂ ਪਹੁੰਚਦਾ। ਰਾਸ਼ਨ ਡਿਪੂਆਂ ਤੇ ਲੰਮੀਆਂ ਲੰਮੀਆਂ ਕਤਾਰਾਂ ਲਗਦੀਆਂ ਹਨ ਅਤੇ ਲੋਕਾਂ ਦਾ ਕੀਮਤੀ ਸਮਾਂ ਨਸ਼ਟ ਹੁੰਦਾ ਹੈ। ਐਪਰ ਮਿੱਟੀ ਦਾ ਤੇਲ ਬਲੈਕ ਵਿੱਚ ਆਸਾਨੀ ਨਾਲ ਮਿਲ ਜਾਂਦਾ ਹੈ ਜੋ ਕਿ ਗਰੀਬ ਲੋਕ ਮਹਿੰਗੇ ਭਾਅ ਵਿਚ ਨਹੀਂ ਖਰੀਦ ਸਕਦੇ। ਗਰੀਬ ਲੋਕਾਂ ਦੀ ਇਸ ਮੁਸ਼ਕਲ ਨੂੰ ਅਤੇ ਉਨ੍ਹਾਂ ਵਿੱਚ ਪਾਈ ਜਾਂਦੀ ਭਾਰੀ ਬੇਚੈਨੀ ਨੂੰ ਮੁੱਖ ਰੱਖਦੇ ਹੋਏ ਸਰਕਾਰ ਸਦਨ ਵਿਚ ਬਿਆਨ ਦੇਵੇ।

**ਖੁਰਾਕ ਤੇ ਸਪਲਾਈ ਮੰਤਰੀ (ਚੌਧਰੀ ਸੰਤੋਖ ਸਿੰਘ)** : ਮਾਨਯੋਗ ਸਪੀਕਰ ਸਾਹਿਬ, ਇਸ ਸਮੇਂ ਪੰਜਾਬ ਦਾ ਮਿੱਟੀ ਦੇ ਤੇਲ ਦਾ ਮਹੀਨਾਵਾਰ ਕੋਟਾ 35,560 ਕਿਲੋ ਲਿਟਰ ਹੈ। ਇਸ ਮਿਕਦਾਰ ਨੂੰ 255 ਹੋਲ ਸੇਲ ਡੀਲਰਾਂ ਅਤੇ 13,786 ਡਿਪੂ ਹੋਲਡਰ/ਰਿਟੇਲ ਤੇਲ ਲਸੰਸੀਆਂ ਦੁਆਰਾ ਖਪਤਕਾਰਾਂ ਨੂੰ ਵੰਡਿਆ ਜਾਂਦਾ ਹੈ। ਸ਼ਹਿਰੀ ਅਤੇ ਪੇਂਡੂ ਕਾਰਡ ਹੋਲਡਰਾਂ ਨੂੰ ਤੇਲ ਦੀ ਵੰਡ 60:40 ਵਿਚ ਕੀਤੀ ਜਾਂਦੀ ਹੈ। ਸ਼ਹਿਰੀ ਅਤੇ ਪੇਂਡੂ ਹਲਕਿਆਂ ਵਿਚ ਮਿੱਟੀ ਦਾ ਤੇਲ ਵੱਧ ਤੋਂ ਵੱਧ 20 ਲੀਟਰ ਪ੍ਰਤੀ ਕਾਰਡ ਦੀ ਦਰ ਨਾਲ ਦਿੱਤਾ ਜਾਂਦਾ ਹੈ ਜਦ ਕਿ ਔਸਤਨ ਜਾਰੀ ਕੀਤੀ ਜਾ ਰਹੀ ਮਿਕਦਾਰ 8.5 ਲਿਟਰ ਪ੍ਰਤੀ ਮਹੀਨਾ ਬਣਦੀ ਹੈ। ਇਹ ਭਾਰਤ ਸਰਕਾਰ ਵੱਲੋਂ ਦਿੱਤੀ ਜਾ ਰਹੀ ਘੱਟ ਸਪਲਾਈ ਕਾਰਨ ਹੈ। ਇੱਕ ਸਲੰਡਰ ਵਾਲੇ ਘਰੇਲੂ ਗੈਸ ਖਪਤਕਾਰਾਂ ਨੂੰ 5 ਲਿਟਰ ਪ੍ਰਤੀ ਕਾਰਡ ਪ੍ਰਤੀ ਮਹੀਨਾ ਦਿੱਤਾ ਜਾਂਦਾ ਹੈ ਜਦ ਕਿ 2 ਸਲੰਡਰ ਵਾਲੇ ਘਰੇਲੂ ਗੈਸ ਖਪਤਕਾਰਾਂ ਨੂੰ ਮਿੱਟੀ ਦਾ ਤੇਲ ਨਹੀਂ ਦਿੱਤਾ ਜਾਂਦਾ। ਮਿੱਟੀ ਦਾ ਤੇਲ ਰਿਟੇਲ ਲਸੰਸੀਆਂ ਨੂੰ ਖੁਰਾਕ ਤੇ ਸਪਲਾਈਜ਼ ਵਿਭਾਗ ਵੱਲੋਂ ਕੀਤੀ ਗਈ ਐਲੋਕੇਸ਼ਨ ਦੇ ਆਧਾਰ ਤੇ ਵੰਡਿਆ ਜਾਂਦਾ ਹੈ, ਜਿਹੜੀ ਕਿ ਰਿਟੇਲ ਡਿਪੂਆਂ ਨਾਲ ਲੱਗੇ ਰਾਸ਼ਨ ਕਾਰਡਾਂ ਅਨੁਸਾਰ ਹੁੰਦੀ ਹੈ। ਇਸ ਉਪਰੰਤ ਤੇਲ ਉਹ ਉਪਰੋਕਤ ਦਰਸਾਏ ਸਕੇਲ ਅਨੁਸਾਰ ਖਪਤਕਾਰਾਂ ਨੂੰ ਡਿਪੂ ਹੋਲਡਰਾਂ/ਤੇਲ ਦੇ ਲਸੰਸੀਆਂ ਵੱਲੋਂ ਖੁਰਾਕ ਤੇ ਸਪਲਾਈ ਵਿਭਾਗ ਦੇ ਕਰਮਚਾਰੀਆਂ ਵੱਲੋਂ ਭੌਤਿਕ ਪੜਤਾਲ ਉਪਰੰਤ ਵੰਡਿਆ ਜਾਂਦਾ ਹੈ। ਪਿੰਡਾਂ ਵਿਚ ਸਥਿਤ ਤੇਲ ਲਸੰਸੀਆਂ ਕੋਲ ਤੇਲ ਦੀ ਪ੍ਰਾਪਤੀ ਅਤੇ ਉਸ ਦੀ ਵੰਡ ਬਾਰੇ ਹਰ ਮਹੀਨੇ ਸਰਪੰਚ ਤੋਂ ਸਰਟੀਫਿਕੇਟ ਪ੍ਰਾਪਤ ਕੀਤਾ ਜਾਂਦਾ ਹੈ। ਇਸ ਦੇ ਨਾਲ ਹੀ ਜ਼ਿਲ੍ਹਾ ਖੁਰਾਕ ਤੇ ਸਪਲਾਈਜ਼ ਕੰਟਰੋਲਰ ਹਰ ਮਹੀਨੇ ਜ਼ਿਲ੍ਹੇ ਵਿਚ ਤੇਲ ਦੀ ਪ੍ਰਾਪਤੀ ਅਤੇ ਇਸ ਦੀ ਖਪਤਕਾਰਾਂ ਨੂੰ ਸਹੀ ਵੰਡ ਵਾਰੇ ਮੁੱਖ ਦਫਤਰ ਨੂੰ ਸਰਟੀਫਿਕੇਟ ਪੇਸ਼ ਕਰਦੇ ਹਨ।

2. ਭਾਰਤ ਸਰਕਾਰ ਵੱਲੋਂ ਲੋਕ ਵੰਡ ਪ੍ਰਣਾਲੀ ਰਾਹੀਂ ਦਿੱਤੇ ਜਾ ਰਹੇ ਮਿੱਟੀ ਦੇ ਤੇਲ ਦਾ ਰੰਗ ਨੀਲਾ ਕਰ ਦਿੱਤਾ ਗਿਆ ਹੈ ਤਾਂ ਜੋ ਫਰੀ ਸੇਲ ਦਾ ਤੇਲ ਅਤੇ ਲੋਕ ਵੰਡ ਪ੍ਰਣਾਲੀ ਦੇ ਤੇਲ ਦੀ ਵੱਖਰੀ ਪਹਿਚਾਣ ਹੋਵੇ ਅਤੇ ਤੇਲ ਨੂੰ ਡੀਜ਼ਲ/ਪੈਟਰੋਲ ਵਿਚ ਨਾ ਮਿਲਾਇਆ ਜਾ ਸਕੇ। ਇਸ ਤੋਂ ਇਲਾਵਾ ਡਿਪਟੀ ਕਮਿਸ਼ਨਰ ਅਤੇ ਉਸ ਦੇ ਅਧੀਨ ਅਫਸਰ/ਪੁਲਿਸ ਤੇਲ ਦੀ ਬਲੈਕ ਮਾਰਕਿਟ ਰੋਕਣ ਲਈ ਇੰਸਪੈਕਸ਼ਨਾਂ ਕਰ ਸਕਦੇ ਹਨ। ਮਹਿਕਮੇ ਵੱਲੋਂ ਵੀ ਅਧਿਕਾਰੀਆਂ ਦੇ ਰਿਟੇਲ/ਹੋਲ ਸੇਲਰਾਂ ਦੀ ਚੈਕਿੰਗ ਲਈ ਮਹੀਨਾਵਾਰ ਨਾਰਮ ਨਿਸ਼ਚਿਤ ਕੀਤੇ ਹੋਏ ਹਨ, ਜਿਸ ਅਨੁਸਾਰ ਉਹ ਚੈਕਿੰਗ ਕਰਕੇ ਰਿਪੋਰਟਾਂ ਪੇਸ਼ ਕਰਦੇ ਹਨ। ਜੋ ਤਰੁੱਟੀਆਂ ਪਾਈਆਂ ਜਾਂਦੀਆਂ ਹਨ, ਉਨ੍ਹਾਂ ਤੇ ਲੋੜ ਅਨੁਸਾਰ ਢੁਕਵੀਂ ਕਾਰਵਾਈ ਕੀਤੀ ਜਾਂਦੀ ਹੈ। ਸਾਲ 1996 ਦੌਰਾਨ 8491 ਚੈਕਿੰਗਾਂ ਕੀਤੀਆਂ ਗਈਆਂ ਅਤੇ 13 ਪੁਲਿਸ ਕੇਸ ਦਰਜ ਕਰਵਾਏ ਗਏ। 14 ਲਾਇਸੰਸ ਮੁਅੱਤਲ ਕੀਤੇ ਗਏ ਅਤੇ 56,900 ਰੁਪਏ ਜੁਰਮਾਨੇ ਵਜੋਂ ਵਸੂਲ ਕੀਤੇ ਗਏ। ਪਿੱਛੇ ਜਿਹੇ ਇਸ ਸਬੰਧ ਵਿਚ ਜ਼ਿਲ੍ਹਾ ਖੁਰਾਕ ਤੇ

[ਖੁਰਾਕ ਤੇ ਸਪਲਾਈ ਮੰਤਰੀ]

ਸਪਲਾਈਜ਼ ਕੰਟਰੋਲਰਾਂ ਨੂੰ ਹੋਰ ਜ਼ਿਆਦਾ ਚੌਕਸੀ ਵਰਤਣ ਲਈ ਹਦਾਇਤਾਂ ਕੀਤੀਆਂ ਗਈਆਂ ਹਨ ਅਤੇ ਰਾਜ ਵਿਚ ਇਸ ਸਬੰਧੀ ਸਥਿਤੀ ਸੰਤੋਸ਼ਜਨਕ ਹੈ।

**ਸ਼੍ਰੀ ਰਮੇਸ਼ ਦੱਤ ਸ਼ਰਮਾ :** ਮਾਨਯੋਗ ਸਪੀਕਰ ਸਾਹਿਬ, ਜਿਥੋਂ ਤੱਕ ਕਾਗਜ਼ਾਂ ਵਿਚਲੇ ਨਾਰਮਜ਼ ਅਤੇ ਪਾਲਿਸੀ ਦਾ ਤਾਅਲੁੱਕ ਹੈ, ਉਸ ਦੇ ਨਾਲ ਮੈਂ ਸਹਿਮਤ ਹਾਂ ਕਿ ਇਹ ਨਾਰਮਜ਼/ ਪਾਲਿਸੀ ਠੀਕ ਹੈ ਲੇਕਿਨ ਵੇਖਣ ਵਾਲੀ ਗੱਲ ਇਹ ਹੈ ਕਿ ਕੀ ਪ੍ਰੈਕਟੀਕਲੀ ਹਰੇਕ ਪਿੰਡ ਵਿਚ ਸਰਪੰਚ ਕੋਲੋਂ ਸਰਟੀਫਿਕੇਟ ਲਏ ਜਾਂਦੇ ਹਨ? ਬਹੁਤ ਸਾਰੇ ਕੇਸ ਨੋਟਿਸ ਵਿਚ ਆਏ ਹਨ ਕਿ ਹੋਲ ਸੇਲ ਅਤੇ ਰਿਟੇਲ ਡੀਲਰਾਂ ਨੂੰ ਜਿਹੜਾ ਪੂਰਾ ਕੋਟਾ ਦਿੱਤਾ ਜਾਂਦਾ ਹੈ, ਉਸ ਨੂੰ ਉਹ ਬਲੈਕ ਵਿਚ ਵੰਡ ਦਿੰਦੇ ਹਨ। ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਅਜਿਹੇ ਡੀਲਰਾਂ ਵਿਰੁੱਧ ਕਾਰਵਾਈ ਕੀਤੀ ਜਾਵੇਗੀ ? ਜਿਸ ਤਰ੍ਹਾਂ ਸੀ.ਐਮ. ਸਾਹਿਬ ਨੇ ਆਟੇ ਦੀ ਵੰਡ ਬਾਰੇ ਹਦਾਇਤਾਂ ਕਰ ਦਿੱਤੀਆਂ ਹਨ ਕਿ ਆਟੇ ਦੀ ਸਪਲਾਈ 5 ਰੁਪਏ ਕਿਲੋ ਦੇ ਹਿਸਾਬ ਨਾਲ ਕੀਤੀ ਜਾਵੇਗੀ, ਇਸੇ ਤਰ੍ਹਾਂ ਹੀ ਮਿੱਟੀ ਦੇ ਤੇਲ ਬਾਰੇ ਜੋ ਕਿ ਆਮ ਲੋਕਾਂ ਦੀ ਵੱਡੀ ਜ਼ਰੂਰਤ ਹੈ, ਹੋ ਰਹੀਆਂ ਬੇਕਾਇਦਗੀਆਂ ਨੂੰ ਦੂਰ ਕਰਕੇ ਲੋਕਾਂ ਦੀਆਂ ਮੁਸ਼ਕਲਾਂ ਨੂੰ ਹੱਲ ਕੀਤਾ ਜਾਵੇਗਾ, ਮੰਤਰੀ ਜੀ ਇਸ ਬਾਰੇ ਆਸ਼ਵਾਸਨ ਦੇਣ।

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸ ਚੁੱਕਾ ਹਾਂ ਕਿ ਜੋ ਸਾਡੇ ਨਾਰਮਜ਼ ਹਨ, ਉਨ੍ਹਾਂ ਨੂੰ ਅਸੀਂ ਸਖਤੀ ਨਾਲ ਇੰਪਲੀਮੈਂਟ ਕਰ ਰਹੇ ਹਾਂ। ਜੋ ਮੈਂਬਰ ਸਾਹਿਬ ਨੇ ਕਿਹਾ ਹੈ, ਸਾਡੇ ਧਿਆਨ ਵਿਚ ਕੋਈ ਐਸਾ ਮਸਲਾ ਨਹੀਂ ਆਇਆ। ਜੇ ਆਵੇਗਾ ਤਾਂ ਮੈਂ ਆਸ਼ਵਾਸਨ ਦਿੰਦਾ ਹਾਂ ਕਿ ਉਸ ਦੇ ਵਿਰੁੱਧ ਕਾਰਵਾਈ ਕੀਤੀ ਜਾਵੇਗੀ ਅਤੇ ਬਲੈਕ ਮਾਰਕੀਟਿੰਗ ਨੂੰ ਬਿਲਕੁਲ ਬਰਦਾਸ਼ਤ ਨਹੀਂ ਕੀਤਾ ਜਾਵੇਗਾ। ਜਿੰਨਾਂ ਵੀ ਕੋਟਾ ਸਾਨੂੰ ਗੌਰਮਿੰਟ ਆਫ ਇੰਡੀਆ ਵੱਲੋਂ ਮਿਲਦਾ ਹੈ, ਉਸ ਦੀ ਡਿਸਟਰੀਬਿਊਸ਼ਨ ਬਿਲਕੁਲ ਠੀਕ ਹੋ ਰਹੀ ਹੈ। (ਵਿਘਨ......ਸ਼ੋਰ)

(ਕ੍ਰਮ ਨੰ: 12)

**ਸ਼੍ਰੀ ਬਲਦੇਵ ਸਿੰਘ ਬੱਲਮਗੜ੍ਹ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਮੈਂ ਸਰਕਾਰ ਦਾ ਬਿਆਨ ਮਲੋਟ ਕੋ-ਆਪਰੇਟਿਵ ਸਪਿਨਿੰਗ ਮਿੱਲ ਜੋ ਕਿ ਪਿਛਲੇ ਦਿਨੀਂ ਬੰਦ ਹੋ ਗਈ ਹੈ, ਦੇ ਵਰਕਰਾਂ ਵਿੱਚ ਆਈ ਜਾ ਰਹੀ ਬੇਚੈਨੀ ਵੱਲ ਦੁਆਉਣਾ ਚਾਹੁੰਦਾ ਹੈ। ਮਿੱਲ ਦੇ ਬੰਦ ਹੋ ਜਾਣ ਨਾਲ 1300 ਵਰਕਰ ਭੁੱਖਮਰੀ ਦਾ ਸ਼ਿਕਾਰ ਹੋ ਰਹੇ ਹਨ। ਸਰਕਾਰ ਛੇਤੀ ਤੋਂ ਛੇਤੀ ਮਿੱਲ ਚਾਲੂ ਕਰਾਉਣ ਦਾ ਪ੍ਰਬੰਧ ਕਰੇ ਤਾਂ ਕਿ ਵਰਕਰਾਂ ਨੂੰ ਭੁੱਖਮਰੀ ਤੋਂ ਬਚਾਇਆ ਜਾ ਸਕੇ।

**Minister for Co-operation (Shri Sajjan Kumar Jakhar)** : Sir, the Malout Mill was set up in 1984 with an installed capacity of 25,000 spindles. The total Project cost of the Mill was Rs. 999.00 lakhs.

Due to manifold reasons, the mill incurred cash as well as net losses since its very inception. The accumulated losses upto 31st March, 1996 stood at Rs. 999.83 lakhs and net losses are of the order of Rs. 2012.80 lakhs. Consequently, the net worth of the mill has been totally eroded and there is no liquidity to pay its statutory liabilities i.e. dues to the financial institutions, Govt. Share Capital, Wages P.F., etc., etc..

In June, 1996, Industrial Development Bank of India the leading financial institution, issued notice to the mills as well as to the State Govt. under Section-80 of the C.P.C. 1908 for the repayment of its principle and interest amounting to Rs. 11.25 crores as on 31st March, 1996. The validity period of this Notice has already expired on 26th August, 1996 and the financial institutions may file the recovery suit is the Recovery Tribunal, Jaipur, at any time. However, the total liability as on 31st March, 1996 is of the order of Rs. 26.27 Crores.

On 13th September 1996, there was a labour trouble in the mill and the Chief Executive of the mill was manhandled. Since then the mill is lying closed.

Spinfed has already explored the possibilities of running the mill on 'Job Work Basis'. Response to these options has been very poor Advertisements were given in the leading newspapers of the country twice and the highest tender rate for job work was quoted at Rs. 0.76 for single yarn and Rs. 0.91 for double yarn. This offer was rejected by the Sub-committee of the Management of the mill because the offer did not meet even the cash break-even point of Rs. 1.30 per kg. per count.

Under these circumstances, there are only two options i.e., either to close down the mill and to bring the same under winding up process as per the Provisions of the Punjab Co-operative Societieis Act, 1961 to set off the liabilities amounting to Rs. 26.27 Crores. However, in order to exercise the second option to run the mill viably, a minimum finance of Rs. 17.15 crores is required. Both these options referred to above, are under the active consideration of the Government.

**ਸ੍ਰੀ ਬਲਦੇਵ ਸਿੰਘ ਬੱਲਮਗੜ੍ਹ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹਾਂਗਾ ਕਿ ਇਹ ਠੀਕ ਹੈ ਕਿ ਇਨ੍ਹਾਂ ਨੇ ਕਾਫੀ ਲੰਮਾਂ ਚੌੜਾ ਬਿਆਨ ਦਿੱਤਾ ਹੈ ਲੇਕਿਨ ਇਸ ਦੇ ਨਾਲ ਨਾ ਤਾਂ ਵਰਕਰਜ਼ ਦੀ ਤਸੱਲੀ ਹੁੰਦੀ ਹੈ ਔਰ ਨਾ ਹੀ ਅਸਲ ਵਿੱਚ ਇਹ ਪੁਜ਼ੀਸ਼ਨ ਹੈ। ਸਪੀਕਰ ਸਾਹਿਬ, ਅਸਲ ਵਿੱਚ ਗੱਲ ਇਹ ਹੋਈ ਕਿ ਇਹ ਜਿਹੜੀ ਮਿੱਲ ਹੈ, ਇਹ ਲਗਾਤਾਰ ਘਾਟੇ ਵਿੱਚ ਕਿਉਂ ਗਈ, ਇਸ ਚੀਜ਼ ਦੀ ਇਨ-ਕੁਆਰੀ ਹੋਣੀ ਚਾਹੀਦੀ ਹੈ, ਪੜਤਾਲ ਹੋਣੀ ਚਾਹੀਦੀ ਹੈ। ਦੂਜੀ ਗੱਲ ਇਹ ਹੈ ਕਿ ਇਹ ਘਾਟੇ ਵਿੱਚ ਇਸ ਕਰਕੇ ਜਾਂਦੀ ਰਹੀ ਕਿਉਂਕਿ ਜਿਹੜਾ ਉਥੇ ਮਿੱਲ ਦਾ ਐਗਜ਼ੈਕਟਿਵ ਅਫਸਰ ਹੈ, ਉਸਦੇ ਪੱਲੇ ਕੁੱਝ ਨਹੀਂ ਹੈ। ਨਰਮਾ ਖਰੀਦਿਆ ਸਪਿਨਫੈਡ ਨੇ, ਧਾਗਾ ਵੇਚਦੀ ਰਹੀ ਸਪਿਨਫੈਡ ਅਤੇ ਜਿਹੜਾ ਘਾਟਾ ਪਿਆ ਉਹ ਇਸ ਕਰਕੇ ਪਿਆ ਕਿ ਸਪਿਨਫੈਡ ਦੀ ਅਫਸਰ-ਸ਼ਾਹੀ ਨੇ ਧਾਗੇ ਵਿਚੋਂ ਕਮਿਸ਼ਨ ਖਾਧਾ, ਨਰਮੇ ਵਿਚੋਂ ਕਮਿਸ਼ਨ ਖਾਧਾ ਜਿਸ ਦੇ ਕਾਰਨ ਇਹ ਘਾਟਾ ਪਿਆ। ਅਗਰ ਇਕ ਕਰੋੜ ਰੁਪਿਆ ਉਨ੍ਹਾਂ ਨੂੰ ਦੋ ਕਿਸ਼ਤਾਂ ਵਿਚ ਦੇ ਦਿੱਤਾ ਜਾਂਦਾ ਤਾਂ ਉਹ ਵਰਕਰ ਅਤੇ ਜਿਹੜੀ ਉਥੋਂ ਦੀ ਚੁਣੀ ਹੋਈ ਮੈਨੇਜਮੈਂਟ ਹੈ, ਉਹ ਕੰਮ ਚਲਾ ਸਕਦੀ ਹੈ। ਉਹ ਚੁਣੀ ਹੋਈ ਕਮੇਟੀ ਕਹਿੰਦੀ ਹੈ ਕਿ ਜੇਕਰ ਇਕ ਕਰੋੜ ਰੁਪਿਆ ਦੋ ਕਿਸ਼ਤਾਂ ਵਿਚ ਦੇ ਦਿੱਤਾ ਜਾਵੇ ਤਾਂ ਅਸੀਂ ਮਿੱਲ ਨੂੰ ਬੜੇ ਵਧੀਆ ਤਰੀਕੇ ਨਾਲ ਚਲਾ ਦੇਵਾਂਗੇ। ਕੀ ਸਰਕਾਰ ਇਸ ਗੱਲ ਵਾਸਤੇ ਤਿਆਰ ਹੈ ਤਾਂ ਕਿ ਜਿਹੜੇ ਉਥੇ 1300 ਵਰਕਰ ਹਨ, ਉਨ੍ਹਾਂ ਦੀ ਜ਼ਿੰਦਗੀ ਬਚਾਈ ਜਾ ਸਕੇ ? ਕੀ ਸਰਕਾਰ ਇਹ ਪੈਸਾ ਦੇਣ ਲਈ ਤਿਆਰ ਹੈ?

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਐਮ.ਐਲ.ਏ. ਸਾਹਿਬ ਨੂੰ ਦੱਸ ਚੁੱਕਾ ਹਾਂ ਕਿ ਮਸਲਾ ਇਕ ਕਰੋੜ ਰੁਪਏ ਜਾਂ 50 ਲੱਖ ਰੁਪਏ ਦੀਆਂ ਦੋ ਕਿਸ਼ਤਾਂ ਦਾ ਨਹੀਂ ਹੈ। ਜੇਕਰ ਇਸ ਤਰ੍ਹਾਂ ਪੈਸੇ ਦੇਣ ਨਾਲ ਮਿੱਲ ਚੱਲ ਸਕਦੀ ਹੈ ਤਾਂ ਮੈਂ ਆਪਣੀ ਜ਼ਮੀਨ ਵੇਚ ਕੇ ਵੀ ਚਲਾ ਸਕਦਾ ਹਾਂ। This is a matter of 17.15 Crores rupees to run the mill. ਐਮ.ਐਲ.ਏ. ਸਾਹਿਬ ਜਿਹੜੀ ਵਰਕਰ ਸਾਥੀਆਂ ਦੀ ਗੱਲ ਕਰਦੇ ਹਨ ਉਹ ਠੀਕ ਹੈ ਅਤੇ ਉਹ ਕਰਨੀ ਚਾਹੀਦੀ ਹੈ। ਪਰ ਇਸ ਮਿੱਲ ਨੂੰ ਚਲਾਉਣ ਲਈ ਜਿਹੜਾ ਪੈਸਾ ਹੈ That is under the active considration of the Government and we will take a decision soon.

(Serial No. 14)

**Shrimati Vimla Dang:** Sir, I beg to draw the attentioon of the Government to a matter of urgent public importance namely, teachers of Schools upgraded in 1996 have not received their salaries for about 7 months now. Apart from suffering their families, education of pupils is also suffering a lot.

In view of the obvious and urgent importance of the matter, the Minister concerned may please be asked to make a statement in the House.

**ਸਰਦਾਰ ਲਖਮੀਰ ਸਿੰਘ ਰੰਧਾਵਾ (ਸਿੱਖਿਆ ਅਤੇ ਭਾਸ਼ਾ ਮੰਤਰੀ)** : ਸਪੀਕਰ ਸਾਹਿਬ, ਸਾਲ 1995-96 ਦੌਰਾਨ ਪ੍ਰਾਇਮਰੀ ਤੋਂ ਮਿਡਲ 1000 ਸਕੂਲ ਅੱਪਗਰੇਡ ਕੀਤੇ ਗਏ ਸਨ। ਇਸੇ ਤਰ੍ਹਾਂ 120 ਮਿਡਲ ਸਕੂਲਾਂ ਦਾ ਦਰਜਾ ਵਧਾ ਕੇ ਹਾਈ ਸਕੂਲ ਅਤੇ 120 ਹਾਈ ਸਕੂਲਾਂ ਦਾ ਦਰਜਾ ਵਧਾ ਕੇ ਜਮ੍ਹਾਂ ਦੋ ਕੀਤਾ ਗਿਆ ਸੀ । ਇਸ ਮੰਤਵ ਲਈ ਅਸਾਮੀਆਂ ਦੀ ਰਚਨਾ ਕਰਾਉਣ ਦਾ ਮਾਮਲਾ ਯੋਜਨਾਬੰਦੀ ਵਿਭਾਗ ਨਾਲ ਉਠਾਇਆ ਹੋਇਆ ਹੈ ਔਰ ਇਸ ਬਾਰੇ ਫਾਈਨਾਂਸ ਵਿਭਾਗ ਦੀ ਪ੍ਰਵਾਨਗੀ ਲਈ ਜਾ ਰਹੀ ਹੈ। ਕੁਝ ਅਸਾਮੀਆਂ ਦੀ ਪ੍ਰਵਾਨਗੀ ਮਿਲ ਗਈ ਹੈ ਔਰ ਫਾਈਨਾਂਸ ਵਿਭਾਗ ਨੇ 50 ਲੱਖ ਰੁਪਏ ਦੀ ਵਿਵਸਥਾ ਕਰ ਦਿੱਤੀ ਹੈ। ਕੁਝ ਅਦਾਇਗੀਆਂ ਕੀਤੀਆਂ ਜਾ ਚੁੱਕੀਆਂ ਹਨ। ਬਾਕੀ ਦੀਆਂ ਅਸਾਮੀਆਂ ਦੀ ਰਚਨਾ ਬਾਰੇ ਕੇਸ ਸਰਕਾਰ ਬਹੁਤ ਜਲਦੀ ਨਿਪਟਾ ਰਹੀ ਹੈ ਔਰ ਇਹ ਅਦਾਇਗੀਆਂ ਛੇਤੀ ਕਰ ਦਿੱਤੀਆਂ ਜਾਣਗੀਆਂ।

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹਾਂਗੀ ਕਿ ਜਦੋਂ ਇਸ ਮਸਲੇ ਬਾਰੇ ਅਸੀਂ ਰਿਪਰਜ਼ੈਂਟੇਸ਼ਨ ਕੀਤੀ, ਬਰਾੜ ਸਾਹਿਬ ਕੋਲ ਵੀ ਪਹਿਲਾਂ ਜਦੋਂ ਉਹ ਐਜੂਕੇਸ਼ਨ ਮੰਤਰੀ ਸਨ ਅਤੇ ਹੁਣ ਦੇ ਐਜੂਕੇਸ਼ਨ ਮਨਿਸਟਰ ਕੋਲ ਵੀ, ਸਾਨੂੰ ਇਹ ਗੱਲ ਦੱਸੀ ਗਈ ਕਿ ਕੁਝ ਟੈਕਨੀਕਲ ਰੀਜ਼ਨਜ਼ ਹਨ ਕਿ ਜਿਹੜੇ ਹੈੱਡ ਹਨ ਅੱਪਗਰੇਡਡ ਸਕੂਲਾਂ ਦੇ, ਉਨ੍ਹਾਂ ਕੋਲ ਡਿਸਬਰਸਿੰਗ ਪਾਵਰਜ਼ ਨਹੀਂ ਹਨ। ਇਸ ਲਈ ਕੀ ਮੰਤਰੀ ਸਾਹਿਬ ਯਕੀਨ ਦਿਵਾਉਣਗੇ ਕਿ ਕਦੋਂ ਤੱਕ ਇਹ ਪੇਮੈਂਟ ਹੋ ਜਾਵੇਗੀ ? ਦੂਸਰਾ, ਅੱਗੇ ਨੂੰ ਵੀ ਇੰਸਟੀ-ਚਿਊਸ਼ਨਜ਼ ਅੱਪਗਰੇਡ ਕਰਨੇ ਹਨ, ਮੁੱਖ ਮੰਤਰੀ ਜੀ ਦੇ ਪੈਕੇਜ ਵਿਚ ਵੀ ਹੈ ਅਤੇ ਰੋਜ਼ ਐਜੂਕੇਸ਼ਨ ਮਨਿਸਟਰ ਦੀਆਂ ਤਕਰੀਰਾਂ ਵਿਚ ਵੀ ਅੱਪਗਰੇਡ ਕਰਨ ਬਾਰੇ ਜ਼ੋਰ ਦਿੱਤਾ ਜਾਂਦਾ ਹੈ। ਜਿਹੜੀ ਕੋਈ ਟੈਕਨੀਕਲ ਦਿੱਕਤ ਅਦਾਇਗੀਆਂ ਪਾਸ ਕਰਨ ਵਿਚ ਹੈ, ਉਸ ਬਾਰੇ ਪ੍ਰੀਕਾਸ਼ਨਜ਼ ਲੈਣੀਆਂ ਚਾਹੀਦੀਆਂ ਹਨ ਤਾਂ ਜੋ ਅੱਪਗਰੇਡਡ ਇੰਸਟੀਚਿਊਸ਼ਨ ਦੇ ਟੀਚਰਾਂ ਦੀਆਂ ਤਨਖਾਹਾਂ ਰੁੱਕ ਨਾ ਜਾਣ। ਇਸ ਗੱਲ ਦੀ ਗਰੰਟੀ ਮੰਤਰੀ ਜੀ ਜ਼ਰੂਰ ਦਿਵਾਉਣ।

**ਮੰਤਰੀ**: ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ ਜਿਥੇ ਅੱਪਗਰੇਡੇਸ਼ਨਜ਼ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਲਈ ਬਜਟ ਦੀ ਵਿਵਸਥਾ ਤਾਂ ਕੀਤੀ ਜਾਂਦੀ ਹੈ ਪਰ ਸਕੂਲ ਵਾਈਜ਼ ਅਤੇ ਸ਼ਰੇਣੀ-ਵਾਰ ਪਦਵੀਆਂ ਦੀ ਰਚਨਾ ਕਰਨ ਤੇ ਟਾਈਮ ਲੱਗਦਾ ਹੈ। ਲੇਕਿਨ ਇਹ ਐਨੀ ਐਕਿਊਟ ਪ੍ਰਾਬਲਮ ਨਹੀਂ ਕਿਉਂਕਿ ਅਜੇ ਸਕੂਲਾਂ ਦੇ ਵਿੱਚ ਜਿਹੜੀਆਂ ਪਦਵੀਆਂ ਹਨ, ਉਨ੍ਹਾਂ ਤੇ ਨਿਯੁਕਤੀਆਂ ਕੀਤੀਆਂ ਜਾ ਰਹੀਆਂ ਹਨ। ਪ੍ਰਾਬਲਮ ਇਹ ਹੈ ਕਿ ਕੁਝ ਅਧਿਆਪਕ ਸ਼ੁਰੂ ਵਿਚ ਹੀ ਆਪਣੀ ਮਨ-ਪਸੰਦ ਦਾ ਸਟੇਸ਼ਨ ਲੈਣ ਲਈ ਇਹ ਐਸ਼ੋਰੈਂਸ ਦੇ ਕੇ ਬਦਲੀ ਕਰਵਾ ਲੈਂਦੇ ਹਨ ਕਿ ਜਦੋਂ ਆਸਾਮੀ ਦੀ ਪ੍ਰਵਾਨਗੀ ਆ ਜਾਵੇਗੀ ਤਾਂ ਪੇਮੈਂਟ ਕਰ ਦੇਣਾ ਪਰ ਹੁਣ ਉਹ ਜ਼ੋਰ ਪਾ ਰਹੇ ਹਨ ਕਿ ਸਾਨੂੰ ਅਦਾਇਗੀ ਤੁਰੰਤ ਕੀਤੀ ਜਾਵੇ। ਵਿੱਤ ਮੰਤਰੀ ਜੀ ਨਾਲ

[ਸਿਸੱਖਿਆ ਅਤੇ ਭਾਸ਼ਾ ਮੰਤਰੀ]

ਮਿਲਕੇ ਇਹ ਮਾਮਲਾ ਅਸੀਂ ਛੇਤੀ ਹੀ ਨਜਿੱਠਣ ਦਾ ਫੈਸਲਾ ਕੀਤਾ ਹੈ ਅਤੇ ਜਿਹੜੀਆਂ ਨਵੀਆਂ ਨਿਯੁਕਤੀਆਂ ਵੀ ਕੀਤੀਆਂ ਜਾ ਰਹੀਆਂ ਹਨ, ਉਨ੍ਹਾਂ ਨੂੰ ਨਾਲ ਦੀ ਨਾਲ ਹੀ ਅਦਾਇਗੀ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ।

---

## FIRST REPORT OF THE BUSINESS ADVISORY COMMITTEE

**Mr. Speaker.** : I have to present to the House the First Report of the Business Advisory Committee. The Report reads :—

After Some discussion, the Committee recommended that the following business be transacted at the sitting of the Vidhan Sabha on Tuesday, the 24th December, 1996:—

| | |
|---|---|
| Tuesday, the 24th December, 1996. (9.00 A. M.) | 1. Motion under Rule 16 regarding adjournment of the House *sine-die*. |
| | 2. Legislative Business : |
| | (i) The Punjab Technical University Bill, 1996. (Replacing Ordinance No. 5 of 1996). |
| | (ii) The Punjab Lok Pal (Repeal) Bill, 1996. (Replacing Ordinance No. 3 of 1996). |
| | (iii) The Punjab Lok Pal Bill, 1996 (Replacing Ordinance No. 4 of 1996). |
| | (The House will adjourn for one hour from 1.30 P. M. to 2.30 P. M. for Lunch). |
| | 3. Discussion on Punjab Government's People-Oriented Action Plan. |

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that/those rule/rules shall stand suspended to that extent.

**Finance Minister (Doctor Kewal Krishan) :** Sir, I beg to move -

That this House agrees with the recommendations contained in the First Report of the Business Advosory Committee.

**Mr. Speaker :** Motion moved—

That this House agrees with the recommendations contained in the First Report of the Business Advisory Committee.

**ਸ਼੍ਰੀਮਤੀ ਵਿਮਲਾ ਡਾਂਗ** (ਅੰਮ੍ਰਿਤਸਰ ਪੱਛਮੀ) : ਸਪੀਕਰ ਸਾਹਿਬ, ਬਿਜ਼ਨਿਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ, ਜਿਹੜੀ ਕਿ ਜ਼ੁਬਾਨੀ ਪੜ੍ਹ ਕੇ ਸੁਣਾਈ ਗਈ ਹੈ, ਪਹਿਲਾਂ ਡਿਸਟਰੀਬਿਊਟ ਹੁੰਦੀ ਸੀ, ਹੁਣ ਵੀ ਡਿਸਟਰੀਬਿਊਟ ਹੋਣੀ ਚਾਹੀਦੀ ਸੀ। ਮੈਂ ਕਹਿਣਾ ਚਾਹਾਂਗੀ ਕਿ ਬਿਜ਼ਨਿਸ ਐਡਵਾਈਜ਼ਰੀ ਕਮੇਟੀ ਦੇ ਵਿੱਚ ਵੀ ਮੈਂ ਵਿਰੋਧ ਕੀਤਾ ਸੀ ਔਰ ਹਾਊਸ ਦੇ ਵਿੱਚ ਵੀ ਕਹਿਣਾ ਚਾਹੁੰਦੀ ਹਾਂ ਕਿ ਸੀ.ਪੀ.ਆਈ. ਦਾ ਸਾਰਾ ਗਰੁੱਪ ਇਸ ਰਿਪੋਰਟ ਦੇ ਨਾਲ ਸਹਿਮਤ ਨਹੀਂ। ਅਸੀਂ ਇਸ ਗੱਲ ਦੇ ਨਾਲ ਸਹਿਮਤ ਨਹੀਂ ਕਿ ਇਹ ਜਿਹੜੇ ਸੈਸ਼ਨ ਹਨ, ਸੱਤ ਦਿਨਾਂ ਦੇ ਨੋਟਿਸ ਤੇ ਬੁਲਾਏ ਜਾਣ। ਮੁੱਖ ਮੰਤਰੀ ਜੀ, ਸਤਿਕਾਰਯੋਗ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ਜੀ ਨੇ ਮੈਨੂੰ ਟੈਲੀਫੂਨ ਤੇ ਕਿਹਾ ਸੀ ਕਿ ਸੈਸ਼ਨ ਬੁਲਾਉਣਾ ਹੈ, ਮੈਂ ਪੁੱਛਿਆ ਕਿ ਅਜੰਡਾ ਕੀ ਹੈ ਤਾਂ ਕਹਿਣ ਲੱਗੇ ਸਪੀਕਰ ਦੀ ਚੋਣ। ਮੈਂ ਕਿਹਾ ਕਿ ਆਟੇ ਦੀ ਮਹਿੰਗਾਈ ਵੀ ਸੀਰੀਅਸ ਮਸਲਾ ਹੈ। ਬੀਬੀ ਭੱਠਲ ਸਹਿਮਤ ਸੀ ਅਤੇ ਉਨ੍ਹਾਂ ਕਿਹਾ ਸੀ ਕਿ ਐਸਟੀਮੇਟ ਕਮੇਟੀ ਦੀ ਮੀਟਿੰਗ ਹੈ ਅਤੇ ਮੈਂ ਚੰਡੀਗੜ੍ਹ ਵਿਖੇ ਆਉਣਾ ਹੈ, ਫਿਰ ਸਲਾਹ ਕਰ ਲਵਾਂਗੇ ਪਰ ਜਦੋਂ ਅਸੀਂ ਇਥੇ ਆਏ ਤਾਂ ਟੀ.ਵੀ. ਤੇ ਇਹ ਖਬਰ ਸੁਣੀ ਕਿ ਪੰਜਾਬ ਸਰਕਾਰ ਵੱਲੋਂ 23 ਤਰੀਕ ਨੂੰ ਸੈਸ਼ਨ ਬੁਲਾਇਆ ਗਿਆ ਹੈ ਜਿਸ ਕਾਰਨ ਬੜੇ ਜ਼ਰੂਰੀ ਮਸਲੇ ਡਿਸਕਸ ਨਹੀਂ ਹੋ ਸਕੇ। ਅਸੀਂ ਪਰੋਪੋਜ਼ਲ ਦਿੱਤੀ ਸੀ ਕਿ ਸਪੀਕਰ ਦੀ ਚੋਣ ਤੋਂ ਬਾਅਦ ਤੁਸੀਂ ਸੈਸ਼ਨ ਐਡਜਰਨ ਕਰ ਦਿਓ ਅਤੇ ਇਕ ਹਫਤੇ ਪਿੱਛੋਂ 5-6 ਦਿਨ ਦਾ ਸੈਸ਼ਨ ਫਿਰ ਬੁਲਾ ਲੈਣਾ ਪਰ ਸਾਡੀ ਇਹ ਗੱਲ ਮੰਨੀ ਨਹੀਂ ਗਈ। ਸਪੀਕਰ ਸਾਹਿਬ, ਜਿਹੜੇ ਰੂਲਜ਼ ਆਫ ਪਰੋਸੀਜ਼ਰ ਹਨ, ਉਨ੍ਹਾਂ ਦੇ ਮੁਤਾਬਿਕ ਵੀ ਐਮ.ਐਲ.ਏਜ਼ ਦਾ ਇਹ ਡੈਮੋਕਰੇਟਿਕ ਰਾਈਟ ਹੈ ਕਿ ਉਨ੍ਹਾਂ ਸਾਰੇ ਜ਼ਰੂਰੀ ਦਸਤਾਵੇਜ਼ਾਂ ਦੀਆਂ ਟਰਾਂਸਲੇਟ ਕੀਤੀਆਂ ਕਾਪੀਆਂ ਸਪਲਾਈ ਕੀਤੀਆਂ ਜਾਣ। ਅਸੀਂ ਪੰਜਾਬੀ ਦੇ ਵਿਕਾਸ ਦੀਆਂ ਗੱਲਾਂ ਕਰਦੇ ਹਾਂ ਪਰ ਇਨ੍ਹਾਂ ਬਿੱਲਾਂ ਦੇ ਟਰਾਂਸਲੇਸ਼ਨ ਸਾਨੂੰ ਨਹੀਂ ਮਿਲੇ ਔਰ ਜਿਸ ਬਿੱਲ ਤੇ ਮੈਂ ਬੋਲਣਾ ਸੀ, ਮੈਂ ਡਾਕਟਰ ਕੇਵਲ ਕ੍ਰਿਸ਼ਨ ਜੀ ਨੂੰ ਕਹਿਣਾ ਚਾਹਾਂਗੀ ਕੀ ਉਹ ਮੈਨੂੰ ਕੱਲ੍ਹ ਰਾਤ ਤਕਰੀਬਨ 11.30 ਵਜੇ ਮਿਲਿਆ ਔਰ ਮੈਂ ਉਸ ਦੀ 2-3 ਵਜੇ ਰਾਤ ਤੱਕ ਪਰੈਪਰੇਸ਼ਨ ਕਰਦੀ ਰਹੀ ਹਾਂ। ਇਹ ਪ੍ਰੋਸੀਜ਼ਰ ਗਲਤ ਹੈ ਅਤੇ ਅਨ-ਡੈਮੋਕਰੇਟਿਕ ਹੈ। ਇਸੇ ਤਰ੍ਹਾਂ ਨਾਲ ਮੁੱਖ ਮੰਤਰੀ ਜੀ ਨੇ 22 ਤਰੀਕ ਨੂੰ ਇਕ ਪੈਕੇਜ਼ ਲੁਧਿਆਣਾ ਰੈਲੀ ਵਿਚ ਅਨਾਊਂਸ ਕੀਤਾ ਹਾਲਾਂਕਿ 23 ਤਰੀਕ

[ਸ਼੍ਰੀਮਤੀ ਵਿਮਲਾ ਡਾਂਗ]

ਨੂੰ ਸੈਸ਼ਨ ਹੋਣਾ ਸੀ। ਇਸ ਤਰ੍ਹਾਂ ਇੱਕ ਦਿਨ ਪਹਿਲਾਂ ਵਿਚਾਰੇ ਬਗੈਰ ਅਨਾਊਂਸਮੈਂਟ ਕਰਨਾ ਇਲੀਗਲ ਹੈ, ਭਾਵੇਂ ਕਿ ਮੁੱਖ ਮੰਤਰੀ ਜੀ ਨੇ ਔਰਤਾਂ ਦੀ ਭਲਾਈ ਲਈ ਬਹੁਤ ਸਾਰੀਆਂ ਗੱਲਾਂ ਅਨਾਊਂਸ ਕੀਤੀਆਂ ਹਨ ਜਿਸ ਦੇ ਲਈ ਮੈਂ ਉਨ੍ਹਾਂ ਨੂੰ ਵਧਾਈ ਦਿੰਦੀ ਹਾਂ। ਡਾਕਟਰ ਸਾਹਿਬ ਨੇ ਕਿਹਾ ਕਿ ਅਸੀਂ ਪੈਕੇਜ ਜੋ ਹੈ, ਉਸ ਦੀ ਪ੍ਰਿੰਟਿਡ ਕਾਪੀ ਸਪਲਾਈ ਕਰਾਂਗੇ ਪਰ ਉਹ ਵੀ ਰਾਤ ਨੂੰ ਮਿਲੀ ਹੈ ਔਰ ਉਸ ਵਿੱਚ ਵੀ ਪਹਿਲੀ ਜਨਵਰੀ ਤੋਂ ਚੁੰਗੀ ਹਟਾ ਦੇਣ ਨਾਲ ਹੋਣ ਵਾਲੇ ਘਾਟੇ ਨੂੰ ਪੂਰਾ ਕਰਨ ਵਾਸਤੇ ਸਾਧਨ ਨਹੀਂ ਦਰਸਾਏ ਗਏ। ਇਸੇ ਤਰ੍ਹਾਂ ਪ੍ਰਲਿਸ ਐਟਰੋਸਟੀਜ਼ ਦੀ ਗੱਲ ਲੈ ਲਵੋ। ਅੱਜ ਹੀ 'ਟ੍ਰਿਬਿਊਨ' ਵਿੱਚ ਇਕ ਖਬਰ ਛਪੀ ਹੈ ਕਿ ਅੰਮ੍ਰਿਤਸਰ ਵਿਚ ਇਕ ਡਾਕਟਰ ਦੇ ਬੱਚੇ ਨੂੰ ਅਗਸਤ, 1996 ਨੂੰ ਕਿਡਨੈਪ ਕਰ ਲਿਆ ਗਿਆ ਹੈ ਅਤੇ ਹੁਣ ਤੱਕ ਵੀ ਪ੍ਰਲਿਸ ਉਸ ਦਾ ਕੋਈ ਪਤਾ ਨਹੀਂ ਲਗਾ ਸਕੀ ਅਤੇ ਕੁੱਝ ਵੀ ਨਹੀਂ ਬਣਿਆ। ਇਸੇ ਤਰੀਕੇ ਦੇ ਨਾਲ ਛੇਹਰਟਾ ਵਿੱਚ ਡਾਕਾ ਵੱਜਿਆ ਔਰ ਇਕ ਔਰਤ ਮਰ ਗਈ। ਲੋਕਾਂ ਨੂੰ ਸ਼ੱਕ ਹੈ ਕਿ ਦੋਸ਼ੀ ਫੜ੍ਹੇ ਗਏ ਪਰ ਪੁਲਿਸ ਨੇ ਰਲ ਕੇ ਸਾਰਾ ਸੋਨਾ ਤੇ ਜੇਵਰ ਵਗੈਰਾ ਖਾ ਲਿਆ। ਅਸੀਂ ਇਹ ਮਸਲਾ ਉਠਾਉਣਾ ਚਾਹੁੰਦੇ ਸੀ। ਪਾਖਰਪੁਰੇ ਦੇ ਵਿੱਚ ਸਤਨਾਮ ਸਿੰਘ ਸਪੁੱਤਰ ਸਰਦਾਰ ਹਰਬੰਸ ਸਿੰਘ ਨੂੰ ਜ਼ਹਿਰ ਦੇ ਕੇ ਮਾਰਿਆ ਗਿਆ ਔਰ ਪਰੂਵ ਹੋ ਗਿਆ ਪਰ ਪ੍ਰਲਿਸ ਨੇ ਕੁਝ ਨਹੀਂ ਕੀਤਾ। ਇਸੇ ਤਰ੍ਹਾਂ ਛੇਹਰਟੇ ਵਿੱਚ, ਛੇਹਰਟੇ ਦੀ ਪੁਲਿਸ ਨੂੰ ਪੁੱਛਿਆਂ ਬਗੈਰ ਮਜੀਠੇ ਦੀ ਪੁਲਿਸ ਸੁਭਾਸ਼ ਵਲਦ ਬਲਦੇਵ ਨੂੰ ਪਕੜ ਕੇ ਲੈ ਗਈ। ਉਸ ਨੂੰ ਟਾਰਚਰ ਕੀਤਾ। ਉਹ ਤੁਰ ਨਹੀਂ ਸਕਦਾ। ਪੁਲਿਸ ਨੇ ਇਨ੍ਹਾਂ ਮਸਲਿਆਂ ਬਾਰੇ ਕੁਝ ਨਹੀਂ ਕੀਤਾ। ਇਸ ਤਰੀਕੇ ਨਾਲ ਹੋਰ ਵੀ ਬਹੁਤ ਸਾਰੀਆਂ ਪਰਾਬਲਮਜ਼ ਹਨ। ਜਿਸ ਅਨ-ਡੈਮੋਕਰੇਟਿਕ ਢੰਗ ਨਾਲ ਸੱਤਾਰੂੜ੍ਹ ਪਾਰਟੀ ਸੈਸ਼ਨ ਚਲਾਉਂਦੀ ਹੈ, ਉਸ ਨਾਲ ਅਸੀਂ ਸਹਿਮਤ ਨਹੀਂ ਹਾਂ। ਠੀਕ ਹੈ, ਤੁਸੀਂ ਏਜੰਡਾ ਰੱਖ ਦਿੱਤਾ ਪਰ ਇਹ ਡਿਸਟਰੀ-ਬਿਊਟ ਕੱਲ ਹੋਇਆ। ਮੈਂ ਕਹਿਣਾ ਚਾਹੁੰਦੀ ਹਾਂ ਕਿ ਇਹ ਪਰੋਸੀਜ਼ਰ ਅਨ-ਡੈਮੋਕਰੇਟਿਕ ਹੈ। ਕੁਐਸਚਨਾਂ ਦੇ ਜਵਾਬ ਨਹੀਂ ਮਿਲੇ। ਸਾਰਿਆਂ ਦੀ ਐਕਸਟੈਨਸ਼ਨ ਮੰਗੀ ਗਈ ਹੈ। ਪੰਦਰਾਂ ਦਿਨਾਂ ਦਾ ਨੋਟਿਸ ਜ਼ਰੂਰੀ ਹੁੰਦਾ ਹੈ। ਤੁਸੀਂ ਸਮੇਂ ਸਿਰ ਡਾਕੂਮੈਂਟ ਸਰਕੂਲੇਟ ਨਹੀਂ ਕੀਤੇ। ਤੁਸੀਂ ਆਪਣੀ ਮੈਜਾਰਿਟੀ ਵਰਤ ਕੇ ਕਿਸੇ ਤਰੀਕੇ ਪਾਸ ਤਾਂ ਕਰਵਾ ਹੀ ਦਿਓਗੇ ਪਰ ਇਹ ਬੜਾ ਸੀਰੀਅਸ ਐਟੀਚਿਊਡ ਹੈ। ਇਸ ਕਰਕੇ ਸਾਡਾ ਸੀ.ਪੀ.ਆਈ. ਗਰੁੱਪ ਬਿਜਨਿਜ਼ ਐਡਵਾਈ-ਜ਼ਰੀ ਕਮੇਟੀ ਦੀ ਰਿਪੋਰਟ ਨਾਲ ਸਹਿਮਤ ਨਹੀਂ।

**श्रीमती लक्ष्मी कांता चावला (अमृतसर केन्द्रीय)**: पहले अंग्रेजी बोलने वाले मना करो। स्पीकर साहिब कल से अंग्रेजी बोल रहे हैं। डिप्टी स्पीकर साहिब अंग्रेजी बोलते हैं। राष्ट्रीय भाषा के नाम से पता नहीं क्यों दर्द होता है। (विघन) आप मैकाले की भाषा क्यों कह देते है। मेकाले किसी का चाचा, दादा लगता है। (विघन) मेरा

मैकाले से समझौता नहीं है। स्पीकर साहिब, यह कैसा लोकतंत्र है जहां आप हमें बुलाते है। मुंह बांध के बोलिये मत और टी.ए./डी.ए. लेकर चले जाईये। पंजाब की कितनी ही समस्याएं हैं। और आप ने कह दिया कि आज के बाद यह सदन उठा देना चाहिये। वैसे भी आपने कल को यह सदन उठा ही देना है क्योंकि फिर आपने बैठना नहीं है। इसलिये आप उठाने की जल्दी में हैं। और कैबनिट कैसी है, आश्चर्य होता है। खाद्य पूर्ती मंत्री कहते हैं कि पंजाब में तेल की स्थिति संतोषजनक है। क्या वे लोग पागल हैं जो तेल की केन हाथ में लेकर डिपू की लाईन में लगते हैं? सुबह आठ बजे से 12 बजे तक पांच लीटर तेल लेते समय जो दर्द होता है तो उन्हें महसूस नहीं होता। वह कहते है कि अपना खून खून है औरों का खून पानी। अपना दर्द दर्द है, औरों का दर्द कहानी। यह हालत आज पंजाब के मन्त्री मण्डल की हो गई है। यह लोगों के प्रतिनिधि हैं या वी.आई.पीज के प्रतिनिधि हैं। उन के घर टैलीफोन पर गैस आते हैं और तेल के बड़े बड़े डरम्म आते हैं।

**ਸ੍ਰੀ ਸਪੀਕਰ :** ਸ੍ਰੀਮਤੀ ਲਕਸਮੀ ਕਾਂਤਾ ਚਾਵਲਾ ਜੀ, ਬਿਜਨਿਸ ਐਡਵਾਈਜ਼ਰੀ ਕਮੇਟੀ ਦੀ ਗੱਲ ਕਰੋ ਤੁਸੀਂ ਤਾਂ ਹੋਰ ਪਾਸੇ ਜਾ ਰਹੇ ਹੋ।

**श्रीमती लक्ष्मी कांता चावला :** नहीं जी। बातें वही हैं। अगर आप सीधे से मौका नहीं देंगे।

**ਸ੍ਰੀ ਸਪੀਕਰ :** ਬਾਤ ਉਹ ਤਾਂ ਨਹੀ ਹੈ।

**श्रीमती लक्ष्मी कांता चावला :** बात वही है। आपने कह दिया कि हाउस को उठा दिया जाए। मुख्य मन्त्री जो अब हैं, वह मेरी बहन हैं। मैं उन का आदर करती हूं। मुझे खुशी है कि मेरी बहन मुख्य मन्त्री है।

जब वह शिक्षा मन्त्री के नाते बोली थीं तो हम ने सरकारी कालेज लड़कों का अमृतसर में मांगा था। कहते थे कि हम अशोरैंस भी नहीं दे सकते क्योंकि पैसा नहीं है। पिछले दिनों मैंने सुना कि मुख्य मन्त्री जी ने अपनी कांसटीच्युअैंसी में एक नये कालेज का निर्माण कर दिया है। क्या वित्त मन्त्री के पास पैसे के दो कोष है। एक कोष कैबनिट मंत्रियों की घोषणा पूरी करने के लिये और हमें देने वाला कोष खाली है। सरकारी स्कूल अपग्रेड कर दिये। 8-11-96 को मैं शिक्षा सचिव खन्ना जी की टेबल पर गई और कहा कि टीचर्ज को तनखाह दीजिए, चपरासी को तनखाह दीजिए, क्लर्क को

[श्रीमती लक्ष्मी कांता चावला]

तनखाह दीजिए और उन्होंने 7 नवम्बर को आर्डर कर दिये कि दिवाली के अगले दिन पैसे मिल जाएंगे। पैसे मिलने में कितने दिन लगे। शिक्षा मन्त्री जी को क्या दर्द था। जिन को दिवाली से पहले 4–4 महीने तनखाह नहीं मिली, उन की क्या आपने अपग्रेडेशन की है या लो-ग्रेडेशन की है। उन के घर आटा नहीं, मिठाई वे कहां से लाएंगे ? अब चर्चा वाली बात यह है कि पांच साल का राज बीतते-बीतते पंजाब की कितनी सड़कें टूटी हैं। कितनों पर ऐक्सीडंट होते है। मुझे याद है कि 1992 में यह प्रोमिस वित्त मन्त्री जी ने करा था कि कुराली में ओवर ब्रिज बनेगा, डेरा बसी पुल बनेगा पर कहीं पुल नहीं बना। वह इतना घटिया है कि श्रीगणेश होने से पहिले ही 12 एक्सीडेन्ट हुए। किसी सरकार ने वहां जा कर नहीं देखा क्योंकि ज्यादातर सरकार हैलीकाप्टरों में जाती है। —

ਸ੍ਰੀ ਸਪੀਕਰ : ਭੈਣ ਜੀ ਬੈਠ ਜਾਓ, ਬਹੁਤ ਸਮਾਂ ਲੈ ਲਿਆ।

**श्रीमती लक्ष्मी कांता चावला** : समय लेने के लिए तो आए हैं। यह गलत बात है .....।

**ਸ੍ਰੀ ਸਪੀਕਰ** : ਇਸ ਤੋਂ ਅੱਗੇ ਕਾਰਵਾਈ ਰਿਕਾਰਡ ਨਾ ਕੀਤੀ ਜਾਵੇ। ਹੁਣ ਕੈਂਥ ਸਾਹਿਬ ਬੋਲਣਗੇ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ** ** ** **

**ਸ੍ਰੀ ਸਪੀਕਰ** : ਭੈਣ ਜੀ ਸ਼ਾਮ ਨੂੰ ਡਿਸਕਸ਼ਨ ਹੋਣੀ ਹੈ, ਉਸ ਸਮੇਂ ਬੋਲ ਲੈਣਾ। ਹੁਣ ਬੈਠ ਜਾਓ, ਫਿਰ ਬੋਲ ਲਿਓ।

**ਸ੍ਰੀ ਸਤਨਾਮ ਸਿੰਘ ਕੈਂਥ (ਬੰਗਾ, ਐਸ. ਸੀ.)** : ਮਾਨਯੋਗ ਸਪੀਕਰ ਸਾਹਿਬ, ਜੋ ਬਿਜ਼ਨਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਹੋਈ ਹੈ, ਉਸ ਵਿੱਚ ਸਰਕਾਰ ਦੀ ਤਰਫੋਂ ਆਇਆ ਹੈ ਕਿ ਸਰਕਾਰ ਦੇ ਕੋਲ ਇਸ ਬਿਜ਼ਨਿਸ ਤੋਂ ਇਲਾਵਾ ਕੋਈ ਹੋਰ ਬਿਜ਼ਨਸ ਨਹੀਂ ਹੈ। ਲੇਕਿਨ ਪੰਜਾਬ ਦੇ ਅੰਦਰ ਬਹੁਤ ਸਾਰੇ ਅਜਿਹੇ ਮੁੱਦੇ ਹਨ, ਜਿਹੜੇ ਡਿਸਕਸ ਕਰਨੋ ਰਹਿ ਗਏ ਹਨ।

ਇਸ ਵਿੱਚ ਇੱਕ ਇਹ ਮੁੱਦਾ ਹੈ, ਰੀਸੈਂਟਲੀ ਭਾਰਤ ਦਾ ਇਲੈਕਸ਼ਨ ਕਮਿਸ਼ਨਰ ਪੰਜਾਬ ਵਿੱਚ ਅੰਮ੍ਰਿਤਸਰ ਦੇ ਅੰਦਰ ਆਇਆ ਔਰ ਉਥੋਂ ਸਟੇਟਮੈਂਟ ਦੇ ਦਿੱਤੀ ਕਿ ਪੰਜਾਬ

** Not recorded as ordered by the Chair.

ਦੇ ਅੰਦਰ ਇਲੈਕਸ਼ਨ ਸ਼ਨਾਖਤੀ ਕਾਰਡਾਂ ਦੇ ਆਧਾਰ ਤੇ ਕਰਾਏ ਜਾਣਗੇ ਔਰ ਪੰਜਾਬ ਪਹਿਲਾ ਸੂਬਾ ਹੋਏਗਾ ਜਿਥੇ ਸ਼ਨਾਖਤੀ ਕਾਰਡਾਂ ਦੇ ਆਧਾਰ ਤੇ ਪੋਲਿੰਗ ਹੋਏਗੀ । ਲੇਕਿਨ ਪੌਂਡੂ, ਖਾਸ ਤੌਰ ਤੇ ਸ਼ਹਿਰੀ ਖੇਤਰ ਦੇ ਬਹੁਤ ਸਾਰੇ ਵੋਟਰ ਅਜਿਹੇ ਹਨ, ਜਿਨ੍ਹਾਂ ਨੂੰ ਸ਼ਨਾਖਤੀ ਕਾਰਡ ਨਹੀਂ ਮਿਲੇ । ਜਿਨ੍ਹਾਂ ਨੂੰ ਮਿਲੇ ਵੀ ਹਨ, ਉਨ੍ਹਾਂ ਵਿੱਚ ਕਿਸੇ ਦਾ ਨਾਮ ਗਲਤ ਹੈ ਜਾਂ ਕੋਈ ਹੋਰ ਗਲਤੀ ਹੈ । ਇਸ ਦੇ ਬਾਰੇ ਸਰਕਾਰ ਨੂੰ ਆਪਣੀ ਸਥਿਤੀ ਸਪੱਸ਼ਟ ਕਰਨੀ ਚਾਹੀਦੀ ਹੈ ਕਿਉਂਕਿ ਇਸ ਨਾਲ ਆਉਣ ਵਾਲੇ ਸਮੇਂ ਵਿੱਚ ਟਕਰਾਅ ਹੋ ਸਕਦਾ ਹੈ ।

ਇਸ ਦੇ ਨਾਲ ਨਾਲ ਇੱਕ ਹੋਰ ਅਹਿਮ ਮੁੱਦਾ ਹੈ । ਪਿੱਛੇ ਜਿਹੇ ਸੁਪਰੀਮ ਕੋਰਟ ਨੇ ਫ਼ੈਸਲਾ ਦਿੱਤਾ, ਜਿਸ ਨੂੰ ਐਂਟੀ ਸ਼ਡਿਊਲਡ ਕਾਸਟ ਲਾਬੀ ਨੇ ਗਲਤ ਢੰਗ ਨਾਲ ਲਾਗੂ ਕਰਵਾਇਆ ਔਰ ਬਹੁਤ ਸਾਰੇ ਸ਼ਡਿਊਲਡ ਕਾਸਟ ਪਰਸਨਜ਼ ਰਿਵਰਟ ਕੀਤੇ ਗਏ । ਬਹੁਤ ਸਾਰੇ ਡਿਪਾਰਟਮੈਂਟਸ ਵਿੱਚ ਇਹ ਰਿਵਰਸ਼ਨ ਹੋਈ ਹੈ । ਕੋਈ ਯੋਜਨਾਬੰਦੀ ਨਾ ਹੋਣ ਕਰਕੇ ਸ਼ਡਿਊਲਡ ਕਾਸਟ ਇੰਪਲਾਈਜ਼ ਦੀਆਂ ਪਰੋਮੋਸ਼ਨਾਂ ਨਹੀਂ ਹੋ ਰਹੀਆਂ । ਇਹ ਅਹਿਮ ਮੁੱਦੇ ਹਨ, ਇਨ੍ਹਾਂ ਤੇ ਵਿਚਾਰ ਕਰਨੀ ਚਾਹੀਦੀ ਹੈ । ਭੈਣ ਵਿਮਲਾ ਡਾਂਗ ਜੀ ਨੇ ਠੀਕ ਕਿਹਾ ਹੈ ਕਿ ਮੈਂਬਰਾਂ ਨੂੰ ਅਸੈਂਬਲੀ ਵਿੱਚ ਕੁਐਸਚਨ ਭੇਜਣ ਵਾਸਤੇ ਸਮਾਂ ਨਹੀਂ ਮਿਲਿਆ । ਇਨੇ ਸ਼ਾਰਟ ਟਾਈਮ ਵਿੱਚ ਸੈਸ਼ਨ ਕਰਵਾਇਆ ਗਿਆ, ਇਸ ਨਾਲ ਪੰਜਾਬ ਦੇ ਲੋਕਾਂ ਦੇ ਬੇਸਿਕ ਪਰਪਜ਼ ਹੱਲ ਹੋਣ ਵਾਲੇ ਨਹੀਂ ।

**ਕਾਮਰੇਡ ਤਰਸੇਮ ਜੋਧਾਂ (ਕਿਲਾ ਰਾਏਪੁਰ)**: ਮਾਨਯੋਗ ਸਪੀਕਰ ਸਾਹਿਬ, ਜੋ ਬਿਜ਼ਨਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਹੈ, ਉਸ ਵਿੱਚ ਪੇਸ਼ ਕੀਤਾ ਗਿਆ ਕਿ ਮੁੱਦੇ ਬਹੁਤ ਘੱਟ ਹਨ ਲੇਕਿਨ ਅੱਜ ਤਾਂ ਏਨੇ ਮੁੱਦੇ ਹਨ ਕਿ ਸੈਸ਼ਨ ਲਗਾਤਾਰ 2-3 ਮਹੀਨੇ ਵੀ ਚਲਦਾ ਰਹੇ, ਤਾਂ ਵੀ ਲੋਕਾਂ ਨਾਲ ਇਨਸਾਫ਼ ਨਹੀਂ । ਐਕਸ਼ਨ ਪਲੈਨ ਦਾ ਐਲਾਨ ਸਰਕਾਰ ਨੇ ਕੀਤਾ ਹੈ, ਇਹ ਵੱਖਰੀ ਗੱਲ ਹੈ ਕਿ ਇਹ ਲੋਕਾਂ ਨੂੰ ਐਡਰੈਸਡ ਨਹੀਂ ਬਲਕਿ ਇਲੈਕਸ਼ਨ ਨੂੰ ਹੈ । ਇਸ ਦੇ ਵਿੱਚ ਕਿਸਾਨਾਂ ਅਤੇ ਔਰਤਾਂ ਬਾਰੇ ਜੋ ਮੁੱਦੇ ਹਨ, ਅਸੀਂ ਵੈਲਕਮ ਕਰਦੇ ਹਾਂ ਪਰ ਬੜਾ ਵੱਡਾ ਸਟੂਡੈਂਟਸ ਦਾ ਸੈਕਸ਼ਨ ਰਹਿ ਗਿਆ ਹੈ । ਅੱਜ ਇਨੀ ਬੇਰੁਜ਼ਗਾਰੀ ਹੈ ਕਿ ਇਸ ਨਾਲ ਇੱਕ ਵਿਸਫ਼ੋਟਕ ਸਥਿਤੀ ਸਾਹਮਣੇ ਆ ਰਹੀ ਹੈ । ਖੇਤ ਮਜ਼ਦੂਰ ਤੇ ਬੇਜ਼ਮੀਨੇ ਲੋਕਾਂ ਵਾਸਤੇ ਪਹਿਲਾਂ ਹੀ ਪਰੋਗਰਾਮ ਹੈ ਪਰ ਲਾਗੂ ਨਹੀਂ ਹੋ ਰਿਹਾ । ਇਸ ਐਕਸ਼ਨ ਪਲੈਨ ਵਿੱਚ ਉਨ੍ਹਾਂ ਨੂੰ ਬਿਲਕੁਲ ਅੱਖੋਂ ਓਹਲੇ ਕੀਤਾ ਗਿਆ ਹੈ । ਠੀਕ ਹੈ, ਸਨਅਤ ਨੂੰ ਰਿਆਇਤ ਦੇਣੀ ਚਾਹੀਦੀ ਹੈ, ਇਸ ਨੂੰ ਸੰਕਟ ਵਿਚੋਂ ਕੱਢਣਾ ਚਾਹੀਦਾ ਹੈ ਔਰ ਅਸੀਂ ਇਸ ਦਾ ਵਿਰੋਧ ਨਹੀਂ ਕਰਦੇ ਪਰ ਜੋ ਸਨਅਤ ਮਜ਼ਦੂਰਾਂ ਦੇ ਮਸਲੇ ਹਨ, ਉਨ੍ਹਾਂ ਵਿੱਚੋ ਬਹੁਤ ਸਾਰਿਆਂ ਨੂੰ ਲਾਗੂ ਨਹੀਂ ਕੀਤਾ ਗਿਆ । ਮਿਨੀਮਮ ਵੇਜਿਜ਼ ਤੇ ਹੋਰ ਬਹੁਤ

[ਕਾਮਰੇਡ ਤਰਸੇਮ ਜੋਧਾਂ]
ਸਾਰੀਆਂ ਸਹੂਲਤਾਂ ਉਨ੍ਹਾਂ ਨੂੰ ਨਹੀਂ ਮਿਲਦੀਆਂ ਔਰ ਵੱਡੀ ਪੱਧਰ ਤੇ ਸਨਅਤ ਬੰਦ ਹੋ ਰਹੀ ਹੈ । ਇਹ ਐਕਸ਼ਨ ਪਲੈਨ ਵਿੱਚ ਨਹੀਂ ਹੈ ।

ਇਸੇ ਢੰਗ ਨਾਲ ਇਲੈਕਸ਼ਨ ਕਮਿਸ਼ਨਰ ਦਾ ਤਾਜ਼ਾ ਬਿਆਨ ਹੈ, ਜਿਸ ਬਾਰੇ ਕੈਂਥ ਸਾਹਿਬ ਕਹਿ ਚੁੱਕੇ ਹਨ, ਕਿ ਹੁਣ ਇਲੈਕਸ਼ਨ ਸ਼ਨਾਖਤੀ ਕਾਰਡਾਂ ਦੇ ਅਧਾਰ ਤੇ ਹੋਣੇ ਹਨ, ਇਹ ਬਿਲਕੁੱਲ ਅਸੰਭਵ ਹੈ । ਹੁਣ ਜੋ ਸੈਸ਼ਨ ਬੁਲਾਇਆ ਹੈ, ਇਸ ਵਿੱਚ ਕੁਐਸਚਨ ਦੇਣ ਵਾਸਤੇ ਟਾਈਮ ਨਹੀਂ ਮਿਲਿਆ ।

ਜਿਹੜਾ ਕੰਮ ਜੁਡੀਸ਼ਰੀ ਨੇ ਸ਼ੁਰੂ ਕੀਤਾ ਹੈ, ਉਹ ਸਾਨੂੰ ਕਰਨਾ ਚਾਹੀਦਾ ਹੈ ਅਸੀਂ ਲੈਜਿਸਲੇਚਰ ਦੀ ਮਹੱਤਤਾ ਲਗਾਤਾਰ ਘਟਾ ਰਹੇ ਹਾਂ । ਜੇਕਰ ਅਸੀਂ ਸਾਰੇ ਮੁੱਦੇ ਡਿਸਕਸ ਨਾ ਕਰੀਏ ਤਾਂ ਇਹ ਸਿਰਫ ਸਾਡੇ ਨਾਲ ਹੀ ਬੇਇਨਸਾਫ਼ੀ ਨਹੀਂ । ਸਾਨੂੰ ਚੰਦ ਮਿੰਟ ਬੋਲਣ ਵਾਸਤੇ ਮਿਲਣ ਜਾਂ ਨਾ ਮਿਲਣ ਪਰ ਜੋ ਲੋਕ ਸਾਡੇ ਤੇ ਆਸਾਂ ਰੱਖਦੇ ਹਨ, ਉਨ੍ਹਾਂ ਨਾਲ ਵੀ ਬੇਨਿਸਾਫ਼ੀ ਹੈ । ਜਿਹੜਾ ਕੰਮ ਅਸੀਂ ਕਰਨਾ ਹੈ, ਅੱਜ ਜੁਡੀਸ਼ਰੀ ਕਰ ਰਹੀ ਹੈ । ਮੈਂ ਸਮਝਦਾ ਹਾਂ ਕਿ ਸਾਨੂੰ ਲੋਕਾਂ ਦੇ ਨਾਲ ਇਨਸਾਫ ਕਰਨ ਵਾਸਤੇ ਸਰਕਾਰ ਨੂੰ ਇਨਟਾਈਮ ਸੈਸ਼ਨ ਬੁਲਾਉਣਾ ਚਾਹੀਦਾ ਸੀ ਅਤੇ ਪੂਰਾ ਸਮਾਂ ਮਿਲਣਾ ਚਾਹੀਦਾ ਸੀ । ਮੈਂ ਇਹ ਗੱਲ ਕਹਿੰਦਾ ਹਾਂ ਕਿ ਜਿਹੜੇ ਹੋਰ ਮੁੱਦੇ ਹਨ, ਉਹ ਵੀ ਸਾਰੇ ਦੇ ਸਾਰੇ ਇੱਥੇ ਵਿਚਾਰੇ ਜਾਣੇ ਚਾਹੀਦੇ ਹਨ ।

ਸ਼੍ਰੀ ਵਿਜੈ ਕੁਮਾਰ ਸਾਥੀ (ਬਾਘਾਪੁਰਾਣਾ) : ਸਪੀਕਰ ਸਾਹਿਬ, ਬਿਜ਼ਨਿਸ ਐਡਵਾਈ-ਜ਼ਰੀ ਕਮੇਟੀ ਦੇ ਵਿਚ ਮੈਂ ਵੀ ਇਨਵਾਈਟੀ ਹਾਂ ਅਤੇ ਮੈਂ ਵੀ ਇਸ ਸਬੰਧ ਵਿਚ ਦੋ ਲਫਜ਼ ਕਹਿਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਕੱਲ੍ਹ ਵੀ ਇਸ ਹਾਊਸ ਦੇ ਵਿੱਚ ਮੀਟਿੰਗ ਹੋਈ ਸੀ। ਮੇਰੇ ਪਾਸ 1995 ਦਾ ਲੋਕਪਾਲ ਬਿੱਲ ਹੈ ਜਿਹੜਾ ਕਿ ਇੱਥੇ ਅੱਜ ਡਿਸਕਸ ਕਰਨ ਲਈ ਪੇਸ਼ ਕੀਤਾ ਜਾਣਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਇਹ ਲੋਕ ਪਾਲ ਬਿੱਲ 1996 ਵਿੱਚ ਲਿਆਂਦਾ ਹੈ, ਕੀ ਕਿਸੇ ਵੀ ਆਨਰੇਬਲ ਮੈਂਬਰ ਨੇ ਇਹ ਬਿੱਲ ਪੜ੍ਹਿਆ ਹੈ ਅਤੇ ਕੀ ਉਹ ਹਿੱਕ ਠੋਕ ਦੇ ਕਹਿ ਸਕਦਾ ਹੈ ਕਿ ਇਹ ਬਿੱਲ ਮੈਂ ਸਾਰੇ ਦਾ ਸਾਰਾ ਪੜ੍ਹ ਲਿਆ ਹੈ ? ਜਿਹੜੀ ਗਲਤੀ ਸਰਕਾਰ ਨੇ 1995 ਦੇ ਵਿੱਚ ਕੀਤੀ ਸੀ, ਉਹੀ ਗਲਤੀ ਫਿਰ 1996 ਦੇ ਵਿੱਚ ਵੀ ਕਰਨ ਜਾ ਰਹੀ ਹੈ । ਇਹ ਸਰਕਾਰ ਕਹਿੰਦੀ ਹੈ ਕਿ ਸਰਕਾਰ ਕੋਲ ਕੋਈ ਮੁੱਦੇ ਨਹੀਂ ਹਨ । ਸਪੀਕਰ ਸਾਹਿਬ, ਅੱਜ ਮੰਡਲ ਕਮਿਸ਼ਨ ਦੀ ਰਿਪੋਰਟ ਲਾਗੂ ਹੋ ਚੱਕੀ ਹੈ । ਮੁਲਾਜ਼ਮਾਂ ਦੇ ਬਾਰੇ ਵਿੱਚ ਸਰਕਾਰ ਨੇ ਕਦੇ ਵੀ ਡਿਸਕਸਨ ਕਰਨ ਦੀ ਨਹੀਂ ਸੋਚੀ ਅਤੇ ਨਾ ਅਜਿਹੀ ਕਰੇ ਲੋੜ ਸਮਝੀ । ਸਪੀਕਰ ਸਾਹਿਬ, ਅਲੈਕਸ਼ਨ ਸਿਰ ਤੇ

ਆ ਗਏ ਹਨ । ਹਾਈਕੋਰਟ ਨੇ ਬਰਾੜ ਸਾਹਿਬ ਤੇ ਰੋਕ ਲਾਈ ਸੀ ਕਿ ਤੁਸੀਂ ਬਦਲੀਆਂ ਨਹੀਂ ਕਰ ਸਕਦੇ ਜਿਹੜੀਆਂ ਕਿ ਤੁਸੀਂ ਧੜਾ-ਧੜ ਕਰੀ ਜਾ ਰਹੇ ਹੋ । ਪਰ ਅੱਜ ਸ੍ਰੀਮਤੀ ਭੱਠਲ ਵੀ ਉਸੇ ਤਰ੍ਹਾਂ ਹੀ ਚੱਲ ਰਹੀ ਹੈ । ਅੱਜ ਦੇ ਅਖਬਾਰ ਵਿੱਚ ਸੋਲਾਂ ਅਫ਼ਸਰਾਂ ਦੀਆਂ ਬਦਲੀਆਂ ਕੀਤੀਆਂ ਗਈਆਂ ਹਨ । ਉਧਰੋਂ ਅਲੈਕਸ਼ਨ ਸ਼ੁਰੂ ਹੋ ਜਾਣ ਅਤੇ ਇਧਰੋਂ ਬਦਲੀਆਂ ਚਲਦੀਆਂ ਰਹਿਣ, ਇਹੋ ਜਿਹੇ ਮਸਲਿਆਂ ਤੇ ਵੀ ਸਰਕਾਰ ਨੂੰ ਇਸ ਪਵਿੱਤਰ ਹਾਊਸ ਦੇ ਵਿੱਚ ਵਿਚਾਰ ਕਰਨੀ ਚਾਹੀਦੀ ਹੈ । ਅੱਜ ਮਹਿੰਗਾਈ ਇਤਨੀ ਜ਼ਿਆਦਾ ਹੈ, 70 ਪ੍ਰਤੀਸ਼ਤ ਕਣਕ ਸੈਂਟਰਲ ਪੂਲ ਵਿੱਚ ਪੰਜਾਬ ਦਿੰਦਾ ਹੋਵੇ ਅਤੇ ਪੰਜਾਬ ਵਿੱਚ ਹੀ ਆਟੇ ਦਾ ਮੁੱਲ 14 ਰੁਪਏ ਤੱਕ ਹੋਵੇ । ਇਸ ਤਰ੍ਹਾਂ ਨਾਲ ਇਨ੍ਹਾਂ ਮਾਮਲਿਆਂ ਦੇ ਉਤੇ ਜੇਕਰ ਡਿਸਕਸ਼ਨ ਨਾ ਕੀਤੀ ਜਾਵੇ ਤਾਂ ਜਿਹੜੇ ਅਸੀਂ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਾਂ, ਅਸੀਂ ਲੋਕਾਂ ਨੂੰ ਕੀ ਜਵਾਬ ਦੇਵਾਂਗੇ । ਇਸ ਤਰ੍ਹਾਂ ਲੋਕਾਂ ਨਾਲ ਇਨਸਾਫ ਨਹੀਂ ਹੋਵੇਗਾ । ਸਰਕਾਰ ਵੱਲੋਂ ਕੋਈ ਇੱਥੇ ਸ਼ਿਕਾਇਤ ਨਾ ਲਿਆਉਣ ਦੇ ਪਿੱਛੇ ਪੁਲੀਟੀਕਲ ਮੋਟਿਵ ਹੀ ਕੰਮ ਕਰ ਰਿਹਾ ਹੈ ਅਤੇ ਜੋ ਕੁਝ ਵੀ ਸਰਕਾਰ ਕਰ ਰਹੀ ਹੈ, ਇਹ ਅਲੈਕਸ਼ਨਾਂ ਦੇ ਖਾਤਰ ਹੀ ਕਰ ਰਹੀ ਹੈ । ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ, ਇਸ ਕਰਕੇ ਇਨ੍ਹਾਂ ਸਾਰੀਆਂ ਗੱਲਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਜੋ ਲੋਕਾਂ ਦੀਆਂ ਸਮੱਸਿਆਵਾਂ ਹਨ ਉਨ੍ਹਾਂ ਉਤੇ ਵੀ ਗੌਰ ਕਰਨਾ ਚਾਹੀਦਾ ਹੈ ।

**ਵਿੱਤ ਮੰਤਰੀ (ਡਾਕਟਰ ਕੇਵਲ ਕ੍ਰਿਸ਼ਨ)** : ਸਪੀਕਰ ਸਾਹਿਬ, ਤੁਸੀਂ ਕੱਲ੍ਹ ਬਿਜਨੈਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਵਿੱਚ ਪ੍ਰਧਾਨਗੀ ਕਰ ਰਹੇ ਸੀ ਤਾਂ ਸਿਵਾਏ ਸ੍ਰੀਮਤੀ ਵਿਮਲਾ ਡਾਂਗ ਜੀ ਦੇ ਬਾਕੀ ਸਾਰੇ ਦੇ ਸਾਰੇ ਮੈਂਬਰਾਂ ਨੇ ਆਪਣੀ ਇਸ ਰਿਪੋਰਟ ਦੇ ਹੱਕ ਵਿੱਚ ਸਹਿਮਤੀ ਪ੍ਰਗਟ ਕੀਤੀ ਸੀ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਜਿਥੋਂ ਤੱਕ ਸਹਿਮਤੀ ਵਾਲੀ ਗੱਲ ਹੈ . . . . .

**ਸ੍ਰੀ ਸਪੀਕਰ** : ਸਾਥੀ ਜੀ, ਤੁਸੀਂ ਸੁਣੋ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਸਾਰਿਆਂ ਨੇ ਕੱਲ੍ਹ ਬਿਜਨੈਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਦੇ ਹੱਕ ਵਿੱਚ ਆਪਣੀ ਸਹਿਮਤੀ ਪੇਸ਼ ਕੀਤੀ ਸੀ । ਦੂਸਰਾ ਇਹ ਹੈ ਕਿ ਇੱਥੇ ਇਨ੍ਹਾਂ ਨੇ ਸਿਵਾਏ ਇਸ ਦੇ ਕਿ ਗੈਲਰੀਜ਼ ਨੂੰ ਸ਼ੋਅ ਕਰਨਾ ਹੈ, ਹੋਰ ਕੁਝ ਨਹੀਂ ਕਹਿਣਾ । ਜੋ ਅਸੀਂ ਇੱਥੇ ਡਿਸਕਸ ਕਰ ਸਕਦੇ ਹਾਂ, ਉਸ ਦੇ ਲਈ ਸਾਰਾ ਦਿਨ ਸਾਡੇ ਕੋਲ ਪਿਆ ਹੈ ਅਤੇ ਜੇਕਰ, ਸਪੀਕਰ ਸਾਹਿਬ, ਤੁਹਾਡੇ ਆਦੇਸ਼ ਮੁਤਾਬਕ ਸਾਨੂੰ ਲੰਚ ਤੋਂ ਬਾਅਦ ਵੀ ਬੈਠਣਾ ਪਿਆ ਤਾਂ ਵੀ ਇਸ ਉਤੇ ਅਸੀਂ ਡਿਸਕਸ ਕਰਾਂਗੇ । ਲੇਕਿਨ ਇੱਕ

[ਵਿੱਤ ਮੰਤਰੀ]

ਦੋ ਗੱਲਾਂ ਖਾਸ ਤੌਰ ਤੇ ਇਥੇ ਕੀਤੀਆਂ ਗਈਆਂ ਹਨ ਔਰ ਇਹ ਕਿਹਾ ਗਿਆ ਹੈ ਕਿ ਪੰਜਾਬ ਦੇ ਮਸਲੇ ਹੱਲ ਨਹੀਂ ਕੀਤੇ ਗਏ ਔਰ ਪੰਜਾਬ ਦੇ ਮਸਲੇ ਹੱਲ ਹੋਣੇ ਰਹਿੰਦੇ ਹਨ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਪੰਜਾਂ ਸਾਲਾਂ ਦੇ ਵਿੱਚ ਜੋ ਕਿ 5 ਸਾਲ ਫਰਵਰੀ, 1997 ਵਿੱਚ ਹੋ ਜਾਣੇ ਹਨ, ਇਸ ਬਾਰੇ ਮੈਂ ਬਾਂਹ ਚੁੱਕ ਕੇ ਕਹਿ ਸਕਦਾ ਹਾਂ ਕਿ ਕਿਸੇ ਵੀ ਹੋਰ ਸਰਕਾਰ ਨੇ ਪੰਜਾਬ ਦੇ ਇਤਨੇ ਮਸਲੇ ਹੱਲ ਨਹੀਂ ਕੀਤੇ ਜਿੰਨੇ ਕਿ ਕਾਂਗਰਸ ਦੀ ਸਰਕਾਰ ਨੇ ਕੀਤੇ ਹਨ। (ਥੰਪਿੰਗ) ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਦੀ ਜ਼ਿੰਦਗੀ ਅਤੇ ਪੰਜਾਬ ਦੇ ਵਿੱਚ ਡੈਮੋਕਰੇਸੀ ਦਾ ਸਵਾਲ ਸੀ। ਇਸ ਪੰਜਾਬ ਨੂੰ ਇਸ ਸਰਕਾਰ ਨੇ ਖੂਨ ਵਿਚੋਂ ਕੱਢਿਆ। ਪੰਜਾਬ ਨੂੰ ਜ਼ਿੰਦਗੀ ਦੇਣਾ ਬਹੁਤ ਵੱਡਾ ਮਸਲਾ ਸੀ। ਸਪੀਕਰ ਸਾਹਿਬ, ਡੈਮੋਕਰੇਸੀ ਦਾ ਇਥੇ ਨਾਂ ਨਿਸ਼ਾਨ ਨਹੀਂ ਸੀ। ਡੈਮੋਕਰੇਸੀ ਨੂੰ ਗਰਾਸ ਰੂਟ ਤੇ ਫੇਰ ਐਲਾਈਵ (ਸੁਰਜੀਤ) ਕਰਨਾ ਬਹੁਤ ਵੱਡਾ ਮਸਲਾ ਸੀ ਜਿਹੜਾ ਕਿ ਹੱਲ ਕੀਤਾ। ਇੰਪਲਾਈਜ਼ ਦੇ ਮਸਲੇ ਹੱਲ ਕੀਤੇ ਗਏ, ਅਨੁਸੂਚਿਤ ਜਾਤੀਆਂ ਦੇ ਮਸਲੇ ਹੱਲ ਕੀਤੇ ਗਏ ਔਰ ਬੈਕਵਰਡ ਕਲਾਸਿਜ਼ ਦੇ ਮਸਲੇ ਹੱਲ ਕੀਤੇ ਗਏ, ਜੋ ਵੀ ਮਸਲਾ ਪੰਜਾਬ ਦੀ ਐਡਮਨਿਸਟਰੇਸ਼ਨ ਵਿੱਚ ਆਇਆ, ਉਹ ਹੱਲ ਕੀਤਾ। ਕੁਰੱਪਸ਼ਨ ਬਾਰੇ ਵੀ ਮਸਲੇ ਹੱਲ ਕੀਤੇ ਗਏ। ਔਰ ਇੰਨੇ ਮਸਲੇ ਹੱਲ ਕੀਤੇ ਕਿ 5 ਸਾਲ ਕੇਵਲ ਕਾਂਗਰਸ ਪਾਰਟੀ ਨੇ ਹੀ ਰਾਜ ਕੀਤਾ। ਇਸ ਤੋਂ ਬਿਨਾਂ, ਕਾਂਗਰਸ ਪਾਰਟੀ ਤੋਂ ਬਗੈਰ ਅਗਰ ਹੋਰ ਸਰਕਾਰਾਂ ਨੇ ਰਾਜ ਕੀਤਾ ਤਾਂ ਉਹ ਦੋ ਸਾਲ, ਸਵਾ ਦੋ ਸਾਲ ਬਾਅਦ ਹੀ ਟੁੱਟ ਗਈਆਂ। ਉਨ੍ਹਾਂ ਨੇ ਕੋਈ ਮਸਲਾ ਹੱਲ ਨਹੀਂ ਕੀਤਾ ਸਗੋਂ ਉਹ ਹੋਰ ਮਸਲੇ ਖੜੇ ਕਰ ਗਈਆਂ। (ਥੰਪਿੰਗ) ਪੰਜਾਬ ਵਿੱਚ ਜਿੱਥੇ ਕਾਂਗਰਸ ਨੇ 5 ਸਾਲ ਪੂਰੇ ਕੀਤੇ ਉਥੇ ਐਕਸ਼ਨ ਪਲਾਨ ਵੀ ਇਥੇ ਲਿਆਂਦਾ ਜਿਹੜਾ ਅਸੀਂ ਅਸੈਂਬਲੀ ਵਿਚ ਲਿਆਉਣ ਤੋਂ ਬਗੈਰ ਵੀ ਲਾਗੂ ਕਰ ਸਕਦੇ ਸੀ ਲੇਕਿਨ ਮਾਨਯੋਗ ਮੈਂਬਰਾਂ ਦੀ ਡਿਸਕਸ਼ਨ ਵਾਸਤੇ ਸ੍ਰੀਮਤੀ ਰਾਜਿੰਦਰ ਕੌਰ ਭੱਠਲ, ਮੁੱਖ ਮੰਤਰੀ ਸਾਹਿਬਾ ਨੇ ਸਾਰੇ ਐਕਸ਼ਨ ਪਲਾਨ ਦੀਆਂ ਚੀਜ਼ਾਂ ਡਿਸਕਸ਼ਨ ਵਾਸਤੇ ਇੱਥੇ ਲਿਆਂਦੀਆਂ ਤਾਂ ਕਿ ਸਾਰੇ ਪੰਜਾਬ ਦੇ ਚੁਣੇ ਹੋਏ ਨੁਮਾਇੰਦੇ, ਸਾਰੀਆਂ ਰਾਜਨੀਤਿਕ ਪਾਰਟੀਆਂ ਇਸ ਵਿੱਚ ਹਿੱਸਾ ਲੈ ਸਕਣ, ਇਹ ਪ੍ਰਸ਼ੰਸਾ ਦੀ ਗੱਲ ਹੈ। (ਥੰਪਿੰਗ) ਹਾਲਾਂ ਕਿ ਟਾਈਮ ਮੁਤਾਬਿਕ ਸੈਸ਼ਨ ਬੁਲਾਉਣ ਦੀ ਕੋਈ ਜ਼ਰੂਰਤ ਨਹੀਂ ਸੀ ਕਿਉਂਕਿ ਛੇਆਂ ਮਹੀਨਿਆਂ ਵਿੱਚ ਸਾਡੀ ਕੰਪਲਸ਼ਨ ਹੈ ਕਿ ਅਸੀਂ ਸੈਸ਼ਨ ਬੁਲਾਉਂਦੇ ਹਾਂ, ਫੇਰ ਵੀ ਐਕਸ਼ਨ ਪਲਾਨ ਵਾਸਤੇ ਔਰ ਖਾਸ ਤੌਰ ਤੇ ਕੁਰੱਪਸ਼ਨ ਨੂੰ ਦੂਰ ਕਰਨ, ਲੋਕ ਪਾਲ ਬਿਲ ਦੀ ਰੀਪੀਲ ਕਰਨ ਅਤੇ ਨਵਾਂ ਲੋਕ ਪਾਲ ਬਿੱਲ ਲਿਆਉਣ ਲਈ ਇਹ ਬਹੁਤ ਜ਼ਰੂਰੀ ਸੀ ਕਿਉਂਕਿ ਕੁਰੱਪਸ਼ਨ ਦੀ ਅਵਾਜ਼ ਸਾਰੇ ਹਿੰਦੁਸਤਾਨ ਵਿੱਚ ਐਸੀ ਉਠੀ ਹੈ ਜਿਸ ਤੋਂ ਡਰ ਲੱਗਦਾ ਹੈ ਲੇਕਿਨ ਪੰਜਾਬ ਸਰਕਾਰ ਔਰ ਖਾਸ ਤੌਰ ਤੇ ਸ੍ਰੀਮਤੀ ਰਾਜਿੰਦਰ ਕੌਰ ਭੱਠਲ ਜੀ ਨੇ ਇਸ ਕੁਰੱਪਸ਼ਨ ਨੂੰ ਦੂਰ ਕਰਨ ਲਈ ਇੱਕ

ਇਫੈਕਟਿਵ ਔਰ ਬੜਾ ਅਛਾ ਬਿੱਲ ਲਿਆਂਦਾ ਤਾਂ ਜੋ ਪੰਜਾਬ ਵਿੱਚ ਕੁਰੱਪਸ਼ਨ ਨੂੰ ਅਸੀਂ ਦੂਰ ਕਰ ਸਕੀਏ ਔਰ ਇਸ ਮਸਲੇ ਨੂੰ ਹੱਲ ਕਰ ਸਕੀਏ । ਸਪੀਕਰ ਸਾਹਿਬ, ਮੈਂ ਬੜੀ ਨਿਮਰਤਾ ਨਾਲ ਕਹਿਣਾ ਚਾਹੁੰਦਾ ਹਾਂ ਕਿ ਮਾਨਯੋਗ ਮੈਂਬਰਾਂ ਨੂੰ ਮਸ਼ਕੂਰ ਹੋਣਾ ਚਾਹੀਦਾ ਹੈ ਪੰਜਾਬ ਸਰਕਾਰ ਦਾ ਔਰ ਖਾਸ ਤੌਰ ਤੇ ਸੀ. ਐਮ. ਸਾਹਿਬਾ ਦਾ ਜਿਨ੍ਹਾਂ ਨੇ ਇਹ ਸੈਸ਼ਨ ਬੁਲਾ ਕੇ ਪੰਜਾਬ ਦੇ ਐਕਸ਼ਨ ਪਲਾਨ ਵਾਸਤੇ ਔਰ ਪੰਜਾਬ ਦੇ ਬਾਕੀ ਜ਼ਰੂਰੀ ਬਿੱਲਾਂ ਵਾਸਤੇ ਡਿਸਕਸ਼ਨ ਲਈ ਵਕਤ ਦਿੱਤਾ ਹੈ । ਜਿਹੜਾ ਬਿਜ਼ਨਸ ਸਾਡੇ ਸਾਹਮਣੇ ਹੈ, ਇਸ ਦੇ ਬਾਰੇ ਇਹਨਾਂ ਨੂੰ ਹਿੱਸਾ ਲੈਣ ਲਈ ਸਹਿਮਤੀ ਦੇਣੀ ਚਾਹੀਦੀ ਹੈ । ਤੁਹਾਡੀ ਮੌਜੂਦਗੀ ਵਿੱਚ ਕੱਲ੍ਹ ਸਿਵਾਏ ਸ੍ਰੀਮਤੀ ਵਿਮਲਾ ਡਾਂਗ ਜੀ ਦੇ ਸਾਰਿਆਂ ਨੇ ਸਹਿਮਤੀ ਪ੍ਰਗਟ ਕੀਤੀ ਸੀ । ਇਹ ਜੋ ਮੁਖਾਲਫ਼ਤ ਕਰ ਰਹੇ ਹਨ ਠੀਕ ਨਹੀਂ ਹੈ । ਮੈਂ ਸਮਝਦਾ ਹਾਂ ਕਿ ਇਹ ਮਤਾ ਸਰਵ ਸੰਮਤੀ ਨਾਲ ਪਾਸ ਹੋਣਾ ਚਾਹੀਦਾ ਹੈ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਇਨ੍ਹਾਂ ਨੇ ਗਲਤ ਕਿਹਾ ਹੈ । ਇਹ ਜੋ ਇਨ੍ਹਾਂ ਨੇ ਸਾਰਿਆਂ ਵੱਲੋਂ ਸਹਿਮਤੀ ਪ੍ਰਗਟ ਕਰਨ ਬਾਰੇ ਕਿਹਾ ਹੈ, ਇਹ ਗਲਤ ਹੈ ।

**Mr. Speaker :** Question is —

That this House agrees with the recommendations contained in the First Report of the Business Advisory Committee.

*The motion was carried.*

## MOTION UNDER RULE 16

**Mr. Speaker :** Minister to move that the Vidhan Sabha (Assembly) at its rising this day shall stand adjourned *sine-die.*

**Excise and Taxation Minister (Shri Harnam Das Johar ) :** Sir, I beg to move —

That the Vidhan Sabha (Assembly) at its rising this day shall stand adjourned *sine-die.*

**Mr. Speaker :** Motion moved—

That the Vidhan Sabha (Assembly ) at its rising this day shall stand adjourned *sine-die.*

**Mr. Speaker :** Question is—

That the Vidhan Sabha (Assembly) at its rising this day shall stand adjourned *sine-die.*

*The motion was carried.*

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਤੁਸੀਂ, ਕਲ੍ਹ ਪਰਾਮਿਸ ਕੀਤਾ ਸੀ ਕਿ ਵਿਰੋਧੀ ਪਾਰਟੀਆਂ ਨੂੰ ਸਮਾਂ ਦੇਵਾਂਗੇ ਪਰ ਰਾਤੋ ਰਾਤ ਵਿਚ ਹੀ ਬਦਲ ਗਏ ਹੋ । (ਵਿਘਨ)

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਤੁਸੀਂ ਕਿਹਾ ਸੀ ਕਿ ਸਾਈਨੇ ਡਾਈ ਦੀ ਮੋਸ਼ਨ ਆਏਗੀ ਤਾਂ ਬੋਲਣ ਲਈ ਸਮਾਂ ਦਿੱਤਾ ਜਾਵੇਗਾ। ਅਸੀਂ ਸਭ ਤੋ ਪਹਿਲਾਂ ਬੋਲਣ ਲਈ ਖੜੇ ਹੋਏ ਹਾਂ । ਇਹ ਅੰਡਰ ਰੂਲ ਹੈ, ਤੁਸੀਂ ਬੋਲਣ ਵਾਸਤੇ ਟਾਈਮ ਦਿਓ।

**ਸ੍ਰੀ ਸਪੀਕਰ** : ਜਦੋ ਮੋਸ਼ਨ ਮੂਵ ਹੋਈ ਤਾਂ ਬੋਲਣ ਲਈ ਕੋਈ ਖੜ੍ਹਾ ਹੀ ਨਹੀਂ ਹੋਇਆ । (ਵਿਘਨ)

## LEGISLATIVE BUSINESS

### The Punjab Technical University Bill, 1996 (Replacing Punjab Ordinance No. 5 of 1996)

**Mr. Speaker :** Minister to introduce and move that the Punjab Technical University, Bill, 1996, be taken into consideration at once.

**Minister of State for Technical Education and Industrial Training (Sardar Malkiat Singh Bilaspur) :** Sir, I beg to introduce the Punjab Technical University Bill.

Sir, I also beg to move—

> That the Punjab Technical University Bill be taken into coniderationat once.

**Mr. Speaker :** Motion moved—

> That the Punjab Technical University Bill be taken into consideration at once.

**Mr. Speaker :** Some Notices of Amendment have been received. These shall be deemed to have been read and moved.

**Clause 10**

(i) **Comrade Hardev Arshi**
(ii) **Shrimati Vimla Dang** : That Sub Clause (2) shall be substituted as follows—

1. "Except the first Vice-Chancellor every Vice-Chancellor shall hold office for a term of five years and no Vice-Chancellor will get any extension."

2. That after Sub-Clause (2) the following new sub-clause shall be added namely:—

"(3) No person above the age of 62 years shall be appointed as Vice-Chancellor."

That existing sub-clauses (3) to (9) shall be re-numbered as clauses (4) to (10).

3. That in the existing sub-clause (3) and renumbered as Sub-clause (4) after the words "The Chancellor" words "on the advice of the State Government" shall be inserted.

**Clause 11**

1. That in sub-clause (1) line 3 for the words "panel of persons" the words "panel of not less than 3 and not more than 5 persons not above the age of 62 years "shall be substituted.

2. That for the sub-clause (2) the following shall be substituted :—

"(2) The PRO-VICE-Chancellor shall hold office for only one term of 5 years."

3. That in Sub-Clause (3) between the words "The Chancellors" and "shall", the words "on the advice of the State Government" shall be inserted.

**Clause 14.**

**Minister of State for Technical Education and Industrial Training**

**(Sardar Malkiat Singh Bilaspur)** : 1. That in Sub-Clause (1), line 2, for the word "four" substitute the word "Six".

**[Sardar Malkiat Singh Bilaspur]**

2. That in item (bb) of Sub-clause, (8), for the word "determine" substitute the word "recommend".

**Clause 14**

(i) **Comrade Hardev Arshi**
(ii) **Shrimati Vimla Dang** : (1) That in sub-clause (1) for the word "Four" the word "Eight" shall be substituted.

2. That in sub-Clause (2), in line 2 between the words "Panel of" and "persons" the words "not les than three and not more than five" shall be inserted.

3. (i) That in sub-clause (3) in line 2 for the words "three" the word "five" shall be substituted.

(ii) That in line three before the word" eligible", add the word "not".

(iii) That in line 3 the words "for the same period" shall be deleted.

**Sub-Clause (5)**

1. That in sub-clause (5) for the words "The Chancellor shall appoint the following members of the Board of Governors for a period of three years and they shall be eligible for re-appointment for another term of the same period, namely", the words "The Chancellor shall appoint the following members of the Board of Governors for a period of five years and they shall not be eligible for re-appointment, namely:—"shall be subsituted.

2. That after item No. (11) the following item shall be added, namely:—

"(12) two members of Punjab Vidhan Sabha to be nominated by the Speaker."

**Sub-Clause (10)**

3. That for the sub-clause (10) following shall be substituted, namely:—

"(10) apart from the annual meeting at least one meeting of Board of Governors to be convened by its Chairman shall be held after every three months."

**Clause 18**

That in sub-clause (1) the following shall be added at the end, namely:—

> "These shall be laid on the Table of the Punjab Vidhan Sabha as soon as may be."

**Clause 22**

That the following shall be added at the end, namely:—

> "(2) Every annual report of the University shall be laid on the Table of the Punjab Vidhan Sabha as soon as may be."

That the existing clause 22 shall be numbered as "22 (1)".

**Clause 23**

That the following shall be added at the end, namely:—

> "(2) Every Annual Statement of Accounts of income and expenditure together with Audit report shall be laid on the Table of the Punjab Vidhan Sabha."

That existing clause 23 shall be numbered as "23 (1)".

---

## WALK-OUT

(ਇਸ ਵੇਲੇ ਸੀ. ਪੀ. ਆਈ. ਦੇ ਸਦਨ ਵਿੱਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਸਾਈਨੇਡਾਈ ਮੋਸ਼ਨ ਤੇ ਬੋਲਣ ਲਈ ਬਾਰ ਬਾਰ ਟਾਈਮ ਦੀ ਮੰਗ ਕਰ ਰਹੇ ਸਨ ।)

**ਸ਼੍ਰੀ ਸਪੀਕਰ** : ਤੁਸੀਂ ਬੈਠ ਜਾਓ । ਜਿਸ ਵੇਲੇ ਬੋਲਣ ਦਾ ਸਮਾਂ ਸੀ, ਉਸ ਵੇਲੇ ਤਾਂ ਬੋਲੇ ਹੀ ਨਹੀਂ । (ਵਿਘਨ)

**ਕਾਮਰੇਡ ਹਰਦੇਵ ਅਰਸ਼ੀ** : ਅਸੀਂ ਇਸ ਤੇ ਪਰੋਟੈਸਟ ਵਜੋਂ ਵਾਕ ਆਊਟ ਕਰਦੇ ਹਾਂ ।

(ਇਸ ਵੇਲੇ ਸੀ. ਪੀ. ਆਈ. ਦੇ ਸਦਨ ਵਿੱਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਸਦਨ ਵਿਚੋਂ ਵਾਕ-ਆਊਟ ਕਰਨ ਲਈ ਜਾਣ ਲੱਗੇ ।)

**ਸ੍ਰੀ ਸਪੀਕਰ** : ਜਦ ਬੋਲਣ ਦਾ ਸਮਾਂ ਆਇਆ ਹੈ ਤਾਂ ਤੁਸੀਂ ਬਾਹਰ ਜਾ ਰਹੇ ਹੋ । ਆ ਜਾਓ, ਆ ਜਾਓ ਬੋਲੋ ਹੁਣ । (ਵਿਘਨ)

(ਇਸ ਵੇਲੇ ਸੀ. ਪੀ. ਆਈ. ਦੇ ਸਾਰੇ ਮੈਂਬਰ ਸਾਹਿਬਾਨ ਸਦਨ ਵਿਚੋਂ ਬਾਹਰ ਜਾਣ ਤੋਂ ਪਹਿਲਾਂ ਹੀ ਵਾਪਸ ਆ ਗਏ ।)

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਟਰੈਜ਼ਰੀ ਬੈਂਚਿਜ਼ ਨੂੰ ਕੁਝ ਕਨਫਿਊਜ਼ਨ ਹੋ ਗਿਆ ਸੀ ਜਿਸ ਗੱਲ ਤੇ ਅਸੀਂ ਵਾਕ ਆਊਟ ਕਰ ਰਹੇ ਹਾਂ । ਜੇ ਤਾਂ ਤੁਸੀਂ ਉਸ ਤੇ ਅਲਾਓ ਕਰਦੇ ਹੋ ਤਾਂ ਮੇਰਾ ਗਰੁੱਪ ਵਾਪਸ ਆ ਜਾਂਦਾ ਹੈ । (ਵਿਘਨ) ਠੀਕ ਹੈ, ਜੇ ਤੁਸੀਂ ਸਾਨੂੰ ਸਾਈਨੇਡਾਈ ਦੀ ਮੋਸ਼ਨ ਤੇ ਬੋਲਣ ਲਈ ਸਮਾਂ ਦਿੰਦੇ ਹੋ ਤਾਂ ਅਸੀਂ ਬੋਲ ਲੈਂਦੇ ਹਾਂ ।

**ਸ੍ਰੀ ਸਪੀਕਰ** : ਉਹ ਆਈਟਮ ਖਤਮ ਹੋ ਗਈ ਹੈ । ਤੁਸੀਂ ਕੇਵਲ ਟੈਕਨੀਕਲ ਯੂਨੀਵਰਸਿਟੀ ਬਿੱਲ ਤੇ ਹੀ ਬੋਲ ਸਕਦੇ ਹੋ। (ਵਿਘਨ) ਇਸ ਤੇ ਬੋਲ ਲਵੋ ।

**ਕਾਮਰੇਡ ਹਰਦੇਵ ਅਰਸ਼ੀ** : ਜੇ ਤੁਸੀਂ ਸਾਈਨੇਡਾਈ ਦੀ ਮੋਸ਼ਨ ਤੇ ਨਹੀਂ ਬੋਲਣ ਦਿੰਦੇ ਤਾਂ ਅਸੀਂ ਪਰੋਟੈਸਟ ਵਜੋਂ ਵਾਕ-ਆਊਟ ਕਰਦੇ ਹਾਂ । (ਵਿਘਨ)

(ਇਸ ਵੇਲੇ ਸੀ. ਪੀ. ਆਈ. ਦੇ ਸਦਨ ਵਿਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਸਦਨ ਵਿੱਚੋਂ ਵਾਕ-ਆਊਟ ਕਰਨ ਲਗੇ ਪਰ ਸ੍ਰੀਮਤੀ ਵਿਮਲਾ ਡਾਂਗ ਨੇ ਵਾਕ ਆਊਟ ਕੀਤਾ ਬਾਕੀ ਆਪਣੀਆਂ ਸੀਟਾਂ ਤੇ ਆ ਕੇ ਬੈਠ ਗਏ ।)

---

## THE PUNJAB TECHNICAL UNIVERSITY BILL, 1996 (REPLACING PUNJAB ORDINANCE NO. 5 OF 1996) *(Resumption of consideration)*

**ਸ੍ਰੀ ਮਦਨ ਮੋਹਨ ਮਿੱਤਲ (ਨੰਗਲ)** : ਸਪੀਕਰ ਸਾਹਿਬ, ਤੁਸੀਂ ਹੁਕਮ ਦਿੱਤਾ ਹੈ, ਮੈਂ ਮੋਸ਼ਨ ਤੇ ਵੀ ਬੋਲ ਲੈਂਦਾ ਹਾਂ ਅਤੇ ਟੈਕਨੀਕਲ ਯੂਨੀਵਰਸਿਟੀ ਬਿੱਲ ਤੇ ਵੀ ਬੋਲ ਲੈਂਦਾ ਹਾਂ । (ਵਿਘਨ) ਸਪੀਕਰ ਸਾਹਿਬ, ਇਹ ਜਿਹੜਾ ਟੈਕਨੀਕਲ ਯੂਨੀਵਰਸਿਟੀ ਦਾ ਬਿੱਲ ਪੇਸ਼ ਕੀਤਾ ਗਿਆ ਹੈ ਇਹ ਇਕ ਅੱਛਾ ਕਦਮ ਹੈ । ਪੰਜਾਬ ਦੇ ਬੱਚਿਆਂ ਨੂੰ ਬਾਹਰ ਜਾ ਕੇ ਔਰ ਬਹੁਤ ਜ਼ਿਆਦਾ ਕੈਪੀਟੇਸ਼ਨ ਫੀ ਦੇ ਕੇ ਦਾਖਲਾ ਲੈਣਾ ਪੈਂਦਾ ਸੀ । ਮੈਂ ਸਮਝਦਾ ਹਾਂ ਕਿ ਪੰਜਾਬ ਦੇ ਨੌਜਵਾਨ ਐਸੇ ਟੈਕਨੀਸ਼ੀਅਨਜ਼ ਵਿਦਵਾਨ ਹਨ, ਇੰਜੀਨੀਅਰਜ਼ ਹਨ ਕਿ ਦੁਨੀਆਂ ਦੇ ਕਿਸੀ ਵੀ ਮੁਲਕ ਵਿਚ ਚਲੇ ਜਾਓ, ਚਾਹੇ ਅਮਰੀਕਾ ਅਤੇ ਚਾਹੇ ਇੰਗਲੈਂਡ, ਕਿਸੇ ਵੀ ਵੱਡੇ ਤੋਂ ਵੱਡੇ ਇੰਸਟੀਚਿਊਸ਼ਨਜ਼ ਵਿਚ ਜਾ ਕੇ ਵੇਖੀਏ ਤਾਂ ਪਤਾ ਲੱਗਦਾ ਹੈ ਕਿ

ਮੋਸਟਲੀ ਪੰਜਾਬੀ ਔਰ ਹਿੰਦੁਸਤਾਨ ਦੇ ਨੌਜਵਾਨ ਉਨ੍ਹਾਂ ਵਿਚ ਕੰਮ ਕਰ ਰਹੇ ਹਨ । ਪਰ ਜਿਹੜੀ ਇਸ ਵਿਚ ਇਕ ਕਲਾਜ਼, ਸਬ ਕਲਾਜ਼ ਦੋ (ਈ) ਐਡ ਕੀਤੀ ਗਈ ਹੈ ਕਿ ਇਸ ਵਿਚ ਹਿਊਮੈਨਿਟੀਜ਼ ਦਾ ਵੀ ਸਬਜੈਕਟ ਹੋਵੇਗਾ, ਨਾਲ ਇਕ ਖਦਸ਼ਾ ਹੋ ਗਿਆ ਹੈ । ਇਸ ਵਿਚ ਲਿਖਿਆ ਹੈ It will relate to only Technology its research and further development or Humanities group.

ਇਹ ਟੈਕਨਾਲੋਜੀ, ਰਿਸਰਚ ਔਰ ਫਰਦਰ ਡਿਵੈਲਪਮੈਂਟ ਜਾਂ ਹਿਊਮੈਨਿਟੀਜ ਗਰੁੱਪ ਨੂੰ ਇਸ ਦੇ ਨਾਲ ਐਡ ਕਰਨ ਦੇ ਨਾਲ ਇਸ ਦਾ ਅੰਤਰ ਦੂਜੀ ਯੂਨੀਵਰਸਿਟੀ ਦੇ ਨਾਲ ਨਹੀਂ ਰਹੇਗਾ। ਇਸ ਲਈ ਹਿਊਮੈਨਿਟੀਜ਼ ਗਰੁੱਪ ਨੂੰ ਦੂਜੀ ਯੂਨੀਵਰਸਿਟੀ ਦੇ ਵਾਸਤੇ ਰੱਖਿਆ ਜਾਣਾ ਚਾਹੀਦਾ ਹੈ । ਇਸ ਯੂਨੀਵਰਸਿਟੀ ਦੀ ਜੂਰਿਸਡਿਕਸ਼ਨ ਓਵਰਆਲ ਸਟੇਟ ਤੇ ਹੋਣੀ ਹੈ ਔਰ ਇਸ ਦਾ ਸਬੰਧ ਟੈਕਨੀਕਲ ਸਬਜੈਕਟਸ ਦੇ ਨਾਲ ਹੋਣਾ ਚਾਹੀਦਾ ਹੈ ਔਰ ਦੂਜੀ ਯੂਨੀਵਰਸਿਟੀ ਦਾ ਦਾਇਰਾ ਅਲਹਿਦਾ ਹੋਣਾ ਚਾਹੀਦਾ ਹੈ। ਹਾਲੇ ਇਸ ਬਿੱਲ ਵਿਚ ਕਈ ਅਮੈਂਡਮੈਂਟਸ ਆਉਣਗੀਆਂ ਔਰ ਰੂਲਜ਼ ਬਣਨਗੇ । ਹਾਊਸ ਦੇ ਰੂਲਜ਼ ਆਫ ਪਰੋਸੀਜ਼ਰ ਐਂਡ ਕੰਡਕਟ ਆਫ ਬਿਜ਼ਨੈਸ ਦੇ ਮੁਤਾਬਿਕ ਕਈ ਅਮੈਂਡਮੈਂਟਸ ਆਉਣਗੀਆਂ, ਕਈ ਅਮੈਂਡਮੈਂਟਸ ਓਰਲੀ ਵੀ ਪਰੋਪੋਜ਼ ਕੀਤੀਆਂ ਜਾਣਗੀਆਂ । ਟੈਕਨੀਕਲ ਐਜੂਕੇਸ਼ਨ ਮਨਿਸਟਰ ਔਰ ਮੁੱਖ ਮੰਤਰੀ ਸਾਹਿਬ ਇਥੇ ਬੈਠੇ ਹਨ। ਚੂੰਕਿ ਪੰਜਾਬ ਦੀ ਮੁੱਖ ਮੰਤਰੀ ਸਾਹਿਬ ਇਕ ਫਰੀਡਮ ਫਾਈਟਰਜ਼ ਦੀ ਡਾਅਟਰ ਹੈ, ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪੰਜਾਬ ਟੈਕਨੀਕਲ ਯੂਨੀਵਰਸਿਟੀ ਦੇ ਨਾਂ ਦੀ ਥਾਂ ਇਸ ਦਾ ਨਾਂ ਲਾਲਾ ਲਾਜਪੱਤ ਰਾਏ ਟੈਕਨੀਕਲ ਯੂਨੀਵਰਸਿਟੀ ਰੱਖਿਆ ਜਾਵੇ ਜਾਂ ਮਹਾਂਰਿਸ਼ੀ ਦਯਾ ਨੰਦ ਟੈਕਨੀਕਲ ਯੂਨੀਵਰਸਿਟੀ ਰੱਖਿਆ ਜਾਵੇ । ਲਾਲਾ ਲਾਜ-ਪੱਤ ਰਾਏ ਜੀ ਦੀ ਬਤੌਰ ਫਰੀਡਮ ਫਾਈਟਰ ਕਾਫੀ ਕੰਟਰੀਬਿਊਸ਼ਨ ਰਹੀ ਹੈ, ਆਜ਼ਾਦੀ ਦੇ ਵਿਚ ਉਨ੍ਹਾਂ ਦਾ ਕਾਫੀ ਯੋਗਦਾਨ ਰਿਹਾ ਹੈ ਔਰ ਉਨ੍ਹਾਂ ਨੇ ਹਿੰਦੁਸਤਾਨ ਦੇ ਨੌਜਵਾਨਾਂ ਦੇ ਲਈ ਬਹੁਤ ਕੁਝ ਕੀਤਾ ਸੀ। ਇਹ ਯੂਨੀਵਰਸਿਟੀ ਵੀ ਪੰਜਾਬ ਦੇ ਨੌਜਵਾਨਾਂ ਦੇ ਲਈ ਹੀ ਖੋਲ੍ਹੀ ਜਾ ਰਹੀ ਹੈ। ਇਸ ਦੇ ਨਾਲ ਪੰਜਾਬ ਦੇ ਲੋਕਾਂ ਨੂੰ ਖਾਸ ਕਰਕੇ ਪੰਜਾਬ ਦੇ ਨੌਜਵਾਨਾਂ ਨੂੰ, ਕਾਫੀ ਪਰੇਰਨਾ ਮਿਲੇਗੀ। ਨੌਜਵਾਨਾਂ ਨੂੰ ਪਹਿਲੇ ਐਡਮਿਸ਼ਨ ਲੈਣ ਲਈ ਕਾਫੀ ਪੈਸਾ ਖਰਚ ਕਰਨਾ ਪੈਂਦਾ ਹੈ, ਫੇਰ ਸਟੱਡੀ ਦੇ ਲਈ ਕਾਫੀ ਖਰਚਾ ਕਰਨਾ ਪੈਂਦਾ ਹੈ, ਫੇਰ ਨੌਕਰੀ ਲੈਣ ਲਈ ਕਾਫੀ ਖਰਚਾ ਕਰਨਾ ਪੈਂਦਾ ਹੈ ਔਰ ਸਰਵਿਸ ਲੈਣ ਤੋਂ ਬਾਅਦ ਉਹ ਟੈਕਨੀਕਲ ਇੰਜੀਨੀਅਰ ਇਕ ਭ੍ਰਿਸ਼ਟਾਚਾਰ ਦਾ ਕੈਮੀਕਲ ਪਰੋਡਕਟ ਬਣ ਕੇ ਨਿਕਲਦਾ ਹੈ ਔਰ ਉਹ ਪੈਸਾ ਕਮਾਉਣ ਲਗ ਜਾਂਦਾ ਹੈ। ਜਾਂ ਫੇਰ ਇਸ ਯੂਨੀਵਰਸਿਟੀ ਦਾ ਨਾਂ ਮਹਾਂਰਿਸ਼ੀ ਦਯਾ ਨੰਦ ਟੈਕਨੀਕਲ ਯੂਨੀਵਰਸਿਟੀ' ਰੱਖਿਆ ਜਾਵੇ ਤਾਂ ਕਿ ਜਿਹੜੇ ਬੱਚੇ ਇਸ ਵਿੱਚ ਪੜ੍ਹਾਈ ਲੈਣ ਉਨ੍ਹਾਂ ਨੂੰ ਇਸ

[ ਸ਼੍ਰੀ ਮਦਨ ਮੋਹਨ ਮਿੱਤਲ ]

ਨਾਮ ਤੇ ਪਰੇਰਨਾ ਮਿਲ ਸਕੇ। ਮਹਾਂਰਿਸ਼ੀ ਜੀ ਦੀ ਸਰਵਿਸ ਟੂ ਦਾ ਨੇਸ਼ਨ ਐਂਡ ਸਰਵਿਸ ਟੂ ਦਾ ਸੋਸਾਇਟੀ ਥਿਊਰੀ ਰਹੀ ਹੈ। ਹਾਲੇ ਇਸ ਬਿੱਲ ਦੇ ਵਿਚ ਕਈ ਅਮੈਂਡਮੈਂਟਸ ਹੋਣੀਆਂ ਹਨ ਔਰ ਫਿਰ ਇਸ ਐਕਟ ਨੂੰ ਲਾਗੂ ਕਰਨਾ ਹੈ। ਇਸ ਲਈ ਇਸ ਪੰਜਾਬ ਟੈਕਨੀਕਲ ਯੂਨੀਵਰਸਿਟੀ ਦਾ ਨਾਂ ਲਾਲਾ ਲਾਜਪੱਤ ਰਾਏ ਜਾਂ ਮਹਾਂਰਿਸ਼ੀ ਦਯਾ ਨੰਦ ਦੇ ਨਾਮ ਤੇ ਰੱਖਿਆ ਜਾਣਾ ਚਾਹੀਦਾ ਹੈ। ਇਨ੍ਹਾਂ ਮਹਾਨ ਸ਼ਖਸ਼ੀਅਤਾਂ ਦੀ ਦੇਸ਼ ਦੇ ਪ੍ਰਤੀ ਕਾਫੀ ਕੰਟਰੀ-ਬਿਊਸ਼ਨ ਰਹੀ ਹੈ ਅਤੇ ਦੇਸ਼ ਦੀ ਆਜ਼ਾਦੀ ਦੇ ਪ੍ਰਤੀ ਕਾਫੀ ਕੰਟਰੀਬਿਊਸ਼ਨ ਰਹੀ ਹੈ। ਇਹ ਜਿਹੜੀ ਨਵੀਂ ਪੰਜਾਬ ਟੈਕਨੀਕਲ ਯੂਨੀਵਰਸਿਟੀ ਜਲੰਧਰ ਵਿਖੇ ਬਣਾਈ ਜਾ ਰਹੀ ਹੈ, ਇਸ ਦਾ ਨਾਂ ਚੇਂਜ਼ ਕਰਨ ਲਈ ਮੈਂ ਪਰੋਪੋਜ਼ ਕਰਦਾ ਹਾਂ ਕਿ ਇਸ ਦਾ ਨਾਮ ਲਾਲਾ ਲਾਜਪੱਤ ਰਾਏ ਜਾਂ ਮਹਾਂਰਿਸ਼ੀ ਦਯਾ ਨੰਦ ਦੇ ਨਾਂ ਤੇ ਰੱਖਿਆ ਜਾਵੇ।

C.M. is the daughthr of a freedom fighter and I hope she will definitely adhere to it and accept my proposal.

**ਸਰਦਾਰ ਨਿਰਮਲ ਸਿੰਘ ਨਿੰਮਾ (ਭਦੌੜ, ਐਸ.ਸੀ.)** :—ਸਪੀਕਰ ਸਾਹਿਬ, ਇਹ ਜਿਹੜਾ ਪੰਜਾਬ ਟੈਕਨੀਕਲ ਯੂਨੀਵਰਸਿਟੀ ਦਾ ਬਿੱਲ ਇਥੇ ਲਿਆਂਦਾ ਗਿਆ ਹੈ, ਉਸ ਉਤੇ ਮੈਨੂੰ ਬੋਲਣ ਲਈ ਜਿਹੜਾ ਮੌਕਾ ਦਿੱਤਾ ਗਿਆ ਹੈ, ਉਸ ਦੇ ਲਈ ਮੈਂ ਤੁਹਾਡਾ ਧੰਨਵਾਦੀ ਹਾਂ। ਇਸ ਸਬੰਧੀ ਪਹਿਲੇ ਜਿਹੜਾ ਆਰਡੀਨੈਂਸ ਸਰਕਾਰ ਵੱਲੋਂ ਲਿਆਂਦਾ ਗਿਆ ਸੀ, ਉਸ ਨੂੰ ਬਿੱਲ ਦੀ ਸ਼ਕਲ ਵਿਚ ਅੱਜ ਇਥੇ ਪਾਸ ਕਰਨ ਲਈ ਲਿਆਂਦਾ ਗਿਆ ਹੈ। ਇਹ ਇਕ ਅੱਛਾ ਕਦਮ ਹੈ ਭਾਵੇਂ ਕਿ ਇਹ ਬਿੱਲ ਬਹੁਤ ਹੀ ਘੱਟ ਸਮੇਂ ਦੇ ਵਿਚ ਹਾਊਸ ਵਿਚ ਲਿਆਂਦਾ ਗਿਆ ਹੈ ਜਿਸ ਕਰਕੇ ਇਸ ਨੂੰ ਸਟੱਡੀ ਕਰਨ ਦਾ ਮੌਕਾ ਵੀ ਨਹੀਂ ਮਿਲਿਆ ਹੈ। ਸਾਡੇ ਇਸ ਦੇ ਵਿਚ ਕਈ ਸ਼ੰਕੇ ਹਨ ਕਿਉਂਕਿ ਦੂਜੀਆਂ ਯੂਨੀਵਰਸਿਟੀਆਂ ਦੇ ਵਿਚ ਰਿਜ਼ਰਵੇਸ਼ਨ ਐਕਟ ਲਾਗੂ ਹੈ ਜਦ ਕਿ ਇਸ ਦੇ ਵਿਚ ਰਿਜ਼ਰਵੇਸ਼ਨ ਪਾਲਿਸੀ ਬਾਰੇ ਕੁਝ ਨਹੀਂ ਕਿਹਾ ਗਿਆ। ਇਸ ਯੂਨੀਵਰਸਿਟੀ ਦਾ ਲੋਕਾਂ ਦੇ ਨਾਲ ਸਿੱਧਾ ਸਬੰਧ ਹੈ ਅਤੇ ਇਸ ਵਿਚ ਪੰਜਾਬ ਦੇ ਨੌਜਵਾਨਾਂ ਨੂੰ ਪੜ੍ਹਾਈ ਕਰਨ ਦਾ ਮੌਕਾ ਮਿਲਣਾ ਹੈ, ਇਸ ਲਈ ਇਸ ਯੂਨੀਵਰਸਿਟੀ ਵਿਚ ਰਿਜ਼ਰਵੇਸ਼ਨ ਪਾਲਿਸੀ ਦਾ ਹੋਣਾ ਲਾਜ਼ਮੀ ਚਾਹੀਦਾ ਹੈ। ਇਸ ਦੇ ਵਿਚ ਰਰਲ ਏਰੀਆਜ਼ ਦੇ ਲੋਕਾਂ ਨੇ ਐਡਮਿਸ਼ਨ ਲੈਣਾ ਹੈ, ਬੈਕਵਰਡ ਕਲਾਸਿਜ਼ ਅਤੇ ਸ਼ੈਡਿਊਲਡ ਕਾਸਟਸ ਦੇ ਬੱਚਿਆਂ ਨੇ ਐਡਮਿਸ਼ਨ ਲੈਣਾ ਹੈ ਇਸ ਲਈ ਉਨ੍ਹਾਂ ਨੂੰ ਫੀਸਾਂ ਦੇ ਵਿਚ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ। ਇਸ ਦੇ ਵਿਚ ਇਸ ਮਕਸਦ ਲਈ ਕਲਾਜ਼ ਹੋਣੀ ਚਾਹੀਦੀ ਸੀ ਅਤੇ ਰਿਜ਼ਰਵੇਸ਼ਨ ਦੀ ਪਾਲਿਸੀ ਦਾ ਜ਼ਿਕਰ ਹੋਣਾ ਚਾਹੀਦਾ ਸੀ ਕਿਉਂਕਿ ਇਸ ਟੈਕਨੀਕਲ ਯੂਨੀਵਰਸਿਟੀ ਦੀਆਂ ਫੀਸਾਂ ਕਾਫੀ ਹੋਣਗੀਆਂ ਜਿਹੜੀਆਂ ਉਹ ਗਰੀਬ ਲੋਕ ਦੇ ਨਹੀਂ ਸਕਣਗੇ। ਇਸ ਲਈ ਇਨ੍ਹਾਂ ਦਲਿਤ ਲੋਕਾਂ ਦੇ ਲਈ ਫੀਸਾਂ ਵਿਚ ਰਿਆਇਤਾਂ ਦਾ ਜ਼ਿਕਰ ਹੋਣਾ ਚਾਹੀਦਾ ਸੀ ਅਤੇ ਐਸ.ਸੀ. ਦੇ ਬੱਚਿਆਂ ਲਈ ਸਪੈਸ਼ਲ ਤੌਰ ਤੇ

ਫੀਸਾਂ ਵਿਚ ਰਿਆਇਤਾਂ ਦਾ ਪਹਿਲ ਦੇ ਆਧਾਰ ਤੇ ਜ਼ਿਕਰ ਹੋਣਾ ਚਾਹੀਦਾ ਸੀ। ਇਸ ਟੈਕਨੀਕਲ ਐਜੂਕੇਸ਼ਨ ਦੇ ਵਿਚ ਫੀਸਾਂ ਵਿਚ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ।

ਸਪੀਕਰ ਸਾਹਿਬ, ਅੱਜ ਪੰਜਾਬ ਦੇ ਵਿਚ ਬਹੁਤ ਵੱਡਾ ਸਾਇੰਸ ਦਾ ਯੁੱਗ ਹੈ। ਡੇ-ਬਾਈ-ਡੇ ਸਾਇੰਸ ਤਰੱਕੀ ਕਰ ਰਹੀ ਹੈ। ਪੰਜਾਬ ਦਾ ਉਦਯੋਗਕ ਵਿਭਾਗ ਪਿਛਲੇ ਕਾਫੀ ਸਮੇਂ ਤੋਂ ਕੰਮ ਕਰ ਰਿਹਾ ਹੈ। ਇਕ ਪਾਸੇ ਪੰਜਾਬ ਤਕਨੀਕੀ ਯੂਨੀਵਰਸਿਟੀ ਬਣ ਰਹੀ ਹੈ ਅਤੇ ਦੂਸਰੇ ਪਾਸੇ ਪੰਜਾਬ ਦੇ ਉਦਯੋਗ ਵਿਭਾਗ ਨੂੰ ਖਤਮ ਕੀਤਾ ਜਾ ਰਿਹਾ ਹੈ। ਜੇਕਰ ਅਸੀਂ ਚਾਹੁੰਦੇ ਹਾਂ ਕਿ ਹੋਰ ਅੱਗੇ ਵਧ ਸਕੀਏ ਤਾਂ ਪੰਜਾਬ ਟੈਕਨੀਕਲ ਯੂਨੀਵਰਸਿਟੀ, ਜੋ ਨਵੀਂ ਸਥਾਪਤ ਕਰ ਰਹੇ ਹਾਂ, ਉਸ ਦੇ ਨਾਲ ਨਾਲ ਜੋ ਉਦਯੋਗ ਵਿਭਾਗ ਪਿਛਲੇ ਕਾਫੀ ਸਮੇਂ ਤੋਂ ਕੰਮ ਕਰ ਰਿਹਾ ਹੈ ਉਸ ਨੂੰ ਖਤਮ ਨਾ ਕੀਤਾ ਜਾਵੇ। ਜੇਕਰ ਉਦਯੋਗ ਵਿਭਾਗ ਨੂੰ ਖਤਮ ਕੀਤਾ ਜਾਵੇਗਾ ਤਾਂ ਆਉਣ ਵਾਲੇ ਸਮੇਂ ਵਿਚ ਪੰਜਾਬ ਦੀ ਇੰਡਸਟਰੀ ਬਹੁਤ ਪਿੱਛੇ ਰਹਿ ਜਾਵੇਗੀ। ਪੰਜਾਬ ਸਰਕਾਰ ਜੇਕਰ ਪੰਜਾਬ ਟੈਕਨੀਕਲ ਯੂਨੀਵਰਸਿਟੀ ਬਣਾ ਰਹੀ ਹੈ ਤਾਂ ਉਦਯੋਗ ਵਿਭਾਗ ਨੂੰ ਭੰਗ ਨਾ ਕੀਤਾ ਜਾਵੇ। ਉਦਯੋਗ ਵਿਭਾਗ ਨੂੰ ਨਾ ਤੋੜਿਆ ਜਾਵੇ, ਨਹੀਂ ਤਾਂ ਪੰਜਾਬ ਦੀ ਇੰਡਸਟਰੀ ਦੀ ਤਰੱਕੀ ਰੁਕ ਜਾਵੇਗੀ। ਮੇਰੇ ਹਲਕੇ ਵਿਚ ਵੱਧ ਤੋਂ ਵੱਧ ਆਈ.ਟੀ.ਆਈਜ਼, ਅਤੇ ਕਾਲਜ਼ ਖੋਲ੍ਹੇ ਜਾਣ ਤਾਂ ਕਿ ਪਿੰਡਾਂ ਦੇ ਲੋਕਾਂ ਨੂੰ ਫੈਸਿਲਟੀਜ਼ ਮਿਲਣ। ਇਸ ਬਾਰੇ ਪੰਜਾਬ ਟੈਕਨੀਕਲ ਯੂਨੀਵਰਸਿਟੀ ਬਿੱਲ, 1996 ਵਿਚ ਕਲੀਅਰ ਨਹੀਂ ਕੀਤਾ ਗਿਆ। ਸਪੀਕਰ ਸਾਹਿਬ, ਜਿਸ ਤਰ੍ਹਾਂ ਦੂਸਰੀਆਂ ਯੂਨੀਵਰਸਿਟੀਆਂ ਵਿਚ ਬੱਚੇ ਪ੍ਰਾਈਵੇਟ ਤੌਰ ਤੇ ਤਿਆਰੀ ਕਰਕੇ ਇਮਤਿਹਾਨ ਦੇ ਸਕਦੇ ਹਨ ਅਤੇ ਡਿਗਰੀਆਂ ਹਾਸਲ ਕਰ ਸਕਦੇ ਹਨ, ਇਸੇ ਤਰੀਕੇ ਦੇ ਨਾਲ ਪੰਜਾਬ ਤਕਨੀਕੀ ਯੂਨੀਵਰਸਿਟੀ ਜੋ ਬਣ ਰਹੀ ਹੈ, ਉਸ ਵਿਚ ਬੱਚਿਆਂ ਨੂੰ ਪ੍ਰਾਈਵੇਟ ਤੌਰ ਤੇ ਟੈਕਨੀਕਲ ਤਿਆਰੀ ਕਰਕੇ ਇਮਤਿਹਾਨ ਦੇਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ ਤਾਂ ਕਿ ਉਹ ਡਿਗਰੀਆਂ ਹਾਸਲ ਕਰ ਸਕਣ। ਸਪੀਕਰ ਸਾਹਿਬ, ਇਸ ਵਿਚ ਇਹ ਚੀਜ ਕਲੀਅਰ ਨਹੀਂ ਕੀਤੀ ਗਈ। ਇਸ ਬਾਰੇ ਕਲੀਅਰ ਹੋਣਾ ਚਾਹੀਦਾ ਹੈ।

ਸਪੀਕਰ ਸਾਹਿਬ, ਦੂਸਰੀ ਗੱਲ ਇਹ ਹੈ ਕਿ ਜਿਸ ਤਰ੍ਹਾਂ ਮਿੱਤਲ ਸਾਹਿਬ ਨੇ ਕਿਹਾ ਹੈ ਕਿ ਪੰਜਾਬ ਤਕਨੀਕੀ ਯੂਨੀਵਰਸਿਟੀ ਦਾ ਨਾਂ ਬਦਲਿਆ ਜਾਵੇ, ਉਸੇ ਤਰ੍ਹਾਂ ਮੈਂ ਵੀ ਮੰਗ ਕਰਦਾ ਹਾਂ ਕਿ ਪੰਜਾਬ ਤਕਨੀਕੀ ਯੂਨੀਵਰਸਿਟੀ ਦਾ ਨਾਂ ਡਾਕਟਰ ਭੀਮ ਰਾਓ ਅੰਬੇਦਕਰ ਦੇ ਨਾਂ ਤੇ ਰੱਖਿਆ ਜਾਵੇ। ਡਾਕਟਰ ਅੰਬੇਦਕਰ ਸਾਹਿਬ ਨੇ ਭਾਰਤ ਦਾ ਸੰਵਿਧਾਨ ਲਿਖਿਆ ਹੈ ਅਤੇ ਉਨ੍ਹਾਂ ਦਾ ਇਹ ਬਹੁਤ ਵੱਡਾ ਯੋਗਦਾਨ ਹੈ। ਰਿਜ਼ਰਵੇਸ਼ਨ ਪਾਲਿਸੀ ਪੰਜਾਬ ਟੈਕਨੀਕਲ ਯੂਨੀਵਰਸਿਟੀ ਵਿਚ ਲਾਗੂ ਹੋਣੀ ਚਾਹੀਦੀ ਹੈ। ਇਸ ਬਾਰੇ ਬਿੱਲ ਵਿਚ ਕੋਈ

[ ਸਰਦਾਰ ਨਿਰਮਲ ਸਿੰਘ ਨਿੰਮਾਂ ]

ਮੈਨਸ਼ਨ ਨਹੀਂ ਕੀਤਾ ਗਿਆ ਜਿਸ ਕਰਕੇ ਪੰਜਾਬ ਦੇ ਲੋਕਾਂ ਨੂੰ ਸ਼ੰਕਾ ਜ਼ਾਹਰ ਹੁੰਦਾ ਹੈ ਕਿ ਪਤਾ ਨਹੀਂ ਰਿਜ਼ਰਵੇਸ਼ਨ ਪਾਲਿਸੀ ਨੂੰ ਇਸ ਵਿਚ ਸਹੀ ਤਰੀਕੇ ਦੇ ਨਾਲ ਲਾਗੂ ਕੀਤਾ ਜਾਵੇਗਾ ਜਾਂ ਨਹੀਂ। ਪੰਜਾਬ ਉਦਯੋਗ ਵਿਭਾਗ ਨੂੰ ਖਤਮ ਨਾ ਕੀਤਾ ਜਾਵੇ। ਪੰਜਾਬ ਤਕਨੀਕੀ ਯੂਨੀਵਰਸਿਟੀ ਦਾ ਨਾਂ ਡਾਕਟਰ ਭੀਮ ਰਾਏ ਅੰਬੇਦਕਰ ਦੇ ਨਾਂ ਤੇ ਰੱਖਿਆ ਜਾਵੇ ਅਤੇ ਰਿਜ਼ਰਵੇਸ਼ਨ ਪਾਲਿਸੀ ਸਹੀ ਤਰੀਕੇ ਦੇ ਨਾਲ ਲਾਗੂ ਕੀਤੀ ਜਾਵੇ। ਸਾਇੰਸ ਦਾ ਯੁੱਗ ਆ ਰਿਹਾ ਹੈ। ਪੰਜਾਬ ਤਕਨੀਕੀ ਯੂਨੀਵਰਸਿਟੀ ਬਣਾਉਣਾ ਵਧੀਆਂ ਕਦਮ ਹੈ। ਇਤਨਾ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਜੈ ਭੀਮ, ਜੈ ਭਾਰਤ।

**ਕਾਮਰੇਡ ਅਜੈਬ ਸਿੰਘ ਰੌਂਤਾ (ਨਿਹਾਲ ਸਿੰਘ ਵਾਲਾ, ਐਸ.ਸੀ.)** : ਸਪੀਕਰ ਸਾਹਿਬ, ਤੁਸੀਂ ਮੈਨੂੰ ਪੰਜਾਬ ਤਕਨੀਕੀ ਯੂਨੀਵਰਸਿਟੀ ਬਿੱਲ, 1996 ਤੇ ਅੱਜ ਇਸ ਪਵਿਤਰ ਹਾਊਸ ਵਿਚ ਬੋਲਣ ਦਾ ਮੌਕਾ ਦਿੱਤਾ ਹੈ, ਉਸ ਦੇ ਲਈ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਪੰਜਾਬ ਟੈਕਨੀਕਲ ਯੂਨੀਵਰਸਿਟੀ ਖੋਲ੍ਹਣਾ ਇਕ ਅੱਛਾ ਕਦਮ ਹੈ ਅਤੇ ਇਸ ਦੀ ਪੰਜਾਬ ਵਿਚ ਬਹੁਤ ਲੋੜ ਸੀ। ਬੀਬੀ ਰਾਜਿੰਦਰ ਕੌਰ ਭੱਠਲ ਪੰਜਾਬ ਦੀ ਪਹਿਲੀ ਮਹਿਲਾ ਮੁੱਖ ਮੰਤਰੀ ਹਨ। ਉਨ੍ਹਾਂ ਦੇ ਆਉਣ ਤੇ ਹੀ ਇਹ ਬਿੱਲ ਲਿਆਂਦਾ ਗਿਆ ਹੈ। ਇਸ ਦੀ ਪ੍ਰਵਾਨਗੀ ਦੀ ਮੈਂ ਹਮਾਇਤ ਕਰਦਾ ਹਾਂ ਪਰ ਆਰਡੀਨੈਂਸ ਕਰਨ ਦੀ ਲੋੜ ਨਹੀਂ ਸੀ ਅਤੇ ਵਿਧਾਨ ਸਭਾ ਵਿਚ ਸਿਧਾ ਇਹ ਬਿੱਲ ਲਿਆਉਣਾ ਚਾਹੀਦਾ ਸੀ। ਪੰਜਾਬ ਸਰਕਾਰ ਪੰਜਾਬ ਟੈਕਨੀਕਲ ਯੂਨੀਵਰਸਿਟੀ ਲਈ 2 ਕਰੋੜ ਰੁਪਿਆ ਦੇ ਰਹੀ ਹੈ। ਇਸ ਤੋਂ ਇਲਾਵਾ ਹੋਰ ਵੀ ਖਰਚੇ ਸਰਕਾਰ ਨੇ ਯੂਨੀਵਰਸਿਟੀ ਨੂੰ ਦੇਣੇ ਹਨ। ਐਨੂਅਲ ਰਿਪੋਰਟ, ਆਡਿਟ ਰਿਪੋਰਟ ਜਾਂ ਅਜਿਹਾ ਹੋਰ ਹਿਸਾਬ ਕਿਤਾਬ ਪਹਿਲਾਂ ਅਸੈਂਬਲੀ ਵਿਚ ਰੱਖਿਆ ਨਹੀਂ ਜੋ ਰੱਖਿਆ ਜਾਣਾ ਚਾਹੀਦਾ ਸੀ। ਇਹ ਪਾਰਲੀਮੈਂਟਰੀ ਅਤੇ ਜਮਹੂਰੀਅਤ ਦੀਆਂ ਰਵਾਇਤਾਂ ਦੇ ਉਲਟ ਹੈ ਜਿਸਨੂੰ ਕਿ ਹਾਊਸ ਵਿਚ ਰੱਖਣ ਦੀ ਪਰੋਵੀਜ਼ਨ ਹੋਣੀ ਚਾਹੀਦੀ ਸੀ। ਸਪੀਕਰ ਸਾਹਿਬ, ਬੋਰਡ ਆਫ ਗਵਰਨਰਜ਼ ਵਿਚ ਅਸੈਂਬਲੀ ਦਾ ਕੋਈ ਨੁਮਾਇੰਦਾ ਨਹੀਂ ਪਾਇਆ ਗਿਆ। ਪੰਜਾਬ ਦੀਆਂ ਦੂਜੀਆਂ ਯੂਨੀਵਰਸਿਟੀਆਂ ਵਿਚ ਅਸੈਂਬਲੀ ਦੇ ਨੁਮਾਇੰਦੇ ਪਾਏ ਗਏ ਹਨ। ਅਸੀਂ ਇਸ ਸਬੰਧੀ ਅਮੈਂਡਮੈਂਟ ਦਿਆਂਗੇ ਕਿ ਇਸ ਯੂਨੀਵਰਸਿਟੀ ਦੇ ਬੋਰਡ ਆਫ ਗਵਰਨਰਜ਼ ਵਿਚ 2 ਨੁਮਾਇੰਦੇ ਪੰਜਾਬ ਦੀ ਅਸੈਂਬਲੀ ਦੇ ਪਾਏ ਜਾਣ ਜਿਨ੍ਹਾਂ ਨੂੰ ਕਿ ਸਪੀਕਰ ਸਾਹਿਬ ਨਾਮਜ਼ਦ ਕਰਨ। ਯੂਨੀਵਰਸਿਟੀ ਵਿਚ ਵਾਈਸ ਚਾਂਸਲਰ ਦੀ ਨਿਯੁਕਤੀ ਕਰਨ ਵੇਲੇ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਦੀਆਂ ਸੇਧਾਂ ਨੂੰ ਆਮ ਤੌਰ ਤੇ ਧਿਆਨ ਵਿਚ ਨਹੀਂ ਰੱਖਿਆ ਜਾਂਦਾ, ਉਨ੍ਹਾਂ ਨੂੰ ਵੀ ਧਿਆਨ ਵਿਚ ਰੱਖਿਆ ਜਾਵੇ। ਦੂਜੀ ਗੱਲ, ਵਾਈਸ ਚਾਂਸਲਰ ਦੀ ਉਮਰ ਦੀ ਹੱਦ ਵੀ ਮੁਕੱਰਰ ਕਰਨੀ ਚਾਹੀਦੀ ਹੈ। ਉਸ ਦੀ ਉਮਰ ਦੀ ਹੱਦ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਦੀਆਂ ਸੇਧਾਂ ਮੁਤਾਬਿਕ 62

ਸਾਲ ਦੀ ਹੋਣੀ ਚਾਹੀਦੀ ਹੈ ਪਰ ਕਈ ਵਾਰੀ 80-80 ਸਾਲ ਤੱਕ ਦੇ ਵਿਅਕਤੀ ਵੀ ਲਗਾ ਦਿੱਤੇ ਜਾਂਦੇ ਹਨ ਜਿਹੜੀ ਕਿ ਗੱਲ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਦੀਆਂ ਸੇਧਾਂ ਦੇ ਉਲਟ ਹੈ। ਅੱਗੇ ਫਿਰ ਵਾਈਸ ਚਾਂਸਲਰ ਜਾਂ ਪਰੋਵਾਈਸ ਚਾਂਸਲਰ ਜਿਹੜੇ ਲਗਾਏ ਜਾਂਦੇ ਹਨ, ਉਨ੍ਹਾਂ ਦੀ ਆਫਿਸ ਵਿਚ ਮਿਆਦ 3 ਸਾਲ ਰੱਖੀ ਜਾਂਦੀ ਹੈ ਪਰ 3 ਸਾਲ ਦੀ ਮਿਆਦ ਮੁੱਕ ਜਾਣ ਤੇ ਫਿਰ ਉਨ੍ਹਾਂ ਦਾ ਸਮਾਂ ਐਕਸਟੈਂਡ ਕੀਤਾ ਜਾਂਦਾ ਹੈ। ਸਾਡੇ ਗਰੁੱਪ ਦੀ ਡਿਮਾਂਡ ਹੈ ਕਿ ਉਸਦੀ ਮਿਆਦ ਨੂੰ ਪਹਿਲਾਂ ਹੀ 5 ਸਾਲ ਰੱਖ ਦਿੱਤਾ ਜਾਵੇ ਅਤੇ ਇਹ ਮਿਆਦ 3 ਸਾਲ ਤੋਂ ਵਧਾ ਦਿੱਤੀ ਜਾਵੇ। ਸਪੀਕਰ ਸਾਹਿਬ, ਸਾਡੀ ਇਹ ਵੀ ਡਿਮਾਂਡ ਹੈ ਕਿ ਬੋਰਡ ਆਫ ਗਵਰਨਰਜ਼ ਨੂੰ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਦੀਆਂ ਸੇਧਾਂ ਅਨੁਸਾਰ ਹੀ ਨਿਯੁਕਤ ਕੀਤਾ ਜਾਣਾ ਚਾਹੀਦਾ ਹੈ ਅਤੇ ਇਸ ਸਬੰਧੀ ਵੀ ਅਸੀਂ ਤਰਮੀਮ ਦੇਵਾਂਗੇ। ਅਗੇ ਫਿਰ ਜਿਹੜੀਆਂ ਬੋਰਡ ਆਫ ਗਵਰਨਰਜ਼ ਦੀਆਂ ਮੀਟਿੰਗਾਂ ਸੱਦੀਆਂ ਜਾਂਦੀਆਂ ਹਨ, ਉਹ ਜੇ ਚੇਅਰਮੈਨ ਜ਼ਰੂਰੀ ਸਮਝੇ ਤਾਂ ਸਾਲਾਨਾ ਮੀਟਿੰਗਾਂ ਸੱਦੀਆਂ ਜਾਂਦੀਆਂ ਹਨ ਅਤੇ ਕਈ ਵਾਰ ਤਾਂ ਉਹ ਵੀ ਬੁਲਾਈਆਂ ਹੀ ਨਹੀਂ ਜਾਂਦੀਆਂ। ਸਾਡੀ ਡਿਮਾਂਡ ਹੈ ਕਿ ਯੂਨੀਵਰਸਿਟੀ ਦੇ ਕੰਮ ਨੂੰ ਠੀਕ ਢੰਗ ਨਾਲ ਚਲਾਉਣ ਲਈ ਬੋਰਡ ਆਫ ਗਵਰਨਰਜ਼ ਦੀ ਮੀਟਿੰਗ ਹਰ ਮਹੀਨੇ ਕੀਤੀ ਜਾਣੀ ਚਾਹੀਦੀ ਹੈ। ਅੱਗੇ ਗੱਲ ਰੈਗੂਲੇਸ਼ਨਜ਼ ਬਣਾਉਣ ਸਬੰਧੀ ਆਉਂਦੀ ਹੈ ਜੋ ਕਿ ਯੂਨੀਵਰਸਿਟੀ ਬਣਾਉਂਦੀ ਹੈ। ਹੁਣ ਪਹਿਲੀ ਵਾਰ ਰੈਗੂਲੇਸ਼ਨਜ਼ ਪੰਜਾਬ ਸਰਕਾਰ ਨੇ ਬਣਾਉਣੇ ਹਨ ਅਤੇ ਬਾਅਦ ਵਿਚ ਯੂਨੀਵਰਸਿਟੀ ਦੀਆਂ ਬਾਡੀਜ਼ ਹੀ ਰੈਗੂਲੇਸ਼ਨਜ਼ ਬਣਾਉਣਗੀਆਂ। ਸਪੀਕਰ ਸਾਹਿਬ, ਸਾਡੀ ਡਿਮਾਂਡ ਹੈ ਕਿ ਜੋ ਵੀ ਪੰਜਾਬ ਸਰਕਾਰ ਨੇ ਇਸ ਸਬੰਧੀ ਰੂਲਜ਼ ਬਣਾਉਣੇ ਹਨ, ਉਹ ਵੀ ਸਦਨ ਦੀ ਮੇਜ਼ ਤੇ ਆਉਣੇ ਚਾਹੀਦੇ ਸਨ। ਅੰਤ ਵਿਚ, ਸਪੀਕਰ ਸਾਹਿਬ, ਮੈਂ ਇਨ੍ਹਾਂ ਕੁਝ ਖਾਮੀਆਂ ਨੂੰ ਦਰਸਾਉਂਦਾਂ ਹੋਇਆ ਇਸ ਬਿੱਲ ਦੀ ਪੂਰੀ ਹਮਾਇਤ ਕਰਦਾ ਹਾਂ। ਧੰਨਵਾਦ।

**ਸ੍ਰੀ ਮਹਿੰਦਰ ਸਿੰਘ ਕੇ.ਪੀ.(ਜਲੰਧਰ ਦੱਖਣੀ, ਐਸ.ਸੀ.)**:—ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪੰਜਾਬ ਰਾਜ ਤਕਨੀਕੀ ਸਿਖਿਆ ਦੀ ਜੋ ਯੂਨੀਵਰਸਿਟੀ ਬਣੀ ਹੈ, ਉਸਦੇ ਸਬੰਧੀ ਜੋ ਬਿੱਲ ਸਦਨ ਵਿਚ ਲਿਆਂਦਾ ਗਿਆ ਹੈ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ ਸਪੀਕਰ; ਸਾਹਿਬ, ਇਸ ਯੂਨੀਵਰਸਿਟੀ ਦਾ ਥੋੜ੍ਹੇ ਦਿਨ ਹੋਏ, ਮਾਨਯੋਗ ਮੁੱਖ ਮੰਤਰੀ ਸ੍ਰੀਮਤੀ ਰਾਜਿੰਦਰ ਕੌਰ ਭੱਠਲ ਜੀ ਨੇ ਜਲੰਧਰ ਜਾ ਕੇ ਨੀਂਹ-ਪੱਥਰ ਰੱਖਿਆ ਸੀ ਅਤੇ ਇਹ ਬੜੀ ਮਾਅਰਕੇ ਦੀ ਗੱਲ ਹੈ। ਇਹ ਜੋ ਤਕਨੀਕੀ ਯੂਨੀਵਰਸਿਟੀ ਬਣੀ ਹੈ, ਇਸਨੂੰ ਜਲੰਧਰ ਵਿਚ ਸਥਾਪਿਤ ਕਰਨ ਲਈ ਅਸੀਂ ਲੋਕ ਜੋ ਕਿ ਜਲੰਧਰ ਦੁਆਬੇ ਦੇ ਰਹਿਣ

[ਸ਼੍ਰੀ ਮਹਿੰਦਰ ਸਿੰਘ ਕੇ. ਪੀ.]

ਵਾਲੇ ਵਿਧਾਇਕ ਹਾਂ, ਅਸੀਂ ਬੜੀ ਦੇਰ ਤੋਂ ਕੋਸ਼ਿਸ਼ ਕਰ ਰਹੇ ਸੀ ਕਿ ਇਹ ਤਕਨੀਕੀ ਯੂਨੀ- ਵਰਸਿਟੀ ਜਲੰਧਰ ਵਿਚ ਸਥਾਪਿਤ ਹੋਵੇ। ਸਵਰਗੀ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਦੇ ਵਕਤ ਇਹ ਫੈਸਲਾ ਹੋਇਆ ਸੀ ਕਿ ਇਹ ਜੋ ਯੂਨੀਵਰਸਿਟੀ ਬਣਾਉਣੀ ਹੈ, ਇਹ ਜਲੰਧਰ ਵਿਚ ਸਥਾਪਿਤ ਹੋਵੇਗੀ। ਅਸੀਂ ਉਨ੍ਹਾਂ ਨੂੰ ਵੀ ਬੇਨਤੀ ਕੀਤੀ ਸੀ ਔਰ ਅੱਜ ਮੈਂ ਮੁੱਖ ਮੰਤਰੀ ਸਾਹਿਬਾ ਨੂੰ ਮੁਬਾਰਕਬਾਦ ਦੇਂਦਾ ਹਾਂ ਕਿ ਉਨ੍ਹਾਂ ਨੇ ਇਹ ਯੂਨੀਵਰਸਿਟੀ ਜਲੰਧਰ ਵਿਚ ਹੀ ਸਥਾਪਿਤ ਕੀਤੀ ਹੈ ਅਤੇ ਸਭ ਤੋਂ ਵੱਡੀ ਮੁਬਾਰਕਬਾਦ ਦੀ ਗੱਲ ਹੈ ਕਿ ਇਸਦਾ ਨਾਂ ਡਾਕਟਰ ਭੀਮ ਰਾਓ ਅੰਬੇਦਕਰ ਦੇ ਨਾਂ ਤੇ ਰੱਖਿਆ ਗਿਆ ਹੈ। (ਥੰਪਿੰਗ)

ਸਪੀਕਰ ਸਾਹਿਬ, ਅੱਜ ਬਹੁਤ ਗੱਲਾਂ ਯੂਨੀਵਰਸਿਟੀਆਂ ਬਾਰੇ ਅਤੇ ਸਿਖਿਆ ਬਾਰੇ ਕੀਤੀਆਂ ਜਾਂਦੀਆਂ ਹਨ ਪਰ ਸਾਡੀ ਸਰਕਾਰ ਨੇ, ਸਾਡੀ ਪੰਜਾਬ ਸਰਕਾਰ ਨੇ ਉਨ੍ਹਾਂ ਵਿਅਕਤੀਆਂ ਪ੍ਰਤੀ ਜਿਨ੍ਹਾਂ ਨੇ ਦੇਸ਼ ਨੂੰ ਆਜ਼ਾਦ ਕਰਾਉਣ ਵਾਸਤੇ, ਦੇਸ਼ ਦੀ ਨੁਹਾਰ ਬਦਲਣ ਵਾਸਤੇ ਜੋ ਕੀਤਾ, ਸੱਚੀ ਸ਼ਰਧਾ ਪ੍ਰਗਟਾਈ ਹੈ ਅਤੇ ਉਸਨੂੰ ਪਰੈਕਟੀਕਲੀ ਲਾਗੂ ਕੀਤਾ ਹੈ। ਇਸ ਯੂਨੀਵਰਸਿਟੀ ਦਾ ਅੱਜ ਦੇ ਸਮੇਂ ਵਿਚ ਬਹੁਤ ਵੱਡਾ ਫਾਇਦਾ ਹੋਵੇਗਾ ਕਿ ਜਿੰਨੇ ਵੀ ਪੰਜਾਬ ਰਾਜ ਵਿਚ ਇੰਜੀਨੀਅਰਿੰਗ ਕਾਲਜ ਹਨ, ਉਹ ਇਸਦੇ ਥੱਲੇ ਆ ਜਾਣਗੇ। ਪਹਿਲਾਂ ਕੋਈ ਕਾਲਿਜ ਗੁਰੂ ਨਾਨਕ ਦੇਵ ਯੂਨੀਵਰਸਿਟੀ ਨਾਲ ਐਫੀਲੀਏਟਿਡ ਸੀ, ਕੋਈ ਪੰਜਾਬੀ ਯੂਨੀਵਰਸਿਟੀ ਨਾਲ ਅਤੇ ਕੋਈ ਪੰਜਾਬ ਯੂਨੀਵਰਸਿਟੀ ਨਾਲ ਐਫੀਲੀਏਟਿਡ ਸੀ। ਅੱਜ ਇਸ ਯੂਨੀਵਰਸਿਟੀ ਨੂੰ ਸਥਾਪਿਤ ਕਰਨ ਨਾਲ ਸਾਰੇ ਦੇ ਸਾਰੇ ਕਾਲਜ ਸਮੁੱਚੇ ਤੌਰ ਤੇ ਇਸ ਯੂਨੀਵਰਸਿਟੀ ਦੇ ਥੱਲੇ ਆ ਜਾਣਗੇ ਜਿਨ੍ਹਾਂ ਦਾ ਇਕੋ ਸਿਲੇਬਸ ਬਣੇਗਾ ਜਿਸ ਕਾਰਣ ਵਿਦਿਆਰਥੀਆਂ ਨੂੰ ਇਸਦਾ ਬੜਾ ਲਾਭ ਹੋਵੇਗਾ। ਦੂਸਰੀ ਗੱਲ, ਜਿਹੜੀ ਪੰਜਾਬ ਵਿਚ ਇਹ ਯੂਨੀਵਰਸਿਟੀ ਸਥਾਪਿਤ ਹੋ ਰਹੀ ਹੈ ਜਿਸ ਦਿਨ ਇਸ ਦਾ ਉਦਘਾਟਨ ਕੀਤਾ ਗਿਆ ਸੀ, ਉਸ ਦਿਨ ਵੀ ਇਸ ਬਾਰੇ ਦਿੱਲੀ ਤੋਂ ਜਿਹੜੇ ਇੱਕ ਸੱਜਣ ਆਏ ਸਨ, ਉਨ੍ਹਾਂ ਨੇ ਇਹ ਗੱਲ ਕੀਤੀ ਸੀ ਕਿ ਇਹ ਯੂਨੀਵਰਸਿਟੀ ਨਾਰਦਰਨ ਇੰਡੀਆ ਵਿਚ ਇਕੋ ਇਕ ਐਸੀ ਯੂਨੀਵਰਸਿਟੀ ਹੈ ਅਤੇ ਇਸ ਦਾ ਆਪਣਾ ਇਕ ਵਿਸ਼ੇਸ਼ ਸਥਾਨ ਹੈ। ਹਰਿਆਣਾ, ਹਿਮਾਚਲ ਅਤੇ ਚੰਡੀਗੜ੍ਹ ਵਿਚ ਇਸ ਤਰ੍ਹਾਂ ਦੀ ਕੋਈ ਹੋਰ ਯੂਨੀਵਰਸਿਟੀ ਨਹੀਂ ਹੈ। ਇਸ ਦੇ ਨਾਲ ਹੀ ਸੀ.ਐਮ. ਸਾਹਿਬਾ ਨੇ ਇਹ ਜਿਹੜਾ ਐਲਾਨ ਕੀਤਾ ਹੈ ਕਿ ਲੜਕੀਆਂ ਨੂੰ ਫਰੀ ਐਜੂਕੇਸ਼ਨ ਦਿੱਤੀ ਜਾਵੇਗੀ, ਉਸ ਦੇ ਲਈ ਵੀ ਮੈਂ ਉਨਾਂ ਨੂੰ ਮੁਬਾਰਕਬਾਦ ਦਿੰਦਾ ਹਾਂ। ਟੈਕਨੀਕਲ ਐਜੂਕੇਸ਼ਨ ਦੇ ਮਨਿਸਟਰ ਸਰਦਾਰ ਮਲਕੀਅਤ ਸਿੰਘ ਦਾਖਾ ਨੂੰ ਵੀ ਮੈਂ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਆਪਣੀ ਪੂਰੀ ਕੋਸ਼ਿਸ਼ ਕਰਕੇ ਇਸ ਯੂਨੀਵਰਸਿਟੀ ਨੂੰ ਸਥਾਪਤ ਕਰਵਾਉਣ ਦਾ ਇਹ ਉਪਰਾਲਾ ਕੀਤਾ ਹੈ। ਇਸ ਦੇ ਨਾਲ ਹੀ ਇਕ ਦੋ ਹੋਰ ਗੱਲਾਂ ਹਨ ਜਿਹੜੀਆਂ ਮੈਂ ਸਰਕਾਰ ਦੇ ਧਿਆਨ ਵਿਚ ਲਿਆਉਣੀਆਂ ਚਾਹੁੰਦਾ ਹਾਂ। ਮੈਨੂੰ ਆਸ ਹੈ ਕਿ ਸਰਕਾਰ ਇਸ ਤੇ ਪੂਰਾ ਗੌਰ ਕਰੇਗੀ।

ਇਕ ਤਾਂ ਇਹ ਹੈ ਕਿ ਇਸ ਯੂਨੀਵਰਸਿਟੀ ਵਿਚ ਜਿਸ ਬਾਰੇ ਫੈਸਲਾ ਕੀਤਾ ਗਿਆ ਹੈ ਕਿ ਇਹ ਬੜੀ ਜਲਦੀ ਚਲਾਉਣੀ ਹੈ, ਬੋਰਡ ਆਫ ਡਾਇਰੈਕਟਰਜ਼ ਦੀਆਂ ਨਿਯੁਕਤੀਆਂ ਵਿਚ ਲੋਕਲ ਪਾਰਟੀਸਿਪੇਸ਼ਨ ਹੋਣੀ ਬੜੀ ਜ਼ਰੂਰੀ ਹੈ ਤਾਂ ਜੋ ਜਿਹੜੀਆਂ ਲੋਕਲ ਸਮੱਸਿਆਵਾਂ ਹਨ, ਉਨ੍ਹਾਂ ਦਾ ਧਿਆਨ ਰੱਖਿਆ ਜਾ ਸਕੇ। ਜਲੰਧਰ ਪੰਜਾਬ ਦਾ ਦਿਲ ਹੈ ਅਤੇ ਬਹੁਤ ਸਾਰੀਆਂ ਸੰਸਥਾਵਾਂ ਜਿੰਨਾਂ ਦਾ ਟੈਕਨੀਕਲ ਯੂਨੀਵਰਸਿਟੀ ਨਾਲ ਸਬੰਧ ਹੈ, ਉਹ ਜਲੰਧਰ ਵਿਚ ਹਨ। ਜਲੰਧਰ ਇਕੱਲੇ ਪੰਜਾਬ ਅਤੇ ਹਿੰਦੁਸਤਾਨ ਨੂੰ ਹੀ ਨਹੀਂ ਬਲਕਿ ਸਾਰੀ ਦੁਨੀਆਂ ਨੂੰ ਹੈਂਡ ਟੂਲਜ਼ ਸਪਲਾਈ ਕਰਦਾ ਹੈ। ਇਸੇ ਤਰ੍ਹਾਂ ਹੀ ਲੈਦਰ ਗੁਡਜ਼ ਹਨ, ਪਾਈਪ ਫਿਟਿੰਗਜ਼ ਦਾ ਸਮਾਨ ਹੈ ਅਤੇ ਇਸ ਦੇ ਨਾਲ ਹੀ ਹੋਰ ਵੀ ਬਹੁਤ ਸਾਰਾ ਸਮਾਨ ਹੈ ਜਿਹੜਾ ਜਲੰਧਰ ਵਿਚੋਂ ਸਾਰੇ ਪੰਜਾਬ ਅਤੇ ਹਿੰਦੁਸਤਾਨ ਵਿਚ ਜਾਂਦਾ ਹੈ। ਇਸ ਦੇ ਨਾਲ ਇਸ ਐਸਟੈਬਲਿਸ਼ਡ ਬਿਜ਼ਨੈਸ ਨੂੰ ਹੋਰ ਜਿਆਦਾ ਬੂਸਟ ਮਿਲੇਗੀ ਅਤੇ ਇਹ ਜਿਹੜੇ ਬਿਜ਼ਨੈਸ ਹਨ, ਇਹ ਹੋਰ ਅੱਗੇ ਵੱਧ ਸਕਣਗੇ।

ਇਸ ਦੇ ਨਾਲ ਹੀ ਮੈਂ ਇਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਭਾਵੇਂ ਕਿ ਇਹ ਇਸ ਵੇਲੇ ਦਾ ਵਿਸ਼ਾ ਨਹੀਂ ਹੈ। ਉਹ ਬੇਨਤੀ ਇਹ ਹੈ ਮਰਹੂਮ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਨੇ ਜਲੰਧਰ ਵਿਚ ਇਕ ਮੈਡੀਕਲ ਕਾਲਜ ਖੋਲ੍ਹਣ ਦਾ ਐਲਾਨ ਕੀਤਾ ਸੀ। ਇਸ ਬਾਰੇ ਫੈਸਲਾ ਵੀ ਹੋ ਗਿਆ ਸੀ ਲੇਕਿਨ ਇਹ ਕੰਮ ਅਜੇ ਵੀ ਅਧੂਰਾ ਹੀ ਪਿਆ ਹੈ। ਇਹ ਕਾਲਜ ਖੋਲ੍ਹਣ ਬਾਰੇ ਵੀ ਬੜੀ ਜਲਦੀ ਇੰਤਜ਼ਾਮ ਹੋਣਾ ਚਾਹੀਦਾ ਹੈ। ਜਿਥੇ ਇਹ ਟੈਕਨੀਕਲ ਯੂਨੀਵਰਸਿਟੀ ਖੋਲ੍ਹਣ ਨਾਲ ਤਕਨੀਕੀ ਸਿਖਿਆ ਦੀ ਲੋੜ ਪੂਰੀ ਹੋਣੀ ਹੈ, ਉਥੇ ਇਹ ਮੈਡੀਕਲ ਕਾਲਜ ਵੀ ਖੋਲ੍ਹਿਆ ਜਾਣਾ ਚਾਹੀਦਾ ਹੈ ਤਾਂ ਕਿ ਜਲੰਧਰ ਅਤੇ ਦੁਆਬੇ ਦੇ ਲੋਕਾਂ ਨੂੰ ਮੈਡੀਕਲ ਸਿੱਖਿਆ ਵੀ ਮਿਲ ਸਕੇ ਅਤੇ ਲੋਕਾਂ ਦੀ ਸਿਹਤ ਦਾ ਸੁਧਾਰ ਹੋ ਸਕੇ। ਇਸ ਦੇ ਨਾਲ ਲੋਕਾਂ ਦੇ ਵਿਚ ਪੰਜਾਬ ਸਰਕਾਰ ਦਾ ਅਕਸ ਹੋਰ ਵਧੇਰੇ ਸਾਫ ਹੋ ਸਕੇਗਾ। ਮੈਂ ਪੰਜਾਬ ਸਰਕਾਰ ਨੂੰ ਮੁਬਾਰਕ-ਬਾਦ ਦਿੰਦਾ ਹਾਂ ਜਿਸ ਨੇ ਡਾਕਟਰ ਬੀ.ਆਰ. ਅੰਬੇਦਕਰ ਦੇ ਨਾਂ ਤੇ ਇਸ ਯੂਨੀਵਰਸਿਟੀ ਦਾ ਨਾਂ ਰੱਖਿਆ ਹੈ ਅਤੇ ਜਲੰਧਰ ਵਿਚ ਇਸ ਨੂੰ ਐਸਟੈਬਲਿਸ਼ ਕੀਤਾ ਹੈ। ਪੰਜਾਬ ਵਿਚ ਤਕਨੀਕੀ ਸਿਖਿਆ ਪ੍ਰਾਪਤ ਕਰਨ ਵਾਲੇ ਲੋਕਾਂ ਨੂੰ ਇਸ ਨਾਲ ਬਹੁਤ ਵੱਡਾ ਰਿਲੀਫ ਮਿਲੇਗਾ। ਇਹ ਯੂਨੀਵਰਸਿਟੀ ਸਥਾਪਤ ਕਰਕੇ ਪੰਜਾਬ ਸਰਕਾਰ ਨੇ ਇਕ ਬੜਾ ਵੱਡਾ ਰੈਵੋਲਿਊਸ਼ਨ ਲਿਆਂਦਾ ਹੈ ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਪੰਡਿਤ ਸੋਮ ਦੱਤ ਸ਼ਰਮਾ (ਬਰਨਾਲਾ):** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਹਾਨ ਸਦਨ ਦੇ ਵਿਚ ਇਸ ਮਹਾਨ ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ। ਜਿਸ ਦੀ ਬੜੀ ਦੇਰ ਤੋਂ ਲੋੜ ਸੀ। ਬੜੀ ਦੇਰ ਤੋਂ, ਬੜੀ ਮੁੱਦਤ ਤੋਂ ਲੋਕੀਂ ਇਸ ਬਾਰੇ ਕਹਿੰਦੇ ਆ ਰਹੇ ਸਨ ਲੇਕਿਨ ਗੱਲ ਉਦੋਂ ਹੀ ਪੂਰੀ ਹੁੰਦੀ ਹੈ ਜਦੋਂ ਤਾਕਤ ਚੰਗੇ ਹੱਥਾਂ ਵਿਚ

[ਪੰਡਿਤ ਸੋਮ ਦੱਤ ਸ਼ਰਮਾ]

ਅਤੇ ਤਕੜੇ ਯੋਧਿਆਂ ਦੇ ਹੱਥਾਂ ਵਿਚ ਆ ਜਾਵੇ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਭੈਣ ਜੀ (ਸਰਦਾਰਨੀ ਰਾਜਿੰਦਰ ਕੌਰ ਭੱਠਲ, ਮੁੱਖ ਮੰਤਰੀ ) ਇਹ ਟੈਕਨੀਕਲ ਯੂਨੀਵਰਸਿਟੀ ਬਣਾ ਰਹੇ ਹਨ। ਇਹ ਕਿੰਨੀ ਖੁਸ਼ੀ ਦੀ ਗੱਲ ਹੈ। ਅੱਜ ਸਾਰਿਆਂ ਨੇ ਇਸ ਦੀ ਪਰੋੜਤਾ ਕੀਤੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਥੇ ਆਪੋ ਆਪਣੇ ਇਲਾਕਿਆਂ ਦੀਆਂ ਗੱਲਾਂ ਚੱਲੀਆਂ ਹਨ...

**ਇਕ ਆਵਾਜ਼:** ਪੰਡਿਤ ਜੀ, ਤੁਹਾਡੀ ਆਵਾਜ਼ ਨੂੰ ਕੀ ਹੋ ਗਿਆ ਹੈ। (ਹਾਸਾ)

**ਪੰਡਿਤ ਸੋਮ ਦੱਤ ਸ਼ਰਮਾ :** ਆਵਾਜ਼ ਤਾਂ ਬਿਲਕੁਲ ਠੀਕ ਹੈ, ਥੋੜ੍ਹਾ ਸਮਝਣ ਦੀ ਲੋੜ ਹੈ। ਸਾਡਾ ਜਿਹੜਾ ਇਲਾਕਾ ਹੈ, ਉਹ ਮਹਾਨ ਦੇਸ਼ ਭਗਤਾਂ ਦਾ ਇਲਾਕਾ ਹੈ, ਯੋਧਿਆਂ ਦਾ ਇਲਾਕਾ ਹੈ। ਯੋਧਿਆਂ ਦਾ ਇਲਾਕਾ ਹੋਣ ਕਰਕੇ ਸਾਨੂੰ ਖੁਸ਼ੀ ਹੈ ਕਿ ਸਾਡੇ ਇਲਾਕੇ ਵਿੱਚ ਕੋਈ ਯੂਨੀਵਰਸਿਟੀ ਨਾ ਹੋਣ ਦੇ ਬਾਵਜੂਦ ਵੀ ਅਸੀਂ ਕਿਸੇ ਨਾਲੋਂ ਪਿੱਛੇ ਨਹੀਂ ਹਾਂ। ਏਥੇ ਮੈਡੀਕਲ ਕਾਲਜ ਦੀ ਗੱਲ ਚੱਲੀ ਹੈ, ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਜਿਹੜਾ ਏਰੀਆ ਬਹੁਤ ਪਛੜਿਆ ਹੋਇਆ ਹੈ, ਉਸ ਵੱਲ ਵੀ ਧਿਆਨ ਦੇਣਾ ਪਵੇਗਾ। ਮੇਰੇ ਬੋਲਣ ਤੋਂ ਪਹਿਲਾਂ ਸਰਦਾਰ ਨਿਰਮਲ ਸਿੰਘ ਨਿੰਮਾ ਜੀ ਬੋਲ ਰਹੇ ਸਨ, ਮੈਂ ਸਮਝਦਾ ਸੀ ਕਿ ਸ਼ਾਇਦ ਉਹ ਇਹ ਗੱਲ ਕਹਿਣਗੇ ਕਿ ਬਰਨਾਲੇ ਦੇ ਅੰਦਰ ਜਿੱਥੇ ਕਿ ਸੈਂਕੜੇ ਏਕੜ ਜ਼ਮੀਨ ਲੋਕ ਮੁਫਤ ਦੇਣ ਨੂੰ ਤਿਆਰ ਹਨ, ਉਥੇ ਕੋਈ ਹੋਰ ਚੀਜ਼ ਬਣਾ ਦਿਓ ਲੇਕਿਨ ਉਹਨਾਂ ਦੀ ਮਰਜ਼ੀ, ਉਹਨਾਂ ਨੇ ਇਹ ਗੱਲ ਨਹੀਂ ਕਹੀ। ਪਰੰਤੂ ਮੈਂ ਅੱਜ ਮੁਬਾਰਿਕਬਾਦ ਦਿੰਦਾ ਹਾਂ ਇਸ ਕੰਮ ਦੀ। ਚੰਗੇ ਕੰਮ ਦੀ ਮੁਬਾਰਕਬਾਦ ਦੇਣੀ ਹੀ ਚਾਹੀਦੀ ਹੈ। ਏਥੇ ਪਹਿਲਾਂ ਬਹੁਤ ਰੌਲਾ ਪਿਆ ਕਿ ਇਹ ਗੱਲ ਕਿਉਂ ਕਰ ਦਿੱਤੀ, ਉਹ ਗੱਲ ਕਿਉਂ ਕਰ ਦਿੱਤੀ ਲੇਕਿਨ ਮੈਂ ਇਨ੍ਹਾਂ ਵਿੱਚ ਨਹੀਂ ਜਾਣਾ ਚਾਹੁੰਦਾ। ਸਪੀਕਰ ਸਾਹਿਬ, ਇਕ ਹੋਰ ਵੀ ਬਿਲ ਪੇਸ਼ ਕੀਤਾ ਜਾਵੇ ਔਰ ਉਹ ਵੀ ਪਾਸ ਕੀਤਾ ਜਾਵੇ। ਇਸ ਬਿਲ ਤੋਂ ਬਾਅਦ ਇਕ ਹੋਰ ਮਹਾਨ ਬਿੱਲ ਆ ਰਿਹਾ ਹੈ ਪਰ ਮੈਨੂੰ ਦੁੱਖ ਹੈ ਉਸ ਵਿੱਚ ਅਰਸਾ 10 ਸਾਲ ਰੱਖਿਆ ਹੈ । ਕਾਸ਼ ਕਿ ਇਹ 1977 ਤੋਂ ਰੱਖਿਆ ਜਾਂਦਾ। ਮੈਂ ਉਸ ਬਿੱਲ ਤੇ ਵੀ ਬੋਲਾਂਗਾ, ਪਤਾ ਲੱਗੇਗਾ ਉਹਨਾਂ ਲੋਕਾਂ ਬਾਰੇ ਕਿ ਉਹ ਕਿੱਡੇ ਕੁ ਇਮਾਨਦਾਰ ਲੋਕ ਸਨ। ਜਿਹੜੇ ਲੋਕ ਇਮਾਨਦਾਰੀ ਦਾ ਬੁਰਕਾ ਪਹਿਨ ਕੇ ਲੋਕਾਂ ਨੂੰ ਗੁਮਰਾਹ ਕਰਦੇ ਰਹੇ, ਜਿਨ੍ਹਾਂ ਦੇ ਖਿਲਾਫ 70-70 ਕਰੋੜ ਰੁਪਏ ਦੇ ਘਪਲੇ ਉਹਨਾਂ ਦੀ ਆਪਣੀ ਪਾਰਟੀ ਦੇ ਲੀਡਰਾਂ ਨੇ ਪੇਸ਼ ਕੀਤੇ ਉਨ੍ਹਾਂ ਬਾਰੇ ਪਤਾ ਲੱਗੇਗਾ ਕਿ ਸੱਚਾ ਕੌਣ ਹੈ ਅਤੇ ਝੂਠਾ ਕੌਣ ਹੈ। ਮੈਂ ਬੇਨਤੀ ਕਰੂੰਗਾ, ਸਪੀਕਰ ਸਾਹਿਬ, ਕਿ ਮੈਨੂੰ ਉਸ ਬਿੱਲ ਤੇ ਵੀ ਬੋਲਣ ਦਾ ਮੌਕਾ ਦਿਓ ਇਹ ਜਿਹੜੀ ਪੰਜਾਬ ਰਾਜ ਟੈਕਨੀਕਲ ਯੂਨੀਵਰਸਿਟੀ ਬਣ ਰਹੀ ਹੈ, ਇਸ ਦੇ ਲਈ ਮੈਂ ਭੈਣ ਜੀ ਨੂੰ ਮੁਬਾਰਿਕਬਾਦ ਦਿਆਂਗਾ ਇਸ ਗੱਲ ਦੀ ਕਿ ਤੁਹਾਡੀ ਸੋਚ ਬਹੁਤ ਸੋਹਣੀ ਹੈ ਬਹੁਤ ਵਧੀਆਂ ਸੋਚ ਹੈ। ਤੁਸੀਂ ਬਹੁਤ ਅੱਛਾ ਸੋਚ ਕੇ ਇਹ ਟੈਕਨੀਕਲ

ਯੂਨੀਵਰਸਿਟੀ ਬਣਾਈ ਹੈ। ਇਹ ਸਾਡੇ ਸਾਰਿਆਂ ਵਾਸਤੇ ਬੜੀ ਖੁਸ਼ੀ ਦੀ ਗੱਲ ਹੈ ਕਿ ਇਹ ਯੂਨੀਵਰਸਿਟੀ ਡਾਕਟਰ ਬੀ.ਆਰ.ਅੰਬੇਦਕਰ ਦੇ ਨਾਂ ਤੇ ਬਣ ਰਹੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਸਾਨੂੰ ਦੇਸ਼ ਦੇ ਮਹਾਨ ਯੋਧਿਆਂ ਦੇ ਨਾਂ ਨੂੰ ਕਦੇ ਭੁੱਲਣਾ ਨਹੀਂ ਚਾਹੀਦਾ। ਸਾਡੇ ਇਲਾਕੇ ਦੇ ਵਿੱਚ ਦੇਸ਼ ਦਾ ਸੱਭ ਤੋਂ ਪਹਿਲਾ, ਵੱਡਾ ਅਤੇ ਮਹਾਨ ਆਗੂ ਹੋਇਆ ਹੈ ਵਜੀਦ ਕਿਆਂ ਦਾ ਰਹਿਮਤ ਅਲੀ ਜਿਸ ਨੇ ਜਾਗ ਲਾਇਆ ਕਰਤਾਰ ਸਿੰਘ ਸਰਾਭਾ ਨੂੰ, ਜਿਸ ਨੇ ਜਾਗ ਲਾਇਆ ਸ਼ਹੀਦ ਊਧਮ ਸਿੰਘ ਵਰਗੇ ਨੂੰ, ਜਿਸ ਨੇ ਜਾਗ ਲਾਇਆ ਬਾਬਾ ਸੇਵਾ ਸਿੰਘ ਠੀਕਰੀਵਾਲਾ ਨੂੰ, ਜਿਸ ਨੇ ਜਾਗ ਲਾਇਆ ਹਰਨਾਮ ਸਿੰਘ ਚਮਕ ਨੂੰ, ਉਸ ਨੇ ਜਾਗ ਲਾਇਆ ਸੰਪੂਰਨ ਸਿੰਘ ਧਨੌਲਾ ਨੂੰ ਅਤੇ ਉਸ ਨੇ ਜਾਗ ਲਾਇਆ ਬਾਬਾ ਹੀਰਾ ਸਿੰਘ ਭੱਠਲ ਨੂੰ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਨੂੰ ਉਹਨਾਂ ਮਹਾਨ ਦੇਸ਼ ਭਗਤਾਂ ਨੂੰ ਨਹੀਂ ਭੁੱਲਣਾ ਚਾਹੀਦਾ, ਸਾਨੂੰ ਉਹਨਾਂ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ। ਸਾਨੂੰ ਇਸ ਗੱਲ ਦਾ ਵਿਸ਼ਵਾਸ ਹੈ, ਇਸ ਗੱਲ ਦਾ ਯਕੀਨ ਹੈ ਕਿ ਜਿੱਥੇ ਜਲੰਧਰ ਦੇ ਵਿੱਚ ਇਹ ਟੈਕਨੀਕਲ ਯੂਨੀਵਰਸਿਟੀ ਬਣ ਰਹੀ ਹੈ, ਉਥੇ ਸਾਡੇ ਇਲਾਕੇ ਦੇ ਵਿੱਚ ਮੈਡੀਕਲ ਕਾਲਿਜ ਵੀ ਬਣਾਇਆ ਜਾਵੇਗਾ ਜਿਸਦੇ ਲਈ ਅਸੀਂ 100 ਏਕੜ ਜ਼ਮੀਨ ਦੇਣ ਨੂੰ ਤਿਆਰ ਹਾਂ। ਸਪੀਕਰ ਸਾਹਿਬ, ਮੈਂ ਮੈਡੀਕਲ ਕਾਲਿਜ ਦੇ ਨਾਂ ਤੇ ਜ਼ਮੀਨ ਦੇਣ ਲਈ ਗੱਲ ਕਰ ਰਿਹਾ ਹਾਂ ਅਤੇ ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬਾ ਨੂੰ ਦੱਸਣਾ ਚਾਹੁੰਦਾ ਹਾਂ, ਬੇਨਤੀ ਕਰਨੀ ਚਾਹੁੰਦਾ ਹਾਂ ਲੇਕਿਨ ਜਦੋਂ ਵੀ ਮੈਂ ਕੋਈ ਗੱਲ ਕਰਨੀ ਹੁੰਦੀ ਹੈ, ਇਹ ਸਾਡੇ ਜੌਹਰ ਸਾਹਿਬ ਉਹਨਾਂ ਕੋਲ ਜਾ ਕੇ ਗੱਲਾਂ ਕਰਨੀਆਂ ਸ਼ੁਰੂ ਕਰ ਦਿੰਦੇ ਹਨ ਜਿਸ ਨਾਲ ਸਾਡੀ ਗੱਲ ਹੀ ਉਹਨਾਂ ਤੱਕ ਨਹੀਂ ਪਹੁੰਚਦੀ, ਇਸ ਕਰਕੇ ਮੈਂ ਹੋਰ ਅੱਗੇ ਨਹੀਂ ਬੋਲਣਾ।

**ਸ੍ਰੀ ਸਪੀਕਰ :** ਪੰਡਿਤ ਜੀ ਤੁਸੀਂ ਬੋਲੋ, ਉਹ ਆਪਣੇ ਆਪ ਉਠ ਕੇ ਚਲੇ ਗਏ ਨੇ।

**ਪੰਡਿਤ ਸੋਮ ਦੱਤ ਸ਼ਰਮਾ :** ਮੈਂ ਬੇਨਤੀ ਕਰਦਾ ਹਾਂ ਕਿ ਸਾਡੇ ਇਲਾਕੇ ਦੇ ਲੋਕ ਮੈਡੀਕਲ ਕਾਲਜ ਵਾਸਤੇ 100 ਏਕੜ ਜ਼ਮੀਨ ਦੇਣ ਲਈ ਤਿਆਰ ਹਨ, ਇਸ ਲਈ ਮਾਲਵੇ ਦੀ ਧਰਤੀ ਉਤੇ ਇਕ ਮੈਡੀਕਲ ਕਾਲਿਜ ਜ਼ਰੂਰ ਖੋਲ੍ਹ ਦਿੱਤਾ ਜਾਵੇ। ਸਾਡੇ ਕੋਲੋਂ 100 ਏਕੜ ਜ਼ਮੀਨ ਦੀ ਰਜਿਸਟਰੀ ਕਰਵਾ ਲਓ ਤੇ ਜੇ ਲੋੜ ਪਵੇ ਤਾਂ ਉਸ ਵਿਚੋਂ 50 ਏਕੜ ਜ਼ਮੀਨ ਵੇਚ ਕੇ ਮੈਡੀਕਲ ਕਾਲਜ ਬਣਾ ਲਓ। ਏ.ਡੀ.ਸੀ. ਦੀ ਪੋਸਟ ਤੁਸੀਂ ਉਥੇ ਦੇ ਦਿੱਤੀ ਹੈ, ਐਸ.ਐਸ.ਪੀ. ਦੀ ਪੋਸਟ ਉਥੇ ਹੈ, ਸੈਸ਼ਨ ਜੱਜ ਉਥੇ ਬੈਠਦਾ ਹੈ, ਸਾਰੀਆਂ ਚੀਜ਼ਾਂ ਉਥੇ ਹਨ। ਇਸ ਤੋਂ ਇਲਾਵਾ ਜਿਹੜੀ ਜੇਲ੍ਹ ਹੈ, ਹੁਣ ਤਾਂ ਉਸ ਦੀ ਵੀ ਮੁਰੰਮਤ ਕਰਵਾ ਦਿੱਤੀ ਗਈ ਹੈ। ਸੋ, ਮੈਂ ਇਸ ਬਿੱਲ ਦੀ ਪਰੋੜਤਾ ਕਰਦਾ ਹੋਇਆ ਸਰਕਾਰ ਦਾ ਧਿਆਨ ਇਨ੍ਹਾਂ ਦੋ ਤਿੰਨ ਗੱਲਾਂ

[ਪੰਡਿਤ ਸੋਮ ਦੱਤ ਸ਼ਰਮਾ]

ਵੱਲ ਵੀ ਜ਼ਰੂਰ ਦਿਵਾਉਣਾ ਚਾਹੁੰਦਾ ਹਾਂ ਕਿ ਅਸੀਂ ਰਹਿਮਤ ਅਲੀ ਵਰਗੇ ਉਸ ਮਹਾਨ ਯੋਧੇ ਨੂੰ ਵੀ ਜ਼ਰੂਰ ਯਾਦ ਰੱਖੀਏ ਜਿਸ ਨੇ ਕਿ ਅਨੇਕਾਂ ਯੋਧੇ ਹੋਰ ਪੈਦਾ ਕੀਤੇ। ਉਸ ਦੇ ਨਾਂ ਤੇ ਮਾਲਵੇ ਦੀ ਧਰਤੀ ਤੇ, ਬਰਨਾਲੇ ਦੀ ਧਰਤੀ ਤੇ ਮੈਡੀਕਲ ਕਾਲਿਜ ਬਣਾ ਦਿਓ। ਬੀ ਬੀ ਜੀ ਤੁਹਾਡਾ ਯੁੱਗਾਂ ਯੁੱਗਾਂ ਤੱਕ ਨਾਂ ਰਹੇਗਾ। ਜ਼ਿਲ੍ਹੇ ਦੇ ਬਾਰੇ ਮੈਂ ਪਹਿਲਾਂ ਸਰਦਾਰ ਬੇਅੰਤ ਸਿੰਘ ਜੀ ਨੂੰ ਕਿਹਾ ਸੀ ਪਰ ਜ਼ਿਲ੍ਹਾ ਨਹੀਂ ਬਣਿਆ। ਫਿਰ ਸਰਦਾਰ ਹਰਚਰਨ ਸਿੰਘ ਬਰਾੜ ਆਏ, ਉਹਨ੍ਹਾਂ ਨੂੰ ਵੀ ਕਿਹਾ ਪਰ ਨਹੀਂ ਬਣ ਸਕਿਆ। ਪਰ ਮੈਨੂੰ ਵਿਸ਼ਵਾਸ ਹੈ ਕਿ ਮੇਰੀ ਭੈਣ ਬਰਨਾਲੇ ਨੂੰ ਲਾਜ਼ਮੀ ਜ਼ਿਲ੍ਹਾ ਬਣਾਏਗੀ । ਇਹ ਕੇਵਲ ਮੇਰੀ ਮੰਗ ਨਹੀਂ ਹੈ, ਸਾਰੇ ਇਲਾਕੇ ਦੀ ਮੰਗ ਹੈ, ਭੈਣ ਭੱਠਲ ਦੀ ਆਪਣੀ ਮੰਗ ਹੈ । ਜਿਥੇ ਹੋਰ ਗੱਲਾਂ ਕੀਤੀਆਂ ਹਨ ਪੈਕੇਜ਼ ਐਲਾਨ ਕੀਤਾ ਹੈ, ਉਥੇ ਇਹ ਕੰਮ ਵੀ ਕਰ ਦਿਓ । ਪੈਕੇਜ਼ ਬਾਰੇ ਇਹ ਕਹਿੰਦੇ ਹਨ ਕਿ ਸਿਆਸੀ ਚਾਲ ਹੈ। ਜੇਕਰ ਬਰਨਾਲੇ ਨੂੰ ਜ਼ਿਲ੍ਹਾ ਬਣਾ ਦਿਤਾ ਗਿਆ ਤਾਂ ਫਿਰ ਇਨ੍ਹਾਂ ਨੇ ਕਹਿਣਾ ਹੈ ਕਿ ਇਹ ਵੀ ਸਿਆਸੀ ਚਾਲ ਹੈ। ਪਰ ਇਹ ਸਿਆਸੀ ਚਾਲ ਕਾਹਦੀ ਹੈ? ਮੈਂ ਸਿਰਫ ਦੋ-ਤਿੰਨ ਗੱਲਾਂ ਹੀ ਕਰਨੀਆਂ ਹਨ । ਇਹ ਰੌਲਾ ਪਾਉਂਦੇ ਹਨ ਕਿ ਐਨੇ ਅਫਸਰ ਬਦਲੇ ਗਏ ਹਨ, ਲਾਏ ਗਏ ਹਨ। ਮੈਂ ਕਹਿੰਦਾ ਹਾਂ ਕਿ ਇਹ ਅਫਸਰ ਕੋਈ ਪਾਕਿਸਤਾਨ ਤੋਂ ਤਾਂ ਨਹੀਂ ਲਿਆ ਕੇ ਲਗਾਏ ਗਏ। ਇਹ ਪੰਜਾਬ ਦੇ ਹੀ ਅਫਸਰ ਹਨ । ਇਨ੍ਹਾਂ ਨੂੰ ਪੰਜਾਬ ਵਿਚ ਨਹੀਂ ਲਗਾਉਣਾ ਤਾਂ ਹੋਰ ਕਿਥੇ ਲਗਾਉਣਾ ਹੈ?

(ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀ ਵਿਜੇ ਕੁਮਾਰ ਸਾਥੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਸ਼੍ਰੀ ਸਪੀਕਰ**: ਸਾਥੀ ਜੀ, ਬੈਠੋ, ਉਨ੍ਹਾਂ ਨੂੰ ਬੋਲਣ ਦਿਓ । ਤੁਹਾਨੂੰ ਪੂਰਾ ਮੌਕਾ ਦਿਆਂਗੇ। ਬੈਠੋ ਪਲੀਜ਼।

**ਪੰਡਿਤ ਸੋਮ ਦੱਤ ਸ਼ਰਮਾ**: ਜਿਹੜੀ ਇਥੇ ਇਹ ਗੱਲ ਕਹਿੰਦੇ ਹਨ ਕਿ ਅਫਸਰ ਲੱਗੇ ਹਨ, ਇਹ ਕੋਈ ਰਿਸ਼ਤੇਦਾਰ ਤਾਂ ਹਨ ਨਹੀਂ। ਜੇਕਰ ਕੋਈ ਹੈ ਵੀ ਤਾਂ ਕੋਈ ਮਾੜੀ ਗੱਲ ਨਹੀਂ ਫਿਰ ਵੀ ਜੇਕਰ ਕੋਈ ਇਤਰਾਜ ਹੋਵੇ ਤਾਂ ਕਹੋ, ਉਸ ਨੂੰ ਉਥੋਂ ਬਦਲ ਦਿਆਂਗੇ । ਜਿਹੜੇ ਬੀਬੀ ਜੀ ਨੇ ਪਰਸੋਂ ਐਲਾਨ ਕੀਤੇ ਹਨ, ਕਹਿੰਦੇ ਹਨ ਕਿ ਦੇਰ ਹੋ ਗਈ, ਦੇਰ ਹੋ ਗਈ । ਮੈਂ ਤਾਂ ਕਹਿੰਦਾਂ ਹਾਂ ਕਿ ਦੇਰ ਆਏ, ਦਰੁਸਤ ਆਏ' ਵਾਲੀ ਕਹਾਣੀ ਯਾਦ ਰੱਖੋ। ਉਹ ਜਿਹੜੇ ਚਾਰ ਸਾਲਾਂ ਦੇ ਕੰਮ ਸਨ, ਇਕ ਮਹੀਨੇ ਵਿਚ ਕਰ ਦਿੱਤੇ ਤਾਂ ਕੀ ਮਾੜਾ ਕਰ ਦਿੱਤਾ (ਇਸ ਵੇਲੇ ਮਾਨਯੋਗ ਮੈਂਬਰ ਸ਼੍ਰੀ ਬਲਦੇਵ ਸਿੰਘ ਬੱਲਮਗੜ੍ਹ ਆਪਣੀ ਸੀਟ ਤੇ ਬੈਠੇ ਬੈਠੇ ਕੁਝ ਬੋਲ ਰਹੇ ਸਨ।) ਕੋਈ ਗੱਲ ਨਹੀਂ ਸ਼ਡਿਊਲਡ ਕਾਸਟਾਂ ਨੂੰ ਮੁਆਫ ਹੈ, ਉਹ ਜੋ

ਮਰਜ਼ੀ ਕਹਿਣ। ਸਪੀਕਰ ਸਾਹਿਬ, ਇਹ ਮੇਰੇ ਹਲਕੇ ਦੀਆਂ ਦੋ ਚਾਰ ਗੱਲਾਂ ਸਨ ਜਿਹੜੀਆਂ ਕਿ ਨਿਹਾਇਤ ਜ਼ਰੂਰੀ ਸਨ। ਮੈਨੂੰ ਪੂਰਾ ਵਿਸ਼ਵਾਸ ਹੈ ਕਿ ਜੇਕਰ ਬਰਨਾਲੇ ਨੂੰ ਜ਼ਿਲ੍ਹਾ ਬਣਾ ਦਿੱਤਾ ਜਾਂਦਾ ਹੈ ਤਾਂ ਵਿਰੋਧੀ ਧਿਰ ਨੂੰ ਵੀ ਕੋਈ ਇਤਰਾਜ਼ ਨਹੀਂ ਹੋਵੇਗਾ। ਭੈਣ ਜੀ ਨੂੰ ਵੀ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ। ਮੈਡੀਕਲ ਕਾਲਜ ਵਾਸਤੇ ਇਲਾਕੇ ਵਾਲੇ 100 ਏਕੜ ਜ਼ਮੀਨ ਮੁਫਤ ਦੇਣ ਨੂੰ ਤਿਆਰ ਹਨ। ਸੈਸ਼ਨ ਜੱਜ ਤਾਂ ਉਥੇ ਪਹਿਲਾਂ ਹੀ ਬੈਠਦਾ ਹੈ। ਬਰਨਾਲਾ ਬੜਾ ਪੁਰਾਣਾ ਜ਼ਿਲ੍ਹਾ ਸੀ। ਇਹ ਅੱਜ ਦੀ ਗੱਲ ਨਹੀਂ। ਜਦੋਂ ਤੋਂ ਸ਼ਹਿਰ ਬਰਨਾਲਾ ਬਣਿਆ ਹੈ, ਉਦੋਂ ਤੋਂ ਹੀ ਜ਼ਿਲ੍ਹਾ ਚਲਿਆ ਆ ਰਿਹਾ ਸੀ। ਭੈਣ ਜੀ ਹੋਰਾਂ ਨੇ ਇਕ ਵਾਰੀ ਗੱਲ ਕੀਤੀ ਸੀ ਕਿ ਸੁਰਜੀਤ ਸਿੰਘ ਬਰਨਾਲਾ, ਮੈਨੂੰ ਨਾਂ ਨਹੀਂ ਸੀ ਲੈਣਾ ਚਾਹੀਦਾ ਪਰ ਫਿਰ ਵੀ ਮੈਂ ਲੈ ਲੈਂਦਾ ਹਾਂ, ਨੇ ਬਰਨਾਲੇ ਨੂੰ ਜ਼ਿਲ੍ਹਾ ਤਾਂ ਨਹੀਂ ਬਣਾਇਆ ਪਰ ਕਿਲ੍ਹਾ ਬਣਾ ਦਿੱਤਾ ਹੈ। ਮੈਂ ਕਹਿੰਦਾ ਹਾਂ ਕਿ ਬੀਬੀ ਜੀ ਤੁਸੀਂ ਮਹਾਨ ਸੁਤੰਤਰਤਾ ਸੰਗਰਾਮੀ ਬਾਬਾ ਹੀਰਾ ਸਿੰਘ ਭੱਠਲ ਦੀ ਪੁੱਤਰੀ ਹੋ। ਤਕੜੇ ਹੋ ਕੇ ਬਰਨਾਲੇ ਨੂੰ ਜ਼ਿਲ੍ਹਾ ਬਣਾਓ। ਮੈਂ ਤਾਂ ਕਹਿੰਦਾ ਹਾਂ ਕਿ ਅੱਜ ਹੀ ਐਲਾਨ ਕਰ ਦਿਓ। ਸਾਰੇ ਲੋਕ ਤੁਹਾਡਾ ਤਾੜੀਆਂ ਨਾਲ ਸਵਾਗਤ ਕਰਨਗੇ। ਮੈਡੀਕਲ ਕਾਲਜ ਦੇ ਬਾਰੇ ਗੱਲ ਕਹਿਣਾ ਚਾਹੁੰਦਾ ਹਾਂ। ਖਜ਼ਾਨਾ ਮੰਤਰੀ ਜੀ ਬੈਠੇ ਨਹੀਂ, ਪਤਾ ਨਹੀਂ ਕਿਥੇ ਚਲੇ ਗਏ, ਚਲੋ ਕੋਈ ਨਹੀਂ, ਉਨ੍ਹਾਂ ਕੋਲ ਖਜ਼ਾਨਾ ਹੈ। ਬੱਸ ਮੈਂ ਦੋ ਹੀ ਮੁੱਖ ਗੱਲਾਂ ਕਹਿੰਦਾਂ ਹਾਂ, ਇਕ ਬਰਨਾਲੇ ਨੂੰ ਜ਼ਿਲ੍ਹਾ ਬਣਾ ਦਿਓ ਅਤੇ ਦੂਸਰਾ ਉਥੇ ਇਕ ਮੈਡੀਕਲ ਕਾਲਜ ਖੋਲ੍ਹ ਦਿਓ।

(ਇਕ ਆਵਾਜ਼: ਅੱਗੇ ਨੂੰ ਤਾਂ ਅਕਾਲੀਆਂ ਦੀ ਸਰਕਾਰ ਆਉਣੀ ਹੈ।)

ਸਪੀਕਰ ਸਾਹਿਬ, ਠੀਕ ਹੈ ਕਿ ਅਗਲੇ ਪੰਜ ਸਾਲ ਲਈ ਇਨ੍ਹਾਂ ਦੀ ਸਰਕਾਰ ਆਵੇਗੀ ਪਰ ਵੇਖਣ ਵਾਲੀ ਗੱਲ ਇਹ ਹੋਵੇਗੀ ਕਿ ਜੋ ਅਸੀਂ ਪੰਜ ਸਾਲ ਵਿੱਚ ਕੰਮ ਕੀਤੇ ਹਨ, ਇਹ ਦਸ ਸਾਲ ਵਿੱਚ ਵੀ ਨਹੀਂ ਕਰ ਸਕਣਗੇ। ਇੰਨਾਂ ਕਹਿੰਦਾ ਹੋਇਆ ਮੈਂ ਆਪਣਾ ਸਥਾਨ ਲੈਂਦਾ ਹਾਂ। ਜੈ ਹਿੰਦ।

**Mr. Speaker :** Question is —

That the Punjab Technical University Bill be taken into consideration at once.

*The motion was carried.*

**Mr. Speaker :** Now the House will proceed to consider the Bill Clause by Clause.

**Sub-Clause (2) of Clause 1**

**Mr. Speaker :** Question is

That Sub-Clause (2) of Clause 1 stand part of the Bill.

*The motion was carried.*

**Mr. Speaker :** Since there are no amendments to Clauses 2 to 9, if the House agrees, all these Clauses of the Bill be put to the vote of the House together.

**Shri Madan Mohan Mittal :** Sir, you are taking up the Clauses together, I have no objection,. But so far as moving of verbal amendments to Clauses is concerned, I have already submitted that there is a provision in the Rules of Procedure.

ਰੂਲ ਪਰੋਵਾਈਡ ਕਰਦੇ ਹਨ। ਅਸੀਂ ਤਾਂ ਇੰਨੀ ਗੱਲ ਕਹੀ ਸੀ ਮੇਰੇ ਸਾਥੀਆਂ ਨੇ ਕਿਹਾ ਹੈ ਕਿ ਡਾਕਟਰ ਅੰਬੇਦਕਰ ਦੇ ਨਾਮ ਤੇ ਇਸ ਯੂਨੀਵਰਸਿਟੀ ਦਾ ਨਾਮ ਰੱਖਿਆ ਜਾਵੇ।

but there is nothing in the Bill in this regard. I have no objection if the University is named after the name of Dr. Ambedkar. We are equally agreeable to it.

ਪਰ ਇਸ ਬਿੱਲ ਦੇ ਵਿੱਚ ਕੋਈ ਨਾਮ ਨਹੀਂ ਲਿਖਿਆ ਹੈ। ਮੈਂ ਪਰੋਪੋਜ਼ ਕੀਤਾ ਸੀ ਕਿ ਜਾਂ ਤਾਂ ਇਸ ਯੂਨੀਵਰਸਿਟੀ ਦਾ ਨਾਮ ਸਵਾਮੀ ਦਯਾ ਨੰਦ ਦੇ ਨਾਂ ਤੇ ਰੱਖਿਆ ਜਾਵੇ ਜਾਂ ਫਿਰ ਲਾਲਾ ਲਾਜਪਤ ਰਾਏ ਦੇ ਨਾਮ ਤੇ ਰੱਖਿਆ ਜਾਵੇ। ਸਾਨੂੰ ਇਸ ਦੇ ਵਿੱਚ ਕੋਈ ਇਤਰਾਜ਼ ਨਹੀਂ ਜੇਕਰ ਇਸ ਦਾ ਨਾਮ ਡਾਕਟਰ ਅੰਬੇਦਕਰ ਦੇ ਨਾਮ ਤੇ ਰੱਖਿਆ ਜਾਵੇ ਪਰ ਇਸ ਬਿੱਲ ਦੇ ਵਿੱਚ ਨਾਮ ਤਾਂ ਜ਼ਰੂਰ ਆਉਣਾ ਚਾਹੀਦਾ ਹੈ। ਤਿੰਨਾਂ ਵਿਚੋਂ ਕਿਸੇ ਦਾ ਵੀ ਨਾਂ ਰੱਖਿਆ ਜਾਵੇ ਸਾਨੂੰ ਕੋਈ ਆਪੱਤੀ/ਇਤਰਾਜ਼ ਨਹੀਂ ਕਿਉਂਕਿ ਜਦੋਂ ਕਲਾਜ਼-ਬਾਈ-ਕਲਾਜ਼ ਡਿਸਕਸ ਹੋਣਾ ਹੈ ਤਾਂ ਨਾਂ ਲਿਆ ਜਾਣਾ ਜ਼ਰੂਰੀ ਹੈ। ਮੈਂ ਅਮੈਂਡਮੈਂਟ ਪੜ੍ਹ ਕੇ ਸੁਣਾ ਦਿੰਦਾ ਹਾਂ ਤਿੰਨਾਂ ਵਿੱਚੋਂ ਕਿਸੇ ਦਾ ਨਾਂ ਵੀ ਲਿਖ ਦਿੱਤਾ ਜਾਵੇ। Rule 127 is very clear about the verbal amendment which reads as under :—

"127 (1) If notice of a proposed amendment has not been given to clear before the day on which the con ideration of the clause to which the amendment is proposed is commenced , any member may object to the moving of the amendment , and such objection shall prevail unless the Speaker allows the amendment to be moved. . . "

Sir, the bill has been introduced today. A copy of the Bill was supplied in the evening of yesterday. Discussion is taking place today. How can we give notice of two clear days before the

day on which the consideration of the clause to which the amendment is proposed is commenced ? But there is provision of a verbal amendment. In the Explanation 1, "The Speaker may allow a verbal amendment being proposed at the time of the consideration of the Bill clause by clause, provided such amendment, is, in his opinion, essential to carry out the objects of the Bill."

ਆਬਜੈਕਟ ਆਫ ਦੀ ਬਿੱਲ ਜਿਹੜਾ ਹੈ ਉਹ ਟੈਕਨੀਕਲ ਐਜੂਕੇਸ਼ਨ ਦੇਣ ਦਾ ਹੈ। ਸਾਡੀ ਤਾਂ ਇਹ ਇੱਛਾ ਹੈ ਕਿ ਇਸ ਯੂਨੀਵਰਸਿਟੀ ਦਾ ਨਾਮ ਕਿਸੇ ਚੰਗੇ ਬੰਦੇ ਦੇ ਨਾਮ ਤੇ ਰੱਖਿਆ ਜਾਵੇ ਤਾਂ ਜੋ ਜਿਹੜੇ ਟੈਕਨੀਸ਼ਨ ਇੱਥੇ ਸਿਖਲਾਈ ਲੈ ਕੇ ਬਾਹਰ ਜਾਣ, ਉਹ ਉਸ ਤੋਂ ਚੰਗੀ ਪਰੇਰਣਾ ਲੈ ਸਕਣ। ਤਿੰਨ੍ਹਾਂ ਵਿਚੋਂ ਕਿਸੇ ਦਾ ਨਾਂ ਵੀ ਲਿਖ ਦਿਤਾ ਜਾਵੇ I beg to move.

That the University should be named after one of the names of three persons I have proposed.

ਮੈਂ ਚਾਹਾਂਗਾ ਕਿ ਮੁੱਖ ਮੰਤਰੀ ਸਾਹਿਬ ਇਸ ਬਾਰੇ ਇੱਥੇ ਬੋਲਣ ਪਰ ਉਹ ਚੁੱਪ ਬੈਠੇ ਹਨ। ਅਗਰ ਉਹ ਇਸ ਮੁੱਦੇ ਤੇ ਇੱਥੇ ਨਹੀਂ ਬੋਲਣਗੇ ਤਾਂ ਫਿਰ ਉਹ ਕਦੋਂ ਬੋਲਣਗੇ?

This is my request.

**ਸ੍ਰੀ ਸਤਨਾਮ ਸਿੰਘ ਕੈਂਥ:** ਮਾਨਯੋਗ ਸਪੀਕਰ ਸਾਹਿਬ, ਅੱਜ ਇਹ ਬਿੱਲ ਲਿਆਂਦਾ ਗਿਆ ਹੈ ਪਰ ਇਸ ਵਿਚ ਕਿਤੇ ਵੀ ਇਸ ਗੱਲ ਦਾ ਜ਼ਿਕਰ ਨਹੀਂ ਕੀਤਾ ਗਿਆ ਕਿ ਇਸ ਯੂਨੀਵਰਸਿਟੀ ਦਾ ਨਾਂ ਡਾਕਟਰ ਬੀ.ਆਰ. ਅੰਬੇਦਕਰ ਜੀ ਦੇ ਨਾਂ ਤੇ ਰੱਖਿਆ ਜਾਵੇਗਾ। ਸਰਦਾਰ ਬੇਅੰਤ ਸਿੰਘ ਜੀ ਨੇ ਜਲੰਧਰ ਵਿੱਚ ਇਹ ਅਨਾਊਂਸਮੈਂਟ ਕੀਤੀ ਸੀ ਕਿ ਟੈਕਨੀਕਲ ਯੂਨੀਵਰਸਿਟੀ ਦਾ ਨਾਂ ਸਾਡੇ ਫਾਦਰ ਆਫ ਦਿ ਇੰਡੀਅਨ ਕਾਂਸਟੀਚਿਊਸ਼ਨ, ਡਾਕਟਰ ਬੀ. ਆਰ.ਅੰਬੇਦਕਰ ਜੀ ਦੇ ਨਾਂ ਤੇ ਰੱਖਿਆ ਜਾਵੇਗਾ ਔਰ ਮਿਸਿਜ਼ ਭੱਠਲ ਨੇ ਵੀ ਇਸ ਬਾਰੇ ਵਰਬਲੀ ਐਲਾਨ ਕੀਤਾ ਸੀ। ਇਸ ਕਰਕੇ ਇਹ ਗੱਲ ਕਲੀਅਰ ਹੋਣੀ ਚਾਹੀਦੀ ਹੈ ਔਰ ਬਿੱਲ ਵਿੱਚ ਇਸ ਗੱਲ ਦਾ ਜ਼ਿਕਰ ਕਰਨਾ ਚਾਹੀਦਾ ਹੈ ਕਿ ਟੈਕਨੀਕਲ ਯੂਨੀਵਰਸਿਟੀ ਦਾ ਨਾਂ ਡਾਕਟਰ ਬੀ.ਆਰ. ਅੰਬੇਦਕਰ ਜੀ ਦੇ ਨਾਂ ਤੇ ਰੱਖਿਆ ਜਾਵੇਗਾ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਅਸੀਂ ਸਾਰੇ ਦੇਸ਼-ਭਗਤਾਂ ਰਿਸ਼ੀਆਂ-ਮੁਨੀਆਂ ਤੇ ਵੱਡਿਆਂ ਦਾ ਆਦਰ ਕਰਦੇ ਹਾਂ ਅਤੇ ਇਸ ਵਿੱਚ ਕੋਈ ਐਸੀ ਗੱਲ ਨਹੀਂ। ਸਾਡੇ ਲਈ ਸਾਰੇ ਸਨਮਾਨਿਤ ਹਨ। ਜਿੱਥੋਂ ਤੱਕ ਸਵਾਲ ਨਾਂ ਦਾ ਆਇਆ ਹੈ ਅਤੇ ਜੋ ਕੈਂਥ ਸਾਹਿਬ ਨੇ ਕਿਹਾ ਹੈ ਵਾਕਈ ਸਰਦਾਰ ਬੇਅੰਤ ਸਿੰਘ ਜੀ ਨੇ ਉਥੇ ਜਾ ਕੇ ਨੀਂਹ ਪੱਥਰ ਰੱਖਣ ਸਮੇਂ ਇਹ

[ ਮੁੱਖ ਮੰਤਰੀ]

ਅਨਾਊਂਸਮੈਂਟ ਕੀਤੀ ਸੀ। ਅਸੀਂ ਵੀ ਉਥੇ ਗਏ ਸੀ ਅਤੇ ਅਨਾਊਂਸਮੈਂਟ ਕੀਤੀ ਸੀ ਕਿ ਇਸ ਯੂਨੀਵਰਸਿਟੀ ਦਾ ਨਾਂ ਡਾਕਟਰ ਬੀ.ਆਰ.ਅੰਬੇਦਕਰ ਜੀ ਦੇ ਨਾਂ ਤੇ ਹੀ ਰੱਖਿਆ ਜਾਵੇ। ਸਰਦਾਰ ਬੇਅੰਤ ਸਿੰਘ ਜੀ ਦੀਆਂ ਜੋ ਪੰਜਾਬ ਲਈ ਕੁਰਬਾਨੀਆਂ ਹਨ, ਉਹ ਸਾਨੂੰ ਸਭ ਨੂੰ ਪਤਾ ਹਨ। ਸਾਡੇ ਸਾਹਮਣੇ ਕੋਈ ਫਰਕ ਜਾਂ ਭੇਦ-ਭਾਵ ਨਹੀਂ। ਅਸੀਂ ਸਭ ਦਾ ਸਤਿਕਾਰ ਕਰਦੇ ਹਾਂ। ਅਮੈਂਡਮੈਂਟ ਦੀ ਇਸ ਕਰਕੇ ਜ਼ਰੂਰਤ ਨਹੀਂ ਕਿਉਂਕਿ ਨਾਂ ਮੈਨਸ਼ਨ ਨਹੀਂ ਕੀਤਾ ਗਿਆ ਸੀ ਔਰ ਜੋ ਗੱਲ ਸਰਦਾਰ ਬੇਅੰਤ ਜੀ ਨੇ ਕਹੀ ਸੀ, ਉਸ ਮੁਤਾਬਕ ਡਾਕਟਰ ਅੰਬੇਦਕਰ ਜੀ ਦਾ ਨਾਂ ਦਿੱਤਾ ਸੀ ਅਤੇ ਮੈਂ ਚਾਹੁੰਦੀ ਹਾਂ ਕਿ ਡਾਕਟਰ ਅੰਬੇਦਕਰ ਦਾ ਨਾਂ ਹੀ ਹੋਵੇ। (ਥੰਪਿੰਗ) ਦੂਜੀ ਸੁਜੇਸ਼ਨ ਮਿੱਤਲ ਸਾਹਿਬ ਨੇ ਕਹੀ ਹੈ ਅਤੇ ਮੈਂ ਯਕੀਨ ਦਿਵਾਉਂਦੀ ਹਾਂ ਕਿ ਅਸੀਂ ਆਪਣੇ ਇੰਸਟੀਚਿਊਸ਼ਨਜ਼ ਦਾ ਨਾਂ ਦੇਸ਼-ਭਗਤਾਂ ,ਸ਼ਹੀਦਾਂ ਦੇ ਨਾਵਾਂ ਤੇ ਰੱਖਾਂਗੇ ਔਰ ਜੋ ਵੀ ਵੱਡਾ ਇੰਸਟੀਚਿਊਸ਼ਨਜ਼ ਬਣੇਗਾ, ਮਿੱਤਲ ਸਾਹਿਬ ਦੀ ਪਰੋਪੋਜ਼ਲ ਮੁਤਾਬਿਕ ਜ਼ਰੂਰ ਉਸਦਾ ਨਾਂ ਰੱਖਾਂਗੇ।

**Clause 2**

**Mr. Speaker :** Question is —

That Clause 2 stand part of the Bill .

*The motion was carried.*

**Clause 3**

**Mr. Speaker :** Question is —

That Clause 3 stand part of the Bill.

*The motion was carried.*

**Clause 4**

**Mr. Speaker :** Question is —

That Clause 4 stand part of the Bill.

*The motion was carried.*

**Clause 5**

**Mr. Speaker :** Question is —

That Clause 5 stand part of the Bill.

*The motion was carried.*

**Clause 6**

**Mr. Speaker :** Question is —

That Clause 6 stand part of the Bill.

*The motion was carried.*

**Clause 7**

**Mr. Speaker :** Question is —

That Clause 7 stand part of the Bill

*The motion was carried.*

**Clause 8**

**Mr. Speaker :** Question is —

That Clause 8 stand part of the Bill.

*The motion was carried.*

**Clause 9**

**Mr. Speaker :** Question is —

That Clause 9 stand part of the Bill.

*The motion was carried.*

**Clause 10**

**Mr. Speaker :** Question is —

1. That Sub-Clause (2) shall be substituted as follows :—

,'Except the first Vice-Chancellor every Vice-Chancellor shall hold office for a term of five years and no Vice-Chancellor will get any extension."'

2.. That after Sub-Clause (2) the following new Sub-Clause shall be added namely:—

"(3) No person above the age of 62 years shall be appointed as Vice-Chancellor."

That existing sub-clauses (3) to (9) shall be re-numbered as Sub-Clauses (4) to (10).

[Mr. Speaker]

3. That in the existing sub-clause (3) and renumbered as Sub-Clause (4) after the words "The Chancellor" words "on the advice of the State Government" shall be inserted.

*The motion was lost.*

**Mr. Speaker :** Question is —

That Clause 10 stand part of the Bill.

*The motion was c arried.*

**Clause 11**

**Mr. Speaker :** Question is —

1. That in Sub-Clause (1), line 3, the words "panel of persons" the words "panel of not less than 3 and not more than 5 person not above the ageof 62 years " shall be substituted.

2. That or the Sub-Clause (2) the following shall be substituted :—

"(2) The Pro-Vice Chancellor, shall hold office for only one term of 5 years.'

3. That in Sub-Clause (3) between the words "The Chancellors" and "shall" , the words "on the advice of the State Government" shall be inserted.

*The motion was los.*

**Mr. Speaker :** Question is —

That Clause 11 stand part of the Bill.

*The motion was carried.*

**Clause 12**

**Mr. Speaker :** Question is —

That Clause 12 stand part of the Bill.

*The motion was carried.*

**Clause 13**

**Mr. Speaker :** Question is —

That Clause 13 stand part of the Bill.

*The motions was carried.*

**Clause 14**

**Mr. Speaker :** There is an amendment from the Treasury Benches to Clause 14. Now, I shall put the amendment to the Vote of the House.

**Mr. Speaker :** Question is —

1. That in Sub-Clause (1), line 2, for the Word "four" substitute the word "six".

2. That in item (b) of Sub-Clause (8), for the word "determine" substitute the word "recommend".

*The motion was carried.*

**Mr. Speaker :** There are also some amendments to this Clause from Comrade Hardev Arshi and Shrimati Vimla Dang. Now, I shall put the same to the vote of the House.

**Mr. Speaker :** Question is —

1. That in Sub-Clause (1) for the word "Four" the word "Eight" shall be be substituted.

2. That in Sub-Clause (2), in line 2 between the words "Panel of" and "persons" the words "not less than three and not more than five" shall be inserted.

3. (i) That in Sub-Clause (3) in line 2 for the words "three" the word "five " shall be substituted.

(ii) That in line three before the word eligible", add the word "not."

(iii) That in line 3 the words "for the same period" shall be deleted.

4. (i) That in Sub-Clause (5) for the words "The Chancellor shall appoint the following members of the Board of Governors for a period of three years and they shall be eligible for re-appointment for another term of the same period, namely", the words "The Chancellor shall appoint the following members of the the Board of Governors a for period of five years and they shall not be eligible for re-appointment, namely" shall be substituted.

(ii) That after item No. (11) the following item shall be added, namely: –

"(12) two members of Punjab Vidhan Sabha to be nominated by the Speaker."

[Mr. Speaker]

5. That for the sub-clause (10) following shall be substituted , namely:—

'(10) apart from the annual meeting at least on meeting of Board of Governors to be convened by its Chairman shall be held after every three months."

*The motion was lost.*

**Mr. Speaker :** Question is —

That Clause 14, as amended, stand part of the Bill.

*The motion was carried.*

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਅਸੀਂ ਸੀ.ਪੀ.ਆਈ. ਗਰੁੱਪ ਵੱਲੋਂ ਆਲਰੇਡੀ ਅਮੈਂਡਮੈਂਟਸ ਦਿੱਤੀਆਂ ਸਨ ਔਰ ਉਹ ਇਨ-ਟਾਈਮ ਦਿੱਤੀਆਂ ਸਨ। ਇਸੇ ਤਰ੍ਹਾਂ ਹੁਣ ਇਹ ਅਮੈਂਡਮੈਂਟ ਵੀ ਇਨ-ਟਾਈਮ ਸਰਕੂਲੇਟ ਹੋਣੀ ਚਾਹੀਦੀ ਸੀ। ਜਿਸ ਸਮੇਂ ਤੁਸੀਂ ਹੁਣ ਅਪਰੂਵਲ ਲੈਣ ਵਾਸਤੇ ਪੇਸ਼ ਕਰ ਰਹੇ ਹੋ, ਉਸ ਸਮੇਂ ਇਹ ਅਮੈਂਡਮੈਂਟ ਇਥੇ ਆਈ ਹੈ। ਅਸੀਂ ਇਹ ਪਰੈਸ ਕਰਨਾ ਚਾਹੁੰਦੇ ਹਾਂ।

**ਸ੍ਰੀ ਸਪੀਕਰ :** ਅਰਸ਼ੀ ਜੀ, ਤੁਸੀਂ ਬੋਲੋ।

**ਕਾਮਰੇਡ ਹਰਦੇਵ ਅਰਸ਼ੀ :** ਜਿਸ ਵੇਲੇ ਕਲਾਜ਼ ਆਏਗੀ ਔਰ ਜਿਥੇ ਮੇਰੇ ਵੱਲੋਂ ਅਮੈਂਡਮੈਂਟ ਆਏਗੀ, ਮੈਂ ਉਸ ਸਮੇਂ ਬੋਲਾਂਗਾ।

**ਸ੍ਰੀ ਮਦਨ ਮੋਹਨ ਮਿਤਲ :** ਜਿਹੜੀਆਂ ਦੋ ਅਮੈਂਡਮੈਂਟਸ ਟਰੇਜ਼ਰੀ ਬੈਂਚਿਜ਼ ਵੱਲੋਂ ਆਈਆਂ ਹਨ, ਉਹ ਸਰਕੂਲੇਟ ਤਾਂ ਹੋਣੀਆਂ ਚਾਹੀਦੀਆਂ ਸਨ-। ਅਮੈਂਡਮੈਂਟ ਆਈ ਔਰ ਤੁਸੀਂ ਪੜ੍ਹ ਦਿੱਤੀ। ਅਮੈਂਡਮੈਂਟ ਕੀ ਹੈ, how can we say, what is the proposed amendment? How can we speak, whether we oppose or we support.

**ਸ੍ਰੀ ਸਪੀਕਰ :** ਇਹ ਸਰਕੂਲੇਟ ਹੋ ਚੁੱਕੀ ਹੈ।

**ਸ੍ਰੀ ਮਦਨ ਮੋਹਨ ਮਿੱਤਲ :** ਹੁਣ ਜਿਸ ਵੇਲੇ ਮੈਂ ਖੜ੍ਹਾ ਹੋਇਆ ਹਾਂ, ਉਸ ਵੇਲੇ ਕੋਈ ਟੇਬਲ ਤੇ ਰੱਖ ਗਿਆ ਹੈ। ਪਰ ਸਵਾਲ ਇਹ ਹੈ ਕਿ ਇਹ ਦੇਣੀ ਤਾਂ ਪਹਿਲਾਂ ਚਾਹੀਦੀ ਸੀ।

**ਕਾਮਰੇਡ ਹਰਦੇਵ ਅਰਸੀ :** ਸਪੀਕਰ ਸਾਹਿਬ, ਇਹ ਜੋ ਪਰੋਸੀਜ਼ਰ ਹੈ, ਇਹ ਫੋਰਸਿਬਲੀ ਅਡਾਪਟ ਨਹੀਂ ਕਰਨਾ ਚਾਹੀਦਾ।

**ਸ੍ਰੀ ਸਪੀਕਰ** : ਮੈਂ ਤਾਂ ਤੁਹਾਨੂੰ ਕਿਹਾ ਹੈ ਕਿ ਤੁਸੀਂ ਬੋਲੋ।

**ਕਾਮਰੇਡ ਹਰਦੇਵ ਅਰਸ਼ੀ**: ਤੁਸੀਂ ਤਾਂ ਹੁਣ ਵੋਟਿੰਗ ਹੀ ਕਰਵਾ ਦਿੱਤੀ ਹੈ ਅਤੇ ਗੱਲ ਹੀ ਖਤਮ ਹੋ ਗਈ ਹੈ। ਹਾਊਸ ਤੋਂ ਪਾਸ ਵੀ ਕਰਵਾ ਦਿੱਤਾ ਹੈ।

**ਸ੍ਰੀ ਸਪੀਕਰ**: ਅਰਸ਼ੀ ਜੀ, ਤੁਸੀਂ ਬੋਲੋ।

**ਕਾਮਰੇਡ ਹਰਦੇਵ ਅਰਸ਼ੀ**: ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਵੱਲੋਂ ਪਰੈਸ ਕਰਨਾ ਚਾਹੁੰਦਾ ਹਾਂ। ਅਸੀਂ ਆਪਣੇ ਗਰੁੱਪ ਵਲੋਂ ਅਮੈਂਡਮੈਂਟ ਦਿੱਤੀ ਹੈ। ਅਸੀਂ ਦੇਖਿਆ ਹੈ ਕਿ ਪੁਰਾਣੀਆਂ ਯੂਨੀਵਰਸਿਟੀਆਂ ਦੇ ਵਾਈਸ ਚਾਂਸਲਰਾਂ ਦੀਆਂ ਨਿਯੁਕਤੀਆਂ ਦੇ ਮਾਮਲੇ ਦੇ ਸਬੰਧ ਵਿੱਚ ਇੱਕ ਇੱਕ ਵਿਅਕਤੀ ਨੂੰ ਕਈ ਕਈ ਟਰਮਾਂ ਦਿੱਤੀਆਂ ਜਾਂਦੀਆਂ ਹਨ। ਉਮਰ ਦੀ ਹੱਦ ਬਾਰੇ ਵੀ ਸਾਡੀ ਅਮੈਂਡਮੈਂਟ ਹੈ। ਇਕ ਵਿਅਕਤੀ ਜਿਸ ਦੀ ਉਮਰ 62 ਸਾਲ ਦੀ ਹੋ ਗਈ ਹੋਵੇ, ਉਸਦੀ ਰਿਟਾਇਰਮੈਂਟ ਦੀ ਹੱਦ ਮਿਥੀ ਜਾਣੀ ਚਾਹੀਦੀ ਹੈ ਅਤੇ ਇਕ ਵਿਅਕਤੀ ਨੂੰ ਇੱਕ ਟਰਮ ਤੋਂ ਵੱਧ ਨਹੀਂ ਦਿੱਤੀ ਜਾਣੀ ਚਾਹੀਦੀ। ਬਾਰ ਬਾਰ ਇੱਕੋ ਵਿਅਕਤੀ ਨੂੰ ਟਰਮ ਦੇਣੀ ਠੀਕ ਨਹੀਂ ਹੈ। ਇਹ ਮੇਰੀ ਅਮੈਂਡਮੈਂਟ ਹੈ।

**Clause 15**

**Mr. Speaker** : Question is—

That clause 15 stand part of the Bill.

*The motion was carried*

**Clause 16**

**Mr. Speaker** : Question is—

That clause 16 stand part of the Bill.

*The motion was carried*

**Clause 17**

**Mr. Speaker** : Question is—

That Clause 17 stand part of the Bill.

*The motion was carried*

**Clause 18**

**Mr. Speaker** : There is an amendment to Clause 18.

ਕਾਮਰੇਡ ਹਰਦੇਵ ਅਰਸ਼ੀ : ਠੀਕ ਹੈ ਜੀ, ਮੈਂ ਇਸ ਨੂੰ ਪ੍ਰਸਤ ਕਰਦਾ ਹਾਂ।

**Mr. Speaker** : Question is—

That in sub clause (1) the following shall be added at the end namely :—

"These shall be laid on the Table of the Punjab Vidhan Sabha as soon as may be".

*The motion was lost.*

**Mr. Speaker** : Question is—

That clause 18 stand part of the Bill.

*The motion was carried.*

**Clause 19**

**Mr. Speaker** : Question is—

That clause 19 stand part of the Bill.

*The motion was carried*

**Clause 20**

**Mr. Speaker** : Question is—

That clause 20 stand part of the Bill.

*The motion was carried*

**Clause 21**

**Mr. Speaker** : Question is—

That clause 21 stand part of the Bill.

*The motion was carried.*

**Clause 22**

**Mr. Speaker** : There is an amendment to Clause 22.

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਟੈਕਨੀਕਲ ਯੂਨੀਵਰਸਿਟੀ ਦਾ ਬਿੱਲ ਆਇਆ ਹੈ, ਇਸ ਨੂੰ ਪਾਸ ਕਰਨਾ ਚਾਹੀਦਾ ਹੈ। ਇਹ ਇੱਕ ਹੈਲਦੀ ਸਟੈਪ ਪੰਜਾਬ ਸਰਕਾਰ ਨੇ ਚੁਕਿਆ ਹੈ। ਮੈਂ ਸਮਝਦਾ ਹਾਂ ਕਿ ਇਸ ਅਮੈਂਡਮੈਂਟ ਬਾਰੇ ਇਤਰਾਜ ਸਿਰਫ ਇਸ ਕਰਕੇ ਹੈ ਕਿਉਂਕਿ ਇਹ ਅਮੈਂਡਮੈਂਟ ਆਪੋਜੀਸ਼ਨ ਵੱਲੋਂ ਆ ਰਹੀ ਹੈ, ਮੈਂ ਇਸ ਨੂੰ ਠੀਕ ਨਹੀਂ ਸਮਝਦਾ। ਇਹ ਟਰੇਜ਼ਰੀ ਬੈਂਚਿਜ਼ ਦਾ ਨੈਗੇਟਿਵ ਐਟੀਚਿਊਡ ਹੈ। ਅਸੀਂ ਬਿੱਲ ਨੂੰ ਸਟਰੈਂਥਨ ਕਰਨ ਵਾਸਤੇ ਇਸ ਨੂੰ ਪ੍ਰਭਾਵਸ਼ਾਲੀ ਬਣਾਉਣ ਲਈ ਸੁਝਾਅ ਦੇ ਰਹੇ ਹਾਂ। ਇਸ ਨੂੰ ਮੰਨ ਲੈਣਾ ਚਾਹੀਦਾ ਹੈ। ਵਿਧਾਨ ਸਭਾ ਵਿਚ ਬਾਕੀ ਯੂਨੀਵਰਸਿਟੀਆਂ ਦੀਆਂ ਸਾਲਾਨਾ ਰਿਪੋਰਟਾਂ, ਫਾਈਨਾਂਸ਼ੀਅਲ ਰਿਪੋਰਟਾਂ ਅਤੇ ਐਡਮਨਿਸਟਰੇਟਿਵ ਰਿਪੋਰਟਾਂ ਲੇਅ ਹੁੰਦੀਆਂ ਹਨ। ਇਕ ਤਰ੍ਹਾਂ ਨਾਲ ਦੋ, ਸਵਾ ਦੋ, ਤਿੰਨ ਕਰੋੜ ਰੁਪਏ ਦੀ ਪ੍ਰੋਵੀਜ਼ਨ ਕਰ ਰਹੇ ਹਾਂ ਅਤੇ ਇਸ ਤੇ ਡਿਸਕਸ਼ਨ ਹੋ ਸਕਦੀ ਹੈ। ਮੈਂ ਨਹੀਂ ਸਮਝਦਾ ਕਿ ਇਸ ਤੇ ਸਰਕਾਰ ਨੂੰ ਇਤਰਾਜ ਹੋ ਸਕਦਾ ਹੈ। ਇਸ ਅਮੈਂਡਮੈਂਟ ਰਾਹੀਂ ਇਸ ਹਾਊਸ ਵਿਚ ਇਸ ਯੂਨੀਵਰਸਿਟੀ ਦੀਆਂ ਸਾਲਾਨਾ ਰਿਪੋਰਟਾਂ ਲੇਅ ਹੋਣਗੀਆਂ। ਇਸ ਵਿਚ ਇਤਰਾਜ਼ ਵਾਲੀ ਕੋਈ ਗੱਲ ਨਹੀਂ। ਟਰੇਜ਼ਰੀ ਬੈਂਚਿਜ਼ ਇਸ ਨੂੰ ਖੁੱਲ੍ਹ ਕੇ ਸਵੀਕਾਰ ਕਰਨ। ਮੈਂ ਇਸ ਨੂੰ ਪਰੈਸ ਕਰਦਾ ਹਾਂ।

**Mr. Speaker** : Question is—

That the following shall be added at the end, namely :—

"(2) Every annual report of the University shall be laid on the Table of Punjab Vidhan Sabha as soon as may be".

That the existing clause 22 shall be numbered as "22(1)".

*The motion was lost*

**Mr. Speaker** : Question is—

That clause 23 stand part of the Bill.

*The motion was carried*

**Clause 23**

**Mr. Speaker** : There is an amendment to Clause 23. Comrade Hardev Arshi to press the same.

**ਕਾਮਰੇਡ ਹਰਦੇਵ ਅਰਸ਼ੀ**: ਮੈਂ ਜ਼ਿਆਦਾ ਕੁਝ ਨਹੀਂ ਕਹਿਣਾ ਚਾਹੁੰਦਾ । ਪਹਿਲੀ ਅਮੈਂਡਮੈਂਟਾਂ ਵਾਂਗ ਹੀ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਬਾਕੀ ਯੂਨੀਵਰਸਿਟੀਆਂ ਦੀਆਂ ਸਲਾਨਾਂ ਰਿਪੋਰਟਾਂ ਹਾਊਸ ਵਿੱਚ ਲੇਅ ਹੁੰਦੀਆਂ ਹਨ, ਇਸ ਯੂਨੀਵਰਸਿਟੀ ਦੀਆਂ ਇਸੇ ਤਰ੍ਹਾਂ ਸਾਲਾਨਾ ਰਿਪੋਰਟਾਂ ਅਤੇ ਆਡਿਟ ਰਿਪੋਰਟਾਂ ਵੀ ਹਾਊਸ ਵਿੱਚ ਲੇਅ ਹੋਣੀਆਂ ਚਾਹੀਦੀਆਂ ਹਨ। ਮੈਂ ਇਸ ਨੂੰ ਪਰੈੱਸ ਕਰਦਾ ਹਾਂ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਅਸੀਂ ਇਸ ਨਾਲ ਸਹਿਮਤ ਹਾਂ ।

**Mr. Speaker** : Question is—

That the following shall be added at the end, namely :—

"(2) Every annual Statement of Accounts of income and expenditure together with Audit report shall be laid on the Table of the Punjab Vidhan Sabha".

That existing clause 23 shall be numbered as "23(1)".

*The motion was lost.*

**Mr. Speaker** : Question is—

That clause 23 stand part of the Bill.

*The motion was carried*

### Clause 24

**Mr. Speaker** : Question is—

That Clause 24 stand part of the Bill.

*The motion was carried.*

### Clause 25

**Mr. Speaker** : Question is—

That Clause 25 stand part of the Bill.

*The motion was carried.*

**Clause 26**

**Mr. Speaker** : Question is—

That Clause 26 stand part of the Bill.

*The motion was carried.*

**Clause 27**

**Mr. Speaker** : Question is—

That Clause 27 stand part of the Bill.

*The motion was carried*

**Sub-Clause (1) of Clause 1**

**Mr. Speaker** : Question is—

That Sub-Clause (1) of Clause 1 stand part of the Bill.

*The motion was carried*

**Title**

**Mr. Speaker** : Question is—

That Title be the Title of the Bill.

*The motion was carried*

**Mr. Speaker** : Minister to move that the Bill as amended be passed.

**Minister of State for Technical Education and Industrial Training (Sardar Malkiat Singh Bilaspur)** : Sir, I beg to move—

That the Punjab Technical University Bill, as amended, be passed.

**Mr. Speaker** : Motion moved—

That the Punjab Technical University, Bill, as amended, be passed.

**Mr. Speaker** : Question is—

That the Punjab Technical University, Bill, as amendment, be passed.

*The motion was carried.*

(i) RESOLUTION UNDER ARTICLE 213(2) (A) OF THE CONSTITUTION OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO. 3 OF 1996).

AND

THE PUNJAB LOKPAL (REPEAL) BILL, 1996,

(ii) RESOLUTION UNDER ARTICLE 213(2) (A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO. 4 OF 1996)

AND

THE PUNJAB LOKPAL BILL 1996

**Mr. Speaker** : Shrimati Vimla Dang to move, the resolutions. Both the resolutions and Bills will be taken up together.

**Shrimati Vimla Dang** : Sir, I beg to move—

(i) That this House disapproves the Punjab Lokpal Act (Repeal) Ordinance, 1996 (Punjab Ordinance No. 3 of 1996).

(ii) That this House disapproves the Punjab Lokpal Ordinance, 1996 (Punjab Ordinance No. 4 of 1996).

(Resolutions seeking disapproval of the above two Ordinances given notice of by Comrade Hardev Arshi, being of identical nature were not moved).

**Mr. Speaker** : Motion moved—

(i) That this House disapproves the Punjab Lokpal Act (Repeal) Ordinance 1996 (Punjab Ordinance No. 3 of 1996).

(ii) That this House disapproves the Punjab Lokpal Ordinance, 1996 (Punjab Ordinance No. 4 of 1996).

**Chief Minister (Sardarni Rajinder Kaur Bhattal)** : Sir, I beg to introduce :

(i) The Punjab Lokpal (Repeal) Bill.

and

(ii) The Punjab Lokpal Bill.

(i) RESOLUTION UNDER ARTICLE 213(2) (A) OF THE CONSTITUTION OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO. 3 OF 1996) (2)59

AND

THE PUNJAB LOKPAL (REPEAL) BILL, 1996

(ii) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOK PAL ORDINANCE, 1996 (PUNJAB ORDINANCE NO. 4 OF 1996)

AND

THE PUNJAB LOKPAL BILL, 1996

Sir, I also beg to move

(i) That the Punjab Lokpal (Repeal) Bill

and

(ii) The Punjab Lokpal Bill be taken into consideration at once.

**Mr Speaker** : Motion moved—

(i) That the Punjab Lokpal (Repeal) Bill.

and

(ii) The Punjab Lokpal Bill.

**Mr. Speaker** : The practice in the past has been that the resolutions disapproving the Ordinances and the Bills seeking their replacement are discussed together though the voting takes place on each item separately. If the House agrees, the resolutions disapproving the Ordinances and the Bill be discussed together.

(Voices : Yes, Yes).

**Mr. Speaker** : Both the motions will be discussed together. There are some notices of amendment which shall be deemed to have been read and moved.

**Clause 2**

**Shrimati Vimla Dang**
**Comrade Hardev Arshi,** } : That in part (iv) of sub-clause(k) of clause 2 for the words "fifty one per cent" substitute the words "26 per cent' wherever occurres.

(ii) That sub-clause (1) of clause 2 shall be deleted.

[Comrade Hardev Arshi]

(iii) That for sub-clause (1) of clause 2 the following shall be be substituted :—

"Public servant" person who draws any remuneration from the State Exchequer".

## Clause 3

That in sub-clause (3) the following sub-clause shall be added at the end :—

"(4) A public man or officer whose duty is to take action on any complaint of corruption but who refuses or fail to take action also commits misconduct".

## Clause 4

(i) That in sub clause (1) of clause 4 after the words "Legislative Assembly" insert the words "Leader of opposition in the Legislative Assembly ".

(ii) That in sub clause (4) of clause 4, lines one for the word "one" substitute the word "Each" and the second sentence altogether shall be deleted.

## Clause 5

That item (*C*) of clause 5 shall be deleted and the remaining items shall be renumbered accordingly.

## Clause 10

That sub-clause (4) of clause 10 shall be deleted.

## Clause 11

(i) That in sub clause (1) of clause 11 the words "other than a public servant" shall be deleted.

(ii) That sub clause (2) of clause 11 shall be deleted.

(iii) That in sub clause (3), line one, the words "in the prescribed form" shall be deleted.

## Clause 13

That in sub clause (2) of clause 13 the words " in camera" the words " in open court" shall be substituted.

## Clause 14

That in part (a) of sub-clause (4) of clause 14 the following words shall be deleted : -

"including India's relations with the Government of any other country or any international organisation.

(i) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO. 3 OF 1996)

AND

THE PUNJAB LOKPAL (REPEAL) BILL, 1996.

(ii) RESOLUTION UNDER ARTICLE 213 (2) (A) OF THE CONSTITUTION OF INDIA DISAPPROVING THE PUNJAB LOK PAL ORDINANCE, 1996 (PUNJAB ORDINANCE NO. 4 OF 1996)

AND

THE PUNJAB LOKPAL BILL, 1996

## Clause 19

That clause 19 shall be deleted and the remaining clauses shall be renumbered accordingly.

10. After clause 29 of the Bill the following new clause shall be added at the end as clause 30-

"30. Notwithstanding the repeal of the Lokpal Act, 1995, complaints pending before the Lokpal appointed under this Act shall not lapse but shall be decided by the said Lokpal and everytnhing done or any action taken under the Lokpal Act, 1995 shall be deemed to be Lawful".

**ਸ੍ਰੀਮਤੀ ਵਿਮਲਾ ਡਾਂਗ (ਅੰਮ੍ਰਿਤਸਰ ਪੱਛਮੀ)** : ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦੀ ਹਾਂ ਕਿ ਜਿਸ ਤਰੀਕੇ ਨਾਲ ਤਰਮੀਮਾਂ ਨੂੰ ਅਡਾਪਟ ਕੀਤਾ ਜਾ ਰਿਹਾ ਹੈ, ਇਹ ਠੀਕ ਨਹੀਂ ਹੈ । ਸਾਰੀਆਂ ਤਰਮੀਮਾਂ ਸੀ. ਪੀ. ਆਈ. ਗਰੁੱਪ ਦੀਆਂ ਹਨ । ਜਿਹੜੀਆਂ ਤਰਮੀਮਾਂ ਨੂੰ ਅਸੀਂ ਪੇਸ਼ ਕਰਨਾ ਚਾਹੁੰਦੇ ਹਾਂ ਉਹ ਸਾਨੂੰ ਅੰਗਰੇਜ਼ੀ ਦੇ ਵਿਚ ਮਿਲੀਆਂ ਹਨ ਔਰ ਹਾਲੇ ਤੱਕ ਸਾਨੂੰ ਇਨ੍ਹਾਂ ਤਰਮੀਮਾਂ ਦੀਆਂ ਕਾਪੀਆਂ ਪੰਜਾਬੀ ਵਿਚ ਨਹੀਂ ਮਿਲੀਆਂ ਹਨ । ਇਹ ਤਰਮੀਮਾਂ ਸਾਨੂੰ ਸਰਕਾਰ ਵਲੋਂ ਪੰਜਾਬੀ ਦੇ ਵਿਚ ਵੀ ਮਿਲਣੀਆਂ ਚਾਹੀਦੀਆਂ ਸਨ । ਇਹ ਪੰਜਾਬੀ ਦੇ ਵਿਕਾਸ ਦੇ ਵਿਚ ਬਹੁਤ ਵੱਡੀ ਰੁਕਾਵਟ ਹੈ । ਸਾਰੀਆਂ ਤਰਮੀਮਾਂ ਸਾਨੂੰ ਅੰਗਰੇਜ਼ੀ ਦੇ ਵਿਚ ਹੀ ਮਿਲੀਆਂ ਹਨ ਅਤੇ ਅੰਗਰੇਜ਼ੀ ਦੇ ਵਿਚ ਹੀ ਅਡਾਪਟ ਕੀਤੀਆਂ ਜਾ ਰਹੀਆਂ ਹਨ ।

**ਸ੍ਰੀ ਸਪੀਕਰ** : ਅਸੀਂ ਸਾਰੇ ਇਕੱਠੇ ਹਾਂ ।

**ਸ੍ਰੀਮਤੀ ਵਿਮਲਾ ਡਾਂਗ** : ਪਹਿਲੇ ਇਹ ਅੱਜ ਦੇ ਏਜੰਡੇ ਵਿਚ ਦੋਵੇਂ ਆਰਡੀਨੈਂਸ ਸਨ, ਫੇਰ ਇਨ੍ਹਾਂ ਨੂੰ ਅਲਹਿਦਾ ਕਰ ਦਿੱਤਾ ਗਿਆ । ਇਨ੍ਹਾਂ ਦੋਵਾਂ ਉਤੇ ਮੈਂ ਆਪਣੇ ਵਿਚਾਰ ਰੱਖਣਾ ਚਾਹੁੰਦੀ ਹਾਂ । ਸਪੀਕਰ ਸਾਹਿਬ, ਇਹ ਜਿਹੜੀ ਸਰਕਾਰ ਦੇ ਕੋਲ ਆਰਡੀਨੈਂਸ ਜਾਰੀ ਕਰਨ ਦੀ ਪਾਵਰ ਹੈ, ਇਹ ਸੰਵਿਧਾਨ ਦੀ ਧਾਰਾ 213 ਦੇ ਅਧੀਨ ਹੈ । ਜੇਕਰ

[ਸ਼੍ਰੀਮਤੀ ਵਿਮਲਾ ਡਾਂਗ]

ਸਰਕਾਰ ਦੇ ਲਈ ਕੋਈ ਐਮਰਜੈਂਸੀ ਹੋਵੇ ਔਰ ਹਾਊਸ ਸੈਸ਼ਨ ਵਿੱਚ ਨਾ ਹੋਵੇ ਔਰ ਕੋਈ ਬਹੁਤ ਜ਼ਰੂਰੀ ਮਸਲਾ ਹੋਵੇ ਤਾਂ ਇਸ ਸਬੰਧ ਵਿਚ ਸਰਕਾਰ ਆਰਡੀਨੈਂਸ ਜਾਰੀ ਕਰ ਸਕਦੀ ਹੈ ਲੇਕਿਨ ਮੈਂ ਸਮਝਦੀ ਹਾਂ ਕਿ ਸਾਡੀ ਇਸ ਸਰਕਾਰ ਦੇ ਵਿਚੋਂ ਆਰਡੀਨੈਂਸ ਜਾਰੀ ਕਰਨ ਦਾ ਇਕ ਰਿਵਾਜ ਹੀ ਬਣ ਗਿਆ ਹੈ ਔਰ ਸਰਕਾਰ ਹਰ ਵਕਤ ਆਪਣਾ ਕੰਮ ਚਲਾਉਣ ਲਈ ਪਹਿਲੇ ਆਰਡੀਨੈਂਸ ਜਾਰੀ ਕਰ ਦਿੰਦੀ ਹੈ, ਫੇਰ ਬਿੱਲ ਦੀ ਸ਼ਕਲ ਵਿਚ ਲਿਆਉਂਦੀ ਹੈ । ਇਸ ਤਰੀਕੇ ਨਾਲ ਸਰਕਾਰ ਇਕ ਤਰ੍ਹਾਂ ਨਾਲ ਆਪਣੀ ਪਾਵਰ ਦੀ ਦੁਰਵਰਤੋਂ ਕਰ ਰਹੀ ਹੈ । ਇਸ ਬਾਰੇ ਹਾਊਸ ਦੇ ਵਿਚ ਵਿਚਾਰ ਕੀਤਾ ਜਾਣਾ ਚਾਹੀਦਾ ਹੈ । ਸਰਕਾਰ ਇਹ ਆਰਡੀਨੈਂਸ ਲਿਆਉਣ ਦੀ ਬਜਾਏ ਪਹਿਲੇ ਹੀ ਇਸ ਨੂੰ ਬਿੱਲ ਦੀ ਸ਼ਕਲ ਵਿਚ ਲਿਆ ਸਕਦੀ ਸੀ । ਇਨ੍ਹਾਂ ਨੇ ਕਿਹਾ ਹੈ ਕਿ ਇਸ ਬਿੱਲ ਦੇ ਵਿਚ ਕੁਝ ਕਮਜ਼ੋਰੀਆਂ ਸਨ ਜਿਸ ਕਰਕੇ ਸਰਕਾਰ ਨੂੰ ਆਰਡੀਨੈਂਸ ਕਰਨਾ ਪਿਆ ਔਰ ਬਿੱਲ ਲਿਆਉਣਾ ਪਿਆ ਹੈ ਪਰ ਕਮਜ਼ੋਰੀਆਂ ਬਾਰੇ ਤਰਮੀਮਾਂ ਪੇਸ਼ ਹੋ ਸਕਦੀਆਂ ਸਨ ਔਰ ਕੁਝ ਤਰਮੀਮਾਂ ਅਸੀਂ ਲਿਆਂਦੀਆਂ ਵੀ ਹਨ ਜਿਹੜੀਆਂ ਲੋੜੀਂਦੀਆਂ ਹਨ ਤੇ ਜਿਨ੍ਹਾਂ ਨੂੰ ਸਾਡੀ ਪਾਰਟੀ ਇਸ ਬਿੱਲ ਦੇ ਵਿਚ ਕਮਜ਼ੋਰੀਆਂ ਸਮਝਦੀ ਹੈ । ਸ਼ਾਇਦ ਤੁਸੀਂ ਵੀ ਇਨ੍ਹਾਂ ਕਮਜ਼ੋਰੀਆਂ ਨੂੰ ਮਹਿਸੂਸ ਕਰਦੇ ਹੋਵੋਗੇ। ਜਿਸ ਤਰ੍ਹਾਂ ਕਿ ਪਹਿਲੇ ਬਿੱਲ ਦੇ ਮੁਤਾਬਿਕ ਸ਼ਿਕਾਇਤ ਕਰਨ ਵਾਲਾ ਇਕ ਹਜ਼ਾਰ ਰੁਪਿਆ ਜਮ੍ਹਾਂ ਕਰਵਾ ਕੇ ਕਿਸੇ ਦੇ ਖਿਲਾਫ ਸ਼ਿਕਾਇਤ ਦਰਜ ਕਰਵਾ ਸਕਦਾ ਸੀ । ਇਹ ਇਕ ਫੀਸ ਦੇ ਤੌਰ ਤੇ ਜਮ੍ਹਾਂ ਕਰਵਾਉਣ ਦੀ ਪ੍ਰੋਵੀਜ਼ਨ ਸੀ ਜਿਸ ਨੂੰ ਸਾਡੀ ਪਾਰਟੀ ਨੇ ਉਸ ਵਕਤ ਵੀ ਪੁਆਇੰਟ ਆਊਟ ਕੀਤਾ ਸੀ ਜਿਸ ਵਕਤ ਇਸ ਬਿੱਲ ਨੂੰ ਹਾਊਸ ਦੇ ਵਿਚ ਪਾਸ ਕੀਤਾ ਗਿਆ ਸੀ ਕਿ ਇਹ ਗਲਤ ਹੈ । ਦੂਜੀ ਇਸ ਬਿੱਲ ਦੇ ਵਿਚ ਕਮਜ਼ੋਰੀ ਇਹ ਸੀ ਕਿ ਲੋਕ ਪਾਲ ਕੋਲ ਭੇਜੀ ਸ਼ਿਕਾਇਤ ਦੀ ਸਾਰੀ ਕਾਰਵਾਈ ਨੂੰ ਗੁਪਤ ਰੱਖਿਆ ਜਾਵੇਗਾ ਇਹ ਵੀ ਗਲਤ ਸੀ। ਇਸ ਦੀ ਕਾਰਵਾਈ ਲੋਕਾਂ ਦੇ ਸਾਹਮਣੇ ਆਉਣੀ ਚਾਹੀਦੀ ਹੈ । ਜਿਸ ਤਰ੍ਹਾਂ ਰਾਓ ਸਰਕਾਰ ਦੇ ਖਿਲਾਫ ਮਨਿਸਟਰਾਂ ਅਤੇ ਰਾਓ ਸਾਹਿਬ ਦੇ ਖਿਲਾਫ ਕਈ ਕੋਰਟਾਂ ਦੇ ਵਿਚ ਕੇਸ ਦਰਜ ਹੋਏ ਔਰ ਸਕੀਮ ਇਕ ਤੋਂ ਬਾਅਦ ਇਕ ਲੋਕਾਂ ਦੇ ਸਾਹਮਣੇ ਆਏ, ਉਸੇ ਤਰੀਕੇ ਨਾਲ ਇਸ ਲੋਕ ਪਾਲ ਦੀ ਕਾਰਵਾਈ ਵੀ ਲੋਕਾਂ ਦੇ ਸਾਹਮਣੇ ਆਉਣੀ ਚਾਹੀਦੀ ਹੈ ਤਾਂ ਕਿ ਲੋਕਾਂ ਨੂੰ ਪਤਾ ਲੱਗ ਸਕੇ । ਟ੍ਰਾਂਸਪੇਰੈਂਸੀ ਹੋਣੀ ਚਾਹੀਦੀ ਹੈ । ਤੀਸਰੀ ਇਸ ਦੇ ਵਿਚ ਇਹ੍ਹ ਕਮਜ਼ੋਰੀ ਇਹ ਸੀ ਕਿ ਕਿਸੇ ਮਨਿਸਟਰ ਦੇ ਖਿਲਾਫ ਕੋਈ ਵੀ ਸ਼ਿਕਾਤ ਗਵਰਨਰ ਸਾਹਿਬ ਦੇ ਥਰੂ ਕੀਤੀ ਜਾਵੇਗੀ ਔਰ ਐਮ. ਐਲ. ਏ. ਦੇ ਖਿਲਾਫ ਸ਼ਿਕਾਇਤ ਵੀ ਗਵਰਨਰ ਸਾਹਿਬ ਦੇ ਰਾਹੀਂ ਕੀਤੀ ਜਾਵੇਗੀ । ਐਲੀਗੇਸ਼ਨ ਝੂਠਾ ਸਾਬਿਤ ਹੋ ਜਾਵੇ ਤਾਂ ਸਜ਼ਾ ਦੀ ਪ੍ਰੋਵੀਜ਼ਨ ਆਰਡੀਨੈਂਸ ਵਿਚ ਨਹੀਂ ਸੀ । ਇਹ ਜਿਹੜੀਆਂ ਇਸ ਬਿੱਲ ਦੇ ਵਿਚ ਕਮਜ਼ੋਰੀਆਂ ਹਨ, ਉਨ੍ਹਾਂ ਨੂੰ ਦੂਰ ਕਰਨ ਲਈ ਸਾਡੇ ਵਲੋਂ ਤਰਮੀਮਾਂ ਲਿਆਂਦੀਆਂ ਗਈਆਂ

ਹਨ ਤਾਂ ਕਿ ਇਸ ਦੇ ਵਿਚ ਐਮੈਂਡਮੈਂਟਸ ਕੀਤੀਆਂ ਜਾ ਸਕਣ । ਫਿਰ ਇਸ ਬਿੱਲ ਨੂੰ ਰੀਪੀਲ ਕਰਨ ਦੀ ਕੀ ਲੋੜ ਸੀ ?

ਸਪੀਕਰ ਸਾਹਿਬ ਮਿਉਂਸਪਲ ਕਾਰਪੋਰੇਸ਼ਨ ਦੇ ਸਬੰਧ ਵਿਚ ਇਸ ਹਾਊਸ ਦੇ ਸਨਮੁਖ ਕਈ ਵਾਰ ਅਮੈਂਡਮੈਂਟਾਂ ਰੱਖੀਆਂ ਗਈਆਂ ਇਸ ਤਰੀਕੇ ਦੇ ਨਾਲ ਹੀ ਪੰਜਾਬ ਲੋਕ ਪਾਲ ਐਕਟ (ਮਨਸੂਖੀ)

ਆਰਡੀਨੈਂਸ 1996 ਲਿਆਂਦਾ ਗਿਆ ਜਿਸ ਨੂੰ ਤੁਸੀਂ ਰਿਪੀਲ ਕਹਿੰਦੇ ਹੋ । ਇਸ ਬਿੱਲ ਦਾ ਅਸਲ ਮਕਸਦ ਕੀ ਹੈ, ਉਸ ਬਾਰੇ ਮੈਨੂੰ ਵੀ ਪਤਾ ਹੈ, ਔਰ ਤੁਹਾਨੂੰ ਵੀ ਪਤਾ ਹੈ ਔਰ ਹੋਰ ਪੰਜਾਬ ਦੇ ਬਾਕੀ ਸਾਰੇ ਲੋਕਾਂ ਨੂੰ ਪਤਾ ਹੈ । ਬਿੱਲ ਨੂੰ ਰਿਪੀਲ ਕਰਨ ਦੀ ਜ਼ਰੂਰਤ ਇਸ ਕਰਕੇ ਪਈ ਕਿਉਂਕਿ ਕੁਝ ਮੰਤਰੀਆਂ ਦੇ ਖਿਲਾਫ ਭ੍ਰਿਸ਼ਟਾਚਾਰ ਚਾਰਜਿਜ਼ ਲੱਗੇ ਔਰ ਕੇਸ ਪੰਜਾਬ ਲੋਕ ਪਾਲ ਕੋਲ ਭੇਜੇ ਗਏ । ਇਸ ਕਰਕੇ ਇਹ ਬਿੱਲ ਰੀਪੀਲ ਕੀਤਾ ਜਾ ਰਿਹਾ ਹੈ ਤਾਂ ਕਿ ਉਹ ਸਾਰੇ ਕੇਸ ਠੱਪ ਹੋ ਜਾਣ ਜਿਨ੍ਹਾਂ ਵਿਚ ਕੁਰੱਪਸ਼ਨ ਦੇ ਚਾਰਜਿਜ਼ ਲੱਗੇ ਹਨ । ਉਨ੍ਹਾਂ ਕੇਸਾਂ ਨੂੰ ਪੰਜਾਬ ਸਰਕਾਰ ਦਬਾਉਣਾ ਚਾਹੁੰਦੀ ਹੈ ਔਰ ਭ੍ਰਿਸ਼ਟਾਚਾਰ ਨੂੰ ਕਵਰ ਕਰਨਾ ਚਾਹੁੰਦੀ ਹੈ । ਸਪੀਕਰ ਸਾਹਿਬ, ਅਸਲ ਮਕਸਦ ਇਹ ਹੀ ਸੀ ਜਿਸ ਕਰਕੇ ਰੀਪੀਲ ਕਰਨ ਦੀ ਜ਼ਰੂਰਤ ਪਈ ਹੈ । ਅਮੈਂਡਮੈਂਟਸ ਤੁਸੀਂ ਬਿੱਲ ਵਿਚ ਲਿਆ ਸਕਦੇ ਸੀ ਪਰ ਅਮੈਂਡਮੈਂਟਸ ਨਹੀਂ ਲਿਆਂਦੀਆਂ । ਤੁਸੀਂ ਚਾਹੁੰਦੇ ਹੋ ਕਿ ਸਾਰੇ ਕੇਸ ਖਤਮ ਹੋ ਜਾਣ । ਸਪੀਕਰ ਸਾਹਿਬ ਦਰਅਸਲ ਬਰਾੜ ਸਾਹਿਬ ਔਰ ਸਤਿਕਾਰਯੋਗ ਸ੍ਰੀਮਤੀ ਰਾਜਿੰਦਰ ਕੌਰ ਭੱਠਲ ਵਿਚਕਾਰ ਗਰੁੱਪ ਬਣੇ ਹੋਏ ਹਨ । ਇਨ੍ਹਾਂ ਦੀ ਆਪਸ ਵਿਚ ਗੁੱਟਬੰਦੀ ਬਣੀ ਹੋਈ ਹੈ । ਇਸੇ ਕਰਕੇ ਇਹ ਬਿੱਲ ਲਿਆਂਦਾ ਗਿਆ ਹੈ । ਸਪੀਕਰ ਸਾਹਿਬ, ਇਹ ਨਹੀਂ ਹੋਣਾ ਚਾਹੀਦਾ ਕਿ ਜਿਸ ਦੇ ਖਿਲਾਫ ਚਾਰਜਿਜ਼ ਲੱਗੇ ਹੋਣ, ਉਨ੍ਹਾਂ ਸਾਰਿਆਂ ਨੂੰ ਕਵਰ ਕਰ ਲਓ ਔਰ ਕਾਨੂੰਨ ਹੀ ਸਮਾਪਤ ਕਰ ਦਿਉ । ਇਹ ਗੱਲ ਠੀਕ ਨਹੀਂ ਹੈ ।

(ਆਬਕਾਰੀ ਅਤੇ ਕਰ ਮੰਤਰੀ ਬੈਠੇ ਬੈਠੇ ਕਹਿ ਰਹੇ ਸਨ ਕਿ ਇਸ ਤਰ੍ਹਾਂ ਗਰੁੱਪ-ਇਜ਼ਮ ਕਾਂਗਰਸ ਵਿਚ ਨਹੀਂ ਹੈ ।) ਸਪੀਕਰ ਸਾਹਿਬ, ਮੈਨੂੰ ਹੀਅਰਿੰਗ ਦੀ ਡਿਫੀਕਲਟੀ ਵੀ ਹੈ ਔਰ ਮੈਨੂੰ ਆਪਣੀ ਗੱਲ ਕਹਿ ਲੈਣ ਦਿਉ । ਜਿਹੜਾ ਐਕਟ ਹੈ, ਉਸ ਦੇ ਅੰਦਰ

[ਸ਼੍ਰੀਮਤੀ ਵਿਮਲਾ ਡਾਂਗ]

ਇਕ ਨਵੀਂ ਤਜਵੀਜ਼ ਹੈ ਮਲਟੀ ਮੈਂਬਰ ਲੋਕਪਾਲ ਦੀ ਇਹ ਗੱਲ ਅਖਬਾਰਾਂ ਵਿਚ ਵੀ ਆਈ ਹੈ ਕਿ ਸੋਢੀ ਸਾਹਿਬ ਜੋ ਲੋਕ ਪਾਲ ਦਾ ਕੰਮ ਕਰਦੇ ਸਨ, ਉਨਾਂ ਨੇ ਡੱਕੇ ਦਾ ਕੰਮ ਨਹੀਂ ਕੀਤਾ। ਬਰਾੜ ਸਾਹਿਬ ਦੇ ਬੇਸ਼ੱਕ ਉਹ ਦੋਸਤ ਹੋਣ but he had universally good reputation and is considered a man of great integrity. ਮੈਂ ਮੁੱਖ ਮੰਤਰੀ ਭੱਠਲ ਸਾਹਿਬਾ ਨੂੰ ਬੇਨਤੀ ਕਰਾਂਗੀ ਕਿਉਂਕਿ ਉਹ ਇਕ ਔਰਤ ਹੈ and I am happy ਅਤੇ ਔਰਤ ਹੋਣ ਦੇ ਨਾਤੇ ਮੈਂ ਉਨ੍ਹਾਂ ਕੋਲੋਂ ਇਨਸਾਫ ਦੀ ਮੰਗ ਕਰਦੀ ਹਾਂ। ਇਕ ਔਰਤ ਕੋਲੋਂ ਜ਼ਿਆਦਾ ਇਨਸਾਫ ਚਾਹੀਦਾ ਸੀ। ਸਪੀਕਰ ਸਾਹਿਬ, ਹਾਈਲੀ ਆਬਜੈਕਸ਼ਨੇਬਲ ਭਾਸ਼ਾ ਵਿੱਚ ਲੋਕ ਪਾਲ ਤੇ ਅਟੈਕ ਕੀਤਾ ਗਿਆ ਜਿਸ ਨੂੰ ਕਿ ਅਸੀਂ ਅੱਛਾ ਨਹੀਂ ਸਮਝਦੇ। ਇਕ ਡੱਕੇ ਦਾ ਕੰਮ ਨਹੀਂ ਕੀਤਾ ਪਤਾ ਲੱਗਦਾ ਜੇ ਸਭ ਕੁਝ ਟ੍ਰਾਂਸਪੇਰੈਂਟ ਹੁੰਦਾ। ਲੋਕਾਂ ਨੂੰ ਇਸ ਬਾਰੇ ਪਤਾ ਲੱਗਣਾ ਚਾਹੀਦਾ ਹੈ ਕਿ ਕਿਹੜੇ ਕਿਹੜੇ ਮਨਿਸਟਰਾਂ ਤੇ ਚਾਰਜ ਲੱਗੇ ਹਨ ਔਰ ਉਹ ਚਾਰਜਿਜ਼ ਕਿਹੜੇ ਕਿਹੜੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇੱਕ ਹੋਰ ਨਿਵੇਦਨ ਕਰਨਾ ਚਾਹਾਂਗੀ ਕਿ ਰੂਲਜ਼ ਫਰੇਮ ਕਰਨ ਤੋਂ ਬਾਅਦ ਕੰਪਲੈਨੈਂਟ ਨੂੰ ਬਕਾਇਦਾ ਫਾਰਮ ਪਰੋਵਾਈਡ ਕਰਨੇ ਚਾਹੀਦੇ ਸਨ ਪਰ ਸਰਕਾਰ ਵੱਲੋਂ ਨਹੀਂ ਕੀਤੇ ਗਏ। ਲੋਕਪਾਲ ਨੇ ਕੋਰੇ ਕਾਗਜ਼ ਤੇ ਹੀ ਕੰਪਲੇਟਾਂ ਲਈਆਂ। ਮੈਂ ਸਮਝਦੀ ਹਾਂ ਕਿ ਇਹ ਸਰਕਾਰ ਨੂੰ ਸ਼ੋਭਾ ਨਹੀਂ ਦਿੰਦਾ। ਇਸ ਕਰਕੇ ਮੈਂ ਇਹ ਮੁੜ ਕੇ ਦੁਹਰਾਉਣਾ ਚਾਹੁੰਦੀ ਹਾਂ ਕਿ ਰਿਪੀਲ ਕਰਨ ਦੀ ਜਿਹੜੀ ਗੱਲ ਹੈ, ਉਹ ਗਲਤ ਹੈ ਔਰ ਇਸ ਬਾਰੇ ਮੈਂ ਅਪਣੀ ਰਾਏ ਦੇ ਦਿੱਤੀ ਹੈ।

ਸਪੀਕਰ ਸਾਹਿਬ, ਨਿਮਰਤਾ ਨਾਲ ਮੈਂ ਇਕ ਹੋਰ ਬੇਨਤੀ ਕਰਨੀ ਚਾਹਵਾਂਗੀ ਕਿ ਸੁਪਰੀਮ ਕੋਰਟ ਦੇ ਇੰਟੈਰਿਮ ਆਰਡਰਾਂ ਦੀ ਕਾਪੀ ਹਾਊਸ ਵਿਚ ਪ੍ਰੋਵਾਈਡ ਕਰਨੀ ਚਾਹੀਦੀ ਸੀ ਤਾਂ ਕਿ ਸਾਨੂੰ ਸਾਰਿਆਂ ਨੂੰ ਪਤਾ ਲੱਗਦਾ ਕਿ ਉਹ ਇੰਟੈਰਿਮ ਆਰਡਰ ਕੀ ਹੈ। But it has not been done. ਇੰਟੈਰਿਮ ਆਰਡਰਜ਼ ਦੀ ਐਬਸੈਂਸ ਵਿਚ ਬਹਿਸ ਕਿਵੇਂ ਹੋ ਸਕਦੀ ਹੈ। ਬਾਕੀ ਜਿਹੜੇ ਕੇਸਿਜ਼ ਹੁਣ ਤੱਕ ਲੋਕ ਪਾਲ ਕੋਲ ਰੱਖੇ ਗਏ ਹਨ, ਉਨ੍ਹਾਂ ਕੇਸਾਂ ਬਾਰੇ ਕਿਉਂ ਨਹੀਂ ਇਸ ਵਿਚ ਲਿਖਿਆ ਗਿਆ ਕਿ ਇਹ ਜਿਹੜੇ ਕੇਸਿਜ਼ ਹਨ, ਜਿਹੜੀ ਅਗਲੀ ਲੋਕ ਪਾਲ ਮਲਟੀ ਮੈਂਬਰ ਬਾਡੀ ਤੁਸੀਂ ਬਣਾ ਰਹੇ ਹੋ ਜਾਂ ਜਿਸ ਦੀ ਪਰੋਪੋਜ਼ਲ ਬਣਾ ਕੇ ਲਿਆਏ ਹੋ, ਇਹ ਸਾਰੇ ਕੇਸਿਜ਼ ਉਨ੍ਹਾਂ ਨੂੰ ਦਿੱਤੇ ਜਾਣਗੇ ਜਾਂ ਨਹੀਂ ਦਿੱਤੇ ਜਾਣਗੇ। ਤੁਸੀਂ ਇਸ ਚੀਜ਼ ਦੇ ਬਾਰੇ ਬਿਲਕੁਲ ਚੁੱਪ ਹੋ। ਸੁਪਰੀਮ ਕੋਰਟ ਦੀ ਜਿਹੜੀ ਸਟੇਅ ਹੈ, ਜੋ ਇੰਟੈਰਿਮ ਆਰਡਰ ਹੈ, ਉਸ ਨੂੰ ਹਾਊਸ ਦੇ ਸਾਹਮਣੇ ਰੱਖਿਆ ਜਾਣਾ ਚਾਹੀਦਾ ਸੀ, ਉਹ ਸਰਕੂਲੇਟ ਹੋਣਾ ਚਾਹੀਦਾ ਸੀ। ਮੈਂ ਸਮਝਦੀ ਹਾਂ ਕਿ ਅਗਲੀ ਅਸੈਂਬਲੀ ਤੱਕ

(i) RESOLUTION UNDER ARTICLE 213(2) (A) OF THE CONSTITTTION OF INDIA DISPPROVING, 1996 (PUNJAB LOKPAL ACT (REPEAL) ORDINANCE, 1996 (PUNJAB ORDINANCE NO 3 OF 1996) AND THE PUNJAB LOKPAL (REPEAL) BILL, 1996. (2)65

(ii) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO. 4 OF 1996) AND THE PUNJAB LOKPAL BILL, 1996

ਜਦੋਂ ਸੁਪਰੀਮ ਕੋਰਟ ਦਾ ਫੈਸਲਾ ਵੀ ਆ ਜਾਂਦਾ , ਉਸ ਵਕਤ ਡਿਸਕਸ ਕਰ ਲੈਂਦੇ ਪਰ ਤੁਸੀਂ ਤਾਂ ਕਾਹਲੇ ਹੋ ਔਰ ਇਸ ਆਰਡੀਨੈਂਸ ਰਾਹੀਂ ਰਿਪੀਲ ਕਰਨਾ ਚਾਹੁੰਦੇ ਹੋ ਜਿਸਦਾ ਕਿ ਮਕਸਦ ਮੈਂ ਆਪਣੀ ਸਮਝ ਮੁਤਾਬਿਕ ਦੱਸ ਦਿਤਾ ਹੈ । ਇਥੇ ਮੈਂ ਉਸ ਨੂੰ ਵਾਰ ਵਾਰ ਦਰਹਾਉਣਾ ਨਹੀਂ ਚਾਹੁੰਦੀ ।

ਅੱਗੇ, ਸਪੀਕਰ ਸਾਹਿਬ, ਨਵੇਂ ਆਰਡੀਨੈਂਸ ਵਿਚ ਹੋਰ ਬਹੁਤ ਸਾਰੇ ਨੁਕਸ ਆ ਗਏ ਹਨ । ਅੱਗੇ ਤਾਂ ਕੰਪਲੈਨੈਂਟ ਕੋਲੋਂ ਤੁਸੀਂ 1,000 ਰੁਪਿਆ ਬਤੌਰ ਫੀਸ ਮੰਗਦੇ ਸੀ, ਹੁਣ ਉਹ ਵਧਾ ਕੇ 5,000 ਰਪਏ ਕਰ ਦਿਤੀ ਹੈ । ਇਹ ਫੀਸ ਕਿਉਂ ਵਧਾਈ ਗਈ ਹੈ ? ਮੇਰੀ ਸਮਝ ਦੇ ਮੁਤਾਬਿਕ ਜਿਹੜਾ ਡੈਮੋਰੇਕਟਿਕ ਪ੍ਰੋਸੀਜਰ ਹੈ, ਉਸ ਦੇ ਤਹਿਤ ਇਹ ਕਿਸੇ ਵੀ ਨਾਗਰਿਕ ਦਾ ਅਧਿਕਾਰ ਬਣਦਾ ਹੈ ਕਿ ਉਹ ਕਰੱਪਸ਼ਨ ਦੇ ਚਾਰਿਜਜ਼ ਲਗਾ ਸਕਦਾ ਹੈ, ਲੇਕਿਨ ਇਸ ਆਰਡੀਨੈਂਸ ਤੋਂ ਬਾਅਦ ਤਾਂ ਕੋਈ ਵੀ ਮਾੜਾ ਬੰਦਾ, ਕੋਈ ਵੀ ਗਰੀਬ ਬੰਦਾ ਤੁਹਾਡੇ ਅੱਗੇ ਬੋਲ ਹੀ ਨਹੀਂ ਸਕਦਾ । ਇਹ ਜਿਹੜੀ 1,000 ਰੁਪਏ ਤੋਂ 5,000 ਰੁਪਏ ਫੀਸ ਕਰ ਦਿੱਤੀ ਗਈ ਹੈ, ਇਸ ਦਾ ਮਤਲਬ ਕੀ ਹੈ, ਇਹ ਇਸ ਤਰ੍ਹਾਂ ਨਹੀਂ ਸੀ ਵਧਾਉਣੀ ਚਾਹੀਦੀ । ਕੰਪਲੇਨੈਂਟ 5,000 ਰੁਪਿਆ ਫੀਸ ਦਾ ਕਿਉਂ ਦੇਵੇ ? ਅਗਲੀ ਗੱਲ, ਜੇ ਕੰਪਲੇਂਟ ਝੂਠੀ ਸਾਬਤ ਹੋਵੇ ਤਾਂ ਸ਼ਿਕਾਇਤ ਕਰਤਾ ਨੂੰ ਇਕ ਸਾਲ ਦੀ ਸਜ਼ਾ ਹੋਵੇਗੀ ਪਰ ਜੇ ਕੁਰੱਪਸ਼ਨ ਸਾਬਤ ਹੋ ਜਾਵੇ ਕਿਸੇ ਸਪੈਸਿਫਿਕ ਕੇਸ ਵਿਚ ਤਾਂ ਸਜ਼ਾ ਦੇਣ ਦਾ ਸਾਰਾ ਹੱਕ ਲੋਕ ਪਾਲ ਨੂੰ ਨਹੀਂ ਜਾਂਦਾ, ਕੇਸ ਫਿਰ ਗਵਰਨਰ ਨੂੰ ਜਾਵੇਗਾ । ਫਿਰ ਅੱਗੇ ਗਵਰਨਰ ਦੀ ਮਰਜ਼ੀ ਹੈ ਕਿ ਉਹ ਕੀ ਕਾਰਵਾਈ ਕਰਦਾ ਹੈ ਔਰ ਚਾਹੇ ਤਾਂ ਨਾ ਵੀ ਕਰੇ । ਇਸੇ ਤਰੀਕੇ ਨਾਲ ਪਹਿਲਾਂ ਐਮ. ਐਲ. ਏ ਜਿਹੜਾ ਹੁੰਦਾ ਸੀ, ਉਸ ਦੀਆਂ ਸ਼ਿਕਾਇਤਾਂ ਜਿਹੜੀਆਂ ਸਨ , ਉਹ ਸਿੱਧੀਆਂ ਲੋਕ ਪਾਲ ਕੋਲ ਨਹੀਂ ਜੀ ਜਾ ਸਕਦੀਆਂ, ਗਵਰਨਰ ਸਾਹਿਬ ਦੇ ਥਰੂ ਜਾਂਦੀਆਂ ਸੀ । ਪਰ ਜਿਹੜਾ ਤੁਹਾਡਾ ਨਵਾਂ ਆਰਡੀਨੈਂਸ ਹੈ, ਪ੍ਰੋਪੋਜ਼ਡ ਆਰਡੀਨੈਂਸ ਹੈ, ਉਸ ਮੁਤਾ-ਬਿਕ ਸਾਰੀਆਂ ਸ਼ਿਕਾਇਤਾਂ ਜਿਹੜੀਆਂ ਹਨ, ਉਨ੍ਹਾਂ ਦਾ ਨਿਬੇੜਾ ਗਵਰਨਰ ਸਾਹਿਬ ਦੇ ਲੈਵਲ ਤੇ ਹੀ ਹੋਵੇਗਾ, ਜਿਹੜੀ ਕਿ ਗੱਲ ਠੀਕ ਨਹੀਂ ਹੈ । ਅੱਗੇ ਕੰਪਲੇਂਟਸ ਦਾ ਸਮਾਂ ਪਿਛਲੇ 5 ਸਾਲ ਦਾ ਪੀਰੀਅਡ ਕਵਰ ਕਰਦਾ ਸੀ ਪਰ ਹੁਣ 1985 ਤੋਂ ਤੁਸੀਂ ਸ਼ਿਕਾਇਤਾਂ

[ਸ੍ਰੀਮਤੀ ਵਿਮਲਾ ਡਾਂਗ]

ਕਰ ਸਕੋਗੇ ਤਾਂ ਕਿ ਅਕਾਲੀ ਮਨਿਸਟਰੀ ਦਾ ਸਮਾਂ ਵੀ ਕਵਰ ਹੋ ਜਾਵੇ । I hold no brief for Akalis but at that time Chhangani Commission was there. ਤੁਹਾਨੂੰ ਪਤਾ ਹੈ ਕਿ ਛੰਗਾਨੀ ਕਮਿਸ਼ਨ ਬੈਠਾ ਸੀ ਜਿਸ ਵਿਚ ਕਿ ਕਮਿਊਨਿਸਟ ਪਾਰਟੀ ਦੇ ਅਸੈਂਬਲੀ ਗਰੁੱਪ ਨੇ ਭੀ ਕੁਰੱਪਸ਼ਨ ਦੇ ਚਾਰਜਿਜ਼ ਪਰੂਵ ਕੀਤੇ । ਪਰ ਅੱਜ ਇਹ ਪੀਰੀਅਡ ਵਧਾਉਣ ਦਾ ਜੋ ਮਨਸ਼ਾ ਹੈ, ਉਹ ਕਲੀਅਰ ਨਹੀਂ ਹੈ ਕਿ ਇਹ ਪੀਰੀਅਡ ਕਿਉਂ ਐਕਸਟੈਂਡ ਕੀਤਾ ਗਿਆ ਹੈ । ਅਗਲੀ ਗੱਲ, ਤੁਸੀਂ ਲੋਕ ਪਾਲ ਇਕ ਦੀ ਥਾਂ 3 ਮੈਂਬਰੀ ਸੰਸਥਾ ਬਣਾ ਰਹੇ ਹੋ, ਇਸ ਨੂੰ ਮਲਟੀ ਮੈਂਬਰ ਬਣਾ ਰਹੇ ਹੋ । ਉਸ ਵਿਚ ਦੋ ਜੁਡੀਸ਼ੀਅਲ ਅਤੇ ਇਕ ਨਾਨ ਜੁਡੀਸ਼ੀਅਲ ਮੈਂਬਰ ਹੋਵੇਗਾ ਜਿਸ ਬਾਰੇ ਡਿਟੇਲ ਦਿੱਤੀ ਗਈ ਹੈ ਔਰ ਉਸ ਬਾਰੇ ਤੁਸੀਂ ਜਵਾਬ ਵੀ ਦੇ ਦਿਓਗੇ । 2 ਜੁਡੀਸ਼ੀਅਲ ਮੈਂਬਰ ਹੋਣਗੇ ਔਰ ਇਕ ਨਾਨ ਜੁਡੀਸ਼ੀਅਲ ਮੈਂਬਰ ਸਰਕਾਰ ਆਪਣੀ ਮਰਜ਼ੀ ਦਾ ਚੁਣ ਸਕਦੀ ਹੈ ਜਿਸ ਕਾਰਨ ਨਿਆਂ ਪੂਰੇ ਤਰੀਕੇ ਨਾਲ ਨਹੀਂ ਹੋ ਸਕੇਗਾ । ਇਸ ਨਵੇਂ ਪ੍ਰੋਪੋਜ਼ਡ ਆਰਡੀਨੈਂਸ ਵਿਚ ਇਹ ਨਹੀਂ ਦਰਸਾਇਆ ਗਿਆ ਕਿ ਉਸ ਵਿਚ ਪੁਰਾਣੇ ਕੇਸ ਜਾ ਰਹੇ ਹਨ ਜਾਂ ਨਹੀਂ, ਔਰ ਜੇ ਨਹੀਂ ਜਾ ਰਹੇ ਤਾਂ ਕਿਉਂ ਨਹੀਂ ਜਾ ਰਹੇ । ਕੋਈ ਵੀ ਸਰਕਾਰ ਦਾ ਕਮਿਸ਼ਨ ਜਿਹੜਾ ਬੈਠਦਾ ਹੈ, ਉਸ ਕੋਲ ਪੁਰਾਣੇ ਸਾਰੇ ਕੇਸਿਜ਼ ਆ ਜਾਂਦੇ ਹਨ । ਤੁਸੀਂ ਤਾਂ ਪੁਰਾਣਾ ਸਾਰਾ ਕੰਮ ਹੀ ਠੱਪ ਕਰ ਦਿੱਤਾ ਹੈ । ਸੁਪਰੀਮ ਕੋਰਟ ਨੇ ਸਟੇਅ ਦਿੱਤੀ ਹੈ, ਉਸ ਦੇ ਇੰਟੈਰਿਮ ਆਰਡਰਜ਼ ਦੀ ਕਾਪੀ ਰੱਖ ਸਕਦੇ ਸੀ । ਇਸ ਤੋਂ ਸਾਫ ਜ਼ਾਹਿਰ ਹੈ ਕਿ ਤੁਸੀਂ ਪੁਰਾਣੇ ਜਿਹੜੇ ਸਾਰੇ ਕੇਸਿਜ਼ ਹਨ, ਉਹ ਛੁਪਾਉਣਾ ਚਾਹੁੰਦੇ ਹੋ, ਕੁਰੱਪਸ਼ਨ ਨੂੰ ਕਵਰ ਕਰਨਾ ਚਾਹੁੰਦੇ ਹੋ । ਇਹ ਮੇਰੇ ਦੋਨਾਂ ਆਰਡੀਨੈਂਸਿਜ਼ ਬਾਰੇ ਵਿਚਾਰ ਹਨ । ਮੈਂ ਬੇਨਤੀ ਕਰਾਂਗੀ ਕਿ ਸਾਡੇ ਕੋਲ ਜਿਹੜੀਆਂ ਕਾਪੀਆਂ ਹਨ.. ਹੈ । ਉਸ ਵਿਚ ਬਹੁਤ ਸਾਰੀਆਂ ਅਮੈਂਡਮੈਂਟਾਂ ਹਨ ਲੋਕ ਪਾਲ ਬਿੱਲ 1996 ਦੀਆਂ । ਬਿੱਲ ਤਾਂ ਰਾਤ ਨੂੰ ਮਿਲਿਆ ਹੈ । ਇਸ ਤੇ ਅਮੈਂਡਮੈਂਟਾਂ ਸਰਕੂਲੇਟ ਕੀਤੀਆਂ ਹਨ । ਅਰਸ਼ੀ ਸਾਹਿਬ ਇਥੇ ਜ਼ਰੂਰ ਕਹਿਣਗੇ ਕਿ ਉਨ੍ਹਾਂ ਅਮੈਂਡਮੈਂਟਾਂ ਦੇ ਬਾਰੇ ਕਲਾਜ਼ ਬਾਈ ਕਲਾਜ਼ ਡਿਸਕਸ਼ਨ ਹੋ ਜਾਵੇ । ਇਹ ਮੈਂ ਇਸ ਆਰਡੀਨੈਂਸ ਦੇ ਬਾਰੇ ਕਹਿਣਾ ਸੀ ਅਤੇ ਮੁੜ ਕੇ ਮੈਂ ਫਿਰ ਇਸ ਹਾਊਸ ਨੂੰ ਬੇਨਤੀ ਕਰਦੀ ਹਾਂ ਕਿ ਇਨ੍ਹਾਂ ਅਮੈਂਡਮੈਂਟਸ ਦਾ ਖਿਆਲ ਰੱਖਿਆ ਜਾਵੇ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ (ਚਮਕੌਰ ਸਾਹਿਬ, ਐਸ. ਸੀ.) :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਅੱਜ ਦੇ ਇਸ ਲੋਕ ਪਾਲ ਬਿੱਲ ਤੇ ਬੋਲਣ ਵਾਸਤੇ ਮੈਨੂੰ ਸਮਾਂ ਦਿੱਤਾ ਹੈ । ਸਪੀਕਰ ਸਾਹਿਬ, ਇਹ ਬਹੁਤ ਵੱਡੀ ਗੱਲ ਹੈ ਕਿ ਇਸ ਮੌਜੂਦਾ ਸਰਕਾਰ ਨੇ ਇਹ ਬਿੱਲ ਇਥੇ ਲਿਆਂਦਾ ਹੈ । ਇਸ ਤੋਂ ਪਹਿਲਾਂ ਮਰਹੂਮ ਮੁੱਖ ਮੰਤਰੀ

## (i) RESOLUTION UNDER ARTICLE 213(2) (A) OF THE CONSTITUTION OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO. 3 OF 1996)

AND

## THE PUNJAB LOKPAL (REPEAL) BILL, 1996.

## (ii) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO. 4 OF 1996)

AND

## THE PUNJAB LOKPAL BILL, 1996

ਸਰਦਾਰ ਬੇਅੰਤ ਸਿੰਘ ਸਨ ਜਿਨ੍ਹਾਂ ਨੇ ਲੋਕ ਪਾਲ ਬਿਲ ਇਟਰੋਡਿਊਸ ਕੀਤਾ ਸੀ ਅਤੇ ਜਿਹੜਾ ਕਿ ਆਪਣੀ ਕਿਸਮ ਦੀ ਇਕ ਮਿਸਾਲ ਸੀ। ਇਹ ਬਹੁਤ ਵੱਡੀ ਗੱਲ ਇਸ ਕਾਂਗਰਸ ਪਾਰਟੀ ਨੇ ਕੀਤੀ ਹੈ ਅਤੇ ਕਾਂਗਰਸ ਪਾਰਟੀ ਦੀ ਸਰਕਾਰ ਨੇ ਕੀਤੀ ਹੈ ਕਿ ਕਿਸੇ ਵੀ ਪੁਲੀਟੀਕਲ ਪਾਰਟੀ ਦਾ ਕੋਈ ਵੀ ਲੈਜਿਸਲੇਟਰ ਹੋਵੇ, ਮਨਿਸਟਰ ਹੋਵੇ ਜਾਂ ਕੋਈ ਪਬਲਿਕਮੈਨ ਹੋਵੇ, ਜੇ ਉਹ ਗਲਤ ਕੰਮ ਕਰੇਗਾ ਤਾਂ ਇਹ ਲੋਕ ਪਾਲ ਅਦਾਲਤ ਉਸ ਦਾ ਕਾਗਨੀਜ਼ੈਨਸ ਲਵੇਗੀ। ਮੌਕੇ ਦੇ ਹਾਲਾਤ ਨੂੰ ਮੱਦੇ-ਨਜ਼ਰ ਰੱਖਦੇ ਹੋਏ ਇਹ ਬਿੱਲ ਮਰਹੂਮ ਸਰਦਾਰ ਬੇਅੰਤ ਸਿੰਘ ਨੇ ਪੇਸ਼ ਕੀਤਾ ਸੀ ਅਤੇ ਇਸ ਅਸੈਂਬਲੀ ਵਿਚ 1995 ਵਿਚ ਇਸ ਨੂੰ ਪਾਸ ਕਰਵਾਇਆ ਸੀ ਜਿਹੜਾ ਕਿ ਅਜੇ ਤੱਕ ਕਿਸੇ ਵੀ ਹੋਰ ਸਰਕਾਰ ਨੇ ਨਹੀਂ ਕੀਤਾ। ਇਸ ਬਿੱਲ ਦੇ ਸਬੰਧ ਵਿਚ ਕਈ ਲੋਕਾਂ ਵੱਲੋਂ ਬੜੀਆਂ ਅਫਵਾਹਾਂ ਫੈਲਾਈਆਂ ਜਾ ਰਹੀਆਂ ਹਨ, ਖਾਸ ਕਰਕੇ ਅਕਾਲੀ ਭਰਾਵਾਂ ਵੱਲੋਂ ਜਿਹੜੇ ਕਿ ਆਪਣੀ ਸਰਕਾਰ ਦੇ ਹੁੰਦੇ ਹੋਏ ਕੁਰੱਪਸ਼ਨ ਦੇ ਸਾਰੇ ਹੱਦ ਬੰਨੇ ਟੱਪ ਗਏ ਸਨ। ਉਦੋਂ ਐਲੀਗੇਸ਼ਨ ਲੱਗੇ ਸੀ ਅਤੇ ** ਤੇ ਕਮਿਸ਼ਨ ਬੈਠੇ ਸਨ ਕਿ ਉਨ੍ਹਾਂ ਬਹੁਤ ਵੱਡੀ ਕੁਰੱਪਸ਼ਨ ਕੀਤੀ ਹੈ ਅਤੇ ਅਲਟੀਮੇਟਲੀ ਉਨ੍ਹਾਂ ਨੂੰ ਸਰਕਾਰ ਤੋਂ ਰਿਜ਼ਾਈਨ ਕਰਨਾ ਪਿਆ ਸੀ। ਅੱਜ ਉਹ ਲੋਕ ਸਦਨ ਵਿਚ ਹਾਜ਼ਰ ਨਹੀਂ, ਇਸ ਕਰਕੇ ਮੈਂ ਉਨ੍ਹਾਂ ਬਾਰੇ ਕੁਝ ਕਹਿਣਾ ਨਹੀਂ ਚਾਹੁੰਦਾ। ਅਕਾਲੀ ਪਾਰਟੀ ਦੇ ਉਸ ਟਾਈਪ ਦੇ ਜਿਹੜੇ ਵਜ਼ੀਰ ਸਨ, ਉਨ੍ਹਾਂ ਤੇ ਕੁਰੱਪਸ਼ਨ ਦੇ ਬਹੁਤ ਵੱਡੇ ਐਲੀਗੇਸ਼ਨ ਲੱਗੇ ਸਨ। ਉਦੋਂ ਬੜੀ ਖੁਲੇ-ਆਮ ਇਹ ਗੱਲ ਚੱਲ ਰਹੀ ਸੀ ਕਿ **ਨੇ "ਗੰਢਾ ਸਿੰਘ", ਅਤੇ "ਬਲਦ ਸਿੰਘ" "ਝੋਟਾ ਸਿੰਘ" ਵਰਗੇ ਨਾਵਾਂ ਤੇ ਜ਼ਮੀਨਾਂ ਖਰੀਦੀਆਂ ਸਨ। ਇਹ ਰਿਕਾਰਡ ਦੀ ਗੱਲ ਹੈ। ਇਹ ਮੈਂ ਕੋਈ ਆਪਣੇ ਵੱਲੋਂ ਨਹੀਂ ਕਹਿ ਰਿਹਾ। ਜਿਹੜੀ ਕਾਂਗਰਸੀਆਂ ਦੇ ਬਾਰੇ ਕੁਰੱਪਸ਼ਨ ਦੀ ਗੱਲ ਚੱਲੀ ਸੀ, ਉਸ ਦੇ ਬਾਰੇ ਵੀ ਮੈਂ ਨਹੀਂ ਕਹਿ ਰਿਹਾ.........

**ਸ਼੍ਰੀ ਮਦਨ ਮੋਹਨ ਮਿੱਤਲ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਰੂਲਜ਼ ਇਹ ਪਰੋਵਾਈਡ ਕਰਦੇ ਹਨ ਕਿ ਜਿਹੜਾ ਆਦਮੀ ਇਸ ਹਾਊਸ ਦਾ ਮੈਂਬਰ ਨਹੀਂ ਹੈ

---

Expunged as ordered by the chair.

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਜਾਂ ਜਿਹੜਾ ਆਦਮੀ ਇਥੇ ਹਾਜ਼ਰ ਨਹੀਂ ਹੈ, ਉਸ ਦੇ ਬਾਰੇ ਇਥੇ ਡਿਸਕਸ ਨਹੀਂ ਕੀਤਾ ਜਾ ਸਕਦਾ ।

**ਸ਼੍ਰੀ ਸਪੀਕਰ** : ਇਹ ਨਾਂ ਕੱਟ ਦਿੱਤਾ ਜਾਵੇ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ ਜਿਹੜੀ ਗੱਲ ਕਹਿ ਰਿਹਾਂ ਹਾਂ ਉਹ ਰਿਕਾਰਡ ਦੇ ਬੇਸਿਸ ਤੇ ਕਹਿ ਰਿਹਾ ਹਾਂ । ਮੈਂ ਆਪਣੇ ਵੱਲੋਂ ਕਿਸੇ ਬੰਦੇ ਦੇ ਖਿਲਾਫ ਨਹੀਂ ਕਹਿ ਰਿਹਾ । ਮੈਂ ਤਾਂ ਰਿਕਾਰਡ ਦੀ ਗੱਲ ਹੀ ਕਹਿ ਰਿਹਾ ਹਾਂ, ਆਪਣੇ ਵੱਲੋਂ ਨਹੀਂ ਕਹਿ ਰਿਹਾ । ਇਹ ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿਉਂਕਿ ਸਾਡੇ ਸਾਬਕਾ ਮੁੱਖ ਮੰਤਰੀ ਤੇ ਵੀ ਇਸ ਤਰ੍ਹਾਂ ਦੇ ਐਲੀਗੇਸ਼ਨ ਲੱਗੇ ਸਨ ਜੋ ਤਲਵੰਡੀ ਸਾਹਿਬ ਨੇ ਲਗਾਏ ਸਨ, ਮੈਂ ਨਹੀਂ ਲਗਾਏ ਸਨ । ਐਕਸਪੰਜ ਕਰਨ ਦੀ ਲੋੜ ਤਾਂ ਉਦੋਂ ਪੈਂਦੀ ਹੈ ਜੇ ਕੋਈ ਲਿਖਤੀ ਗੱਲ ਹੋਵੇ । ਜੇ ਮੈਂ ਕੋਈ ਆਪਣੇ ਵੱਲੋਂ ਕੋਈ ਗੱਲ ਕਹਾਂ ਤਾਂ ਉਸ ਦੇ ਲਈ ਮੈਂ ਖਿਮਾਂ ਮੰਗਾਂਗਾ। ਇਹਨਾਂ ਸਾਰੀਆਂ ਗੱਲਾਂ ਨੂੰ ਮੱਦੇ-ਨਜ਼ਰ ਰੱਖਦੇ ਹੋਏ ਵੀ ਅੱਜ ਇਹ ਲੋਕ ਰੌਲਾ ਪਾ ਰਹੇ ਹਨ ਜਦੋਂ ਕਿ ਇਹ ਸਭ ਤੋਂ ਵੱਡਾ ਸਟੈਪ ਇਸ ਕਾਂਗਰਸ ਦੀ ਸਰਕਾਰ ਨੇ ਚੁੱਕਿਆ ਹੈ । ਅਫਸੋਸ, ਸਪੀਕਰ ਸਾਹਿਬ, ਇਸ ਗੱਲ ਦਾ ਹੈ ਕਿ ਛੱਜ ਤਾਂ ਬੋਲੇ, ਛਾਨਣੀ ਕੀ ਬੋਲੇ ਜਿਸ ਵਿੱਚ ਪਹਿਲਾਂ ਹੀ 3600 ਗਲੀਆਂ ਹਨ । ਇਹ ਆਪਣੇ ਆਪ ਇਸ ਜਾਲ ਵਿੱਚ ਫਸੇ ਔਰ ਇਹਨਾਂ ਦੀ ਸਰਕਾਰ ਬਦਨਾਮ ਹੋ ਕੇ ਗਈ। ਅੱਜ ਇਹ ਆਪਣੇ ਆਪ ਨੂੰ ਦੁੱਧ ਧੋਤਾ ਕਹਿ ਰਹੇ ਹਨ । ਕਿਹੜੇ ਦ੍ਰਿਸ਼ਟੀਕੋਣ ਨਾਲ ਅੱਜ ਇਹ ਖਬਰਾਂ ਕਢਾ ਰਹੇ ਹਨ ਕਿ ਜੇ ਅਸੀਂ ਆ ਗਏ ਤਾਂ ਪੰਜਾਬ ਵਿੱਚੋਂ ਕੁਰੱਪਸ਼ਨ ਖਤਮ ਕਰ ਦੇਵਾਂਗੇ । ਸਪੀਕਰ ਸਾਹਿਬ, ਇਨ੍ਹਾਂ ਗੱਲਾਂ ਨੂੰ ਮੱਦੇ-ਨਜ਼ਰ ਰੱਖਦੇ ਹੋਏ ਇਹ ਐਕਟ ਰਿਪੀਲ ਕੀਤਾ ਗਿਆ ਹੈ ਤਾਂ ਕਿ ਪੁਲੀਟੀਕਲ ਲਾਈਫ ਕਲੀਯਰ ਹੋਵੇ, ਕਲੀਨ ਹੋਵੇ, ਜ਼ਿੰਦਗੀ ਦੇ ਵਿੱਚ ਪਾਲੇਟਿਕਸ ਦੇ ਵਿੱਚ ਜਿਹੜਾ ਸਭ ਤੋਂ ਵੱਡਾ ਫਰਜ਼ ਬਣਦਾ ਹੈ, ਉਹ ਹੈ ਲੋਕਾਂ ਦੀ ਸੇਵਾ ਕਰਨਾ, ਲੋਕਾਂ ਵਾਸਤੇ ਕੰਮ ਕਰਨੇ। ਨਾ ਕਿ ਲੋਕਾਂ ਨੂੰ ਲੁੱਟਣਾ । ਇਸ ਅਕਾਲੀ ਸਰਕਾਰ ਨੇ ਪਹਿਲਾਂ ਇਥੇ ਆ ਕੇ ਇਹੀ ਕੰਮ ਕੀਤੇ । ਪੰਜ ਵਾਰ ਅਕਾਲੀ ਸਰਕਾਰ ਇਥੇ ਬਣੀ ਔਰ ਕੁੱਲ ਮਿਲਾ ਕੇ ਇਹ ਸਰਕਾਰ ਪੰਜ ਸਾਲ ਵੀ ਰਾਜ ਨਹੀਂ ਕਰ ਸਕੀ । ਇਹ ਇਹਨਾਂ ਦਾ ਹਾਲ ਹੈ । ਇਸ ਨਾਲ ਹੋਇਆ ਕੀ ? ਪੰਜਾਬ ਦੀ ਡੀਵੈਲਪਮੈਂਟ ਪਿੱਛੇ ਪੈ ਗਈ । ਜਿਹੜੀਆਂ ਪੰਜਾਬ ਦੇ ਲੋਕਾਂ ਵਾਸਤੇ ਲੋਕ ਹਿਤ ਦੀਆਂ ਸਕੀਮਾਂ ਸਨ, ਉਨ੍ਹਾਂ ਨੂੰ ਇਹਨਾਂ ਨੇ ਬੰਦ ਕਰ ਦਿੱਤਾ । ਇਹ ਸਭ ਕੁਝ ਕਿਉਂ ਕੀਤਾ ਕਿਉਂਕਿ ਇਹ ਲੋਕ ਕੁਰੱਪਸ਼ਨ ਦੇ ਵਿੱਚ ਲੱਗੇ ਹੋਏ ਸਨ । ਸਪੀਕਰ ਸਾਹਿਬ, ਇਨ੍ਹਾਂ ਦੇ ਲੀਡਰਾਂ ਦੇ ਖਿਲਾਫ ਇਨਕੁਆਰੀਆਂ ਹੋਈਆਂ ਔਰ ਇਹ ਲੋਕ ਸਰਕਾਰ ਛੱਡ ਕੇ

ਭੱਜ ਗਏ । ਸਪੀਕਰ ਸਾਹਿਬ, ਇਹ ਜਿਹੜਾ ਬਿੱਲ ਹੈ, ਇਹ ਇਹਨਾਂ ਗੱਲਾਂ ਕਰਕੇ ਹੀ ਇੰਟਰੋਡਿਊਸ ਕੀਤਾ ਗਿਆ ਸੀ ਸਰਦਾਰ ਬੇਅੰਤ ਸਿੰਘ ਜੀ ਹੋਰਾਂ ਵੱਲੋਂ । ਸਾਨੂੰ ਉਹਨਾਂ ਦਾ ਧੰਨਵਾਦ ਕਰਨਾ ਚਾਹੀਦਾ ਹੈ ਜਿਨ੍ਹਾਂ ਨੇ ਇਨਾਂ ਮਹੱਤਵਪੂਰਨ ਬਿੱਲ ਏਥੇ ਲਿਆਂਦਾ । ਇਸ ਤੋਂ ਵੱਡੀ ਕੰਟਰੀਬਿਊਸ਼ਨ ਹੋਰ ਕੀ ਹੋ ਸਕਦੀ ਹੈ । ਸਪੀਕਰ ਸਾਹਿਬ, ਉਸ ਤੋਂ ਬਾਅਦ ਸਾਡੀ ਸਰਕਾਰ ਨੇ, ਮੈਡਮ ਰਾਜਿੰਦਰ ਕੌਰ ਜੀ ਭੱਠਲ ਦੀ ਸਰਕਾਰ ਨੇ ਮਹਿਸੂਸ ਕੀਤਾ ਕਿ ਇਸ ਐਕਟ ਵਿੱਚ ਕੁਝ ਊਣਤਾਈਆਂ ਹਨ ਔਰ ਜਿਹੜਾ ਸਾਡਾ ਲੋਕ ਪਾਲ ਹੈ, ਜੋ ਮੈਨੂੰ ਇਨ-ਫਰਮੇਸ਼ਨ ਮਿਲੀ ਹੈ, ਉਹਨਾਂ ਨੇ ਵੀ ਇਸ ਸਰਕਾਰ ਨੂੰ ਕੁਝ ਗੱਲਾਂ ਲਿਖ ਕੇ ਭੇਜੀਆਂ ਕਿ ਇਸ ਬਿੱਲ ਵਿੱਚ ਕੁਝ ਊਣਤਾਈਆਂ ਹਨ, ਉਹਨਾਂ ਨੂੰ ਦੂਰ ਕੀਤਾ ਜਾਵੇ । ਇਸ ਤੋਂ ਇਲਾਵਾ ਕੁਝ ਲੋਕਾਂ ਵੱਲੋਂ ਵੀ ਗੱਲਾਂ ਆਈਆਂ ਅਤੇ ਇਸ ਬਿੱਲ ਦੀਆਂ ਡੀਟੇਲਜ਼ ਮੁੜ ਵੇਖ ਕੇ ਵਿਚਾਰ ਵਟਾਂਦਰੇ ਉਪਰੰਤ ਉਨ੍ਹਾਂ ਸੋਚਿਆ ਕਿ ਇਸ ਐਕਟ ਨੂੰ ਰੀਪੀਲ ਕੀਤਾ ਜਾਵੇ ਇਸ ਢੰਗ ਨਾਲ ਇਹ ਜਿਹੜਾ ਲੋਕ ਪਾਲ ਬਣਿਆ ਹੈ, ਇਸ ਨੂੰ ਬਹੁ-ਪੱਖੀ ਬਣਾਇਆ ਗਿਆ ਹੈ ਕਿਉਂਕਿ ਇਹ ਡੈਮੋਕਰੇਟਿਕ ਸੈਟ-ਅੱਪ ਹੈ ਔਰ ਸੁਪਰੀਮ ਕੋਰਟ ਵੀ ਇਸ ਗੱਲ ਨੂੰ ਐਸਟੈਬ-ਲਿਸ਼ ਕਰ ਚੁੱਕੀ ਹੈ ਕਿ ਜਿਹੜਾ ਵੀ ਕਿਸੇ ਇਕ ਇੰਸਟੀਚਿਊਸ਼ਨ ਦੇ ਵਿੱਚ ਇਕ ਆਦਮੀ ਮੁਖੀ ਦੇ ਤੌਰ ਤੇ ਰਹੇਗਾ ਜਿਵੇਂ ਕਿ ਸਾਡਾ ਮੁੱਖ ਚੋਣ ਕਮਿਸ਼ਨਰ ਸੀ, ਉਸ ਕੋਲੋਂ ਕਦੇ ਕੋਈ ਵੱਡੀ ਗਲਤੀ ਵੀ ਹੋ ਸਕਦੀ ਹੈ । ਇਸ ਲਈ ਅਜਿਹਾ ਮਹੱਤਵਪੂਰਨ ਆਫਿਸ ਬਹੁ-ਮੈਂਬਰੀ ਹੋਣਾ ਚਾਹੀਦਾ ਹੈ ਜਿਸ ਨਾਲ ਇਕੱਲੇ ਆਦਮੀ ਰਾਹੀਂ ਗਲਤੀ ਕਰਨ ਦੀ ਸੰਭਾਵਨਾ ਘੱਟ ਜਾਂਦੀ ਹੈ । ਸੁਪਰੀਮ-ਕੋਰਟ ਵੀ ਇਸ ਗੱਲ ਨੂੰ ਹੋਲਡ ਕਰ ਚੁੱਕੀ ਹੈ । ਸਪੀਕਰ ਸਾਹਿਬ, ਇਹ ਸਾਰੀਆਂ ਗੱਲਾਂ ਅਤੇ ਜਿਹੜੇ ਸੁਪਰੀਮ ਕੋਰਟ ਦੇ ਫੈਸਲੇ ਹਨ, ਉਹਨਾਂ ਨੂੰ ਮੁੱਖ ਰੱਖਦੇ ਹੋਏ ਜਿਹੜਾ ਲੋਕ ਪਾਲ ਹੈ, ਉਸ ਨੂੰ ਬਹੁਪੱਖੀ (ਮੈਂਬਰੀ) ਬਣਾਇਆ ਗਿਆ ਹੈ ਤਾਂ ਕਿ ਕੋਈ ਇਕ ਆਦਮੀ ਆਪਣੀ ਮਰਜ਼ੀ ਨਾ ਕਰ ਸਕੇ, ਆਪਣੇ ਹੱਥ ਨਾਲ ਗਲਤ ਕੰਮ ਨਾ ਕਰ ਸਕੇ । ਇਹਨਾਂ ਡੈਮੋਕਰੈਟਿਕ ਰਵਾਇਤਾਂ ਨੂੰ ਮੁੱਖ ਰਖਦੇ ਹੋਏ ਇਸ ਨੂੰ ਬਹੁ-ਪੱਖੀ (ਮੈਂਬਰੀ) ਬਣਾਇਆ ਗਿਆ ਹੈ । ਇਹ ਕੰਮ ਕਰਕੇ ਸਰਕਾਰ ਨੇ ਬਹੁਤ ਵੱਡੀ, ਉਚੀ ਸੋਚ ਦਾ ਸਬੂਤ ਦਿੱਤਾ ਹੈ । ਸਪੀਕਰ ਸਾਹਿਬ, ਇਸ ਬਿੱਲ ਦੇ ਵਿੱਚ ਜਿਹੜੀਆਂ ਦੋ ਚਾਰ ਅਮੈਂਡ-ਮੈਂਟਸ ਲਿਆਂਦੀਆਂ ਗਈਆਂ ਹਨ, ਉਹ ਲਿਆਉਣੀਆਂ ਬਹੁਤ ਜ਼ਰੂਰੀ ਸਨ । ਚਾਹੇ ਕੋਈ ਐਮ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਐਲ. ਏ ਹੋਵੇ ਜਾਂ ਮਨਿਸਟਰ ਹੋਵੇ, ਜੇ ਉਹ ਗਲਤ ਤਰੀਕੇ ਨਾਲ ਆਪਣੀ ਜਾਇਦਾਦ ਬਣਾਏਗਾ ਜਾਂ ਆਪਣੇ ਸੋਰਸਿਜ਼ ਤੋਂ ਬਾਹਰ ਰਹਿੰਦਾ ਹੋਇਆ ਜਾਇਦਾਦ ਬਣਾਏਗਾ ਤਾਂ ਉਹ ਸ਼ਿਕਾਇਤ ਮਿਲਣ ਤੇ ਲੋਕ ਪਾਲ ਨੂੰ ਜਵਾਬ ਦੇਹ ਹੋਵੇਗਾ । ਸਪੀਕਰ ਸਾਹਿਬ, ਇਸ ਦੇ ਵਿੱਚ ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ, ਮੈਂ ਮਹਿਸੂਸ ਕਰਦਾ ਹਾਂ ਕਿ ਅੱਜ ਹਾਊਸ ਦੇ ਅੰਦਰ ਇਸ ਬਿੱਲ ਤੇ ਡਿਸਕਸ਼ਨ ਚੱਲ ਰਹੀ ਹੈ ਅਤੇ ਇਸ ਵਿੱਚ ਇਹ ਅਮੈਂਡਮੈਂਟ ਕੀਤੀ ਜਾ ਰਹੀ ਹੈ ਕਿ ਜਦ ਪਰੀਲਿਮੀਨਰੀ ਇਨਕੁਆਰੀ ਕੀਤੀ ਜਾਂਦੀ ਹੈ, ਫਰਜ਼ ਕਰੋ ਕਿਸੇ ਦੀ ਕੰਪਲੇਂਟ ਆ ਗਈ, ਉਸ ਦੀ ਪ੍ਰੀਲਿਮੀਨਰੀ ਇਨਕੁਆਇਰੀ ਹੋਲਡ ਕੀਤੀ ਗਈ ਅਤੇ ਉਸ ਤੋਂ ਇਹ ਗੱਲ ਨਿਕਲੀ ਕਿ ਕੰਪਲੇਟ ਗਲਤ ਹੈ ਜਾਂ ਫੈਬਰੀਕੇਟਡ ਹੈ, ਫਾਲਸ ਹੈ ਤਾਂ ਉਹ ਡਿਸਮਿਸ ਕੀਤੀ ਜਾ ਸਕਦੀ ਹੈ । ਲੇਕਿਨ, ਸਪੀਕਰ ਸਾਹਿਬ, ਇਕ ਤਾਂ ਇਹ ਹੈ ਕਿ ਟਾਈਮ ਨਿਰਧਾਰਤ ਹੋਣਾ ਚਾਹੀਦਾ ਹੈ ਕਿ ਜਿਹੜੀ ਕੰਪਲੇਟ ਹੈ, ਉਸ ਦਾ ਕਿੰਨਾ ਸਮਾਂ ਹੋਣਾ ਚਾਹੀਦਾ ਹੈ ਲੋਕ ਪਾਲ ਨੂੰ ਡੀਸੀਜ਼ਨ ਲੈਣ ਵਾਸਤੇ । ਇਹ ਨਾ ਹੋਵੇ ਕਿ ਲੋਕ ਪਾਲ ਕੋਲ ਸ਼ਿਕਾਇਤ ਆਈ ਹੋਵੇ ਤੇ ਉਹ ਸਾਲਾਂ-ਸਾਲ ਘੁੰਮਦੀ ਹੀ ਰਹੇ । ਪ੍ਰੀਲਿਮਿਨਰੀ ਇਨ-ਕੁਆਇਰੀ ਅਰਲੀਐਸਟ ਹੋਣੀ ਬਹੁਤ ਜ਼ਰੂਰੀ ਹੈ । ਨੰਬਰ ਦੋ ਤੇ ਸਪੀਕਰ ਸਾਹਿਬ, ਜਿਵੇਂ ਕਿਸੇ ਦੇ ਇਮੇਜ ਨੂੰ, ਪੁਲੀਟੀਕਲ ਇਮੇਜ ਨੂੰ ਖਰਾਬ ਕਰਨਾ ਹੋਵੇ ਤਾਂ ਉਸ ਦੇ ਵਿਰੁੱਧ ਕਿਸੇ ਕੋਲੋਂ ਵੀ ਸ਼ਿਕਾਇਤ ਦਿਵਾਈ ਜਾ ਸਕਦੀ ਹੈ, ਇਹ ਜ਼ਰੂਰ ਹੋਣਾ ਚਾਹੀਦਾ ਹੈ ਕਿ ਜਿਵੇਂ ਫਾਈਨਲ ਡਿਸੀਜ਼ਨ ਵਿਚ ਇਕ ਸਾਲ ਦੀ ਕੈਦ ਅਤੇ ਪੰਜ ਹਜ਼ਾਰ ਰੁਪਏ ਦਾ ਜੁਰਮਾਨਾ ਰੱਖਿਆ ਗਿਆ ਹੈ, ਇਸੇ ਤਰ੍ਹਾਂ ਪ੍ਰੀਲਿਮਿਨਰੀ ਇਨਕੁਆਰੀ ਗਲਤ ਸਾਬਤ ਹੋਣ ਤੇ ਵੀ ਉਸ ਕੰਪਲੇਨੈਂਟ ਨੂੰ ਸਜ਼ਾ ਤੇ ਜੁਰਮਾਨਾ ਹੋਣਾ ਚਾਹੀਦਾ ਹੈ । ਇਸ ਚੀਜ਼ ਨੂੰ ਵੀ ਇਸ ਬਿੱਲ ਵਿਚ ਇੰਟਰੋਡਿਊਸ ਕਰਨਾ ਚਾਹੀਦਾ ਹੈ, ਜੋ ਇਸ ਦੇ ਵਿਚ ਨਹੀਂ ਹੈ । ਇਸ ਕਰਕੇ ਸਪੀਕਰ ਸਾਹਿਬ, ਜਿਹੜੀਆਂ ਅੱਗੇ ਫਾਈਨਲ ਪ੍ਰੋਸੀਡਿੰਗ਼ ਚੱਲਣੀਆਂ ਹਨ, ਉਹ ਸਾਰੀ ਕਾਰਵਾਈ ਵੀ ਸਮਾਂ ਬਧ ਹੋਣੀ ਚਾਹੀਦੀ ਹੈ । ਅਜਿਹਾ ਨਾ ਹੋਵੇ ਕਿ ਅਨ-ਨਸੈਸਰੀ ਕੇਸ ਲਮਕੀ ਜਾਵੇ ਜਾਂ ਪੈਂਡਿੰਗ ਹੀ ਚਲਦਾ ਜਾਵੇ । ਕਿਸੇ ਮੈਂਬਰ ਜਾਂ ਹੋਰ ਕਿਸੇ ਵਜ੍ਹਾ ਕਰਕੇ ਜਾਂ ਜਾਣ ਬੁਝ ਕੇ ਕੇਸ ਲਮਕਦਾ ਨਾ ਰੱਖਿਆ ਜਾਵੇ, ਇਸ ਲਈ ਇਸ ਦਾ ਟਾਈਮ ਬਾਊਂਡ ਹੋਣਾ ਬਹੁਤ ਜ਼ਰੂਰੀ ਹੈ । ਇਹ ਮਸਟ ਹੈ । ਸਪੀਕਰ ਸਾਹਿਬ, ਇਸ ਐਕਟ ਦੇ ਵਿੱਚ ਇਕ ਗੱਲ ਐਸੀ ਆਈ ਹੈ ਜਿਹੜੀ ਕਿ ਮੈਂ ਸਮਝਦਾ ਹਾਂ ਕਿ ਬੜੀ ਅੱਛੀ ਹੈ ਅਤੇ ਬਹੁਤ ਜ਼ਰੂਰੀ ਹੈ । ਸੈਕਸ਼ਨ-6 ਵਿਚ ਅਤੇ ਸੈਕਸ਼ਨ-11 ਵਿਚ ਕੰਪਲੇਂਟ ਨਹੀਂ ਕੀਤੀ ਜਾ ਸਕਦੀ ਕਿਉਂਕਿ ਕੋਈ ਵੀ ਕੰਪਲੇਨੈਂਟ ਜੇਕਰ ਕੋਈ ਝੂਠੀ ਕੰਪਲੇਟ ਕਰਦਾ ਹੈ ਤਾਂ ਉਸ ਨੂੰ ਕੈਦ ਅਤੇ ਜੁਰਮਾਨਾ ਵੀ ਹੋ ਸਕਦਾ ਹੈ । ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਇਹ ਜੋ ਗੱਲ ਹੈ ਕਿ ਪਬ-ਲਿਕ ਸਰਵੈਂਟ ਕੰਪਲੇਟ ਨਹੀਂ ਕਰ ਸਕਦਾ ਮੈਂ ਇਸ ਗੱਲ ਨੂੰ ਨਹੀਂ ਸਮਝ ਸਕਿਆ ਕਿ

(i) RESOLUTION UNDER ARTICLE 213(2) (A) OF THE CONSTITUTION OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO. 3 OF 1996)

AND

THE PUNJAB LOKPAL (REPEAL) BILL, 1996.

(ii) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO. 4 OF 1996)

AND

THE PUNJAB LOKPAL BILL, 1996

ਸੈਕਸ਼ਨ-11 ਵਿਚ ਇਹ ਬਾਰ (ਬੰਦਿਸ਼) ਕਿਉਂ ਲਗਾਈ ਗਈ ਹੈ ਕਿ ਪਬਲਿਕ ਸਰਵੈਂਟ ਕਿਸੇ ਪਬਲਿਕਮੈਨ ਦੀ ਕੰਪਲੇਂਟ ਨਹੀਂ ਕਰ ਸਕਦਾ । ਮੈਂ ਸਮਝਦਾ ਹਾਂ ਕਿ ਪਬਲਿਕ ਸਰਵੈਂਟ ਨੂੰ ਵੀ ਇਸ ਗੱਲ ਦਾ ਅਧਿਕਾਰ ਹੋਣਾ ਚਾਹੀਦਾ ਹੈ । ਫਰਜ਼ ਕਰੋ, ਉਹ ਮਹਿਸੂਸ ਕਰਦਾ ਹੈ ਕਿ ਕੋਈ ਗਲਤ ਕੰਮ ਹੋਇਆ ਹੈ ਜਾਂ ਗਲਤ ਗੱਲ ਹੋਈ ਹੈ ਤਾਂ ਉਸ ਨੂੰ ਵੀ ਇਹ ਅਲਾਓ ਹੋਣਾ ਚਾਹੀਦਾ ਹੈ ਕਿ ਉਹ ਲੋਕ ਪਾਲ ਕੋਲ ਕੰਪਲੇਂਟ ਦਾਇਰ ਕਰ ਸਕੇ । ਸਪੀਕਰ ਸਾਹਿਬ, ਅੱਗੇ ਪਰੋਸੀਜਰ ਦੀ ਗੱਲ ਹੈ । ਸੀ. ਪੀ. ਸੀ. ਤੇ ਸੀ. ਆਰ. ਪੀ. ਸੀ. ਤਹਿਤ ਜਿਹੜੀਆਂ ਪਰੋਸੀਡਿੰਗਜ਼ ਚਲਦੀਆਂ ਹਨ ਇਹ ਪਰੋਸੀਡਿੰਗਜ਼ ਆਮ ਕਰਕੇ ਬੜਾ ਲੰਮਾ ਸਮਾਂ ਚਲਦੀਆਂ ਰਹਿੰਦੀਆਂ ਹਨ । ਅਸੀਂ ਦੇਖਦੇ ਹਾਂ ਕਿ ਸੀ. ਪੀ. ਸੀ ਦੀਆਂ ਪਰੋਸੀਡਿੰਗਜ਼ ਵਿਚ ਫੈਸਲਾ ਅੱਗੇ ਪੈਂਤਾ ਲੈਂਦਾ ਹੈ । ਇਹ ਗੱਲ ਬਣੀ ਹੋਈ ਹੈ । ਇਸ ਕਰਕੇ ਇਹ ਚੀਜ਼ ਸਮਾਂ ਬਧ ਹੋਣੀ ਚਾਹੀਦੀ ਹੈ ਤਾਂ ਕਿ ਕਿਸੇ ਨੂੰ ਅਨ-ਨਸੈਸਰੀ ਹੈਰਾਸਮੈਂਟ ਨਾ ਕੀਤੀ ਜਾ ਸਕੇ । ਉਪ ਲੋਕਪਾਲ ਬਣਾਇਆ ਗਿਆ ਹੈ । ਇਸ ਵਿਚ ਜਿਹੜਾ ਸੈਕੰਡ ਮੈਂਬਰ ਲੈਣਾ ਹੈ, ਉਸ ਨੂੰ ਲਾਅ ਦੀ ਜ਼ਰੂਰ ਵਾਕਫੀਅਤ ਹੋਣੀ ਚਾਹੀਦੀ ਹੈ । ਕਿਉਂਕਿ ਇਹ ਸਾਰੀ ਕਾਰਵਾਈ ਲਾਅ ਦੀ ਹੀ ਹੁੰਦੀ ਹੈ । ਇਸ ਲਈ ਜਿਹੜਾ ਜੁਆਇੰਟ ਸੈਕਟਰੀ ਦੇ ਲੈਵਲ ਦਾ ਮੈਂਬਰ ਲਗਾਇਆ ਜਾਣਾ ਹੈ, ਉਹ ਘਟੋ ਘੱਟ ਲਾਅ-ਗਰੈਜੂਏਟ ਹੋਣਾ ਚਾਹੀਦਾ ਹੈ । ਇਸ ਤਰ੍ਹਾਂ ਕਰਨਾ ਮੇਰੇ ਖ਼ਿਆਲ ਵਿਚ ਬੈਟਰ ਹੋਵੇਗਾ । ਸਪੀਕਰ ਸਾਹਿਬ, ਇਹ ਜਿਹੜਾ ਲੋਕਪਾਲ ਬਿੱਲ ਇੰਟਰੋਡਿਊਸ ਕੀਤਾ ਗਿਆ ਹੈ ਇਸ ਦੀ ਅਮੈਂਡਮੈਂਟ ਦੇ ਨਾਲ ਇਸ ਦੀ ਬਣਤਰ ਜ਼ਿਆਦਾ ਬਿਹਤਰ ਹੋਵੇਗੀ, ਜਸਟਿਸ ਜ਼ਿਆਦਾ ਵਧੀਆ ਮਿਲੇਗਾ । ਜੋ ਮੈਡਮ ਜੀ ਨੇ ਕਿਹਾ ਸੀ, ਉਹ ਹਾਊਸ ਵਿੱਚ ਬੈਠੇ ਨਹੀਂ ਹਨ, ਕਿ ਜਿਹੜਾ ਲੋਕ ਪਾਲ ਹੈ, ਇਹ ਮਲਟੀਪਲ ਬਣਾਇਆ ਗਿਆ ਹੈ ਅਤੇ ਆਪਣੇ ਫਾਇਦੇ ਲਈ ਬਣਾਇਆ ਗਿਆ ਹੈ, ਇਹ ਗਲਤ ਹੈ । ਮੈਂ ਪਹਿਲਾਂ ਦੱਸ ਦਿੱਤਾ ਹੈ ਕਿ ਇਹ ਸੁਪਰੀਮ ਕੋਰਟ ਦੇ ਅਧੀਨ ਬਣਾਇਆ ਜਾ ਸਕਦਾ ਹੈ, ਐਸੀ ਕੋਈ ਗਲਤ ਗੱਲ ਨਹੀਂ ਹੈ । ਸਪੀਕਰ ਸਾਹਿਬ, ਲੋਕ ਪਾਲ ਵੱਲੋਂ ਜਿਹੜੀ ਰਿਪੋਰਟ ਫਾਈਨਲ ਹੋਵੇਗੀ ਅਤੇ ਉਸ ਦੀ ਅੱਗੇ ਜਿਹੜੀ ਪਨਿਸ਼ਮੈਂਟ ਜਿਹੜੀ ਦਿੱਤੀ ਜਾਵੇਗੀ, ਉਹ ਬਾਰੇ ਸਪੀਕਰ ਸਾਹਿਬ, ਇਸ ਦੇ ਵਿੱਚ ਕਿਧਰੇ ਵੀ ਕਲੀਅਰ ਨਹੀਂ ਕੀਤਾ ਗਿਆ । ਜਿਹੜਾ ਕਸੂਰਵਾਰ

[ਸਰਦਾਰ ਸਮਸ਼ੇਰ ਸਿੰਘ ਰਾਏ]

ਸਾਬਤ ਹੋਵੇਗਾ, ਉਹ ਫਿਰ ਅਗਰ ਅਦਾਲਤ ਵਿੱਚ ਅਪੀਲ ਕਰੇਗਾ ਤਾਂ ਉਸ ਤੋਂ ਉਪਰੰਤ ਉਸ ਲਈ ਕੀ ਪਨਿਸ਼ਮੈਂਟ ਹੋਵੇਗੀ, ਇਸ ਦੇ ਬਾਰੇ ਵਿੱਚ ਕੁਝ ਵੀ ਕਲੀਅਰ ਨਹੀਂ ਕੀਤਾ ਗਿਆ। ਮੈਂ ਸਮਝਦਾ ਹਾਂ ਕਿ ਉਹ ਵੀ ਬਹੁਤ ਜ਼ਰੂਰੀ ਹੈ ਤਾਂ ਕਿ ਇਹ ਅਮੈਂਡਮੈਂਟ ਕਰਕੇ ਇਸ ਨੂੰ ਕੰਪਲੀਟ ਐਕਟ ਬਣਾਇਆ ਜਾਵੇ। ਇਸ ਕਰਕੇ ਇਹ ਜ਼ਰੂਰੀ ਹੈ ਕਿ ਇਹ ਜੋ ਇਕ ਦੋ ਅਮੈਂਡਮੈਂਟਸ ਹਨ, ਇਹ ਇਸ ਬਿੱਲ ਵਿਚ ਸ਼ਾਮਲ ਕਰ ਲਈਆਂ ਜਾਣ ਤਾਂ ਕਿ ਸਾਨੂੰ ਫਿਰ ਇਸ ਪਾਸੇ ਨੂੰ ਤੁਰਨਾ ਨਾ ਪਵੇ। ਦੂਸਰੇ ਪਾਸੇ ਵੈਸੇ ਵੀ ਸਰਕਾਰ ਇਸ ਦੇ ਰੂਲਜ਼ ਬਣਾ ਸਕਦੀ ਹੈ, ਉਧਰ ਵੀ ਰਸਤਾ ਹੈ। ਸੋ ਰੂਲਜ਼ ਜੋ ਮੈਂ ਮਹਿਸੂਸ ਕਰਦਾ ਹਾਂ, ਇਸ ਪੱਖ ਤੋਂ ਬਣਾਏ ਜਾ ਸਕਦੇ ਹਨ। ਸਪੀਕਰ ਸਾਹਿਬ, ਇਸ ਤੋਂ ਵੱਡੀ ਗੱਲ ਏਹ ਹੈ ਕਿ ਇਸਦੇ ਵਿੱਚ ਸੁਪਰੀਮ ਕੋਰਟ ਨੇ ਇੰਟਰਫੀਅਰ ਕੀਤਾ, ਸੁਪਰੀਮ ਕੋਰਟ ਨੂੰ ਅਖ਼ਤਿਆਰ ਹੈ। ਅਸੀਂ ਉਸ ਦੀ ਅਥਾਰਟੀ ਨੂੰ ਚੈਲੰਜ ਨਹੀਂ ਕਰਦੇ, ਪਰ ਸਪੀਕਰ ਸਾਹਿਬ, ਇਹ ਵੀ ਗੱਲ ਧਿਆਨ ਵਿੱਚ ਰੱਖਣ ਦੇ ਯੋਗ ਹੈ ਕਿ ਇਹ ਸਦਨ ਵੀ ਇੰਡੀ-ਪੈਂਡੈਂਟ ਹੈ। ਅਸੀਂ ਪਿਛੇ ਪੜ੍ਹ ਕੇ ਹਟੇ ਹਾਂ ਕਿ ਪੀ. ਏ. ਸੀ. ਨੂੰ ਆਨਰੇਬਲ ਹਾਈਕੋਰਟ ਨੇ ਸੰਮਨ ਕੀਤਾ ਹੈ * * * ਹਾਊਸ ਨੂੰ ਪੂਰੇ ਅਖਤਿਆਰ ਹਨ, ਹਾਊਸ ਜੋ ਕਰਦਾ ਹੈ, ਇਨ ਦੀ ਇਨਟਰੈਸਟ ਆਫ ਪਬਲਿਕ ਕਰਦਾ ਹੈ ਅਤੇ * * * ਇਸ ਲਈ ਮੈਂ ਅਦਾਲਤ ਨੂੰ ਬੇਨਤੀ ਕਰਾਂਗਾ ਕਿ ਅਸੈਂਬਲੀ ਨੂੰ ਕਾਨੂੰਨ ਬਣਾਉਣ ਦੇ ਪੂਰੇ ਅਧਿਕਾਰ ਹਨ ਅਤੇ ਕੋਰਟ ਨੂੰ ਪੂਰੇ ਅਧਿਕਾਰ ਹਨ ਕਿ ਉਨ੍ਹਾਂ ਨੂੰ ਇੰਟਰ-ਪਰੈਟ ਕਰੇ। ਇਸ ਗੱਲ ਵਿੱਚ ਦੋ ਰਾਵਾਂ ਨਹੀਂ ਅਤੇ ਅਸੀਂ ਓਨ ਕਰਦੇ ਹਾਂ ਇਹ ਕੋਰਟ ਦਾ ਫੈਸਲਾ ਹੈ, ਪਰ ਹਿੰਦੁਸਤਾਨ ਦਾ ਜੋ ਸੈਟ-ਅੱਪ ਹੈ, ਕਾਂਸਟੀਚਿਊਸ਼ਨ ਦੇ ਨਾਲ ਜੋ ਮਿਲਿਆ ਹੈ। * * *

ਇਸ ਕਰਕੇ ਉਨ੍ਹਾਂ ਦੀ ਸੁਪਰੀਮੇਸੀ ਕਮ ਹੋ ਸਕਦੀ ਹੈ, ਉਨ੍ਹਾਂ ਤੇ ਕੋਈ ਉਂਗਲ ਨਹੀਂ ਉਠਾ ਸਕਦਾ ਕਿਉਂਕਿ ਅਦਾਲਤਾਂ ਉਚੀਆਂ ਹਨ। ਅੱਜ ਇਹ ਗੱਲ ਮੈਂ ਇਸ ਕਰਕੇ ਕਹੀ ਹੈ ਕਿਉਂਕਿ ਕੋਰਟ ਨੇ ਪੀ. ਏ. ਸੀ. ਨੂੰ ਸੰਮਨ ਕੀਤਾ ਹੈ। ਜੋ ਲੋਕ ਪਾਲ ਐਕਟ ਹੈ, ਉਸ ਬਾਰੇ ਹਾਊਸ ਕੰਪੀਟੈਂਟ ਹੈ, ਜੋ ਕਾਨੂੰਨ ਚਾਹੇ ਬਣਾ ਸਕਦਾ ਹੈ। * * * ਸਪੀਕਰ ਸਾਹਿਬ, ਜੋ ਇਹ ਇਕ ਸੈਟ-ਅੱਪ ਬਣਿਆ ਹੈ ਸਾਰੇ ਹਿੰਦੁਸਤਾਨ ਦਾ, ਇਸ ਵਿਚ ਹਰ ਹਿੰਦੁਸਤਾਨੀ ਦੀ, ਹਰ ਪੰਜਾਬੀ ਦੀ ਚਾਹੇ ਉਹ ਕਿਸੀ ਵੀ ਪੁਜ਼ੀਸ਼ਨ ਜਾਂ ਕਿਸੇ ਵੀ ਅਹੁਦੇ ਤੇ ਕਿਉਂ ਨਾ ਹੋਵੇ, ਡਿਊਟੀ ਬਣਦੀ ਹੈ ਕਿ ਉਹ ਹਰ ਵਰਗ ਦੀ ਰਿਸਪੈਕਟ ਕਰੇ। * * * ਇਸ ਲਈ, ਸਪੀਕਰ ਸਾਹਿਬ, ਅੱਜ ਇਸ ਸਦਨ ਵਿੱਚ ਮੈਂ ਬੜੇ ਜ਼ੋਰ ਨਾਲ ਕਹਿੰਦਾ ਹਾਂ ਕਿ ਮੈਡਮ ਭੱਠਲ

**Expunged as ordered by the Chair.

(i) RESOLUTION UNDER ARTICLE 213(2) (A) OF THE CONSTITUTION (2)73 OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO. 3 OF 1996)

AND

THE PUNJAB LOKPAL (REPEAL) BILL, 1996.

(ii) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO. 4 OF 1996)

AND

THE PUNJAB LOKPAL BILL, 1996)

ਜੋ ਇਹ ਰਿਪੀਲ ਐਕਟ ਲੈ ਆਏ ਹਨ ਕਿ ਬਹੁ-ਪੱਖੀ ਲੋਕ ਪਾਲ ਬਣੇ, ਇਹ ਸਮੁੱਚੀ ਡੈਮੋਕਰੇਟਿਕ ਸੈਟਅਪ ਲਈ ਬੜਾ ਵੱਡਾ ਮਸਲਾ ਹੈ। ਡਿਸੀਜ਼ਨ ਮੈਜਾਰਿਟੀ ਨਾਲ ਹੋਣਗੇ। ਇਹ ਬੜਾ ਵੱਡਾ ਐਕਟ ਹੈ। ਸਪੀਕਰ ਸਾਹਿਬ, ਇਸ ਵਾਸਤੇ ਮੈਂ ਤੁਹਾਡੇ ਜ਼ਰੀਏ ਇਸ ਸਰਕਾਰ ਨੂੰ ਅਤੇ ਮੁੱਖ ਮੰਤਰੀ ਨੂੰ ਵਧਾਈ ਦਿੰਦਾ ਹਾਂ। ਇਹ ਅਮੈਂਡਮੈਂਟ ਐਕਟ ਸਮੁੱਚੇ ਤੌਰ ਤੇ ਪਾਸ ਹੋਣਾ ਚਾਹੀਦਾ ਹੈ ਅਤੇ ਜੋ ਇਹ ਰੈਜ਼ੋਲਿਊਸ਼ਨ ਆਇਆ ਹੈ ਕਿ ਇਹ ਰਿਪੀਲ ਨਹੀਂ ਹੋਣਾ ਚਾਹੀਦਾ, ਇਸ ਦਾ ਕੋਈ ਆਧਾਰ ਨਹੀਂ ਹੈ। ਇਹ ਬੇ-ਬੁਨਿਆਦ ਹੈ। ਇਸ ਦਾ ਕੋਈ ਲੀਗਲ ਬੇਸ ਨਹੀਂ ਹੈ ਇਸ ਕਰਕੇ ਇਹ ਲੋਕ ਪਾਲ ਐਕਟ ਪਾਸ ਹੋਣਾ ਚਾਹੀਦਾ ਹੈ। ਧੰਨਵਾਦ। ਜੈ ਹਿੰਦ। (ਥੰਪਿੰਗ)

**ਆਬਕਾਰੀ ਅਤੇ ਕਰ ਮੰਤਰੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਆਨਰੇਬਲ ਮੈਂਬਰ ਸਾਹਿਬ ਨੇ ਬੋਲਦਿਆਂ ਹੋਇਆਂ ਕੁਝ ਐਸੇ ਸ਼ਬਦ ਵਰਤੇ ਹਨ, ਜਿਹੜੇ ਕੋਰਟਸ ਦੇ ਖਿਲਾਫ਼ ਹਨ। ਮੈਂ ਪ੍ਰਾਰਥਨਾ ਕਰਾਂਗਾ ਕਿ ਐਸੇ ਜੋ ਲਫਜ਼ ਹਨ, ਉਹ ਐਕਸਪੰਜ ਕਰ ਦਿੱਤੇ ਜਾਣੇ ਚਾਹੀਦੇ ਹਨ।

**ਸ੍ਰੀ ਸਪੀਕਰ** : ਠੀਕ ਹੈ ਜੀ।

**ਕਾਮਰੇਡ ਤਰਸੇਮ ਜੋਧਾਂ (ਕਿਲਾ ਰਾਏਪੁਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਲੋਕ ਪਾਲ ਬਿੱਲ ਤੇ ਬੋਲਣ ਦਾ ਮੌਕਾ ਦਿੱਤਾ ਹੈ। ਪਿਛਲੇ ਸਾਲ ਹੀ ਇਸੇ ਵਿਧਾਨ ਸਭਾ ਵਿਚ ਇਹ ਲੋਕ ਪਾਲ ਐਕਟ ਬਣਾਇਆ ਗਿਆ ਸੀ ਜਿਸ ਨੂੰ ਟਰੇਜ਼ਰੀ ਬੈਂਚਾਂ ਨੇ ਮੇਜ਼ ਥਪ ਥਪਾ ਕੇ ਪਾਸ ਕੀਤਾ ਸੀ। ਹੁਣ ਇਸ ਐਕਟ ਨੂੰ ਰਿਪੀਲ ਕਰਨ ਦੀ ਲੋੜ ਐਡੀ ਛੇਤੀ ਕਿਉਂ ਪੈ ਗਈ ਹੈ, ਇਸ ਗੱਲ ਦੀ ਲੋਕਾਂ ਵਿੱਚ ਬੜੀ ਚਰਚਾ ਹੈ ਔਰ ਇਹ ਗੱਲ ਬਿਲਕੁਲ ਸਹੀ ਸਾਬਤ ਹੋ ਰਹੀ ਹੈ ਕਿ ਸਰਕਾਰ ਕੁਝ ਬੰਦਿਆਂ ਨੂੰ ਜਿਨ੍ਹਾਂ ਦੇ ਖਿਲਾਫ ਸ਼ਿਕਾਇਤਾਂ ਹਨ, ਬਚਾਉਣਾ ਚਾਹੁੰਦੀ ਹੈ। ਜੇ ਲੋਕ ਪਾਲ ਨੇ ਪੰਜ ਛੇ ਸਾਲ ਕੰਮ ਕਰ ਲਿਆ ਹੁੰਦਾ ਅਤੇ ਫਿਰ ਇਸ ਨੂੰ ਰਿਪੀਲ ਕਰ ਲਿਆ ਜਾਂਦਾ ਤਾਂ ਗੱਲ ਸਮਝ ਆਉਂਦੀ ਸੀ ਪਰ ਹਾਲੇ ਤਾਂ ਇਸ ਨੇ ਕੰਮ ਸ਼ੁਰੂ ਕੀਤਾ ਹੀ ਹੈ। ਪਿਛਲੇ

[ਕਾਮਰੇਡ ਤਰਸੇਮ ਜੋਧਾਂ]

ਸਮੇਂ ਵਿਚ ਜਸਟਿਸ ਸੋਢੀ ਸਾਹਿਬ ਦੇ ਖਿਲਾਫ ਪਰੈਸ ਵਿੱਚ ਗੱਲ ਆਈ ਹੈ। ਇਸ ਨਾਲ ਲੋਕਾਂ ਵਿੱਚ ਬੜੇ ਸ਼ੰਕੇ ਖੜੇ ਹੋਏ ਹਨ। ਆਪੋਜ਼ੀਸ਼ਨ ਵਾਲੇ ਇਸ ਗੱਲ ਤੇ ਜ਼ੋਰ ਦਿੰਦੇ ਰਹੇ ਹਨ ਕਿ ਵੱਧ ਤੋਂ ਵੱਧ ਸਮਾਂ ਇਸ ਹਾਊਸ ਵਿਚ ਬਹਿਸ ਹੋਵੇ, ਲੋਕਾਂ ਦੇ ਮਸਲੇ ਡਿਸਕਸ ਹੋਣ ਪਰ ਇਸ ਤੇ ਕੋਈ ਧਿਆਨ ਨਹੀਂ ਦਿੱਤਾ ਜਾਂਦਾ। ਮੇਰਾ ਖਿਆਲ ਹੈ ਕਿ ਇਹ ਜਿਹੜਾ ਹਾਊਸ ਬੁਲਾਇਆ ਗਿਆ ਹੈ, ਇਸਦਾ ਮਕਸਦ ਇਹ ਹੈ ਕਿ ਇਸ ਐਕਟ ਨੂੰ ਰਿਪੀਲ ਕੀਤਾ ਜਾਵੇ ਔਰ ਜੋ ਕਮੀਆਂ ਖਾਮੀਆਂ ਹਨ, ਉਹ ਅਮੈਂਡਮੈਂਟ ਰਾਹੀਂ ਦੂਰ ਕੀਤੀਆਂ ਜਾ ਸਕਣ। ਮਾਨਯੋਗ ਸਪੀਕਰ ਸਾਹਿਬ, ਫੀਸ ਇੱਕ ਹਜ਼ਾਰ ਤੋਂ ਵਧਾ ਕੇ ਪੰਜ ਹਜ਼ਾਰ ਰੁਪਏ ਕਰ ਦੇਣਾ, ਕਾਰਵਾਈ ਗੁਪਤ ਰੱਖਣਾ, ਲੋਕਾਂ ਨੂੰ ਕਾਰਵਾਈ ਨਾ ਦੱਸਣਾ, ਇਹੋ ਜਿਹੀਆਂ ਇਸ ਬਿੱਲ ਵਿਚ ਗੱਲਾਂ ਹਨ। ਅੱਜ ਸਾਰੀ ਦੁਨੀਆਂ ਦੀਆਂ ਨਜ਼ਰਾਂ, ਸਾਰੇ ਲੋਕਾਂ ਦੀਆਂ ਨਜਰਾਂ ਸਾਡੇ ਚੁਣੇ ਹੋਏ ਨੁਮਾਇੰਦਿਆਂ ਤੇ ਲੱਗੀਆਂ ਹਨ। ਉਨ੍ਹਾਂ ਤੇ ਸੀ. ਬੀ. ਆਈ. ਵੱਲੋਂ ਛਾਪੇ ਮਾਰੇ ਜਾ ਰਹੇ ਹਨ। ਉਚ ਅਹੁਦਿਆਂ ਤੇ ਕੰਮ ਕਰ ਚੁੱਕੇ ਵਿਅਕਤੀਆਂ ਦੀਆਂ ਪੇਸ਼ੀਆਂ ਹਾਈ ਕੋਰਟਾਂ ਵਿਚ ਪੈ ਰਹੀਆਂ ਹਨ। ਸੈਂਕੜੇ ਕਰੋੜ ਰੁਪਿਆ ਲਭਿਆ ਜਾ ਰਿਹਾ ਹੈ। ਇਸ ਲਈ ਇਸ ਐਕਟ ਨੂੰ ਰਿਪੀਲ ਕਰਨਾ ਔਰ ਕੁਝ ਬੰਦਿਆਂ ਨੂੰ ਬਚਾਉਣ ਵਾਸਤੇ ਨਵਾਂ ਬਿੱਲ ਲੈ ਕੇ ਆਉਣਾ, ਇਹ ਲੋਕਾਂ ਵਿਚ ਸ਼ੰਕੇ ਖੜੇ ਕਰਦਾ ਹੈ ਔਰ ਮੈਂ ਸਮਝਦਾ ਹਾਂ ਕਿ ਇਹ ਛੜ ਯੰਤਰਣ ਤੋਂ ਵੱਧ ਕੁਝ ਨਹੀਂ ਹੈ। ਤੁਸੀਂ ਆਉਣ ਵਾਲੇ ਸਮੇਂ ਵਿਚ ਇਲੈਕਸ਼ਨਾਂ ਵਿਚ ਜਾਣਾ ਹੈ ਔਰ ਤੁਹਾਨੂੰ ਲੋਕਾਂ ਦੀ ਇਸ ਗੱਲ ਦਾ ਸਾਹਮਣਾ ਕਰਨਾ ਪਏਗਾ ਕਿਉਂਕਿ ਇਹ ਗੱਲ ਪੂਰੀ ਤਰ੍ਹਾਂ ਸਪੱਸ਼ਟ ਹੋ ਚੁਕੀ ਹੈ ਕਿ ਚੁਣੇ ਹੋਏ ਨੁਮਾਇੰਦਿਆਂ ਵਿੱਚੋਂ ਵੱਡੀ ਗਿਣਤੀ ਵਿੱਚ ਲੋਕ ਸਾਬਤ ਹੋ ਚੁੱਕੇ ਹਨ ਕਿ ਉਹ ਕੁਰੱਪਸ਼ਨ ਕਰ ਰਹੇ ਹਨ, ਭ੍ਰਿਸ਼ਟਾਚਾਰ ਕਰ ਰਹੇ ਹਨ। ਸਾਡਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ ਕਿ ਜਿਹੜੇ ਕੰਮ ਅਸੀਂ ਕਰਨੇ ਹਨ, ਉਹ ਕੋਰਟਾਂ ਕਰ ਰਹੀਆਂ ਹਨ ਔਰ ਇਥੇ ਹਾਈ ਕੋਰਟਾਂ ਤੇ ਸੁਪਰੀਮ ਕੋਰਟ ਤੇ ਇਲਜ਼ਾਮ ਲਗਾਏ ਜਾ ਰਹੇ ਹਨ। ਅੱਜ ਹਾਈ ਕੋਰਟਾਂ ਤੇ ਸੁਪਰੀਮ ਕੋਰਟ ਨੂੰ ਦਖਲ ਦੇਣਾ ਪੈ ਰਿਹਾ ਹੈ। ਇਸ ਦਾ ਕਾਰਨ ਵੀ ਇਹ ਹੈ ਕਿ ਅੱਜ ਸਾਡੀ ਸਰਕਾਰ ਪੂਰੀ ਤਰ੍ਹਾਂ ਨਾਲ ਆਪਣੀ ਜ਼ਿੰਮੇਵਾਰੀ ਨਿਭਾ ਨਹੀਂ ਰਹੀ। ਜਿਸ ਸਮੇਂ ਅਸੀਂ ਪਾਵਰ ਵਿਚ ਆ ਜਾਂਦੇ ਹਾਂ, ਕੋਈ ਅਹਿਮ ਅਹੁਦਾ ਮਿਲ ਜਾਂਦਾ ਹੈ ਤਾਂ ਅਸੀਂ ਬਿਨਾਂ ਸੋਚੇ ਸਮਝੇ ਆਪਣਾ ਕੰਮ ਕਰਦੇ ਚਲੇ ਜਾਂਦੇ ਹਾਂ। ਕੁਰੱਪਸ਼ਨ ਤੇ ਭ੍ਰਿਸ਼ਟਾਚਾਰ ਰੋਕਣ ਦੀ ਮੁੱਖ ਜ਼ਿੰਮੇਵਾਰੀ ਸਾਡੀ ਚੁਣੇ ਹੋਏ ਨੁਮਾਇੰਦਿਆਂ ਦੀ ਹੈ ਲੇਕਿਨ ਅੱਜ ਥੱਲੇ ਤੱਕ ਕੁਰੱਪਸ਼ਨ ਫੈਲੀ ਹੋਈ ਹੈ ਜਿਸ ਨਾਲ ਸਾਰਾ ਦੇਸ਼ ਤਰਾਹ-ਤਰਾਹ ਕਰ ਰਿਹਾ ਹੈ, ਕੰਬ ਰਿਹਾ ਹੈ ਕਿ ਉਸ ਦੇ ਨਾਲ ਇਨਸਾਫ਼ ਨਹੀਂ ਹੋ ਰਿਹਾ। ਅਸੀਂ ਚੁਣੇ ਹੋਏ ਨੁਮਾਇੰਦੇ ਹਾਂ ਜਿਨ੍ਹਾਂ ਨੇ ਲੋਕਾਂ ਦੇ ਦੁੱਖ-ਦਰਦ ਦੀਆਂ ਗੱਲਾਂ ਕਰਨੀਆਂ ਹਨ ਜੇਕਰ ਅਸੀਂ ਉਨ੍ਹਾਂ ਨੂੰ ਨਹੀਂ ਬਚਾਵਾਂਗੇ ਤਾਂ ਦੇਸ਼ ਦਾ ਬਚਾ ਨਹੀਂ ਹੋ

ਸਕਦਾ । ਇਹ ਸਾਡੇ ਦੇਸ਼ ਦੀ ਡੇਮੋਕਰੇਟਿਕ ਸੈਟਅੱਪ ਲਈ ਬੜੇ ਖਤਰੇ ਦੀ ਗੱਲ ਹੈ । ਸੋ, ਮੈਂ ਬਹੁਤਾ ਕੁਝ ਨਾ ਕਹਿੰਦਾ ਹੋਇਆ ਇਹੀ ਗੱਲ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਲੋਕ ਪਾਲ ਬਿੱਲ ਬਣਾਇਆ ਗਿਆ ਹੈ ਉਹ ਤਿੰਨ ਮੈਂਬਰੀ ਬਣਾਇਆ ਗਿਆ ਹੈ ਔਰ ਉਸ ਵਿਚ ਇਕ ਮੈਂਬਰ ਨਾਨ-ਜੁਡੀਸ਼ੀਅਲ ਬਣਾਇਆ ਹੈ । ਉਸ ਦਾ ਮਕਸਦ ਇਹ ਹੈ ਕਿ ਕੋਈ ਜਗ੍ਹਾ ਰੱਖੀ ਜਾਵੇ, ਕੋਈ ਇਹੋ ਜਿਹੀ ਜਗ੍ਹਾ ਰੱਖੀ ਜਾਵੇ ਕਿ ਅਗਰ ਕੋਈ ਆਪਣਾ ਬੰਦਾ ਫਸਦਾ ਹੈ ਤਾਂ ਉਸ ਨੂੰ ਬਚਾਇਆ ਜਾਵੇ । ਸਾਨੂੰ ਕੁਰੱਪਟ ਤੇ ਬੇਈਮਾਨ ਬੰਦਿਆਂ ਨੂੰ ਬਚਾਉਣ ਦੀ ਲੋੜ ਨਹੀਂ ਹੈ । ਜੇਕਰ ਤੁਸੀਂ ਬਚਾਉਂਣਾ ਹੈ ਤਾਂ ਦੇਸ਼ ਨਹੀਂ ਬਚੇਗਾ । ਜੇਕਰ ਕੁਰੱਪਟ ਤੇ ਬੇਈਮਾਨ ਬੰਦਿਆਂ ਨੂੰ ਬਚਾਉਂਦੇ ਜਾਵਾਂਗੇ ਤਾਂ ਦੇਸ਼ ਨਹੀਂ ਬਚ ਸਕੇਗਾ । ਚੰਗਾ ਹੁੰਦਾ ਜੇਕਰ ਲੋਕ ਪਾਲ ਐਕਟ, 1995 ਵਿਚ ਚੰਗੀ ਅਮੈਂਡਮੈਂਟ ਲਿਆ ਕੇ ਲੋਕਾਂ ਦੇ ਸ਼ੰਕੇ ਨੂੰ ਦੂਰ ਕੀਤਾ ਜਾਂਦਾ ਔਰ ਹਰ ਬੰਦਾ, ਸਾਧਾਰਣ ਤੋਂ ਸਾਧਾਰਣ ਬੰਦਾ ਸ਼ਿਕਾਇਤ ਕਰ ਸਕਦਾ । ਪਰ ਜਿਸ ਢੰਗ ਨਾਲ ਫੀਸ ਵਧਾਈ ਗਈ ਹੈ ਅਤੇ ਤਿੰਨ ਮੈਂਬਰ ਬਣਾ ਕੇ ਉਸ ਵਿੱਚ ਇਕ ਨਾਨ-ਜੁਡੀਸ਼ੀਅਲ ਮੈਂਬਰ ਬਣਾਇਆ ਹੈ ਇਸ ਨਾਲ ਲੋਕਾਂ ਦੇ ਸ਼ੰਕੇ ਹੋਰ ਵਧਣਗੇ । ਸੋ, ਮੈਂ ਜੋ ਲੋਕ ਪਾਲ ਬਿੱਲ ਲਿਆਂਦਾ ਹੈ, ਉਸ ਦੀ ਪੂਰੀ ਵਿਰੋਧਤਾ ਕਰਦਾ ਹਾਂ। ਇਸ ਨਾਲੋਂ ਤਾਂ ਪਹਿਲੇ ਲੋਕ ਪਾਲ ਐਕਟ ਵਿਚ ਅਮੈਂਡਮੈਂਟ ਕਰਕੇ ਲੋਕਾਂ ਨਾਲ ਇਨਸਾਫ਼ ਕੀਤਾ ਜਾਂਦਾ, ਤਾਂ ਕਿ ਹਰ ਸਾਧਾਰਣ ਤੋਂ ਸਾਧਾਰਣ ਬੰਦਾ ਸ਼ਿਕਾਇਤ ਕਰ ਸਕਦਾ । ਜਿਨ੍ਹਾਂ ਨੇ ਸਾਨੂੰ ਵੋਟ ਪਾਕੇ, ਚੁਣ ਕੇ ਇਥੇ ਭੇਜਿਆ ਹੈ, ਉਨ੍ਹਾਂ ਦਾ ਵੀ ਕੋਈ ਹੱਕ ਬਣਦਾ ਹੈ । ਜੇਕਰ ਉਨ੍ਹਾਂ ਦੀਆਂ ਆਸਾਂ, ਉਮੰਗਾਂ ਦੇ ਉਲਟ ਜਾਂਦਾ ਹੈ, ਜੋ ਲੋਕਾਂ ਨਾਲ ਵਾਅਦੇ ਕੀਤੇ ਹਨ, ਉਨ੍ਹਾਂ ਦੇ ਉਲਟ ਜਾਂਦੇ ਹਾਂ, ਤਾਂ ਇਹ ਮਾੜੀ ਗੱਲ ਹੈ । ਚਾਹੀਦਾ ਤਾਂ ਇਹ ਸੀ ਕਿ ਸਾਧਾਰਣ ਤੋ ਸਾਧਾਰਣ ਬੰਦਾ, ਗਰੀਬ ਤੋਂ ਗਰੀਬ ਬੰਦਾ, ਜਿਸ ਕੋਲ ਸਟੈਂਪ ਲਗਾਉਣ ਲਈ ਵੀ ਪੰਜ ਰੁਪਏ ਨਹੀਂ, ਟਿਕਟ ਲਗਾਉਣ ਲਈ ਪੈਸੇ ਨਹੀਂ ਉਹ ਵੀ ਸਾਡੇ ਖਿਲਾਫ਼ ਕੰਪਲੇਂਟ ਕਰ ਸ਼ਕਦਾ । ਜੋ ਸਾਡਾ ਸਿਸਟਮ ਹੈ, ਇਹ ਗਲਤ ਪਾਸੇ ਜਾ ਰਿਹਾ ਹੈ । ਸੋ, ਇਹ ਜਿਹੜਾ ਰੀਪੀਲ ਕਰਨ ਦਾ ਐਕਟ ਲਿਆਂਦਾ ਗਿਆ ਹੈ, ਮੈਂ ਇਸ ਦੀ ਵਿਰੋਧਤਾ ਕਰਦਾ ਹਾਂ ਔਰ ਚੰਗਾ ਹੁੰਦਾ ਜੇਕਰ ਉਸੇ ਐਕਟ ਵਿਚ ਜਿਹੜਾ ਪਹਿਲਾਂ ਬਣਾਇਆ ਗਿਆ ਹੈ, ਅਮੈਂਡਮੈਂਟ ਕਰਕੇ, ਲੋਕਾਂ ਦੇ ਪੱਖ ਨੂੰ ਸੌਖਾ ਤੇ ਸਰਲ ਬਣਾਇਆ ਜਾਂਦਾ ਤਾਂ ਕਿ ਜਿਸ ਕਿਸੇ ਦੇ

[ਕਾਮਰੇਡ ਤਰਸੇਮ ਜੋਧਾਂ]

ਖਿਲਾਫ਼ ਕੰਪਲੇਂਟ ਹੁੰਦੀ ਹੈ, ਉਹ ਲੋਕਾਂ ਦੇ ਵਿੱਚ ਨਸ਼ਰ ਹੋ ਸਕੇ । ਏਨਾ ਕੁਝ ਕਹਿੰਦਾ ਹੋਇਆ ਮੈਂ ਇਸ ਬਿੱਲ ਦੀ ਵਿਰੋਧਤਾ ਕਰਦਾ ਹਾਂ ।

**ਸ੍ਰੀ ਰਮੇਸ਼ ਦੱਤ ਸ਼ਰਮਾ (ਆਨੰਦਪੁਰ ਸਾਹਿਬ):** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ । ਪਹਿਲਾ ਲੋਕ ਪਾਲ ਐਕਟ, 1995 ਜਿਹੜਾ ਪਾਸ ਹੋਇਆ ਸੀ, ਉਸ ਨੂੰ ਰੀਪੀਲ ਕੀਤਾ ਗਿਆ ਹੈ ਔਰ ਨਵਾਂ ਲੋਕ ਪਾਲ ਬਿੱਲ ਲਿਆਂਦਾ ਗਿਆ ਹੈ। ਮੈਂ ਰੀਪੀਲ ਕਰਨ ਔਰ ਨਵਾਂ ਬਿੱਲ ਲਿਆਉਣ , ਦੋਹਾਂ ਦੇ ਹੱਕ ਵਿੱਚ ਆਪਣੀ ਗੱਲ ਕਹਿਣੀ ਚਾਹੁੰਦਾ ਹਾਂ। ਸਾਡੇ ਇਸ ਲੋਕ ਪਾਲ ਬਿੱਲ ਦੇ ਆਉਣ ਤੋਂ ਬਾਅਦ ਔਰ ਰੀਪੀਲ ਕਰਨ ਤੋਂ ਬਾਅਦ ਪ੍ਰੈਸ ਔਰ ਵਿਰੋਧੀ ਧਿਰ ਦੇ ਨੇਤਾਵਾਂ ਨੇ ਕਾਫੀ ਕੁਝ ਇਸ ਦੇ ਬਾਰੇ ਬੋਲਿਆ ਹੈ ਪਰ ਮੈਂ ਸਮਝਦਾ ਹਾਂ ਕਿ ਕੋਈ ਗਲਤੀ, ਕੋਈ ਕਮੀ ਕਿਸੇ ਐਕਟ ਦੇ ਵਿੱਚ ਰਹਿ ਜਾਵੇ ਔਰ ਜੇ ਉਸ ਨੂੰ ਦੂਰ ਕਰ ਦਿੱਤਾ ਜਾਵੇ, ਤਾਂ ਕੋਈ ਮਾੜੀ ਗੱਲ ਨਹੀਂ । ਅਸੀਂ ਕਹਿੰਦੇ ਹਾਂ ਕਿ ਸਾਡਾ ਸੰਵਿਧਾਨ ਬੜਾ ਪਵਿੱਤਰ ਹੈ, 1947 ਤੋਂ ਲੈ ਕੇ 1952 ਤੱਕ ਡਾਕਟਰ ਬੀ. ਆਰ. ਅੰਬੇਦਕਰ ਔਰ ਉਦੋਂ ਦੀ ਸੰਵਿਧਾਨ ਕਮੇਟੀ ਨੇ ਮਿਹਨਤ ਨਾਲ ਇਸ ਨੂੰ ਬਣਾਇਆ, ਕੀ ਇਤਿਹਾਸ ਗਵਾਹ ਨਹੀਂ ਹੈ ਕਿ ਅਸੀਂ ਆਪਣੇ ਕਾਂਸਟੀਚਿਊਸ਼ਨ ਵਿੱਚ ਕਿੰਨੀਆਂ ਅਮੈਂਡਮੈਂਟਸ ਕੀਤੀਆਂ ਹਨ ? ਇਹ ਲੋਕਪਾਲ ਬਿੱਲ ਮਰਹੂਮ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਬਣਾਇਆ ਸੀ ।

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਜੋ ਕਾਂਸਟੀਚਿਊਸ਼ਨ ਨੂੰ ਅਮੈਂਡ ਕਰਨ ਦੇ ਬਾਰੇ ਬੋਲੇ ਹਨ, ਇਨ੍ਹਾਂ ਤੋ ਪੁੱਛੋ ਕਿ ਇਨ੍ਹਾਂ ਨੂੰ ਪਤਾ ਹੈ ਕਿ ਕਾਂਸਟੀਚਿਊਸ਼ਨ ਕਿੰਨੀ ਵਾਰ ਰੀਪੀਲ ਹੋਇਆ ?

**ਸ੍ਰੀ ਰਮੇਸ਼ ਦੱਤ ਸ਼ਰਮਾ :** ਇਹ ਤੁਸੀਂ ਦੋਨਾਂ ਨੇ ਨਹੀਂ ਪੜ੍ਹਿਆ ਹੈ, ਤੁਸੀਂ ਆਪਣੇ ਆਪ ਨੂੰ ਵਕੀਲ ਅਖਵਾਉਂਦੇ ਹੋ। (ਵਿਘਨ)

**ਸ੍ਰੀ ਸਪੀਕਰ :** ਰਮੇਸ਼ ਦੱਤ ਜੀ, ਤੁਸੀਂ ਬੋਲੋ ।

**ਸ੍ਰੀ ਰਮੇਸ਼ ਦੱਤ ਸ਼ਰਮਾ :** ਸਪੀਕਰ ਸਾਹਿਬ, ਪਹਿਲਾਂ ਤੁਸੀਂ ਇਨ੍ਹਾਂ ਨੂੰ ਰੋਕੋ ।

**ਸ੍ਰੀ ਸਪੀਕਰ :** ਇਹ ਤਾਂ ਆਦਤ ਤੋਂ ਮਜਬੂਰ ਹਨ। (ਹਾਸਾ)

## (i) RESOLUTION UNDER ARTICLE 213(2) (A) OF THE CONSTITUTION (2)77 OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO. 3 OF 1996) AND THE PUNJAB LOKPAL (REPEAL) BILL, 1996.

## (ii) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO. 4 OF 1996) AND THE PUNJAB LOKPAL BILL, 1996

**ਸ੍ਰੀ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਲੋਕਪਾਲ ਐਕਟ ਨੂੰ ਬਣਿਆਂ ਸਵਾ ਸਾਲ ਹੋ ਗਿਆ ਹੈ। ਉਸ ਦੇ ਲੋਕਪਾਲ ਦੇ ਹੈੱਡ ਸ੍ਰੀ ਐਸ. ਐਸ. ਸੋਢੀ ਨੂੰ ਵੀ ਨਿਯੁਕਤ ਹੋਇਆਂ ਸਵਾ ਸਾਲ ਹੋ ਗਿਆ ਹੈ। ਉਸ ਦੇ ਸਟਾਫ਼ ਨੂੰ ਨਿਯੁਕਤ ਹੋਇਆਂ ਵੀ ਸਵਾ ਸਾਲ ਹੋ ਗਿਆ ਹੈ ਪਰ ਇਸ ਸਵਾ ਸਾਲ ਦੇ ਵਿੱਚ ਜਿੰਨੀਆਂ ਕੰਪਲੈਂਟਸ ਆਈਆਂ ਹਨ, ਉਨ੍ਹਾਂ ਦਾ ਕੋਈ ਨਿਪਟਾਰਾ ਨਹੀਂ ਹੋਇਆ ਹਾਲਾਂ ਕਿ ਇਨ੍ਹਾਂ ਦੇ ਉਪਰ ਸਵਾ ਕਰੋੜ ਰੁਪਿਆ ਖਰਚ ਹੋ ਚੁੱਕਾ ਹੈ। ਅੱਜ ਤੱਕ ਕੋਈ ਐਕਸ਼ਨ ਨਹੀਂ ਹੋਇਆ ਔਰ ਕੋਈ ਵੀ ਇਨਕੁਆਰੀ ਕੰਪਲੀਟ ਨਹੀਂ ਹੋਈ। ਦੂਸਰੀ ਗੱਲ ਇਹ ਕਹੀ ਗਈ ਹੈ ਕਿ ਸਿੰਗਲ ਹੈੱਡ ਨੂੰ ਥਰੀ ਹੈੱਡ ਕਰ ਦਿੱਤਾ ਗਿਆ ਹੈ। ਇਸ ਬਾਰੇ ਇਹ ਕਹਿੰਦੇ ਹਨ। ਜਿਸ ਤਰ੍ਹਾਂ ਕੋਰਟਾਂ ਦੇ ਜੱਜ ਇੱਕ ਟੇਬਲ ਜੱਜ , ਟੂ ਟੇਬਲ ਜੱਜਿਜ਼ ਔਰ ਥਰੀ ਟੇਬਲ ਜੱਜਿਜ਼ ਕਿਸੇ ਇੰਪਾਰਟੈਂਟ ਫੈਸਲੇ ਨੂੰ ਹੱਲ ਕਰਨ ਲਈ ਬਣਾਏ ਜਾਂਦੇ ਹਨ, ਉਸੇ ਤਰ੍ਹਾਂ ਹੀ ਇਹ ਵੀ ਕੀਤਾ ਗਿਆ ਹੈ। ਜਿਸ ਵੇਲੇ ਸ਼੍ਰੀ ਸੇਸ਼ਨ ਸਾਹਿਬ ਇਲੈਕਸ਼ਨ ਕਮਿਸ਼ਨਰ ਬਣੇ ਸਨ ਤਾਂ ਉਨ੍ਹਾਂ ਨੂੰ ਪਾਰਲੀਮੈਂਟ ਦੀ 2/3 ਮੈਜਾਰਿਟੀ ਤੋਂ ਬਿਨਾਂ ਹਟਾਇਆ ਨਹੀਂ ਜਾ ਸਕਦਾ ਸੀ। ਇਹ ਦੱਸਣ ਕਿ ਇਸ ਵੇਲੇ ਅਮੈਂਡਮੈਂਟ ਕੀ ਹੈ ਅਤੇ ਰੀਪੀਲ ਕੀ ਹੈ ? ਜਿਸ ਵਕਤ ਥਰੀ ਮੈਂਬਰਾਂ ਵਾਲਾ ਇਲੈਕਸ਼ਨ ਕਮਿਸ਼ਨ ਬਣਿਆ ਸੀ ਤਾਂ ਉਸ ਵੇਲੇ ਬੀ. ਜੇ. ਪੀ. ਵਾਲਿਆਂ ਦਾ ਬਿਆਨ ਆਇਆ ਸੀ ਕਿ ਠੀਕ ਹੀ ਇਹ ਤਿੰਨ ਮੈਂਬਰੀ ਕਮਿਸ਼ਨ ਬਣਨਾ ਚਾਹੀਦਾ ਹੈ। ਹੋਰ ਇਸ ਤੋਂ ਵੱਧ ਕੀ ਹੈ। ਇਹ ਤਿੰਨ ਮੈਂਬਰੀ ਕਮਿਸ਼ਨ ਬਣਾਉਣ ਦੇ ਹੱਕ ਵਿੱਚ ਸਨ ਤਾਂ ਕਿ ਕੋਈ ਵੀ ਆਦਮੀ ਆਪਣੀਆਂ ਪਾਵਰਾਂ ਦਾ ਨਜਾਇਜ਼ ਇਸਤੇਮਾਲ ਨਾ ਕਰ ਸਕੇ। ਮੈਂ ਸਮਝਦਾ ਹਾਂ ਕਿ ਇਹ ਸਾਰੀ ਗੱਲ ਤੋਂ ਮੁੱਕਰ ਜਾਂਦੇ ਹਨ। ਸਵੇਰੇ ਹਾਂ ਕਹਿ ਦਿੰਦੇ ਹਨ ਅਤੇ ਸ਼ਾਮ ਨੂੰ ਮੁੱਕਰ ਜਾਂਦੇ ਹਨ। ਮਰੇ ਅਤੇ ਮੁੱਕਰੇ ਦੇ ਵਿੱਚ ਕੀ ਫਰਕ ਹੈ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਇਨ੍ਹਾਂ ਨੂੰ ਸਮਝ ਕੇ ਬੋਲਣਾ ਚਾਹੀਦਾ ਹੈ। (ਵਿਘਨ)

(ਇਸ ਵੇਲੇ ਮਾਨਯੋਗ ਮੈਂਬਰ ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਅਤੇ ਸ਼੍ਰੀ ਵਿਜੇ ਕੁਮਾਰ ਸਾਥੀ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ )।

**ਸ੍ਰੀ ਰਮੇਸ਼ ਦੱਤ ਸ਼ਰਮਾ** : ਮੈਂ ਤਾਂ ਆਪਣੀ ਜ਼ਮੀਰ ਦੇ ਮੁਤਾਬਿਕ ਹੀ ਬੋਲ ਰਿਹਾ ਹਾਂ । ਤੁਸੀਂ ਹੀ ਮੁੱਕਰਨ ਵਾਲੇ ਹੋ । ਅੱਜ ਤੁਸੀਂ ਬਾਦਲ ਗਰੁੱਪ ਵਿਚ ਹੋ, ਕੱਲ੍ਹ ਨੂੰ ਮਾਨ ਗਰੁੱਧ ਵਿੱਚ ਸ਼ਾਮਲ ਹੋ ਜਾਣਾ ਹੈ ਔਰ ਪਰਸੋਂ ਨੂੰ ਕਿਸੇ ਹੋਰ ਗਰੱਪ ਵਿੱਚ ਸ਼ਾਮਲ ਹੋ ਜਾਣਾ ਹੈ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਆਪਣੀ ਸੀਟ ਤੇ ਪੁਆਇੰਟ ਆਫ਼ ਦੀ ਆਰਡਰ ਦੀ ਇੰਤਜ਼ਾਰ ਵਿੱਚ ਖੜ੍ਹੀ ਹਾਂ ।

**ਸ੍ਰੀ ਸਪੀਕਰ** : ਹਾਂ ਜੀ, ਲਕਸ਼ਮੀ ਕਾਂਤਾ ਚਾਵਲਾ ਜੀ ।

श्रीमती लक्ष्मी कांता चावला : स्पीकर साहिब, मेरा निवेदन यह है कि जो यहां डाक्टर रमेश जी ने शब्द 'मरा या मुकरा' कहा है, क्या यह शब्द संसदीय है या असंसदीय है ? बी० जे० पी० की वोटें लेकर बाद में कांग्रेस पार्टी में आ गये, क्या इस तरह मरे और मुकरे में कोई फर्क नहीं है ? आप यह फैसला कीजिये कि यह शब्द संसदीय है या असंसदीय है ।

**ਸ੍ਰੀ ਸਪੀਕਰ** : ਹਾਂ ਜੀ, ਡਾਕਟਰ ਸਾਹਿਬ ।

**ਸ੍ਰੀ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਇਹ ਪੰਜਾਬੀ ਦਾ ਮੁਹਾਵਰਾ ਹੈ । ਇਹ ਆਮ ਤੌਰ ਤੇ ਲੱਗਦਾ ਹੈ । ਹੋਰ ਵੀ ਪੰਜਾਬੀ ਦੇ ਕਈ ਮੁਹਾਵਰੇ ਅਨ-ਪਾਰਲੀਮੈਂਟਰੀ ਹਨ । ਜਿੱਥੋਂ ਤੱਕ ਬੀ. ਜੇ. ਪੀ. ਛੱਡਣ ਦਾ ਸਵਾਲ ਹੈ, ਮੈਂ ਭੈਣ ਲਕਸ਼ਮੀ ਕਾਂਤਾ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜੋ ਅਕਾਲੀ ਦਲ ਔਰ ਬੀ. ਜੇ. ਪੀ. ਵਾਲਿਆਂ ਦਾ ਗਠਜੋੜ ਹੋਇਆ ਹੈ, ਇਸ ਦੀ ਕੀ ਤੁੱਕ ਹੈ ? ਇਹ ਅੱਜ ਤੱਕ ਤਾਂ ਅਕਾਲੀ ਦਲ ਨੂੰ ਆਤੰਕਵਾਦ ਦਾ ਹਮਾਇਤੀ ਸਮਝਦੇ ਆਏ ਹਨ । ਜਲੰਧਰ ਵਿੱਚ ਇਨ੍ਹਾਂ ਦੇ 3-4 ਬੰਦੇ ਹਾਰੇ । ਇਨ੍ਹਾਂ ਨੂੰ ਪੁਛੋ ਉਨ੍ਹਾਂ ਨੂੰ ਵੋਟਾਂ ਕਿਉਂ ਨਹੀਂ ਪਈਆਂ ? ਆਪਣੇ ਹਲਕੇ ਵਿਚੋਂ ਇਨ੍ਹਾਂ ਦਾ ਕੋਈ ਬੰਦਾ ਪਾਰਲੀਮੈਂਟ ਵਿੱਚ ਨਹੀਂ ਆਇਆ । ਅਸੀਂ ਜਿੱਤੇ ਹਾਂ, ਜਿੱਤਦੇ ਰਹੇ ਹਾਂ ਅਤੇ ਜਿੱਤਦੇ ਰਹਾਂਗੇ ਔਰ ਇਸ ਹਾਊਸ ਵਿੱਚ ਆਉਂਦੇ ਰਹਾਂਗੇ । ਮੈਂ ਹਮੇਸ਼ਾਂ ਸਿਧਾਂਤ ਤੇ ਲੜਿਆ ਹਾਂ, ਤੁਸੀਂ ਬੇਸ਼ੱਕ ਇਨਕੁਆਇਰੀ ਕਰਵਾ ਲਓ । ਮੈਂ ਡੈਮੋ-ਕਰੇਸੀ ਚੰਗੀ ਤਰ੍ਹਾਂ ਸਮਝਦਾ ਹਾਂ ਔਰ ਮੈਂ ਅਸੂਲ ਦੇ ਖਿਲਾਫ਼ ਨਹੀਂ ਹੋਵਾਂਗਾ । (ਥੰਪਿੰਗ) ਤੁਸੀਂ (ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ) ਕਈ ਵਾਰ ਰੌਲਾ ਪਾ ਕੇ ਦੇਖ ਲਿਆ, ਤੁਹਾਨੂੰ ਕੋਈ ਨਹੀਂ ਸੁਣਦਾ । (ਹਾਸਾ) ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਕੋਈ ਆਦਮੀ ਕੰਪਲੇਂਟ ਪਾ ਦੇਵੇ, ਸੱਚੀ ਜਾਂ ਝੂਠੀ ਉਸ ਕੰਪਲੇਨੈਂਟ ਨੂੰ ਪਤਾ ਨਹੀਂ

ਹੁੰਦਾ ਕਿ ਇਹ ਉਸੇ ਨੂੰ ਸਾਬਤ ਕਰਨੀ ਹੁੰਦੀ ਹੈ ਅਤੇ ਇਹ ਉਸੇ ਦੀ ਜ਼ਿੰਮੇਵਾਰੀ ਹੈ। ਇਸ ਐਕਟ ਵਿੱਚ ਐਸੀ ਕੋਈ ਧਾਰਾ ਨਹੀਂ ਕਿ ਕੰਪਲੇਨੈਂਟ ਹੀ ਕੰਪਲੇਂਟ ਨੂੰ ਸਾਬਤ ਕਰੇ। ਏ. ਆਈ. ਆਰ. 1989 ਪੇਜ 26 ਤੇ ਸੁਪਰੀਮ ਕੋਰਟ ਨੇ ਕਿਰਨ ਬੇਦੀ ਦੇ ਕੇਸ ਦੇ ਫੈਸਲੇ ਵਿੱਚ ਇਹ ਰੂਲਿੰਗ ਦਿੱਤੀ ਹੈ ਕਿ ਕੰਪਲੇਨੈਂਟ ਦੀ ਹੀ ਜ਼ਿੰਮੇਵਾਰੀ ਹੈ ਕਿ ਉਹ ਆਪਣੀ ਸ਼ਿਕਾਇਤ ਨੂੰ ਸਾਬਤ ਕਰੇ ਪਰ ਕਈ ਵਾਰ ਕੰਪਲੇਨੈਂਟ ਨੂੰ ਪਤਾ ਹੀ ਨਹੀਂ ਹੁੰਦਾ ਕਿ ਕੰਪਲੈਂਟ ਕੀ ਹੈ। ਦੂਸਰਾ ਸਾਰਿਆਂ ਵੱਲੋਂ ਰੀਪੀਲ ਦੀ ਗੱਲ ਚੱਲੀ, ਰੂਲਜ਼ ਦੀ ਗੱਲ ਚੱਲੀ ਕਿ ਇਹ ਐਕਟ ਰੀਪੀਲ ਨਹੀਂ ਕਰਨਾ ਚਾਹੀਦਾ। ਜੇਕਰ ਸਵਾ ਸਾਲ ਦੇ ਅੰਦਰ ਸਰਕਾਰ ਕੋਲੋਂ ਇਸ ਐਕਟ ਵਿੱਚ ਰੂਲ ਨਹੀਂ ਬਣ ਸਕੇ ਇੱਕ ਵੀ ਇਨਕੁਆਇਰੀ ਲੋਕਪਾਲ ਕੰਪਲੀਟ ਨਾ ਕਰ ਸਕੇ ਔਰ ਇਸ ਗੱਲ ਵਾਸਤੇ ਜਿਹੜਾ ਸਟੇਟ ਐਕਸਚੈਕਰ ਤੇ ਸਵਾ ਕਰੋੜ ਰੁਪਏ ਦਾ ਖਰਚਾ ਪਿਆ ਹੈ ਤਾਂ ਕੀ ਇਹ ਠੀਕ ਗੱਲ ਹੈ ? ਰਾਮ ਜੇਠ ਮਲਾਨੀ ਵਰਗੇ ਆਦਮੀ ਨੇ ਇੰਦਰਾ ਗਾਂਧੀ ਦੇ ਕਾਤਲਾਂ ਦਾ ਕੇਸ ਲੜਨ ਤੱਕ ਤੋਂ ਵੀ ਗੁਰੇਜ਼ ਨਹੀਂ ਕੀਤਾ ਪਰ ਬੀ. ਜੇ. ਪੀ. ਵਾਲਿਆਂ ਨੇ ਉਸ ਨੂੰ ਮੰਤਰੀ ਬਣਾ ਲਿਆ। ਪੰਜਾਬ ਵਿੱਚ ਮਰਨ ਵਾਲੇ ਲੋਕਾਂ ਲਈ ਉਹ ਨਹੀਂ ਆਏ ਔਰ ਜੇ ਆਏ ਵੀ ਤਾਂ ਅੱਗ ਲਗਾਉਣ ਵਾਸਤੇ। ਅਜਿਹੇ ਲੋਕਾਂ ਦੇ ਹੱਥਾਂ ਵਿੱਚ ਲੋਕਪਾਲ ਇਕ ਖੇਡ ਬਣੀ ਹੋਈ ਹੈ। ਇਸ ਨੂੰ ਰੀਪੀਲ ਨਾ ਕੀਤਾ ਜਾਵੇ ਤਾਂ ਕੀ ਕੀਤਾ ਜਾਵੇ ? ਸਪੀਕਰ ਸਾਹਿਬ, ਰਾਏ ਸਾਹਿਬ ਨੇ ਠੀਕ ਹੀ ਕਿਹਾ ਹੈ। ਛੱਜ ਤਾਂ ਬੋਲੇ , ਛਾਨਣੀ ਕਿਉਂ ਬੋਲੇ। ਲੋਕਪਾਲ ਦੀ ਗੱਲ ਹੁੰਦੀ ਹੈ। ਬੀ. ਜੇ. ਪੀ. ਵਾਲਿਆਂ ਨੇ ਅੱਜ ਤੱਕ ਰੀਪੀਲ ਨਹੀਂ ਕੀਤੀ। ਭੈਣ ਜੀ ਆਪਣੇ ਅੰਦਰ ਝਾਤ ਮਾਰ ਕੇ ਵੇਖੋ , ਫੇਰ ਗੱਲ ਕਰੋ। ਐਪਲੀ-ਕੇਸ਼ਨ ਦੀ ਫੀਸ ਹਜ਼ਾਰ ਰੁਪਏ ਤੋਂ ਵਧਾ ਕੇ 5 ਹਜ਼ਾਰ ਰੁਪਏ ਕਰ ਦਿੱਤੀ ਹੈ। ਮੈਂ ਕਹਿੰਦਾ ਹਾਂ ਕਿ ਇਸ ਵਿਚ ਕੀ ਮਾੜੀ ਗੱਲ ਹੈ। ਜਿਸ ਦਾ ਚਿੱਤ ਕਰਦਾ ਹੈ ਉਹੀ ਬੀ. ਜੇ. ਪੀ. ਵਾਲੇ ਔਰ ਇਹ ਆਪੋਜ਼ੀਸ਼ਨ ਵਾਲੇ ਇਥੇ ਇਲੈਕਸ਼ਨ ਕਮਿਸ਼ਨ ਨੂੰ ਦਰਖਾਸਤਾਂ ਦੇ ਰਹੇ ਹਨ। ਸਿਕਿਓਰਟੀ ਦੀ ਫੀਸ 250 ਜਾਂ 500 ਰੁਪਏ ਜਮ੍ਹਾਂ ਕਰਾ ਕੇ 300—300 ਆਦਮੀ ਇਲੈਕਸ਼ਨਾਂ ਵਾਸਤੇ ਖੜ੍ਹੇ ਹੋ ਜਾਂਦੇ ਹਨ। ਸਰਕਾਰ ਦੇ ਐਕਸਚੈਕਰ ਤੇ ਬਹੁਤ ਖਰਚਾ ਪੈ ਰਿਹਾ ਹੈ। ਸਗੋਂ ਕਈ ਜਗ੍ਹਾ ਇਲੈਕਸ਼ਨ ਨਹੀਂ ਹੋ ਸਕਿਆ ਜਿਸ ਦਾ ਚਿੱਤ ਕਰਦਾ ਹੈ, ਉਹ ਉਠ ਕੇ ਸ਼ਿਕਾਇਤ ਕਰ ਦਿੰਦਾ ਹੈ। ਇਹ ਕਿਥੋਂ ਦਾ ਇਨਸਾਫ਼ ਹੈ ? ਅੱਜ ਇਹ ਹੋਰ ਫੀਸਾਂ

[ਸ਼੍ਰੀ ਰਮੇਸ਼ ਦੱਤ ਸ਼ਰਮਾ]

ਵਧਾਉਣ ਦੀ ਗੱਲ ਤਾਂ ਕਰਦੇ ਹਨ ਪਰ ਜੇ ਸ਼ਿਕਾਇਤ ਕਰਨ ਵਾਲੇ ਦੀ ਫੀਸ ਵਧਾਈ ਗਈ ਹੈ ਤਾਂ ਇਹ ਕਿਉਂ ਬੋਲਦੇ ਹਨ । ਮੈਂ ਇਸ ਦੇ ਹੱਕ ਵਿਚ ਹਾਂ। (ਥੰਪਿੰਗ) ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਥੇ ਹੁਣੇ ਹੀ ਮੇਰੇ ਦੋਸਤ ਸਾਥੀ ਜੀ ਨੇ ਤਕਲੀਫ਼ ਜ਼ਾਹਰ ਕੀਤੀ ਹੈ ਕਿ ਇਹ ਰੀਪੀਲ ਕਿਉਂ ਕੀਤੀ ਜਾ ਰਹੀ ਹੈ। ਮੈਂ ਉਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਆਪਣੇ ਅੰਦਰ ਝਾਤ ਤਾਂ ਮਾਰ ਕੇ ਵੇਖੋ, ਅੱਜ ਤੁਸੀਂ (ਵਿਰੋਧੀ ਪਾਰਟੀਆਂ ਵੱਲ ਇਸ਼ਾਰਾ) ਉਨ੍ਹਾਂ ਨਾਲ ਜਾ ਕੇ ਮਿਲ ਗਏ ਹੋ ਜਿਹੜੇ ਕਿ ਕਾਂਸਟੀਚਿਊਸ਼ਨ ਦਾ ਵੀ ਵਿਰੋਧ ਕਰਦੇ ਰਹੇ ਹਨ । (ਵਿਘਨ) ਅੱਜ ਵੀ ਮੈਂ ਖੜ੍ਹਾ ਹਾਂ ਜੇ ਇਨ੍ਹਾਂ ਦਾ ਮਨ ਕਰਦਾ ਹੈ ਤਾਂ ਮੁਕਾਬਲਾ ਕਰਕੇ ਵੇਖ ਲੈਣ । ਜੇ ਇਹ ਆਪਣੀ ਜਾਇਦਾਦ ਬਦਲਣਾ ਚਾਹੁੰਦੇ ਹਨ ਤਾਂ ਉਹ ਵੀ ਬਦਲ ਲੈਣ । 5 ਸਾਲ ਮੈਂ ਰੂਲਿੰਗ ਪਾਰਟੀ ਵਿਚ ਰਿਹਾ ਹਾਂ ਪਰ ਜੇ ਅੱਜ ਵੀ ਮਿੱਤਲ ਸਾਹਿਬ ਮੇਰੇ ਸਾਰੇ ਟੱਬਰ ਨਾਲ ਆਪਣੀ ਜਾਇਦਾਦ ਬਦਲਣਾ ਚਾਹੁੰਦੇ ਹਨ ਤਾਂ ਬਦਲ ਲੈਣ । (ਵਿਘਨ)

ਸਪੀਕਰ ਸਾਹਿਬ, ਠੀਕ ਹੈ, ਮੈਂ ਨੰਗ ਮਲੰਗ ਹੀ ਸਹੀ, ਪਰ ਮੈਂ ਜਾਗੀਰਦਾਰਾਂ ਵਿਚੋਂ ਕੱਢਿਆ ਹੋਇਆ ਨਹੀਂ ਹਾਂ ਬਲਕਿ ਮੈਂ ਜਾਗੀਰਦਾਰੀ ਨੂੰ ਦਬਾ ਕੇ ਰੱਖਿਆ ਹੈ । (ਵਿਘਨ) ਨੰਗ ਮਲੰਗ ਤਾਂ ਮਹਾਤਮਾ ਗਾਂਧੀ ਵੀ ਸੀ । ਪਰ ਮੈਂ ਤੁਹਾਡੇ ਵਰਗੇ ਜਾਗੀਰ-ਦਾਰਾਂ ਦੀ ਪਰਵਾਹ ਵੀ ਨਹੀਂ ਕਰਦਾ । ਇਹ ਤਾਂ ਹਰ ਗੱਲ ਦੀ ਮੁਖਾਲਫ਼ਤ ਹੀ ਕਰਦੇ ਹਨ । ਚੰਗੀ ਗੱਲ ਹੋਵੇ ਤਾਂ ਵੀ ਮੁਖਾਲਫ਼ਤ ਹੀ ਕਰਦੇ ਹਨ । ਇਹ ਜਿਹੜਾ ਰੀਪੀਲ ਦਾ ਬਿੱਲ ਲਿਆਂਦਾ ਹੈ, ਇਹ ਵੀ ਗਲਤ ਕਹਿੰਦੇ ਹਨ । ਮੈਂ ਕਹਿੰਦਾ ਹਾਂ ਕਿ ਇਹ ਤਾਂ ਸਰਕਾਰ ਦਾ ਕੰਮ ਹੈ, ਉਹ ਕੁਝ ਘਟਾ ਵੀ ਸਕਦੀ ਹੈ ਅਤੇ ਵਧਾ ਵੀ ਸਕਦੀ ਹੈ ਪਰ ਤੁਸੀਂ ਕਿਉਂ ਡਰਦੇ ਹੋ । ਹਾਲੇ ਕੁਝ ਹੋਇਆ ਨਹੀਂ, ਪਰ ਇਹ ਆਪਣੀਆਂ ਦਲੀਲਾਂ ਬਣਾਈ ਜਾਂਦੇ ਹਨ। (ਵਿਘਨ) ਇਨ੍ਹਾਂ ਦਾ ਇਹ ਹਾਲ ਹੈ ਕਿ "ਕਣਕ ਖੇਤ, ਕੁੜੀ ਪੇਟ, ਆ ਜਵਾਈਆ ਮੰਡੇ ਖਾਹ । "(ਹਾਸਾ) (ਵਿਘਨ) ਤੁਹਾਡੇ ਨਾਲੋਂ ਵੱਧ ਵੋਟਾਂ ਲੈ ਕੇ ਮੈਂ ਇਥੇ ਆਇਆ ਹਾਂ । ਅਤਿਵਾਦ ਨਾਲ ਲੜ ਕੇ ਇਥੇ ਆਏ ਹਾਂ, ਅਤਿਵਾਦ ਦੀ ਮਦਦ ਨਾਲ ਇਥੇ ਨਹੀਂ ਆਏ।

ਸੋ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਐਕਟ ਵਿਚ ਰੀਪੀਲ ਹੋਣੀ ਬਹੁਤ ਜ਼ਰੂਰੀ ਸੀ ਅਤੇ ਨਵਾਂ ਐਕਟ ਵੀ ਪੇਸ਼ ਹੋਣਾ ਬਹੁਤ ਜ਼ਰੂਰੀ ਸੀ। ਇਹ ਅੱਛੀ ਗੱਲ ਹੈ । ਪਿੱਛੇ ਇਕ ਸਾਲ ਵਿਚ ਲੋਕ ਪਾਲ ਦਾ ਕੋਈ ਕੰਮ ਪੂਰਾ ਨਹੀਂ ਹੋ ਸਕਿਆ। ਸਿਵਾਏ ਇਸ ਗੱਲ ਦੇ ਕਿ ਤਨਖਾਹ ਵਧਾ ਦਿੱਤੀ ਜਾਵੇ ਜਾਂ ਪੈਨਸ਼ਨ ਲਾ ਦਿੱਤੀ ਜਾਵੇ, ਇਹ ਇਕ ਅੱਛਾ ਸਟੈਪ ਹੈ ਅਤੇ ਇਸ ਦੇ ਲਈ ਮੈਂ ਮੁੱਖ ਮੰਤਰੀ ਸਾਹਿਬਾ ਨੂੰ ਵਧਾਈ ਦਿੰਦਾ ਹਾਂ । (ਵਿਘਨ) ਇਹ ਜਿਹੜਾ ਰੀਪੀਲ ਦਾ ਬਿੱਲ ਲਿਆਂਦਾ ਹੈ, ਇਸ ਨਾਲ ਕੋਈ ਗੁਨਾਹ

ਨਹੀਂ ਕੀਤਾ । ਇਹ ਲੋਕ ਹਿਤ ਵਿਚ ਹੀ ਕੰਮ ਕੀਤਾ ਹੈ । ਕਿਸੇ ਸਿਆਸਤਦਾਨ ਨੂੰ ਬਚਾਉਣ ਵਾਸਤੇ ਨਹੀਂ ਕੀਤਾ । ਜਿਹੜੀਆਂ ਵੀ ਸ਼ਿਕਾਇਤਾਂ ਲੋਕ ਪਾਲ ਕੋਲ ਆਈਆਂ ਹਨ, ਉਹ ਕੋਈ ਵਾਪਸ ਨਹੀਂ ਲਈਆਂ ਗਈਆਂ, ਹੋਰ ਕੁਝ ਨਹੀਂ ਕੀਤਾ ਗਿਆ । ਸਿਰਫ਼ ਇਹ ਕਿਹਾ ਗਿਆ ਹੈ ਕਿ ਤਿੰਨ ਮੈਂਬਰਾਂ ਦਾ ਪੈਨਲ ਹੋਵੇਗਾ । ਜੇ ਅਸੀਂ ਚੰਗਾ ਕੰਮ ਵੀ ਕਰੀਏ ਤਾਂ ਵੀ ਇਹ ਆਪੋਜ਼ੀਸ਼ਨ ਦੇ ਭਰਾ ਸਾਡੀ ਮੁਖਾਲਫਤ ਕਰਦੇ ਹਨ ਔਰ ਜੇ ਕੋਈ ਬੁਰਾ ਕੰਮ ਕਰੀਏ ਤਾਂ ਫਿਰ ਵੀ ਮੁਖਾਲਫਤ ਕਰਦੇ ਹਨ । ਇਹ ਵਿਰੋਧਤਾ ਸਿਰਫ ਵਿਰੋਧੀ ਧਿਰ ਵਿਚ ਹੋਣ ਦੀ ਖਾਤਿਰ ਕਰਦੇ ਹਨ । ਮੈਂ ਇਸ ਐਕਟ ਦਾ ਸਮਰਥਨ ਕਰਦਾ ਹਾਂ । ਇਥੇ ਮਿਸਿਜ਼ ਭੱਠਲ ਦੀ ਅਗਵਾਈ ਵਿਚ ਨਵੀਂ ਸਰਕਾਰ ਬਣੀ ਹੈ ਜਿਸ ਨੇ ਪੰਜਾਬ ਦੇ ਵਿਚ ਇਕ ਮਹੀਨੇ ਦੇ ਅੰਦਰ ਮੁੜ ਪੰਜਾਬੀ ਦੇਸ਼ ਭਗਤਾਂ ਦਾ ਮਾਰੇਲ ਉੱਚਾ ਕੀਤਾ ਹੈ ਔਰ ਲੋਕਾਂ ਦੇ ਵਿਚ ਨਵੀਂ ਜਾਨ ਪਾਈ ਹੈ । ਮੈਂ ਇਸ ਬਿੱਲ ਦਾ ਸਮਰਥਨ ਕਰਦਾ ਹਾਂ ਔਰ ਸਰਕਾਰ ਨੂੰ ਵਧਾਈ ਦਿੰਦਾ ਹਾਂ ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ (ਕੋਟ ਕਪੂਰਾ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਪਵਿੱਤਰ ਸਦਨ ਦੇ ਵਿਚ ਲੋਕ ਪਾਲ ਬਿੱਲ ਉਤੇ ਬੋਲਣ ਲਈ ਸਮਾਂ ਦਿੱਤਾ ਹੈ । ਅੱਜ ਸਵੇਰੇ ਇਸ ਪਵਿੱਤਰ ਸਦਨ ਦੇ ਵਿਚ ਆਪੋਜ਼ੀਸ਼ਨ ਦੇ ਸਾਡੇ ਸਾਥੀਆਂ ਨੇ ਇਸ ਬਿੱਲ ਦੀ ਵਿਰੋਧਤਾ ਕੀਤੀ । ਆਪੋਜ਼ੀਸ਼ਨ ਦਾ ਸੁਭਾਅ ਹੁੰਦਾ ਹੈ ਕਿ ਉਹ ਹਰ ਗੱਲ ਦੀ ਆਪੋਜ਼ੀਸ਼ਨ, ਫਾਰ ਦੀ ਸੇਕ ਆਫ ਆਪੋਜ਼ੀਸ਼ਨ ਕਰਦੇ ਹਨ ਔਰ ਫਿਰ ਕਹਿੰਦੇ ਹਨ ਕਿ ਸਾਨੂੰ ਸਾਰਿਆਂ ਨੂੰ ਹੈਲਦੀ ਕਰੀਟਿਸਿਜ਼ਮ ਕਰਨਾ ਚਾਹੀਦਾ ਹੈ । ਇਹ ਡੈਮੋਕਰੇਸੀ ਦੇ ਨਾਂ ਉਤੇ ਇਸ ਗੱਲ ਦੀ ਮੰਗ ਕਰਦੇ ਹਨ ਪਰ ਇਹ ਵਿਰੋਧਤਾ ਕੇਵਲ ਵਿਰੋਧੀ ਧਿਰ ਵਿਚ ਹੋਣ ਦੀ ਖਾਤਿਰ ਹੀ ਕਰਦੇ ਹਨ । ਇਸ ਤਰ੍ਹਾਂ ਇਹ ਲੋਕ ਡੈਮੋਕਰੇਸੀ ਨੂੰ ਕਮਜ਼ੋਰ ਕਰਦੇ ਹਨ । ਜਦੋਂ 22 ਦਸੰਬਰ, 1996 ਨੂੰ ਸਾਡੇ ਮਹਾਨ ਦੇਸ਼ ਭਗਤ ਬਾਬਾ ਹੀਰਾ ਸਿੰਘ ਦੀ ਸਪੁੱਤਰੀ ਸਰਦਾਰਨੀ ਰਾਜਿੰਦਰ ਕੌਰ ਭੱਠਲ ਨੇ ਲੁਧਿਆਣਾ ਵਿਖੇ ਇਕ ਮਹਾਨ ਜਨ ਸਮੂਹ ਨੂੰ ਸੰਬੋਧਨ ਕਰਦੇ ਹੋਏ . . (ਮਾਨਯੋਗ ਮੈਂਬਰ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਵੱਲੋਂ ਵਿਘਨ)

**ਸ੍ਰੀ ਸਪੀਕਰ** : ਮਿਸਿਜ਼ ਚਾਵਲਾ ਜੀ, ਤੁਸੀਂ ਇੰਟਰਪਟ ਨਾ ਕਰੋ । ਸ਼ਰਮਾ ਜੀ, ਤੁਸੀਂ ਬੋਲੋ ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਜਦੋਂ ਇਹ ਸਾਡੇ ਆਪੋਜ਼ੀਸ਼ਨ ਦੇ ਸਾਥੀ ਬੋਲਦੇ ਹਨ, ਉਸ ਵਕਤ ਅਸੀਂ ਇਨ੍ਹਾਂ ਨੂੰ ਕਦੇ ਇੰਟਰਪਟ ਨਹੀਂ ਕਰਦੇ ਪਰ ਜਦੋਂ ਸਾਡੀ ਪਾਰਟੀ ਵੱਲੋਂ ਕੋਈ ਬੋਲਦਾ ਹੈ ਤਾਂ ਇਹ ਸਾਨੂੰ ਇੰਟਰਪਟ ਕਰਦੇ ਹਨ ਜੋ ਬਿਲਕੁਲ ਗਲਤ ਤਰੀਕਾ ਹੈ ।

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਅਤੇ ਕਾਮਰੇਡ ਹਰਦੇਵ ਅਰਸ਼ੀ ਆਪਸ ਵਿਚ ਗੱਲਾਂ ਕਰ ਰਹੇ ਸਨ ।)

**ਸ੍ਰੀ ਸਪੀਕਰ** : ਅਰਸ਼ੀ ਸਾਹਿਬ ਅਤੇ ਭੈਣ ਚਾਵਲਾ ਜੀ, ਤੁਸੀਂ ਆਪਸ ਵਿਚ ਗੱਲਾਂ ਨਾ ਕਰੋ ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ** : ਸਪੀਕਰ ਸਾਹਿਬ, 22 ਦਸੰਬਰ ਨੂੰ ਇਕ ਵਿਸ਼ਾਲ ਜਨ ਸਮੂਹ ਨੂੰ ਸਾਡੀ ਮੁੱਖ ਮੰਤਰੀ ਸਾਹਿਬਾ ਨੇ ਸੰਬੋਧਨ ਕਰਦੇ ਹੋਏ (ਵਿਘਨ).....ਪੰਜਾਬ ਦੇ ਅੰਦਰ ਫਿਰਕਾਪ੍ਰਸਤ ਸ਼ਕਤੀਆਂ ਦੇ ਖਿਲਾਫ ਆਵਾਜ਼ ਨੂੰ ਬੁਲੰਦ ਕੀਤਾ ।

**ਕੁਝ ਅਵਾਜ਼ਾਂ** : ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਲੋਕਪਾਲ ਬਿੱਲ ਉਤੇ ਬੋਲਣ ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ** : ਸਪੀਕਰ ਸਾਹਿਬ, ਮੈਂ ਲੋਕਪਾਲ ਬਿੱਲ ਉਤੇ ਹੀ ਆਉਂਦਾ ਹਾਂ । ਇਸ ਪਵਿੱਤਰ ਸਦਨ ਦੇ ਅੰਦਰ ਲੋਕਪਾਲ ਬਿੱਲ ਨੂੰ ਰੀਪੀਲ ਕੀਤਾ ਗਿਆ ਹੈ ਅਤੇ ਬਿੱਲ ਲਿਆਂਦਾ ਗਿਆ ਹੈ । ਸਪੀਕਰ ਸਾਹਿਬ, ਫਿਰਕਾਪ੍ਰਸਤੀ ਦੇ ਖਿਲਾਫ ਉਨ੍ਹਾਂ ਨੇ ਲੁਧਿਆਣੇ ਐਲਾਨ ਕੀਤਾ ਸੀ । ਮਿਸਿਜ਼ ਭੱਠਲ ਮੁੱਖ ਮੰਤਰੀ ਸਾਹਿਬਾ ਨੇ ਇਕ ਮਹੀਨੇ ਦੇ ਅੰਦਰ-ਅੰਦਰ ਪੰਜਾਬ ਦੇ ਲੋਕਾਂ ਵਾਸਤੇ ਕਾਂਗਰਸ ਦੀਆਂ ਪਾਲਿਸੀਆਂ ਦੇ ਮੁਤਾਬਿਕ ਸਹੀ ਕਦਮ ਲਏ ਹਨ । ਲੋਕਾਂ ਦੀਆਂ ਭਾਵਨਾਵਾਂ ਨੂੰ ਸਮਝਦੇ ਹੋਏ ਹੀ ਕਦਮ ਚੁੱਕੇ ਗਏ ਹਨ । ਇਥੇ ਸ੍ਰੀ ਵਿਜੇ ਕੁਮਾਰ ਸਾਥੀ ਜੀ ਨੇ ਕਿਹਾ ਕਿ ਪੰਜ ਸਾਲ ਕਾਂਗਰਸ ਕੀ ਕਰਦੀ ਰਹੀ ਹੈ ? ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸ੍ਰੀ ਵਿਜੇ ਕੁਮਾਰ ਸਾਥੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਜਦੋਂ ਵਾਗਡੋਰ ਸੰਭਾਲੀ ਤਾਂ ਪੰਜਾਬ ਦਾ ਖਜ਼ਾਨਾ ਖਾਲੀ ਸੀ । ਉਨ੍ਹਾਂ ਨੇ ਆ ਕੇ ਪੰਜਾਬ ਦੇ ਲੋਕਾਂ ਨੂੰ ਸਹੀ

ਮਾਰਗ ਦਰਸ਼ਨ ਦਿੱਤਾ । ਉਨ੍ਹਾਂ ਦੀ ਅਗਵਾਈ ਵਿਚ ਸਰਦਾਰ ਹਰਬੰਸ ਸਿੰਘ ਸਿੱਧੂ ਜੋ ਪਸ਼ੂ ਪਾਲਣ ਮੰਤਰੀ ਸਨ, ਮੇਰੇ ਹਲਕੇ ਵਿਚ ਗਏ ਸਨ ਅਤੇ 3 ਨਵੀਆਂ ਡਿਸਪੈਂਸਰੀਆਂ ਦਾ ਉਦਘਾਟਨ ਕੀਤਾ ਸੀ । ਉਨ੍ਹਾਂ ਨੇ ਪੰਜਾਬ ਦੇ ਅੰਦਰ ਨਵੇਂ ਹਸਪਤਾਲ ਬਣਾਏ । ਪਿੰਡਾਂ ਵਿਚ ਨਵੇਂ ਹਸਪਤਾਲ ਬਣਾਏ । ਘਣੀਆਂ ਪਿੰਡ ਦੇ ਸਰਪੰਚ ਸਰਦਾਰ ਜੋਗਾ ਸਿੰਘ ਨੇ ਭਾਵੁਕ ਹੋ ਕੇ ਪੰਜਾਬ ਸਰਕਾਰ ਨੂੰ ਕੰਪਲੀਮੈਂਟ ਦਿੱਤਾ । (ਮਾਨਯੋਗ ਮੈਂਬਰ ਸ੍ਰੀ ਵਿਜੇ ਕੁਮਾਰ ਸਾਥੀ ਜੀ ਵੱਲੋਂ ਵਿਘਨ) ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਾਥੀ ਜੀ ਨੂੰ ਕਹਾਂਗਾ ਕਿ ਉਹ ਧਿਆਨ ਨਾਲ ਸੁਣਨ ।

**ਸ੍ਰੀ ਸਪੀਕਰ** : ਸਾਥੀ ਸਾਹਿਬ, ਤੁਸੀਂ ਇਸ ਤਰ੍ਹਾਂ ਨਾ ਕਰੋ ਅਤੇ ਸੁਣੋ ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ** : ਸਪੀਕਰ ਸਾਹਿਬ, ਸਰਦਾਰ ਜੋਗਾ ਸਿੰਘ ਜੀ ਨੇ ਕਿਹਾ ਕਿ ਇਸ ਤਰ੍ਹਾਂ ਦੀ ਸਰਕਾਰ ਪਹਿਲਾਂ ਕਦੇ ਨਹੀਂ ਆਈ ਜੋ ਕਿ ਪੰਜਾਬ ਦੇ ਕਿਸਾਨਾਂ ਦਾ ਖਿਆਲ ਰੱਖਦੀ ਹੋਵੇ । ਪੰਜਾਬ ਦੀ ਸਰਕਾਰ ਪਿੰਡਾਂ ਦੀਆਂ ਪੰਚਾਇਤਾਂ ਨੂੰ ਪੈਸੇ ਦਿੰਦੀ ਹੈ । (ਥੰਪਿੰਗ) ਉਨ੍ਹਾਂ ਨੇ ਆਪੋਜ਼ੀਸ਼ਨ ਪਾਰਟੀਆਂ ਦੀ ਖੁੱਲ੍ਹ-ਦਿਲੀ ਨਾਲ ਵਿਰੋਧਤਾ ਕੀਤੀ ਅਤੇ ਕਿਹਾ ਕਿ ਇਸ ਤਰ੍ਹਾਂ ਦੀ ਸਰਕਾਰ ਕਦੇ ਨਹੀਂ ਆ ਸਕਦੀ । ਬੀ. ਜੇ. ਪੀ. ਅਤੇ ਅਕਾਲੀ ਦਲ ਵਾਲੇ ਧਰਮ ਦੇ ਨਾਂ ਤੇ ਵੋਟਾਂ ਮੰਗਦੇ ਹਨ । ਬੀ. ਜੇ. ਪੀ. ਮੰਦਰ ਦਾ ਨਾਂ ਲੈ ਕੇ ਵੋਟਾਂ ਮੰਗਦੀ ਹੈ ਅਤੇ ਅਕਾਲੀ ਦਲ ਪੰਥ ਦੇ ਨਾਂ ਤੇ ਵੋਟਾਂ ਮੰਗਦਾ ਹੈ । ਕਾਂਗਰਸ ਸਰਕਾਰ ਨੇ ਪੰਜਾਬ ਦੇ ਲੋਕਾਂ ਦੀ ਸੇਵਾ ਕੀਤੀ ਹੈ । ਪੰਜਾਬ ਦੀ ਕਾਂਗਰਸ ਸਰਕਾਰ ਨੇ ਪੰਚਾਇਤਾਂ ਦੀਆਂ ਚੋਣਾਂ ਕਰਾਈਆਂ ਹਨ । ਇਹ ਪੰਚਾਇਤਾਂ ਦੀਆਂ ਚੋਣਾਂ ਹਮੇਸ਼ਾਂ ਕਾਂਗਰਸ ਸਰਕਾਰ ਨੇ ਕਰਾਈਆਂ । ਇਹ ਤੱਥ ਪੰਜਾਬ ਦੇ ਲੋਕਾਂ ਦੇ ਸਾਹਮਣੇ ਹਨ । ਪਹਿਲਾਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ, ਉਸ ਤੋਂ ਬਾਅਦ ਗਿਆਨੀ ਜ਼ੈਲ ਸਿੰਘ ਨੇ ਅਤੇ ਫਿਰ ਸਰਦਾਰ ਦਰਬਾਰਾ ਸਿੰਘ ਨੇ ਅਤੇ ਆਉਂਦਿਆਂ ਹੀ ਸਰਦਾਰ ਬੇਅੰਤ ਸਿੰਘ ਜੀ ਨੇ ਪੰਚਾਇਤਾਂ ਦੀਆਂ ਚੋਣਾਂ ਕਰਾਈਆਂ । ਇਥੇ ਸਾਥੀ ਸਾਹਿਬ ਨੇ ਕਿਹਾ ਕਿ ਪਹਿਲਾਂ ਪੰਜ ਸਾਲ ਕਾਂਗਰਸ ਕੀ ਕਰਦੀ ਰਹੀ ਹੈ ? ਸਪੀਕਰ ਸਾਹਿਬ, ਇਕ ਕਹਾਵਤ ਹੈ ਕਿ "ਛੱਜ ਤਾਂ ਬੋਲੇ ਪਰ ਛਾਨਣੀ ਕੀ ਬੋਲੇ ।"

[ਸ੍ਰੀ ਉਪਿੰਦਰ ਕੁਮਾਰ ਸ਼ਰਮਾ]

ਸਪੀਕਰ ਸਾਹਿਬ, ਪਿਛਲੇ 4 ਸਾਲਾਂ ਦੇ ਅੰਦਰ ਜੋ ਪੰਜਾਬ ਦੇ ਅੰਦਰ ਵਿਕਾਸ ਹੋਇਆ ਹੈ, ਉਹ ਸਾਰਿਆਂ ਦੇ ਸਾਹਮਣੇ ਹੈ। ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਪ੍ਰਕਾਸ਼ ਸਿੰਘ ਬਾਦਲ ਆਪਣੇ ਆਪ ਨੂੰ ਹੁਣੇ ਹੀ ਪੰਜਾਬ ਦਾ ਅਗਲਾ ਮੁੱਖ ਮੰਤਰੀ ਦੱਸਦੇ ਹਨ। ਅਜੇ ਤਾਂ ਉਨ੍ਹਾਂ ਨੇ ਪੰਜਾਬ ਦੇ ਲੋਕਾਂ ਕੋਲ ਜਾਣਾ ਹੈ। (ਵਿਘਨ) ਪੰਜਾਬ ਸਰਕਾਰ ਨੇ ਪੰਜਾਬ ਦੇ ਪਿੰਡਾਂ ਦੇ ਵਿਚ ਵਿਕਾਸ ਲਈ ਰੁਪਿਆ ਵੰਡਿਆ ਹੈ। ਪੰਜਾਬ ਦੀ ਸਰਕਾਰ ਨੇ 12342 ਪਿੰਡਾਂ ਨੂੰ ਉੱਨਤ ਗ੍ਰਾਮ ਸਕੀਮ ਵਿਚ ਲਿਆਉਣ ਦਾ ਫੈਸਲਾ ਕੀਤਾ ਹੈ। ਪੰਜਾਬ ਦੇ ਸਾਰੇ ਪਿੰਡਾਂ ਵਿਚ ਇਸ ਸਕੀਮ ਨੂੰ ਲਾਗੂ ਕਰਨ ਦਾ ਫੈਸਲਾ ਕੀਤਾ ਹੈ। ਅੱਜ ਮਿਸਿਜ਼ ਭੱਠਲ ਮੁੱਖ ਮੰਤਰੀ ਸਾਹਿਬਾ ਨੇ ਲੁਧਿਆਣੇ ਵਿਚ 22 ਤਾਰੀਖ ਨੂੰ ਇਕ ਪੈਕੇਜ ਦਾ ਐਲਾਨ ਕੀਤਾ ਹੈ। (ਥੰਪਿੰਗ) ਮੁੱਖ ਮੰਤਰੀ ਸਾਹਿਬਾ ਇਕ ਗਰੀਬ ਘਰ ਵਿੱਚੋਂ ਪੈਦਾ ਹੋਈ ਅਤੇ ਇਸ ਦੇ ਪਿਤਾ ਬਾਬਾ ਹੀਰਾ ਸਿੰਘ ਫਰੀਡਮ ਫਾਈਟਰ ਸਨ। (ਵਿਘਨ)

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸ਼ਰਮਾ ਜੀ ਬਿੱਲ ਤੇ ਬੋਲਣ ਪਰ ਇਹ ਜਿਹੜਾ 'ਪੀਪਲ ਔਰੀਐਂਟਿਡ ਐਕਸ਼ਨ ਪਲਾਨ' ਤੇ ਬੋਲ ਰਹੇ ਹਨ, ਉਸ ਦੀ ਬਹਿਸ ਦੁਪਹਿਰ ਤੋਂ ਬਾਅਦ ਹੋਵੇਗੀ।

**ਸ੍ਰੀ ਸਪੀਕਰ** : ਸ਼ਰਮਾ ਜੀ, ਇਹ ਚੀਜ਼ ਤੁਸੀਂ ਬਾਅਦ ਵਿਚ ਬੋਲ ਲੈਣਾ ਅਤੇ ਹੁਣ ਟੂ ਦੀ ਪੁਆਇੰਟ ਗੱਲ ਕਰੋ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ** : ਸੋ, ਇਨ੍ਹਾਂ ਨੂੰ ਇਸ ਗੱਲ ਦਾ ਇਤਰਾਜ਼ ਨਹੀਂ ਹੋਣਾ ਚਾਹੀਦਾ। ਸਾਡੀ ਪਾਰਟੀ ਲੋਕਾਂ ਦੀਆਂ ਭਾਵਨਾਵਾਂ ਨੂੰ ਮੱਦੇ ਨਜ਼ਰ ਰੱਖ ਕੇ ਚਲਦੀ ਹੈ। ਸਪੀਕਰ ਸਾਹਿਬ, ਸਾਡੀ ਵੈਲਫੇਅਰ ਸਟੇਟ ਹੈ ਅਤੇ ਸਾਡੀ ਕਾਂਗਰਸ ਪਾਰਟੀ ਕੋਲ ਕਈ ਆਰਥਕਿ ਪ੍ਰੋਗਰਾਮ ਹਨ, ਸਿਆਸੀ ਪ੍ਰੋਗਰਾਮ ਹਨ। ਸ੍ਰੀਮਤੀ ਭੱਠਲ ਦੁਆਰਾ ਅੱਜ ਪੰਜਾਬ ਦੇ ਲੋਕਾਂ ਨੂੰ ਇਕ ਪੈਕੇਜ ਦੇਣਾ ਉਨ੍ਹਾਂ ਪ੍ਰਤੀ ਸਾਡੀ ਸਰਕਾਰ ਦਾ ਕੰਪਲੀਮੈਂਟ ਹੈ। ਅਸੀਂ ਕਿਸਾਨਾਂ ਦੀ ਨਬਜ਼ ਨੂੰ ਪਛਾਣਿਆ ਹੈ, ਉਦਯੋਗਪਤੀਆਂ ਦੀ ਨਬਜ਼ ਨੂੰ ਪਛਾਣਿਆ ਹੈ, ਕਿਰਤੀਆਂ ਦੀ ਨਬਜ਼ ਨੂੰ ਪਛਾਣਿਆ ਹੈ ਅਤੇ ਕਾਮਿਆਂ ਦੀ ਨਬਜ਼ ਨੂੰ ਪਛਾਣਿਆ ਹੈ। ਇਹ ਕਾਂਗਰਸ ਸਰਕਾਰ ਦਾ ਤੋਹਫਾ ਹੈ ਜੋ ਸਾਡੀ ਮੁੱਖ ਮੰਤਰੀ ਸਾਹਿਬਾ ਸ੍ਰੀਮਤੀ ਰਾਜਿੰਦਰ ਕੌਰ ਭੱਠਲ ਨੇ ਲੋਕਾਂ ਨੂੰ ਦੇ ਕੇ ਕੋਈ ਗੁਨਾਹ ਨਹੀਂ ਕੀਤਾ। ਮੈਨੂੰ ਇਕ ਗੱਲ ਯਾਦ ਆਉਂਦੀ ਹੈ ਕਿ ਜਦੋਂ ਸਾਡੀ ਪੰਜਾਬ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਸਰਦਾਰ ਸੰਤੋਖ ਸਿੰਘ ਰੰਧਾਵਾ ਸੰਬੋਧਨ ਕਰ ਰਹੇ ਸਨ ਸ੍ਰੀਮਤੀ ਭੱਠਲ ਦੇ ਐਲਾਨ ਕਰਨ ਤੋਂ ਬਾਅਦ .... (ਵਿਘਨ)

**ਸ੍ਰੀ ਸਪੀਕਰ** : ਸ਼ਰਮਾ ਜੀ, ਤੁਸੀਂ ਲੋਕਪਾਲ ਬਿੱਲ ਤੇ ਬੋਲੋ। ਪੈਕੇਜ ਤੇ ਬਹਿਸ ਹਾਲੇ ਹੋਣੀ ਹੈ, ਉਸ ਤੇ ਫਿਰ ਬੋਲ ਲੈਣਾ। ਹੁਣ ਲੋਕਪਾਲ ਬਿੱਲ ਤੇ ਹੀ ਬੋਲੋ।

(i) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO. 3 OF 1996) AND THE PUNJAB LOKPAL (REPEAL) BILL, 1996. (2)85

(ii) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO. 4 OF 1996)

AND

THE PUNJAB LOKPAL BILL, 1996

**ਸ਼੍ਰੀ ਉਪਿੰਦਰ ਕੁਮਾਰ ਸ਼ਰਮਾ** : ਉਨ੍ਹਾਂ ਨੇ ਕਿਹਾ ਕਿ ਇਹ ਪੈਕੇਜ ਸੀ. ਐਮ ਸਾਹਿਬ ਨੇ ਲਾਗੂ ਕਰਨਾ ਹੈ ਤਾਂ ਸ਼੍ਰੀਮਤੀ ਭੱਠਲ ਨੇ ਕਿਹਾ ਕਿ ਸਾਡੀ ਸਰਕਾਰ, ਸਾਰੇ ਮੰਤਰੀ ਗਣ ਚੰਡੀਗੜ੍ਹ ਵਿਚ ਹੀ ਰਹਿਣਗੇ 28 ਤਾਰੀਖ ਤੱਕ ਕਿਉਂਕਿ ਅੱਜ ਜੋ ਐਲਾਨ ਕੀਤੇ ਗਏ ਹਨ, ਉਨ੍ਹਾਂ ਸਾਰਿਆਂ ਦੇ ਨੋਟੀਫਿਕੇਸ਼ਨ ਜਾਰੀ ਕਰਨੇ ਹਨ। ਸਾਡੀ ਕਾਂਗਰਸ ਪਾਰਟੀ ਦੀ ਸਰਕਾਰ ਨੇ ਜੋ ਵੀ ਅੱਗੇ ਕਿਹਾ, ਉਹ ਕਰਕੇ ਦਿਖਾਇਆ ਹੈ ਅਤੇ ਜੋ ਅੱਜ ਕਿਹਾ ਹੈ, ਉਹ ਵੀ ਕਰਕੇ ਦੱਸਣਾ ਹੈ।

**ਸ਼੍ਰੀ ਸਪੀਕਰ** : ਸ਼ਰਮਾ ਜੀ, ਤੁਸੀਂ ਲੋਕਪਾਲ ਬਿੱਲ ਤੇ ਬੋਲੋ।

**ਸ਼੍ਰੀ ਉਪਿੰਦਰ ਕੁਮਾਰ ਸ਼ਰਮਾ** : ਮੈਂ ਆ ਰਿਹਾ ਹਾਂ ਜੀ ਲੋਕਪਾਲ ਤੇ।

**ਸ਼੍ਰੀ ਸਪੀਕਰ** : ਪਰ ਤੁਸੀਂ ਆਉਂਦੇ ਹੀ ਨਹੀਂ।

**ਸ਼੍ਰੀ ਉਪਿੰਦਰ ਕੁਮਾਰ ਸ਼ਰਮਾ** : ਸਪੀਕਰ ਸਾਹਿਬ, ਵਿਰੋਧੀ ਪਾਰਟੀਆਂ ਕਾਂਗਰਸ ਦੀ ਸਰਕਾਰ ਤੇ ਕੁਰੱਪਸ਼ਨ ਦੀ ਗੱਲ ਕਰ ਰਹੀਆਂ ਹਨ, ਕੁਰੱਪਸ਼ਨ ਦਾ ਜ਼ਿਕਰ ਕਰਦੀਆਂ ਹਨ। ਸਪੀਕਰ ਸਾਹਿਬ, ਹਿੰਦੁਸਤਾਨ ਦੀ ਧਰਤੀ ਦੇ ਉਪਰ ਪੰਜਾਬ ਦੀ ਕਾਂਗਰਸ ਸਰਕਾਰ ਹੀ ਪਹਿਲੀ ਸਰਕਾਰ ਹੈ ਜਿਸ ਨੇ ਆਪਣੇ ਖਿਲਾਫ ਆਪ ਲੋਕਪਾਲ ਬਿਠਾਇਆ to bring transparency in public life. ਸਰਦਾਰ ਬੇਅੰਤ ਸਿੰਘ ਨੇ ਲੋਕਪਾਲ ਬਿੱਲ 1995 ਲਿਆਂਦਾ। ਫਿਰ ਸਰਦਾਰ ਹਰਚਰਨ ਸਿੰਘ ਬਰਾੜ ਨੇ ਲੋਕ ਪਾਲ ਬਿਠਾਇਆ ਅਤੇ ਹੁਣੇ ਮਿਸਿਜ਼ ਭੱਠਲ ਨੇ ਉਸ ਵਿਚ ਕੋਈ ਪ੍ਰੋਸੀਜਰਲ ਡਿਫੈਕਟ ਜਾਂ ਕਮਜ਼ੋਰੀਆਂ ਰਹਿ ਗਈਆਂ ਸਨ, ਕਿਉਂਕਿ ਪੂਰਾ ਇਕ ਸਾਲ ਲੋਕ ਪਾਲ ਕੰਮ ਕਰਦੇ ਰਹੇ ਪਰ ਕੋਈ ਇਨਕੁਆਰੀ ਕੰਪਲੀਟ ਨਹੀਂ ਸੀ ਹੋ ਸਕੀ, ਉਸ ਵਿਚ ਪ੍ਰੋਸੀਜਰਲ ਡਿਲੇਅ ਸੀ ਅਤੇ ਉਨ੍ਹਾਂ ਕਮੀਆਂ ਨੂੰ ਦੂਰ ਕਰਨ ਵਾਸਤੇ nothing has been done. It concerns the public men, men who mean in society, men who are in service of the society. Every Tom, Dick and Harry should not come forward to malign public individuals. That is why fee has been increased. ਜੋ ਜ਼ਰੂਰੀ ਅਮੈਂਡਮੈਂਟਸ ਸੀ, ਉਹ ਇਸ ਦੇ ਵਿਚ ਲਿਆ ਕੇ ਨਵਾਂ ਐਕਟ ਪੇਸ਼ ਕੀਤਾ ਹੈ।

[ਸ੍ਰੀ ਉਪਿੰਦਰ ਕੁਮਾਰ ਸ਼ਰਮਾ]

ਸਪੀਕਰ ਸਾਹਿਬ, ਇਥੇ ਗੱਲ ਕੀਤੀ ਵਿਰੋਧੀ ਸਾਥੀਆਂ ਨੇ ਮਲਟੀ-ਮੈਂਬਰ ਦੀ ਤਾਂ ਮੈਂ ਦੱਸਦਾ ਹਾਂ ਕਿ ਹਾਈ ਕੋਰਟ ਜਾਂ ਸੁਪਰੀਮ ਕੋਰਟ ਵਿਚ ਵੀ ਜਦੋਂ ਕੋਈ ਪਬਲਿਕ ਹਿਤ ਦਾ ਇੰਪਾਰਟੈਂਟ ਮੁੱਦਾ ਉਨ੍ਹਾਂ ਦੇ ਸਾਹਮਣੇ ਆਉਂਦਾ ਹੈ ਤਾਂ ਉਥੇ ਵੀ ਉਹ ਮਾਮਲਾ ਡਬਲ ਬੈਂਚ, ਟ੍ਰਿਪਲ ਬੈਂਚ ਜਾਂ 5 ਮੈਂਬਰੀ ਬੈਂਚ ਤੋਂ ਡੀਲ ਕਰਵਾਇਆ ਜਾਂਦਾ ਹੈ। ਇਸ ਤਰ੍ਹਾਂ ਕਰਕੇ ਪੰਜਾਬ ਦੀ ਸਰਕਾਰ ਨੇ ਅੱਛੀਆਂ ਟਰੈਡੀਸ਼ਨਜ਼ ਸਾਡੇ ਸਾਹਮਣੇ ਰੱਖੀਆਂ ਹਨ, ਇਹ 3 ਮੈਂਬਰੀ ਲੋਕਪਾਲ ਬਣਾਉਣ ਦੀ ਪਰੋਪੋਜ਼ਲ ਸਾਡੇ ਸਾਹਮਣੇ ਰੱਖੀ ਹੈ। ਫਿਰ ਵਿਰੋਧੀ ਪਾਰਟੀਆਂ ਦੇ ਸਾਥੀਆਂ ਨੇ ਕਿਹਾ ਹੈ ਕਿ ਇਸ ਵਿਚ ਇਕ ਐਡਮਨਿਸਟ੍ਰੇਟਿਵ ਸਾਈਡ ਤੋਂ ਮੈਂਬਰ ਕਿਉਂ ਐਪ੍ਰਆਇੰਟ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਸਾਡੇ ਜੁਡੀਸ਼ੀਅਰੀ ਦੇ ਮਾਨਯੋਗ ਮੈਂਬਰ ਪਬਲਿਕ ਲਾਈਫ ਤੋਂ ਤਕਰੀਬਨ ਆਈਸੋਲੇਟਿਡ ਰਹਿੰਦੇ ਹਨ। ਉਨ੍ਹਾਂ ਦਾ ਪਬਲਿਕ ਲਾਈਫ ਨਾਲ ਕੋਈ ਡਾਇਰੈਕਟ ਲਿੰਕ ਨਹੀਂ ਹੁੰਦਾ। ਉਨ੍ਹਾਂ ਦੇ ਮੁਕਾਬਲੇ ਜਿਹੜਾ ਮੈਂਬਰ ਐਡਮਨਿਸ-ਟਰੇਟਿਵ ਸਾਈਡ ਤੋਂ ਆਏਗਾ, ਉਸ ਦਾ ਐਕਸਪੀਰੀਐਂਸ ਇਸ ਫੀਲਡ ਵਿਚ ਜ਼ਿਆਦਾ ਹੋਵੇਗਾ। ਇਸ ਤਰ੍ਹਾਂ ਉਹ ਸਾਰੇ ਇਕੱਠੇ 3 ਮੈਂਬਰ ਲੋਕ ਪਾਲ ਵਿਚ ਬੈਠ ਕੇ ਆਪਣੀ ਆਪਣੀ ਨਾਲੇਜ ਦਾ ਵੀ ਇਜ਼ਾਫਾ ਕਰਨਗੇ ਅਤੇ ਬਹੁਤ ਵੱਡਾ ਫਾਇਦਾ ਇਹ ਹੋਵੇਗਾ ਕਿ ਫੈਸਲਾ ਕਰਨ ਲੱਗਿਆਂ ਬਰਾਡਰ ਵਿਊ ਲਿਆ ਜਾਵੇਗਾ। ਉਥੇ ਵਿਜ਼ਡਮ ਜ਼ਿਆਦਾ ਪ੍ਰੀਵੇਲ ਕਰੇਗੀ ਅਤੇ ਸਿਹਤਮੰਦ ਲੋਕਪਾਲ ਪੰਜਾਬ ਦੇ ਅੰਦਰ ਪਬਲਿਕ ਲਾਈਫ ਵਿਚ ਨਿਖਾਰ ਲਿਆਉਣ ਲਈ ਸਹਾਈ ਸਾਬਤ ਹੋਵੇਗਾ। ਇਥੇ ਮੇਰੇ ਦੋਸਤਾਂ ਨੇ ਬਿੱਲ ਦੀ ਵਿਰੋਧਤਾ ਕਰਦਿਆਂ ਪਰੋਸੀਜਰਲ ਡਿਲੇਅ ਦੀ ਗੱਲ ਕੀਤੀ ਹੈ। ਡਾਕਟਰ ਰਮੇਸ਼ ਦੱਤ ਜੀ ਬੋਲ ਰਹੇ ਸਨ ਕਿ ਇਕ ਸਾਲ ਦੇ ਅੰਦਰ ਪ੍ਰੀਲਿਮਨਰੀ ਇਨਕੁਆਇਰੀ ਤੋਂ ਬਾਅਦ ਲੋਕਪਾਲ ਅੱਗੇ ਨਹੀਂ ਤੁਰ ਸਕੇ। ਉਸ ਦੇ ਕਾਰਨ ਨਾ ਕਿਸੇ ਨੂੰ ਸਜ਼ਾ ਦਿੱਤੀ ਜਾ ਸਕੀ ਹੈ ਅਤੇ ਨਾ ਹੀ ਕਿਸੇ ਗੱਲ ਨੂੰ ਨੰਗਿਆਂ ਕੀਤਾ ਜਾ ਸਕਿਆ ਹੈ ਮਗਰ ਉਸ ਦੇ ਲਈ ਅਸੀਂ ਲੋਕ ਪਾਲ ਬਿਠਾਇਆ ਹੈ। ਪਬਲਿਕ ਲਾਈਫ ਦੇ ਵਿਚ ਖੁਸ਼ਬੂ ਫੈਲਾਉਣ ਦੇ ਲਈ ਅਤੇ ਪਬਲਿਕ ਲਾਈਫ ਦੇ ਵਿਚ ਸੁਧਾਰ ਲਿਆਉਣ ਦੇ ਲਈ ਇਹ ਲੋਕਪਾਲ ਐਕਟ ਬਣਾਇਆ ਹੈ ਤਾਂ ਕਿ ਪਬਲਿਕਮੈਨ ਦੀ ਆਜ਼ਾਦੀ ਦੇ ਖਿਲਾਫ, ਉਨ੍ਹਾਂ ਦੇ ਅਪਰਾਈਟ ਹੋਣ ਦੇ ਖਿਲਾਫ ਕੋਈ ਕਿੰਤੂ ਪਰੰਤੂ ਨਾ ਕਰੇ। ਉਨ੍ਹਾਂ ਦੀ ਇਮੇਜ ਖਰਾਬ ਕਰਨ ਦੀ ਇਜ਼ਾਜ਼ਤ ਪੰਜਾਬ ਸਰਕਾਰ ਕਦੀ ਨਹੀਂ ਦੇ ਸਕਦੀ। ਕੋਈ ਗੈਰ-ਜ਼ਿਮੇਂਵਾਰ ਲੋਕ ਪੰਜਾਬ ਦੀ ਆਬੋ-ਹਵਾ ਨੂੰ ਖਰਾਬ ਨਾ ਕਰ ਸਕੇ, ਇਸੇ ਕਰਕੇ ਇਹ ਐਕਟ ਇਥੇ ਲਿਆਂਦਾ ਗਿਆ ਹੈ। ਅੱਜ ਪੰਜਾਬ ਦੀ ਆਬੋ-ਹਵਾ ਸ਼ਾਂਤ ਹੈ, ਪੰਜਾਬ ਅੱਗੇ ਵਧ ਰਿਹਾ ਹੈ, ਪੰਜਾਬ ਵਿਕਾਸ ਅਤੇ ਲੋਕਤੰਤਰ ਦੀਆਂ ਲੀਹਾਂ ਤੇ ਅੱਗੇ ਵਧ ਰਿਹਾ ਹੈ। ਇਨ੍ਹਾਂ ਲੀਹਾਂ ਨੂੰ ਹੋਰ ਮਜ਼ਬੂਤ ਕਰਨ ਵਾਸਤੇ ਇਹ ਐਕਟ ਬਣਾਇਆ ਗਿਆ ਹੈ। ਕੋਈ ਆਦਮੀ ਪੰਜਾਬ ਦੇ ਮਾਹੌਲ ਨੂੰ ਖਰਾਬ ਕਰੇ, ਇਸ ਦੀ ਸਾਡੀ ਸਰਕਾਰ ਇਜ਼ਾਜ਼ਤ ਨਹੀਂ ਦਿੰਦੀ। ਪਹਿਲੇ ਐਕਟ ਵਿਚ ਜਿਹੜੇ ਪ੍ਰੋਸੀਜਰਲ ਫਲਾਅਜ਼

(i) RESOLUTION UNDER ARTICLE 213(2) (A) OF THE CONSTITUTION (2)87
OF INDIA DISAPPROVING THE PUNJAB LOKPAL ACT
(REPEAL) ORDINANCE, 1996 (PUNJAB ORDINANCE NO. 3 OF 1996)

AND

THE PUNJAB LOKPAL (REPEAL) BILL, 1996.

(ii) RESOLUTION UNDER ARTICLE 213(2)(A) OF THE CONSTITUTION
OF INDIA DISAPPROVING THE PUNJAB LOKPAL ORDINANCE,
1996 (PUNJAB ORDINANCE NO. 4 OF 1996)

AND

THE PUNJAB LOKPAL BILL, 1996

ਸਨ ਅਤੇ ਜਿਹੜੀਆਂ ਕਮੀਆਂ ਪੇਸ਼ੀਆਂ ਸਨ, ਉਨਾਂ ਨੂੰ ਦੂਰ ਕਰਨ ਵਾਸਤੇ ਇਸ ਨਵੇਂ ਐਕਟ ਦਾ ਆਉਣਾ ਬੜਾ ਜ਼ਰੂਰੀ ਸੀ। ਇਹ ਸਭ ਤੋਂ ਵੱਡੀ ਜ਼ਰੂਰਤ ਸੀ। ਮਿਸਿਜ਼ ਕਿਰਨ ਬੇਦੀ ਦੇ ਕੇਸ ਵਿਚ ਸੁਪਰੀਮ ਕੋਰਟ ਨੇ ਪ੍ਰਿੰਸੀਪਲ ਆਫ ਨੈਚੁਰਲ ਜਸਟਿਸ ਦੇ ਆਧਾਰ ਤੇ ਫੈਸਲਾ ਦਿੱਤਾ ਕਿ ਕਿਸੇ ਬੰਦੇ ਨੂੰ ਗੁਨਾਹਗਾਰ ਸਾਬਤ ਕੀਤੇ ਬਗੈਰ ਉਸ ਨੂੰ ਸਜ਼ਾ ਨਾ ਦਿੱਤੀ ਜਾਵੇ। ਸੁਪਰੀਮ ਕੋਰਟ ਨੇ ਹੋਲਡ ਕੀਤਾ That onus lies on the complainant to prove the guilt. When the guilt is proved, the defendant will come forward to speak for his defence. ਇਨ੍ਹਾਂ ਪ੍ਰਿੰਸੀਪਲਜ਼ ਨੂੰ ਲੋਕ ਪਾਲ ਐਕਟ ਵਿਚ ਇਨਕਾਰਪੋਰੇਟ ਕਰਨਾ ਬੜਾ ਜ਼ਰੂਰੀ ਸੀ। ਕਿਸੇ ਨੂੰ ਪਬਲਿਕ ਲਾਈਫ ਦੇ ਵਿਚ ਮੈਲਾਈਨ ਕੀਤਾ ਜਾਵੇ ਅਤੇ ਉਸ ਨੂੰ ਗਿਲਟੀ ਸਾਬਤ ਕੀਤੇ ਬਗੈਰ ਸਜ਼ਾ ਦਿੱਤੀ ਜਾਵੇ, ਇਸ ਚੀਜ਼ ਨੂੰ ਰੋਕਣ ਵਾਸਤੇ ਇਹ ਨਵਾਂ ਐਕਟ ਲਿਆਂਦਾ ਗਿਆ ਹੈ। ਕੰਪਲੇਨੈਂਟ ਸਾਬਤ ਕਰੇ ਕਿ ਜੋ ਐਲੀਗੇਸ਼ਨ ਉਸ ਨੇ ਕਿਸੇ ਤੇ ਲਗਾਏ ਹਨ, ਉਹ ਸਹੀ ਹਨ। ਸਾਡੀ ਪਾਰਟੀ ਮਹਾਤਮਾ ਗਾਂਧੀ ਦੇ ਅਸੂਲਾਂ ਤੇ ਚੱਲ ਰਹੀ ਹੈ। ਸ੍ਰੀ ਸੀਤਾ ਰਾਮ ਕੇਸਰੀ ਨੇ ਕਾਂਗਰਸ ਪਾਰਟੀ ਨੂੰ ਇਕ ਨਵੀਂ ਸੇਧ ਦਿੱਤੀ ਹੈ। ਕੋਈ ਵੀ ਸਾਡਾ ਲੀਡਰ ਅਜੇ ਤੱਕ ਗਿਲਟੀ ਸਾਬਤ ਨਹੀਂ ਹੋਇਆ ਹੈ। We stand for honesty. We stand for integrity. We stand for rightness ਮਹਾਤਮਾ ਗਾਂਧੀ ਜੀ ਦੇ ਅਸੂਲਾਂ ਨੂੰ ਸਾਹਮਣੇ ਰੱਖਦਿਆਂ ਹੋਇਆਂ ਸਰਦਾਰ ਹੀਰਾ ਸਿੰਘ ਭੱਠਲ ਦੀ ਪੁੱਤਰੀ, ਇਕ ਗਰੀਬ ਕਿਸਾਨ ਦੀ ਪੁੱਤਰੀ ਸ੍ਰੀਮਤੀ ਰਾਜਿੰਦਰ ਕੌਰ ਭੱਠਲ ਨੇ ਪਬਲਿਕ ਲਾਈਫ ਵਿਚ ਟ੍ਰਾਂਸਪੇਰੈਂਸੀ ਲਿਆਉਣ ਅਤੇ ਕੁਰੱਪਸ਼ਨ ਨੂੰ ਨੱਥ ਪਾਉਣ ਦੀ ਖਾਤਰ ਇਹ ਬਿੱਲ ਇਥੇ ਲਿਆਂਦਾ ਹੈ। ਕਿਸੇ ਮੈਂਬਰ ਨੂੰ, ਕਿਸੇ ਪਾਰਟੀ ਨੂੰ ਇਸ ਦੀ ਵਿਰੋਧਤਾ ਨਹੀਂ ਕਰਨੀ ਚਾਹੀਦੀ ਅਤੇ ਇਸ ਨੂੰ ਯੂਨੈਨੀਮਸਲੀ ਪਾਸ ਕਰਨਾ ਚਾਹੀਦਾ ਹੈ। ਇਥੇ ਇਕ ਹਜ਼ਾਰ ਰੁਪਏ ਤੋਂ ਪੰਜ ਹਜ਼ਾਰ ਰੁਪਏ ਫੀਸ ਕਰਨ ਦੀ ਗੱਲ ਕੀਤੀ ਗਈ ਹੈ। ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਬਿਲਕੁਲ ਜਸਟੀਫਾਈਡ ਹੈ। ਜਿਨ੍ਹਾਂ ਪਬਲਿਕਮੈਨਾਂ ਨੇ ਲੰਮਾ ਸਮਾਂ ਲੋਕ ਸੇਵਾ ਕੀਤੀ ਹੁੰਦੀ ਹੈ, ਉਨ੍ਹਾਂ ਨੂੰ ਬਦਨਾਮ ਕਰਨ ਲਈ ਐਵੇਂ ਕੋਈ ਥੱਲਿਓਂ

[ਸ੍ਰੀ ਉਪਿੰਦਰ ਕੁਮਾਰ ਸ਼ਰਮਾ]

ਉਠ ਕੇ ਕੰਪਲੇਂਟ ਕਰਨ ਤੁਰ ਜਾਵੇ, ਇਸ ਚੀਜ਼ ਨੂੰ ਰੋਕਣ ਵਾਸਤੇ ਇਹ ਕੀਤਾ ਗਿਆ ਹੈ। ਜਦੋਂ ਐਲੀਗੇਸ਼ਨ ਸਾਬਤ ਕਰਨ ਦੀ ਗੱਲ ਆਉਂਦੀ ਹੈ ਤਾਂ ਅਜਿਹੇ ਲੋਕ ਫੇਲ੍ਹ ਹੋ ਜਾਂਦੇ ਹਨ । ਜਿਨ੍ਹਾਂ ਲੋਕਾਂ ਨੂੰ ਛੰਗਾਨੀ ਕਮਿਸ਼ਨ ਨੇ ਕੁਰੱਪਟ ਸਿੱਧ ਕੀਤਾ ਸੀ, ਅੱਜ ਉਹੀ ਲੋਕ ਇਸ ਲੋਕਪਾਲ ਐਕਟ ਬਾਰੇ ਵਾਵੇਲਾ ਮਚਾ ਰਹੇ ਹਨ । ਕਲ੍ਹ ਦੁਪਹਿਰ ਨੂੰ ਅਸੀਂ ਖਾਣਾ ਖਾ ਰਹੇ ਸੀ ਤਾਂ ਸ੍ਰੀ ਸੱਤ ਪਾਲ ਡਾਂਗ ਜੋ ਕਿ ਬੜੇ ਸੀਜ਼ਨਡ ਅਤੇ ਇਮਾਨਦਾਰ ਪਾਲੇਟੀਸ਼ਨ ਹਨ, ਕਹਿ ਰਹੇ ਸਨ ਕਿ ਮੈਂ ਸਾਰੀ ਇਨਫਰਮੇਸ਼ਨ ਇੱਕਠੀ ਕਰ ਰਿਹਾ ਹਾਂ ਅਤੇ ਮੈਂ ਉਸ ਤੋਂ ਬਾਦ ਲੇਖ ਲਿਖਣੇ ਸ਼ੁਰੂ ਕਰਾਂਗਾ ਅਤੇ ਦੱਸਾਂਗਾ ਕਿ ਕੁਰੱਪਸ਼ਨ ਕਿਥੇ ਹੈ । ਅੱਜ ਸਾਡੇ ਐਸ. ਜੀ. ਪੀ. ਸੀ. ਦੇ ਨੇਤਾ ਦੱਸਣ ਕਿ ਐਮ. ਐਲ. ਏ. ਬਣਨ ਤੋਂ ਬਾਦ ਜਿਨ੍ਹਾਂ ਨੇ ਯੂ. ਪੀ., ਹਰਿਆਣਾ ਜਾਂ ਯੂ. ਟੀ ਵਿਚ ਜਿਹੜੇ ਅਸੈੱਟਸ ਬਣਾਏ ਹਨ, ਉਹ ਅਸੈੱਟਸ ਐਮ. ਐਲ. ਏ. ਬਣਨ ਤੋ ਬਾਦ ਕਿਥੋਂ ਆਏ । ਇਲੈਕਸ਼ਨ ਲੜਨ ਵਾਸਤੇ ਉਨ੍ਹਾਂ ਨੂੰ ਸ਼ਾਇਦ ਆਪਣੀਆਂ ਦੁਕਾਨਾਂ ਵੀ ਗਿਰਵੀ ਕਰਨੀਆਂ ਪਈਆਂ ਸਨ। ਅੱਜ ਉਹੀ ਲੋਕ ਕੁਰੱਪਸ਼ਨ ਦੀ ਗੱਲ ਕਰਦੇ ਹਨ ਜਿਨ੍ਹਾਂ ਨੇ ਮੱਝਾਂ, ਗਊਆਂ, ਕੱਟਿਆਂ ਅਤੇ ਵੱਛਿਆਂ ਦੇ ਨਾਵਾਂ ਤੇ ਜਾਇਦਾਦਾਂ ਬਣਾਈਆਂ ਹੋਈਆਂ ਹਨ, ਜਿਨ੍ਹਾਂ ਦੀਆਂ ਦਿੱਲੀ ਦੀਆਂ ਪੋਸ਼ ਕਾਲੋਨੀਆਂ ਵਿਚ ਕੋਠੀਆਂ ਹਨ ਅਤੇ ਜਿਨ੍ਹਾਂ ਦੇ ਬੱਚੇ ਕੈਨੇਡਾ ਵਿਚ ਰਹਿੰਦੇ ਹਨ । ਚੌਧਰੀ ਦੇਵੀ ਲਾਲ ਦੇ ਕੋਲ ਉਨ੍ਹਾਂ ਨੇ ਪੰਜਾਬ ਗਿਰਵੀ ਰੱਖ ਦਿੱਤਾ ਅਤੇ ਪੰਜਾਬ ਦਾ ਪਾਣੀ ਵੇਚ ਕੇ 2 ਕਰੋੜ ਰੁਪਿਆ ਲਿਆ । ਪਾਲਮ ਏਅਰ ਪੋਰਟ ਤੇ 100 ਕਰੋੜ ਰੁਪਏ ਦੀ ਜ਼ਮੀਨ ਚੌਧਰੀ ਦੇਵੀ ਲਾਲ ਤੋਂ ਕੌਡੀਆਂ ਦੇ ਭਾਅ ਲਈ।

Is it not corruption? If they do not think of it as corruption, they should retire from political life, they should retire from public life. They have no moral standards to live in public life. ਏਦਾਂ ਦੇ ਆਦਮੀ ਹਨ ਜਿਨ੍ਹਾਂ ਦੇ ਖਿਲਾਫ ਆਪਣੀ ਹੀ ਪਾਰਟੀ ਦੇ ਪ੍ਰਧਾਨ ਨੇ ਗਵਰਨਰ ਸਾਹਿਬ ਦੇ ਪਾਸ 56 ਦੋਸ਼ ਲਿਖਤੀ ਲਾਏ ਸਨ (ਵਿਘਨ) ਸ਼ਰੋਮਣੀ ਅਕਾਲੀ ਦਲ ਦੇ . . . .

ਸਰਦਾਰ ਇੰਦਰਜੀਤ ਸਿੰਘ ਜ਼ੀਰਾ : ਤੁਸੀਂ ਸੱਚਾਈ ਬਿਆਨ ਕਰੋ। ਤੁਹਾਨੂੰ ਕੱਢਿਆ ਇਸੇ ਕਰਕੇ ਗਿਆ ਹੈ ਕਿਉਂਕਿ ਤੁਸੀਂ ਕੁਰੱਪਟ ਹੋ . . . .

**Shri Upinder Kumar Sharma : I strongly refute.**

ਸ੍ਰੀ ਸਪੀਕਰ : ਜ਼ੀਰਾ ਸਾਹਿਬ, ਤੁਹਾਨੂੰ ਵੀ ਟਾਈਮ ਦੇਵਾਂਗੇ ਫਿਰ ਤੁਸੀਂ ਬੋਲ ਲਓ, ਹੁਣ ਨਹੀਂ ।

ਸ੍ਰੀ ਉਪਿੰਦਰ ਕੁਮਾਰ ਸ਼ਰਮਾ : ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਉਸ ਸਮੇਂ ਦੇ ਅਕਾਲੀ ਮੁੱਖ ਮੰਤਰੀ ਨੂੰ ਬੁਲਾਇਆ ਅਤੇ ਬੁਲਾ ਕੇ ਕਿਹਾ ਕਿ ਇਹ ਪਹਿਲੀ ਵਾਰੀ ਹੋਇਆ ਹੈ ਕਿ ਤੁਹਾਡੀ ਆਪਣੀ ਪਾਰਟੀ ਦੇ ਪ੍ਰਧਾਨ ਨੇ ਤੁਹਾਡੇ ਖਿਲਾਫ 56 ਦੋਸ਼ ਲਗਾਏ ਹਨ । ਜਾਂ ਤਾਂ ਤੁਸੀਂ ਇਹਨਾਂ ਦਾ ਜਵਾਬ ਦਿਓ ਜਾਂ ਫਿਰ ਤੁਸੀਂ ਅਸਤੀਫਾ ਦਿਓ ।

(i) RESOLUTION UNDER ARTICLE 213(2) (A) OF THE CONSTITUTION OF INDIA DISAPPROVING THE PUNAB LOKPAL ACT (REPEAL) ORDINANCE 1996 (PUNJAB ORDINANCE NO. 3 OF 1996)

AND

THE PUNJAB LOKPAL (REPEAL) BILL, 1996.

(ii) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO. 4 OF 1996)

AND

THE PUNJAB LOKPAL BILL, 1996

ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਸਰਦਾਰ ਇੰਦਰਜੀਤ ਸਿੰਘ ਜ਼ੀਰਾ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹਨਾਂ ਦੇ ਰਹਿਬਰ, ਇਨ੍ਹਾਂ ਦੇ ਲੀਡਰ ਉਥੋਂ ਰਾਜ ਭਵਨ ਵਿੱਚੋਂ ਅਸਤੀਫਾ ਦੇ ਕੇ ਬਾਹਰ ਆਏ। How do they speak about corruption? ਸਪੀਕਰ ਸਾਹਿਬ, ਇਹ ਜਿਹੜੇ ਇਹਨਾਂ ਦੇ ਭਾਈਵਾਲ ਬਣਦੇ ਹਨ, ਇਹਨਾਂ ਦੇ ਭਾਗੀਦਾਰ ਬਣਦੇ ਹਨ, ਇਹ ਭੁੱਲ ਜਾਣ ਕਿ ਇਹ ਕਦੇ ਰਾਜ ਕਰ ਸਕਣਗੇ। ਇਹ ਪੰਜਾਬੀ ਭਾਸ਼ਾ ਦੀ ਗੱਲ ਕਰਦੇ ਹਨ। ਇਹ ਪੰਜਾਬੀ ਭਾਸ਼ਾ ਆਪਣੇ ਬੱਚਿਆਂ ਨੂੰ ਵੀ ਨਹੀਂ ਪੜ੍ਹਾਉਂਦੇ। ਇਨ੍ਹਾਂ ਦੇ ਆਪਣੇ ਬੱਚੇ ਅਮਰੀਕਾ ਔਰ ਕੈਨੇਡਾ ਦੇ ਵਿੱਚ ਪੜ੍ਹਦੇ ਹਨ। ਇਹ ਜਿਹੜੀ ਪੰਜਾਬੀ ਭਾਸ਼ਾ ਦੀ ਗੱਲ ਕਰਦੇ ਹਨ, ਉਸ ਪੰਜਾਬੀ ਭਾਸ਼ਾ ਨੂੰ ਦੂਜੀ ਭਾਸ਼ਾ ਦਾ ਦਰਜਾ ਹਰਿਆਣੇ ਦੇ ਵਿੱਚ ਸਾਡੇ ਚੀਫ ਮਨਿਸਟਰ ਬਰਾੜ ਸਾਹਿਬ ਔਰ ਸਰਦਾਰਨੀ ਰਾਜਿੰਦਰ ਕੌਰ ਭੱਠਲ ਨੇ ਦਿਵਾਇਆ ਹੈ। ਜਦੋਂ ਪੰਜਾਬ ਦੇ ਅੰਦਰ ਅੱਤਵਾਦ ਦਾ ਦੌਰ ਸੀ, ਪੰਜਾਬ ਦੇ ਅੰਦਰ ਹਾਹਾਕਾਰ ਮੱਚੀ ਹੋਈ ਸੀ ਤਾਂ ਇਨ੍ਹਾਂ ਆਪਣੇ ਬੱਚੇ ਅਮਰੀਕਾ ਔਰ ਕੈਨੇਡਾ ਭੇਜ ਦਿੱਤੇ ਔਰ ਪੰਜਾਬ ਦੇ ਨੌਜਵਾਨਾਂ ਦੇ ਹੱਥਾਂ ਦੇ ਵਿੱਚ ਏ. ਕੇ. 74 ਔਰ ਏ. ਕੇ. 47 ਫੜਾਈਆਂ। ਹੁਣ ਜਦੋਂ ਅਸੀਂ ਪੰਜਾਬ ਦੇ ਵਿੱਚ ਸ਼ਾਂਤੀ ਲਿਆਂਦੀ ਹੈ, ਅਮਨ ਲਿਆਂਦਾ ਹੈ ਤਾਂ ਗਿੱਦੜ-ਬਾਹਾ ਤੋਂ ਚੋਣ ਲੜਣ ਲਈ ਆਪਣੇ ਬੱਚਿਆਂ ਨੂੰ ਅਮਰੀਕਾ, ਕੈਨੇਡਾ ਤੋਂ ਏਥੇ ਬੁਲਾ ਲਿਆ.... (ਵਿਘਨ) ਮੈਂ ਇਹਨਾਂ ਜ਼ਿੰਮੇਦਾਰ ਲੀਡਰਾਂ ਦੀ ਇਕ ਹੋਰ ਮਿਸਾਲ ਦੱਸਦਾ ਹਾਂ। ਮੈਂ ਤਾਂ ਜ਼ਿੰਮੇ-ਵਾਰ ਨਹੀਂ ਸਮਝਦਾ ਪਰ ਇਹ ਅਕਾਲੀ ਭਰਾ ਉਸ ਨੂੰ ਜ਼ਿੰਮੇਵਾਰ ਸਮਝਦੇ ਨੇ। ਗਿੱਦੜਬਾਹਾ ਵਿਖੇ ਇਕ ਕਾਲਜ ਦਾ ਫੰਕਸ਼ਨ ਸੀ। ਉਥੇ ਪ੍ਰਿੰਸੀਪਲ ਨੇ ਕਿਹਾ ਕਿ ਸਾਡੀ ਹਾਲਤ ਬਹੁਤ ਖਰਾਬ ਹੈ, ਸਾਡੇ ਵਾਸਤੇ ਕੋਈ ਆਰਥਿਕ ਪ੍ਰਬੰਧ ਕੀਤਾ ਜਾਵੇ। ਉਸ ਲੀਡਰ ਨੇ ਜਵਾਬ ਦਿੱਤਾ ਕਿ ਲਾਲਿਆਂ ਕੋਲ ਪੈਸੇ ਬੜੇ ਨੇ, ਉਹ ਤੁਹਾਨੂੰ ਦੇ ਦੇਣਗੇ ਔਰ ਜੇਕਰ ਨਹੀਂ ਦਿੰਦੇ ਤਾਂ ਅਸੀਂ ਮੋਟਰ ਸਾਇਕਲ ਵਾਲਿਆਂ ਕੋਲੋਂ ਦਿਵਾ ਦਿਆਂਗੇ। ਇਹ ਇਨ੍ਹਾਂ ਦੀ ਹਾਲਤ ਹੈ।

ਸਪੀਕਰ ਸਾਹਿਬ, ਮੈਂ ਇਸ ਮਾਧਿਅਮ ਤੋਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਕਾਂਗਰਸ ਸਰਕਾਰ ਨੇ ਪੰਜਾਬ ਦੇ ਲੋਕਾਂ ਨਾਲ ਤਿੰਨ ਵਾਅਦੇ ਕੀਤੇ ਸਨ। ਪੰਜਾਬ ਦੇ ਲੋਕਾਂ ਨੂੰ ਸ਼ਾਂਤੀ ਦੇਣਾ, ਲੋਕਾਂ ਦੀ ਜਾਨ ਅਤੇ ਮਾਲ ਦੀ ਹਿਫਾਜ਼ਤ ਕਰਨਾ ਅਤੇ ਹਰ ਇਨਸਾਨ ਦੀ ਇੱਜ਼ਤ ਨੂੰ ਸੁਰੱਖਿਅਤ ਕਰਨਾ। ਦੂਸਰਾ ਸਾਡਾ ਵਾਅਦਾ ਸੀ ਮੁੱਢਲੀ ਪੱਧਰ ਤੇ ਲੋਕ-

[ਸ੍ਰੀ ਉਪਿੰਦਰ ਕੁਮਾਰ ਸ਼ਰਮਾ ]

ਤੰਤਰ ਨੂੰ ਬਹਾਲ ਕਰਨਾ ਔਰ ਸਾਡਾ ਤੀਸਰਾ ਵਾਅਦਾ ਪੰਜਾਬ ਦੇ ਲੋਕਾਂ ਨਾਲ ਸੀ ਕਿ ਮੁੜ ਕੇ ਵਿੰਕਾਸ ਨੂੰ ਲੀਹਾਂ ਤੇ ਲੈ ਕੇ ਜਾਣਾ। ਸਪੀਕਰ ਸਾਹਿਬ, ਅਸੀਂ ਲੋਕਾਂ ਨਾਲ ਕੀਤੇ ਸਾਰੇ ਵਾਅਦੇ ਪੂਰੇ ਕੀਤੇ ਹਨ । ਅਸੀਂ ਪੰਜਾਬ ਦੇ ਅੰਦਰ ਸ਼ਾਂਤੀ ਬਹਾਲ ਕੀਤੀ ਹੈ । ਜਿਹੜੀ ਡਿਵੈਲਪਮੈਂਟ ਦੀ ਗੱਲ ਬਾਦਲ ਸਾਹਿਬ, ਤਲਵੰਡੀ ਸਾਹਿਬ, ਜ਼ੀਰਾ ਸਾਹਿਬ ਸੋਚ ਹੀ ਨਹੀਂ ਸਕਦੇ, ਅਸੀਂ ਉਹ ਲੋਕਾਂ ਨੂੰ ਮੁਹੱਈਆ ਕਰਕੇ ਦਿੱਤੀ ਹੈ । ਅੱਜ ਪੰਜਾਬ ਦੇ ਅੰਦਰ ਸ਼ਾਂਤੀ ਹੈ । ਪੰਜਾਬ ਦੇ ਵਿੱਚ ਅੱਜ ਕਿਸੇ ਚੀਜ਼ ਦੀ ਕੋਈ ਕਮੀ ਨਹੀਂ ਹੈ । ਇੰਡਸਟਰੀ ਦੇ ਖੇਤਰ ਵਿੱਚ ਜਿਹੜਾ ਪੰਜਾਬ ਬਹੁਤ ਪਿੱਛੇ ਸੀ, ਉਹ ਅੱਜ ਤੀਸਰੇ ਨੰਬਰ ਤੇ ਆ ਗਿਆ ਹੈ । ਅੱਜ ਪੰਜਾਬ ਦੇ ਵਿੱਚ ਚੀਨੀ ਦੇ ਸਭ ਤੋਂ ਵੱਧ ਭੰਡਾਰ ਹਨ, ਅਨਾਜ ਦੇ ਭੰਡਾਰ ਹਨ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਟਾਈਮ ਥੋੜ੍ਹਾ ਹੈ । ਇਹ ਬਿੱਲ ਤੇ ਬੋਲਣ, ਦੂਜਿਆਂ ਨੇ ਵੀ ਬੋਲਣਾ ਹੈ ।

**ਸ੍ਰੀ ਸਪੀਕਰ** : ਸ਼ਰਮਾ ਜੀ, ਸਮਾਪਤ ਕਰੋ, ਜਲਦੀ ਸਮਾਪਤ ਕਰੋ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਕੀ ਇਹ ਬਿੱਲ ਤੇ ਬੋਲ ਰਹੇ ਹਨ ?

**ਸ੍ਰੀ ਸਪੀਕਰ** : ਤਹਾਨੂੰ ਵੀ ਇਸ ਤੋਂ ਬਾਅਦ ਟਾਈਮ ਦਿਆਂਗੇ ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਦੇ ਘਰ ਸ਼ੀਸ਼ੇ ਦੇ ਹੋਣ, ਉਹ ਦੂਸਰਿਆਂ ਤੇ ਪੱਥਰ ਨਾ ਫੇਂਕਿਆ ਕਰਨ ।

**ਸ੍ਰੀ ਸਪੀਕਰ** : ਬਾਕੀ ਫਿਰ ਬੋਲ ਲੈਣਾ ਸ਼ਰਮਾ ਜੀ, ਮੈਂ ਸਾਰਿਆਂ ਨੂੰ ਸਮਾਂ ਦੇਣਾ ਹੈ ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ** : ਸ੍ਰੀਮਤੀ ਰਾਜਿੰਦਰ ਕੌਰ ਭੱਠਲ ਜੀ ਨੇ ਜਿਹੜੇ ਫੈਸਲੇ ਲਏ ਹਨ, ਉਹ ਲੋਕ ਹਿੱਤਾਂ ਵਾਸਤੇ ਲਏ ਹਨ। ਅਸੀਂ ਆਉਣ ਵਾਲੀਆਂ ਚੋਣਾਂ ਦਾ ਮੁਕਾਬਲਾ ਕਰਨ ਲਈ ਦ੍ਰਿੜ੍ਹਤਾ ਨਾਲ ਤਿਆਰ ਹਾਂ। ਲੋਕਪਾਲ ਬਿੱਲ ਅਸੀਂ ਕੁਰੱਪਸ਼ਨ ਦੇ ਖਿਲਾਫ, ਪਬਲਿਕ ਲਾਈਫ ਵਿਚ ਟਰਾਂਸਪੇਰੈਂਸੀ ਲਿਆਉਣ ਵਾਸਤੇ ਲਿਆਂਦਾ ਹੈ । ਅੱਜ ਸਦਨ ਵਿਚ ਸ੍ਰੀਮਤੀ ਰਾਜਿੰਦਰ ਕੌਰ ਭੱਠਲ ਦੇ ਲੋਕਪਾਲ ਬਿੱਲ ਦੀ ਮੈਂ ਪਰੋੜ੍ਹਤਾ ਕਰਦਾ ਹੋਇਆ, ਸਮਰਥਨ ਕਰਦਾ ਹੋਇਆ ਬੈਠਦਾ ਹਾਂ ਕਿ ਇਹ ਇਕ ਬੜਾ ਸ਼ਲਾਘਾਯੋਗ ਕਦਮ ਹੈ। ਸਪੀਕਰ ਸਾਹਿਬ, ਤੁਹਾਡਾ ਧੰਨਵਾਦ।

(i) RESOLUTION UNDER ARTICLE 213(2) (A) OF THE CONSTITUTION (2)91
OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO. 3 OF 1996)

AND

THE PUNJAB LOKPAL (REPEAL) BILL, 1996

(ii) RESOLUTION UNDER ARTICLE 213(2) (A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO. 4 OF 1996)

AND

THE PUNJAB LOKPAL BILL, 1996)

**ਸਰਦਾਰ ਇੰਦਰਜੀਤ ਸਿੰਘ ਜ਼ੀਰਾ( ਜ਼ੀਰਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਲੋਕ ਪਾਲ ਬਿੱਲ ਤੇ ਬੋਲਣ ਦੀ ਇਜਾਜ਼ਤ ਦਿੱਤੀ ਹੈ । ਜਿਹੜਾ ਲੋਕ ਪਾਲ ਬਿੱਲ ਪਹਿਲਾਂ ਇਥੇ 1995 ਵਿੱਚ ਲਿਆਂਦਾ ਗਿਆ ਸੀ, ਉਹ ਬਹੁਤ ਜ਼ਰੂਰੀ ਸੀ ਕਿਉਂਕਿ ਅੱਜ ਬਹੁਤ ਹੀ ਭ੍ਰਿਸ਼ਟਾਚਾਰ ਹੋ ਰਿਹਾ ਹੈ ਅਤੇ ਇਹ ਕੋਹੜ ਦੀ ਬਿਮਾਰੀ ਦੀ ਤਰ੍ਹਾਂ ਚੰਬੜ ਚੁੱਕਾ ਹੈ। ਇਹ ਲੋਕ ਪਾਲ ਐਕਟ ਇਨ੍ਹਾਂ ਮੇਰੇ ਵੀਰਾਂ ਨੇ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ) ਸਾਲ 1995 ਵਿਚ ਇਥੇ ਹੀ ਬੈਠ ਕੇ ਬਣਾਇਆ ਸੀ ਅਤੇ ਪਾਸ ਕੀਤਾ ਸੀ। ਪਰ ਪਤਾ ਨਹੀਂ, ਸਪੀਕਰ ਸਾਹਿਬ, ਇਸ ਬਿੱਲ ਤੋਂ ਇਨ੍ਹਾਂ ਨੂੰ ਇਤਨੀ ਬੁਖਲਾਹਟ ਕਿਉਂ ਹੋ ਗਈ ਹੈ। ਸ਼ਾਇਦ ਇਹ ਸਾਰੇ ਹੀ ਇਸ ਐਕਟ ਵਿਚ ਆਉਂਦੇ ਹਨ। ਇਨ੍ਹਾਂ ਵਿਚੋਂ ਵੀ ਮੇਰੇ ਸੱਜਣ ਜਿਹੜੇ ਆਹ ਸਾਹਮਣੇ ਬੈਠੇ ਹਨ, ਮੈਂ ਉਨ੍ਹਾਂ ਦੇ ਨਾਂ ਨਾ ਹੀ ਲਵਾਂ, ਉਨ੍ਹਾਂ ਦੀਆਂ ਸ਼ਿਕਾਇਤਾਂ ਉਥੇ ਪਹੁੰਚੀਆਂ ਹੋਈਆਂ ਹਨ ਅਤੇ ਉਨ੍ਹਾਂ ਦੀ ਇਨਕੁਆਇਰੀ ਹੋ ਰਹੀ ਹੈ। ਸ਼ਾਇਦ ਉਹ ਇਸੇ ਗੱਲ ਤੋਂ ਬੁਖਲਾ ਗਏ ਹਨ ਕਿ ਦੋ ਚਾਰ ਦਸ ਦਿਨਾਂ ਦੇ ਵਿਚ ਹੀ ਉਨ੍ਹਾਂ ਦਾ ਫੈਸਲਾ ਹੋਣ ਵਾਲਾ ਹੈ ਜਿਸ ਨਾਲ ਆਉਣ ਵਾਲੀਆਂ ਇਲੈਕਸ਼ਨਾਂ ਦੇ ਵਿਚ ਬੜਾ ਭਾਰੀ ਅਸਰ ਪਵੇਗਾ। ਇਸ ਲਈ ਇਹ ਇਕ ਬਹਾਨਾ ਬਣਾ ਲਿਆ ਕਿ ਇਸ ਨੂੰ ਰੀਪੀਲ ਕਰਕੇ ਨਵਾਂ ਬਿੱਲ ਲਿਆਉਣਾ ਚਾਹੀਦਾ ਹੈ । ਪਰ ਸੁਪਰੀਮ ਕੋਰਟ ਨੇ ਫੈਸਲਾ ਦਿੱਤਾ, ਜਿਸ ਦਾ ਮੈਂ ਧੰਨਵਾਦੀ ਹਾਂ। ਸੁਪਰੀਮ ਕੋਰਟ ਨੇ ਉਸੇ ਵਕਤ ਹੀ ਉਸ ਐਕਟ ਤੇ ਸਟੇਅ ਦੇ ਦਿੱਤੀ ਕਿ ਜਿਹੜੇ ਮਨਿਸਟਰਾਂ ਦੀਆਂ ਇਨਕੁਆਇਰੀਆਂ ਜਾਂ ਹੋਰ ਬੰਦਿਆਂ ਦੀਆਂ ਇਨਕੁਆਇਰੀਆਂ ਹਨ, ਉਹ ਹੁੰਦੀਆਂ ਰਹਿਣਗੀਆਂ। ਇਹ ਚਾਹੁੰਦੇ ਹਨ ਕਿ ਰੀਪੀਲ ਬਿੱਲ ਲਿਆ ਕੇ ਉਸ ਐਕਟ ਵਿਚ ਇਨ੍ਹਾਂ ਤੇ ਚੱਲ ਰਹੀਆਂ ਇਨਕੁਆਇਰੀਆਂ ਨੂੰ ਲੇਟ ਕੀਤਾ ਜਾਵੇ। ਮੇਰੇ ਮੰਤਰੀ ਵੀਰਾਂ ਅਤੇ ਐਮ.ਐਲ.ਏ. ਵੀਰਾਂ ਨੇ ਬੜੀਆਂ ਬੜੀਆਂ ਗੱਲਾਂ ਕੀਤੀਆਂ ਹਨ ਪਰ ਇਨ੍ਹਾਂ ਨੇ ਕਦੀ ਆਪਣੀ ਪੀੜ੍ਹੀ ਥੱਲੇ ਸੋਟਾ ਫੇਰਨ ਦੀ ਕੋਸ਼ਿਸ਼ ਨਹੀਂ ਕੀਤੀ। ਸਪੀਕਰ ਸਾਹਿਬ, ਇਨ੍ਹਾਂ ਵਿਚੋਂ ਕੁਝ ਨੂੰ ਤਾਂ ਮੈਂ ਜਾਤੀ ਤੌਰ ਤੇ ਵੀ ਜਾਣਦਾ ਹਾਂ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ। ਮੈਂ ਤੁਹਾਡੇ ਰਾਹੀਂ ਸਾਥੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਜ਼ਰਾ ਆਪਣੀ ਨਾਲੇਜ ਨੂੰ ਕੁਰੈਕਟ ਕਰ ਲੈਣ ਕਿ ਸੁਪਰੀਮ ਕੋਰਟ ਨੇ ਕੋਈ ਇਸ ਤੇ ਸਟੇਅ ਨਹੀਂ ਦਿੱਤੀ। ਇਸ ਦੇ ਵਿਚ ਕਿਹਾ ਹੈ ਕਿ ਜਿਹੜੇ ਕੇਸ ਹਨ, ਉਹ ਜਿਉਂ ਦੇ ਤਿਉਂ ਹੀ ਰਹਿਣਗੇ। ਪੰਜਾਬ ਸਰਕਾਰ ਉਨ੍ਹਾਂ ਨੂੰ ਮੇਨਟੇਨ ਕਰ ਰਹੀ ਹੈ ਅਤੇ ਉਹ ਕੇਸ ਤਿੰਨ ਮੈਂਬਰੀ ਲੋਕ ਪਾਲ ਕੋਲ ਜਾਣਗੇ । There is no such stay.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ**: ਇਹ ਬਿੱਲ ਜਿਹੜਾ ਪਾਸ ਕੀਤਾ ਸੀ, ਉਸ ਦੇ ਵਿੱਚ ਕੁਝ ਸੋਧਾਂ ਤਾਂ ਜ਼ਰੂਰ ਹੋ ਸਕਦੀਆਂ ਸਨ ਪਰ ਅੱਜ ਇਨ੍ਹਾਂ ਵੀਰਾਂ ਨੂੰ ਬੁਖਲਾਹਟ ਹੋਈ ਹੋਈ ਸੀ ਕਿ ਉਨ੍ਹਾ ਦਾ ਆਉਣ ਵਾਲਾ ਸਮਾਂ ਬੜਾ ਔਖਾ ਹੈ। ਭਰਿਸ਼ਟਾਚਾਰ ਬਾਰੇ ਇਨ੍ਹਾਂ ਨੇ ਗੱਲਾਂ ਕੀਤੀਆਂ ਹਨ। ਇਹ ਇਤਿਹਾਸ ਲਿਖਿਆ ਜਾਵੇਗਾ ਕਿ ਜਿਹੋ ਜਿਹੀ ਇਹ ਭਰਿਸ਼ਟ ਸਰਕਾਰ ਹੈ, ਉਤਨੀ ਨਾ ਕਦੇ ਪਹਿਲਾਂ ਆਈ ਹੈ ਅਤੇ ਨਾ ਹੀ ਕੋਈ ਅੱਗੇ ਨੂੰ ਆਵੇਗੀ। ਆਹ ਮੇਰੇ ਸਾਹਮਣੇ ਜਿਹੜੇ ਵੀਰ ਬੈਠੇ ਹਨ, ਇਹ 5 ਪ੍ਰਤੀਸ਼ਤ ਵੋਟਾਂ ਲੈ ਕੇ ਬਣੇ ਹਨ । ਜੇ ਬੱਚਾ ਵੀ ਪਾਸ ਹੁੰਦਾ ਹੈ, ਪਹਿਲਾਂ 33 ਪ੍ਰਤੀਸ਼ਤ ਨੰਬਰ ਚਾਹੀਦੇ ਸਨ, ਹੁਣ 50 ਪ੍ਰਤੀਸ਼ਤ ਕਰ ਦਿੱਤੇ ਹਨ। ਪਰ ਇਹ 5 ਪ੍ਰਤੀਸ਼ਤ ਵੋਟਾਂ ਲੈ ਕੇ ਜਿਹੜੇ ਪੰਚ ਵੀ ਨਹੀਂ ਸਨ ਬਣ ਸਕਦੇ ਉਹ ਐਮ.ਐਲ.ਏ. ਬਣ ਗਏ। ਇਹ ਮੈਂ ਨਹੀਂ ਕਹਿੰਦਾ, ਸਪੀਕਰ ਸਾਹਿਬ...

**ਸ੍ਰੀ ਬਲਦੇਵ ਸਿੰਘ ਬਲਮਗੜ੍ਹ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਮੈਂਬਰ ਸਾਹਿਬ ਨੇ 5 ਪ੍ਰਤੀਸ਼ਤ ਵੋਟਾਂ ਦੀ ਗੱਲ ਕੀਤੀ ਹੈ। ਇਕ ਕਿਤਾਬ ਛਪੀ ਹੋਈ ਹੈ ਵਿਧਾਨ ਸਭਾ ਦੀ ਜਿਸ ਵਿਚ ਸਾਰਾ ਰਿਕਾਰਡ ਹੈ ਕਿ ਕਿਸ ਨੇ ਕਿੰਨੀਆਂ ਵੋਟਾਂ ਲਈਆਂ ਹਨ, ਉਸ ਦਾ ਨਾਂ ਹੈ 'ਹੂਜ਼ ਹੂ'। ਉਹ ਕਢਾ ਕੇ ਦੇਖ ਲਓ । ਮੇਰੇ ਹਲਕੇ ਵਿਚ 45,000 ਵੋਟਾਂ ਪੋਲ ਹੋਈਆਂ ਹਨ। ਮੈਂ 15,000 ਵੋਟਾਂ ਲਈਆਂ ਹਨ ਅਤੇ ਮੈਂ 5,000 ਵੋਟਾਂ ਦੇ ਫਰਕ ਨਾਲ ਜਿਤਿਆ ਹਾਂ। ਇਹ ਕਹਿੰਦੇ ਹਨ ਕਿ 5 ਪ੍ਰਤੀਸ਼ਤ ਵੋਟਾਂ ਲਈਆਂ। ਇਸ ਨੇ ਆਪਣੇ ਹਲਕੇ ਵਿੱਚੋਂ ਕਿੰਨੀਆਂ ਵੋਟਾਂ ਲਈਆਂ ਹਨ ,ਉਹ ਵੀ ਕਢਾ ਕੇ ਦੇਖ ਲਓ। ਜੇਕਰ ਇਸ ਦੀਆਂ ਘੱਟ ਹੋਣ ਤਾਂ ਇਹ ਅਸਤੀਫਾ ਦੇ ਦੇਵੇ ਅਤੇ ਜੇਕਰ ਮੇਰੀਆਂ ਘੱਟ ਹੋਈਆਂ ਤਾਂ ਮੈਂ ਅਸਤੀਫਾ ਦੇ ਦੇਵਾਂਗਾ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਉਦੋਂ ਜ਼ਰੂਰ ਇਨ੍ਹਾਂ ਨੂੰ ਵੱਧ ਵੋਟਾਂ ਪਈਆਂ ਸਨ ਕਿਉਂਕਿ ਉਦੋਂ ਇਸ ਕਰਕੇ ਵੱਧ ਵੋਟਾਂ ਪਈਆਂ ਸਨ ਕਿਉਂਕਿ ਜਿਸ ਪੁਜ਼ੀਸ਼ਨ ਵਿੱਚ ਇਹ ਖੜ੍ਹੇ ਹੋਏ ਸਨ, ਲੋਕਾਂ ਨੂੰ ਪਤਾ ਨਹੀਂ ਸੀ ਕਿ ਇਹ ** ** ਜੇ ਲੋਕਾਂ ਨੂੰ ਪਤਾ ਹੁੰਦਾ ਕਿ ਇਹ **

---

*Expunged as ordered by the Chair.

(I) RESOLUTION UNDER ARTICLE 213(2)(A) OF THE CONSTITUTION (2)93
OF INDIA DISAPPROVING THE PUNJAB LOKPAL ACT
(REPEAL) ORDINANCE, 1996 (PUNJAB ORDINANCE NO. 3 OF 1996)
AND
THE PUNJAB LOKPAL (REPEAL) BILL, 1996.

(ii) RESOLUTION UNDER ARTICLE 213(2)(A) OF THE CONSTITUTION
OF INDIA DISAPPROVING THE PUNJAB LOKPAL ORDINANCE,
1996 (PUNJAB ORDINANCE NO. 4 OF 1996)
AND
THE PUNJAB LOKPAL BILL, 1996

**ਸ੍ਰੀ ਸਪੀਕਰ** : ਇਹ ਗੱਲ ਗਲਤ ਹੈ, ਤੁਸੀਂ ਲੋਕ ਪਾਲ ਤੇ ਬੋਲੋ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਨੂੰ ਪੁਆਇੰਟ ਆਫ ਆਰਡਰ ਦਈ ਜਾਓ ਅਤੇ ਮੈਂ ਉਤਰ ਦਿੰਦਾ ਰਹਾਂਗਾ।

**ਸ੍ਰੀ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਨੇ ਇਕ ਮਾਨਯੋਗ ਮੈਂਬਰ ਨੂੰ ** ** ਕਿਹਾ ਹੈ, ਇਹ ਐਕਸਪੰਜ ਹੋਣਾ ਚਾਹੀਦਾ ਹੈ। ਦੂਸਰਾ ਇਹ ਖੁਦ ਹੀ ਦੱਸਣ ਕਿ ਇਹ ਪਹਿਲਾਂ ਕਿਹੜੀ ਪਾਰਟੀ ਵਿੱਚ ਬੈਠਦੇ ਸਨ ਅਤੇ ਹੁਣ ਖੁਦ ਕਿਹੜੀ ਪਾਰਟੀ ਵਿੱਚ ਬੈਠੇ ਹਨ। ਇਨ੍ਹਾਂ ਨੇ ਖੁਦ 8 ਪਾਰਟੀਆਂ ਬਦਲੀਆਂ ਹਨ।

**ਸ੍ਰੀ ਸਪੀਕਰ** : ਮੈਂਬਰ ਸਾਹਿਬ ਨੇ ਜੋ ਬੋਲਿਆ ਹੈ, ਉਹ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ...

**ਸ੍ਰੀ ਸਪੀਕਰ** : ਜ਼ੀਰਾ ਜੀ, ਤੁਸੀਂ ਲੋਕਪਾਲ ਤੇ ਬੋਲੋ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਇੰਦਰਜੀਤ ਸਿੰਘ ਜ਼ੀਰਾ ਉਸ ਸਮੇਂ ਵੀ ਤੱਕੜੀ ਦੇ ਚੋਣ ਨਿਸ਼ਾਨ ਤੇ ਖੜ੍ਹਾ ਸੀ ਅਤੇ ਹੁਣ ਵੀ ਉਥੇ ਹੀ ਖੜ੍ਹਾ ਹੈ। ਇਹ ਜੋ ਮੈਂਬਰ ਸਾਹਿਬ ਬੋਲੇ ਹਨ, ਇਹ ਗਲਤ ਗੱਲ ਕਰਦੇ ਹਨ।

**ਸ੍ਰੀ ਸਪੀਕਰ** : ਜ਼ੀਰਾ ਸਾਹਿਬ, ਲੋਕਪਾਲ ਤੇ ਬੋਲੋ। ਇਹ ਗਲਤ ਗੱਲ ਹੈ। ਮੈਂਬਰ ਸਾਹਿਬ ਸਿੱਧੇ ਇਕ ਦੂਜੇ ਨੂੰ ਨੋਕ-ਝੋਕ ਨਹੀਂ ਕਰ ਸਕਦੇ। ਜ਼ੀਰਾ ਸਾਹਿਬ, ਟੂ-ਦੀ ਪੁਆਇੰਟ ਬੋਲੋ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਹਜ਼ਾਰ ਤੋਂ ਵਧਾ ਕੇ ਪੰਜ ਹਜ਼ਾਰ ਰੁਪਿਆ ਕਰ ਦਿਤਾ ਹੈ, ਇਹ ਕਿਉਂ ਵਧਾਇਆ ਹੈ। **
** ** ** ** **

**ਸ੍ਰੀ ਸਪੀਕਰ** : ਜ਼ੀਰਾ ਜੀ, ਤੁਸੀਂ ਲੋਕ ਪਾਲ ਬਿੱਲ ਤੇ ਬੋਲੋ। ਇਹ ਪ੍ਰੋਸੀਡਿੰਗ ਦਾ ਪਾਰਟ ਨਾ ਸਮਝਿਆ ਜਾਵੇ ਜੋ ਇਹ ਉਕਤ ਬਦਲੀਆਂ ਬਾਰੇ ਬੋਲੇ ਹਨ।

---

*Expunged as ordered by the Chair.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ**: ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਹਜ਼ਾਰ ਤੋਂ ਵਧਾ ਕੇ ਪੰਜ ਹਜ਼ਾਰ ਰੁਪਿਆ ਕਰ ਦਿੱਤਾ,ਲੋਕਾਂ ਕੋਲ ਇਨ੍ਹਾਂ ਨੇ ਪੈਸਾ ਤਾਂ ਛੱਡਿਆ ਹੀ ਨਹੀਂ। ਨਾ ਉਨ੍ਹਾਂ ਕੋਲ ਪੰਜ ਹਜ਼ਾਰ ਰੁਪਏ ਹੋਣ ਅਤੇ ਨਾ ਉਹ ਕੰਪਲੇਂਟ ਕਰਨ। ਇਨ੍ਹਾਂ ਨੂੰ ਫਿਕਰ ਪਿਆ ਹੈ ਕਿ ਪਾਰਟੀ ਦੇ ਉਪਰਲੇ ਲੀਡਰਾਂ ਨੂੰ ਤਾਂ ਹੱਥਕੜੀਆਂ ਲੱਗਣੀਆਂ ਸ਼ੁਰੂ ਹੋ ਗਈਆਂ ਹਨ ਅਤੇ ਹੁਣ ਇਨ੍ਹਾਂ ਨੂੰ ਵੀ ਲੱਗਣੀਆਂ ਹਨ। ਨਾ ਲੋਕ 5 ਹਜ਼ਾਰ ਰੁਪਏ ਇਕੱਠੇ ਕਰ ਸਕਣਗੇ ਅਤੇ ਨਾ ਕੇਸ ਫਾਈਲ ਕਰ ਸਕਣਗੇ। ਸਪੀਕਰ ਸਾਹਿਬ, ਜਦ ਰੂਲ ਵਿੱਚ ਪਰੋਵੀਜ਼ਨ ਹੈ ਕਿ ਜੇ ਕੇਸ ਗਲਤ ਸਾਬਤ ਹੋਵੇਗਾ ਤਾਂ ਇਕ ਸਾਲ ਦੀ ਸ਼ਿਕਾਇਤ ਕਰਤਾ ਨੂੰ ਸਜ਼ਾ ਹੋਵੇਗੀ ਤਾਂ ਫਿਰ ਦਾਅਵੇ ਦੀ ਫੀਸ ਵਧਾਉਣ ਦੀ ਲੋੜ ਕੀ ਹੈ। ਇਹ ਫੀਸ ਇਸੇ ਕਰਕੇ ਵਧਾਈ ਹੈ ਕਿ ਕਿਸੇ ਨਾ ਕਿਸੇ ਤਰੀਕੇ ਨਾਲ ਬਚਾਅ ਕੀਤਾ ਜਾਵੇ। ਸਪੀਕਰ ਸਾਹਿਬ, ਇਸ ਬਿੱਲ ਵਿੱਚ ਬਹੁਤ ਸਾਰੀਆਂ ਤਰੁਟੀਆਂ ਹਨ, ਇਨ੍ਹਾਂ ਨੇ ਆਪ ਹੀ ਦੱਸੀਆਂ ਹਨ। ਸਰਦਾਰ ਸ਼ਮਸ਼ੇਰ ਸਿੰਘ ਰਾਏ ਨੇ ਖੁਦ ਦੱਸਿਆ ਹੈ ਕਿ ਇਸ ਵਿੱਚ ਕਾਫੀ ਤਰੁੱਟੀਆਂ ਹਨ। ਸਪੀਕਰ ਸਾਹਿਬ, ਇਹ ਤਰੁੱਟੀਆਂ ਇਕੱਠੀਆਂ ਹੀ ਠੀਕ ਕਰ ਲੈਣੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਫਿਰ 15 ਦਿਨਾਂ ਪਿਛੋਂ ਸੋਧ ਨਾ ਕਰਨੀ ਪਵੇ। ਪਰ ਇਹ ਤਾਂ 15 ਦਿਨਾਂ ਪਿਛੋਂ ਹੀ ਸੀ.ਐਮ. ਬਦਲ ਲੈਂਦੇ ਹਨ। ਪਹਿਲਾਂ ਬਰਾੜ ਸਾਹਿਬ ਸੀ ਅਤੇ ਹੁਣ 15 ਦਿਨਾਂ ਪਿਛੋਂ ਬਦਲ ਕੇ ਮਿਸਿਜ਼ ਭੱਠਲ ਨੂੰ ਮੁੱਖ ਮੰਤਰੀ ਬਣਾ ਦਿਤਾ ਹੈ। ਹੁਣ ਫਿਰ ਨਹੀਂ ਪਤਾ ਕਿ 15 ਦਿਨਾਂ ਪਿਛੋਂ ਉਨ੍ਹਾਂ ਨੂੰ ਵੀ ਬਦਲ ਦੇਣ। ਇਸੇ ਲਈ ਮੇਰੇ ਇਹ ਵੀਰ ਬੁਖਲਾਏ ਹੋਏ ਹਨ। 22 ਤਾਰੀਖ ਨੂੰ ਬੱਸਾਂ ਫੜ ਫੜ ਕੇ ਲੋਕ ਲਿਆਂਦੇ, ਅਖਬਾਰਾਂ ਵਿੱਚ ਲਿਖਿਆ ਆਇਆ ਕਿ ਲੋਕਾਂ ਦੇ ਟਰੱਕ ਫੜੇ ਗਏ ਅਤੇ ਡੀ. ਸੀ. ਅਤੇ ਪਟਵਾਰੀਆਂ ਤੋਂ ਤੇਲ ਪੁਆਇਆ ਗਿਆ। ਇਹ ਬੜੀਆਂ ਬੜੀਆਂ ਛਾਲਾਂ ਮਾਰਦੇ ਫਿਰਦੇ ਹਨ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜ ਸਾਲ ਪਹਿਲਾਂ ਮਿਸਿਜ਼ ਭੱਠਲ ਕਿਥੇ ਸਨ, ਉਸ ਸਮੇਂ ਵੀ ਮਿਸਿਜ਼ ਭੱਠਲ ਵਜ਼ੀਰੀ ਦੀ ਕੁਰਸੀ ਤੇ ਬੈਠੇ ਸਨ, ਉਦੋਂ ਇਨ੍ਹਾਂ ਨੇ ਕੁਝ ਕਿਉਂ ਨਹੀਂ ਕੀਤਾ। ਸਪੀਕਰ ਸਾਹਿਬ, ਮੈਂ ਬਹੁਤਾ ਸਮਾਂ ਨਾ ਲੈਂਦਾ ਹੋਇਆ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਬੁਖਲਾਹਟ ਵਿਚ ਆਏ ਹੋਏ ਹਨ। ਇਨ੍ਹਾਂ ਨੇ ਕੰਧ ਤੇ ਲਿਖਿਆ ਹੋਇਆ ਪੜ੍ਹ ਲਿਆ ਹੈ। ਇਹ ਹੁਣ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਵਿਰੁੱਧ ਬੋਲਦੇ ਹਨ। ਇਸ ਬਾਰੇ ਤਾਂ ਲੋਕ ਦੋ ਮਹੀਨਿਆਂ ਵਿਚ ਦੱਸ ਦੇਣਗੇ। ਇਸ ਦਾ ਰਿਜ਼ਲਟ ਆ ਜਾਵੇਗਾ। ਵੇਖਣਾ ਇਹ ਹੈ ਕਿ ਉਸ ਵਿਚ ਪਾਸ ਕੌਣ ਹੁੰਦਾ ਹੈ। ਮੈਂ ਇਹ ਗੱਲ ਦਾਅਵੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿਚੋਂ ਦਸ ਪਰਸੈਂਟ ਵੀ ਪਾਸ ਹੋ ਕੇ ਨਹੀਂ ਆਉਣੇ ਔਰ ਸਾਡੀ ਸਰਕਾਰ ਆਵੇਗੀ। ਇਨ੍ਹਾਂ ਨੂੰ ਹੱਥ-ਕੜੀਆਂ ਲਗਾਵਾਂਗੇ, ਇਨ੍ਹਾਂ ਨੂੰ ਅੰਦਰ ਦਿਆਂਗੇ ਔਰ ਜਿਹੜਾ ਪੈਸਾ ਭ੍ਰਿਸ਼ਟਾਚਾਰ ਦਾ ਹੈ, ਜਿਹੜਾ ਇਨ੍ਹਾਂ ਦੇ ਸੀਨੀਅਰ ਬੰਦਿਆ ਕੋਲੋਂ ਪ੍ਰਾਪਤ ਹੋ ਰਿਹਾ ਹੈ, ਉਹ ਇਨ੍ਹਾਂ ਕੋਲੋਂ ਪ੍ਰਾਪਤ ਕਰਕੇ ਪੰਜਾਬ ਸੂਬੇ ਦੀ ਡਿਵੈਲਪਮੈਂਟ ਤੇ ਲਗਾਵਾਂਗੇ। ਜਿਹੜਾ ਪੈਸਾ ਇਨ੍ਹਾਂ ਦੀਆਂ ਕੋਠੀਆਂ

(i) RESOLUTION UNDER ARTICLE 213(2) (A) OF THE CONSTITUTION OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO. 3 OF 199:) AND THE PUNJAB LOKPAL (REPEAL) BILL, 1996. (2)95

(ii) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO. 4 OF 1996) AND THE PUNJAB LOKPAL BILL, 1996

ਵਿਚ ਪਿਆ ਹੈ........(ਸ਼ੋਰ) (ਵਿਘਨ) ਅੰਤ ਵਿਚ ਮੈਂ ਇਸ ਬਿੱਲ ਦੀ ਪਰੋੜ੍ਹਤਾ ਨਾ ਕਰਦੇ ਹੋਇਆ ਆਪਣਾ ਸਥਾਨ ਲੈਂਦਾ ਹਾਂ।

**ਸ਼੍ਰੀ ਸਪੀਕਰ** : ਹਰਗੋਪਾਲ ਜੀ। (ਵਿਘਨ)

(ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀ ਮਦਨ ਮੋਹਨ ਮਿੱਤਲ ਆਪਣੀ ਸੀਟ ਤੇ ਬੋਲਣ ਲਈ ਖੜ੍ਹੇ ਸਨ) ਇਨ੍ਹਾਂ ਤੋਂ ਬਾਅਦ ਤੁਸੀਂ ਟਾਈਮ ਲੈ ਲੈਣਾ (ਵਿਘਨ) ਜੇ ਤੁਸੀਂ ਕਾਹਲੇ ਹੋ ਤਾਂ ਤੁਸੀਂ ਬੋਲ ਲਓ। ਹਰਗੋਪਾਲ ਜੀ ਬਾਅਦ ਵਿਚ ਬੋਲ ਲੈਣਗੇ।

**ਸ਼੍ਰੀ ਮਦਨ ਮੋਹਨ ਮਿਤਲ (ਨੰਗਲ)** : ਸਪੀਕਰ ਸਾਹਿਬ, ਮੈਂ ਹਾਊਸ ਵਿਚ ਕਦੇ ਵੀ ਗਰਮੀ ਨਾਲ ਨਹੀਂ ਬੋਲਦਾ ਔਰ ਡਿਸਿਪਲਨ ਰੱਖਣ ਦੀ ਕੋਸ਼ਿਸ਼ ਕਰਦਾ ਹਾਂ। ਅੱਜ ਵੀ ਮੈਨੂੰ ਆਪਣਾ ਵਿਊ ਰੱਖਣ ਵਾਸਤੇ ਬੋਲਣਾ ਪਿਆ। ਜੋ ਨਿਯਮ ਬਣਿਆ ਹੈ, ਉਸ ਨੂੰ ਹੀ ਚਲਾਉਣਾ ਚਾਹੀਦਾ ਹੈ। ਸਪੀਕਰ ਸਾਹਿਬ, ਲੋਕਪਾਲ ਬਿੱਲ ਇੰਟਰੋਡਿਊਸ ਕੀਤਾ ਗਿਆ ਹੈ ਔਰ ਪੁਰਾਣੇ ਬਿੱਲ ਨੂੰ ਰਿਪੀਲ ਕਰਨ ਦੀ ਗੱਲ ਕਹੀ ਗਈ ਹੈ। ਉਸ ਦਾ ਆਰਡੀਨੈਂਸ ਜਾਰੀ ਕਰ ਦਿੱਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਦੀ ਨੀਅਤ ਇਸ ਤੇ ਸਾਫ ਨਹੀਂ ਹੈ। ਇਹ ਠੀਕ ਹੈ ਕਿ ਅੱਜ ਦੇਸ਼ ਵਿਚ ਇਤਨਾ ਭ੍ਰਿਸ਼ਟਾਚਾਰ ਫੈਲਿਆ ਹੋਇਆ ਹੈ। ਅੱਜ ਜੋ ਦੇਸ਼ ਵਿਚ ਰਾਜਨੀਤਿਕ ਨੇਤਾਵਾਂ ਦੀ ਛਵੀ ਹੈ, ਉਸ ਕਾਰਣ ਸ਼ਰਮ ਨਾਲ ਸਿਰ ਝੁੱਕ ਜਾਂਦਾ ਹੈ ਪਰ ਬਦਕਿਸਮਤੀ ਦੀ ਗੱਲ ਇਹ ਹੈ ਕਿ ਦੇਸ਼ ਦਾ ਪ੍ਰਾਈਮ ਮਨਿਸਟਰ ਵੀ ਰਿਹਾ ਹੋਵੇ ਔਰ ਪਾਰਟੀ ਦਾ ਉਚ ਨੇਤਾ ਵੀ ਰਿਹਾ ਹੋਵੇ ਔਰ ਹੋਰ ਵੀ ਕਈ ਮੰਤਰੀ ਰਹੇ ਹੋਣ। ਸਵੇਰੇ ਜਦੋਂ ਅਖਬਾਰ ਪੜ੍ਹਦੇ ਹਾਂ ਤਾਂ ਪਹਿਲੀ ਖਬਰ ਇਹੀ ਹੁੰਦੀ ਹੈ ਕਿ ਬੇਲ ਐਪਲੀਕੇਸ਼ਨ ਐਡਜਰਨ ਹੋ ਗਈ ਹੈ ਔਰ ਅੱਜ ਬਹਿਸ ਹੋ ਰਹੀ ਹੈ ਜਾਂ ਨਹੀਂ ਹੋ ਰਹੀ, ਅੱਜ ਰਿਮਾਂਡ ਐਕਸਟੈਂਡ ਹੋ ਗਿਆ ਹੈ, ਅੱਜ ਪੁਲਿਸ ਰਿਮਾਂਡ ਹੋ ਰਿਹਾ ਹੈ, ਅੱਜ ਜੁਡੀਸ਼ੀਅਲ ਰਿਮਾਂਡ ਹੋ ਰਿਹਾ ਹੈ ਔਰ ਇਤਨੇ ਲੱਖ ਦੀ ਜ਼ਮਾਨਤ ਹੋ ਗਈ ਹੈ। ਇਸ ਤਰ੍ਹਾਂ ਦੀਆਂ ਖਬਰਾਂ ਨਾਲ ਇਨ੍ਹਾਂ ਲੋਕਾਂ ਦੀ ਸ਼ਖਸ਼ੀਅਤ ਦਾ ਚੰਗਾ ਪ੍ਰਭਾਵ ਨਹੀਂ ਰਿਹਾ। ਜਿਸ ਸਿਸਟਮ ਨੂੰ ਲੈ ਕੇ ਅਸੀਂ ਚਲੇ ਸੀ, ਪਾਰਲੀਮੈਂਟ ਵਿਚ, ਡੈਮੋਕਰੇਟਿਕ ਸਿਸਟਮ ਵਿਚ, ਉਸ ਤੇ ਕੁਐਸਚਨ ਮਾਰਕ ਲੱਗ ਗਿਆ ਹੈ। ਸਪੀਕਰ ਸਾਹਿਬ, ਮੈਂ ਕਿਸੇ ਤੇ ਚਿੱਕੜ ਨਹੀਂ ਉਛਾਲਣਾ ਚਾਹੁੰਦਾ। ਸਾਨੂੰ ਇੰਟਰੋਸਪੈਕਸ਼ਨ ਕਰਨ ਦੀ ਜ਼ਰੂਰਤ ਹੈ। ਮੈਂ ਜ਼ੋਰ ਨਾਲ ਨਹੀਂ ਬੋਲਦਾ, ਮੁਕਾਬਲਾ ਨਹੀਂ ਕਰਦਾ,

[ਸ਼੍ਰੀ ਮਦਨ ਮੋਹਨ ਮਿੱਤਲ]

ਸਭ ਦਾ ਅੰਦਰ ਬਾਹਰ ਲਿਖਿਆ ਹੋਇਆ ਹੈ। ਰਿਕਾਰਡ ਪਿਆ ਹੈ ਔਰ ਲੋਕਾਂ ਨੂੰ ਪਤਾ ਹੈ ਕਿ ਕੌਣ ਕਿੰਨੇ ਪਾਣੀ ਵਿਚ ਹੈ। ਇਸ ਗੱਲ ਵਿੱਚ ਕੋਈ ਦੋ ਮਤ ਨਹੀਂ ਹਨ।

*12.49 ਵਜੇ ਬਾਅਦ ਦੁਪਹਿਰ

(ਇਸ ਸਮੇਂ *ਸਰਦਾਰ ਜਗਤਾਰ ਸਿੰਘ ਮੁਲਤਾਨੀ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਚੇਅਰਮੈਨ ਸਾਹਿਬ, ਅਸੀਂ ਹਾਲਾਤ ਜੋ ਫੇਸ ਕਰ ਰਹੇ ਹਾਂ, ਇਸ ਗੱਲ ਵਾਸਤੇ ਸਾਡੀ ਜੁਡੀਸ਼ਰੀ ਵਧਾਈ ਦੀ ਪਾਤਰ ਹੈ ਜਿਸ ਉਤੇ ਰੂਲਿੰਗ ਪਾਰਟੀ ਵਲੋਂ ਸਭ ਤੋਂ ਜ਼ਿਆਦਾ ਕ੍ਰਿਟੀ-ਸਿਜ਼ਮ ਕੀਤਾ ਗਿਆ ਹੈ। ਜੋ ਜ਼ਿੰਮੇਵਾਰੀਆਂ ਸਨ, ਇਹ ਉਸ ਤੋਂ ਵਾਂਝੇ ਹੋ ਗਏ ਹਨ। ਜ਼ਿੰਦਗੀ ਦੀਆਂ ਜੋ ਜ਼ਿੰਮੇਵਾਰੀਆਂ ਅਸੀਂ ਪੂਰੀਆਂ ਨਹੀਂ ਕੀਤੀਆਂ, ਉਸ ਵਾਸਤੇ ਹਾਈ ਕੋਰਟ ਔਰ ਸੁਪਰੀਮ ਕੋਰਟ ਨੂੰ ਐਕਸ਼ਨ ਵਿਚ ਆਉਣਾ ਪਿਆ। ਮੈਂ ਸਮਝਦਾ ਹਾਂ ਕਿ ਜਮਹੂਰੀਅਤ ਨੂੰ ਬਚਾਉਣ ਵਾਸਤੇ ਜੁਡੀਸ਼ਰੀ ਨੇ ਬਹੁਤ ਵੱਡੀ ਸਰਵਿਸ ਕੀਤੀ ਹੈ, ਸੇਵਾ ਕੀਤੀ ਹੈ। ਵੈਸੇ ਤਾਂ ਬਹੁਤ ਲੰਬਾ ਪਰੋਸੀਜਰ ਹੈ। ਪਹਿਲਾਂ ਕਰਿਮੀਨਲ ਪਰੋਸੀਜ਼ਰ ਵਾਸਤੇ ਕੋਰਟ ਵਿਚ ਜਾਓ, ਅਰਜ਼ੀ ਦਿਉ, ਬਿਆਨ ਲਿਖਾਉ, ਤਲਬ ਹੋਵੇਗਾ, ਬੜਾ ਲੰਬਾ ਚੌੜਾ ਪਰੋਸੀਜ਼ਰ ਹੈ। ਉਨ੍ਹਾਂ ਨੇ ਸਿਸਟਮ ਨੂੰ ਕੱਟ-ਸ਼ਾਰਟ ਕਰਕੇ ਡੈਮੋਕਰੇਸੀ ਨੂੰ ਮਜ਼ਬੂਤ ਕੀਤਾ ਹੈ। ਪਰਸਨਲ ਲਿਬਰਟੀ ਨੂੰ ਸਟਰੈਂਥਨ ਕਰਨ ਵਾਸਤੇ, ਲੋਕਾਂ ਦਾ ਵਿਸ਼ਵਾਸ ਰੂਲ ਆਫ ਲਾਅ, ਕਾਨੂੰਨ ਔਰ ਨਿਆਏ ਵਿੱਚ ਸਥਾਪਿਤ ਕਰਨ ਵਾਸਤੇ ਅਦਾਲਤਾਂ ਨੂੰ ਇਹ ਸਾਰਾ ਐਕਸ਼ਨ ਲੈਣਾ ਪਿਆ ਹੈ। ਜਿਸ ਤੋਂ ਬੜੀ ਝੁਖਲਾਹਟ ਵਿੱਚ ਆ ਕੇ ਅਸੀਂ ਆਪਣੇ ਕੰਟਰੋਲ ਤੋਂ ਬਾਹਰ ਹੋ ਕੇ ਬਹੁਤ ਕੁਝ ਕਹਿ ਗਏ। ਮੈਂ ਮਿਸਟਰ ਜੌਹਰ ਦਾ ਗਰੇਟਫੁੱਲ ਹਾਂ ਜਿਨ੍ਹਾਂ ਨੇ ਖੜ੍ਹੇ ਹੋ ਕੇ, ਰਿਕੁਐਸਟ ਕਰਕੇ ਉਹ ਲਫਜ਼ ਐਕਸਪੰਜ ਕਰਾਏ। ਸਾਡੇ ਇਥੇ ਲੋਕਤੰਤਰ ਦੇ ਤਿੰਨ ਵਿੰਗ ਬਣਾਏ ਗਏ ਹਨ ਔਰ ਤਿੰਨੇ ਵਿੰਗ ਆਪਣੇ ਤੌਰ ਤੇ ਇੰਡੀਪੈਂਡੈਂਟ ਹਨ। ਜੇ ਕਦੇ ਕੋਈ ਵਿੰਗ ਆਪਣੇ ਦਾਇਰੇ ਨੂੰ ਸਰਪਾਸ ਕਰ ਜਾਏ, ਐਕਸੀਡ ਕਰ ਜਾਏ ਤਾਂ ਕੁਦਰਤੀ ਹੈ ਕਿ ਜੁਡੀਸ਼ਰੀ ਉਥੇ ਇੰਟਰਵੀਨ ਕਰ ਸਕਦੀ ਹੈ। ਇਤਿਹਾਸ ਗਵਾਹ ਹੈ, ਭਾਵੇਂ ਅਮਰੀਕਾ ਹੈ, ਭਾਵੇਂ ਇੰਗਲੈਂਡ ਹੈ, ਤੁਸੀਂ ਦੇਖ ਲਓ ਉਥੇ ਵੀ ਪਾਰਲੀਮੈਂਟਰੀ ਸਿਸਟਮ ਆਫ ਡੈਮੋਕਰੇਸੀ ਨੂੰ ਇਸਟੈਬਲਿਸ਼ ਕੀਤਾ ਗਿਆ ਹੈ। ਉਥੇ ਵੀ ਚਰਚ ਐਂਡ ਪਾਰਲੀਮੈਂਟ ਜਾਂ ਕਿੰਗ ਐਂਡ ਪਾਰਲੀਮੈਂਟ ਦੀ ਲੜਾਈ ਹੁੰਦੀ ਰਹੀ ਹੈ ਔਰ ਅਲਟੀਮੇਟਲੀ ਜੁਡੀਸ਼ਰੀ ਦੇ ਆਉਣ ਤੋਂ ਬਾਅਦ ਹੀ ਡੈਮੋਕਰੇਟਿਕ ਕਨਵੈਨਸ਼ਨਜ਼ ਸਥਾਪਿਤ ਹੋਈਆਂ ਔਰ ਉਸ ਨੂੰ ਅਸੀਂ ਅੱਜ ਮਦਰ ਪਾਰਲੀਮੈਂਟ ਕਹਿੰਦੇ ਹਾਂ। ਇਥੇ ਵੀ ਸਾਰੀਆਂ ਪਾਰਲੀਮੈਂਟਰੀ ਕਨਵੈਨਸ਼ਨਜ਼ ਸੈਟ ਕੀਤੀਆਂ ਗਈਆਂ ਹਨ। ਜਿਸ ਤਰੀਕੇ ਨਾਲ ਸਰਦਾਰ ਬੇਅੰਤ ਸਿੰਘ ਨੇ ਲੋਕ ਪਾਲ ਬਿੱਲ ਇੰਟਰੋਡਿਊਸ ਕੀਤਾ, ਅਸੀਂ ਸਾਰਿਆਂ ਨੇ ਉਸ ਦਾ ਵੈਲਕਮ ਕੀਤਾ। ਜੋ ਸਰਕਾਰ ਸਰਦਾਰ ਬੇਅੰਤ ਸਿੰਘ ਦਾ ਨਾਮ ਲੈ ਕੇ ਚੱਲ ਰਹੀ ਹੈ, ਉਸ ਦੀ ਸਮਾਧੀ ਤੇ ਫੁੱਲ ਚੜ੍ਹਾਏ ਜਾਂਦੇ ਹਨ ਔਰ ਅੱਜ ਜੋ ਬਿੱਲ ਸਰਦਾਰ ਬੇਅੰਤ ਸਿੰਘ ਨੇ

## (i) Resolution under Article 213(2)(A) of the Constitution of India Disapproving the Punjab Lokpal Act (Repeal) Ordinance, 1996 (Punjab Ordinance No. 3 of 1996) and The Punjab Lokpal (Repeal) Bill, 1996

## (ii) Resolution under Article 213(2)(A) of the Constitution of India Disapproving the Punjab Lokpal Ordinance, 1996 (Punjab Ordinance No. 4 of 1996) And The Punjab Lokpal Bill, 1996

ਲਿਆਂਦਾ ਸੀ, ਉਸ ਨੂੰ ਰਿਪੀਲ ਕਰਕੇ ਉਨ੍ਹਾਂ ਦੇ ਪ੍ਰਤੀ ਇਹ ਸ਼ਰਧਾਂਜਲੀ ਜਾਂ ਕ੍ਰਿਤਗਿਅਤਾ ਨਹੀਂ ਦਿਖਾ ਰਹੇ। ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਦੇ ਪ੍ਰਤੀ ਆਪਣੇ ਆਪ ਨੂੰ ਅਕ੍ਰਿਤਘਣ ਸਾਬਤ ਕਰ ਰਹੇ ਹਨ। ਜਿਸ ਵਕਤ ਲੋਕਪਾਲ ਬਿੱਲ ਲਿਆਂਦਾ ਗਿਆ, ਉਸ ਵਕਤ ਇਸ ਦੀ ਜ਼ਰੂਰਤ ਸੀ ਕਿਉਂਕਿ ਸਾਰੇ ਹਿੰਦੁਸਤਾਨ ਵਿੱਚ ਭ੍ਰਿਸ਼ਟਾਚਾਰ ਦੇ ਖਿਲਾਫ ਆਵਾਜ਼ ਉਠ ਰਹੀ ਸੀ। ਚੇਅਰਮੈਨ ਸਾਹਿਬ, ਬੜੇ ਅਫਸੋਸ ਦੀ ਗੱਲ ਹੈ। ਕਿੰਨੇ ਪੈਸੇ ਇੱਕ ਆਦਮੀ ਨੂੰ ਚਾਹੀਦੇ ਹਨ, ਕਿੰਨੀ ਜ਼ਮੀਨ ਚਾਹੀਦੀ ਹੈ। ਅਖਬਾਰਾਂ ਵਿੱਚ ਵੀ ਪਿਛਲੇ ਦਿਨੀਂ ਆਇਆ ਹੈ ਕਿ ਇੱਕ ਮੁੱਖ ਮੰਤਰੀ ਦੇ ਘਰੋਂ ਕਿੰਨੀਆਂ ਹੀ ਸਾੜ੍ਹੀਆਂ ਨਿਕਲੀਆਂ। ਉਹ ਕੋਈ ਸਾਧਾਰਨ ਖੱਦਰ ਦੀਆਂ ਸਾੜ੍ਹੀਆਂ ਨਹੀਂ ਸਨ। ਇੱਕ ਆਦਮੀ ਨੂੰ ਕਿੰਨੇ ਕੁ ਸੂਜ਼ ਚਾਹੀਦੇ ਹਨ, ਉਸ ਦੇ ਘਰੋਂ ਸੈਂਕੜੇ ਹੀ ਜੁੱਤੀਆਂ ਨਿਕਲੀਆਂ, ਕਿੰਨਾ ਹੀ ਸੋਨਾ ਨਿਕਲਿਆ। ਇਹ ਪੁਲੀਟੀਕਲ ਕੈਰੀਅਰ ਤੇ ਐਸਪਰਸ਼ਨ ਹੈ। ਸਾਨੂੰ ਸਾਰਿਆਂ ਨੂੰ ਇੰਟਰੋਸਪੈਕਸ਼ਨ ਦੀ ਲੋੜ ਹੈ, ਸੋਚ ਵਿਚਾਰ ਕਰਨ ਦੀ ਲੋੜ ਹੈ। ਜੇਕਰ ਅਸੀਂ ਸਾਫ-ਸੁਥਰੇ ਨਹੀਂ ਹੋਵਾਂਗੇ, ਤਾਂ ਲੋਕਾਂ ਦਾ ਵਿਸ਼ਵਾਸ ਡੈਮੋਕਰੇਸੀ ਤੋਂ, ਲੈਜਿਸਲੇਸ਼ਨ ਤੋਂ, ਪੁਲੀਟੀਕਲ ਸੈੱਟਅੱਪ ਤੋਂ, ਪੁਲੀਟੀਕਲ ਲੋਕਾਂ ਤੋਂ ਬਿਲ-ਕੁੱਲ ਉਠ ਜਾਵੇਗਾ। ਇਸ ਕਰਕੇ ਸਾਨੂੰ ਸਾਰਿਆਂ ਨੂੰ ਵਿਚਾਰ ਕਰਨ ਦੀ ਲੋੜ ਹੈ। ਅਗਰ ਅਸੀਂ ਵਿਚਾਰ ਨਹੀਂ ਕਰਾਂਗੇ, ਤਾਂ ਜਿਹੜਾ ਲੋਕਾਂ ਵਿੱਚ ਡਾਊਟ ਹੈ, ਉਹ ਸਰਅੰਜ਼ਾਮ ਨਹੀਂ ਹੋ ਸਕੇਗਾ ਔਰ ਇਸ ਨਾਲ ਲਾਅ ਐਂਡ ਆਰਡਰ ਵਿੱਚ ਡਿਸਟਰਬੈਂਸ ਵੀ ਹੋ ਸਕਦੀ ਹੈ। ਮੈਂ ਇਹ ਨਿਵੇਦਨ ਕਰਨਾ ਚਾਹੁੰਦਾ ਹਾਂ, ਮੈਨੂੰ ਸਾਡੇ ਦੋ ਸਾਥੀਆਂ ਤੇ ਅਫਸੋਸ ਹੈ ਕਿ ਉਨ੍ਹਾਂ ਨੇ ਜਸਟਿਸ ਸੋਢੀ ਬਾਰੇ ਬਹੁਤ ਕੁਝ ਕਿਹਾ। ਉਹ ਦੋਵੇਂ ਪਰਾਮੀਨੈਂਟ ਲਾਇਰ ਹਨ, ਉਨ੍ਹਾਂ ਨੂੰ ਜਸਟਿਸ ਸੋਢੀ ਬਾਰੇ ਜਾਣਕਾਰੀ ਹੈ ਕਿ ਉਹ ਬਹੁਤ ਇੰਪਾਰਸ਼ਲ ਹਨ। ਉਨ੍ਹਾਂ ਦੀ ਇੰਟੈ-ਗਰਿਟੀ ਤੇ ਡਾਊਟ ਨਹੀਂ ਕੀਤਾ ਜਾ ਸਕਦਾ। ਜਸਟਿਸ ਸੋਢੀ ਲੋਕਪਾਲ ਬਣੇ ਸਨ। ਇਹ ਦੁੱਖ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਜਿਨ੍ਹਾਂ ਹਾਲਾਤ ਵਿੱਚ ਗਏ, ਉਹ ਬੜੀ ਦੁੱਖਦਾਈ ਗੱਲ ਹੈ। ਬਰਾੜ ਸਾਹਿਬ ਨੇ ਜਸਟਿਸ ਸੋਢੀ ਨੂੰ ਨਿਯੁਕਤ ਕਰਨ ਤੋਂ ਬਾਅਦ ਉਨ੍ਹਾਂ ਨੂੰ ਕੰਮ ਸੌਂਪਿਆ ਪਰ ਹੁਣ ਇਥੇ ਕਿਹਾ ਗਿਆ ਕਿ ਉਨ੍ਹਾਂ ਨੇ ਕਰੋੜਾਂ ਰੁਪਏ ਲੈ ਲਏ, ਕੰਮ ਨਹੀਂ ਕੀਤਾ ਪਰ ਪਿਕਚਰ ਹੋਰ ਹੈ। ਜਿਨ੍ਹਾਂ ਦੇ ਨਾਮ ਹਨ, ਉਨ੍ਹਾਂ ਬਾਰੇ ਲੋਕਾਂ ਨੂੰ ਵੀ ਪਤਾ ਹੈ। ਮੈਂ ਇਥੇ ਕਿਸੇ ਦਾ ਨਾਮ ਨਹੀਂ ਲੈਣਾ ਚਾਹੁੰਦਾ ਕਿਉਂਕਿ ਮੈਂ ਕਿਸੇ ਦਾ ਮਨ ਨਹੀਂ ਦੁਖਾਉਣਾ

[ਸ਼੍ਰੀ ਮਦਨ ਮੋਹਨ ਮਿੱਤਲ]

ਚਾਹੁੰਦਾ। ਪਰ ਜਿਨ੍ਹਾਂ ਦੇ ਖਿਲਾਫ ਇਨਕੁਆਇਰੀ ਚੱਲ ਰਹੀ ਹੈ, ਉਹ ਕਿਸ ਕਿਸ ਸਟੇਜ ਤੱਕ ਹੋ ਚੁੱਕੀ ਹੈ, ਉਨ੍ਹਾਂ ਨੂੰ ਪਤਾ ਹੈ। ਇੱਕ ਮੰਤਰੀ ਬਾਰੇ ਜਸਟਿਸ ਸੋਢੀ ਨੇ ਮੈਡਮ ਭੱਠਲ ਅਤੇ ਗਵਰਨਰ ਸਾਹਿਬ ਨੂੰ ਲਿਖਿਆ ਕਿ ਇਸ ਮੰਤਰੀ ਨੂੰ ਇੰਨਾ ਇੰਪਾਰਟੈਂਟ ਮਹਿਕਮਾ ਨਾ ਦਿਉ. . . . .

**ਸ਼੍ਰੀ ਸਭਾਪਤੀ**: ਤੁਸੀਂ ਲੋਕਪਾਲ ਬਿੱਲ ਤੇ ਬੋਲੋ।

**ਸ਼੍ਰੀ ਮਦਨ ਮੋਹਨ ਮਿੱਤਲ**: ਮੈਂ ਬਿੱਲ ਤੇ ਹੀ ਬੋਲ ਰਿਹਾ ਹਾਂ।

**ਸ਼੍ਰੀ ਸਭਾਪਤੀ**: ਤੁਸੀਂ ਲੋਕਪਾਲ ਬਿੱਲ ਤੇ ਨਹੀਂ, ਲੋਕਪਾਲ ਤੇ ਬੋਲ ਰਹੇ ਹੋ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਜੇਕਰ ਰੈਲੀ ਤੇ ਬੋਲਿਆ ਜਾ ਸਕਦਾ ਹੈ ਤਾਂ ਲੋਕਪਾਲ ਤੇ ਕਿਉਂ ਨਹੀਂ।

**ਸ਼੍ਰੀ ਮਦਨ ਮੋਹਨ ਮਿੱਤਲ** : ਮੈਂ, ਜੋ ਗੌਰਮਿੰਟ ਦੀ ਇੰਟੈਂਸ਼ਨ ਹੈ, ਉਸ ਤੇ ਬੋਲ ਰਿਹਾ ਹਾਂ। ਚੇਅਰਮੈਨ ਸਾਹਿਬ, ਮੈਂ ਲੋਕਪਾਲ ਬਿੱਲ ਤੇ ਹੀ ਬੋਲ ਰਿਹਾ ਹਾਂ ਕਿ ਇਹ ਕਿਉਂ ਲਿਆਂਦਾ ਗਿਆ ਹੈ। ਚੇਅਰਮੈਨ ਸਾਹਿਬ, ਲੋਕਪਾਲ ਵਲੋਂ ਸਰਕਾਰ ਨੂੰ ਕਿਹਾ ਗਿਆ ਕਿ ਫਲਾਣੇ ਮਨਿਸਟਰ ਦੇ ਖਿਲਾਫ ਭ੍ਰਿਸ਼ਟਾਚਾਰ ਦੇ ਸੰਗੀਨ ਦੋਸ਼ ਲੱਗੇ ਹੋਏ ਹਨ ਅਤੇ ਤੁਸੀਂ ਹੁਣ ਇਹ ਮਹਿਕਮਾ ਉਨ੍ਹਾਂ ਨੂੰ ਅਲਾਟ ਨਾ ਕਰੋ। ਪਰ ਫਿਰ ਵੀ ਸਰਕਾਰ ਵਲੋਂ ਉਸ ਮਨਿਸਟਰ ਲਈ ਉਹ ਮਹਿਕਮਾ ਚੇਂਜ ਨਹੀਂ ਕੀਤਾ ਗਿਆ। ਜਸਟਿਸ ਐਸ.ਐਸ. ਸੋਢੀ ਨੇ ਰੂਲਜ਼ ਕੋਟ ਕਰਕੇ ਸਰਕਾਰ ਨੂੰ ਭੇਜੇ ਸਨ ਪਰ ਉਹ ਰੂਲਜ਼ ਸਰਕਾਰ ਨੇ ਨਹੀਂ ਮੰਨੇ। ਇੱਥੇ ਇਹ ਕਿਹਾ ਜਾਂਦਾ ਹੈ ਕਿ ਲੋਕਪਾਲ ਨੇ ਕੋਈ ਕੰਮ ਨਹੀਂ ਕੀਤਾ, ਇਸ ਕਰਕੇ ਇਸ ਨੂੰ ਰਿਮੂਵ ਕਰ ਰਹੇ ਹਾਂ। But now the cat has come out. ਅਸੀਂ ਵੀ ਕਹਿ ਰਹੇ ਹਾਂ ਕਿਉਂਕਿ ਜੋ ਸਿਸਟਮ ਤੇ ਜੋ ਪਰੋਸੀਜਰ ਲੋਕਪਾਲ ਬਿੱਲ 1995 ਦਾ ਹੈ, ਉਸ ਸਿਸਟਮ ਦੇ ਵਿੱਚ ਲੋਕਪਾਲ ਨੂੰ ਰਿਮੂਵ ਕਰਨ ਵਾਸਤੇ ਬੜਾ ਟੀਡੀਅਸ ਪਰੋਸੀਜਰ ਸੀ, ਉਸ ਤੋਂ ਬਗੈਰ ਉਸ ਨੂੰ ਰਿਮੂਵ ਨਹੀਂ ਕਰ ਸਕਦੇ ਸੀ। ਇਸ ਕਰਕੇ ਇਸ ਲੋਕਪਾਲ ਬਿੱਲ ਨੂੰ ਬਿਲਕੁਲ ਰਿਪੀਲ ਕਰਕੇ ਔਰ ਜੋ ਨਵੀਂ ਨਿਯੁਕਤੀ ਕਰਨੀ ਹੈ ਅਤੇ ਜੋ ਲੋਕਪਾਲ ਦੀ ਪਹਿਲੀ ਕੁਆਲੀਫਿਕੇਸ਼ਨ ਹੈ if you like, I can reproduce the Act, ਉਸ ਵਿੱਚ ਜੋ ਕੁਆਲੀਫਿਕੇਸ਼ਨ 1995 ਦੇ ਵਿੱਚ ਸੀ, ਉਹੀ ਕੁਆਲੀਫਿਕੇਸ਼ਨ 1996 ਦੇ ਵਿੱਚ ਹੈ ਤਾਂ ਫਿਰ ਇਸ ਨੂੰ ਰਿਪੀਲ ਕਰਨ ਦੀ ਕੀ ਜ਼ਰੂਰਤ ਸੀ। ਅਸੀਂ ਮਲਟੀ ਲੋਕਪਾਲ ਦਾ ਵਿਰੋਧ ਨਹੀਂ ਕਰਦੇ, ਉਪ ਲੋਕਪਾਲ ਬਣਾ ਦਿਉ। ਤੁਸੀਂ ਅਗਰ ਚਾਹੁੰਦੇ ਸੀ ਕਿ ਇਸ ਵਿਚ ਦੋ ਐਡ ਕਰਨੇ ਹਨ ਤਾਂ ਉਸ ਨੂੰ ਅਮੈਂਡਮੈਂਟ ਦੇ ਜ਼ਰੀਏ ਲਿਆਂਦਾ ਜਾ ਸਕਦਾ ਸੀ। ਸਾਨੂੰ ਇਸ ਗੱਲ ਤੇ ਵੀ ਇਤਰਾਜ਼ ਹੈ ਕਿ ਇਕ ਨਵੀਂ ਤਰਮੀਮ ਲਾਗੂ ਕਰ ਦਿੱਤੀ ਹੈ ਕਿ ਪਹਿਲੇ ਲੋਕਪਾਲ ਡਾਇਰੈਕਟਲੀ ਕੋਈ ਵੀ ਸ਼ਿਕਾਇਤ ਐਂਟਰਟੇਨ ਕਰ ਸਕਦਾ ਸੀ। ਹੁਣ

(i) RESOLUTION UNDER ARTICLE 213(2) (A) OF THE CONSTITUTION (2)99
OF INDIA DISAPPROVING THE PUNJAB LOKPAL ACT (REPEAL)
ORDINANCE, 1996 (PUNJAB ORDINANCE NO. 3 OF 1996.
AND
THE PUNJAB LOKPAL (REPEAL) BILL, 1996)

(ii) RESOLUTION UNDER ARTICLE 213(2)(A) OF THE CONSTITUTION
OF INDIA DISAPPROVING THE PUNJAB LOKPAL ORDINANCE,
1996 (PUNJAB ORDINANCE NO. 4 OF 1996)
AND
THE PUNJAB LOKPAL BILL, 1996

ਇਹ ਕਿਹਾ ਹੈ ਕਿ ਅਗਰ ਕੋਈ ਲੋਕਪਾਲ ਕੋਲ ਡਾਇਰੈਕਟ ਸ਼ਿਕਾਇਤ ਜਾਏਗੀ ਤਾਂ ਉਹ ਪਹਿਲੇ ਗਵਰਨਰ ਕੋਲ ਜਾਏਗੀ। ਕੰਪੀਟੈਂਟ ਅਥੌਰਿਟੀ ਜੋ ਪਰੈਸਕਰਾਈਬਡ ਅਥਾਰਿਟੀ ਹੈ ਉਹ ਗਵਰਨਰ ਹੈ। ਉਹ ਪਹਿਲਾਂ ਗਵਰਨਰ ਦੀ ਕਨਸੈਂਟ ਲਵੇਗਾ ਕਿ ਇਸ ਦੇ ਖਿਲਾਫ ਮੈਂ ਪਰੋਸੀਡ ਕਰਨਾ ਹੈ ਕਿ ਨਹੀਂ ਕਰਨਾ। ਨਾਰਮਲੀ ਗਵਰਨਰ ਇਜ਼ਾਜ਼ਤ ਦੇਵੇਗਾ, ਤਾਂ ਜਾ ਕੇ ਉਸ ਦੇ ਖਿਲਾਫ ਸ਼ਿਕਾਇਤ ਪਰੋਸੀਡ ਹੋ ਸਕੇਗੀ । ਫਿਰ ਆਈ.ਪੀ.ਸੀ. ਅਤੇ ਸੀ.ਆਰ.ਪੀ.ਸੀ. ਦੇ ਵਿਚ ਕੀ ਫਰਕ ਹੋਇਆ। ਕਿਸੇ ਪਬਲਿਕ ਸਰਵੈਂਟ ਦੇ ਖਿਲਾਫ ਜੇਕਰ ਤੁਸੀਂ ਕਾਰਵਾਈ ਕਰਨਾ ਚਾਹੁੰਦੇ ਹੋ, ਉਸ ਦੇ ਵਿੱਚ you cannot take action unless the sanction is granted by the appointing authority or the Governor, whatever the status of the Officer is. ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਨਾਲ ਜੋ ਮਨਸ਼ਾ ਸੀ ਇਸ ਐਕਟ ਦਾ, ਇਸ ਬਿੱਲ ਦਾ ਜੋ ਮਨਸ਼ਾ ਸੀ ਕਿ ਇਹ ਐਕਟ ਬਣਾ ਕੇ ਭ੍ਰਿਸ਼ਟਾਚਾਰ ਦੇ ਨਾਲ ਲੜਨਾ ਹੈ ਉਹ ਮਨਸ਼ਾ ਨੀਚੇ ਆ ਗਿਆ ਹੈ ਕਿਉਂਕਿ ਗੌਰਮਿੰਟ ਨੇ ਤਾਂ ਐਡਵਾਈਜ਼ ਕਰਨਾ ਹੈ the advice is of the Council of Ministers ਅਤੇ ਕੌਂਸਲ ਆਫ ਮਨਿਸਟਰਜ਼ ਦੀ ਐਡਵਾਈਜ਼ ਤੇ ਚਲਣਾ ਹੈ ਤਾਂ ਕਿਹੜਾ ਮੰਤਰੀ ਹੈ ਜਿਹੜਾ ਕਹੇਗਾ ਕਿ ਤੁਸੀਂ ਮੇਰੇ ਖਿਲਾਫ ਸ਼ਿਕਾਇਤ ਰਿਕੁਮੈਂਡ ਕਰ ਦਿਉ।

ਦੂਸਰੀ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪਾਸਟ ਹਿਸਟਰੀ ਹੈ ਕਿ ਕਿਸੇ ਵੀ ਮੰਤਰੀ ਦੇ ਖਿਲਾਫ ਸ਼ਿਕਾਇਤ ਹੋ ਜਾਂਦੀ ਹੈ ਤਾਂ ਗਵਰਨਰ ਉਸ ਆਦਮੀ ਨੂੰ ਦੱਸ ਦੇਵੇਗਾ ਕਿ ਤੇਰੇ ਖਿਲਾਫ ਸ਼ਿਕਾਇਤ ਹੋਈ ਹੈ ਅਤੇ ਉਹ ਐਗਜ਼ੈਕਟਿਵ ਰਿਸੋਰਸਿਜ਼ ਜਾਂ ਹੋਰ ਰਿਸੋਰਸਿਜ਼ ਇਸਤੇਮਾਲ ਕਰਕੇ ਉਸ ਆਦਮੀ ਨੂੰ ਬੁਲਾ ਲਵੇਗਾ, ਉਸ ਨੂੰ ਹਰਾਸ ਵੀ ਕੀਤਾ ਜਾਵੇਗਾ ਅਤੇ ਉਸ ਤੋਂ ਇੱਕ ਐਫੀਡੈਵਿਟ ਵੀ ਲੈ ਲਿਆ ਜਾਵੇਗਾ ਕਿ ਮੈਂ ਆਪਣੀ ਸ਼ਿਕਾਇਤ ਵਾਪਸ ਲੈਂਦਾ ਹਾਂ। ਤੁਸੀਂ ਮੈਨੂੰ ਦੱਸੋ ਕਿ ਗਰੰਟੀ ਕੀ ਹੈ ਕਿ ਜੋ ਸ਼ਿਕਾਇਤ ਹੋਵੇਗੀ ਉਸ ਉਤੇ ਪਰੋਸੀਡਿੰਗ ਚਲੇਗੀ। ਮੈਂ ਇਸ ਕਰਕੇ ਇਹ ਕਹਿ ਰਿਹਾ ਹਾਂ ਕਿ ਇਹ ਜੋ ਐਕਟ ਲਿਆਂਦਾ ਗਿਆ ਹੈ, ਇਹ ਜੋ ਬਿੱਲ ਲਿਆਂਦਾ ਗਿਆ ਹੈ, ਇਸ ਦੇ ਵਿੱਚ ਨੀਯਤ ਸਾਫ ਨਹੀਂ ਹੈ। ਇਸ ਵਿੱਚ ਇਹ ਗੱਲ ਵੀ ਨਹੀਂ ਲਿਖੀ ਗਈ ਕਿ ਜੋ ਇਨਕੁਆਇਰੀਆਂ ਚਲ ਰਹੀਆਂ ਹਨ, Chairman

[ਸ਼੍ਰੀ ਮਦਨ ਮੋਹਨ ਮਿੱਤਲ]

Sahib, you know the law ਕੋਈ ਵੀ ਐਕਟ ਬਣਦਾ ਹੈ, ਕੋਈ ਵੀ ਬਿੱਲ ਬਣਦਾ ਹੈ ਤਾਂ ਉਸ ਦੇ ਵਿੱਚ ਰਿਪੀਲਿੰਗ ਕਲਾਜ਼ ਐਡ ਕੀਤੀ ਜਾਂਦੀ ਹੈ ਕਿ ਜੋ ਕੇਸ ਚਲਣਾ ਹੈ ਜਾਂ ਜੋ ਪੈਂਡਿੰਗ ਕੇਸਿਜ਼ ਹਨ, ਉਨ੍ਹਾਂ ਦੇ ਬਾਰੇ ਕੀ ਹੋਏਗਾ। ਇਸ ਦੇ ਬਾਰੇ ਇਹ ਬਿੱਲ ਬਿਲਕੁਲ ਸਾਈਲੈਂਟ ਹੈ। ਸੁਪਰੀਮ ਕੋਰਟ ਨੇ ਫੈਸਲਾ ਕੀਤਾ ਹੈ ਕਿ ਇਹ ਕੇਸ ਉਸੇ ਤਰ੍ਹਾਂ ਹੀ ਰਹਿਣਗੇ। ਟਰੈਜ਼ਰੀ ਬੈਂਚਿਜ਼ ਵਾਲੇ ਕਹਿੰਦੇ ਹਨ ਕਿ ਲੋਕ ਪਾਲ ਨੇ ਕੋਈ ਕੰਮ ਨਹੀਂ ਕੀਤਾ ਜਦ ਕਿ ਲੋਕ ਪਾਲ ਪ੍ਰੀਲਿਮਨਰੀ ਇਨਕੁਆਇਰੀ ਕੰਪਲੀਟ ਕਰਕੇ, he was going to recommend to the Governor for taking oppropriate action against them. ਇਸ ਬਿੱਲ ਨੂੰ ਰਿਪੀਲ ਇਸ ਕਰਕੇ ਕੀਤਾ ਗਿਆ ਹੈ ਤਾਂ ਕਿ ਆਪਣੇ ਸਾਥੀਆਂ ਨੂੰ ਬਚਾਇਆ ਜਾ ਸਕੇ। ਚੇਅਰਮੈਨ ਸਾਹਿਬ, ਇੱਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਮਨਿਸਟਰਾਂ ਦੇ ਖਿਲਾਫ ਅਸੀਂ ਕੋਈ ਗੱਲ ਨਹੀਂ ਕੀਤੀ। ਇਥੋਂ ਤੱਕ ਕਿ ਬਰਾੜ ਸਾਹਿਬ ਨੇ ਵੀ ਕਿਹਾ ਸੀ ਕਿ ਅਸੀਂ ਕੋਈ ਟੇਂਟਿਡ ਮਨਿਸਟਰ ਨਹੀਂ ਲਵਾਂਗੇ। ਸੋ ,ਮੈਂ ਕਹਿੰਦਾ ਹਾਂ ਕਿ ਜਿੰਨੀਆਂ ਸ਼ਿਕਾਇਤਾਂ ਉਨ੍ਹਾਂ ਦੀ ਆਪਣੀ ਪਾਰਟੀ ਵਲੋਂ ਕੀਤੀਆਂ ਗਈਆਂ ਹਨ, ਉਸ ਤੋਂ ਸ਼ਾਇਦ ਅਸੀਂ ਕਿਤੇ ਘੱਟ ਕਿਹਾ ਹੋਵੇ। ਮੈਂ ਨਿਵੇਦਨ ਕਰਨਾ ਚਾਹੁੰਦਾ ਹਾਂ ਕਿ ਇਸ ਦੇ ਲਿਆਉਣ ਦੀ ਜ਼ਰੂਰਤ ਕੀ ਸੀ ਅਤੇ ਜੇਕਰ ਲਿਆਉਣਾ ਵੀ ਚਾਹੁੰਦੇ ਸਨ ਤਾਂ ਇਸ ਨੂੰ ਅਮੈਂਡਮੈਂਟ ਦੇ ਜ਼ਰੀਏ ਲਿਆਇਆ ਜਾ ਸਕਦਾ ਸੀ। ਚੇਅਰਮੈਨ ਸਾਹਿਬ, ਹੁਣ ਇਨ੍ਹਾਂ ਨੇ ਪੰਜ ਹਜ਼ਾਰ ਦਾ ਜੁਰਮਾਨਾ ਕੰਪਲੇਨੈਂਟਸ ਲਈ ਰੱਖਿਆ ਹੈ। ਇਹੀ ਅਮੈਂਡਮੈਂਟ ਬਣੀ ਕਿ ਉਹ ਕੇਸ ਪਰਸਿਉ ਕਰਕੇ ਐਫੀਡੇਵਿਟ ਦੇਣ ਲਈ ਜ਼ਿੰਮੇਵਾਰ ਹੈ। ਇਹ ਐਸਟੈਬਲਿਸ਼ਡ ਲਾਅ ਹੈ ਕਿ ਜੋ ਆਦਮੀ ਸ਼ਿਕਾਇਤ ਕਰਦਾ ਹੈ, everybody is innocent unless charges are proved against him.

**Mr. Chairman** : Please try to finish. The next speaker is Mr. Hargopal Singh.

**ਸ਼੍ਰੀ ਮਦਨ ਮੋਹਨ ਮਿੱਤਲ** : ਚੇਅਰਮੈਨ ਸਾਹਿਬ, ਟਾਈਮ ਦੀ ਪਾਬੰਦੀ ਤੁਸੀਂ ਦੂਜਿਆਂ ਤੇ ਤਾਂ ਲਗਾਈ ਨਹੀਂ।

**Mr Chairman** : Try to finish within two minutes.

**Shri Madan Mohan Mittal** : The time was never fixed earlier. Anyhow. I understand the Chairman is now the Speaker. (ਹਾਸਾ) ਮੈਨੂੰ ਇਹ ਗੱਲ ਹੁਣ ਸਮਝ ਆਈ ਹੈ। ਚੇਅਰਮੈਨ ਸਾਹਿਬ, ਇੱਕ ਮੈਂਬਰ ਨੇ ਲੋਕ ਪਾਲ ਨੂੰ ਪੋਲੀਟੀਕਲੀ ਪਾਰਸ਼ੀਅਲ ਕਿਹਾ ਹੈ। ਇਹ ਸ਼ਬਦ ਨਾ ਆਉਂਦੇ ਤਾਂ ਚੰਗਾ ਸੀ। I think there should be some restraint for levelling charges. ਤੁਸੀਂ ਟਾਈਮ ਦੀ ਜਿਹੜੀ ਪਾਬੰਦੀ ਲਗਾ ਦਿੱਤੀ ਹੈ ਕਹਿਣ ਨੂੰ ਤਾਂ ਬਹੁਤ ਕੁਝ ਸੀ,

ਮੇਰਾ ਟਾਈਮ ਫਿਕਸ ਨਹੀਂ ਸੀ ਕਰਨਾ ਚਾਹੀਦਾ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਭ੍ਰਿਸ਼ਟਾਚਾਰ ਦੇ ਖਿਲਾਫ ਲੜ ਰਹੇ ਹਾਂ। ਹੁਣ ਹਿੰਦੁਸਤਾਨ ਦੇ ਲੋਕ ਸਮਝ ਗਏ ਹਨ ਅਤੇ ਜਨਤਾ ਦੇ ਦਰਬਾਰ ਵਿੱਚ ਫੈਸਲੇ ਹੁੰਦੇ ਹਨ। ਮੈਂ ਇਸ ਰੀਪੀਲ ਐਕਟ ਔਰ ਨਵੇਂ ਆਰਡੀਨੈਂਸ ਅਤੇ ਉਸ ਦੇ ਬਿਲ ਦੇ ਵਿਰੁੱਧ ਹਾਂ ਅਤੇ ਉਸ ਨੂੰ ਲਿਆਉਣ ਦਾ ਵਿਰੋਧ ਕਰਦਾ ਹਾਂ। ਪੁਰਾਣੇ ਬਿਲ ਤੇ ਜੇ ਤਰਮੀਮ ਕਰਨੀ ਜ਼ਰੂਰੀ ਹੈ ਤਾਂ ਮੁੱਖ ਮੰਤਰੀ ਸਾਹਿਬਾ ਲਿਆਉਣ, ਅਸੀਂ ਦੇਖ ਲਵਾਂਗੇ ਅਤੇ ਉਸ ਦਾ ਸਮਰਥਨ ਕਰਾਂਗੇ। ਅੰਤ ਵਿੱਚ, ਮੈਂ ਆਪਣੀ ਪਾਰਟੀ ਵੱਲੋਂ ਇਸ ਦਾ ਸਖਤ ਵਿਰੋਧ ਕਰਦਾ ਹਾਂ।

**ਸਰਦਾਰ ਹਰਗੋਪਾਲ ਸਿੰਘ (ਬਲਾਚੌਰ)** : ਚੇਅਰਮੈਨ ਸਾਹਿਬ, ਅੱਜ ਜੋ ਇਹ ਲੋਕਪਾਲ ਰਿਪੀਲ ਬਿੱਲ ਲਿਆਂਦਾ ਗਿਆ ਹੈ, ਮੈਂ ਇਸ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ ਹਾਂ। ਇਸ ਤੋਂ ਪਹਿਲਾਂ ਵੀ 1995 ਵਿੱਚ ਇਸੇ ਹੀ ਪਾਰਟੀ ਵੱਲੋਂ, ਇਸੇ ਕਾਂਗਰਸ ਜਮਾਤ ਨੇ ਇਹ ਬਿੱਲ ਲਿਆਂਦਾ ਸੀ ਲੇਕਿਨ ਪਹਿਲਾ ਬਿੱਲ ਲਿਆਉਣ ਤੋਂ ਬਾਅਦ ਅੱਜ ਦੁਬਾਰਾ ਮੁੜ ਕੇ ਇਸੇ ਬਿਲ ਨੂੰ ਲਿਆਉਣ ਦੀ ਕੀ ਜ਼ਰੂਰਤ ਪਈ ਸੀ, ਇਸ ਪਿੱਛੇ ਇੱਕ ਬਹੁਤ ਵੱਡੀ ਬੈਕ-ਗਰਾਊਂਡ ਨਜ਼ਰ ਆਉਂਦੀ ਹੈ। ਅਸੈਂਬਲੀ ਵਿੱਚ ਕਿਸੇ ਵੀ ਰੂਲਿੰਗ ਪਾਰਟੀ ਵੱਲੋਂ ਜਿਹੜਾ ਵੀ ਬਿਲ ਲਿਆਂਦਾ ਜਾਵੇ ਉਸ ਵਿੱਚ ਜੇਕਰ ਕੋਈ ਤਰਮੀਮ ਕਰਨੀ ਹੁੰਦੀ ਹੈ ਤਾਂ ਉਹ ਦੁਬਾਰਾ ਕੀਤੀ ਜਾ ਸਕਦੀ ਹੈ। ਲੇਕਿਨ ਇਹ ਨਹੀਂ ਕਿ ਇੱਕ ਵਾਰੀ ਬਿੱਲ ਹਾਊਸ ਦੀ ਟੇਬਲ ਤੇ ਰੱਖ ਕੇ ਦੁਬਾਰਾ ਉਸ ਨੂੰ ਰਿਪੀਲ ਕਰਕੇ ਮੁੜ ਨਵਾਂ ਬਿਲ ਲਿਆਂਦਾ ਜਾਵੇ। ਇਸ ਤੋਂ ਜਜਮੈਂਟ ਹੋ ਜਾਂਦੀ ਹੈ ਕਿ ਇਹ ਨਵਾਂ ਬਿਲ ਲੋਕਤੰਤਰ ਦੀਆਂ ਭਾਵਨਾਵਾਂ ਦੇ ਖਿਲਾਫ ਹੈ। ਇੱਕ ਵਾਰ ਤਾਂ ਭ੍ਰਿਸ਼ਟਾ-ਚਾਰ ਨੂੰ ਖਤਮ ਕਰਨ ਲਈ ਬਿਲ ਲਿਆਇਆ ਜਾਂਦਾ ਹੈ ਅਤੇ ਦੂਸਰੀ ਵਾਰ ਫੇਰ ਭ੍ਰਿਸ਼ਟਾਚਾਰ ਖਤਮ ਕਰਨ ਲਈ ਇਸ ਨੂੰ ਲਿਆਇਆ ਜਾਂਦਾ ਹੈ। ਮੈਂ ਹਾਊਸ ਤੋਂ ਇਹ ਪੁੱਛਣਾ ਚਾਹੁੰਦਾ ਹਾਂ, ਖਾਸ ਕਰਕੇ ਰੂਲਿੰਗ ਪਾਰਟੀ ਤੋਂ ਜਿਨ੍ਹਾਂ ਨੇ ਪਹਿਲਾਂ ਵੀ ਬਿਲ ਲਿਆਂਦਾ ਅਤੇ ਹੁਣ ਫੇਰ ਲੈ ਕੇ ਆ ਰਹੇ ਹਨ ਕਿ ਪਹਿਲਾਂ ਬਿਲ ਜ਼ਿਆਦਾ ਠੀਕ ਸੀ ਜਾਂ ਹੁਣ ਠੀਕ ਹੈ। ਇਹ ਆਮ ਧਾਰਨਾ ਲੋਕਾਂ ਅੰਦਰ ਆਉਂਦੀ ਹੈ ਕਿ ਜਿਹੜੇ ਪੁਲੀਟੀਕਲ ਆਦਮੀ ਕੁਰੱਪਟ ਹਨ

[ ਸਰਦਾਰ ਹਰਗੋਪਾਲ ਸਿੰਘ]

ਉਨ੍ਹਾਂ ਨੂੰ ਬਚਾਉਣ ਲਈ ਇਹ ਕੀਤਾ ਜਾ ਰਿਹਾ ਹੈ। ਸੈਂਟਰ ਵਿੱਚ ਜਦੋਂ ਇਹ ਹਵਾ ਚੱਲੀ ਤਾਂ ਪੰਜਾਬ ਵਾਲਿਆਂ ਨੂੰ ਮਹਿਸੂਸ ਹੋਇਆ ਕਿ ਜੇ ਪੰਜਾਬ ਵਿੱਚ ਇਹ ਹਵਾ ਚੱਲ ਗਈ ਤਾਂ ਕੰਮ ਖਰਾਬ ਹੋ ਜਾਵੇਗਾ। ਇਸ ਨੂੰ ਰੋਕਣ ਲਈ ਬਿੱਲ ਰਿਪੀਲ ਕੀਤਾ ਜਿਸ ਦੇ ਨਾਲ ਮੈਂ ਸਹਿਮਤ ਨਹੀਂ। ਇਸ ਵਿਚ ਇਕ ਗੱਲ ਖਾਸ ਕਰਕੇ ਜਿਹੜੀ ਲੋਕਪਾਲ ਦੀ ਨਿਯੁਕਤੀ ਦੇ ਬਾਰੇ ਕਹੀ ਗਈ ਹੈ ਕਿ ਲੋਕਪਾਲ ਦੀ ਨਿਯੁਕਤੀ ਗਵਰਨਰ, ਚੀਫ ਮਨਿਸਟਰ ਅਤੇ ਚੀਫ ਜਸਟਿਸ ਕਰਨਗੇ, ਮੈਂ ਇਸ ਨਾਲ ਸਹਿਮਤ ਨਹੀਂ ਹਾਂ, ਕਿਉਂਕਿ ਇਸ ਵਿਚ ਕੁਝ ਪੁਲੀਟੀਕਲ ਬੰਦੇ ਰੱਖ ਲਏ ਗਏ ਹਨ। ਭਾਵੇਂ ਇਥੇ ਇਹ ਕਿਹਾ ਜਾਂਦਾ ਹੈ ਕਿ ਸਪੀਕਰ ਨਿਰਪੱਖ ਹੈ, ਜਾਂ ਗਵਰਨਰ ਨਿਰਪੱਖ ਹੈ, ਇਹ ਇਕ ਵਖਰੀ ਗੱਲ ਹੈ ਪਰ ਇਹ ਪੁਲੀਟੀਕਲ ਆਦਮੀ ਹੀ ਹਨ। ਇਸ ਤਰ੍ਹਾਂ ਨਾਲ ਜਿਸ ਤਰ੍ਹਾਂ ਲੋਕਪਾਲ ਦੀ ਨਿਯੁਕਤੀ ਹੋਣੀ ਚਾਹੀਦੀ ਹੈ, ਉਸ ਤਰ੍ਹਾਂ ਨਹੀਂ ਹੋ ਸਕਦੀ । ਹਾਂ, ਜੇ ਇਸ ਵਿਚ ਇਹ ਬੰਦੇ ਰੱਖਣੇ ਹੀ ਹਨ ਤਾਂ ਇਸ ਤਰ੍ਹਾਂ ਕੀਤਾ ਜਾ ਸਕਦਾ ਸੀ ਕਿ ਦੋ ਬੰਦੇ ਪੁਲੀਟੀਕਲ ਅਤੇ ਦੋ ਬੰਦੇ ਹੀ ਜੂਡੀਸ਼ਰੀ ਦੇ ਰੱਖੇ ਜਾ ਸਕਦੇ ਸਨ। ਉਸ ਵਿਚ ਕੋਈ ਹਾਈਕੋਰਟ ਦਾ ਜਾਂ ਸੁਪਰੀਮ ਕੋਰਟ ਦਾ ਜੱਜ ਜਾਂ ਚੀਫ ਜਸਟਿਸ ਲਿਆ ਜਾ ਸਕਦਾ ਸੀ। ਜੇ ਇਸ ਤਰ੍ਹਾਂ ਹੁੰਦਾ ਤਾਂ ਅਸੀਂ ਕਹਿ ਸਕਦੇ ਸੀ ਕਿ ਕੁਰੱਪਸ਼ਨ ਦੇ ਖਿਲਾਫ ਇਨਸਾਫ ਹੋਵੇਗਾ। ਲੇਕਿਨ ਦੋ ਪੁਲੀਟੀਕਲ ਬੰਦੇ ਅਤੇ ਇਕ ਹਾਈ ਕੋਰਟ ਦੇ ਚੀਫ ਜਸਟਿਸ ਦਾ ਹੋਣਾ ਠੀਕ ਨਹੀਂ ਲੱਗਦਾ । ਅਸੀਂ ਵੇਖਦੇ ਹਾਂ ਕਿ ਜਿਹੜਾ ਪਹਿਲਾਂ ਲੋਕਪਾਲ ਸੀ, ਉਹ ਕੋਈ ਗਲਤ ਕੰਮ ਨਹੀਂ ਕਰ ਰਿਹਾ ਸੀ, ਉਹ ਠੀਕ ਤਰ੍ਹਾਂ ਨਾਲ ਕੰਮ ਕਰ ਰਿਹਾ ਸੀ। ਮੇਰੇ ਤੋਂ ਪਹਿਲਾਂ ਵੀ ਬੋਲਣ ਵਾਲੇ ਸਾਥੀਆਂ ਨੇ ਕਿਹਾ ਹੈ ਕਿ ਸੋਢੀ ਸਾਹਿਬ ਬੜੇ ਇਮਾਨਦਾਰ ਹਨ ਲੇਕਿਨ ਅੱਜ ਉਨ੍ਹਾਂ ਤੇ ਵੀ... .. .. ..

**Mr Chairman** : Mr. Hargopal Singh, I have already said that speak about the Lok Pal Bill, not about the Lok Pal.

**ਸਰਦਾਰ ਹਰਗੋਪਾਲ ਸਿੰਘ** : ਮੈਂ ਲੋਕਪਾਲ ਬਿਲ ਤੋਂ ਬਾਹਰ ਨਹੀਂ ਜਾ ਰਿਹਾ। ਮੈਂ ਤਾਂ ਇਹ ਕਹਿ ਰਿਹਾ ਹਾਂ ਕਿ ਲੋਕਪਾਲ ਦੀ ਨਿਯੁਕਤੀ ਕਰਨਾ ਇਹ ਸਰਕਾਰ ਦਾ ਕੰਮ ਨਹੀਂ, ਹਾਈਕੋਰਟ ਦਾ ਕੰਮ ਹੈ ਤਾਂ ਕਿ ਲੋਕਾਂ ਨੂੰ ਸਹੀ ਇਨਸਾਫ ਮਿਲ ਸਕੇ ਔਰ ਇਸ ਵਿਚ ਕਿਸੇ ਦੀ ਦਖਲ ਅੰਦਾਜ਼ੀ ਨਹੀਂ ਹੋਣੀ ਚਾਹੀਦੀ। ਮੈਂ ਤਾਂ ਇਹ ਕਹਿੰਦਾ ਹਾਂ ਕਿ ਜਦੋਂ ਤੁਸੀਂ ਪਹਿਲਾਂ ਐਕਟ ਠੀਕ ਬਣਾਇਆ ਸੀ ਤਾਂ ਉਸ ਨੂੰ ਅੱਜ ਬਦਲਣ ਦੀ ਲੋੜ ਹੀ ਨਹੀਂ ਸੀ। ਪਰ ਅੱਜ ਇਹ ਬਿਲ ਲਿਆਉਣ ਤੋਂ ਇਹ ਜ਼ਾਹਰ ਹੁੰਦਾ ਹੈ ਕਿ ਸਰਕਾਰ ਦੀ ਨੀਅਤ ਸਾਫ ਨਹੀਂ। ਰੂਲਿੰਗ ਪਾਰਟੀ ਨੂੰ ਇਹ ਖਦਸ਼ਾ ਹੋ ਗਿਆ ਹੈ ਕਿ ਇਲੈਕਸ਼ਨ ਆਉਣ ਵਾਲੇ ਹਨ ਅਤੇ ਜਿਨ੍ਹਾਂ ਪੁਲੀਟੀਕਲ ਬੰਦਿਆਂ ਦੇ ਖਿਲਾਫ ਐਫੀਡੇਵਿਟ ਦਿੱਤੇ ਗਏ ਹਨ, ਜੇ ਉਹ ਨੰਗੇ ਹੋ

ਗਏ ਤਾਂ ਸੈਂਟਰ ਵਿਚ ਜੋ ਹਾਲ ਹੋਇਆ ਹੈ ਉਹ ਇਥੇ ਨਾ ਹੋ ਜਾਵੇ। ਇਨ੍ਹਾਂ ਨੂੰ ਇਹ ਖਦਸ਼ਾ ਹੈ ਕਿ ਕਿਸੇ ਵੀ ਪੁਲਿਟੀਕਲ ਆਦਮੀ ਦੇ ਖਿਲਾਫ ਲੋਕਪਾਲ ਨੇ ਗੱਲ ਕਹਿ ਦਿੱਤੀ ਤਾਂ ਮਾੜਾ ਅਸਰ ਹੋਵੇਗਾ।

ਇਕ ਗੱਲ ਹੋਰ ਵੀ ਕੀਤੀ ਜਾ ਰਹੀ ਹੈ ਕਿ ਪਹਿਲਾਂ ਤਾਂ ਜਿਹੜਾ ਐਫੀਡੇਵਿਟ ਦੇਵੇ, ਉਸ ਦੀ ਫੀਸ ਇਕ ਹਜ਼ਾਰ ਰੁਪਿਆ ਰੱਖੀ ਸੀ ਪਰ ਹੁਣ ਇਸ ਨੂੰ ਵਧਾ ਕੇ 5 ਹਜ਼ਾਰ ਰੁਪਏ ਕੀਤਾ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਕੰਪਲੇਂਟ ਤਾਂ ਇਸ ਦੇ ਖਿਲਾਫ ਹੋਣੀ ਹੈ ਉਸ ਨੂੰ ਹੀ ਸਜ਼ਾ ਹੋਣੀ ਹੈ, ਪਰ ਇਹ ਕੰਪਲੇਂਟ ਦੇਣ ਵਾਲੇ ਲਈ ਫੀਸ ਕਿਉਂ ਵਧਾਈ ਜਾ ਰਹੀ ਹੈ। ਅਸੀਂ ਸਮਝਦੇ ਹਾਂ ਕਿ ਇਹ ਸਿਰਫ ਆਪਣੇ ਪੁਲਿਟੀਕਲ ਆਦਮੀਆਂ ਨੂੰ ਬਚਾਉਣ ਦੇ ਵਾਸਤੇ ਹੀ ਕੀਤਾ ਗਿਆ ਹੈ। ਆਉਣ ਵਾਲੇ ਸਮੇਂ ਵਿਚ ਇਹ ਵੀ ਮਹਿਸੂਸ ਕਰਨਗੇ ਕਿ ਜਿਹ ਜੋ ਪਹਿਲਾਂ ਕੀਤਾ ਗਿਆ ਸੀ ਇਹ ਠੀਕ ਸੀ ਇਸ ਨਾਲ ਸਿਰਫ ਜਿਸ ਦੇ ਖਿਲਾਫ ਕੰਪਲੇਂਟ ਹੁੰਦੀ ਹੈ ਉਸੇ ਨੂੰ ਹੀ ਸਜ਼ਾ ਹੋਣੀ ਹੈ ਦੂਜੇ ਨੂੰ ਨਹੀਂ। ਪਰ ਇਹ ਫੀਸ ਵਧਾ ਕੇ ਇਹ ਚਾਹੁੰਦੇ ਹਨ ਕਿ ਕੰਪਲੇਂਟ ਕਰਨ ਵਾਲੇ ਨੂੰ ਰੋਕਿਆ ਜਾ ਸਕੇ। ਅਸੀਂ ਤਾਂ ਸਮਝਦੇ ਹਾਂ ਕਿ ਸਿਰਫ ਤਿੰਨ ਰੁਪਏ ਦਾ ਅਸ਼ਟਾਮ ਦੇਣਾ ਹੀ ਕਾਫੀ ਹੈ, ਪੈਸੇ ਦੇਣ ਦੀ ਕੋਈ ਲੋੜ ਨਹੀਂ ਹੈ ਇਸ ਲਈ ਜੇ ਸਰਕਾਰ ਦਿਆਨਤਦਾਰੀ ਨਾਲ ਇਸ ਤੇ ਵਿਚਾਰ ਕਰੇ ਔਰ ਲੋਕਪਾਲ ਦੀ ਨਿਯੁਕਤੀ ਕਰੇ ਤਾਂ ਹੀ ਇੰਡੀਪੈਂਡੈਂਟ ਲੋਕਪਾਲ ਦੀ ਰਾਏ ਆ ਸਕਦੀ ਹੈ ਔਰ ਇਸ ਦੀ ਇੰਟੈਗਰਿਟੀ ਬਣੀ ਰਹਿ ਸਕਦੀ ਹੈ। ਜੋ ਬਿੱਲ ਪਹਿਲੇ ਪੇਸ਼ ਕੀਤਾ ਗਿਆ ਸੀ ਉਸ ਨੂੰ ਉਸੇ ਤਰੀਕੇ ਨਾਲ ਅਡਾਪਟ ਕੀਤਾ ਜਾਣਾ ਚਾਹੀਦਾ ਸੀ। ਇਸ ਦੇ ਵਿਚ ਕਿਸੇ ਤਰ੍ਹਾਂ ਦੀ ਰੱਦੋ ਬਦਲ ਨਹੀਂ ਕੀਤੀ ਜਾਣੀ ਚਾਹੀਦੀ ਸੀ ਔਰ ਕੁਰੱਪਟ ਲੋਕਾਂ ਦੇ ਖਿਲਾਫ ਅਤੇ ਸਿਆਸੀ ਲੋਕਾਂ ਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਸੀ। ਜਿਸ ਤਰ੍ਹਾਂ ਸੈਂਟਰ ਦੇ ਵਿਚ ਸੀ.ਬੀ.ਆਈ. ਨੇ ਸਾਡੇ ਦੇਸ਼ ਦੇ ਸਾਬਕਾ ਪ੍ਰਾਈਮ ਮਨਿਸਟਰ ਦੇ ਖਿਲਾਫ ਅਤੇ ਮਨਿਸਟਰਾਂ ਦੇ ਖਿਲਾਫ ਅਤੇ ਹੋਰ ਮਹਾਂਰਥੀਆਂ ਦੇ ਖਿਲਾਫ ਕਾਰਵਾਈ ਕਰਕੇ ਉਨ੍ਹਾਂ ਨੂੰ ਵਰਲਡ ਦੇ ਵਿਚ ਨੰਗਾ ਕੀਤਾ ਹੈ। ਇਸਦੇ ਨਾਲ ਸਾਡੇ ਦੇਸ਼ ਦਾ ਸਿਰ ਨੀਵਾਂ ਹੋਇਆ ਹੈ, ਉਹ ਦੇਸ਼ ਜਿਹੜਾ ਵਰਲਡ ਦੇ ਵਿਚ ਡੈਮੋਕਰੇਸੀ ਦੇ ਵਿਚ ਇਕ ਨੰਬਰ ਤੇ ਸੀ ਅਤੇ ਸਾਡੇ ਪੁਲੀਟੀਕਲ ਲੀਡਰਾਂ ਨੇ ਕੁਰੱਪਸ਼ਨ

[ ਸਰਦਾਰ ਹਰਗੋਪਾਲ ਸਿੰਘ]

ਕਰਕੇ ਦੇਸ਼ ਦੇ ਨਾਂ ਨੂੰ ਨੀਵਾਂ ਕੀਤਾ ਹੈ। ਇਸ ਨੂੰ ਭਵਿੱਖ ਵਿਚ ਵੀ ਰੋਕਣ ਲਈ ਸਾਨੂੰ ਇਕ ਇੰਡੀਪੈਂਡੈਂਟ ਸੋਚ ਵਾਲਾ ਲੋਕਪਾਲ ਨਿਯੁਕਤ ਕਰਨਾ ਚਾਹੀਦਾ ਹੈ ਜਿਸ ਦੇ ਕੰਮ ਵਿਚ ਕੋਈ ਪੁਲੀਟੀਕਲ ਇੰਟਰਫੀਅਰੈਂਸ ਨਾ ਹੋਵੇ ਅਤੇ ਉਹ ਹਰ ਪੱਖੋਂ ਇੰਡੀਪੈਂਡੈਂਟ ਹੋਵੇ। ਉਹ ਬਗੈਰ ਕਿਸੇ ਦੀ ਦਖਲ ਅੰਦਾਜ਼ੀ ਤੋਂ ਕੰਮ ਕਰ ਸਕੇ ਅਤੇ ਇੰਡੀਪੈਂਡੈਂਟਲੀ ਆਪਣੇ ਫੈਸਲੇ ਦੇ ਸਕੇ ਅਤੇ ਕੁਰੱਪਟ ਲੋਕਾਂ ਦੇ ਖਿਲਾਫ ਕਾਰਵਾਈ ਕਰ ਸਕੇ। ਇਹ ਨਹੀਂ ਹੋਣਾ ਚਾਹੀਦਾ ਕਿ ਲੋਕਪਾਲ ਦੀ ਨਿਯੁਕਤੀ ਦੇ ਵਿਚ ਸਪੀਕਰ, ਗਵਰਨਰ ਅਤੇ ਚੀਫ ਮਨਿਸਟਰ ਦਾ ਕੋਈ ਹੱਥ ਹੋਵੇ, ਬਲਕਿ ਇਸ ਦੀ ਨਿਯੁਕਤੀ ਕੇਵਲ ਹਾਈ ਕੋਰਟ ਦੇ ਚੀਫ ਜਸਟਿਸ ਜਾਂ ਸੁਪਰੀਮ ਕੋਰਟ ਦੇ ਚੀਫ ਜਸਟਿਸ ਦੇ ਰਾਹੀਂ ਹੀ ਕੀਤੀ ਜਾਣੀ ਚਾਹੀਦੀ ਹੈ, ਔਰ ਇਸ ਵਿਚ ਕੋਈ ਪੁਲੀਟੀਕਲ ਦਖਲਅੰਦਾਜ਼ੀ ਨਹੀਂ ਹੋਣੀ ਚਾਹੀਦੀ। (ਘੰਟੀ) ਜਿਹੜੇ ਦੋਸ਼, ਜਿਹੜੀ ਚਾਰਜਸ਼ੀਟ ਲੋਕਪਾਲ ਦੇ ਕੋਲ ਸਵਾ ਸਾਲ ਪਹਿਲੇ ਦਿੱਤੀ ਗਈ ਸੀ ਉਸ ਉਤੇ ਫੈਸਲੇ ਇਕ ਸਾਲ ਦੇ ਅੰਦਰ ਆ ਜਾਣੇ ਚਾਹੀਦੇ ਸਨ ਪਰ ਇਹ ਕਹਿੰਦੇ ਹਨ ਕਿ ਉਸ ਦੇ ਫੈਸਲੇ ਉਤੇ ਗਵਰਨਰ ਸਾਹਿਬ ਰੀਵਿਊ ਕਰਨਗੇ। ਨਾ ਹੀ ਉਨ੍ਹਾਂ ਕੰਪਲੇਟਾਂ ਦੇ ਬਾਰੇ ਇਸ ਹਾਊਸ ਦੀ ਟੇਬਲ ਤੇ ਕੋਈ ਪੇਪਰ ਰਖਿਆ ਗਿਆ ਹੈ। ਇਹ ਗੱਲਾਂ ਲੋਕਾਂ ਦੇ ਸਾਹਮਣੇ ਆ ਜਾਣੀਆਂ ਚਾਹੀਦੀਆਂ ਸਨ ਅਤੇ ਲੋਕਪਾਲ ਦੇ ਫੈਸਲੇ ਨੂੰ 90 ਦਿਨਾਂ ਦੇ ਵਿਚ ਹਾਊਸ ਦੀ ਟੇਬਲ ਤੇ ਰਖਿਆ ਜਾਣਾ ਚਾਹੀਦਾ ਸੀ ਜਿਹੜਾ ਨਹੀਂ ਕੀਤਾ ਗਿਆ। ਇਸ ਲਈ ਲੋਕਾਂ ਨੂੰ ਸਰਕਾਰ ਦੀ ਇਨਟੈਗਰਿਟੀ ਉਤੇ ਡਾਊਟ ਹੋਣਾ ਸ਼ੁਰੂ ਹੋ ਗਿਆ ਹੈ ਅਤੇ ਲੋਕ ਸਮਝਦੇ ਹਨ ਕਿ ਸਰਕਾਰ ਆਪਣੇ ਆਪ ਨੂੰ ਬਚਾਉਣ ਲਈ ਹੀ ਕਾਨੂੰਨ ਬਣਾਉਂਦੀ ਹੈ। ਕਿਹਾ ਗਿਆ ਹੈ ਕਿ ਲੋਕਪਾਲ ਅਗਰ ਕਿਸੇ ਨੂੰ ਸਜ਼ਾ ਦੇ ਦੇਵੇ ਤਾਂ ਉਸਦੀ ਅਪੀਲ ਨਹੀਂ ਹੋ ਸਕਦੀ, ਜਦ ਕਿ ਕਿਸੇ ਸੈਸ਼ਨ ਜੱਜ ਦੇ ਫੈਸਲੇ ਦੇ ਖਿਲਾਫ ਹਾਈ ਕੋਰਟ ਦੇ ਵਿਚ ਅਪੀਲ ਹੋ ਸਕਦੀ ਹੈ ਅਤੇ ਹਾਈ ਕੋਰਟ ਦੇ ਫੈਸਲੇ ਦੇ ਖਿਲਾਫ ਸੁਪਰੀਮ ਕੋਰਟ ਦੇ ਵਿਚ ਅਪੀਲ ਹੋ ਸਕਦੀ ਹੈ। ਇਸ ਦੀ ਪ੍ਰੋਵੀਜ਼ਨ ਵੀ ਰੂਲਾਂ ਦੇ ਵਿਚ ਹੋਣੀ ਚਾਹੀਦੀ ਹੈ ਜਿਹੜੀ ਕਲੀਅਰ ਨਹੀਂ ਹੈ। ਸਰਕਾਰ ਨੂੰ ਇਸ ਕਲਾਜ਼ ਨੂੰ ਕਲੀਅਰ ਕਰ ਦੇਣਾ ਚਾਹੀਦਾ ਹੈ। ਜਿਸ ਤਰ੍ਹਾਂ ਕੋਈ ਵੀ ਵਿਅਕਤੀ ਹਾਈ ਕੋਰਟ ਜਾਂ ਸੁਪਰੀਮ ਕੋਰਟ ਦੇ ਵਿਚ ਕਿਸੇ ਦੇ ਖਿਲਾਫ ਕੇਸ ਦਰਜ ਕਰਵਾ ਸਕਦਾ ਹੈ। ਇਸ ਬਿਲ ਦੀ ਪੇਜ਼-26 ਤੇ ਕਲਾਜ਼ 25 ਦੀ ਸਬ ਕਲਾਜ਼ (1) ਅਧੀਨ ਲੋਕਪਾਲ ਜਿਸ ਦੇ ਖਿਲਾਫ ਸਜ਼ਾ ਦੇਵੇਗਾ ਉਸ ਦੀ ਕਿਧਰੇ ਸੁਣਵਾਈ ਨਹੀਂ ਹੋਵੇਗੀ। ਮੇਰੀ ਰਾਏ ਵਿਚ ਅਪੀਲ ਕਰਨ ਦੀ ਇਜਾਜ਼ਤ ਹੋਣੀ ਚਾਹੀਦੀ ਹੈ। ਸਰਕਾਰ ਨੂੰ ਰੂਲਾਂ ਦੇ ਵਿਚ ਇਸ ਗੱਲ ਨੂੰ ਕਲੀਅਰ ਕਰ ਦੇਣਾ ਚਾਹੀਦਾ ਹੈ। ਇਸ ਦੇ ਨਾਲ ਇਸ ਲੋਕਪਾਲ ਦਾ ਮਹੱਤਵ ਪੂਰਾ ਨਹੀਂ ਹੋਵੇਗਾ। ਇਸ ਲਈ ਲੋਕਪਾਲ ਦੇ ਫੈਸਲੇ ਦੇ ਖਿਲਾਫ ਅਪੀਲ ਕਰਨ ਦੀ ਆਗਿਆ ਹੋਣੀ ਚਾਹੀਦੀ ਹੈ। ਇਹ ਗੱਲ ਇਸ ਦੇ ਵਿਚ ਆ ਜਾਣੀ ਚਾਹੀਦੀ ਹੈ। ਲੋਕਪਾਲ ਦੇ ਫੈਸਲੇ ਨਾਲ ਅਸੀਂ

ਕੁਰੱਪਟ ਲੋਕਾਂ ਨੂੰ ਨੰਗਾ ਕਰ ਸਕਦੇ ਹਾਂ। ਇਹ ਬਿੱਲ ਸਰਕਾਰ ਨੇ ਕੁਰੱਪਟ ਲੋਕਾਂ ਦੇ ਖਿਲਾਫ ਲਿਆਂਦਾ ਹੈ।

ਅੱਗੇ ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਤਨੇ ਸਿਆਸੀ ਲੋਕਾਂ ਦੇ ਖਿਲਾਫ ਚਾਰਜਿਜ਼ ਲੱਗੇ ਹਨ, ਉਹ ਨੰਗੇ ਨਹੀਂ ਹੋਏ। ਚੇਅਰਮੈਨ ਸਾਹਿਬ, ਮੈਂ ਰਿਕੁਐਸਟ ਕਰਾਂਗਾ ਕਿ ਉਨ੍ਹਾਂ ਦੀ ਗੱਲ ਹਾਊਸ ਨੂੰ ਦੱਸਣੀ ਚਾਹੀਦੀ ਹੈ। ਸਰਕਾਰ ਪੰਜਾਬ ਲੋਕਪਾਲ ਬਿਲ ਨੂੰ ਬਦਲਣਾ ਚਾਹੁੰਦੀ ਹੈ ਪਰ ਇਹ ਠੀਕ ਨਹੀਂ ਹੈ। ਬਿਲ ਵਿਚ ਜੋ ਕਮੀਆਂ ਹਨ ਉਨ੍ਹਾਂ ਨੂੰ ਦੂਰ ਕੀਤਾ ਜਾਵੇ। ਮੈਂ ਪੰਜਾਬ ਲੋਕਪਾਲ ਆਰਡੀਨੈਂਸ 1996 ਦੇ ਨਾਲ ਸਹਿਮਤ ਨਹੀਂ ਹਾਂ। ਪੰਜਾਬ ਲੋਕਪਾਲ ਨੂੰ ਇੰਡੀਪੈਂਡੈਂਟਲੀ ਕੰਮ ਕਰਨਾ ਚਾਹੀਦਾ ਹੈ। ਇਹ ਚੀਜ਼ ਮੈਂ ਮਹਿਸੂਸ ਕਰਦਾ ਹਾਂ ਅਤੇ ਮੇਰੀ ਪਾਰਟੀ ਵੀ ਇਸ ਨਾਲ ਸਹਿਮਤ ਹੋਵੇਗੀ। ਜੈ ਭੀਮ, ਜੈ ਭਾਰਤ।

(ਇਸ ਸਮੇਂ ਮੁੱਖ ਮੰਤਰੀ ਸਾਹਿਬਾ ਬੋਲਣ ਲਈ ਖੜ੍ਹੇ ਹੋਏ ਅਤੇ ਸ੍ਰੀ ਵਿਜੇ ਕੁਮਾਰ ਸਾਥੀ ਵੀ ਬੋਲਣ ਲਈ ਖੜ੍ਹੇ ਹੋ ਗਏ।) (ਵਿਘਨ)

**ਸ੍ਰੀ ਸਭਾਪਤੀ:** ਸਾਥੀ ਜੀ, ਤੁਸੀਂ ਨੈਕਸਟ ਬਿੱਲ ਤੇ ਬੋਲ ਲੈਣਾ। Please sit down Do not make mockery of the House.

**ਮੁੱਖ ਮੰਤਰੀ:** ਜੇਕਰ ਸਾਥੀ ਜੀ ਦੋ ਮਿੰਟ ਬੋਲਣਾ ਚਾਹੁੰਦੇ ਹਨ ਤਾਂ ਬੋਲ ਲੈਣ।

**ਸ੍ਰੀ ਸਭਾਪਤੀ:** ਸਾਥੀ ਜੀ, ਤੁਸੀਂ ਦੋ ਮਿੰਟ ਬੋਲ ਸਕਦੇ ਹੋ।

**ਸ੍ਰੀ ਵਿਜੇ ਕੁਮਾਰ ਸਾਥੀ:** ਚੇਅਰਮੈਨ ਸਾਹਿਬ, ਇਹ ਗੱਲ ਗਲਤ ਹੈ। ਤੁਸੀਂ ਸਿਰਫ ਦੋ ਮਿੰਟ ਦਾ ਟਾਈਮ ਦਿੱਤਾ ਹੈ।

**ਸ੍ਰੀ ਸਭਾਪਤੀ:** ਸਾਥੀ ਜੀ, ਤੁਸੀਂ 3 ਮਿੰਟ ਬੋਲ ਲਓ।

**ਸ੍ਰੀ ਵਿਜੇ ਕੁਮਾਰ ਸਾਥੀ (ਬਾਘਾ ਪੁਰਾਣਾ) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪੰਜਾਬ ਲੋਕਪਾਲ ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ। ਚੇਅਰਮੈਨ ਸਾਹਿਬ, ਦੁਨੀਆਂ ਦੀ ਹਿਸਟਰੀ ਵਿਚ ਕਦੇ ਵੀ ਇਸ ਤਰ੍ਹਾਂ ਨਹੀਂ ਹੋਇਆ ਕਿ ਸਰਕਾਰ ਇਕ ਸਾਲ ਪਹਿਲਾਂ ਇਕ ਬਿਲ ਪੇਸ਼ ਕਰੇ ਅਤੇ ਪਾਸ ਕਰਾ ਕੇ ਐਕਟ ਬਣਾਏ। ਜਿਵੇਂ ਇਹ ਪੰਜਾਬ ਲੋਕਪਾਲ ਬਿਲ, 1995 ਵਿੱਚ ਯੁਨਾਨੀਮਸਲੀ ਪਾਸ ਹੋ ਗਿਆ ਸੀ ਅਤੇ ਉਸ ਵੇਲੇ ਹਾਉਸ ਵਿਚ ਮੇਜ਼ ਥਪਥਪਾਏ ਗਏ ਸਨ। ਉਸ ਵੇਲੇ ਵੀ ਮੈਂ ਖਦਸ਼ਾ ਜ਼ਾਹਰ ਕੀਤਾ ਸੀ ਅਤੇ ਕਿਹਾ ਸੀ ਕਿ "ਮਸਜਿਦ ਤੋ ਬਨਾ ਲੀ ਪਲ ਭਰ ਮੇਂ, ਬਰਸੋਂ ਸੇ ਨਮਾਜ਼ੀ ਹੋ ਨਾ ਸਕੇ।" ਉਸ ਵੇਲੇ ਮੈਂ ਇਹ ਗੱਲ ਕਹੀ ਸੀ ਕਿ ਇਹ ਇਕ ਮਜ਼ਾਕ ਹੈ ਅਤੇ ਬੜੇ ਦੁੱਖ ਦੀ ਗੱਲ ਹੈ, ਚੇਅਰਮੈਨ ਸਾਹਿਬ ਕਿ ਇਥੇ ਇਹ ਸ਼ੇਅਰ ਵੀ ਢੁੱਕਦਾ ਹੈ ਕਿ "ਹਮ ਬੇਸ਼ਰਮ ਹੈਂ ਇਤਨੇ ਕਿ ਸ਼ਰਮ ਭੀ ਹਮਸੇ ਸ਼ਰਮਾਤੀ ਹੈ।"

ਚੇਅਰਮੈਨ ਸਾਹਿਬ, ਹੁਣ ਫੇਰ ਇਸ ਪਵਿੱਤਰ ਸਦਨ ਵਿਚ ਪੰਜਾਬ ਲੋਕਪਾਲ ਆਰਡੀਨੈਂਸ ਲਿਆਂਦਾ ਗਿਆ ਹੈ ਜਿਸ ਤੇ ਸਰਕਾਰ ਦਾ ਪੈਸਾ ਵੀ ਖਰਚ ਹੋਇਆ ਹੈ ਅਤੇ ਸਰਕਾਰ ਦਾ ਕਿਤਨਾ ਟਾਈਮ ਲੱਗਾ ਹੈ। ਇਸ ਤੋਂ ਪਹਿਲਾਂ ਲੋਕਪਾਲ ਬਿਲ ਸਰਦਾਰ ਬੇਅੰਤ ਸਿੰਘ ਜੀ ਨੇ ਵੀ ਲਿਆਂਦਾ ਅਤੇ ਅਗਰ ਇਸ ਦੀ ਬੈਕਗਰਾਊਂਡ ਦੇਖੀ ਜਾਵੇ ਕਿ ਇਹ ਬਿਲ ਲਿਆਉਣ ਦੀ ਲੋੜ ਕਿਉਂ ਪਈ ਸੀ। ਇਹ ਇਸ ਕਰਕੇ ਪਈ ਸੀ ਕਿ ਹਿੰਦੁਸਤਾਨ ਵਿਚ ਕਿਤਨੇ ਲੋਕ ਬੇਈਮਾਨ ਹੋ ਚੁੱਕੇ ਹਨ। ਕੋਈ ਸਮਾਂ ਸੀ, ਜਦੋਂ ਹਿੰਦੁਸਤਾਨ ਬਣਿਆ ਤਾਂ ਕੋਈ ਬੰਦਾ ਲੱਭਦਾ ਨਹੀਂ ਸੀ ਅਤੇ ਬੇਈਮਾਨ ਬੰਦੇ ਨੂੰ ਲੱਭਣਾ ਪੈਂਦਾ ਸੀ। ਅੱਜ ਚੇਅਰਮੈਨ ਸਾਹਿਬ, ਸਾਰੇ ਬੇਈਮਾਨ ਹੋ ਗਏ ਹਨ ਅਤੇ ਇਮਾਨਦਾਰ ਆਦਮੀ ਨੂੰ ਲੱਭਣਾ ਪੈਂਦਾ ਹੈ ਕਿ ਕਿਹੜਾ ਆਦਮੀ ਇਮਾਨਦਾਰ ਹੈ। ਚੇਅਰਮੈਨ ਸਾਹਿਬ, ਅਸੀਂ ਉਸ ਸਮੇਂ ਨੂੰ ਯਾਦ ਕਰਦੇ ਹਾਂ ਜਦੋਂ ਪੰਜਾਬ ਦੇ ਮੁੱਖ ਮੰਤਰੀ ਤੇ ਦੋਸ਼ ਲੱਗੇ ਤਾਂ ਉਸ ਵੇਲੇ ਦੇ ਪ੍ਰਾਈਮ ਮਨਿਸਟਰ ਸਾਹਿਬ ਨੂੰ ਜਾ ਕੇ ਕਿਹਾ ਗਿਆ ਕਿ ਪੰਜਾਬ ਦੇ ਮੁੱਖ ਮੰਤਰੀ ਤੇ ਕੁਰੱਪਸ਼ਨ ਦੇ ਦੋਸ਼ ਲੱਗੇ ਹਨ ਤਾਂ ਪ੍ਰਾਈਮ ਮਨਿਸਟਰ ਨਹਿਰੂ ਜੀ ਨੇ ਕਿਹਾ ਕਿ ਯੇਹ ਪੈਸਾ ਤੋ ਕਹੀਂ ਨਹੀਂ ਜਾਣਾ, ਔਰ ਦੇਸ਼ ਮੇਂ ਹੀ ਰਹੇਗਾ। ਚੇਅਰਮੈਨ ਸਾਹਿਬ, ਜੋ ਐਲੀਗੇਸ਼ਨ ਲੱਗੇ ਸਨ, ਉਸ ਬਾਰੇ ਦਾਸ ਕਮਿਸ਼ਨ ਐਪੁਆਇੰਟ ਕੀਤਾ ਗਿਆ ਸੀ। (ਵਿਘਨ)

**ਸ੍ਰੀ ਸਭਾਪਤੀ :** ਸ੍ਰੀ ਵਿਜੇ ਕੁਮਾਰ ਸਾਥੀ ਜੀ, ਤੁਸੀਂ ਜਲਦੀ ਵਾਈਂਡ ਅੱਪ ਕਰੋ।

**ਸ੍ਰੀ ਵਿਜੇ ਕੁਮਾਰ ਸਾਥੀ :** ਚੇਅਰਮੈਨ ਸਾਹਿਬ, ਅੱਜ ਤਕ ਹਿਸਟਰੀ ਵਿਚ ਕਦੇ ਨਹੀਂ ਹੋਇਆ ਕਿ ਇਕ ਵਾਰ ਬਿਲ ਪਾਸ ਹੋ ਗਿਆ ਹੋਵੇ ਅਤੇ ਫਿਰ ਰਿਪੀਲ ਲਈ ਦੁਬਾਰਾ ਆਇਆ ਹੋਵੇ। ਮੁੱਖ ਮੰਤਰੀ ਸਾਹਿਬਾ ਨੇ ਹਾਈਕੋਰਟ ਦੇ ਵਧੀਆ ਜੱਜ ਨੂੰ ਹਟਾਇਆ ਹੈ ਜਿਨ੍ਹਾਂ

ਦੀਆਂ ਜੱਜਮੈਂਟਾਂ ਪੜ੍ਹਨ ਵਾਲੀਆਂ ਹਨ ਜਿਹੜਾ ਇਤਨੇ ਕੈਲੀਬਰ ਦਾ ਆਦਮੀ, ਮੋਸਟ ਆਨੈਸਟ ਪਰਸਨ, ਉਸਨੂੰ ਲਾਹਿਆ। (** ** **) ਚੇਅਰਮੈਨ ਸਾਹਿਬ, ਜਿਥੋਂ ਤਕ ਜਸਟਿਸ ਸੋਢੀ ਦਾ ਤਾਅੱਲੁਕ ਹੈ, ਮੈਨੂੰ ਪਤਾ ਲਗਿਆ ਹੈ ਕਿ ਉਨ੍ਹਾਂ ਨੇ ਮਾਨਯੋਗ ਭੈਣ ਭੱਠਲ ਨੂੰ ਚਿੱਠੀ ਲਿਖ ਕੇ ਉਸ ਵਿਚ ਕਿਹਾ ਕਿ ਭੈਣ ਜੀ ਜਿਹੜੇ ਦਾਗੀ ਵਜ਼ੀਰ ਹਨ..

**ਸ੍ਰੀ ਸਭਾਪਤੀ** : ਸਾਥੀ ਸਾਹਿਬ, ਤੁਸੀਂ ਕਿਹੜੇ ਪਾਸੇ ਜਾ ਰਹੇ ਹੋ। ਲੋਕ ਪਾਲ ਤੇ ਬੋਲੋ, ਬਿਲ ਤੇ ਬੋਲੋ। ਤੁਸੀਂ ਆਪ ਵਕੀਲ ਹੋ। ਤੁਸੀਂ ਪੜ੍ਹ ਲਿਆ ਕਰੋ ਚੰਗੀ ਤਰ੍ਹਾਂ (ਵਿਘਨ) ਇਸ ਬਿਲ ਰਾਹੀਂ ਪੈਸੇ ਵਧਾ ਦਿੱਤੇ ਗਏ ਹਨ, ਮੈਂਬਰ 2 ਹੋਰ ਵਧਾ ਦਿੱਤੇ ਗਏ ਹਨ।

**ਸ੍ਰੀ ਵਿਜੇ ਕੁਮਾਰ ਸਾਥੀ** : ਚੇਅਰਮੈਨ ਸਾਹਿਬ, ਲੋਕਪਾਲ ਨੇ ਚਿੱਠੀ ਲਿਖੀ ਭੈਣ ਭੱਠਲ ਨੂੰ ਕਿ ਦਾਗੀ ਬੰਦਿਆਂ ਨੂੰ ਮੰਤਰੀ ਨਹੀਂ ਲੈਣਾ। ਰੱਫੜ ਤਾਂ ਉਦੋਂ ਪਿਆ। ਅਸਲ ਗੱਲ ਤਾਂ ਇਹ ਹੈ ਜਿਸਨੇ ਇਨ੍ਹਾਂ ਨੂੰ ਤਿਲਮਿਲਾ ਦਿੱਤਾ ......(ਵਿਘਨ)

**ਸ੍ਰੀ ਸਭਾਪਤੀ** : ਤੁਸੀਂ ਕਿਹੜੀਆਂ ਗੱਲਾਂ ਕਰ ਰਹੇ ਹੋ। ਇਕ ਵਾਰੀ ਗੱਲ ਹੋ ਗਈ, ਦੋ ਵਾਰੀ ਹੋ ਗਈ। ਤੁਸੀਂ ਲੋਕਪਾਲ ਬਿਲ ਤੇ ਬੋਲੋ, ਜਿਹੜੀ ਗੱਲ ਤੁਹਾਨੂੰ ਕਹੀ ਹੈ, ਉਹ ਤੁਸੀਂ ਸੁਣਦੇ ਹੀ ਨਹੀਂ।

**ਸ੍ਰੀ ਵਿਜੇ ਕੁਮਾਰ ਸਾਥੀ** : ** ** ** ** **

**ਸ੍ਰੀ ਉਪਿੰਦਰ ਕੁਮਾਰ ਸ਼ਰਮਾ** : ਚੇਅਰਮੈਨ ਸਾਹਿਬ, ਮੈਂ ਐਸੀ ਕੋਈ ਗੱਲ ਨਹੀਂ ਕਹੀ। ਮੈਂ ਜੁਡੀਸ਼ੀਅਰੀ ਦੀ ਪੂਰੀ ਰਿਸਪੈਕਟ ਕਰਦਾ ਹਾਂ ਅਤੇ ਉਨ੍ਹਾਂ ਪ੍ਰਤੀ ਵੀ ਪੂਰਾ ਰਿਗਾ-ਰਡ ਰਖਦਾ ਹਾਂ। ਇਹ ਐਵੇਂ ਹੀ ਐਲੀਗੇਸ਼ਨ ਲਗਾ ਰਹੇ ਹਨ ......(ਵਿਘਨ) I have never used these words.

**Shri Vijay Kumar Sathi** : You used. You can go through the proceedings.

**Expunged as ordered by the Chair.

ਸ਼੍ਰੀ ਸਭਾਪਤੀ : ਇਹ ਜਿਹੜੇ ਐਲੀਗੇਸ਼ਨ ਲਗਾ ਰਹੇ ਹਨ, ਐਕਸਪੰਜ ਕੀਤੇ ਜਾਂਦੇ ਹਨ।

**Shri Upinder Kumar Sharma** : You are mistaken. I have said I have all regards for Justice Sodhi.

**Mr. Chairman** : You should address the Chair and not Members. You let me known what is your grievance.

**ਸ਼੍ਰੀ ਵਿਜੇ ਕੁਮਾਰ ਸਾਥੀ** : ਚੇਅਰਮੈਨ ਸਾਹਿਬ, ਜਿਥੋਂ ਤੱਕ ਤਾਅਲੁੱਕ ਹੈ ਜਿਵੇਂ ਅੱਜ ਇਥੇ ਗੱਲਾਂ ਚੱਲੀਆਂ ਕੋਰਟਸ ਬਾਰੇ, ਹਾਈਕੋਰਟ ਅਤੇ ਸੁਪਰੀਮ ਕੋਰਟ ਬਾਰੇ, ਅੱਜ ਜੁਡੀਸ਼ੀਅਰੀ ਐਕਟਿਵ ਹੋਈ ਹੈ ਇਸ ਕਰਕੇ ਕਿ ਦੇਸ਼ ਦਾ ਬੇੜਾ ਗਰਕ ਹੋ ਚੁੱਕਾ ਹੈ, ਬੇਈਮਾਨੀ ਵੱਡੀ ਸਤੱਰ ਤੇ ਹਾਵੀ ਹੋ ਗਈ ਹੈ ਤਾਂ ਹਾਈ ਕੋਰਟ ਅਤੇ ਸੁਪਰੀਮ ਕੋਰਟ ਨੇ ਬੜੇ ਅਹਿਮ ਫੈਸਲੇ ਦਿੱਤੇ। ਹਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹੋ ਜਿਹੀਆਂ ਗੱਲਾਂ ਤੋਂ ਬਾਅਦ ਚੇਅਰਮੈਨ ਸਾਹਿਬ, ਪਹਿਲੀ ਵਾਰ ਇਹ ਹਿਸਟਰੀ ਵਿਚ ਹੋਇਆ ਹੈ ਕਿ ਗਵਰਨਰ ਨੇ ਬਿਲ ਪਾਸ ਕਰ ਦਿੱਤਾ ਹੋਵੇ, ਫਿਰ ਸਰਕਾਰ ਉਸ ਨੂੰ ਫੇਲ੍ਹ ਕਰ ਦੇਵੇ। ਸਰਕਾਰ ਦੱਸੇ ਕਿ ਕੀ ਲੋੜ ਪੈ ਗਈ ਸੀ ਇਕ ਮੈਂਬਰੀ ਤੋਂ ਤਿੰਨ ਮੈਂਬਰੀ ਕਰਨ ਦੀ। ਮੈਂ ਵੀ ਲਾਅ ਗਰੈਜੂਏਟ ਹਾਂ। ਕੋਰਟਾਂ ਵਿਚ ਇਕ ਸਿੰਗਲ ਬੈਂਚ ਹੁੰਦਾ ਹੈ, ਇਕ ਡਬਲ ਬੈਂਚ ਹੁੰਦਾ ਹੈ ਅਤੇ ਇਕ ਫੁੱਲ ਬੈਂਚ ਹੁੰਦਾ ਹੈ। ਮੈਂ ਪੁੱਛਦਾ ਹਾਂ ਕਿ ਕੀ ਭੈਣ ਜੀ ਤੁਹਾਡੇ ਕੋਲ ਕੋਈ ਲੋਕਪਾਲ ਬਾਰੇ ਸ਼ਿਕਾਇਤ ਆਈ ਸੀ ਅਤੇ ਕੀ ਸਰਕਾਰ ਨੇ ਉਸ ਤੋਂ ਕੁਝ ਪੁਛਿਆ। ਹੋਇਆ ਤਾਂ ਇਹ ਕਿ ਉਸ ਦੇ ਕੋਲ ਸ਼ਿਕਾਇਤਾਂ ਆਈਆਂ ਤਾਂ ਜਦੋਂ ਉਹ ਪੜਤਾਲ ਕਰਨ ਲੱਗੇ ਤਾਂ ਰੋਕ ਲਗਾ ਦਿਤੀ। ਕੋਈ ਗੱਲ ਨਹੀਂ, ਹੋਰ ਦੋ ਮਹੀਨੇ ਨੂੰ ਇਲੈਕਸ਼ਨ ਆ ਰਹੀ ਹੈ, ਲੋਕ ਦੱਸਣਗੇ ਕਿ ਤੁਸੀਂ ਕਿਥੇ ਖੜ੍ਹੇ ਹੋ। ਭੈਣ ਮੇਰੀ ਹੀਰਾ ਸਿੰਘ ਭੱਠਲ ਦੀ ਧੀ ਹੈ ਪਰ ਮੈਨੂੰ ਦੁੱਖ ਹੈ ਇਸ ਗੱਲ ਦਾ ਕਿ ਭੈਣ ਜੀ, ਤੁਹਾਡੇ ਰਾਹੀਂ ਇਹ ਵੀ ਇਕ ਕਲੰਕ ਪੰਜਾਬ ਦੇ ਮੱਥੇ ਤੇ ਲਗਣ ਜਾ ਰਿਹਾ ਹੈ। ਜਿਥੋਂ ਤੱਕ ਗੌਰਮਿੰਟ ਦੇ ਇੰਪਰੈਸ਼ਨ ਦਾ ਤਾਅਲੁੱਕ ਹੈ, ਕਿਸੇ ਗੌਰਮਿੰਟ ਨੇ ਹਿਸਟਰੀ ਵਿਚ ਇਹ ਕੰਮ ਕਦੇ ਨਹੀਂ ਕੀਤਾ। ਇਹ ਦੱਸ ਦੇਣ ਜੇ ਕਦੇ ਇਸ ਤਰ੍ਹਾਂ ਕਿਸੇ ਨੇ ਕੀਤਾ ਹੋਵੇ। ਇਹ ਗੱਲ ਸਾਬਤ ਕਰਦੀ ਹੈ ਕਿ ਇਹ ਬਿੱਲ ਸਰਕਾਰ ਨੇ ਪੁਲੀਟੀਕਲ ਮੋਟਿਵ ਨਾਲ ਲਿਆਂਦਾ ਹੈ, ਜਿਹੜੇ 11 ਬੰਦੇ ਸੀ, ਉਨ੍ਹਾਂ ਨੂੰ ਬਚਾਉਣ ਲਈ ਲਿਆਂਦਾ ਹੈ, ਜਿਨ੍ਹਾਂ ਦੀਆਂ ਸ਼ਕਾਇਤਾਂ ਸਨ। ਇਸ ਗੱਲ ਦਾ ਵੀ ਮੈਨੂੰ ਖਦਸ਼ਾ ਹੈ ਕਿ ਜਿਹੜਾ ਲੋਕਪਾਲ ਬਿੱਲ ਹੈ, ਇਹ ਇਕ ਡਿਲੇਇੰਗ ਟੈਕਟਿਕਸ ਹੈ ਜਿਸ ਦਾ ਕਿ ਲੋਕਾਂ ਦੇ ਵਿਚ ਅਸਰ ਜਿਹੜਾ ਹੈ, ਉਹ ਮਾੜਾ ਜਾਵੇਗਾ।

**ਸ਼੍ਰੀ ਸਭਾਪਤੀ** : ਹੁਣ ਸੀ. ਐਮ. ਸਾਹਿਬਾ ਬੋਲਣਗੇ।

**ਸ਼੍ਰੀ ਵਿਜੇ ਕੁਮਾਰ ਸਾਥੀ** : ਮੈਂ ਚੇਅਰਮੈਨ ਸਾਹਿਬ, ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਹੜੀਆਂ ਪਰੋਸੀਡਿੰਗਜ਼ ਹਨ 1995 ਵਾਲੀਆਂ, ਬਿੱਲ ਜਦੋਂ ਪਾਸ ਹੋਇਆ, ਉਨ੍ਹਾਂ

ਵਿਚ ਤੇ ਇਸ ਬਿੱਲ ਵਿਚ ਕਿੰਨਾ ਕ ਫਰਕ ਹੈ । ਤਿੰਨ ਮੈਂਬਰੀ ਕਰਨ ਲਈ ਐਕਟ ਨੂੰ ਅਮੈਂਡ ਵੀ ਕੀਤਾ ਜਾ ਸਕਦਾ ਸੀ । ਇਥੇ ਕਿਹਾ ਗਿਆ ਕਿ ਲੋਕ ਪਾਲ ਤੇ ਇਕ ਕਰੋੜ ਕਿੰਨੇ ਲੱਖ ਦਾ ਖਰਚਾ ਹੋ ਗਿਆ । ਮੈਂ ਇਕ ਗੱਲ ਪੁੱਛਦਾ ਹਾਂ ਕਿ ਕੀ ਇਸ ਹਾਊਸ ਵਿਚ ਇਹ ਗੱਲ ਰੂਲਿੰਗ ਪਾਰਟੀ ਕਹਿਣ ਨੂੰ ਤਿਆਰ ਹੈ ਕਿ ਜਸਟਿਸ ਸੋਢੀ ਨੇ ਇਕ ਆਨੇ ਦੀ ਵੀ ਰਵਾਦਾਰੀ ਕੀਤੀ ਹੋਵੇ, ਸਿਵਾਏ ਤਨਖਾਹ ਦੇ । ਜਸਟਿਸ ਸੋਢੀ ਨੇ ਤਾਂ ਇਨ੍ਹਾਂ ਦੇ ਪਾਜ ਖੋਲ੍ਹਣੇ ਸੀ । ਇਸੇ ਕਰਕੇ ਉਨ੍ਹਾਂ ਨੂੰ ਹਟਾਇਆ ਗਿਆ । ਸਰਕਾਰ ਕਹਿੰਦੀ ਹੈ ਕਿ ਉਨ੍ਹਾਂ ਨੇ ਐਨਾ ਜ਼ਿਆਦਾ ਪੈਸਾ ਖਰਚ ਕਰ ਦਿੱਤਾ ਪਰ ਮੈਂ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਲੋਕ ਪਾਲ ਦੇ ਤਿੰਨ ਮੈਂਬਰ ਬਣਾਉਣ ਨਾਲ ਖਰਚਾ ਘੱਟ ਜਾਵੇਗਾ, ਮਹਿੰਗਾਈ ਘੱਟ ਜਾਵੇਗੀ ? ਜਿਥੋਂ ਤੱਕ ਫੀਸ ਦਾ ਤਾਅਲੁੱਕ ਹੈ, ਉਹ ਇਕ ਹਜ਼ਾਰ ਰੁਪਏ ਤੋਂ ਪੰਜ ਹਜ਼ਾਰ ਰੁਪਏ ਕਰ ਦਿੱਤੀ ਹੈ ।

**ਸ੍ਰੀ ਸਭਾਪਤੀ** : ਸਾਥੀ ਜੀ, ਹੁਣ ਤੁਸੀਂ ਬੈਠ ਜਾਓ ।

**ਸ੍ਰੀ ਵਿਜੇ ਕੁਮਾਰ ਸਾਥੀ** : ਮੈਨੂੰ ਬੋਲਣ ਦਿਓ ਜੀ, ਮੈਂ ਹਾਲੇ ਹੋਰ ਬੋਲਣਾ ਚਾਹੁੰਦਾ ਹਾਂ । ਇਹ ਜਿਹੜੀ ਫੀਸ ਦੀ ਗੱਲ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਇਮਾਨਦਾਰ ਆਦਮੀ ਹੈ, ਉਹ ਇਕ ਹਜ਼ਾਰ ਰੁਪਏ ਦੀ ਫੀਸ ਵੀ ਕਿਉਂ ਦੇਵੇ । ਹੁਣ ਤਾਂ ਤੁਸੀਂ ਇਹ ਹੋਰ ਵੀ ਵਧਾ ਦਿੱਤੀ ਹੈ ਅਤੇ ਪੰਜ ਹਜ਼ਾਰ ਰੁਪਏ ਕਰ ਦਿੱਤੀ ਹੈ । ਪਹਿਲਾਂ ਕੋਈ ਆਦਮੀ ਪੰਜ ਹਜ਼ਾਰ ਫੀਸ ਭਰ ਕੇ ਸ਼ਿਕਾਇਤ ਕਰੇ ਅਤੇ ਫਿਰ ਉਹੀ ਆਦਮੀ ਸਾਬਤ ਕਰੇ ਕਿ ਫਲਾਣਾ ਆਦਮੀ ਬੇਈਮਾਨ ਹੈ, ਇਸ ਦੇ ਵਿਚ ਕੀ ਤੁੱਕ ਹੈ । ਕੋਈ ਆਦਮੀ ਝੂਠਾ ਇਲਜ਼ਾਮ ਕਿਉਂ ਲਗਾਵੇਗਾ ? ਸਾਬਕਾ ਮੁੱਖ ਮੰਤਰੀ ਸਰਦਾਰ ਹਰਚਰਨ ਸਿੰਘ ਬਰਾੜ ਦੀ ਵੀ ਸਟੇਟਮੈਂਟ ਸੀ ਕਿ ਸਰਕਾਰ ਨੇ ਇਹ ਗਲਤ ਕੰਮ ਕੀਤਾ ਹੈ । ਇਸੇ ਤਰ੍ਹਾਂ ਹੀ ਹੈਲਥ ਕਾਰਪੋਰੇਸ਼ਨ ਬਾਰੇ ਗਲਤ ਕੰਮ ਕੀਤਾ ਗਿਆ ਹੈ ਅਤੇ ਇਸੇ ਤਰ੍ਹਾਂ ਹੀ ਬਦਲੀਆਂ ਬਾਰੇ ਕੀਤਾ ਗਿਆ ਹੈ ਅਤੇ ਕੀਤਾ ਜਾ ਰਿਹਾ ਹੈ । ਇਨ੍ਹਾਂ ਕੰਮਾਂ ਦਾ ਲੋਕਾਂ ਵਿਚ ਇੰਪਰੈਸ਼ਨ ਅੱਛਾ ਨਹੀਂ ਹੈ ।

## EXTENSION OF TIME OF THE SITTING

**ਸ਼੍ਰੀ ਸਭਾਪਤੀ** : ਸਾਥੀ ਜੀ, ਤੁਸੀਂ ਬਹੁਤ ਟਾਈਮ ਲੈ ਲਿਆ ਹੈ । ਹੁਣ ਖਤਮ ਕਰੋ। ਮੈਂਬਰ ਸਾਹਿਬਾਨ, ਜਿੰਨੀ ਦੇਰ ਤੱਕ ਇਹ ਬਿੱਲ ਪਾਸ ਨਹੀਂ ਹੋ ਜਾਂਦਾ, ਕੀ ਉਨੀ ਦੇਰ ਤੱਕ ਇਸ ਸਿਟਿੰਗ ਦਾ ਟਾਈਮ ਐਕਸਟੈਂਡ ਕਰ ਦਿੱਤਾ ਜਾਵੇ ?

(ਅਵਾਜ਼ਾਂ : ਹਾਂ ਜੀ, ਹਾਂ ਜੀ)

ਹਾਊਸ ਦਾ ਸਮਾਂ ਬਿੱਲ ਦੇ ਪਾਸ ਹੋਣ ਤੱਕ ਐਕਸਟੈਂਡ ਕੀਤਾ ਜਾਂਦਾ ਹੈ । (ਵਿਘਨ) (ਸ਼ੋਰ)

---

## (i) RESOLUTION UNDER ARTICLE 213 (2) (A) OF THE CONSTITUTION OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO, 3 OF 1996) AND THE PUNJAB LOKPAL (REPEAL) BILL, 1996.

## (ii) RESOLUTION UNDER ARTICLE 213 (2) (A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO. 4 OF 1996) AND THE PUNJAB LOKPAL BILL, 1996 (*Resumption of Consideration*)

**ਸ਼੍ਰੀ ਵਿਜੇ ਕੁਮਾਰ ਸਾਥੀ** : ਅਖੀਰ ਵਿਚ ਮੈਂ ਇਹੀ ਕਹਾਂਗਾ ਕਿ ਇਸ ਤਰ੍ਹਾਂ ਨਾਲ ਸਰਕਾਰ ਦਾ ਲੋਕਾਂ ਵਿਚ ਬੜਾ ਗਲਤ ਇੰਪਰੈਸ਼ਨ ਪਵੇਗਾ । (ਵਿਘਨ) ਸਰਕਾਰ ਨੂੰ ਆਉਣ ਵਾਲੇ ਸਮੇਂ ਵਿਚ ਜਨਤਾ ਨੂੰ ਇਨ੍ਹਾਂ ਗੱਲਾਂ ਦਾ ਜਵਾਬ ਦੇਣਾ ਪਵੇਗਾ । ਧੰਨਵਾਦ ।

**ਮੁੱਖ ਮੰਤਰੀ (ਸਰਦਾਰਨੀ ਰਾਜਿੰਦਰ ਕੌਰ ਭੱਠਲ)** : ਚੇਅਰਮੈਨ ਸਾਹਿਬ, ਅੱਜ ਇਥੇ ਹਾਊਸ ਦੇ ਵਿਚ 1995 ਦੇ ਲੋਕਪਾਲ ਕਾਨੂੰਨ ਨੂੰ ਰੱਦ ਕਰਨ ਅਤੇ 1996 ਦੇ ਵਿਚ ਜੋ ਲੋਕਪਾਲ ਹੈ, ਉਸ ਨੂੰ ਲੈ ਕੇ ਨਵਾਂ ਕਾਨੂੰਨ ਬਣਾਉਣ ਵਾਸਤੇ ਮਤਾ ਆਇਆ ਹੈ । ਮੇਰੀ ਇੱਛਾ ਸੀ ਕਿ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਖੁੱਲ੍ਹ ਕੇ ਇਸ ਬਾਰੇ ਆਪਣੀ ਰਾਏ ਦੇਣ, ਉਨ੍ਹਾਂ ਦੀ ਡਿਸਕਸ਼ਨ ਵਿਚੋਂ ਕੁਝ ਅੱਛੇ ਪੁਆਇੰਟ ਮੈਂ ਨੋਟ ਕਰਾਂ ਅਤੇ ਜਿਸ ਪੁਆਇੰਟ ਦੀ ਜ਼ਰੂਰਤ ਹੋਵੇ, ਉਸ ਨੂੰ ਇਸ ਐਕਟ ਵਿਚ ਸ਼ਾਮਲ ਕਰਾਂ ਲੇਕਿਨ ਮੈਨੂੰ ਅਫਸੋਸ ਹੈ ਕਿ ਇਹ ਜਿਹੜਾ ਲੋਕਪਾਲ ਦਾ ਐਕਟ ਰਿਪੀਲ ਕੀਤਾ ਹੈ, ਉਸ ਨੂੰ ਮੇਰੇ ਸਾਥੀਆਂ ਨੇ ਸਿਰਫ ਆਪੋਜ਼ੀਸ਼ਨ ਪਾਰਟੀਆਂ ਦੇ ਮੈਂਬਰ ਹੋਣ ਦੀ ਤਰ੍ਹਾਂ ਹੀ ਨਿੰਦਿਆ ਹੈ । ਇਕ ਅੱਛੇ ਲੈਜਿਸ-ਲੇਟਰ ਦੇ ਤੌਰ ਤੇ ਥੋੜ੍ਹੇ ਹੀ ਭਰਾਵਾਂ ਨੇ ਥੋੜ੍ਹੇ ਹੀ ਪੁਆਇੰਟ ਰੱਖੇ ਹਨ। ਬਾਕੀਆਂ ਨੇ ਜ਼ਿਆਦਾ-ਤਰ ਇਸ ਨੂੰ ਨੈਗੇਟਿਵ ਪੱਖ ਤੋਂ ਹੀ ਦੇਖਿਆ ਹੈ । ਜਿਸ ਤਰ੍ਹਾਂ ਮਿੱਤਲ ਸਾਹਿਬ ਨੇ ਕਿਹਾ ਹੈ ਕਿ ਅਸੀਂ ਸਾਰੇ ਅਖਬਾਰ ਪੜ੍ਹਦੇ ਹਾਂ ਅਤੇ ਉਨੇ ਦੇ ਵਿਚ ਬੜਾ ਕੁਝ ਦੇਖਣ ਨੂੰ

ਮਿਲਦਾ ਹੈ । ਉਨ੍ਹਾਂ ਦੀ ਗੱਲ ਠੀਕ ਹੈ । ਇਸੇ ਤਰ੍ਹਾਂ ਹੀ ਸਾਥੀ ਜੀ ਨੇ ਵੀ ਕਿਹਾ ਹੈ । ਮੇਰੇ ਮਨ ਵਿਚ ਹੁਣ ਤੱਕ ਇਹ ਧਾਰਨਾ ਸੀ ਕਿ ਸਾਥੀ ਜੀ ਬੜੇ ਅੱਛੇ ਬੁਲਾਰੇ ਹਨ, ਬੜੇ ਜੋਸ਼ੀਲੇ ਹਨ ਲੇਕਿਨ ਹੁਣ ਮੈਨੂੰ ਇਹ ਜਾਣ ਕੇ ਦੁੱਖ ਹੋਇਆ ਹੈ ਕਿ ਉਨ੍ਹਾਂ ਵਿਚ ਜੋਸ਼ ਤਾਂ ਹੈ ਲੇਕਿਨ ਜੋਸ਼ ਦੇ ਵਿਚ ਬੋਲਣਾ ਕੀ ਹੈ, ਇਹ ਸਾਰਾ ਕੁਝ ਇਨ੍ਹਾਂ ਦੇ ਵੱਸੀ ਨਹੀਂ ਰਹਿੰਦਾ । ਮੇਰੀ ਇਨ੍ਹਾਂ ਨੂੰ ਅਪੀਲ ਹੈ ਕਿ ਇਹ ਜੋਸ਼ ਦੇ ਨਾਲ ਨਾਲ ਹੋਸ਼ ਵੀ ਰੱਖਿਆ ਕਰਨ ।

*1.28 ਵਜੇ ਬਾ: ਦੁ: (*ਇਸ ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਇਸੇ ਤਰ੍ਹਾਂ ਹੀ ਜ਼ੀਰਾ ਸਾਹਿਬ ਨੇ ਕਿਹਾ ਹੈ ਅਤੇ ਮੈਂ ਵੀ ਮੰਨਦੀ ਹਾਂ ਕਿ ਅਖ-ਬਾਰਾਂ ਦੇ ਵਿਚ ਸਾਨੂੰ ਬੜਾ ਕੁਝ ਪੜ੍ਹਨ ਨੂੰ ਮਿਲਦਾ ਹੈ । ਸਚਮੁੱਚ ਹੀ ਅਖਬਾਰਾਂ ਦੇ ਵਿਚ ਵੱਡੇ ਵੱਡੇ ਆਦਮੀਆਂ ਤੇ ਦੋਸ਼ ਲੱਗਦੇ ਰਹੇ ਹਨ । ਮੈਂ ਸਾਥੀ ਜੀ ਨੂੰ ਕਹਾਂਗੀ ਕਿ ਬਿਹਾਰ ਦੇ ਮੁੱਖ ਮੰਤਰੀ ਤੇ ਅਜੇ ਤੱਕ ਵੀ ਚਾਰੇ ਦਾ ਸਕੈਂਡਲ ਸਾਡੇ ਸਾਹਮਣੇ ਪਿਆ ਹੈ । ਇਥੇ ਮਿੱਤਲ ਸਾਹਿਬ ਬੈਠੇ ਹਨ । ਉਨ੍ਹਾਂ ਨੂੰ ਵੀ ਕਹਿਣਾ ਚਾਹਾਂਗੀ ਕਿ ਉਨ੍ਹਾਂ ਦੀ ਪਾਰਟੀ ਦੇ ਜੋ ਲੀਡਰ ਅਡਵਾਨੀ ਸਾਹਿਬ ਹਨ, ਉਨ੍ਹਾਂ ਦਾ ਨਾਂ ਵੀ ਅਸੀਂ ਹਵਾਲਾ ਕਾਂਡ ਵਿਚ ਪੜ੍ਹਦੇ ਹਾਂ । ਇਸੇ ਤਰ੍ਹਾਂ ਕੁਝ ਹੋਰ ਮੁੱਖ ਮੰਤਰੀ ਹਨ। ਦੇਸ਼ ਦੀ ਰਾਜਧਾਨੀ ਦਿੱਲੀ ਤੇ ਜੋ ਰਾਜ ਕਰਦੇ ਸਨ, ਉਨ੍ਹਾਂ ਦੇ ਖਿਲਾਫ ਭ੍ਰਿਸ਼ਟਾਚਾਰ ਦੇ ਦੋਸ਼ ਵੀ ਅਸੀਂ ਤੜਕੇ ਉਠ ਕੇ ਪੜ੍ਹਦੇ ਹਾਂ । ਸਾਰੇ ਵੱਡੇ ਵੱਡੇ ਲੀਡਰਾਂ ਬਾਰੇ ......

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਮੁੱਖ ਮੰਤਰੀ** : ਹੁਣ ਸਾਨੂੰ ਵੀ ਸੁਣ ਲਵੋ, ਅਸੀਂ ਤੁਹਾਨੂੰ ਬਹੁਤ ਸੁਣਿਆ ਹੈ ।

**ਸ੍ਰੀ ਸਪੀਕਰ** : ਪਹਿਲਾਂ ਮਿੱਤਲ ਸਾਹਿਬ ਦਾ ਪੁਆਇੰਟ ਆਫ ਆਰਡਰ ਸੁਣ ਲਈਏ ਜੀ ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਦੇਖੋ ਇਸ ਤਰ੍ਹਾਂ ਹੈ ਕਿ ਮੈਂ ਬਹੁਤ ਸਾਰੇ ਲੋਕਾਂ ਦੇ ਨਾਂ ਲੈ ਸਕਦਾ ਸੀ ਪਰ ਅਸੀਂ ਔਬਜੈਕਟਿਵ ਜਿਹੀ ਗੱਲ ਕੀਤੀ ਹੈ। ਮੈਂ ਕਦੇ ਇਹ ਨਹੀਂ ਸੋਚਿਆ ਸੀ ਕਿ ਮੈਡਮ ਚੀਫ ਮਨਿਸਟਰ ਨਾਂ ਲੈ ਕੇ ਚੱਲਣਗੇ, ਨਾਂ ਤੇ ਮੈਂ ਬਹੁਤ ਸਾਰੇ ਗਿਣ ਸਕਦਾ ਸੀ ਔਰ ਮੈਂ ਵੀ ਬਹੁਤ ਸਾਰਾ ਇਤਿਹਾਸ ਦੱਸ ਸਕਦਾ ਸੀ ਪਰ ਮੈਂ ਇਸ ਤਰ੍ਹਾਂ ਨਹੀਂ ਕੀਤਾ। ਅਸੀਂ ਚਾਹੁੰਦੇ ਹਾਂ ਕਿ ਅਸੀਂ ਇੰਟਰੋਸਪੈਕਸ਼ਨ ਦੇ ਨਾਲ ਚੱਲੀਏ ...

**ਮੁੱਖ ਮੰਤਰੀ** : ਉਹ ਤਾਂ ਮੈਂ ਆਪ ਹੀ ਕਹਿ ਦਿੱਤਾ ਹੈ।

**ਸ਼੍ਰੀ ਮਦਨ ਮੋਹਨ ਮਿੱਤਲ** : ਸਾਨੂੰ ਕਿਸੇ ਨੂੰ ਕਿਸੇ ਦੂਸਰੇ ਦਾ ਨਾਂ ਨਹੀਂ ਲੈਣਾ ਚਾਹੀਦਾ। ਇਹ ਆਪਣੀ ਆਤਮਾ ਤੋਂ ਆਪ ਦੱਸ ਦੇਣ.....

**ਮੁੱਖ ਮੰਤਰੀ** : ਮਿੱਤਲ ਸਾਹਿਬ, ਉਹ ਮੈਂ ਆਪ ਹੀ ਕਹਿ ਦਿੱਤਾ ਹੈ। ਕੋਈ ਐਸੀ ਗੱਲ ਨਹੀਂ ਹੈ। ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਹੈ ਕਿ ਜਿਨ੍ਹਾਂ ਜਿਨ੍ਹਾਂ ਭਰਾਵਾਂ ਨੇ ਖਦਸ਼ਾ ਜ਼ਾਹਿਰ ਕੀਤਾ ਹੈ, ਇਹ ਉਨ੍ਹਾਂ ਨੇ ਸੱਚਾ ਕੀਤਾ ਹੈ ਕਿਉਂਕਿ ਇਨ੍ਹਾਂ ਪਾਰਟੀਆਂ ਦੇ ਲੀਡਰਾਂ ਨੇ ਤੜਕੇ ਸਵੇਰੇ ਸਵੇਰੇ ਉਠ ਕੇ ਉਨ੍ਹਾਂ ਬਾਰੇ ਵੀ ਚਾਹ ਦੇ ਨਾਲ ਨਾਲ ਕੁਝ ਸੁਣਨ ਨੂੰ ਮਿਲਦਾ ਹੈ। ਦੂਜੀ ਗੱਲ ਇਹ ਹੈ ਕਿ ਸਾਡੀ ਨੀਅਤ ਸਾਫ ਹੈ ਅਤੇ ਮੈਂ ਇਹ ਗੱਲ ਸਪਸ਼ਟ ਕਰਨਾ ਚਾਹੁੰਦੀ ਹਾਂ ਕਿ ਜਾਂ ਤਾਂ ਇਹ ਇਸ ਨੂੰ ਪੜ੍ਹ ਨਹੀਂ ਸਕੇ, ਜਾਂ ਇਹ ਇਸ ਨੂੰ ਸਮਝ ਨਹੀਂ ਸਕੇ ਅਤੇ ਜਾਂ ਫਿਰ ਇਹ ਸਚਾਈ ਨਹੀਂ ਕਹਿਣਾ ਚਾਹੁੰਦੇ ਸੀ। ਮੈਂ ਆਪਣੀ ਸਰਕਾਰ ਦੇ ਸਮੇਂ ਵਿੱਚ ਜੋ ਪਹਿਲਾਂ ਲੋਕਪਾਲ ਐਕਟ ਸੀ, ਅਸੀਂ ਨਵਾਂ ਲੋਕਪਾਲ ਬਣਾਉਣ ਲਈ ਰਿਪੀਲ ਬਿਲ ਲਿਆਂਦਾ ਹੈ। ਸਰਦਾਰ ਬੇਅੰਤ ਸਿੰਘ ਜੀ ਨੇ ਹਿੰਮਤ ਕੀਤੀ ਸੀ ਔਰ ਅਸੀਂ ਕਾਂਗਰਸ ਪਾਰਟੀ ਵਾਲੇ ਇਸ ਗੱਲ ਦਾ ਮਾਣ ਮਹਿਸੂਸ ਕਰਦੇ ਹਾਂ ਕਿ ਜੋ ਚਰਚਾ ਸੀ, ਇਹ ਵੀ ਖਦਸ਼ਾ ਕਰਦੇ ਹਨ, ਜੋ ਚਰਚਾ ਅਤੇ ਇਲਜ਼ਾਮ ਅਸੀਂ ਹਰ ਰੋਜ਼ ਸੁਣਦੇ ਹਾਂ ਇਸ ਸਭ ਕੁਝ ਨੂੰ ਜੇ ਅੱਜ ਤੱਕ ਕੋਈ ਲਾਗੂ ਕਰ ਸਕਿਆ ਹੈ ਤਾਂ ਉਹ ਕਾਂਗਰਸ ਪਾਰਟੀ ਦੀ ਸਰਕਾਰ ਹੈ। ਚਾਹੇ ਉਹ ਸਰਦਾਰ ਬੇਅੰਤ ਸਿੰਘ ਜੀ ਦਾ ਸਮਾਂ ਸੀ ਚਾਹੇ ਅੱਜ ਦਾ ਸਮਾਂ ਹੈ। ਲੇਕਿਨ ਜਦੋਂ ਕੋਈ ਸਿਸਟਮ ਲਾਗੂ ਹੁੰਦਾ ਹੈ ਜਾਂ ਕੋਈ ਵੀ ਚੀਜ਼ ਜਦੋਂ ਸ਼ੁਰੂ ਹੁੰਦੀ ਹੈ ਤਾਂ ਉਸ ਵਿਚ ਥੋੜ੍ਹੀਆਂ ਬਹੁਤ ਕਮੀਆਂ ਜ਼ਰੂਰ ਰਹਿ ਜਾਂਦੀਆਂ ਹਨ। ਜਿਹੜੀ ਚੀਜ਼ ਪਹਿਲੀ ਦਫ਼ਾ ਬਣਾਉਂਦੇ ਹਾਂ ਤਾਂ ਕੋਈ ਵੀ ਆਦਮੀ ਨਹੀਂ ਕਹਿ ਸਕਦਾ ਕਿ ਉਸ ਵਿਚ ਕੋਈ ਕਮੀ ਨਹੀਂ ਹੋਏਗੀ। ਲੇਕਿਨ ਜਦੋਂ ਅਸੀਂ ਪਰੈਕਟੀਕਲੀ ਚਲਦੇ ਹਾਂ ਤਾਂ ਉਸ ਵਿੱਚ ਕਈ ਗੱਲਾਂ ਨਜ਼ਰ ਆਉਂਦੀਆਂ ਹਨ। ਉਹ ਗੱਲਾਂ ਨਜ਼ਰ ਆਈਆਂ। ਉਸ ਵਿੱਚ ਜਿਹੜੀ ਚੇਂਜ ਦੀ ਗੱਲ ਕਹੀ ਗਈ, ਉਸ ਬਾਰੇ

(i) RESOLUTION UNDER ARTICLE 213(2) (A) OF THE CONSTITUTION OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO. 3 OF 1996) 

AND

THE PUNJAB LOKPAL (REPEAL) BILL, 1996.

(ii) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO. 4 OF 1996)

AND

THE PUNJAB LOKPAL BILL, 1996

*(Resumption of Consideration)*

ਕਿਹਾ ਗਿਆ ਕਿ ਥੋੜ੍ਹੀ ਬਹੁਤ ਐਡ ਕਰ ਲੈਂਦੇ ਪਰ ਮੈਂ ਏਥੇ ਇਹ ਦੱਸਣਾ ਚਾਹੁੰਦੀ ਹਾਂ ਜੇ ਕੋਈ ਛੋਟੇ ਮੋਟੇ ਨੁਕਸ ਹੁੰਦੇ ਤਾਂ ਉਹ ਠੀਕ ਕੀਤੇ ਜਾ ਸਕਦੇ ਸਨ ਪਰ ਜੇ ਬੁਨਿਆਦੀ ਢਾਂਚੇ ਵਿਚ ਹੀ ਕਮੀ ਰਹਿ ਗਈ ਹੋਵੇ ਤਾਂ ਫਿਰ ਉਸ ਨੂੰ ਦੂਰ ਕਰਨ ਵਿੱਚ ਹਰਜ਼ ਹੀ ਕੀ ਹੈ ?

ਦੂਜੀ ਗੱਲ, ਸਪੀਕਰ ਸਾਹਿਬ, ਜਿਸ ਤਰ੍ਹਾਂ ਏਥੇ ਸੋਢੀ ਸਾਹਿਬ ਬਾਰੇ ਕਿਹਾ ਗਿਆ ਹੈ, ਮੈਂ ਸੋਢੀ ਸਾਹਿਬ ਦਾ ਬੜਾ ਸਤਿਕਾਰ ਕਰਦੀ ਹਾਂ। ਉਹ ਬੜੇ ਹੀ ਰੀਪਿਊਟੇਬਲ ਜਸਟਿਸ ਹਨ। ਉਹਨਾਂ ਦਾ ਨਾਂ ਮੈਂ ਬੜੇ ਮਾਣ ਸਤਿਕਾਰ ਨਾਲ ਲੈਂਦੀ ਹਾਂ। ਅਸੀਂ ਉਨ੍ਹਾਂ ਦੀ ਗੱਲ ਹੀ ਮੰਨੀ ਹੈ। ਮੇਰੇ ਭਰਾ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜੋ ਸੋਢੀ ਸਾਹਿਬ ਦੀ ਚਿੱਠੀ ਸੀ ਉਹ ਚਿੱਠੀ ਉਨ੍ਹਾਂ ਨੇ ਮੈਨੂੰ ਨਹੀਂ ਲਿਖੀ ਸੀ, ਉਹ ਚਿੱਠੀ ਉਨ੍ਹਾਂ ਨੇ ਗਵਰਨਰ ਸਾਹਿਬ ਨੂੰ ਲਿਖੀ ਸੀ। ਮੇਰੇ ਸਾਥੀ ਨੂੰ ਇਹ ਗਲਤ ਫਹਿਮੀ ਦੂਰ ਕਰ ਲੈਣੀ ਚਾਹੀਦੀ ਹੈ। ਉਸ ਚਿੱਠੀ ਦੇ ਵਿੱਚ ਉਨ੍ਹਾਂ ਨੇ ਲਿਖਿਆ ਸੀ ਕਿ ਇਹ ਸਿਸਟਮ ਠੀਕ ਨਹੀਂ ਹੈ। ਇਹ ਗੱਲ ਉਨ੍ਹਾਂ ਨੇ ਇਕ ਵਾਰ ਨਹੀਂ ਬਲਕਿ ਚਾਰ ਵਾਰ ਲਿਖੀ ਹੈ। ਉਨ੍ਹਾਂ ਨੇ ਇਹ ਵੀ ਲਿਖਿਆ ਹੈ ਕਿ ਇਸ ਸਿਸਟਮ ਨੂੰ ਪੂਰੀ ਤਰ੍ਹਾਂ ਨਾਲ ਠੀਕ ਕਰਨਾ ਚਾਹੀਦਾ ਹੈ। ਇਹ ਢਾਂਚਾ ਨੁਕਸਦਾਰ ਹੈ। ਇਸ ਢਾਂਚੇ ਵਿਚ ਬਹੁਤ ਵੱਡੀਆਂ ਤਬਦੀਲੀਆਂ ਲਿਆਉਣੀਆਂ ਚਾਹੀਦੀਆਂ ਹਨ ਤਾਂ ਕਿ ਲੋਕਾਂ ਨੂੰ ਇਨਸਾਫ ਦੇ ਸਕੀਏ। ਅਸੀਂ ਇਹ ਸਾਰਾ ਕੁਝ ਦੇਖਿਆ। ਅੱਜ ਵੀ ਮੇਰੇ ਸਾਥੀਆਂ ਨੇ ਕਿਹਾ ਅਤੇ ਠੀਕ ਗੱਲ ਕਹੀ ਕਿ ਸਾਲ ਸਵਾ ਸਾਲ ਗੁਜ਼ਰ ਗਿਆ, ਜੇ ਇਸ ਢਾਂਚੇ ਵਿਚ ਨੁਕਸ ਸੀ ਤਾਂ ਹੀ ਉਹ ਪ੍ਰੀਲਿਮਨਰੀ ਲੈਵਲ ਤੇ ਫਿਰਦੇ ਰਹੇ। ਦੂਜਾ, ਮੈਂ ਇਹ ਵੀ ਦੱਸਣਾ ਚਾਹੁੰਦੀ ਹਾਂ ਕਿ ਸੋਢੀ ਸਾਹਿਬ ਨੇ ਪੈਸੇ ਦਾ ਮਿਸਯੂਜ਼ ਨਹੀਂ ਕੀਤਾ। ਜੇ ਪੈਸੇ ਦੀ ਹੋਰ ਲੋੜ ਹੋਏਗੀ ਤਾਂ ਹੋਰ ਵੀ ਖਰਚ ਹੋਏਗਾ, ਲੇਕਿਨ ਪਹਿਲੇ ਸਿਸਟਮ ਵਿੱਚ ਨੁਕਸ ਸਨ ਜਿਸ ਕਰਕੇ ਇਹ ਬਦਲਣ ਦੀ ਲੋੜ ਪਈ ਹੈ। ਜੇ ਹੋਰ ਵੀ ਪੈਸੇ ਦੀ ਲੋੜ ਹੋਏਗੀ ਤਾਂ ਹੋਰ ਵੀ ਪੈਸਾ ਖਰਚ ਕੀਤਾ ਜਾਏਗਾ। ਲੇਕਿਨ ਜੇ ਏਨੀ ਵੱਡੀ ਇਕ ਕਰੋੜ ਰੁਪਏ ਦੀ ਰਕਮ ਖਰਚ ਕਰਕੇ, ਸਵਾ ਸਾਲ ਤੱਕ

[ਮੁੱਖ ਮੰਤਰੀ]

ਖਰਚ ਕਰਕੇ ਅਸੀਂ ਸ਼ਕਾਇਤ ਕਰਤਾ ਨੂੰ ਕੋਈ ਜਵਾਬ ਨਹੀਂ ਦੇ ਸਕਦੇ, ਉਸਦਾ ਕੋਈ ਰਿਜ਼ਲਟ ਹੀ ਨਾ ਮਿਲ ਸਕੇ, ਜਾਂ ਇਲਜ਼ਾਮ ਦੀ ਸਚਾਈ ਸਾਹਮਣੇ ਨਾ ਆ ਸਕੇ ਤਾਂ ਇਹ ਲੋਕਾਂ ਨਾਲ ਬੇਇਨਸਾਫੀ ਔਰ ਧੋਖੇ ਵਾਲੀ ਗੱਲ ਹੋਵੇਗੀ। ਸੋ ਅਸੀਂ ਇਹ ਸਾਰਾ ਕੁਝ ਦੇਖਦੇ ਹੋਏ ਫੌਰਨ ਤੌਰ ਤੇ ਵਿਚਾਰਿਆ ਅਤੇ ਅਸੀਂ ਕੋਈ ਡੀਲੇਅ ਨਹੀਂ ਕੀਤੀ ਅਤੇ ਉਸ ਦੇ ਨਾਲ ਇਕੋ ਦਿਨ ਵਿੱਚ ਹੀ ਦੂਜਾ ਬਿਲ ਲੈ ਕੇ ਆਏ ਹਾਂ ਤਾਂ ਕਿ ਇਹ ਨਾ ਹੋਵੇ ਕਿ ਲੋਕਾਂ ਨੂੰ ਲੰਮੇ ਸਮੇਂ ਤੱਕ ਉਡੀਕਣਾ ਪਵੇ, ਉਨ੍ਹਾਂ ਦੇ ਕੇਸ ਪੈਂਡਿੰਗ ਪਏ ਰਹਿਣ। ਸੋ, ਸਪੀਕਰ ਸਾਹਿਬ, ਅਸੀਂ ਜਿਹੜੀਆਂ ਚੇਂਜਿਜ਼ ਲਿਆਏ ਹਾਂ ਅਸੀਂ ਉਨ੍ਹਾਂ ਨਾਲ ਸਹਿਮਤ ਹਾਂ, ਜਿਵੇਂ ਮਿੱਤਲ ਸਾਹਿਬ ਨੇ ਬੋਲਿਆ ਹੈ, ਅਸੀਂ ਸਹਿਮਤ ਹਾਂ। ਕਿਉਂਕਿ ਜੇ ਇਕ ਹੈਡ ਸੀ ਤਾਂ ਅਸੀਂ ਉਸ ਨੂੰ ਮਲਟੀ ਹੈਡ ਕੀਤਾ। ਅਸੀਂ ਕੁਝ ਐਡ ਹੀ ਕੀਤਾ ਹੈ, ਘਟਾਇਆ ਨਹੀਂ ਹੈ। ਜ਼ਿਆਦਾ ਬੰਦੇ ਲੈ ਕੇ ਆਏ ਹਾਂ। ਅਸੀਂ ਇਹ ਵੀ ਕੀਤਾ ਹੈ ਕਿ ਜੁਡੀਸ਼ਰੀ ਪੱਖ ਤੋਂ ਵੀ ਦੋ ਜੱਜ ਸਾਹਿਬਾਨ ਹੋਣਗੇ, ਉਹ ਕਿਸ ਲੈਵਲ ਦੇ ਹੋਣਗੇ, ਉਹ ਵੀ ਇਸ ਵਿੱਚ ਮੈਨਸ਼ਨ ਕੀਤਾ ਹੈ। ਉਹ ਸੁਪਰੀਮ ਕੋਰਟ ਦੇ ਜਸਟਿਸ ਜਾਂ ਕਿਸੇ ਵੀ ਹਾਈਕੋਰਟ ਦੇ ਚੀਫ ਜਸਟਿਸ ਦੇ ਲੈਵਲ ਦੇ ਹੋਣਗੇ। ਦੂਸਰਾ ਇਕ ਉਪ ਲੋਕਪਾਲ ਬਾਰੇ ਇਹ ਕੀਤਾ ਹੈ ਕਿ ਉਹ ਹਾਈਕੋਰਟ ਦਾ ਜੱਜ ਹੋਵੇ ਜਾਂ ਸੀਨੀਅਰ ਮੋਸਟ ਸੈਸ਼ਨ ਜੱਜ ਹੋਵੇ ਜਿਸ ਨੇ 10 ਸਾਲ ਤੱਕ ਕੰਮ ਕੀਤਾ ਹੋਵੇ। ਅਸੀਂ ਦੋ ਮੈਂਬਰ ਜੁਡੀਸ਼ਰੀ ਸਾਈਡ ਤੋਂ ਰੱਖੇ ਹਨ, ਤੀਸਰਾ ਮੈਂਬਰ ਸਾਨੂੰ ਪ੍ਰਸ਼ਾਸਕੀ ਪੱਖ ਤੋਂ ਕਿਉਂ ਲੈਣਾ ਪਿਆ ਹੈ, ਤਾਂ ਇਸ ਪੱਖ ਤੋਂ ਵੀ ਸਾਡੀ ਨੀਅਤ ਬੜੀ ਸਾਫ ਹੈ ਅਤੇ ਅਸੀਂ ਚਾਹੁੰਦੇ ਹਾਂ ਕਿ ਸਾਰਾ ਕੁਝ ਠੀਕ ਹੋ ਸਕੇ। ਸਾਡੇ ਮਾਮਲੇ ਪੁਲੀਟੀਕਲ ਹੁੰਦੇ ਹਨ। ਅਸੀਂ ਇਥੇ ਸਭ ਰਾਜਸੀ ਤੌਰ ਤੇ ਬੈਠੇ ਹਾਂ। ਸਾਡਾ ਐਡਮਨਿਸਟਰੇਸ਼ਨ ਨਾਲ ਵਾਹ ਪੈਂਦਾ ਹੈ ਕਿ ਐਡਮਨਿਸਟਰੇਸ਼ਨ ਨੇ ਕੀ ਗਲਤ ਕੀਤਾ ਹੈ ਅਤੇ ਕੀ ਠੀਕ ਹੋਇਆ ਹੈ ਔਰ ਕਿਥੇ ਕੋਈ ਕਮੀਆਂ ਪੇਸ਼ੀਆਂ ਹਨ। ਕਿਥੇ ਰੂਲਾਂ ਦੀ ਅਵੱਗਿਆ ਹੋਈ ਹੈ। ਇਸ ਸਾਰੇ ਕੁਝ ਨੂੰ ਦੇਖਣ ਵਾਸਤੇ ਸੀਨੀਅਰ ਜੁਆਇੰਟ ਸੈਕਟਰੀ ਗੌਰਮਿੰਟ ਆਫ ਇੰਡੀਆ ਦਾ ਜਾਂ ਸਟੇਟ ਗੌਰਮਿੰਟ ਦਾ ਸੀਨੀਅਰ ਲੈਵਲ ਦਾ ਕਮਿਸ਼ਨਰ ਰੈਂਕ ਦਾ ਅਧਿਕਾਰੀ ਜਿਸ ਦੀ 'ਏ' ਕਲਾਸ ਸਰਵਿਸ ਘੱਟੋ ਘੱਟ 10 ਸਾਲ ਹੋਵੇ, ਵੱਧ ਜਿੰਨੀ ਮਰਜ਼ੀ ਹੋਵੇ ਪਰ ਘੱਟੋ ਘੱਟ 10 ਸਾਲ ਦੀ ਸਰਵਿਸ ਹੋਵੇ ਅਤੇ ਬੇਦਾਗ ਹੋਵੇ, ਜਿਸ ਉਤੇ ਕਦੀ ਉਂਗਲ ਨਾ ਉਠਾਈ ਗਈ ਹੋਵੇ, ਉਸ ਨੂੰ ਬਣਾਇਆ ਜਾਵੇਗਾ। ਇਸ ਨਾਲ ਖੁਸ਼ੀ ਹੋਣੀ ਚਾਹੀਦੀ ਸੀ ਕਿ ਜਦੋਂ ਵੱਡੇ ਵੱਡੇ ਮਾਮਲੇ ਆਉਂਦੇ ਹਨ, ਵੱਡੇ ਕੰਮ ਜਾਂ ਵੱਡੇ ਕੇਸਾਂ ਬਾਰੇ ਫੈਸਲੇ ਲਏ ਜਾਂਦੇ ਹਨ, ਕਈ ਵਾਰੀ ਡਬਲ ਬੈਂਚ ਵੀ ਬੈਠਦੇ ਹਨ ਅਤੇ ਕਈ ਵਾਰੀ ਇਸ ਤੋਂ ਜ਼ਿਆਦਾ ਬੈਂਚ ਬੈਠਦੇ ਹਨ। ਅਸੀਂ ਤਾਂ ਇਸ ਨੂੰ ਖੁੱਲ੍ਹੇ ਦਿਲ ਨਾਲ ਅਤੇ ਖੁੱਲ੍ਹੇ ਦਾਇਰੇ ਵਿਚ ਤਿਆਰ ਕੀਤਾ ਹੈ ਕਿ ਕਿਸੇ ਪਾਸਿਓਂ ਕੋਈ ਕਮੀ ਨਾ ਰਹਿ ਜਾਵੇ ਅਤੇ ਲੋਕਾਂ ਨੂੰ ਪੂਰਾ ਇਨਸਾਫ ਮਿਲ ਸਕੇ।

(i) RESOLUTION UNDER ARTICLE 213(2) (A) OF THE CONSTITUTION OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO. 3 OF 1996) (2)115

AND

THE PUNJAB LOKPAL (REPEAL) BILL, 1996

(ii) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO. 4 OF 1996)

AND

THE PUNJAB LOKPAL BILL, 1996 (*Resumption of Consideration*)

ਇਸੇ ਤਰ੍ਹਾਂ ਸਪੀਕਰ ਸਾਹਿਬ, ਇਥੇ ਦੋ ਗੱਲਾਂ ਆਈਆਂ ਹਨ ਜਿਹੜੀਆਂ ਕਿ ਕੰਟਰਾ-ਡਿਕਟਰੀ ਗੱਲਾਂ ਹਨ। ਇਕ ਤਾਂ ਮੈਨੂੰ ਚਿੱਠੀ ਆਉਣ ਬਾਰੇ ਕਿਹਾ ਹੈ ਜਿਹੜੀ ਕਿ ਆਈ ਨਹੀਂ। ਦੂਸਰਾ ਇਹ ਕਿਹਾ ਗਿਆ ਹੈ ਕਿ ਮਹਿਕਮੇ ਬਦਲੇ ਜਾਣ। ਜਦੋਂ ਇਸ ਬਾਰੇ ਚੀਫ ਮਨਿਸਟਰ ਦੇ ਨੋਟਿਸ ਵਿਚ ਹੀ ਕੁਝ ਨਹੀਂ ਆਇਆ ਤਾਂ ਫਿਰ ਕਿਸੇ ਦਾ ਕੀ ਕਸੂਰ ਹੈ। ਅਸੀਂ ਉਸ ਵਾਸਤੇ ਕੀਤਾ ਹੈ ਕਿ ਗਵਰਨਰ ਸਾਹਿਬ ਕੋਲ ਕੰਪਲੇਂਟਾਂ ਆਉਣਗੀਆਂ ਅਤੇ ਉਨ੍ਹਾਂ ਨੂੰ ਘੱਟੋ ਘੱਟ ਇਹ ਪਤਾ ਤਾਂ ਹੋਵੇਗਾ ਕਿ ਕਿਸ ਕਿਸ ਮੈਂਬਰ ਦੀਆਂ ਕੰਪਲੇਂਟਸ ਆਈਆਂ ਹਨ ਅਤੇ ਉਨ੍ਹਾਂ ਨੂੰ ਮੈਂਬਰ ਨਹੀਂ ਬਣਾਇਆ ਜਾ ਸਕਦਾ, ਜਿਸ ਬਾਰੇ ਕਈ ਕੰਪਲੇਂਟ ਆਈ ਹੋਵੇ। ਮੈਂ ਤਾਂ ਆਸ ਕਰਦੀ ਸੀ ਕਿ ਇਸ ਗੱਲ ਨੂੰ ਐਪਰੀਸ਼ੀਏਟ ਕੀਤਾ ਜਾਵੇਗਾ ਸਾਡੇ ਭਰਾਵਾਂ ਵੱਲੋਂ। ਖਾਸ ਕਰਕੇ ਪੜ੍ਹੇ-ਲਿਖੇ ਮਿੱਤਲ ਜੀ ਵੱਲੋਂ ਜਿਹੜੇ ਲਾਅ ਗਰੈਜੂਏਟ ਹਨ, ਉਨ੍ਹਾਂ ਵੱਲੋਂ ਐਪਰੀਸ਼ੀਏਟ ਕਰਨਾ ਚਾਹੀਦਾ ਸੀ। ਪਰ ਪਤਾ ਨਹੀਂ ਕਿਉਂ ਉਨ੍ਹਾਂ ਨੇ ਇਸ ਪਾਸੇ ਨੈਗੇਟਿਵ ਰਵੱਈਆ ਅਪਣਾ ਰੱਖਿਆ ਹੈ। ਮੈਂ ਦੱਸਣਾ ਚਾਹੁੰਦੀ ਹਾਂ ਕਿ ਇਕ ਸਾਲ ਦੇ ਸਮੇਂ ਤੱਕ ਇਕ ਵੀ ਕੇਸ ਫਾਈਨਲ ਹੋਣਾ ਤਾਂ ਦੂਰ ਦੀ ਗੱਲ ਹੀ ਰਹੀ, ਕਿਉਂਕਿ ਇਸ ਦਾ ਢਾਂਚਾ ਹੀ ਮਾੜਾ ਸੀ, ਸੋਢੀ ਸਾਹਿਬ ਦਾ ਕੋਈ ਕਸੂਰ ਨਹੀਂ ਸੀ, ਅਸੀਂ ਉਨ੍ਹਾਂ ਦੀ ਗੱਲ ਮੰਨੀ। ਲੋਕਾਂ ਵੱਲੋਂ ਕੰਪਲੇਂਟਾਂ ਆਈਆਂ, ਅਸੀਂ ਲੋਕਾਂ ਦੀ ਗੱਲ ਮੰਨੀ ਕਿ ਸਿਆਸੀ ਜੀਵਨ ਦੇ ਵਿੱਚ ਆਪਾਂ ਸਾਰੇ ਰਹਿੰਦੇ ਹਾਂ, ਕੋਈ ਐਵੇਂ ਉਠ ਕੇ ਕਿਸੇ ਦੇ ਸਿਆਸੀ ਜੀਵਨ ਤੇ ਉਂਗਲ ਨਾ ਉਠਾ ਦੇਵੇ, ਇਸ ਗੱਲ ਦਾ ਫੌਰੀ ਤੌਰ ਤੇ ਫੈਸਲਾ ਕੀਤਾ ਜਾ ਸਕੇ। ਉਨ੍ਹਾਂ ਕੇਸਾਂ ਦਾ ਫਾਈਨਲ ਫੈਸਲਾ ਹੋਣਾ ਤਾਂ ਇਕ ਪਾਸੇ ਰਿਹਾ, ਪ੍ਰੀਲਿਮਿਨਰੀ ਤੌਰ ਤੇ ਅੱਜ ਤੱਕ ਇਨਕੁਆਰੀਆਂ ਪਈਆਂ ਰਹੀਆਂ। ਉਨ੍ਹਾਂ ਵਿਚੋਂ ਦੋ ਤਾਂ ਪ੍ਰੀਲਿਮਿਨਰੀ ਗਰਾਊਂਡ ਤੇ ਹੀ ਫਾਈਲ ਹੋ ਗਈਆਂ ਹਨ ਤੇ ਉਨ੍ਹਾਂ ਦੋ ਨੂੰ ਬੰਦ ਤਾਂ ਕੀਤਾ ਗਿਆ ਹੈ ਪਰ ਸੈਕਿੰਡ ਪੁਜੀਸ਼ਨ ਵਿਚ ਅੱਜ ਤੱਕ ਕੋਈ ਵੀ ਕੇਸ ਨਹੀਂ ਆ ਸਕਿਆ। ਦੂਸਰੇ ਪਾਸੇ, ਸਪੀਕਰ ਸਾਹਿਬ, ਅਸੀਂ ਇਸ ਗੱਲ ਨੂੰ ਚਾਹੁੰਦੇ ਹਾਂ ਕਿ ਇਸ ਅੰਦਰ ਸਪਸ਼ਟਤਾ ਅਤੇ ਟਰਾਂਸਪੇਰੈਂਸੀ ਲਿਆਂਦੀ ਜਾਵੇ ਤਾਂ ਕਿ ਲੋਕਾਂ ਨੂੰ ਪਤਾ ਲੱਗ ਸਕੇ ਕਿ ਕੌਣ ਕੌਣ ਲੋਕ ਹਨ। ਅਸੀਂ ਤਾਂ ਬੜਾ ਖੁੱਲ੍ਹਾ ਮੌਕਾ ਦਿੱਤਾ ਹੈ। ਜਿਹੜਾ ਵੀ ਕਿਸੇ ਰਾਜਸੀ ਬੰਦੇ ਦੇ ਖਿਲਾਫ ਕੰਪਲੇਂਟ ਕਰਦਾ ਹੈ ਉਸ ਵਿਚ ਮੁੱਖ

[ ਮੁੱਖ ਮੰਤਰੀ ]

ਮੰਤਰੀ ਵੀ ਸ਼ਾਮਲ ਹੈ, ਉਨ੍ਹਾਂ ਬਾਰੇ ਜੇਕਰ ਕੋਈ ਕੰਪਲੇਂਟ ਕਰਦਾ ਹੈ ਤਾਂ ਉਹ ਕੋਈ ਛੋਟੀ ਕੰਪਲੇਂਟ ਤਾਂ ਨਹੀਂ ਹੁੰਦੀ ਤੇ ਉਸ ਦਾ ਵਾਹ ਕੁਰੱਪਸ਼ਨ ਨਾਲ ਹੈ ਅਤੇ ਉਹ ਕੁਰੱਪਸ਼ਨ ਵੀ ਵੱਡੇ ਲੈਵਲ ਤੇ ਹੋਵੇਗੀ ਤੇ ਚਾਰਜ ਵੀ ਵੱਡੇ ਲੈਵਲ ਤੇ ਹੀ ਲਗਣਗੇ। ਇਸ ਲਈ ਉਹ ਛੋਟੇ ਲੈਵਲ ਦੇ ਲੋਕ ਤਾਂ ਨਹੀਂ ਹਨ, ਉਹ ਵੱਡੇ ਲੈਵਲ ਵਾਲੇ ਹੀ ਹੋਣਗੇ। ਅਸੀਂ ਇਹ ਨਹੀਂ ਚਾਹੁੰਦੇ ਕਿ ਕੋਈ ਵੀ ਸਿਆਸਤ ਤੋਂ ਪ੍ਰੇਰਿਤ ਹੋ ਕੇ ਕਿਸੇ ਦੀ ਬਲੈਕ-ਮੇਲਿੰਗ ਕਰੇ ਅਤੇ ਕੋਈ ਵੀ ਆਦਮੀ 1,000 ਰੁਪਏ ਲਗਾ ਕੇ ਕੰਪਲੇਂਟ ਕਰ ਦੇਵੇਂ ਭਾਵੇਂ ਜ਼ੀਰਾ ਸਾਹਿਬ ਦੇ ਖਿਲਾਫ ਲਗਾ ਦੇਵੇ, ਕੱਲ੍ਹ ਨੂੰ ਕਿਸੇ ਹੋਰ ਦੇ ਖਿਲਾਫ ਲਗਾ ਦੇਵੇ ਤੇ ਫੇਰ ਕਿਸੇ ਹੋਰ ਦੇ ਖਿਲਾਫ ਲਗਾ ਦੇਵੇ। ਜੇਕਰ ਕਿਸੇ ਦੇ ਖਿਲਾਫ ਕੋਈ ਕੰਪਲੇਂਟ ਆਉਂਦੀ ਹੈ ਤਾਂ ਉਸ ਦੀ ਜ਼ਰੂਰ ਸੁਣਵਾਈ ਹੋਣੀ ਚਾਹੀਦੀ ਹੈ। ਪਰ ਜੇਕਰ ਕੋਈ ਐਵੇਂ ਹੀ ਪੁਲੀਟੀਕਲ ਇਲਜ਼ਾਮ ਲਗਾ ਦੇਵੇ, ਇਨ੍ਹਾਂ ਦੋਹਾਂ ਪੱਖਾਂ ਦਾ ਧਿਆਨ ਰੱਖਿਆ ਹੈ। ਜਿਸ ਦੇ ਖਿਲਾਫ ਇਲਜ਼ਾਮ ਲਗਾਏ ਗਏ ਹਨ ਅਤੇ ਜਿਸ ਵੱਲੋਂ ਲਗਾਏ ਗਏ ਹਨ, ਇਨਸਾਫ ਵੀ ਇਹੋ ਮੰਗ ਕਰਦਾ ਹੈ, ਅਸੀਂ ਕੀਤਾ ਹੈ ਕਿ ਪੰਜ ਹਜ਼ਾਰ ਕੰਪਲੇਨੈਂਟ ਕਰੇਗਾ। ਜੇਕਰ ਇਲਜ਼ਾਮ ਸਹੀ ਹੈ ਤਾਂ ਉਹ ਜਿਸ ਦੇ ਵੀ ਖਿਲਾਫ ਹੈ ਉਸ ਨੂੰ ਸਜ਼ਾ ਵੀ ਜ਼ਰੂਰ ਮਿਲੇਗੀ । ਅਗਰ ਕੰਪਲੇਂਟ ਗਲਤ ਹੋਈ ਤਾਂ ਕਿਸੇ ਦਾ ਸਾਰਾ ਸਿਆਸੀ ਫੀਲਡ ਖਤਮ ਹੁੰਦਾ ਹੈ ਤਾਂ ਕਿ ਉਸ ਦੇ ਨਾਲ ਕੋਈ ਇਨਸਾਫ ਨਾ ਕੀਤਾ ਜਾਵੇ, ਕੰਪਲੇਂਟ ਤੇ ਕੋਈ ਬੈਨ ਹੋਵੇ, ਇਸ ਲਈ ਅਸੀਂ ਇਹ ਵੀ ਘੱਟੋ ਘੱਟ ਕੀਤਾ ਹੈ ਕਿ ਇਕ ਸਾਲ ਦੀ ਸਜ਼ਾ ਰੱਖੀ ਹੈ। ਇਕ ਪੁਰਾਣੇ ਸਮੇਂ ਦਾ ਕੇਸ ਹੋਇਆ ਹੈ ਜਿਸ ਵਿਚ ਦਿੱਲੀ ਦੀ ਹਾਈ ਕੋਰਟ ਵਿੱਚ ਦੋਸ਼ ਲਗੇ ਸੀ। ਉਸ ਹਾਈ ਕੋਰਟ ਦੇ ਰੈਫਰੈਂਸ ਦੇ ਵਿੱਚ ਸੁਪਰੀਮ ਕੋਰਟ ਨੇ ਵੀ ਕਾਨੂੰਨ ਬਣਾ ਕੇ ਸ਼੍ਰੀਮਤੀ ਕਿਰਨ ਬੇਦੀ ਨੂੰ ਕਿਹਾ ਕਿ ਤੁਹਾਡੇ ਤੇ ਚਾਰਜਿਜ਼ ਹਨ, ਤੁਸੀਂ ਕੋਰਟ ਵਿੱਚ ਆ ਕੇ ਜਵਾਬ ਦਿਓ। ਉਨ੍ਹਾਂ ਨੇ ਕੋਰਟ ਵਿੱਚ ਜਵਾਬ ਦਿੱਤਾ ਕਿ ਮੈਂ ਜਵਾਬ ਨਹੀਂ ਦੇਣਾ, ਜਿਸ ਨੇ ਮੇਰੇ ਤੇ ਇਲਜ਼ਾਮ ਲਗਾਇਆ ਹੈ, ਪਹਿਲਾਂ ਉਹ ਮੇਰੇ ਤੇ ਇਲਜ਼ਾਮ ਲਗਾਵੇ ਅਤੇ ਫਿਰ ਸਾਬਤ ਕਰੇ । ਅਗਰ ਉਹ ਸਾਬਤ ਕਰੇਗਾ ਫਿਰ ਮੈਂ ਸਹੀ ਹਾਂ ਜਾਂ ਗਲਤ ਹਾਂ, ਮੈਂ ਬਾਅਦ ਵਿੱਚ ਸਾਬਤ ਕਰਾਂਗੀ । ਸੁਪਰੀਮ ਕੋਰਟ ਨੇ ਕਾਨੂੰਨ ਬਣਾਇਆ ਹੈ, ਅਸੀਂ ਉਸ ਨੂੰ ਫਾਲੋ ਕੀਤਾ ਹੈ, ਅਸੀਂ ਕੁਝ ਗਲਤ ਨਹੀਂ ਕੀਤਾ। ਅਸੀਂ ਉਸ ਸਿਸਟਮ ਦੇ ਵਿੱਚ ਉਹ ਹਦਾਇਤਾਂ ਮੰਨ ਕੇ, ਸਨਮਾਨ ਨਾਲ ਅਤੇ ਮਾਣ ਨਾਲ ਲਾਗੂ ਕੀਤੀਆਂ ਹਨ ਕਿ ਠੀਕ ਹੈ, ਪਹਿਲਾਂ ਕੰਪਲੇਂਨੈਂਟ ਕੰਪਲੇਂਟ ਕਰੇਗਾ ਅਤੇ ਚਾਰਜਿਜ਼ ਸਾਬਤ ਕਰੇਗਾ ਅਤੇ ਉਸਦੇ ਵਿੱਚ ਵੀ ਅਗਰ ਲੋਕਪਾਲ ਚਾਹੇ ਤਾਂ ਵਿਜੀਲੈਂਸ ਵਿੰਗ ਬਣੇ ਹੋਏ ਹਨ, ਉਹ ਉਸ ਵਿੰਗ ਤੋਂ ਪਤਾ ਕਰਵਾ ਸਕਦਾ ਹੈ, ਪੜਤਾਲ ਕਰਵਾ ਸਕਦਾ ਹੈ ਔਰ ਉਸਦੇ ਬਾਅਦ ਮੌਕਾ ਦਿੱਤਾ ਜਾਵੇਗਾ ਕਿ ਕੀ ਸਹੀ ਹੈ ਕੀ ਗਲਤ ਹੈ। ਕੌਣ ਆਈਡੈਂਟੀਫਾਈ ਕਰੇਗਾ ਕਿ ਕੌਣ ਪੁਲੀਟੀਕਲ ਬੰਦਾ ਹੈ ਅਤੇ ਉਸ ਤੇ ਕਿਹੜੇ ਕਿਹੜੇ ਇਲਜ਼ਾਮ ਲੱਗੇ ਹਨ ਅਤੇ ਉਹ ਜਿਹੜੇ ਲੋਕਾਂ ਦਾ ਆਪਣੇ ਆਪ ਨੂੰ ਨੁਮਾਇੰਦਾ ਅਖਵਾਉਂਦੇ

(i) RESOLUTION UNDER ARTICLE 213(2) (A) OF THE CONSTITUTION OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO. 3, OF 1996).

AND

THE PUNJAB LOKPAL (REPEAL) BILL, 1996

(ii) RESOLUTION UNDER ARTICLE 213(2) (A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO 4, OF 1996).

AND

THE PUNJAB LOKPAL BILL, 1996. (*Resumption of Consideration*)

ਹਨ ਉਹ ਆਪਣੀ ਪੁਜੀਸ਼ਨ ਸਾਬਤ ਕਰਨ ਜੇ ਉਹ ਗਲਤ ਹੈ ਤਾਂ ਸਜ਼ਾ ਪਾਉਣ, ਅਸੀਂ ਤਾਂ ਕੁਝ ਨਹੀਂ ਲੁਕਾਇਆ। ਅਸੀਂ ਤਾਂ ਇਸ ਨੂੰ ਫੂਲ-ਪਰੂਫ ਬਣਾਇਆ ਹੈ। ਮੈਂ ਤਾਂ ਚਾਹੁੰਦੀ ਹਾਂ ਕਿ ਸਾਨੂੰ ਸਾਰਿਆਂ ਨੂੰ ਇਸ ਨੂੰ ਐਪਰੀਸ਼ੀਏਟ ਕਰਨਾ ਚਾਹੀਦਾ ਹੈ।

ਇਸੇ ਤਰ੍ਹਾਂ ਨਾਲ ਇਕ ਧਾਰਾ ਸੀ, ਜਿਸ ਨੂੰ ਅਸੀਂ 26 ਦੀ ਧਾਰਾ ਕਹਿੰਦੇ ਸੀ, ਪੁਰਾਣਾ ਕਾਨੂੰਨ ਜਿਹੜਾ ਪਹਿਲਾਂ ਬਣਿਆ ਸੀ, ਉਸ ਦੇ ਵਿੱਚ ਅਜਿਹੀ ਵਿਵਸਥਾ ਦਾ ਜ਼ਿਕਰ ਸੀ, ਜਿਸ ਦੀ ਉਪ ਧਾਰਾ 3 ਵਿੱਚ ਅਤੇ ਧਾਰਾ 11 ਦੀ ਉਪ ਧਾਰਾ 4 ਵਿੱਚ ਕੁਝ ਸ਼ਰਤਾਂ ਦਾ ਜ਼ਿਕਰ ਸੀ, ਉਨ੍ਹਾਂ ਦਾ ਵੀ ਪਹਿਲੇ ਬਿਲ ਵਿਚ ਕਿਧਰੇ ਕੋਈ ਜ਼ਿਕਰ ਨਹੀਂ ਸੀ, ਉਨ੍ਹਾਂ ਨੂੰ ਵੀ ਅਸੀਂ ਮੈਨਸ਼ਨ ਕੀਤਾ ਹੈ। ਇਸ ਦੇ ਨਾਲ ਨਾਲ ਇਹ ਵੀ ਕਿ ਅਸੀਂ ਇਕ ਦੂਜੇ ਤੇ ਇਲਜ਼ਾਮ ਲਾਉਂਦੇ ਰਹੇ ਹਾਂ, ਮੈਂ ਕਹਿਣਾ ਚਾਹੁੰਦੀ ਹਾਂ ਕਿ ਅਸੀਂ ਪੁਲੀਟੀਕਲ ਲੋਕ, ਇਥੇ ਲੋਕਾਂ ਦੀ ਸੇਵਾ ਕਰਨ ਲਈ ਆਉਂਦੇ ਹਾਂ ਅਤੇ ਸਾਨੂੰ ਆਪਣਾ ਖਿਆਲ ਲੋਕਾਂ ਲਈ ਪੂਰੀ ਜ਼ਿੰਮੇਵਾਰੀ ਨਾਲ ਅਤੇ ਪੂਰੀ ਇਮਾਨਦਾਰੀ ਨਾਲ ਰੱਖਣਾ ਚਾਹੀਦਾ ਹੈ। ਕਾਂਗਰਸ ਪਾਰਟੀ ਦੀ ਐਸੀ ਸਰਕਾਰ ਹੈ ਜਿਹੜੀ ਚਾਹੁੰਦੀ ਹੈ ਕਿ ਕੁਰੱਪਸ਼ਨ ਦੇ ਖਿਲਾਫ ਇਕੱਠੇ ਹੋ ਕੇ ਲੜੀਏ ਅਤੇ ਇਸ ਕੁਰੱਪਸ਼ਨ ਨੂੰ ਖਤਮ ਕੀਤਾ ਜਾਵੇ। ਅੱਜ ਪੰਜਾਬ ਦੇ ਲੋਕਾਂ ਨੂੰ ਨਪੀੜਿਆ ਜਾ ਰਿਹਾ ਹੈ। ਸਾਡੇ ਸਿਸਟਮ ਵਿੱਚ, ਸਾਡੇ ਢਾਂਚੇ ਵਿੱਚ, ਅਸੀਂ ਦੇਖਦੇ ਹਾਂ ਕਿ ਇਹ ਬਿਮਾਰੀ ਵੱਧਦੀ ਤੁਰੀ ਜਾ ਰਹੀ ਹੈ, ਇਸ ਨੂੰ ਰੋਕਣ ਲਈ ਸਾਨੂੰ ਸਾਰਿਆਂ ਨੂੰ ਇਕ ਮੁੱਠ ਹੋ ਕੇ ਤੁਰਨਾ ਚਾਹੀਦਾ ਹੈ ਤਾਂ ਹੀ ਅਸੀਂ ਆਪਣੇ ਆਪ ਨੂੰ ਗਾਂਧੀ ਵਾਦੀ ਨੇਤਾ ਕਹਾ ਸਕਾਂਗੇ। ਲੇਕਿਨ ਅਸੀਂ ਸਾਰੇ ਹੀ, ਰਾਜਨੀਤੀ ਵਾਲੇ ਲੋਕ ਇਕ ਦੂਜੇ ਤੇ ਉਂਗਲਾਂ ਉਠਾਉਂਦੇ ਹਾਂ, ਜਦੋਂ ਤੱਕ ਕੋਈ ਗੱਲ ਸਾਬਤ ਹੀ ਨਹੀਂ ਹੁੰਦੀ ਉਨਾ ਚਿਰ ਤੱਕ ਅਸੀਂ ਕਿਸ ਤਰ੍ਹਾਂ ਕਿਸੇ ਨੂੰ ਗੁਨਾਹਗਾਰ ਕਹਿ ਸਕਦੇ ਹਾਂ। ਅਸੀਂ ਇਕ ਦੂਜੇ ਤੇ ਇਲਜ਼ਾਮ ਲਗਾਉਂਦੇ ਰਹਿੰਦੇ ਹਾਂ ਅਤੇ ਜਿਸ ਨਾਲ ਆਪਣਾ ਪੁਲੀਟੀਕਲ ਕੈਰੀਅਰ ਵੀ ਖਤਮ ਕਰਦੇ ਜਾਂਦੇ ਹਾਂ। ਅਸੀਂ ਚਾਹੁੰਦੇ ਹਾਂ ਕਿ ਜੋ ਕੁਝ ਵੀ ਹੋਵੇ, ਉਸਨੂੰ ਮਜ਼ਬੂਤ ਕਾਨੂੰਨ ਦੀ ਸਹੂਲਤ ਦਿਤੀ ਜਾਵੇ, ਤਾਕਤ ਦਿਤੀ ਜਾਵੇ, ਉਸਨੂੰ ਮਜ਼ਬੂਤ ਸਾਧਨ ਮੁਹੱਈਆਂ ਕੀਤੇ ਜਾਣ ਤਾਂ ਕਿ ਲੋਕਾਂ ਵਿੱਚ ਦੇਰੀ ਨਾ

[ ਮੁੱਖ ਮੰਤਰੀ ]

ਹੋਵੇ। ਅਸੀਂ ਇਸੇ ਕਰਕੇ ਹੀ ਸ਼ੰਕੇ ਕਰਦੇ ਪਏ ਹਾਂ ਕਿ ਬੜਾ ਲੰਮਾ ਸਮਾਂ ਤਾਂ ਗੁਜ਼ਰ ਗਿਆ ਹੈ ਅਤੇ ਬਾਕੀ ਵੀ ਗੁਜ਼ਰ ਜਾਣਾ ਹੈ ਅਤੇ ਜਿਨ੍ਹਾਂ ਨੇ ਇਲਜ਼ਾਮ ਲਗਾਏ, ਉਨ੍ਹਾਂ ਦੇ ਪੱਲੇ ਵੀ ਕੁਝ ਨਹੀਂ ਪੈਣਾ ਅਤੇ ਜਿਨ੍ਹਾਂ ਤੇ ਲੱਗੇ, ਉਨ੍ਹਾਂ ਦੀ ਵੀ ਬਦਨਾਮੀ ਕਿਉਂ ਕੀਤੀ ਜਾਵੇ? ਸੋ, ਅਸੀਂ ਚਾਹਿਆ ਕਿ ਇਸਦੀ ਸੀਮਾ ਹੋਰ ਵਧਾਈ ਜਾਣੀ ਚਾਹੀਦੀ ਹੈ, ਸਾਨੂੰ ਕੀ ਡਰ ਹੈ, ਕਿਸੇ ਨੂੰ ਕੀ ਇਤਰਾਜ਼ ਹੈ। ਜੋ ਪਿੱਛੇ ਤੱਕ ਜਾਂਦੇ ਹਨ ਤਾਂ ਜਾਣ, ਉਨ੍ਹਾਂ ਨੂੰ ਪਤਾ ਲਗ ਸਕੇ। ਸਾਡੇ ਆਪਣੇ ਬਹੁਤ ਸਾਰੇ ਵਿਧਾਨ ਸਭਾ ਦੇ ਮੈਂਬਰ ਰਹੇ ਹਨ ਅਤੇ ਉਹ ਹੀ ਬਾਹਰ ਇਲਜ਼ਾਮ ਲਗਾ ਰਹੇ ਹਨ। ਮੇਰੇ ਇਕ ਸਾਥੀ ਨੇ ਠੀਕ ਕਿਹਾ ਹੈ ਕਿ 'ਛੱਜ ਤਾਂ ਬੋਲੇ ਛਾਨਣੀ ਕਿਉਂ ਬੋਲੇ'। ਮੈਨੂੰ ਹੈਰਾਨੀ ਹੁੰਦੀ ਹੈ ਕਿ ਬੜੀ ਉਚੀ ਆਵਾਜ਼ ਵਿੱਚ ਬਾਹਰ ਉਹੀ ਲੋਕ ਬੋਲਦੇ ਹਨ ਜਿਹੜੇ ਖੁਦ ਇਲਜ਼ਾਮਾਂ ਦੇ ਦਾਇਰੇ ਵਿੱਚ ਆ ਕੇ ਉਸ ਫੰਦੇ ਵਿੱਚ ਫੱਸ ਚੁੱਕੇ ਹਨ, ਜਿਨ੍ਹਾਂ ਨੂੰ ਪੰਜਾਬ ਦੇ ਲੋਕ ਚੰਗੀ ਤਰ੍ਹਾਂ ਜਾਣਦੇ ਹਨ ਕਿ ਉਨ੍ਹਾਂ ਨੇ ਕਿਸ ਕਿਸ ਥਾਂ ਤੇ ਅੱਤਵਾਦ ਦੇ ਸਮੇਂ ਵਿੱਚ ਜਦੋਂ ਮਾਸੂਮ ਲੋਕਾਂ ਦੇ ਕਤਲ ਹੋ ਰਹੇ ਸਨ ਤਾਂ ਵੱਡੀਆਂ-ਵੱਡੀਆਂ ਰਕਮਾਂ ਬਟੋਰੀਆਂ। ਉਹ ਲੋਕ ਹੀ ਅੱਜ ਅਜਿਹੀਆਂ ਗੱਲਾਂ ਕਰਦੇ ਸੁਣੇ ਗਏ ਹਨ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਅਸੀਂ ਆਪਣੀ ਸਾਫ ਨੀਅਤ ਦੇ ਨਾਲ ਇਹ ਬਿੱਲ ਲੈ ਕੇ ਆਏ ਹਾਂ। ਇਥੇ ਜਿਹੜਾ ਕਿਹਾ ਗਿਆ ਕਿ ਸਾਡੇ ਤੇ ਸੁਪਰੀਮ ਕੋਰਟ ਨੇ ਸਟੇਅ ਲਾ ਦਿਤੀ ਹੈ, ਕਿਸੇ ਨੇ ਸਮਝਿਆ ਹੀ ਨਹੀਂ, ਕਿਸੇ ਨੇ ਦੇਖਿਆ ਹੀ ਨਹੀਂ ਕਿਸੇ ਨੇ ਪੁੱਛਿਆ ਹੀ ਨਹੀਂ, ਮੈਨੂੰ ਖੁਸ਼ੀ ਇਸ ਗੱਲ ਦੀ ਹੈ ਕਿ ਦਿੱਲੀ ਦੀਆਂ ਸਾਰੀਆਂ ਅਖਬਾਰਾਂ ਵਿੱਚ ਤਾਂ ਸਹੀ ਖਬਰ ਛਪੀ ਹੈ ਲੇਕਿਨ ਇਥੋਂ ਦੇ ਪੇਪਰਾਂ ਵਿੱਚ ਪੂਰੀ ਤਰ੍ਹਾਂ ਕਲੈਰਿਟੀ ਨਹੀਂ ਸੀ। ਕੇਵਲ ਇਕ ਅਖਬਾਰ ਨੇ ਸਾਫ ਸ਼ਬਦਾਂ ਵਿੱਚ ਲਿਖਿਆ ਸੀ ਕਿ ਸਾਡੇ ਤੇ ਕੋਈ ਸਟੇਅ ਨਹੀਂ। ਸੁਪਰੀਮ ਕੋਰਟ ਦੇ ਫੈਸਲੇ ਦਾ ਮੈਂ ਆਦਰ ਕਰਦੀ ਹਾਂ ਅਤੇ ਅਸੀਂ ਉਸ ਦਾ ਸ਼ਨਮਾਨ ਕਰਦੇ ਹਾਂ, ਅੱਜ ਵੀ ਆਦਰ ਕਰਦੇ ਹਾਂ। ਮੈਂ ਉਸ ਦੇ ਅੱਗੇ ਬਲਕਿ ਸਿਰ ਝੁਕਾਉਂਦੀ ਹਾਂ, ਜੋ ਉਨ੍ਹਾਂ ਨੇ ਕੀਤਾ ਕਿਉਂਕਿ ਅਸੀਂ ਖੁਦ ਹੀ ਉਹ ਕਰਨਾ ਚਾਹੁੰਦੇ ਸੀ ਅਤੇ ਖੁਦ ਹੀ ਐਕਟ ਵਿੱਚ ਲੈ ਕੇ ਆਏ ਹਾਂ। ਉਨ੍ਹਾਂ ਨੇ ਕੇਵਲ ਇੱਕ ਗੱਲ ਕਹੀ ਹੈ, ਉਨ੍ਹਾਂ ਨੇ ਨਾ ਨਵਾਂ ਲੋਕਪਾਲ ਬਿੱਲ ਬਣਾਉਣ ਤੇ ਰੋਕ ਲਗਾਈ ਹੈ ਅਤੇ ਨਾ ਹੀ ਰਿਪੀਲ ਤੇ ਰੋਕ ਲਗਾਈ ਹੈ। ਉਨ੍ਹਾਂ ਨੇ ਇੱਕ ਗੱਲ ਕਹੀ ਹੈ ਕਿ ਜੋ ਕੇਸ ਚੱਲ ਰਹੇ ਹਨ ਉਨ੍ਹਾਂ ਨੂੰ ਜਿੰਨਾ ਚਿਰ ਤੱਕ ਸੁਪਰੀਮ ਕੋਰਟ ਵਲੋਂ ਫੈਸਲਾ ਨਹੀਂ ਹੋ ਜਾਂਦਾ, ਜੋ ਕੇਸ ਆਲਰੇਡੀ ਲੱਗਿਆ ਹੈ, ਉਨਾ ਚਿਰ ਤੱਕ ਨਾ ਹੀ ਨਵਾਂ ਲੋਕਪਾਲ ਅਤੇ ਨਾ ਹੀ ਪੁਰਾਣਾ ਲੋਕਪਾਲ ਦੇਖੇਗਾ। ਅਸੀਂ ਖੁਦ ਕਿਹਾ ਹੈ ਕਿ ਮਾਨਯੋਗ ਸੁਪਰੀਮ ਕੋਰਟ ਦਾ ਜੋ ਫੈਸਲਾ ਹੋਵੇਗਾ, ਅਸੀਂ ਉਸ ਮੁਤਾਬਿਕ ਹੀ ਚੱਲਾਂਗੇ, ਉਸ ਮੁਤਾਬਿਕ ਚੱਲ ਰਹੇ ਹਾਂ ਅਤੇ ਉਸੇ ਡਾਇਰੈਕਸ਼ਨ ਮੁਤਾਬਿਕ ਹੀ ਕੇਸ ਲਏ ਜਾਣਗੇ। ਅਸੀਂ ਲੋਕਪਾਲ ਬਣਾਉਣ ਜਾ ਰਹੇ ਹਾਂ। ਸਾਡੇ ਤੇ ਕੋਈ ਪਾਬੰਦੀ ਨਹੀਂ

(i) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ACT, (REPEAL) ORDINANCE, 1996 (PUNJAB ORDINANCE NO. 3 OF 1996) (2)119

AND

THE PUNJAB LOKPAL (REPEAL) BILL, 1996)

(ii) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO. 4 OF 1996)

AND

THE PUNJAB LOKPAL BILL, 1996 (*Resumption of Consideration*)

ਅਤੇ ਅਸੀਂ ਢਾਂਚਾ ਕੀ ਬਣਾਇਆ ਹੈ ? ਮੈਂ ਮੁੱਖ ਮੰਤਰੀ ਬਣ ਕੇ ਆਈ ਹਾਂ। ਮੈਂ ਇਕ ਮੈਂਬਰ ਬਣਾ ਲਵਾਂ ਪਰ ਅਸੀਂ ਸੋਚਿਆ ਹੈ ਕਿ ਪੂਰਨ ਤੌਰ ਤੇ ਸਾਡੇ ਸਾਹਮਣੇ ਸਨਮਾਨਯੋਗ ਹਾਈ ਕੋਰਟ ਦੇ ਚੀਫ ਜਸਟਿਸ ਹਨ। ਅਸੀਂ ਉਨ੍ਹਾਂ ਦਾ ਪੈਨਲ ਲਈਏ। ਜਿਹੜੇ ਮੇਰੇ ਭਰਾ ਆਪੋਜ਼ੀਸ਼ਨ ਵਿਚ ਬੈਠੇ ਹਨ, ਉਨ੍ਹਾਂ ਨੂੰ ਪਤਾ ਨਹੀਂ ਇਸ ਤੇ ਕੀ ਇਤਰਾਜ਼ ਹੈ। ਜੇ ਉਨ੍ਹਾਂ ਨੂੰ ਇਸ ਤੇ ਵੀ ਇਤਰਾਜ਼ ਹੈ ਤਾਂ ਫਿਰ ਮੈਂ ਕੁਝ ਨਹੀਂ ਕਹਿ ਸਕਦੀ । ਅਸੀਂ ਲੀਗਲ ਪੱਖ ਤੋਂ ਉਨ੍ਹਾਂ ਦੀ ਰਾਏ ਲੈਣ ਵਾਸਤੇ, ਗਵਰਨਰ ਸਾਹਿਬ ਦੀ ਰਾਏ ਲੈਣ ਵਾਸਤੇ, ਸਪੀਕਰ ਸਾਹਿਬ ਦੀ ਰਾਏ ਲੈਣ ਵਾਸਤੇ ਇਹ ਲੋਕਪਾਲ ਬਣਾਇਆ ਹੈ। ਗਵਰਨਰ ਸਾਹਿਬ ਨੂੰ ਪ੍ਰਸ਼ਾਸਨਿਕ ਪੱਖ ਤੋਂ ਕੰਸਲਟ ਕਰਨਾ ਚਾਹੀਦਾ ਹੈ। ਦੋ ਮੈਂਬਰ ਕਾਨੂੰਨੀ ਮਾਹਿਰ ਹੋਣਗੇ ਅਤੇ ਉਹ ਕੋਰਟ ਵਿਚੋਂ ਹੋਣਗੇ। ਮੈਜਾਰਿਟੀ ਮੈਂਬਰਾਂ ਦਾ ਫੈਸਲਾ ਮੰਨਿਆ ਜਾਵੇਗਾ ਪਰ ਸਾਡੀ ਨੀਅਤ ਇਸ ਤਰ੍ਹਾਂ ਦੀ ਕਿਉਂ ਹੈ? ਅਸੀਂ ਨੈਗੇਟਿਵ ਹੀ ਕਿਉਂ ਸੋਚਦੇ ਹਾਂ। ਅਸੀਂ ਪਾਜ਼ਿਟਿਵ ਕਿਉਂ ਨਹੀਂ ਸੋਚਦੇ ਔਰ ਬਾਪੂ ਗਾਂਧੀ ਜੀ ਨੇ ਵੀ ਕਿਹਾ ਕਿ ਬੁਰਾ ਮਤ ਦੇਖੋ, ਬੁਰਾ ਮਤ ਸੁਣੋ ਔਰ ਬੁਰਾ ਮਤ ਕਹੋ। ਪਰ ਮੈਨੂੰ ਅੱਜ ਅਫਸੋਸ ਹੈ ਕਿ ਅੱਜ ਸਾਡੇ ਭਰਾ ਬੁਰਾ ਕਹਿੰਦੇ ਹਨ, ਪਤਾ ਨਹੀਂ ਇਨ੍ਹਾਂ ਨੂੰ ਸਭ ਕੁਝ ਬੁਰਾ ਦਿਸਦਾ ਹੈ ਔਰ ਇਹ ਬੁਰਾ ਹੀ ਬੋਲਦੇ ਹਨ। ਅਸੀਂ ਹੀ ਨੈਗੇਟਿਵ ਵਿਊ ਕਿਉਂ ਲੈਂਦੇ ਹਾਂ। ਅਗਰ ਤੁਸੀਂ ਠੀਕ ਢੰਗ ਨਾਲ ਹੈਲਦੀ ਕ੍ਰਿਟਿਸਿਜ਼ਮ ਕਰੋ ਤਾਂ ਮੈਂ ਵੈਲਕਮ ਕਰਾਂਗੀ। ਮੈਂ ਸਾਰਿਆਂ ਦੀ ਰਾਏ ਲਈ ਹੈ। ਮੈਨੂੰ ਇਸ ਗੱਲ ਤੇ ਕੋਈ ਇਤਰਾਜ਼ ਨਹੀਂ। ਮੈਂ ਚੰਗੀਆਂ ਗੱਲਾਂ ਨੂੰ ਵੈਲਕਮ ਕਰਾਂਗੀ। ਮਿਸਿਜ਼ ਡਾਂਗ ਚਲੇ ਗਏ ਹਨ ਅਤੇ ਮੈਂ ਸਮਝਦੀ ਹਾਂ ਕਿ ਇਹ ਬੜੇ ਪੁਰਾਣੇ ਪਾਰਲੀਮੈਂਟੇਰੀਅਨ ਹਨ, ਫਰੀਡਮ ਫਾਈਟਰ ਪਰਿਵਾਰ ਵਿਚੋਂ ਹਨ ਪਰ ਇਨ੍ਹਾਂ ਨੇ ਪਤਾ ਨਹੀਂ ਇਸ ਬਿਲ ਤੇ ਕਿਸ ਐਂਗਲ ਤੋਂ ਦੇਖਿਆ ਹੈ । ਸਚਮੁੱਚ ਕੇਸ ਲਮਕ ਰਹੇ ਹਨ। ਇਸ ਕਰਕੇ ਕੇਸ ਫੌਰੀ ਤੌਰ ਤੇ ਨਿਪਟਾਉਣ ਵਾਸਤੇ ਪੰਜਾਬ ਸਰਕਾਰ ਨੇ ਇਹ ਐਕਟ ਲਿਆਂਦਾ ਹੈ ਅਤੇ ਫੂਲ ਪਰੂਫ ਐਕਟ ਲਿਆਂਦਾ ਹੈ, ਕੋਈ ਥੁੱਕਲ ਵਿਚ ਗੁੜ ਨਹੀਂ ਭੰਨਿਆ । ਇਕ ਸਿਸਟਮ ਬਣਾਇਆ ਹੈ। ਇਸ ਤੇ ਕਿਸੇ ਨੂੰ ਇਤਰਾਜ਼ ਨਹੀਂ ਹੋਣਾ ਚਾਹੀਦਾ। ਖੁੱਲ੍ਹਾ ਦਰਬਾਰ, ਖੁੱਲ੍ਹਾ ਦਾਇਰਾ ਰੱਖਿਆ ਹੈ ਤਾਂ ਕਿ ਚੰਗੀ ਤਰ੍ਹਾਂ ਸਾਰੇ ਕੇਸਾਂ ਨੂੰ ਦੇਖਿਆ ਜਾ ਸਕੇ।

[ਮੁੱਖ ਮੰਤਰੀ]

ਇਸੇ ਤਰੀਕੇ ਨਾਲ ਪਰੋਸੀਜ਼ਰ ਵਿਚ ਕਮੀ ਪਾਈ ਗਈ ਸੀ। ਜਿੱਥੇ ਢਾਂਚੇ ਵਿਚ ਕਮੀ ਸੀ, ਉਥੇ ਪਰੋਸੀਜ਼ਰ ਵਿਚ ਵੀ ਕਮੀ ਸੀ, ਕਲੈਰਿਟੀ ਨਹੀਂ ਸੀ। ਕੋਈ ਪਰੋਸੀਜ਼ਰ ਨਹੀਂ ਬਣਿਆ ਸੀ ਕਿ ਉਥੇ ਕੇਸ ਕਿਸ ਤਰ੍ਹਾਂ ਮੂਵ ਕੀਤਾ ਜਾਵੇ। ਇਹ ਮੁਸ਼ਕਿਲ ਸ਼ਾਇਦ ਸਾਡੇ ਮਾਨਯੋਗ ਜੱਜ ਸਾਹਿਬ ਨੂੰ ਵੀ ਆਈ ਹੋਵੇ। ਉਸ ਤੇ ਕੋਈ ਰੂਲ, ਅਸੂਲ, ਪਰੋਸੀਜ਼ਰ ਨਹੀਂ ਬਣਿਆ ਸੀ। ਇੱਕ ਢਾਂਚਾ ਬਣ ਗਿਆ, ਉਸ ਮੁਤਾਬਿਕ ਮੂਵ ਕਿਸ ਤਰ੍ਹਾਂ ਹੋਣਾ ਚਾਹੀਦਾ ਹੈ, ਇਸ ਬਾਰੇ ਪਤਾ ਨਹੀਂ ਸੀ। ਇਸ ਕਰਕੇ ਪਰੋਸੀਜ਼ਰ ਇੰਟਰੋਡਿਊਸ ਕਰਵਾਇਆ ਗਿਆ। ਇਸ ਦੇ ਅਕਾਰਡਿੰਗਲੀ ਸਾਰਾ ਕੁਝ ਕਰਾਂਗੇ। ਮੈਨੂੰ ਨਹੀਂ ਪਤਾ ਕਿ ਇਨ੍ਹਾਂ ਨੇ ਕਿਉਂ ਇਸ ਤਰੀਕੇ ਨਾਲ ਸੋਚਿਆ ਹੈ ਕਿ ਇਹ ਚੀਜ਼ ਗਲਤ ਹੈ। ਸੋ, ਸਪੀਕਰ ਸਾਹਿਬ, ਮੈਂ ਚਾਹੁੰਦੀ ਹਾਂ ਕਿ ਜੋ ਅਸੀਂ ਤਿੰਨ-ਚਾਰ ਚੀਜ਼ਾਂ ਦੇਖੀਆਂ ਹਨ ਕਿ ਲੋਕਾਂ ਨੂੰ ਇਨਸਾਫ ਮਿਲਣਾ ਚਾਹੀਦਾ ਹੈ ਔਰ ਖਾਸ ਤੌਰ ਤੇ ਅਸੀਂ ਸਮਝਦੇ ਹਾਂ ਕਿ ਪਬਲਿਕ ਦੇ ਨੁਮਾਇੰਦੇ ਹਨ ਜਿਨ੍ਹਾਂ ਤੇ ਲੋਕਾਂ ਨੂੰ ਆਸਾਂ ਹਨ, ਉਮੀਦਾਂ ਹਨ, ਜਿਹੜੇ ਲੋਕਾਂ ਨੂੰ ਰੀਪਰਜ਼ੈਂਟ ਕਰਦੇ ਹਨ, ਉਨ੍ਹਾਂ ਤੇ ਕੋਈ ਉਂਗਲ ਨਾ ਰੱਖ ਸਕੇ ਔਰ ਕੰਪਲੇਨੈਂਟ ਨੂੰ ਇਨਸਾਫ ਮਿਲ ਸਕੇ। ਇਨ੍ਹਾਂ ਲਫਜ਼ਾਂ ਨਾਲ ਮੈਂ ਅੰਤ ਵਿਚ ਇਹ ਕਹਿੰਦੀ ਹਾਂ ਔਰ ਮਾਨਯੋਗ ਮੈਂਬਰਾਂ ਨੂੰ ਵਿਸ਼ਵਾਸ ਦਿਵਾਉਂਦੀ ਹਾਂ ਕਿ ਇਹੋ ਜਿਹਾ ਵਿਤਕਰਾ ਨਹੀਂ ਹੋਵੇਗਾ। ਜੋ ਸੁਪਰੀਮ ਕੋਰਟ ਨੇ ਕਿਹਾ ਹੈ, ਉਸ ਮੁਤਾਬਿਕ ਹੀ ਅਸੀਂ ਢਾਂਚਾ ਬਣਾਇਆ ਹੈ। ਉਸ ਮੁਤਾਬਿਕ ਹੀ ਕਰਾਂਗੇ ਔਰ ਪੂਰੀ ਤਰ੍ਹਾਂ ਅੱਜ ਵੀ ਅਤੇ ਕੱਲ੍ਹ ਵੀ ਜੋ ਵੀ ਫੈਸਲੇ ਹੋਣੇ ਹਨ, ਉਨ੍ਹਾਂ ਨੂੰ ਸਨਮਾਨ ਨਾਲ ਮੰਨਾਂਗੇ। ਮੈਨੂੰ ਇਹ ਦੱਸਣ ਵਿਚ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਸਾਡੀ ਮਰਜ਼ੀ ਮੁਤਾਬਿਕ ਹੀ ਸੁਪਰੀਮ ਕੋਰਟ ਨੇ ਫੈਸਲਾ ਕੀਤਾ ਹੈ। ਉਸ ਵਿਚ ਕੋਈ ਸਟੇਅ ਨਹੀਂ ਦਿੱਤੀ। ਮੈਂ ਚਾਹੁੰਦੀ ਹਾਂ ਕਿ ਇਸ ਐਕਟ ਨੂੰ ਸਰਬਸੰਮਤੀ ਨਾਲ ਪਾਸ ਕਰ ਦਿੱਤਾ ਜਾਵੇ।

**Mr. Speaker** : First, I put the Resolution disapproving the Ordinance to the vote of the House.

**Mr. Speaker** : Question is—

That this House disapproves the Punjab Lokpal Act (Repeal) Ordinance, 1996 (Punjab Ordinance No. 3 of 1996).

*The motion was lost*

**Mr. Speaker** : Question is—

That the Punjab Lokpal (Repeal) Bill be taken into consideration at once.

*The motion was carried*

(i) RESOLUTION UNDER ARTICLE 213(2) (A) OF THE CONSTITUTION OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO. 3 OF 1996)

AND

THE PUNJAB LOKPAL (REPEAL) BILL, 1996.

(ii) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO. 4 OF 1996)

AND

THE PUNJAB LOKPAL BILL, 1996 (*Resumption of Consideration*)

**Mr. Speaker :** Now the House will proceed to consider the Bill Clause by Clause.

**Sub-Clause (2) of Clause -1)**

**Mr. Speaker :** Quetion is—

That Sub clause (2) of Cause 1 stand part of the Bill.

*The motion was carried.*

**Clause 2**

**Mr Speaker :** Question is—

That Clause 2 stand part of the Bill.

*The motion was carried*

**ਕਾਮਰੇਡ ਹਰਦੇਵ ਅਰਸ਼ੀ :** ਇਸ ਵਿੱਚ ਅਮੈਂਡਮੈਂਟ ਹੈ ਜੀ।

**ਸ਼੍ਰੀ ਸਪੀਕਰ :** ਇਥੇ ਨਹੀਂ ਹੈ।

**ਕਾਮਰੇਡ ਹਰਦੇਵ ਅਰਸ਼ੀ :** ਇਹ ਅਮੈਂਡਮੈਂਟ ਟੇਬਲ ਤੇ ਲੇਅ ਹੋ ਚੁੱਕੀ ਹੈ। ਮੈਂ ਸਵੇਰੇ 7 ਵਜੇ ਇਨ-ਟਾਈਮ ਦਿੱਤੀ ਹੈ।

**ਸ਼੍ਰੀ ਸਪੀਕਰ :** ਇਹ ਦੂਸਰੇ ਬਿਲ ਤੇ ਹੈ, ਇਸ ਤੇ ਨਹੀਂ।

**ਕਾਮਰੇਡ ਹਰਦੇਵ ਅਰਸ਼ੀ :** ਮੈਨੂੰ ਅਫਸੋਸ ਹੈ, ਵਿਧਾਨ ਸਭਾ ਨੂੰ ਗੌਰ ਕਰਨਾ ਚਾਹੀਦਾ ਹੈ। ਲੋਕਪਾਲ ਬਿਲ ਦੀ ਕਲਾਜ਼-2 ਪਰ ਅਮੈਂਡਮੈਂਟ ਆਈ ਹੈ ਔਰ ਇਹ ਸਾਰਿਆਂ ਦੇ ਟੇਬਲ ਤੇ ਲੇਅ ਹੋ ਚੁੱਕੀ ਹੈ।

ਸ੍ਰੀ ਸਪੀਕਰ : ਨਹੀਂ, ਕੋਈ ਨਹੀਂ ਹੈ ਜੀ।

ਕਾਮਰੇਡ ਹਰਦੇਵ ਅਰਸ਼ੀ : ਫਿਰ ਇਸ ਦਾ ਫੈਸਲਾ ਹੋ ਜਾਵੇ ਕਿ ਜੋ ਕਾਪੀਆਂ ਸਾਨੂੰ ਦਿੱਤੀਆਂ ਹਨ, ਉਹ ਹੋਰ ਹਨ। ਇਹ ਲੈਜਿਸਲੇਸ਼ਨ ਬਰਾਂਚ ਵੱਲੋਂ ਆਈਆਂ ਹਨ। ਇਹ ਤਾਂ ਸਟਾਫ ਨੂੰ ਚਾਹੀਦਾ ਹੈ ਕਿ ਉਹ ਤੁਹਾਨੂੰ ਦੇਣ।

ਸ੍ਰੀ ਸਪੀਕਰ : ਇਹ ਅਮੈਂਡਮੈਂਟ, ਜਿਹੜਾ ਅਗਲਾ ਬਿੱਲ ਹੈ, ਉਸ ਤੇ ਹੈ।

**Clause 3**

**Mr. Speaker** : Question is—

That clause 3 stand part of the Bill.

*The motion was carried*

**Sub-Clause (1) of Clause 1**

**Mr. Speaker** : Question is—

That Sub-Clause (1) of Clause 1 stand part of the Bill.

*The motion was carried*

**Title**

**Mr. Speaker** : Question is—

That Title be the Title of the Bill.

*The motion was carried*

**Chief Minister : (Sardarni Rajinder Kaur Bhattal)** : Sir, I beg to move—

That the Punjab Lokpal (Repeal) Bill be passed.

**Mr. Speaker** : Motion moved—

That the Punjab Lokpal (Repeal) Bill be passed.

**Shri Madan Mohan Mittal** :Sir, I want to take only two mintues Sir, in the provision for the appointment of Lokpal, it has been

written there that the Governor will consult the Chief Minister, the Speaker and the Chief Justice of the High Court.

ਮੈਂ ਸਮਝਦਾ ਹਾਂ ਕਿ ਜਿਵੇਂ ਸੈਂਟਰਲ ਲੋਕਪਾਲ ਬਿੱਲ ਵਿੱਚ ਪਰੋਵਾਈਡ ਕੀਤਾ ਗਿਆ ਹੈ ਕਿ ਲੋਕ ਸਭਾ ਅਤੇ ਰਾਜ ਸਭਾ ਦੇ ਲੀਡਰ ਆਫ ਦੀ ਆਪੋਜੀਸ਼ਨ ਦੀ ਕੰਸਲਟੇਸ਼ਨ ਵੀ ਇਸ ਦੇ ਨਾਲ ਹੋਵੇਗੀ, ਉਸੇ ਤਰ੍ਹਾਂ ਲੋਕਪਾਲ ਦੀ ਨਿਯੁਕਤੀ ਦੇ ਮਾਮਲੇ ਵਿਚ the Leader of the Opposition should also be included there.

There is an appointment of Lokpal in Clause 4. For the appointment of Lokpal, he will consult the Chief Minister, the Speaker and the Chief Justice. I say, the name of the Leader of the Opposition should also be added. He should also be consulted for the appointment of the Lokpal.

**Mr. Speaker :** Question is—

That the Punjab Lokpal (Repeal) Bill be passed.

*The motion was carried.*

**Mr Speaker :** Now, I put the Resolution disapproving the Ordinance to the vote of the House.

**Mr. Speaker :** Question is—

That this House disapproves the Punjab Lokpal Ordinance, 1996 (Punjab Ordinance No. 4 of 1996.)

*The motion was lost*

**Mr. Speaker :** Question is—

That the Punjab Lokpal Bill be taken into consideration at once.

*The motion was carried.*

**Mr. Speaker :** Now, the House will proceed to consider the Bill Clause by Clause.

**Sub-Clause (2) of Clause 1**

**Mr. Speaker :** Question is—

That Sub-Clause (2) of Clause 1 stand part of the Bill.

*The motion was carried.*

**Clause 2**

**Mr. Speaker :** There is an amendment to Clause 2 by CPI.

**Comrade Hardev Arshi :** I press my amendment.

**Mr. Speaker :** Question is—

(i) That in part (iv) of sub-clause (k) of clause 2 for the words "fifty one per cent" substitute the words "26 per cent" wherever occurs.

(ii) That sub-clause (1) of clause 2 shall be deleted.

(iii) That for sub-clause (1) of clause 2 the follwoing shall be substituted:—

"Public servant" any person who draws any remuneration from the State Exchequer."

*The motion was lost.*

**Mr. Speaker :** Question is—

That Clause 2 stand part of the Bill.

*The motion was carried.*

**Clause 3**

**Mr. Speaker :** There is an amendment to Clause 3 by CPI

ਕਾਮਰੇਡ ਹਰਦੇਵ ਅਰਸ਼ੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਟਰੇਜ਼ਰੀ ਬੈਂਚਿਜ਼ ਨੂੰ ਇਹ ਅਮੈਂਡਮੈਂਟ ਮੰਨ ਲੈਣੀ ਚਾਹੀਦੀ ਹੈ। ਉਨ੍ਹਾਂ ਨੇ ਲਿਖਿਆ ਹੈ ਕਿ ਇਹ ਉਨ੍ਹਾਂ ਦੀ ਜ਼ਿੰਮੇਵਾਰੀ ਨਹੀਂ। ਇੱਕ ਪਬਲਿਕ ਸਰਵਿਸਮੈਨ ਜਿਸ ਦੀ ਡਿਊਟੀ ਕੁਰੱਪਸ਼ਨ ਰੋਕਣ ਲਈ ਲੱਗੀ ਹੈ, ਆਪਣੀ ਡਿਊਟੀ ਨਿਭਾਉਣ ਦੀ ਉਸ ਦੀ ਰਿਸਪਾਂਸਿਬਿਲਟੀ ਬਣ ਜਾਂਦੀ ਹੈ। ਉਸ ਦੀ ਜਵਾਬਦੇਹੀ ਇਸ ਵਿੱਚ ਨਿਸ਼ਚਿਤ ਕਰਨੀ ਚਾਹੀਦੀ ਹੈ। ਇਸ ਨੂੰ ਹੋਰ ਜ਼ਿਆਦਾ ਸਟਰੈਂਥਨ ਕਰਨਾ ਚਾਹੀਦਾ ਹੈ। ਮੈਨੂੰ ਆਸ ਹੈ ਇਹ ਤੁਹਾਡੇ ਰਾਹੀਂ ਇਸ ਨੂੰ ਪ੍ਰਵਾਨ ਕਰਨਗੇ।

(i) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO. 3 OF 1996)

AND

THE PUNJAB LOKPAL (REPEAL) BILL, 1996

(ii) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO. 4 OF 1996)

AND

THE PUNJAB LOKPAL BILL, 1996 (*Resumption of Consideration*)

**Mr. Speaker** : Question is—

That in sub-clause (3) the following sub-clause shall be added at the end :—

"(4) A public man or officer whose duty is to take action on any complaint of corruption but who refuses or fails to take action also commits misconduct."

*The motion was lost.*

**Mr. Speaker** : Question is—

That Clause 3 stand part of the Bill.

*The motion was carried.*

**Clause 4**

**Mr. Speaker** : There is an amendment to Clause 4 by C. P. I.

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਗੱਲ ਪ੍ਰਵਾਨ ਕਰਨਯੋਗ ਹੈ। ਇਸ ਵਿਚ ਚੀਫ ਜਸਟਿਸ ਆਫ ਹਾਈ ਕੋਰਟ ਮੁੱਖ ਮੰਤਰੀ ਅਤੇ ਰਾਜਪਾਲ ਜੀ ਦੀ ਕੰਸਲਟੇਸ਼ਨ ਹੈ। ਇਸ ਵਿੱਚ ਲੀਡਰ ਆਫ ਦਿ ਆਪੋਜੀਸ਼ਨ ਨੂੰ ਵੀ ਸ਼ਾਮਲ ਕਰ ਲਿਆ ਜਾਵੇ ਤਾਂ ਇਸ ਨਾਲ ਜ਼ਿਆਦਾ ਚੰਗੀ ਗੱਲ ਹੋ ਸਕਦੀ ਹੈ। ਇਸ ਨਾਲ ਵਧੀਆ ਰਾਏ ਲਈ ਜਾ ਸਕਦੀ ਹੈ ਅਤੇ ਅਮੈਂਡਮੈਂਟ ਜਲਦੀ ਪ੍ਰਵਾਨ ਕੀਤੀ ਜਾਵੇਗੀ । ਸਾਨੂੰ ਇਸ ਤੇ ਕੋਈ ਇਤਰਾਜ਼ ਨਹੀਂ ਹੈ। ਮੇਰਾ ਖਿਆਲ ਹੈ ਕਿ ਇਸ ਨੂੰ ਪ੍ਰਵਾਨ ਕਰ ਲੈਣਾ ਚਾਹੀਦਾ ਹੈ।

**Shri Madan Mohan Mittal** : As regards appointment of Lokpal, alongwith the consultation with the Chief Minister, Speaker and Chief Justice, the Leader of the Opposition should also be included. It can also be helpful to Sardarni Bhattal later on. In the Centre, the Leaders of Opposition of Lok Sabha and Rajya Sabha are consulted at the time of appointment of the Lokpal. It is a good thing.

ਆਪਸੀ ਰਾਏ ਨਾਲ ਫਿਰ ਕੋਈ ਨੁਕਤਾਚੀਨੀ ਪੈਦਾ ਨਹੀਂ ਹੁੰਦੀ।

I think the Chief Minister should accept this proposal.

**Mr. Speaker** : Question is—

(i) That in sub-clause (1) of clause 4 after the words "Legislative Assembly" insert the words "Leader of Oppostion in the Legislative Assembly."

(ii) That in sub-clause (4) of clause 4, line one for the word "one" substitute the work "Each" and the second sentence altogether shall be deleted.

*The motion was lost.*

**Mr. Speaker** : Question is—

That Clause 4 stand part of the Bill.

*The motion was carried.*

**Clause 5**

**Mr. Speaker** : There is an amendment to Clause 5 by CPI.

**Comrade Hardev Arshi** : I press my amendment.

**Mr. Speaker** : Question is—

That Item (C) of clause 5 shall be deleted and the remaining items shall be renumbered accordingly.

*The motion was lost.*

**Mr. Speaker** : Question is—

That Clause 5 stand part of the Bill.

*The motion was carried.*

**Clause 6, Clause 7, Clause 8 and Clause 9**

**Mr. Speaker** : There is no amendment to these Clauses. If the House agrees, these clauses be put to the vote of the House together.

(Voices : yes, yes)

**Mr. Speaker** : Question is—

That Clause 6, Clause 7, Clause 8 and Clause 9 stand part of the Bill.

*The motion was carried.*

(i) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO. 3 OF 1996) (2)127

AND

THE PUNJAB LOKPAL (REPEAL) BILL, 1996

(ii) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO. 4 OF 1996)

AND

THE PUNJAB LOKPAL BILL, 1996 (*Resumption of Consideration*)

**Clause 10**

**Mr. Speaker** : There isa n amendment to Clause 10 from CPI.

ਕਾਮਰੇਡ ਹਰਦੇਵ ਅਰਸ਼ੀ : ਸਪੀਕਰ ਸਾਹਿਬ, ਇਹ ਜਿਹੜੀ ਪਰੋਵੀਜ਼ਨ ਕੀਤੀ ਗਈ ਹੈ ਕਿ ਜੇ ਕੋਈ ਡਾਇਰੈਕਟ ਕੰਪਲੇਂਟ ਲੋਕਪਾਲ ਕੋਲ ਆਏਗੀ ਤਾਂ ਉਹ ਵਿਚਾਰੀ ਨਹੀਂ ਜਾਵੇਗੀ, ਕਿਸੇ ਕੰਪੀਟੈਂਟ ਅਥਾਰਿਟੀ ਵੱਲੋਂ ਆਉਣੀ ਚਾਹੀਦੀ ਹੈ। ਅਸੀਂ ਸਮਝਦੇ ਹਾਂ ਕਿ ਇਹ ਨਹੀਂ ਹੋਣਾ ਚਾਹੀਦਾ। ਜੇ ਕੋਈ ਵੀ ਡਾਇਰੈਕਟ ਕੰਪਲੇਂਟ ਆਏ ਤਾਂ ਉਹ ਕੰਸਿਡਰ ਹੋਣੀ ਚਾਹੀਦੀ ਹੈ। ਮੈਂ ਇਸ ਅਮੈਂਡਮੈਂਟ ਨੂੰ ਪਰੈਸ ਕਰਦਾ ਹਾਂ।

ਸ੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਇਹ ਜਿਹੜੀ ਪਰੋਪੋਜ਼ਲ ਮੂਵ ਕੀਤੀ ਗਈ ਹੈ, ਕੰਪੀਟੈਂਟ ਅਥਾਰਿਟੀ ਬਾਰੇ, ਇਹ ਠੀਕ ਨਹੀਂ। It will result in delay. Who will be the competent authority ? What will it examine ? It must be specified in the Bill that the Competent Authority will examine such things. ਇਹ ਜਿਹੜੀ ਕਲਾਜ਼ ਐਡ ਕੀਤੀ ਗਈ ਹੈ, ਇਸ ਨਾਲ ਤਾਂ ਕੋਈ ਵੀ ਕੰਪਲੇਂਟ ਅੱਗੇ ਤੁਰੇਗੀ ਵੀ ਨਹੀਂ।

**Mr. Speaker** : Question is—

That sub-clause (4) of clause 10 shall be deleted.

*The motion was lost.*

**Mr. Speaker**: Question is—

That Clause 10 stand part of the Bill.

*The motion was carried.*

## Clause 11

**Mr. Speaker :** There is an amendment to Clause 11 by CPI.

ਕਾਮਰੇਡ ਹਰਦੇਵ ਅਰਸ਼ੀ : ਠੀਕ ਹੈ, ਮੈਂ ਇਸ ਨੂੰ ਪਰੈਸ ਕਰਦਾ ਹਾਂ। ਅਸੀਂ ਚਾਹੁੰਦੇ ਹਾਂ ਕਿ ਇਹ ਜਿਹੜਾ ਕਿਹਾ ਗਿਆ ਹੈ ਕਿ ਇਕ ਪਰੈਸਕਰਾਈਬਡ ਫਾਰਮ ਹੋਵੇਗਾ ਕੰਪਲੇਂਟ ਕਰਨ ਲਈ, ਇਹ ਗੱਲ ਠੀਕ ਨਹੀਂ ਲਗਦੀ । ਮੈਂ ਸਮਝਦਾ ਹਾਂ ਕਿ ਹੁਣ ਤਕ ਪਿਛਲੇ ਲੋਕਪਾਲ ਦਾ ਵੀ ਕੋਈ ਪਰੈਸਕਰਾਈਬਡ ਫਾਰਮ ਛਪਿਆ ਨਹੀਂ। ਇਸ ਲਈ ਜੇ ਇਹ ਸ਼ਰਤ ਉਡਾ ਦਿੱਤੀ ਜਾਵੇ ਤਾਂ ਠੀਕ ਰਹੇਗੀ। ਕੋਈ ਵੀ ਵਿਅਕਤੀ ਕਿਸੇ ਵੀ ਕਾਗਜ਼ ਤੇ ਇਹ ਲਿਖ ਕੇ ਦੇ ਸਕਦਾ ਹੈ।

**Mr. Speaker :** Question is—

(i) That in sub-clause (1) of clause 11 the words "other than a public servant" shall be deleted.

(ii) That sub-clause (2) of clause 11 shall be deleted.

(iii) That in sub-clause (3), line one, the words"in the prescribed form" shall be deleted.

*The motion was lost.*

**Mr. Speaker :** Question is—

That Clause 11 stand part of the Bill.

*The motion was carried.*

## Clause 12

**Mr. Speaker :** Question is—

That Clause 12 stand part of the Bill.

*The motion was carried.*

## Clause 13

**Mr. Speaker :** There is an amendment to this Clause by CPI.

**Arshi Ji.**

ਕਾਮਰੇਡ ਹਰਦੇਵ ਅਰਸ਼ੀ : ਸਪੀਕਰ ਸਾਹਿਬ, ਇਸ ਦੇ ਰਾਹੀਂ ਅਸੀਂ ਚਾਹੁੰਦੇ ਹਾਂ ਕਿ ਲੋਕਪਾਲ ਦੀ ਕਾਰਵਾਈ ਬੰਦ ਕਮਰੇ ਦੇ ਬਜਾਏ ਓਪਨ ਟੂ ਦਾ ਪਰੈਸ ਹੋਣੀ ਚਾਹੀਦੀ ਹੈ ।

(i) RESOLUTION UNDER ARTICLE 213(2) (A) OF THE CONSTITUTION OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO. 3 OF 1996)

AND

THE PUNJAB LOKPAL (REPEAL) BILL, 1996

(ii) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ORDINANCE, 1996 (PUNJAB ORDINANCE NO. 4 OF 1996)

AND

THE PUNJAB LOKPAL BILL, 1996 (*Resumption of Consideration*)

**Mr.Speaker :** Question is—

That in sub Clause (2) of Clause 13 the words "in camera" the words" in open court" shall be substituted.

*The motion was lost.*

**Mr. Speaker :** Question is—

That Clause 13 stand part of the Bill.

*The motion was carried.*

**Clause 14**

**Mr. Speaker :** There is an amendment to this Clause by CPI.

**Arshi Ji.**

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਇਸ ਕਲਾਜ਼ ਦੇ ਰਾਹੀਂ ਅਸੀਂ ਚਾਹੁੰਦੇ ਹਾਂ ਕਿ ਜਿਥੇ ਸਿਕਿਉਰਿਟੀ ਦਾ ਤਾਅਲੁੱਕ ਹੈ ਉਸ ਵਿਚ ਅਸੀਂ ਵਿਰੋਧਤਾ ਨਹੀਂ ਕਰਾਂਗੇ । ਜੇਕਰ ਸਾਡੇ ਮੁਲਕ ਦੀ ਸਿਕਿਉਰਿਟੀ ਦੇ ਨਾਲ ਗੱਲ ਸਬੰਧ ਰੱਖਦੀ ਹੈ ਤਾਂ ਉਸ ਗੱਲ ਨੂੰ ਨੰਗਾ ਕੀਤਾ ਜਾਣਾ ਚਾਹੀਦਾ ਹੈ ਅੌਰ ਅਗਰ ਉਸ ਵਿਅਕਤੀ ਦਾ ਕਿਸੇ ਦੂਜੇ ਦੇਸ਼ ਦੇ ਨਾਲ ਤਾਅਲੁੱਕ ਹੈ ਉਸ ਨੂੰ ਨੰਗਾ ਕੀਤਾ ਜਾਣਾ ਚਾਹੀਦਾ ਹੈ ।

**Mr. Speaker:** Question is—

That in part (a) of sub-clause (4) of clause 14 the following words shall be deleted :—

"including India's relations with the Government of any other country or with any international organisation."

*The motion was lost.*

**Mr. Speaker :** Question is—

That Clause 14 stand part of the Bill.

*The motion was carried.*

**Clause 15, Clause 16, Clause 17, Clause 18**

**Mr. Speaker:** Question is—

That Clause 15, Clause 16, Clause 17 and Clause 18 stand part of the Bill.

*The motion was carried.*

**Clause 19**

**Mr. Speaker :** There is an amendment to this Clause by CPI. **Arshi Ji.**

ਕਾਮਰੇਡ ਹਰਦੇਵ ਅਰਸ਼ੀ : ਸਪੀਕਰ ਸਾਹਿਬ, ਇਸ ਨੂੰ ਮੈਂ ਪਰੈਸ ਕਰਦਾ ਹਾਂ।

**Mr. Speaker :** Question is—

That Clause 19 shall be deleted and the remaining clauses shall be renumbered accordingly.

*The motion was lost.*

**Mr. Speaker :** Question is—

That Clause 19 stand part of the Bill.

*The motion was carried.*

**Clause 20, Clause 21, Clause 22, Clause 23, Clause 24, Clause 25, Clause 26, Clause 27, Clause 28 and Clause 29**

**Mr. Speaker :** Question is—

That Clause 20, Clause 21, Clause 22, Clause 23, Clause 24, Clause 25, Clause 26, Clause 27, Clause 28 and Clause 29 stand part of the Bill.

*The motion was carried.*

**New Clause 30**

**Mr. Speaker :** There is an amendment given by CPI to insert a new clause 30 after Clause 29.

(i) RESOLUTION UNDER ARTICLE 213(2) (A) OF THE CONSTITUTION OF INDIA DISAPPROVING THE PUNJAB LOKPAL ACT (REPEAL) ORDINANCE, 1996 (PUNJAB ORDINANCE NO. 3 OF 1996) (2)131

AND

THE PUNJAB LOKPAL (REPEAL) BILL, 1996

(ii) RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB LOKPAL ORDINANCE. 1996 (PUNJAB ORDINANCE NO. 4 OF 1996)

AND

THE PUNJAB LOKPAL BILL, 1996 (*Resumption of Consideration*)

**Mr. Speaker** : Question is—

That after Clause 29 of the Bill the following new Clause shall be added at the end as Clause 30—

"30. Notwithstanding the repeal of the Lokpal Act, 1995, complaints pending before the Lokpal appointed under this Act shall not lapse but shall be decided by the said Lokpal and everything done or any action taken under the Lokpal Act, 1995, shall be deemed to be lawful."

*The motion was lost.*

**Schedule**

**Mr. Speaker** : Question is—

That Schedule stand part of the Bill.

*The motion was carried.*

**Sub-Clause (1) of Clause 1**

**Mr. Speaker** : Question is—

That Sub-Clause (1) of Clause 1 stand part of the Bill.

*The motion was carried.*

**Title**

**Mr. Speaker** : Question is—

That Title be the Title of the Bill.

*The motion was carried.*

**Mr. Speaker** : Minister to move that the Bill be passed.

**Chief Minister (Sardarni Rajinder Kaur Bhattal)** : Sir, I beg to move—

That the Punjab Lokpal Bill be passed.

**Mr. Speaker** : Motion moved—

That the Punjab Lokpal Bill be passed.

**Mr. Speaker** : Question is—

That the Punjab Lokpal Bill be passed.

*The motion was carried.*

## SHORT ADJOURNMENT OF THE HOUSE

**Mr. Speaker** : Now the House is adjourned for lunch and will reassemble at 3.00 p.m.

* * * *

*2.17 P.M. *The House then adjourned for lunch till 3.00 P.M. today, the 24th December, 1996*

(*The House reassembled at* 3.00 P. M.)

## DISCUSSION ON PUNJAB GOVERNMENT'S PEOPLE ORIENTED ACTION PLAN

**Mr. Speaker** : Now discussion on Punjab Government's People Oriented Action Plan.

**ਸ੍ਰੀ ਮਹਿੰਦਰ ਸਿੰਘ ਕੇ.ਪੀ.**: ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ,। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਦੋਂ ਵੀ ਮਾਨਯੋਗ ਸਪੀਕਰ ਸਾਹਿਬ ਸਦਨ ਵਿਚ ਤਸ਼ਰੀਫ ਲਿਆਉਂਦੇ ਹਨ ਤਾਂ ਪਹਿਲਾਂ ਅਨਾਊਂਸ ਕੀਤਾ ਜਾਂਦਾ ਹੈ। ਪਰ ਕੱਲ੍ਹ ਵੀ ਪਤਾ ਨਹੀਂ ਲੱਗਾ ਅਤੇ ਹੁਣ ਵੀ ਪਤਾ ਨਹੀਂ ਲੱਗਾ। ਇਹ ਵਿਧਾਨ ਸਭਾ ਦੀ ਪ੍ਰਥਾ ਹੈ ਤਾਂ ਕਿ ਮਾਨਯੋਗ ਮੈਂਬਰਾਂ ਨੂੰ ਪਤਾ ਲੱਗ ਸਕੇ ਕਿ ਤੁਹਾਡੀ ਸਵਾਰੀ ਆ ਚੁਕੀ ਹੈ। ਇਹ ਹਾਊਸ ਦੀ ਮਰਿਆਦਾ ਹੈ। ਹੁਣ ਵੀ ਮੈਂਬਰਜ਼ ਨੂੰ ਪਤਾ ਨਹੀਂ ਲੱਗਾ ਕਿ ਮਾਨਯੋਗ ਸਪੀਕਰ ਸਾਹਿਬ ਤਸ਼ਰੀਫ ਲੈ ਆਏ ਹਨ। ਇਹ ਅਨਾਊਂਸਮੈਂਟ ਹੋਣੀ ਚਾਹੀਦੀ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਜਿਨ੍ਹਾਂ ਨੇ ਤੁਹਾਡੇ ਰਾਹ ਤੇ ਅੱਖਾ ਵਿਛਾਈਆਂ ਹੋਈਆਂ ਸਨ, ਉਨ੍ਹਾਂ ਨੇ ਤੁਹਾਨੂੰ ਦੇਖ ਲਿਆ ਸੀ। ਇਹ ਗੱਲਾਂ ਕਰ ਰਹੇ ਹੋਣੇ ਹਨ।

**ਸ੍ਰੀ ਸਤਨਾਮ ਸਿੰਘ ਕੈਂਥ (ਬੰਗਾ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪੰਜਾਬ ਗੌਰਮਿੰਟ ਦੇ ਪੀਪਲ ਔਰੀਐਂਟਿਡ ਐਕਸ਼ਨ

ਪਲਾਨ ਤੇ ਬੋਲਣ ਦਾ ਸਮਾਂ ਦਿੱਤਾ ਹੈ। ਇਹ ਜਿਹੜਾ ਐਕਸ਼ਨ ਪਲਾਨ ਹੈ ਇਹ 22 ਦਸੰਬਰ ਨੂੰ ਲੁਧਿਆਣਾ ਦੇ ਅੰਦਰ ਮਾਨਯੋਗ ਮੁੱਖ ਮੰਤਰੀ ਜੀ ਨੇ ਅਨਾਊਂਸ ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਸ ਐਕਸ਼ਨ ਪਲਾਨ ਦੇ ਅੰਦਰ ਬਹੁਤ ਸਾਰੀਆਂ ਇਹੋ ਜਿਹੀਆਂ ਗੱਲਾਂ ਹਨ ਜਿਨ੍ਹਾਂ ਦੀ ਤਾਰੀਫ ਕਰਨੀ ਬਣਦੀ ਹੈ। (ਥੰਪਿੰਗ) ਲੇਕਿਨ ਇਹ ਐਕਸ਼ਨ ਪਲਾਨ ਜਿਹੜਾ ਅਨਾਊਂਸ ਕੀਤਾ ਹੈ, ਕੀ ਇਹ ਪੰਜਾਬ ਦੀ ਮੌਜੂਦਾ ਗੌਰਮਿੰਟ ਇਨ-ਟਾਈਮ ਲਾਗੂ ਕਰ ਦੇਵੇਗੀ, ਇਸ ਗੱਲ ਦੀ ਭਾਰੀ ਸ਼ੰਕਾ ਪਾਈ ਜਾ ਰਹੀ ਹੈ। ਪੰਜਾਬ ਦੇ ਅੰਦਰ ਕਿਸਾਨਾਂ ਦੀ ਰਾਹਤ ਵਾਸਤੇ ਬੜੇ ਅੱਛੇ ਕਦਮ ਚੁਕੇ ਗਏ ਹਨ ਜਿਵੇਂ 7 ਏਕੜ ਤਕ ਐਗਰੀਕਲਚਰਲ ਲੈਂਡ ਨੂੰ ਫਰੀ ਬਿਜਲੀ ਦਿੱਤੀ ਜਾਵੇਗੀ, ਉਸਦੇ ਨਾਲ ਨਾਲ ਹਰ ਪ੍ਰਕਾਰ ਦਾ ਮਾਲੀਆ ਜਿਹੜਾ ਹੈ ਉਹ ਖਤਮ ਕੀਤਾ ਜਾਵੇਗਾ, ਜਮ੍ਹਾਂ-ਬੰਦੀ ਦੀ ਫਰਦ ਮੁਫਤ ਮਿਲੇਗੀ. ਗੈਰ ਉਪਜਾਊ ਅਤੇ ਗੈਰ ਪਾਣੀ ਵਾਲੀ ਜ਼ਮੀਨ ਐਕੂਆਇਰ ਕੀਤੀ ਜਾਵੇਗੀ, ਇਹੋ ਜਿਹੀ ਸਰਕਾਰ ਦੀ ਕੋਸ਼ਿਸ਼ ਹੋਵੇਗੀ ਕਿ ਜ਼ਮੀਨ ਘੱਟ-ਘੱਟ ਐਕੂਆਇਰ ਕੀਤੀ ਜਾਵੇ ਅਤੇ ਖੇਤੀ ਬਾੜੀ ਨੂੰ ਐਕਸਪੋਰਟ ਕਰਨ ਵਾਸਤੇ ਐਗਰੀਕਲਚਰ ਡਿਵੈਲਪਮੈਂਟ ਸਕੀਮ ਬਣਾਈ ਜਾਵੇਗੀ। ਇਨ੍ਹਾਂ ਅਨਾਊਂਸਮੈਂਟਾਂ ਦੀ ਤਾਰੀਫ ਕਰਨੀ ਬਣਦੀ ਹੈ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਐਕਸ਼ਨ ਪਲਾਨ ਹੈ, ਇਹ ਇਕ ਪੁਲੀਟੀਕਲ ਪਾਰਟੀ ਦੇ ਘੋਸ਼ਣਾ ਪੱਤਰ ਨੂੰ ਕਾਊਂਟਰ ਕਰਨ ਵਾਸਤੇ ਦੂਸਰੀ ਪਾਰਟੀ ਦਾ ਘੋਸ਼ਣਾ ਪੱਤਰ ਹੈ ਕਿਉਂਕਿ ਇਸ ਦੇ ਅੰਦਰ ਮੈਂ ਸਮਝਦਾ ਹਾਂ ਕਿ ਪੰਜਾਬ ਦੇ ਅੰਦਰ ਇਹ ਜਿਹੜਾ ਐਕਸ਼ਨ ਪਲਾਨ ਅਨਾਊਂਸ ਕੀਤਾ ਗਿਆ ਹੈ, ਕਿਸਾਨਾਂ ਨੂੰ ਜਿਹੜੀਆਂ ਰਾਹਤਾਂ ਦਿੱਤੀਆਂ ਗਈਆਂ ਹਨ, ਅਸੀਂ ਉਸਦਾ ਵੈਲਕਮ ਕਰਦੇ ਹਾਂ ਲੇਕਿਨ ਜਿਵੇਂ ਵੱਡੇ ਵੱਡੇ ਇੰਡਸਟਰੀਅਲਿਸਟਾਂ ਤੇ ਵੱਡੇ ਵੱਡੇ ਟਰੇਡਰਜ਼ ਤੇ ਚੁੰਗੀ ਖਤਮ ਕਰ ਦਿੱਤੀ ਜਾਵੇ, ਇੰਸਪੈਕਟਰੀ ਰਾਜ ਖਤਮ ਕਰ ਦਿੱਤਾ ਜਾਵੇ, ਇਹ ਅਨਾਊਂਸਮੈਂਟਾਂ ਪਹਿਲਾਂ ਵੀ ਹੋਈਆਂ ਹਨ ਲੇਕਿਨ ਉਨ੍ਹਾਂ ਤੇ ਅਮਲ ਨਹੀਂ ਹੋ ਸਕਿਆ। ਇਸ ਦੇ ਨਾਲ ਜਿਹੜਾ ਏਨਾ ਵੱਡਾ ਵਿੱਤੀ ਬੋਝ ਪੈਣਾ ਹੈ, ਉਹ ਪੈਸਾ ਕਿਥੋਂ ਆਉਣਾ ਹੈ, ਉਸ ਪੈਸੇ ਬਾਰੇ ਸਰਕਾਰ ਨੇ ਅਨਾਊਂਮੈਂਟ ਵਿਚ ਕੁਝ ਨਹੀਂ ਦਸਿਆ। ਇਹ ਪੰਜਾਬ ਦੇ ਲੋਕਾਂ ਦੇ ਬੜੇ ਭਾਰੀ ਸ਼ੰਕੇ ਹਨ ਕਿ ਹੈਵੀ ਟੈਕਸਿਜ਼ ਲੋਕ ਤੇ ਲੱਗਣਗੇ ਅਤੇ ਟੈਕਸਾਂ ਦੇ ਬੋਝ ਥੱਲੇ ਲੋਕਾਂ ਨੂੰ ਦੱਬ ਦਿੱਤਾ ਜਾਵੇਗਾ। ਇਸ ਵਿਚ ਵੱਡੇ ਵਪਾਰੀਆਂ ਨੂੰ ਖੁਸ਼ ਕਰਨ ਤੋਂ ਇਲਾਵਾ ਕੁਝ ਨਹੀਂ ਹੈ। ਇਹ ਸਾਰੀਆਂ ਚੀਜ਼ਾਂ ਟਰੇਡ ਅਤੇ ਇੰਡਸਟਰੀ ਵਾਸਤੇ ਕੀਤੀਆਂ ਗਈਆਂ ਹਨ।

ਇਸ ਦੇ ਨਾਲ ਨਾਲ ਲੇਡੀਜ਼ ਦੀ ਵੈਲਫੇਅਰ ਵਾਸਤੇ ਗੱਲ ਕੀਤੀ ਗਈ ਹੈ ਕਿ ਉਨ੍ਹਾਂ ਨੂੰ 30 ਪ੍ਰਤੀਸ਼ਤ ਰਿਜ਼ਰਵੇਸ਼ਨ ਦਿੱਤੀ ਜਾਵੇਗੀ। ਇਸੇ ਤਰ੍ਹਾਂ ਹੋਰ ਵੀ ਬਹੁਤ ਸਾਰੀਆਂ ਚੀਜ਼ਾਂ ਹਨ ਜਿਸ ਤਰ੍ਹਾਂ ਕਿ ਆਂਗਨਵਾੜੀ ਵਰਕਰਾਂ ਨੂੰ 200 ਰੁਪਏ ਹੋਰ ਜ਼ਿਆਦਾ ਸੈਲਰੀ ਦਿੱਤੀ ਜਾਵੇਗੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਕਿਸਾਨਾਂ ਅਤੇ ਵੱਡੇ ਵੱਡੇ ਇੰਡਸਟਰੀਅਲਿਸਟਾਂ

[ਸ਼੍ਰੀ ਸਤਨਾਮ ਸਿੰਘ ਕੈਂਥ]

ਤੋਂ ਇਲਾਵਾ ਹੋਰ ਵੀ ਗਰੀਬ ਲੋਕਾਂ ਦਾ ਇਕ ਵੱਡਾ ਤਬਕਾ ਵੱਸਦਾ ਹੈ ਜਿਸ ਵਾਸਤੇ ਇਸ ਘੋਸ਼ਣਾ-ਪੱਤਰ ਵਿਚ ਕੁਝ ਵੀ ਨਹੀਂ ਕਿਹਾ ਗਿਆ। ਕਿਹਾ ਗਿਆ ਹੈ ਕਿ ਪੰਜਾਬ ਦੇ ਅੰਦਰ ਸ਼ਡਿਊਲਡ ਕਾਸਟਾਂ ਦੀਆਂ ਖਾਲੀ ਪਈਆਂ ਆਸਾਮੀਆਂ ਨੂੰ ਭਰਨ ਵਾਸਤੇ ਇਕ ਪਲੈਨ ਤਿਆਰ ਕੀਤੀ ਜਾਵੇਗੀ । ਮੈਂ ਕਹਿੰਦਾ ਹਾਂ ਕਿ ਇਥੇ ਪਹਿਲਾਂ ਵੀ ਇਸ ਤਰ੍ਹਾਂ ਦੀਆਂ ਕਈ ਵਾਰ ਗੱਲਾਂ ਕੀਤੀਆਂ ਗਈਆਂ ਹਨ। ਜਦੋਂ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਸਨ ਤਾਂ ਉਸ ਵੇਲੇ ਵੀ ਗਵਰਨਰ ਐਡਰੈਸ ਵਿਚ ਇਸ ਗੱਲ ਦੀ ਘੋਸ਼ਣਾ ਕੀਤੀ ਗਈ ਸੀ। ਇਸਦੇ ਵਾਸਤੇ ਇਕ ਹਾਈ ਪਾਵਰਡ ਕਮੇਟੀ ਬਣਾਈ ਗਈ ਸੀ ਅਤੇ ਉਸ ਕਮੇਟੀ ਵਿਚ ਮੈਨੂੰ ਵੀ ਮੈਂਬਰ ਰੱਖਿਆ ਗਿਆ ਸੀ ਲੇਕਿਨ ਸਾਢੇ ਚਾਰ ਸਾਲ ਤੋਂ ਜ਼ਿਆਦਾ ਸਮੇਂ ਵਿਚ ਇਕ ਵੀ ਵੇਕੈਂਸੀ ਭਰੀ ਨਹੀਂ ਗਈ। ਇਕ ਮੀਟਿੰਗ ਬੁਲਾਈ ਗਈ ਸੀ ਲੇਕਿਨ ਉਸ ਮੀਟਿੰਗ ਦੇ ਵਿਚ ਵੀ ਸ਼ਡਿਊਲਡ ਕਾਸਟ ਲੋਕਾਂ ਦੇ ਹਿੱਤ ਵਿਚ ਕੋਈ ਗੱਲ ਨਹੀਂ ਕੀਤੀ ਗਈ। ਜਿਹੜੀ ਕਮੇਟੀ ਗਵਰਨਰ ਰਾਜ ਦੇ ਵੇਲੇ ਬਣਾਈ ਗਈ ਸੀ, ਉਦੋਂ ਕਿਹਾ ਗਿਆ ਸੀ ਕਿ 25 ਹਜ਼ਾਰ ਪੋਸਟਾਂ ਖਾਲੀ ਪਈਆਂ ਹਨ ਲੇਕਿਨ ਉਸ ਤੋਂ ਬਾਅਦ ਦੀ ਮੀਟਿੰਗ ਵਿਚ ਉਸ ਵੇਲੇ ਦੇ ਚੀਫ ਸੈਕਰੇਟਰੀ ਨੇ ਏਜੰਡਾ ਲਿਆ ਕੇ ਦਿੱਤਾ ਕਿ 15 ਹਜ਼ਾਰ ਪੋਸਟਾਂ ਖਾਲੀ ਪਈਆਂ ਹਨ। ਉਸ ਵੇਲੇ ਦੇ ਸੀ.ਐਮ. ਨੇ ਹਦਾਇਤਾਂ ਕਰ ਦਿੱਤੀਆਂ ਕਿ ਇਨ੍ਹਾਂ ਸ਼ਡਿਊਲਡ ਕਾਸਟ ਲੋਕਾਂ ਦੀਆਂ ਪੋਸਟਾਂ ਜਲਦੀ ਭਰੋ। ਇਹ ਖਬਰ ਪੇਪਰਾਂ ਅਤੇ ਟੀ.ਵੀ. ਵਿਚ ਆ ਗਈ ਲੇਕਿਨ ਇਹ ਪੋਸਟਾਂ ਭਰਨੀਆਂ ਤਾਂ ਇਕ ਪਾਸੇ, ਉਸ ਕਮੇਟੀ ਦੀ ਇਕ ਮੀਟਿੰਗ ਤੱਕ ਨਹੀਂ ਹੋ ਸਕੀ। ਮੰਡਲ ਕਮਿਸ਼ਨ ਦੀ ਰਿਪੋਰਟ ਲਾਗੂ ਕਰਨ ਦੀ ਗੱਲ ਕੀਤੀ ਗਈ ਹੈ। ਪੇਪਰਾਂ ਵਿਚ ਆਇਆ ਹੈ ਕਿ 15 ਪ੍ਰਤੀਸ਼ਤ ਬੈਕਵਰਡ ਕਲਾਸਿਜ਼ ਲਈ ਅਤੇ 12 ਪ੍ਰਤੀਸ਼ਤ ਆਸਾਮੀਆਂ ਵੀਕਰ ਸੈਕਸ਼ਨ ਲਈ ਰੱਖੀਆਂ ਜਾਣਗੀਆਂ ਲੇਕਿਨ ਜੋ ਘੋਸ਼ਣਾ-ਪੱਤਰ ਵਿਚ ਆਇਆ ਹੈ, ਉਹ ਇਹ ਹੈ ਕਿ ਮੰਡਲ ਕਮਿਸ਼ਨ ਦੀ ਰਿਪੋਰਟ ਨੂੰ ਲਾਗੂ ਕੀਤਾ ਜਾਵੇਗਾ। ਸਾਡੀ ਮੰਗ ਹੈ ਕਿ ਮੰਡਲ ਕਮਿਸ਼ਨ ਦੀ ਰਿਪੋਰਟ ਨੂੰ ਪੂਰੀ ਤਰ੍ਹਾਂ ਅਤੇ ਇਨ ਟੋਟੋ ਲਾਗੂ ਕਰਨਾ ਚਾਹੀਦਾ ਹੈ। ਇਹ ਰਿਪੋਰਟ ਦੇਸ਼ ਦੇ ਬੈਕਵਰਡ ਕਲਾਸਿਜ਼ ਦੇ ਲੋਕਾਂ ਵਾਸਤੇ ਇਕ ਸੁਨਹਿਰੀ ਦਸਤਾਵੇਜ਼ ਹੈ ਤਾਂ ਜੋ ਉਨ੍ਹਾਂ ਨੂੰ ਸਰਵਿਸਿਜ਼ ਦੇ ਵਿਚ ਬਰਾਬਰ ਦਾ ਹਿੱਸਾ ਮਿਲ ਸਕੇ। ਜਿਹੜੀ ਰਿਜ਼ਰਵੇਸ਼ਨ ਐਕਟ ਦੀ ਗੱਲ ਹੈ, ਸ਼ਡਿਊਲਡ ਕਾਸਟ ਲੋਕਾਂ ਵਾਸਤੇ ਇਸ ਐਕਸ਼ਨ ਪਲੈਨ ਦੇ ਅੰਦਰ ਕੁਝ ਨਹੀਂ ਕਿਹਾ ਗਿਆ ਹੈ। ਮੈਨੂੰ ਤਾਂ ਇਸ ਪਲੈਨ ਨੂੰ ਪੜ੍ਹ ਕੇ ਬੜੀ ਹੈਰਾਨੀ ਹੋਈ ਹੈ। ਇਕ ਪੁਆਇੰਟ ਉਨ੍ਹਾਂ ਵਾਸਤੇ ਕਿਹਾ ਗਿਆ ਹੈ ਕਿ ਰੂਰਲ, ਅਰਬਨ ਏਰੀਆਜ਼ ਦੇ ਇਕਨਾਮੀਕਲੀ ਬੈਕਵਰਡ ਕਲਾਸਿਜ਼ ਵਾਸਤੇ 10 ਯੂਨਿਟ ਬਿਜਲੀ ਫਰੀ ਦਿੱਤੀ ਜਾਵੇਗੀ। ਮੈਂ ਸਮਝਦਾ ਹਾਂ ਕਿ ਇਸ ਤੋਂ ਵੱਡਾ ਮਜ਼ਾਕ ਹੋਰ ਕੀ ਹੋ ਸਕਦਾ ਹੈ। ਇਨ੍ਹਾਂ ਲੋਕਾਂ ਤੋਂ 25 ਯੂਨਿਟਾਂ ਤੋਂ ਘੱਟ ਬਿਜਲੀ ਖਪਤ ਕਰਨ ਦੀ ਹਾਲਤ ਵਿਚ 90 ਪੈਸੇ

ਪ੍ਰਤੀ ਯੂਨਿਟ ਚਾਰਜ ਕੀਤਾ ਜਾਂਦਾ ਹੈ। ਇਸ ਹਿਸਾਬ ਨਾਲ ਇਕ ਮਹੀਨੇ ਦੇ ਅੰਦਰ ਉਨ੍ਹਾਂ ਨੂੰ ਲਗਭਗ ਸਿਰਫ 9 ਰੁਪਏ ਦਾ ਫਾਇਦਾ ਹੋਇਆ। ਇਨ੍ਹਾਂ ਲੋਕਾਂ ਵਾਸਤੇ ਬਹੁਤ ਸਾਰੀਆਂ ਗੱਲਾਂ ਪਹਿਲਾਂ ਵੀ ਇਸ ਅਸੈਂਬਲੀ ਦੇ ਅੰਦਰ ਅਤੇ ਬਾਹਰ ਹੁੰਦੀਆਂ ਰਹੀਆਂ ਹਨ ਲੇਕਿਨ ਅਮਲ ਦਰਾਮਦ ਨਹੀਂ ਹੋ ਸਕਿਆ।

ਅੱਜ ਦੇ ਪੇਪਰਾਂ ਵਿਚ ਆਇਆ ਹੈ ਕਿ ਇਲੈਕਸ਼ਨ ਕਮਿਸ਼ਨ ਨੇ ਟਰਾਂਸਫਰਜ਼ ਤੇ ਬੈਨ ਲਾ ਦਿੱਤਾ ਹੈ ਅਤੇ ਅਗਲੇ 15 ਦਿਨਾਂ ਦੇ ਅੰਦਰ-ਅੰਦਰ ਇਲੈਕਸ਼ਨ ਨੋਟੀਫਿਕੇਸ਼ਨ ਜਾਰੀ ਹੋਣ ਵਾਲੀ ਹੈ। ਇਤਨੇ ਥੋੜ੍ਹੇ ਸਮੇਂ ਵਿਚ ਇਸ ਐਕਸ਼ਨ ਪਲੈਨ ਦੇ ਅੰਦਰ ਕੋਈ ਵੱਡੀ ਰਾਹਤ ਲੋਕਾਂ ਨੂੰ ਨਹੀਂ ਦਿੱਤੀ ਗਈ ਹੈ। ਬੁਢਾਪਾ ਪੈਨਸ਼ਨ ਦੀਆਂ ਗੱਲਾਂ ਵੀ ਕਈ ਵਾਰ ਹੋਈਆਂ ਲੇਕਿਨ ਅਜੇ ਵੀ ਹਜ਼ਾਰਾਂ ਫਾਰਮ ਰੁਲਦੇ ਪਏ ਹਨ। ਉਨ੍ਹਾਂ ਨੂੰ ਪੈਨਸ਼ਨ ਨਹੀਂ ਮਿਲੀ। ਬਾਦਲ ਸਾਹਿਬ ਨੇ ਕਿਹਾ ਹੈ ਕਿ ਅਸੀਂ ਕਿਸਾਨਾਂ ਨੂੰ ਫਰੀ ਬਿਜਲੀ ਦੇਣੀ ਹੈ। ਮੈਂ ਸਮਝਦਾ ਹਾਂ ਕਿ ਉਸ ਨੂੰ ਕਾਊਂਟਰ ਕਰਨ ਵਾਸਤੇ ਇਹ ਜਿਹੜੀ ਐਕਸ਼ਨ ਪਲੈਨ ਹੈ, ਇਹ ਲਿਆਂਦੀ ਗਈ ਹੈ ਅਤੇ ਇਹ ਕਾਂਗਰਸ ਪਾਰਟੀ ਦਾ ਇਕ ਸਟੰਟ ਹੈ। ਇਸ ਨੂੰ ਪ੍ਰੀ-ਪੋਲ ਸਟੰਟ ਕਿਹਾ ਜਾ ਸਕਦਾ ਹੈ। ਮੌਜੂਦਾ ਸਰਕਾਰ ਦੇ ਰਹਿੰਦੇ ਹੋਏ ਇਸ ਪਲੈਨ ਨਾਲ ਲੋਕਾਂ ਨੂੰ ਕੋਈ ਵੱਡਾ ਫਾਇਦਾ ਨਹੀਂ ਹੋ ਸਕਦਾ। ਇਹ ਸਿਰਫ ਇਲੈਕਸ਼ਨਾਂ ਨੂੰ ਧਿਆਨ ਵਿਚ ਰੱਖ ਕੇ ਕੀਤਾ ਗਿਆ ਹੈ। ਪੰਜਾਬ ਵਿਚ ਦਲਿਤ ਲੋਕਾਂ ਦੀ ਆਬਾਦੀ 30-35 ਪ੍ਰਤੀਸ਼ਤ ਦੇ ਕਰੀਬ ਹੈ। ਉਨ੍ਹਾਂ ਨੂੰ ਰਾਹਤ ਦੇਣ ਵਾਸਤੇ ਵੀ ਇਸ ਵਿਚ ਕੋਈ ਗੱਲ ਨਹੀਂ ਕੀਤੀ ਗਈ ਹੈ। ਇੰਡਸਟਰੀ ਵਾਸਤੇ ਵੀ ਕੋਈ ਵੱਡੀ ਗੱਲ ਨਹੀਂ ਕੀਤੀ ਗਈ ਹੈ। ਇੰਡਸਟਰੀ ਮਜ਼ਦੂਰਾਂ ਵਾਸਤੇ ਰਾਹਤ ਦੇਣ ਦੀ ਕੋਈ ਗੱਲ ਨਹੀਂ ਕੀਤੀ ਗਈ। ਮੁਲਾਜ਼ਮਾਂ ਨੂੰ ਰਾਹਤ ਦੇਣ ਵਾਸਤੇ ਵੀ ਕੋਈ ਗੱਲ ਨਹੀਂ ਕੀਤੀ ਗਈ। ਇਹਨਾਂ ਸਾਰੀਆਂ ਚੀਜ਼ਾਂ ਨੂੰ ਕਨਸਿਡਰ ਕਰਨਾ ਚਾਹੀਦਾ ਸੀ ਕਿਉਂਕਿ ਪੰਜਾਬ ਦੇ ਵਿਚ ਸ਼ੈਡਿਊਲਡ ਕਾਸਟਸ ਲੋਕਾਂ ਦੀ ਬਹੁਤ ਵੱਡੀ ਆਬਾਦੀ ਹੈ। ਇਸ ਵਾਸਤੇ ਇਹ ਜਿਹੜਾ ਐਕਸ਼ਨ ਪਲਾਨ ਹੈ ਉਸ ਵਿੱਚ ਜਿਹੜੀਆਂ ਅੱਛੀਆਂ ਚੀਜ਼ਾਂ ਹਨ ਅਸੀਂ ਉਨ੍ਹਾਂ ਦਾ ਵੈਲਕਮ ਕਰਦੇ ਹਾਂ, ਉਹ ਲਾਗੂ ਹੋਣੀਆਂ ਚਾਹੀਦੀਆਂ ਹਨ। ਅੱਜ ਤੋਂ ਪੰਜ ਸਾਲ ਪਹਿਲਾਂ ਅਸੀਂ ਹੱਥ ਤੇ ਹੱਥ ਰੱਖ ਕੇ ਬੈਠੇ ਰਹੇ ਹਾਂ, ਅੱਜ ਬਾਰ ਬਾਰ ਇਕੋ ਹੀ ਗੱਲ ਆਖੀ ਜਾ ਰਹੀ ਹੈ ਕਿ ਜੇ ਪੰਜਾਬ ਦੇ ਵਿੱਚ ਅਕਾਲੀ ਪਾਰਟੀ ਜਾਂ ਬਸਪਾ ਜਾਂ ਭਾਜਪਾ ਤਾਕਤ ਵਿੱਚ ਆ ਗਈ ਤਾਂ ਪੰਜਾਬ ਦੇ ਵਿੱਚ ਮੁੜ ਕੇ ਅੱਤਵਾਦ ਆ ਜਾਵੇਗਾ। ਮੈਂ ਸਮਝਦਾ ਹਾਂ ਕਿ ਜਿਹੜੀਆਂ ਪਾਰਟੀਆਂ ਇਹ ਕਲੇਮ ਕਰਦੀਆਂ ਹਨ ਉਹ ਬਹੁਤ ਮਾੜੀ ਗੱਲ ਹੈ, ਉਸ ਪਾਰਟੀ ਨੂੰ ਵੀ ਝਾਤੀ ਮਾਰਨੀ ਚਾਹੀਦੀ ਹੈ ਕਿ ਇਸ ਤਰ੍ਹਾਂ ਦਾ ਹਊਆ ਖੜ੍ਹਾ ਕਰਕੇ ਉਹ ਘਬਰਾਹਟ ਦੇ ਵਿੱਚ ਕਿਉਂ ਨਜ਼ਰ ਆ ਰਹੀ ਹੈ। ਇਸ ਕਰਕੇ ਇਸ ਐਕਸ਼ਨ ਪਲਾਨ ਵਿਚ ਜਿੱਥੇ ਇਸ ਵਿੱਚ ਚੰਗੀਆਂ ਚੀਜ਼ਾਂ ਹਨ, ਉਹ ਲਾਗੂ ਹੋਣੀਆਂ ਚਾਹੀਦੀਆਂ ਹਨ ਲੇਕਿਨ ਜਿਨ੍ਹਾਂ ਸਮਾਜ ਦੇ ਸੈਕਸ਼ਨਾਂ ਨੂੰ ਇਸ ਵਿੱਚ ਇਗਨੋਰ ਕੀਤਾ ਗਿਆ ਹੈ ਉਨ੍ਹਾਂ ਨੂੰ ਵੀ ਰਾਹਤ ਦੇਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਧੰਨਵਾਦੀ

**श्रीमती लक्ष्मी कांता चावला (अमृतसर केन्द्रीय)** : अध्यक्ष महोदय, इस समय पंजाब सरकार का जन कल्याणकारी, पीपल ओरिएंटिड एक्शन प्लान सब के हाथों में है। मुझे लगता है कि इसको पीपल ओरिएंटिड की जगह गवर्नमैंट ओरिएंटिड और कांग्रेस ओरिएंटिड कह दिया जाये तो ज्यादा अच्छा है क्योंकि पांच साल बाद इनको खुदा याद आया है, इनको जनता की बात याद आई है। सब से पहली बात तो यह है कि यह इन्होंने डूबते जहाज को बचाने के लिये किया है। स्पीकर साहिब, इस में कुछ बातें अच्छी है जिनके लिये मैं अपनी बहन को मुबारिकबाद देती हूं। आतंकवाद पीड़ित महिलाओं की पैन्शन बढ़ाई है, अच्छा किया है। यह हमारी बहुत देर से मांग चली आ रही थी। लेकिन हम यह भी मांग कर रहे थे कि जैसे दिल्ली के दंगों में मारे गये, शहीद हुये लोगों को साढ़े तीन लाख रुपया दिया गया है उसी तरह यहां भी दिया जाये। मुझे पंजाब सरकार ने एक चिट्ठी में जवाब दिया है कि पंजाब सरकार के पास पैसा नहीं है इस लिये उनको यह हैल्प नहीं दी जा सकती। या वे इन्टैनशनली मारे थे, वह अनइन्टैशनली मारे गये हैं। मुझे यह समझ नहीं आया कि अगर उनके लिये पैसे नहीं हैं तो यह फरी. फरी. फरी करने के लिये पैसा कहां से आयेगा। ये कह रहे हैं रिडरैसल आफ पब्लिक ग्रीवैंसिज के लिये लोकपाल लाया जायेगा। सच तो यह है कि राज्यपाल-कम--लोकपाल एक को ही बना दिया गया है। शिकायतें राज्यपाल के पास जायेंगी और फिर वो देखेंगे कि लोकपाल के पास कौन सी भेजनी है, कौन सी नहीं भेजनी। जज वे बनेंगे जिनको मुख्य मन्त्री जी, स्पीकर साहिब, राज्यपाल चाहेंगे। और बीच में आंखें पोचने के लिये एक जज साहिब का नाम रख लिया कि वो रखेंगे जो वेचारा बना ही होगा लोकपाल की मर्जी पर, रूलिंग पार्टी की मर्जी पर, सिफारिश पर, वो जनता का क्या भला कर सकेगा। अगर भला करना होता तो अब जब लोकपाल ने लिख कर भेजा गवर्नर को कि उस मंत्री को वह महकमा ना दिया जाये मिस्टर कंग को, उसी महकमें में जिनकी शिकायतें हैं यह......

**ਸ੍ਰੀ ਮਲਕੀਤ ਸਿੰਘ ਬੀਰਮੀ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਮੈਂ ਇਨ੍ਹਾਂ ਮੈਂਬਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਹੜੇ ਐਕਸ਼ਨ ਪਲਾਨ ਦੀ ਗੱਲ ਕਰ ਰਹੇ ਹਨ? ਕੀ ਇਹ ਲੋਕਪਾਲ ਤੇ ਬੋਲ ਰਹੇ ਹਨ ? ਇਹ ਕਿਹੜਾ ਐਕਸ਼ਨ ਪਲੈਨ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਮੈਂ ਰੈਲੀ ਦੀ ਗੱਲ ਨਹੀਂ ਕਰ ਰਹੀ। ਲੋਕਪਾਲ ਦੇ ਬਾਰੇ ਨਹੀਂ ਬੋਲ ਰਹੀ, ਐਕਸ਼ਨ ਪਲਾਨ ਤੇ ਹੀ ਬੋਲ ਰਹੀ ਹਾਂ ਜਿਹੜਾ ਤੁਸੀਂ ਦਿੱਤਾ ਹੈ।

**ਸਰਦਾਰ ਸ਼ਮਸ਼ੇਰ ਸਿੰਘ ਰਾਏ**: ਸਪੀਕਰ ਸਾਹਿਬ, ਮੁਆਫ ਕਰਨਾ ਭੈਣ ਜੀ ਨੇ ਜੋ ਨਾਂ ਲਿਆ ਹੈ ਸਾਡੇ ਆਨਰੇਬਲ ਮੈਂਬਰ ਸਾਹਿਬ ਦਾ, ਇਹ ਨਾਂ ਇਹਨਾਂ ਨੇ ਕਿਥੋਂ ਲਿਆ ਹੈ ? This is wrong. The Proceedings of Lokpal are in camera, how can these be leaked out ?

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਜੇ ਤੁਸੀਂ ਕਹਿੰਦੇ ਹੋ ਤਾਂ ਮੈਂ ਵਿਦਡਰਾਅ ਕਰ ਲੈਂਦੀ ਹਾਂ। ਬਾਕੀ ਇਹਨਾਂ ਤੋਂ ਇਲਾਵਾ ਉਥੇ ਛੇ ਨਾਂ ਹੋਰ ਵੀ ਹਨ, ਜੇ ਕਹੋ ਤਾਂ ਉਹਨਾਂ ਦੇ ਨਾਂ ਵੀ ਦੱਸ ਦਿਆਂ। सच बात तो यह है कि यह बिल जनता के मामलेहल करने के लिये नहीं बनाया जा रहा, बल्कि मंत्रियों के मसले हल करने के लिये लाया जा रहा है वह भी भ्रष्ट मंत्रियों के लिये, सभी के लिये नहीं।

कहा गया है कि आटा 5.80 रुपये किलो मिलेगा, कैसे मिलेगा यह नहीं बताया। चक्की मालिकों को जब कनक ही 6.75 रुपये दी जा रही है तो वे 5.80 आटा कैसे देंगे कुछ स्पष्ट नहीं। आगे कहा है कि सभी प्राईवेट स्कूलों, एडिड और रीकोनाईजड़ स्कूलों को हाऊस टैक्स, पानी और सीवरेज टैक्स नहीं देना होगा। मुख्य मंत्री जी यह भी बता दें कि जिन स्कूलों को यह छूट दी है, वे फीसें भी कंट्रोल्ड लें, कैपीटेशन फीसें न लें। अगर उन्होंने मोटी फ़ीसें लेनी हैं, कैपीटेशन फीसें लेनी हैं तो फिर उनको ऐसी रियायतें देने का कोई लाभ नहीं है। ग्रुप इन्श्योरेंस स्कीम में 21 साल के बच्चों को लिया गया है। 21 साल के बच्चे तो तब ही स्कूल में जाते हैं जब वो दो-दो साल एक क्लास में लगाते हैं। यह स्पष्ट नहीं कि किन स्कूलों/कालेजों के बच्चों की फीस माफ की जानी है। अमृतसर में केवल एक सरकारी कालेज है लड़कियों का। दूसरे वहां 7 कालेज चल रहे हैं। क्या वे भी फीसें नहीं लेंगे? इसमें कुछ स्पष्ट नहीं है या केवल सरकारी स्कूलों में ही फीसें माफ होंगी। शिक्षा विभाग का हाल यह है कि सरकार कहती है कि सरकारी स्कूलों के मुकाबले प्राईवेट स्कूल ज्यादा चल रहे हैं तब जाकर शिक्षा का प्रबन्ध होता है या ये अगले 45 दिनों में नये स्कूल खोल देंगे तो हम आपको बधाई देंगे। शिक्षा फ्री देने वाली बात को आवश्यक बनाया जाना चाहिये क्योंकि सरकारी स्कूल तो इतने हैं

[श्रीमती लक्ष्मी कांता चावला]

नहीं। यह तो केवल सब्जबाग ही हैं। आगे दो बच्चों की माताओं को मैटरनिटी बैनीफिट देने की बात कही गई है। पहले 300/--रुपये मिलते थे अब 500/--रुपये मिलेंगे। क्या यह बैनीफिट दो बच्चों की हर मां को मिलेगा या किसी विशेष वर्ग की महिलाओं को ही मिलेगा क्योंकि कहीं तो दो बच्चों को ही मानते हैं लेकिन कहीं पर हम पांच हमारे 45 की बात भी होती है। अस्पतालों में फ्री चैकअप की बात है। फ्री चैकअप तो अब भी हो जाता है लेकिन दवाई नहीं मिलती। अच्छा होता अगर फ्री चैकअप के साथ दवाई भी सप्लाई करते। यह तो केवल नारा ही है।

आगे जागृति कन्या स्कीम है। क्या यह एक महीना पहले पैदा होने वाली बच्चियों के लिये ही है या कि जैसे लोकपाल 1985 से किया गया है ऐसे ही यह भी 1985 से लागू होगी, जो बच्चियां 1985 में भी जन्मी हैं उनको भी लाभ होगा। 60 साल की महिलाओं को बसों में फ्री सफर की सहुलियत दी गई है। भाईयों ने क्या गुनाह किया है? क्या वह बूढ़े नहीं होते? उनको भी यह सहूलियत देनी चाहिये थी। मेरे ख्याल में लाखों रुपये वाले भी फ्री सफर करेंगे और गरीब तो करेंगे ही। जो फ्री सफर करते हैं जैसे पुलिस के कांसटेबल बसों वाले उनको बिटाने के वक्त नखरे करते हैं स्वतंत्रता संग्रामी की हालत जो फ्री सफर के दौरान होती है उसका सभी को पता है। यह बात कुछ पल्ले नहीं पड़ी। बसों के टाईम फिक्स कर दो कि 11.00 बजे वाली बस फ्री होगी और 11.30 बजे वाली टिकटों वाली होगी.... जो बिना टिकट जाना चाहते हैं वे सारे के सारे उस में जाएं तो ज्यादा अच्छा रहेगा। आपने चुंगी खत्म कर दी है अच्छी बात है और भी कुछ फ्री हो सकता है, वह भी कर दीजिए। लगभग 300 करोड़ रुपये की आमदन नगर पालिकाओं और नगर निगमों को चुंगी से होती थी उनको इस की जगह अब क्या मिलेगा। क्या यह तो नहीं होगा कि जो बीच वाले लोग हैं रेड़ी वाला है, छावड़ी वाला है, मनीम है या और छोटा कर्मचारी या एस.पी.ओ. है, होमगार्ड है, उनके ऊपर इतना टैक्स लगा दिया जाएगा कि उस की तो पहले ही कमर झुकी हुई है, वह टूटने पर मजबूर हो जाए। क्या इससे लोगों को लाभ हो पायेगा जैसा मेरे भाई कैंथ जी ने कहा कि किसी ने एक घोषणा कर दी तो दूसरा उस से भी बढ़ कर अनाऊंसमैंट कर देता है। इसके बारे में कई शक हैं। यहां कहा गया कि बिजली फ्री देंगे। मगर जो कमाता ही 50--रुपये रोज के है वह कैसे बिजली ले सकता है। आप गरीबी रेखा की बात करते हैं। डाक्टर

केवल कृष्ण जी के मुताबिक 12 लाख लोग हैं जो गरीबी की रेखा से नीचे हैं जब कि जब हम को स्पीकर साहिब ने कोर्स के लिये हैदराबाद भेजा तो वहां जो पंजाब ने आंकड़े भेजे वहां लिखा है 2 प्रतिशत, यह नेशनल डाटे में लिखा है। यहां डाक्टर केवल कृष्ण जी 12 लाख परिवार बताते हैं जो गरीबी रेखा से नीचे हैं। पता नहीं कौन सी फिगर ठीक है। अंत में इतना कहते हुए मैं आप का बहुत बहुत धन्यवाद करती हूं।

**Mr. Speaker :** Discussion on Action Plan will be rounded up at 4.00 p.m. sharp as there is a photo session in the Raj Bhavan at 4.30 p.m.

**ਕਾਮਰੇਡ ਹਰਦੇਵ ਅਰਸ਼ੀ (ਬੁਢਲਾਡਾ) :** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਇਸ ਸਬੰਧ ਵਿੱਚ ਸੀ.ਪੀ.ਆਈ. ਗਰੁੱਪ ਵਲੋਂ ਮੈਨੂੰ ਕੁਝ ਕਹਿਣ ਦਾ ਮੌਕਾ ਦਿਤਾ ਹੈ। ਮੈਂ ਕੋਸ਼ਿਸ਼ ਕਰਾਂਗਾ ਕਿ ਸਮੇਂ ਦਾ ਖਿਆਲ ਰੱਖਦੇ ਹੋਏ, ਕਿਉਂਕਿ ਸਮਾਂ ਥੋੜ੍ਹਾ ਹੈ, ਇਸ ਦੇ ਵਿੱਚ ਹੀ ਦੋ ਤਿੰਨ ਨੁਕਤੇ ਕਹਾਂ। ਬਹੁਤ ਸਾਰੀਆਂ ਚੰਗੀਆਂ ਗੱਲਾਂ ਵੀ ਐਲਾਨ ਕੀਤੀਆਂ ਗਈਆਂ ਹਨ, ਚੰਗੀਆਂ ਗੱਲਾਂ ਦਾ ਸਾਨੂੰ ਵੈਲ-ਕਮ ਕਰਨਾ ਚਾਹੀਦਾ ਹੈ। (ਟਰੈਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਇਹ ਅਨਾਊਂਸਮੈਂਟਸ ਤਾਂ ਪਹਿਲਾਂ ਕੀਤੀਆਂ ਜਾਣੀਆਂ ਚਾਹੀਦੀਆਂ ਸਨ, ਚਲੋ ਲੇਟ ਕੀਤੀਆਂ ਗਈਆਂ ਹਨ, ਫਿਰ ਵੀ ਮੈਂ ਸਵਾਗਤ ਕਰਦਾ ਹਾਂ ਕਿ ਜੋ ਵੀ ਕਮਿਟਮੈਂਟਸ ਕੀਤੀਆਂ ਗਈਆਂ ਹਨ, ਇਹ ਪਬਲਿਕ ਵਿੱਚ ਕੀਤੀਆਂ ਗਈਆਂ ਹਨ ਅਤੇ ਟਾਈਮ-ਬਾਊਂਡ ਕੀਤੀਆਂ ਗਈਆਂ ਹਨ ਅਤੇ ਇਸੇ ਇਕ ਜਨਵਰੀ ਤੋਂ ਪਹਿਲਾਂ ਪਹਿਲਾਂ ਨੋਟੀਫੀਕੇਸ਼ਨਜ਼ ਜ਼ਾਰੀ ਕਰ ਦਿਤੀਆਂ ਜਾਣਗੀਆਂ ਅਤੇ ਇਕ ਜਨਵਰੀ ਤੋਂ ਲਾਗੂ ਹੋ ਜਾਣਗੀਆਂ। ਦੂਸਰਾ, ਠੀਕ ਹੈ ਕਿ ਇਸ ਦਾ ਕ੍ਰਿਟੀਸਿਜ਼ਮ ਬਾਹਰ ਲੋਕਾਂ ਵਲੋਂ ਹੋ ਰਿਹਾ ਹੈ ਕਿ ਇਲੈਕਸ਼ਨਜ਼ ਨੇੜੇ ਹੋਣ ਕਰਕੇ ਇਹ ਅਨਾਊਂਸਮੈਂਟਸ ਕੀਤੀਆਂ ਜਾ ਰਹੀਆਂ ਹਨ, ਸ਼ਾਇਦ ਮੇਰਾ ਵੀ ਇਹੀ ਵਿਚਾਰ ਹੋਵੇ ਪਰ ਦੂਸਰੇ ਪਾਸੇ ਜੋ ਵਿਰੋਧ ਕਰ ਰਹੇ ਹਨ ਅਤੇ ਕੁਝ ਲੋਕ ਇਸੇ ਤਰ੍ਹਾਂ ਦੀਆਂ ਅਨਾਊਸਮੈਂਟਸ ਆਪ ਵੀ ਬਾਹਰ ਕਰ ਰਹੇ ਹਨ, ਜੇ ਇਨ੍ਹਾਂ ਨੇ ਇਲੈਕਸ਼ਨਜ਼ ਨੂੰ ਮੱਦੇ ਨਜ਼ਰ ਰੱਖਦੇ ਹੋਏ ਅਨਾਊਸਮੈਂਟਸ ਕੀਤੀਆਂ ਹਨ ਤਾਂ ਉਹ ਕਿਸ ਚੀਜ਼ ਨੂੰ ਧਿਆਨ ਵਿੱਚ ਰੱਖ ਕੇ ਕਰ ਰਹੇ ਹਨ। ਅਗਰ ਦੋਹਾਂ ਦਾ ਮੁਕਾਬਲਾ ਕਰਨਾ ਹੋਵੇ ਤਾਂ ਪਤਾ ਲਗਦਾ ਹੈ ਕਿ ਉਨ੍ਹਾਂ ਨੇ ਤਾਂ ਅਜੇ ਜ਼ਿੰਮੇਵਾਰੀ ਸੰਭਾਲਣੀ ਹੈ ਅਤੇ ਇਹ ਤਾਂ ਸਟਿੱਲ-ਇਨ-ਪਾਵਰ ਹਨ। ਉਨ੍ਹਾਂ ਨੂੰ ਤਾਂ ਅਜੇ ਟੈਸਟ ਨਹੀਂ ਕੀਤਾ ਜਾ ਸਕਦਾ ਕਿਉਂਕਿ ਉਨ੍ਹਾਂ ਨੇ ਅਜੇ ਜ਼ਿੰਮੇਵਾਰੀ ਸੰਭਾਲਣੀ ਹੈ, ਉਨ੍ਹਾਂ ਦਾ ਫੈਸਲਾ ਲੋਕਾਂ ਨੇ ਕਰਨਾ ਹੈ। ਅਗਰ ਇਨ੍ਹਾਂ ਨੇ ਜੋ ਅਨਾਊਂਸਮੈਂਟਸ ਕੀਤੀਆਂ ਹਨ, ਉਨ੍ਹਾਂ ਨੂੰ ਪੂਰੀਆਂ ਕਰ ਜਾਣਗੇ ਤਾਂ ਲੋਕ ਵੈਲਕਮ ਕਰਨਗੇ। ਪਾਵਰ ਵਿੱਚ ਰਹਿ ਕੇ ਇਹ ਲਾਗੂ ਕਰ ਸਕਦੇ ਹਨ, ਜੇ ਲਾਗੂ ਨਾ ਕਰ ਸਕੇ ਤਾਂ ਇਸ ਗੱਲ ਦਾ

[ਕਾਮਰੇਡ ਹਰਦੇਵ ਅਰਸ਼ੀ]

ਫੈਸਲਾ ਲੋਕਾਂ ਨੇ ਕਰ ਦੇਣਾ ਹੈ। ਵਿਧਾਨ ਸਭਾ ਵਿੱਚ ਭਾਸ਼ਣਾਂ ਨਾਲ ਕੁਝ ਨਹੀਂ ਹੋਣਾ, ਇਸ ਦਾ ਫੈਸਲਾ ਡੈਫੀਨੇਟਲੀ ਜੋ ਪਰੋਸੈਸ ਸ਼ੁਰੂ ਹੋਵੇਗਾ, ਉਸ ਦੇ ਵਿੱਚ ਪੰਜਾਬ ਦੀ ਜਨਤਾ ਨੇ ਕਰ ਦੇਣਾ ਹੈ। ਮੈਂ ਪੂਰੀ ਆਸ ਕਰਦਾ ਹਾਂ ਕਿ ਇਥੇ ਜੋ ਵੀ ਅਨਾਊਂਸਮੈਂਟਸ ਕੀਤੀਆਂ ਗਈਆਂ ਹਨ, ਔਰਤਾਂ ਲਈ, ਕਿਸਾਨ ਵਰਗ ਲਈ ਅਤੇ ਸਟੂਡੈਂਟਸ ਲਈ, ਉਨ੍ਹਾਂ ਨੂੰ ਲਾਜ਼ਮੀ ਹੀ ਸਪਿਰਟ ਦੇ ਨਾਲ ਪੂਰਾ ਕੀਤਾ ਜਾਵੇਗਾ, ਇੰਪਲੀਮੈਂਟ ਕੀਤਾ ਜਾਵੇਗਾ। ਇਸ ਤੋਂ ਪਹਿਲਾਂ ਕਿ ਮੈਂ ਦੋ ਚਾਰ ਜੋ ਮੇਰੀਆਂ ਅਬਜ਼ਰਵੇਸ਼ਨਜ਼ ਹਨ, ਇਕ ਤਾਂ ਇਹ ਕਿ ਜੋ ਡੈਫੀਨੇਟਲੀ ਅਨਾਊਂਸਮੈਂਟ ਹੋਣੀ ਚਾਹੀਦੀ ਸੀ, ਪੰਜਾਬ ਦਾ ਜੋ ਇੰਡਸਟਰੀਅਲ ਵਰਕਰ ਹੈ ਉਸ ਨੂੰ ਵੀ ਇਸ ਪੈਕੇਜ਼ ਵਿੱਚ ਸ਼ਾਮਿਲ ਨਹੀਂ ਕੀਤਾ ਗਿਆ। ਇੰਡਸਟਰੀਅਲ ਵਰਕਰ ਜੋ ਹੈ ਉਹ ਆਪਣੀ ਘੱਟੋ-ਘੱਟ ਉਜ਼ਰਤ ਲਈ ਕਾਫੀ ਸਮੇਂ ਤੋਂ ਸੰਘਰਸ਼ ਕਰਦਾ ਆ ਰਿਹਾ ਹੈ ਅਤੇ ਉਸਨੇ ਕਾਫੀ ਸਟਰੱਗਲ ਕੀਤੀ ਹੈ। ਇਸ ਹਾਊਸ ਵਿੱਚ ਪਿੱਛੇ ਵੀ ਅਸੀਂ ਬੇਨਤੀ ਕੀਤੀ ਹੈ ਕਿ ਇੰਡਸਟਰੀਅਲ ਵਰਕਰ ਦੀ ਘੱਟੋ-ਘੱਟ ਉਜ਼ਰਤ ਰੀਵਾਈਜ਼ ਕੀਤੀ ਜਾਵੇ, ਮੈਨੂੰ ਇਹ ਗੱਲ ਸਮਝ ਨਹੀਂ ਆਈ ਕਿ ਇਸ ਪੈਕੇਜ਼ ਦੇ ਵਿੱਚ ਸਾਡੇ ਅਨ-ਸਕਿਲਡ ਵਰਕਰ ਦੀ ਘਟੋ-ਘੱਟ ਉਜਰਤ ਨੂੰ ਸ਼ਾਮਿਲ ਕਿਉਂ ਨਹੀਂ ਕੀਤਾ ਗਿਆ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਗਰੁੱਪ ਬਾਰੇ ਇਕ ਟਾਈਮ-ਬਾਊਂਡ ਕਮੇਟੀ ਜਿਹੜੀ ਕੁਝ ਦਿਨਾਂ ਵਾਸਤੇ ਹੋਵੇ ਅਤੇ ਨਾਲ ਕੰਸਲਟੇਟਿਵ ਮਜ਼ਦੂਰ ਜਥੇਬੰਦੀਆਂ ਹਨ, ਉਨ੍ਹਾਂ ਦੇ ਨੁਮਾਇੰਦਿਆਂ ਨੂੰ ਵਿੱਚ ਪਾ ਕੇ ਉਨ੍ਹਾਂ ਦਾ ਜੋ ਹੱਕ ਬਣਦਾ ਹੈ, ਉਨ੍ਹਾਂ ਦੀ ਘੱਟੋ ਘੱਟ ਉਜਰਤ ਡਿਸਾਈਡ ਕਰਨ ਵੇਲੇ ਪ੍ਰਾਈਸ ਇੰਡੈਕਸ ਸੂਚਕ ਅੰਕ ਨੂੰ ਸਾਹਮਣੇ ਰੱਖਿਆ ਜਾਵੇ। ਆਮ ਤੌਰ ਤੇ ਮਜ਼ਦੂਰਾਂ ਨਾਲ ਧੱਕਾ ਕੀਤਾ ਜਾਂਦਾ ਹੈ। ਆਟੇ ਦਾ ਰੇਟ 4 ਰੁਪਏ 60 ਪੈਸੇ ਪ੍ਰਤੀ ਕਿਲੋ ਨਿਸ਼ਚਿਤ ਕੀਤਾ ਜਾਵੇ। ਜੋ ਬਜ਼ਾਰ ਅਤੇ ਪੀ.ਡੀ.ਐਸ. ਦੁਕਾਨਾਂ ਦੀਆਂ ਕੀਮਤਾਂ ਹਨ ਜ਼ਰੂਰੀ ਵਸਤਾਂ ਦੀਆਂ ,ਉਨ੍ਹਾਂ ਦਾ ਰੇਟ ਠੀਕ ਢੰਗ ਨਾਲ ਨਹੀਂ ਰੱਖਿਆ ਜਾਂਦਾ। ਮੈਂ ਪਹਿਲੀ ਬੇਨਤੀ ਕਰਾਂਗਾ ਕਿ ਜਿਸ ਵੇਲੇ ਆਨਰੇਬਲ ਮੈਡਮ ਇਸ ਦਾ ਜਵਾਬ ਦੇਣ ਤਾਂ ਉਸ ਸਮੇਂ ਇਸ ਬਾਰੇ ਉਨ੍ਹਾਂ ਦੀ ਪਾਜ਼ੇਟਿਵ ਅਨਾਊਂਸ-ਮੈਂਟ ਹੋਣੀ ਚਾਹੀਦੀ ਹੈ।

ਅੱਗੇ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਫਤਿਹਗੜ੍ਹ ਸਾਹਿਬ ਡਿਸਟ੍ਰਿਕਟ ਹੈ ਜਾਂ ਹੋਰ ਜ਼ਿਲ੍ਹੇ ਹਨ, ਉਥੇ ਕੰਸੋਲੀਡੇਸ਼ਨ ਐਕਟ, ਮੁਰੱਬਾ ਬੰਦੀ ਦੀ ਧਾਰਾ 46 ਦੀ ਨਜਾਇਜ਼ ਵਰਤੋਂ ਹੋ ਰਹੀ ਹੈ। ਉਥੇ ਡਾਇਰੈਕਟਰ ਅਤੇ ਡਿਪਟੀ ਡਾਇਰੈਕਟਰ ਪਿੰਡਾਂ ਦੀ ਸਾਂਝੀ ਜ਼ਮੀਨ ਜਾਂ ਸ਼ਾਮਲਾਤ ਜਾਂ ਕਾਮਨ ਜ਼ਮੀਨ ਤੋਂ ਧੜਾਧੜ ਪੈਸੇ ਖਾ ਰਹੇ ਹਨ ਅਤੇ ਇਸ ਜ਼ਮੀਨ ਦੀ ਖਾਂਦੇ ਪੀਂਦੇ ਲੋਕਾਂ ਤੋਂ ਪੈਸੇ ਲੈ ਕੇ ਮਾਲਕੀ ਦਿੱਤੀ ਜਾ ਰਹੀ ਹੈ। ਪਿੰਡਾਂ ਕੋਲ ਸਾਂਝੀ ਜਗ੍ਹਾ ਨਹੀਂ ਬਚ ਰਹੀ ਔਰ ਜਿਹੜੇ ਖੇਤ ਮਜ਼ਦੂਰ ਹਨ ਜਿਨ੍ਹਾਂ ਨੂੰ ਪਿੰਡਾਂ ਦੀਆਂ ਪੰਚਾਇਤਾਂ ਨੇ ਝੁੱਗੀ ਬਣਾਉਣ ਵਾਸਤੇ ਜਗ੍ਹਾ ਦਿੱਤੀ ਸੀ, ਉਹ ਜ਼ਮੀਨ ਵੀ ਖਾਂਦੇ ਪੀਂਦੇ

ਲੋਕਾਂ ਨੂੰ ਟਰਾਂਸਫਰ ਕੀਤੀ ਜਾ ਰਹੀ ਹੈ ਔਰ ਧੱਕੇ ਨਾਲ ਖਾਲੀ ਕਰਵਾਉਣ ਦੀ ਕੋਸ਼ਿਸ ਕੀਤੀ ਜਾ ਰਹੀ ਹੈ। ਮੈਂ ਇਸ ਸਬੰਧੀ ਮੁੱਖ ਮੰਤਰੀ ਬਰਾੜ ਸਾਹਿਬ ਨੂੰ ਵੀ ਬੇਨਤੀ ਕੀਤੀ ਸੀ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਆਰਡੀਨੈਂਸ ਜਾਰੀ ਕਰ ਦੇਵਾਂਗੇ ਪਰ ਫਿਰ ਮੈਂ ਵਕੀਲਾਂ ਨਾਲ ਕੰਸਲਟ ਕਰਕੇ, ਵਿਧਾਨ ਸਭਾ ਸਕੱਤਰੇਤ ਨਾਲ ਕੰਸਲਟ ਕਰਕੇ ਬਿਲ ਦਾ ਡਰਾਫਟ ਦਿੱਤਾ ਪਰੰਤੂ ਮੈਨੂੰ ਅਫਸੋਸ ਹੈ ਕਿ ਇਹ ਬੜਾ ਗੰਭੀਰ ਮਾਮਲਾ ਸੀ, ਪਬਲਿਕ ਇੰਟਰਸਟ ਦਾ ਮਾਮਲਾ ਸੀ, ਡਿਵੈਲਪਮੈਂਟ ਦਾ ਮਾਮਲਾ ਸੀ, ਉਸ ਤੇ ਧਿਆਨ ਨਹੀਂ ਦਿੱਤਾ ਗਿਆ। ਹੁਣ ਤਾਂ ਸੈਸ਼ਨ ਉਠਣ ਵਾਲਾ ਹੈ। ਇਹ ਬਿਲ ਨਹੀਂ ਆ ਸਕਦਾ ਪਰ ਘੱਟੋ-ਘੱਟ ਆਰਡੀਨੈਂਸ ਹੋਣਾ ਚਾਹੀਦਾ ਹੈ। ਖੇਤ ਮਜ਼ਦੂਰਾਂ ਬਾਰੇ ਜੋ ਕਰਨਾ ਚਾਹੀਦਾ ਸੀ, ਉਹ ਬਹੁਤ ਘੱਟ ਕੀਤਾ ਗਿਆ ਹੈ। ਅੱਜ ਵੀ ਪੇਂਡੂ ਖੇਤਰ ਵਿੱਚ ਮਜ਼ਦੂਰਾਂ ਦੀ ਮਕਾਨਾਂ ਦੀ ਸਮੱਸਿਆ ਹੈ। ਇਸ ਵੱਲ ਧਿਆਨ ਦੇਣਾ ਚਾਹੀਦਾ ਹੈ।

ਹੁਣ ਮੈਂ ਜ਼ਰੂਰੀ ਨੁਕਤਿਆਂ ਤੇ ਆਉਣਾ ਚਾਹੁੰਦਾ ਹਾਂ। ਮੈਂ ਬਹੁਤ ਸਮਾਂ ਨਹੀਂ ਲੈਂਦਾ। ਰੂਰਲ ਏਰੀਏ ਵਿਚ ਬਹੁਤ ਸਮੱਸਿਆਵਾਂ ਹਨ। ਐਗਰੀਕਲਚਰ ਦਾ ਵਿਕਾਸ ਹੋ ਗਿਆ, ਵੰਨ ਸੁਵੰਨਤਾ ਆ ਗਈ ਪਰ ਫਿਰ ਵੀ ਪਿੰਡਾਂ ਦੇ ਲੋਕਾਂ ਕੋਲ ਸੋਰਸ ਨਹੀਂ ਹਨ। ਪਿੰਡਾਂ ਦੀ ਆਬਾਦੀ ਵਧਦੀ ਜਾ ਰਹੀ ਹੈ। ਪਿੰਡਾਂ ਵਿਚ ਸ਼ਡਿਊਲਡ ਕਾਸਟ ਲੋਕ ਹਨ ਅਤੇ ਖਾਸ ਕਰਕੇ ਭੈਣਾਂ ਜੋ ਹਨ, ਉਨ੍ਹਾਂ ਵਾਸਤੇ ਸਮੂਹਿਕ ਲੈਟਰਿਨਾਂ ਦਾ ਕੋਈ ਪ੍ਰਬੰਧ ਨਹੀਂ ਹੈ। ਕੋਈ ਪਰਦਾ ਨਹੀਂ ਹੈ। ਖੇਤਾਂ ਵਾਲੇ ਇਤਰਾਜ਼ ਕਰਦੇ ਹਨ। ਇਸ ਵਿਚ ਬੜੀ ਹੀ ਸੌਖੀ ਪਰੋਵੀਜ਼ਨ ਕੀਤੀ ਜਾ ਸਕਦੀ ਹੈ। ਪਿੰਡਾਂ ਵਿਚ ਇਹ ਸਹੂਲਤ ਦੇਣੀ ਚਾਹੀਦੀ ਹੈ। ਜਿਹੜੀਆਂ ਪੰਚਾਇਤਾਂ ਦੀ ਜ਼ਮੀਨ ਨਹੀਂ, ਉਥੇ ਗੌਰਮਿੰਟ ਨੂੰ ਹੋਰ ਸਰੋਤਾਂ ਤੋਂ ਇੱਕ ਡੇਢ ਏਕੜ ਜ਼ਮੀਨ ਦਿੱਤੀ ਜਾਵੇ, ਨਲਕੇ ਲਗਾਏ ਜਾਣ ਅਤੇ ਉਥੇ ਬਾਊਂਡਰੀ ਵਾਲ ਬਣਾਈ ਜਾਵੇ ਤਾਂ ਕਿ ਗਰੀਬ ਲੋਕਾਂ ਦਾ ਪ੍ਰਬੰਧ ਹੋ ਸਕੇ।

ਮੈਂ ਦੋ-ਤਿੰਨ ਨੁਕਤੇ ਹੀ ਕਹਿਣਾ ਚਾਹੁੰਦਾ ਹਾਂ। ਪੀ.ਸੀ.ਐਲ. ਬਹੁਤ ਵੱਡਾ ਅਦਾਰਾ ਹੈ। ਇਸ ਦਾ ਨਾਂ ਹਿੰਦੁਸਤਾਨ ਵਿਚ ਹੀ ਨਹੀਂ ਬਲਕਿ ਵਰਲਡ ਵਿਚ ਵੀ ਹੈ। ਇਸ ਦੀ ਪਰੋਡਕਸ਼ਨ ਪ੍ਰਾਫਿਟ ਵਿਚ ਹੈ ਲੇਕਿਨ ਮੈਨੂੰ ਅਫਸੋਸ ਹੈ ਕਿ ਜਿੱਥੇ ਕਿਤੇ ਬਿਊਰੋਕਰੇਸੀ ਅੱਛੀ ਆ ਜਾਂਦੀ ਹੈ ਤਾਂ ਰਿਜ਼ਲਟ ਅੱਛੇ ਨਿਕਲਦੇ ਹਨ ਪਰ ਅਫਸਰ ਅਜਿਹੇ ਹਨ ਜਿਹੜੇ ਠੀਕ ਨਹੀਂ। ਉਥੋਂ ਦੇ ਵਰਕਰਾਂ ਨੇ ਸ਼ਿਕਾਇਤ ਕਰ ਦਿੱਤੀ ਕਿ ਇਹ ਉਨ੍ਹਾਂ ਦੀਆਂ ਮੰਗਾਂ ਹਨ। ਅਗੋਂ ਡਿਸਕਸ਼ਨ ਕੋਈ ਨਹੀਂ, ਮੀਟਿੰਗ ਕੋਈ ਨਹੀਂ, ਇਤਰਾਜ਼ ਕੋਈ ਨਹੀਂ, ਉਨ੍ਹਾਂ ਨੂੰ ਸਿਰਫ ਇਸ ਕਰਕੇ ਬਦਲ ਦਿੱਤਾ ਕਿ ਉਨ੍ਹਾਂ ਨੇ ਮੰਗ ਪੱਤਰ ਦਿੱਤਾ ਹੈ। ਉਨ੍ਹਾਂ ਨੂੰ ਪਰਵਾਣੂ ਬਦਲ ਦਿੱਤਾ। ਬਹੁਤ ਸਾਰੇ ਸਸਪੈਂਡ ਕਰ ਦਿੱਤੇ। ਇਹ ਕਾਹਦੀ ਡੈਮੋਕਰੇਸੀ ਹੈ। ਉਨ੍ਹਾਂ ਨੇ ਮੰਗ ਪੱਤਰ ਦਿੱਤਾ ਤਾਂ ਕੀ ਗੁਨਾਹ ਕਰ ਦਿੱਤਾ। ਪੀ.ਸੀ.ਐਲ. ਜਿਨ੍ਹਾਂ ਨੂੰ ਵਰਕਰਾਂ ਨੇ ਟਾਪ ਦੀ ਅੰਡਰਟੇਕਿੰਗ ਬਣਾਇਆ, ਉਨ੍ਹਾਂ ਦੀਆਂ ਮੰਗਾਂ ਧਿਆਨ ਵਿਚ ਰੱਖਣੀਆਂ ਚਾਹੀਦੀਆਂ ਹਨ।

[ਕਾਮਰੇਡ ਹਰਦੇਵ ਅਰਸ਼ੀ]

ਅਗਲੀ ਗੱਲ, ਸਪੀਕਰ ਸਾਹਿਬ, ਮੈਂ ਕਹਿਣੀ ਚਾਹੁੰਦਾ ਹਾਂ ਔਰ ਸ਼ਾਇਦ ਇਹ ਫਸਟ ਟਾਈਮ ਪੰਜਾਬ ਦੇ ਵਿੱਚ ਹੋਇਆ ਹੈ ਔਰ ਮੈਂ ਜਿਸ ਪਾਰਟੀ ਦੀ ਆਈਡੀਆਲੋਜੀ, ਵਿਚਾਰ ਧਾਰਾ ਨੂੰ ਸਮਰਪਿਤ ਹਾਂ ਅਸੀਂ ਇਹ ਗੱਲ ਪਹਿਲਾਂ ਤੋਂ ਹੀ ਮਹਿਸੂਸ ਕਰ ਰਹੇ ਸੀ ਕਿ ਹਰ ਗੱਲ ਨੂੰ ਇੱਕੋ ਗੱਲ ਨਾਲ ਬੰਨ੍ਹੀ ਜਾਓ ਕਿ ਹਰਾ ਇਨਕਲਾਬ ਹੋ ਗਿਆ, ਹਰਾ ਇਨਕਲਾਬ ਹੋ ਗਿਆ ਲੇਕਿਨ ਇਸ ਹਰੇ ਇਨਕਲਾਬ ਦੇ ਰਿਜ਼ਲਟ ਕੀ ਨਿਕਲੇ। ਇਸ ਵੇਲੇ ਰੂਰਲ ਏਰੀਏ ਵਿੱਚ ਕਿੰਨੀਆਂ ਸ਼ਾਰਪ ਕੰਟਰਾਡਿਕਸ਼ਨ ਬਣੀਆਂ ਹਨ ਔਰ ਪਿੰਡਾਂ ਵਿੱਚ ਕਿਹੜੀ ਕਲਾਸ ਹੈ ਜਿਹੜੀ ਪਾਲਿਟਿਕਸ ਤੇ, ਸੋਸ਼ਲ ਜੀਵਨ ਤੇ ਡੋਮੀਨੇਸ਼ਨ ਕਰ ਰਹੀ ਹੈ? ਉਹ ਹੈ ਰਿੱਚ ਪੀਜ਼ੈਂਟਰੀ ਜਿਹੜੀ ਕਿ 13 ਜਾਂ 12 ਪ੍ਰਤੀਸ਼ਤ ਹੈ। ਪੰਜਾਬ ਦੀ ਗੌਰਮਿੰਟ ਨੇ ਜੋ 7 ਏਕੜ ਦੀ ਹੱਦ ਮੁਕੱਰਰ ਕੀਤੀ ਹੈ, ਉਸ ਨੂੰ ਧਿਆਨ ਵਿੱਚ ਰੱਖ ਲਿਆ ਜਾਵੇ ਲੇਕਿਨ 10 ਏਕੜ ਤੋਂ ਉਪਰ ਵਾਲੇ ਪਰਿਵਾਰਾਂ ਦੀ ਗਿਣਤੀ ਜਾਂ ਜੋਤਾਂ ਦੀ ਗਿਣਤੀ 77553 ਹੈ ਔਰ ਇਨ੍ਹਾਂ ਲੋਕਾਂ ਦੀ ਟੋਟਲ ਆਬਾਦੀ 6.70 ਪ੍ਰਤੀਸ਼ਤ ਬਣਦੀ ਹੈ। ਜਿਨ੍ਹਾਂ ਲੋਕਾਂ ਦੀ ਜ਼ਮੀਨ ਦੀ ਮਾਲਕੀ 6½ ਪ੍ਰਤੀਸ਼ਤ ਬਣਦੀ ਹੈ, ਉਹ ਸਾਂਭੀ ਬੈਠੇ ਹਨ 28 ਪ੍ਰਤੀਸ਼ਤ ਤੋਂ ਉਪਰ। ਇਹੀ ਲੋਕ ਹਨ ਜਿਹੜੇ ਪੁਲੀਟੀਕਲ ਰਿਐਕਸ਼ਨਜ਼ ਦਾ ਸਾਥ ਦਿੰਦੇ ਹਨ ਅਤੇ ਰੂਰਲ ਏਰੀਏ ਵਿੱਚ ਡੈਮੋਕਰੇਟਿਕ ਪਰੋਸੈਸ ਨਹੀਂ ਹੋਣ ਦਿੰਦੇ। ਮੈਂ ਸਰਕਾਰ ਨੂੰ ਵਧਾਈ ਜ਼ਰੂਰ ਦੇਣੀ ਚਾਹੁੰਦਾ ਹਾਂ ਔਰ ਇਹ ਫਸਟ ਟਾਈਮ ਹੈ ਕਿ ਗਰੀਬ ਕਿਸਾਨ ਦੀ ਅਤੇ ਦਰਮਿਆਨੇ ਕਿਸਾਨ ਦੀ ਗੱਲ ਸੁਣੀ ਗਈ ਹੈ। ਲੇਕਿਨ ਪਿਛਲਾ ਜੋ ਪ੍ਰਭਾਵ ਹੈ, ਉਹ ਹਮੇਸ਼ਾ ਇਹ ਰਿਹਾ ਹੈ ਕਿ ਜਿਹੜੇ ਪਹਿਲਾਂ ਹੀ ਖਾਂਦੇ ਪੀਂਦੇ ਬੰਦੇ ਹਨ, ਉਨ੍ਹਾਂ ਹੀ ਹਰੇ ਇਨਕਲਾਬ ਦਾ ਫਾਇਦਾ ਉਠਾਇਆ ਹੈ, ਉਹੀ ਸੋਸਾਇਟੀ ਤੇ ਡੋਮੀਨੇਟ ਕਰਨ ਵਾਲੇ ਬੰਦੇ ਹਨ ਔਰ ਇਹੀ ਪੰਜਾਬ ਦੀ ਪਾਲਿਟਿਕਸ ਡਿਸਾਈਡ ਕਰਨ ਵਾਲੇ ਹਨ। 85 ਪ੍ਰਤੀਸ਼ਤ ਪਿੰਡਾਂ ਦੇ ਖੇਤ ਮਜ਼ਦੂਰਾਂ ਦੀ, ਗਰੀਬ ਕਿਸਾਨ ਦੀ, ਦਰਮਿਆਨੇ ਕਿਸਾਨ ਦੀ ਅਗਰ ਉਚੇਚੇ ਤੌਰ ਤੇ ਬਾਂਹ ਨਹੀਂ ਫੜੋਗੇ, ਤਾਂ ਉਹ ਆਪਣੇ ਪੈਰਾਂ ਤੇ ਖੜ੍ਹਾ ਨਹੀਂ ਹੋ ਸਕੇਗਾ। ਅਗਰ ਉਹ ਆਪਣੇ ਪੈਰਾਂ ਤੇ ਖੜ੍ਹਾ ਨਹੀਂ ਹੋ ਸਕੇਗਾ, ਤਾਂ ਆਜ਼ਾਦਾਨਾ ਤਰੀਕੇ ਨਾਲ ਪਿੰਡ ਵਿੱਚ ਸੋਚ ਨਹੀਂ ਸਕਦਾ। ਅਗਰ ਉਹ ਪਿੰਡ ਵਿੱਚ ਸੋਚ ਨਹੀਂ ਸਕਦਾ, ਤਾਂ ਪਿੰਡ ਦੀ ਸਿਆਸਤ ਨੂੰ ਸਮਝ ਨਹੀਂ ਸਕੇਗਾ। ਜੇਕਰ ਉਹ 87 ਪ੍ਰਤੀਸ਼ਤ ਲੋਕ ਪਿੰਡ ਦੀ ਸਿਆਸਤ ਨੂੰ ਡਿਸਾਈਡ ਨਹੀਂ ਕਰ ਸਕਦੇ, ਤਾਂ ਫਿਰ ਪੰਜਾਬ ਦੀ ਸਿਆਸਤ ਡਿਸਾਈਡ ਨਹੀਂ ਹੋ ਸਕਦੀ ਫਿਰ ਤਾਂ ਖਾਂਦੇ-ਪੀਂਦੇ ਲੋਕਾਂ ਦੀ ਸਿਆਸਤ ਹੀ ਰਹਿ ਸਕਦੀ ਹੈ। ਮੈਂ ਸਾਰੀ ਕਿਸਾਨੀ ਨੂੰ ਅਪੋਜ਼ ਨਹੀਂ ਕਰ ਰਿਹਾ ਲੇਕਿਨ ਇਹ ਰਿਐਲਿਟੀ ਹੈ। ਤੁਸੀਂ ਕਿਸਾਨਾਂ ਨੂੰ ਵਾਜ਼ਬ ਭਾਅ ਦਿਉ ਜਾਂ ਹੋਰ ਕੁਝ ਦਿਉ, ਸਾਨੂੰ ਕੋਈ ਇਤਰਾਜ਼ ਨਹੀਂ। ਲੇਕਿਨ ਜਿਹੜੇ ਲੋਕ ਜ਼ਮੀਨਾਂ ਤੋਂ ਬਾਹਰ ਨਿਕਲ ਰਹੇ ਹਨ, ਸਾਡੇ ਪੰਜਾਬ ਵਿੱਚ 1971 ਵਿੱਚ ਜਿੰਨੀਆਂ ਜੋਤਾਂ ਐਗਰੀਕਲਚਰ ਸੈਂਸਿਜ਼ ਦੀਆਂ ਸਨ, 1981 ਵਿੱਚ ਜੋ ਤਿੰਨ ਲੱਖ ਪਰਿਵਾਰ ਖੇਤੀਬਾੜੀ ਤੇ

ਨਿਰਭਰ ਕਰਦੇ ਸੀ, ਉਹ ਖੇਤੀਬਾੜੀ ਛੱਡ ਗਏ ਕਿਉਂਕਿ ਉਨ੍ਹਾਂ ਦਾ ਲਿਵਿੰਗ ਸਟੈਂਡਰਡ, ਉਨ੍ਹਾਂ ਦਾ ਖਰਚਾ ਵਧ ਹੁੰਦਾ ਰਿਹਾ। ਆਮਦਨੀ ਤੇ ਖਰਚ ਦਾ ਪਾੜਾ ਏਨਾ ਵਧ ਗਿਆ ਕਿ ਗਰੀਬ ਕਿਸਾਨ ਇਸ ਜ਼ਮੀਨ ਤੇ ਰਹਿ ਨਹੀਂ ਸਕਿਆ। ਪਹਿਲੀ ਵਾਰ ਇਹ ਸੋਚ ਆਈ, ਡਿਮਾਰਕੇਸ਼ਨ ਕੀਤੀ ਤੇ ਸਭ ਦਾ ਮਾਲੀਆ ਮੁਆਫ਼ ਕਰ ਦਿੱਤਾ। ਠੀਕ ਹੈ, ਲੇਕਿਨ ਅੱਗੇ ਸੱਤ ਏਕੜ ਤੋਂ ਨੀਚੇ ਵਾਲਿਆਂ ਦੇ ਬਿਜਲੀ ਦੇ ਬਿੱਲ ਮੁਆਫ ਕਰਨ ਦੀ ਗੱਲ ਕਹੀ ਹੈ। ਇਸ ਬਾਰੇ ਮੈਂ ਚਿਤਾਵਨੀ ਜ਼ਰੂਰ ਦਿਆਂਗਾ ਕਿ ਆਉਣ ਵਾਲੇ ਸਮੇਂ ਵਿੱਚ ਕਿਤੇ ਇਕਨਾਮਿਕ ਪ੍ਰਾਲਬਮਜ਼ ਨਾ ਆ ਜਾਣ। 4 ਪ੍ਰਤੀਸ਼ਤ ਵਿਆਜ ਤੇ ਜਿਹੜਾ ਕਰਜ਼ਾ ਹੈ, ਉਸ ਦੇ ਬਾਰੇ ਮੈਂ ਕਹਾਂਗਾ ਕਿ ਜਿਹੜਾ ਮਾਰਜਨਲ ਕਿਸਾਨ ਹੈ, ਬਹੁਤ ਛੋਟੇ ਕਿਸਾਨ ਹਨ, ਉਨ੍ਹਾਂ ਵਾਸਤੇ ਕਰਜ਼ਾ ਘੱਟ ਵਿਆਜ ਦੀਆਂ ਦਰਾਂ ਤੇ ਦੇਣਾ ਚਾਹੀਦਾ ਹੈ। ਇਸੇ ਤਰ੍ਹਾਂ ਮੈਂ ਦੋ ਤਿੰਨ ਬੇਨਤੀਆਂ ਕਰਨੀਆਂ ਚਾਹੁੰਦਾ ਹਾਂ, ਤੁਹਾਡੇ ਸਮੇਂ ਦਾ ਖਿਆਲ ਰੱਖਦਾ ਹੋਇਆ ਕੁਝ ਗੱਲਾਂ ਛੱਡ ਰਿਹਾ ਹਾਂ ਜਿਹੜੀਆਂ ਇੰਪਾਰਟੈਂਟ ਨਹੀਂ ਹਨ। ਇਸਤਰੀਆਂ ਬਾਰੇ ਜਿਹੜੀ ਗੱਲ ਕੀਤੀ ਹੈ, ਉਹ ਵੈਲਕਮ ਕਰਨ ਵਾਲੀ ਹੈ। ਮੁੱਖ ਮੰਤਰੀ ਵਧਾਈ ਦੇ ਪਾਤਰ ਹੈ। ਅਗਰ ਪੰਜਾਬ ਦੀ ਮੁੱਖ ਮੰਤਰੀ ਮਹਿਲਾ ਹੋਵੇ, ਫਿਰ ਇਸਤਰੀਆਂ ਨੂੰ ਗੱਫੇ ਨਾ ਮਿਲਣ, ਤਾਂ ਫਿਰ ਕਦੇ ਨਹੀਂ ਮਿਲ ਸਕਦੇ। ਔਰਤਾਂ ਵਾਸਤੇ ਕਾਫੀ ਕੁਝ ਕੀਤਾ ਗਿਆ ਹੈ। ਲੇਕਿਨ ਹੋਰ ਵੀ ਬਹੁਤ ਕੁਝ ਕਰਨ ਵਾਲਾ ਬਾਕੀ ਹੈ, ਆਸ ਕਰਾਂਗਾ ਕਿ ਉਹ ਵੀ ਸਾਰੀਆਂ ਚੀਜ਼ਾਂ ਇਸ ਵਿੱਚ ਹੋਣੀਆਂ ਚਾਹੀਦੀਆਂ ਹਨ। ਔਰ ਇੱਕ ਆਖਰੀ ਨੁਕਤਾ ਕਹਿਣਾ ਚਾਹੁੰਦਾ ਹਾਂ, ਬਹੁਤ ਸਾਰੀਆਂ ਗੱਲਾਂ ਨਹੀਂ ਕਹਿ ਰਿਹਾ ਕਿਉਂਕਿ ਸਮੇਂ ਦੀ ਮਜਬੂਰੀ ਹੈ। ਇਹ ਗੱਲ ਠੀਕ ਕੀਤੀ ਕਿ ਸਟੂਡੈਂਟਸ ਵਾਸਤੇ ਬੀਮਾ ਸਕੀਮ ਸ਼ੁਰੂ ਕੀਤੀ ਹੈ ਪਰ ਪੀਰੀਮੀਅਮ ਕੌਣ ਦੇਵੇਗਾ, ਇਹ ਕਿੰਨਾ ਹੋਏਗਾ, ਸਕੀਮ ਕਦੋਂ ਬਣੇਗੀ, ਕਦੋਂ ਰੂਲਜ਼ ਡਰਾਫਟ ਹੋਣਗੇ, ਇਹ ਚੀਜ਼ਾਂ ਬਿਲਕੁਲ ਕਲੀਅਰ ਨਹੀਂ ਲਗਦੀਆਂ। ਇਨ੍ਹਾਂ ਨੂੰ ਕੰਕਰੀਟ ਕਰਨਾ ਚਾਹੀਦਾ ਹੈ। ਏਸੇ ਤਰ੍ਹਾਂ ਆਖਰੀ ਗੱਲ ਇੰਸਪੈਕਟਰੀ ਰਾਜ ਦੀ ਹੈ। ਇੰਸਪੈਕਟਰੀ ਰਾਜ ਨੂੰ ਖਤਮ ਕਰਨ ਦੀ ਗੱਲ ਕਹੀ ਹੈ ਲੇਕਿਨ ਇਸ ਵਿੱਚ ਕੰਪਲੀਕੇਸ਼ਨ ਨਜ਼ਰ ਆਉਂਦੀ ਹੈ। ਆਖਰਕਾਰ ਕਾਰਖਾਨਿਆਂ ਵਿੱਚ ਮਜ਼ਦੂਰ ਕੰਮ ਕਰਦੇ ਹਨ। ਸਾਡਾ ਇੱਕ ਲੇਬਰ ਇੰਸਪੈਕਟਰ ਦੱਸਦਾ ਹੈ ਕਿ ਟਾਈਮ ਸਿਰ ਉਹ ਜਾਂਦੇ ਹਨ ਜਾਂ ਨਹੀਂ। ਉਨ੍ਹਾਂ ਦੀ ਹਾਜ਼ਰੀ ਟਾਈਮ ਸਿਰ ਲਗਦੀ ਹੈ ਜਾਂ ਨਹੀਂ ਲਗਦੀ। ਗੌਰਮਿੰਟ ਵੱਲੋਂ ਜੋ ਘੱਟ ਤੋਂ ਘੱਟ ਉਜ਼ਰਤ ਫਿਕਸ ਕੀਤੀ ਹੈ, ਉਹ ਦਿੱਤੀ ਜਾ ਰਹੀ ਹੈ ਜਾਂ ਨਹੀਂ ਦਿੱਤੀ ਜਾ ਰਹੀ। ਹੁਣ ਇਸ ਨੂੰ ਖਤਮ ਕਰ ਦਿੱਤਾ ਹੈ। ਆਖਰਕਾਰ ਮਜ਼ਦੂਰਾਂ ਦੀ ਹਾਜ਼ਰੀ ਦੀ, ਜੋ ਡੇਲੀ ਵੇਜਿਜ਼ ਤੇ ਕੰਮ ਕਰਦੇ ਹਨ, ਇਸ ਬਾਰੇ ਡੀ.ਸੀ. ਦਾ ਜੋ ਗੌਰਮਿੰਟ ਰੇਟ ਚਲਦਾ ਹੈ, ਉਸ ਦੀ ਗਰੰਟੀ ਕੀ ਹੋਏਗੀ, ਇਨ੍ਹਾਂ ਚੀਜ਼ਾਂ ਦਾ ਮੈਂ ਸਮਝਦਾ ਹਾਂ ਕਿ ਪੂਰੀ ਤਰ੍ਹਾਂ ਧਿਆਨ ਰੱਖਿਆ ਜਾਣਾ ਚਾਹੀਦਾ ਹੈ। ਵੈਸੇ ਵੀ ਸਾਡੀ ਪਾਰਟੀ ਹਮੇਸ਼ਾਂ ਮੰਗ ਕਰਦੀ ਰਹੀ ਹੈ ਲੇਕਿਨ ਇਸ ਦੇ ਨਾਲ ਜੋ ਫਾਈਨੈਂਸ਼ੀਅਲ ਲਾਸਿਜ਼ ਹੋਣਗੇ ਉਨ੍ਹਾਂ ਦਾ ਵੀ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ।

[ਕਾਮਰੇਡ ਹਰਦੇਵ ਅਰਸ਼ੀ]

ਇੱਥੇ ਮੁਲਾਜ਼ਮਾਂ ਦੇ ਬਾਰੇ ਭਰੋਸਾ ਦਿੱਤਾ ਗਿਆ ਹੈ ਕਿ ਉਨ੍ਹਾਂ ਦੀ ਸਰਵਿਸ ਦੀ ਗਾਰੰਟੀ ਕੀਤੀ ਜਾਵੇਗੀ ਅਤੇ ਮੈਂ ਆਸ ਕਰਦਾ ਹਾਂ ਕਿ ਮੁਲਾਜ਼ਮਾਂ ਦੀ ਕਿਸੇ ਕਿਸਮ ਦੀ ਛਾਂਟੀ ਨਹੀਂ ਕੀਤੀ ਜਾਣੀ ਚਾਹੀਦੀ। ਸਪੀਕਰ ਸਾਹਿਬ, ਆਖਰੀ ਮੈਂ ਇੱਕ ਹੋਰ ਨੁਕਤਾ ਕਹਿ ਕੇ ਗੱਲ ਸਮਾਪਤ ਕਰਨ ਲੱਗਾ ਹਾਂ ਕਿ 5 ਰੁਪਏ 80 ਪੈਸੇ ਦੇ ਹਿਸਾਬ ਨਾਲ ਜੋ ਆਟਾ ਦੇਣ ਬਾਰੇ ਕਿਹਾ ਗਿਆ ਹੈ, ਇਸ ਬਾਰੇ ਮੈਂ ਸਮਝਦਾ ਹਾਂ ਕਿ ਇਹ ਹਾਲੇ ਤਾਂ ਨਹੀਂ ਦਿਤਾ ਗਿਆ ਅਤੇ ਜਦੋਂ ਤੱਕ ਨਵੀ ਕਣਕ ਦੀ ਫਸਲ ਨਹੀਂ ਆਉਂਦੀ ਜਾਂ ਫਿਰ ਮਾਰਚ ਜਾਂ ਫਰਵਰੀ ਤੱਕ, ਫੇਰ ਤਾਂ ਇਹ ਰੇਟ ਘਟਣ ਦੀ ਬਜਾਏ ਵੱਧਦੇ ਹੀ ਜਾਣਗੇ। ਮੈਂ ਸਮਝਦਾ ਹਾਂ ਕਿ ਇੱਥੇ ਪ੍ਰਾਮਿਸ ਕਰਨ ਦੀ ਬਜਾਏ ਆਮ ਲੋਕਾਂ ਨੂੰ ਆਟਾ ਦੇਣ ਵਿੱਚ ਸਰਕਾਰ ਦੀ ਕੀ ਮਜਬੂਰੀ ਹੈ। ਪੀ.ਡੀਐਸ. ਦੇ ਰਾਹੀਂ ਸਾਰੀ ਦੀ ਸਾਰੀ ਕਣਕ ਐਫ.ਸੀ.ਆਈ. ਵਲੋਂ ਥਰੂ ਡਿਪੂਆਂ ਦੇ ਲੋੜਵੰਦ ਲੋਕਾਂ ਨੂੰ ਕਿਉਂ ਨਹੀਂ ਦਿੱਤੀ ਜਾ ਰਹੀ। ਸਪੀਕਰ ਸਾਹਿਬ, ਇਨ੍ਹਾਂ ਕੋਲ ਸੜਿਆ ਗਲਿਆ ਹੋਇਆ ਆਟਾ ਰੱਖਿਆ ਹੁੰਦਾ ਹੈ ਜੋ ਕਿ ਲੋਕ ਖਾਣਾ ਪਸੰਦ ਨਹੀਂ ਕਰਦੇ। ਇਹ ਕਹਿੰਦੇ ਹਨ ਕਿ ਜੇਕਰ ਤੁਸੀਂ ਇਹ ਆਟਾ ਲੈ ਜਾਣਾ ਹੈ ਤਾਂ ਇਹ ਸਰਕਾਰੀ ਰੇਟ ਤੇ ਲੈ ਜਾਉ ਅਤੇ ਜੇਕਰ ਚੰਗਾ ਆਟਾ ਲੈ ਜਾਣਾ ਹੈ ਤਾਂ ਉਸ ਦਾ ਮਾਰਕੀਟ ਵਾਲਾ ਰੇਟ ਲੱਗੇਗਾ ।ਸੋ, ਇਸ ਤਰ੍ਹਾਂ ਸਪੀਕਰ ਸਾਹਿਬ, ਗੱਲਾਂ ਤਾਂ ਕਹਿਣ ਨੂੰ ਬਹੁਤ ਸਾਰੀਆਂ ਹਨ ਪਰ ਜਿੰਨੀਆਂ ਗੱਲਾਂ ਮੈਂ ਕਹੀਆਂ ਹਨ, ਇਨ੍ਹਾਂ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਇਨ੍ਹਾਂ ਦੇ ਉਤੇ ਪੂਰੀ ਸੰਜੀਦਗੀ ਦੇ ਨਾਲ ਅਤੇ ਪੂਰੀ ਗੰਭੀਰਤਾ ਦੇ ਨਾਲ ਵਿਚਾਰ ਕਰੇ ਅਤੇ ਜੋ ਟਾਈਮ-ਬਾਊਂਡ ਕੀਤਾ ਗਿਆ, ਉਸ ਪ੍ਰੋਗਰਾਮ ਨੂੰ ਲਾਗੂ ਕੀਤਾ ਜਾਵੇ ਅਤੇ ਇੰਪਲੀਮੈਂਟ ਕੀਤਾ ਜਾਵੇ। ਧੰਨਵਾਦ।

**ਸ਼੍ਰੀ ਸਪੀਕਰ :** ਸ਼੍ਰੀ ਤਰਸੇਮ ਜੋਧਾਂ ਜੀ, ਤੁਹਾਨੂੰ ਸਿਰਫ਼ ਪੰਜ ਮਿੰਟ ਮਿਲਣਗੇ।

**ਕਾਮਰੇਡ ਤਰਸੇਮ ਜੋਧਾਂ (ਕਿਲਾ ਰਾਏਪੁਰ) :** ਮਾਨਯੋਗ ਸਪੀਕਰ ਸਾਹਿਬ, ਅੱਜ ਜੋ ਪੰਜਾਬ ਗੌਰਮਿੰਟ ਪੀਪਲ ਓਰੀਐਂਟਿਡ ਐਕਸ਼ਨ ਪਲਾਨ ਤੇ ਮੈਨੂੰ ਤੁਸੀਂ ਬੋਲਣ ਦਾ ਮੌਕਾ ਦਿੱਤਾ ਹੈ, ਮੈਂ ਇਸ ਦੇ ਲਈ ਆਪ ਜੀ ਦਾ ਬੜਾ ਧੰਨਵਾਦੀ ਹਾਂ। ਇਸ ਦੇ ਵਿੱਚ ਕਾਫ਼ੀ ਗੱਲਾਂ ਕੀਤੀਆਂ ਗਈਆਂ ਹਨ ਜਿਵੇਂ ਕਿ ਛੋਟੀ ਕਿਸਾਨੀ ਸਬੰਧੀ, ਜਿਹੜੇ ਸੱਤ ਕਿੱਲੇ ਤੋਂ ਘੱਟ ਜ਼ਮੀਨ ਦੇ ਮਾਲਕ ਹਨ ਉਨ੍ਹਾਂ ਦੇ ਬਿਜਲੀ ਦੇ ਬਿੱਲ ਮੁਆਫ਼, ਮਾਲੀਆ ਮਾਫ਼ ਕਰਨਾ ਅਤੇ ਫ਼ਸਲਾਂ ਦੇ ਬੀਮੇ ਸ਼ੁਰੂ ਕੀਤੇ ਹਨ। ਇਨ੍ਹਾਂ ਨੂੰ ਅਸੀਂ ਸਮਝਦੇ ਹਾਂ ਕਿ ਚੰਗਾ ਕਦਮ ਹੈ ਅਤੇ ਇਸ ਦੇ ਉਤੇ ਅਮਲ ਹੋਣਾ ਚਾਹੀਦਾ ਹੈ। ਇਹ ਸਿਰਫ ਵੋਟ ਕੈਚ ਕਰਨ ਵਾਸਤੇ ਹੀ ਨਹੀਂ ਹੋਣਾ ਚਾਹੀਦਾ ਬਲਕਿ ਇਸ ਦੇ ਉਤੇ ਪੂਰੀ ਤਰ੍ਹਾਂ ਅਮਲ ਹੋਣਾ ਚਾਹੀਦਾ ਹੈ। ਇੱਥੇ ਜਿਵੇਂ ਗੱਲ ਕੀਤੀ ਹੈ ਕਿ ਔਰਤਾਂ ਦੇ ਲਈ 30 ਪ੍ਰਤੀਸ਼ਤ ਰਿਜ਼ਰਵੇਸ਼ਨ ਲਾਗੂ ਕੀਤੀ ਜਾਵੇਗੀ। ਇਸ ਦੇ ਨਾਲ ਅਸੀਂ ਬਿਲਕੁਲ ਸਹਿਮਤ ਹਾਂ। ਗਰੇਜੂਏਸ਼ਨ ਪੱਧਰ ਤੱਕ, ਆਈ.ਟੀ.ਆਈਜ਼ ਪੱਧਰ ਤੱਕ

ਲੜਕੀਆਂ ਲਈ ਸਿੱਖਿਆ ਮੁਫਤ ਕਰਨ ਬਾਰੇ ਕਿਹਾ ਗਿਆ ਹੈ, ਇਹ ਵੀ ਅੱਛਾ ਅਤੇ ਸਲਾਹੁਣ-ਯੋਗ ਕਦਮ ਹੈ ਅਤੇ ਆਂਗਨਵਾੜੀ ਵਿਚ ਕੰਮ ਕਰਨ ਵਾਲੀਆਂ ਔਰਤਾਂ ਦੇ ਲਈ ਮਿਹਨਤਾਨਾ 200 ਰੁਪਏ ਕੀਤਾ ਹੈ। ਇਸੇ ਢੰਗ ਦੇ ਨਾਲ ਮੈਟਰਨਿਟੀ ਦੇ ਬੈਨੀਫਿਟ ਵੀ 300 ਰੁਪਏ ਤੋਂ ਵਧਾ ਕੇ 500 ਰੁਪਏ ਕਰਨ ਦੀ ਗੱਲ ਹੈ, ਇਹ ਚੰਗੀ ਗੱਲ ਹੈ। ਅਸੀਂ ਸਮਝਦੇ ਹਾਂ ਕਿ ਇਨ੍ਹਾਂ ਦੇ ਉਤੇ ਅਮਲ ਹੋਣਾ ਚਾਹੀਦਾ ਹੈ। ਇੱਕ ਹੋਰ ਵੱਡੀ ਗੱਲ ਇਹ ਹੈ ਕਿ ਸਾਡੇ ਪੰਜਾਬ ਦੇ ਵਿੱਚ ਸ਼ਹਿਰਾਂ ਦੇ ਵਿੱਚ ਅਤੇ ਪਿੰਡਾਂ ਦੇ ਵਿੱਚ ਜੋ ਖੇਤ ਮਜ਼ਦੂਰ ਹਨ ਜਾਂ ਇੰਡਸਟਰੀ ਵਰਕਰ ਹਨ ਉਨ੍ਹਾਂ ਦੇ ਬਾਰੇ ਇਹ ਪਲਾਨ ਬਿਲਕੁਲ ਚੁੱਪ ਹੈ। ਇਸੇ ਤਰ੍ਹਾਂ 5 ਰੁਪਏ 80 ਪੈਸੇ ਦੇ ਹਿਸਾਬ ਨਾਲ ਪਬਲਿਕ ਡਿਸਟਰੀਬਿਊਸ਼ਨ ਸਿਸਟਮ ਦੇ ਰਾਹੀਂ ਲੋਕਾਂ ਨੂੰ ਆਟਾ ਦੇਣ ਬਾਰੇ ਕਿਹਾ ਗਿਆ ਹੈ। ਸਾਨੂੰ ਇਸ ਦੇ ਬਾਰੇ ਪੂਰਾ ਖਦਸ਼ਾ ਹੈ ਕਿ ਇਹ ਵੀ ਨਹੀਂ ਮਿਲੇਗਾ ਅਤੇ ਨਾ ਹੀ ਇਹ ਹੁਣ ਮਿਲ ਰਿਹਾ ਹੈ। ਸਨਅਤੀ ਮਜ਼ਦੂਰ ਜੋ ਹਨ ਉਨ੍ਹਾਂ ਵਿੱਚ ਅੱਜ ਵੀ 75 ਪ੍ਰਤੀਸ਼ਤ ਅਜਿਹੇ ਮਜ਼ਦੂਰ ਹਨ ਜਿਨ੍ਹਾਂ ਦਾ ਬਾਪ ਵੀ ਉਸੇ ਫੈਕਟਰੀ, ਉਸੇ ਸਨਅਤ ਦੇ ਵਿੱਚ ਕੰਮ ਕਰਦਾ ਸੀ। ਉਸੇ ਫੈਕਟਰੀ ਵਿੱਚ ਉਸ ਦਾ ਬਾਬਾ ਵੀ ਕੰਮ ਕਰਦਾ ਸੀ ਅਤੇ ਉਸੇ ਫੈਕਟਰੀ ਦੇ ਵਿੱਚ ਹੁਣ ਉਸ ਦਾ ਪੋਤਾ ਵੀ ਕੰਮ ਕਰਦਾ ਹੈ ਜਦਕਿ ਉਨ੍ਹਾਂ ਦੀ ਹਾਜ਼ਰੀ ਹਾਲੇ ਤੱਕ ਕਦੇ ਵੀ ਨਹੀਂ ਲੱਗੀ। ਉਨ੍ਹਾਂ ਨੂੰ ਬਿਲਕੁਲ ਇਗਨੋਰ ਕੀਤਾ ਗਿਆ ਹੈ। ਨਾ ਉਨ੍ਹਾਂ ਨੂੰ ਕੋਈ ਫੈਸਿਲਿਟੀ ਦਿੱਤੀ ਗਈ ਹੈ। ਅਤੇ ਨਾ ਹੀ ਕੋਈ ਬੋਨਸ ਦਿਤਾ ਗਿਆ ਹੈ। ਉਨ੍ਹਾਂ ਨੂੰ ਕੋਈ ਛੁੱਟੀ ਨਹੀਂ ਮਿਲਦੀ ਅਤੇ ਜੇਕਰ ਉਹ ਲੈ ਲੈਣ ਤਾਂ ਉਨ੍ਹਾਂ ਨੂੰ ਪੁਲਿਸ ਦੇ ਨਾਲ ਮਿਲ ਕੇ ਬਾਹਰ ਕੱਢ ਦਿੱਤਾ ਜਾਂਦਾ ਹੈ। ਸੋ, ਇਹ ਲੋਕ ਪਸ਼ੂਆਂ ਵਰਗਾ ਜੀਵਨ ਬਤੀਤ ਕਰ ਰਹੇ ਹਨ। ਉਨ੍ਹਾਂ ਨੂੰ ਇਹ ਸਹੂਲਤਾਂ ਦੇਣ ਬਾਰੇ ਪਲਾਨ ਬਿਲਕੁਲ ਚੁੱਪ ਹੈ। ਪੇਂਡੂ ਖੇਤ ਮਜ਼ਦੂਰ ਜੋ ਹਨ, ਉਨ੍ਹਾਂ ਦੇ ਬਾਰੇ ਵੀ ਇਹ ਪਲਾਨ ਬਿਲਕੁਲ ਚੁਪ ਹੈ। ਪਿੰਡਾਂ ਦੇ ਵਿੱਚ ਰੂੜੀਆਂ ਲਗਾਉਣ ਲਈ ਕੋਈ ਜਗ੍ਹਾ ਨਹੀਂ ਅਤੇ ਲੋਕੀਂ ਆਪਣੇ ਕੋਠੇ ਉਪਰ ਪਾਥੀਆਂ ਪੱਥ ਰਹੇ ਹਨ। ਲੈਟਰੀਨਾਂ ਦੇ ਬਾਰੇ ਵੀ ਇਥੇ ਕਾਫ਼ੀ ਕੁਝ ਕਿਹਾ ਜਾ ਚੁੱਕਾ ਹੈ ਕਿ ਪਿੰਡਾਂ ਦੇ ਵਿੱਚ ਲੈਟਰੀਨਾਂ ਦੀ ਬਹੁਤ ਘਾਟ ਹੈ ਜਿਹੜੀ ਕਿ ਬਹੁਤ ਵੱਡੀ ਸਮੱਸਿਆ ਹੈ। ਲੋਕਾਂ ਦੇ ਰਹਿਣ ਵਾਸਤੇ ਕੋਈ ਜਗਾ ਨਹੀਂ ਹੈ। ਸਭ ਨਾਲੋਂ ਵੱਡੀ ਗੱਲ ਜੋ ਕਿ ਅਰਸ਼ੀ ਸਾਹਿਬ ਨੇ ਵੀ ਕਹੀ ਹੈ ਕਿ ਅੱਜ ਪਿੰਡਾਂ ਦੇ ਬਹੁਤ ਛੋਟੇ ਕਿਸਾਨ ਆਪਣੀਆਂ ਜ਼ਮੀਨਾਂ ਵੇਚ ਕੇ ਬੇਜ਼ਮੀਨੇ ਹੋ ਚੁੱਕੇ ਹਨ। ਅੱਜ ਜੋ ਨਵੀਂ ਮਸ਼ੀਨਰੀ ਵਰਤੋਂ ਵਿੱਚ ਲਿਆਂਦੀ ਜਾ ਰਹੀ ਹੈ, ਸਪੀਕਰ ਸਾਹਿਬ, ਉਸ ਦੇ ਨਾਲ ਬਹੁਤ ਸਾਰੇ ਲੋਕ ਬੇਕਾਰ ਹੋ ਗਏ ਹਨ। ਜਿੰਨਾ ਚਿਰ ਤੱਕ ਉਨ੍ਹਾਂ ਲੋਕਾਂ ਨੂੰ ਕੰਮ ਦੇਣ ਦੀ ਗਾਰੰਟੀ ਨਹੀਂ ਦਿੱਤੀ ਜਾਂਦੀ ਉਨ੍ਹਾਂ ਚਿਰ ਤੱਕ ਇਸ ਪਲਾਨ ਨੂੰ ਸਹੀ ਨਹੀਂ ਕਿਹਾ ਜਾ ਸਕਦਾ। ਇਸੇ ਤਰ੍ਹਾਂ ਜੋ ਖੇਤ ਮਜ਼ਦੂਰਾਂ ਨੂੰ ਕੰਮ ਦੇਣ ਦੀ ਗੱਲ ਹੈ, ਜੋ ਕੁਰੱਪਸ਼ਨ ਹੋ ਰਹੀ ਹੈ ਉਸ ਦੇ ਬਾਰੇ ਇਹ ਐਕਸ਼ਨ ਪਲਾਨ ਚੁੱਪ ਹੈ। ਸਪੀਕਰ ਸਾਹਿਬ, ਅੱਜ ਵੀ ਸਾਡੀਆਂ ਬੀਬੀਆਂ, ਭੈਣਾਂ ਦੇ ਨਾਲ ਜੋ ਵਿਹਾਰ ਹੁੰਦਾ ਹੈ, ਉਹ ਕਾਫੀ ਮਾੜਾ ਹੈ।

[ਕਾਮਰੇਡ ਤਰਸੇਮ ਜੋਧਾਂ]

ਅੱਗੇ ਵਿਦਿਆਰਥੀਆਂ ਨੂੰ ਫਰੀ ਐਜੂਕੇਸ਼ਨ ਦੇਣ ਦੀ ਗੱਲ ਕੀਤੀ ਗਈ ਹੈ । ਗਰੀਬਾਂ ਦੇ ਬੱਚਿਆਂ ਨੂੰ ਫਰੀ ਐਜੂਕੇਸ਼ਨ ਦਿੱਤੀ ਜਾਵੇ, ਜਾਬ ਦੀ ਗਾਰੰਟੀ ਦਿੱਤੀ ਜਾਵੇ। ਅਨਇੰਪਲਾਇਮੈਂਟ ਸਾਡੇ ਦੇਸ਼ ਦੀ ਸਭ ਤੋਂ ਵੱਡੀ ਸਮੱਸਿਆ ਹੈ। 10 ਹਜ਼ਾਰ ਰੁਪਿਆ ਕਲੱਬਾਂ ਵਾਸਤੇ ਦੇਣਾ ਬਹੁਤ ਵੱਡੀ ਗੱਲ ਹੈ। 10 ਹਜ਼ਾਰ ਰੁਪਿਆ ਦੇ ਕੇ ਕਿੰਨਾ ਕੁ ਭਲਾ ਹੋ ਸਕੇਗਾ। ਬੇਰੁਜ਼ਗਾਰੀ ਨੂੰ ਦੂਰ ਕਰਨ ਲਈ ਵਿੱਦਿਆ ਫਰੀ ਕਰਨੀ ਅਤੇ ਹੋਰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ਪਰ ਇਸ ਵਾਸਤੇ ਸਰਕਾਰ ਬਿਲਕੁਲ ਚੁੱਪ ਹੈ। ਇਸ ਐਕਸ਼ਨ ਪਲਾਨ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਪੰਜਾਬ ਵਿੱਚ ਅਕਾਲੀ ਪਾਰਟੀ ਨੇ ਕਿਹਾ ਸੀ ਕਿ ਬਿਜਲੀ ਫਰੀ ਕਰ ਦੇਵਾਂਗੇ, ਪਾਣੀ ਫਰੀ ਕਰ ਦੇਵਾਂਗੇ। ਅੱਜ ਜੋ ਕਾਂਗਰਸ ਪਾਰਟੀ ਇਥੇ ਅਨਾਊਂਸ ਕਰਦੀ ਹੈ ਇਸ ਗੱਲ ਦੀ ਪੂਰੀ ਸ਼ੰਕਾ ਹੈ ਕਿ ਇਹ ਸਿਰਫ ਇਲੈਕਸ਼ਨਾਂ ਦੇ ਨੇੜੇ ਨਾਹਰੇ ਲਗਾ ਰਹੀ ਹੈ । ਇਹ ਸਭ ਪਾਰਟੀਆਂ ਦਾ ਆਪਸੀ ਮੁਕਾਬਲਾ ਚੱਲ ਰਿਹਾ ਹੈ । ਦੇਸ਼ ਨੂੰ ਆਜ਼ਾਦ ਹੋਇਆਂ 50 ਸਾਲ ਹੋ ਗਏ ਹਨ ਪਰ ਲੋਕਾਂ ਨਾਲ ਹਾਲੇ ਤੱਕ ਨਿਆਂ ਨਹੀਂ ਹੋਇਆ । ਗਰੀਬ ਹੋਰ ਗਰੀਬ ਹੁੰਦੇ ਜਾ ਰਹੇ ਹਨ।

**ਸ਼੍ਰੀ ਸਪੀਕਰ :** ਵਾਈਂਡ ਅੱਪ ਕਰੋ।

**ਕਾਮਰੇਡ ਤਰਸੇਮ ਜੋਧਾਂ :** ਜੀ, ਮੈਂ ਵਾਈਂਡ ਅੱਪ ਕਰਦਾ ਹਾਂ। ਕੁਰੱਪਸ਼ਨ, ਭ੍ਰਿਸ਼ਟਾਚਾਰ ਦੂਰ ਕਰਨ ਵਾਸਤੇ ਕੋਈ ਗੱਲ ਨਹੀਂ ਕੀਤੀ ਗਈ। ਸੈਂਕੜੇ ਕਰੋੜਾਂ ਰੁਪਏ ਦੀਆਂ ਚੋਰੀਆਂ ਹੋ ਰਹੀਆਂ ਹਨ। ਵੱਡੀਆਂ-ਵੱਡੀਆਂ ਮਿਲਾਂ ਵੱਲੋਂ ਸੈਂਕੜੇ ਕਰੋੜਾਂ ਰੁਪਿਆਂ ਦੀ ਬਿਜਲੀ ਚੋਰੀ ਕੀਤੀ ਜਾ ਰਹੀ ਹੈ । ਟੈਕਸ ਇਨ੍ਹਾਂ ਨੇ ਆਮ ਲੋਕਾਂ ਤੇ ਹੀ ਲਗਾਉਣਾ ਹੈ, ਉਨ੍ਹਾਂ ਨੇ ਹੀ ਟੈਕਸ ਦੇਣਾ ਹੈ ਅਤੇ ਹਰ ਚੀਜ਼ ਤੇ ਉਹੀ ਟੈਕਸ ਦਿੰਦੇ ਹਨ । ਇਸ ਐਕਸ਼ਨ ਪਲਾਨ ਲਈ ਪੈਸਾ ਕਿਥੋਂ ਆਉਣਾ ਹੈ। ਪਿੰਡਾਂ ਵਿੱਚ ਛੋਟੇ ਕਿਸਾਨਾਂ ਦੀ ਗੱਲ ਕੀਤੀ ਹੈ, ਉਨ੍ਹਾਂ ਲੋਕਾਂ ਦੀ ਭਲਾਈ ਦੀ ਗੱਲ ਕੀਤੀ ਹੈ। ਜਿਨ੍ਹਾਂ ਨੇ ਸਕੈਂਡਲ ਕੀਤੇ ਹਨ, ਭ੍ਰਿਸ਼ਟਾਚਾਰ ਕੀਤਾ ਹੈ ਉਨ੍ਹਾਂ ਕੋਲੋਂ ਪੈਸੇ ਕੱਢ ਕੇ ਗਰੀਬ ਲੋਕਾਂ ਨੂੰ ਦੇਣੇ ਚਾਹੀਦੇ ਹਨ। ਕੀੜੇਮਾਰ ਦਵਾਈਆਂ ਅਤੇ ਖਾਦਾਂ ਤੇ ਸਬਸਿਡੀਆਂ ਦੇਣ ਅਤੇ ਛੋਟੇ ਕਿਸਾਨਾਂ ਨੂੰ ਬਚਾਉਣ ਦੀ ਗੱਲ ਕੀਤੀ ਜਾਣੀ ਚਾਹੀਦੀ ਹੈ। ਇੰਨਾ ਕਹਿੰਦਾ ਹੋਇਆ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ।

**ਸ਼੍ਰੀ ਵਿਜੇ ਕੁਮਾਰ ਸਾਥੀ**(ਬਾਘਾ ਪੁਰਾਣਾ) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਐਕਸ਼ਨ ਪਲਾਨ ਤੇ ਬੋਲਣ ਦਾ ਸਮਾਂ ਦਿੱਤਾ ਹੈ।

**ਸ਼੍ਰੀ ਸਪੀਕਰ :** ਸਿਰਫ 5 ਮਿੰਟ।

**ਸ਼੍ਰੀ ਵਿਜੇ ਕੁਮਾਰ ਸਾਥੀ :** ਇਸ ਐਕਸ਼ਨ ਪਲਾਨ ਤੇ ਇਹ ਮੌਜੂਦਾ ਸਰਕਾਰ ਗੱਲਾਂ ਦੱਸ ਰਹੀ ਹੈ ਜਦ ਕਿ ਹੁਣ ਇਸ ਸਰਕਾਰ ਦੇ ਪੌਣੇ ਪੰਜ ਸਾਲ ਬੀਤ ਚੁੱਕੇ ਹਨ। ਪਹਿਲਾਂ ਜੋ ਕੁਝ ਹੋਇਆ, ਇਹ ਡਾਕਟਰ ਕੇਵਲ ਕ੍ਰਿਸ਼ਨ ਜੀ ਇੱਥੇ ਬੈਠੇ ਹਨ, ਇਸ ਐਕਸ਼ਨ ਪਲਾਨ ਲਈ ਪੈਸਾ ਕਿਥੋਂ ਆਉਣਾ ਹੈ। ਇਹ ਜਾਖੜ ਸਾਹਿਬ ਇਥੇ ਬੈਠੇ ਹਨ। ਸਵੇਰੇ ਗੱਲ ਚੱਲੀ ਸੀ ਅਤੇ ਬਲਦੇਵ ਸਿੰਘ ਬੱਲਮਗੜ ਜੀ ਕਹਿੰਦੇ ਸੀ ਕਿ 13-14 ਸੌ ਮੁਲਾਜ਼ਮਾਂ ਦੀ ਛਾਂਟੀ ਹੋ ਰਹੀ ਹੈ। ਉਥੇ 1 ਕਰੋੜ 50 ਲੱਖ ਰੁਪਿਆ ਦੇ ਦਿਓ ਤਾਂ ਕਿ ਮੁਲਾਜ਼ਮਾਂ ਦੀ ਛਾਂਟੀ ਨਾ ਹੋਵੇ, ਪਰ ਇਹ ਪੈਸਾ ਕਿਥੋਂ ਆਵੇਗਾ। ਸਪੀਕਰ ਸਾਹਿਬ, ਇਸ ਵਿੱਚ ਤੀਜੀ ਚੌਥੀ ਲਾਈਨ ਤੋਂ ਬਾਅਦ ਇਹ ਲਿਖਿਆ ਹੈ ਕਿ ਪਹਿਲੀ ਜਨਵਰੀ ਤੱਕ ਇਸ ਪਲਾਨ ਨੂੰ ਲਾਗੂ ਕਰਾਂਗੇ। ਇਹ ਕੰਮ ਜਨਵਰੀ ਤੋਂ ਬਾਅਦ ਸ਼ੁਰੂ ਹੋਵੇਗਾ ਪਰ ਜਨਵਰੀ ਤਾਂ ਤੁਹਾਡੀ ਆਉਣੀ ਨਹੀਂ। ਚੀਫ਼ ਇਲੈਕਸ਼ਨ ਕਮਿਸ਼ਨਰ ਨੇ ਅੱਜ ਤੁਹਾਡੀਆਂ ਬਦਲੀਆਂ ਤੇ ਰੋਕ ਲਗਾ ਦਿੱਤੀ ਹੈ। ਇਹ ਹਾਊਸ ਉਠ ਜਾਣ ਦਿਓ, ਉਨ੍ਹਾਂ ਨੇ ਹੋਰ ਕੰਮ ਕਰ ਦੇਣੇ ਹਨ। ਤੁਸੀਂ ਲੋਕਾਂ ਨੂੰ ਝੂਠੀਆਂ ਤਸੱਲੀਆਂ ਦੇ ਰਹੇ ਹੋ। ਪਹਿਲੀ ਜਨਵਰੀ ਤੱਕ ਤੁਸੀਂ ਕੁਝ ਕਰਨ ਦੇ ਯੋਗ ਨਹੀਂ ਹੋ। ਮੈਂ ਦਾਅਵੇ ਨਾਲ ਕਹਿੰਦਾ ਹਾਂ ਇਸ ਪੰਜਾਬ ਵਿਧਾਨ ਸਭਾ ਵਿੱਚ, ਇਸ ਪਵਿੱਤਰ ਸਦਨ ਵਿੱਚ ਚੀਫ਼ ਇਲੈਕਸ਼ਨ ਕਮਿਸ਼ਨਰ ਨੇ ਤੇ ਲੋਕਾਂ ਨੇ ਝੂਠੇ ਦਿਲਾਸੇ ਨਹੀਂ ਮੰਨਣੇ। ਜਿੱਥੋਂ ਤੱਕ ਕੰਮ ਦਾ ਤਾਅਲੁੱਕ ਹੈ ਇਨ੍ਹਾਂ ਨੇ ਔਰਤਾਂ ਲਈ, ਆਪਣੀਆਂ ਭੈਣਾਂ ਲਈ ਕੰਮ ਕੀਤੇ, ਕਿਸਾਨਾਂ ਲਈ ਕੀਤੇ ਪਰ ਜੋ ਆਪੋਜ਼ੀਸ਼ਨ ਪਾਰਟੀਆਂ ਬਾਹਰ ਕਹਿੰਦੀਆਂ ਹਨ, ਉਹ ਸਰਕਾਰ ਇਥੇ ਆ ਕੇ ਡਿਕਲੇਅਰ ਕਰੀ ਜਾਂਦੀ ਹੈ। ਚਲੋ ਚੰਗੀ ਗੱਲ ਹੈ, ਇਹ ਪਲਾਨ ਲਾਗੂ ਤਾਂ ਹੋਣਾ ਨਹੀਂ, ਇਹ ਲਾਗੂ ਤਾਂ ਅਸੀਂ ਹੀ ਇਥੇ ਆ ਕੇ ਕਰਾਂਗੇ। (ਹਾਸਾ) (ਵਿਘਨ) ਸਪੀਕਰ ਸਾਹਿਬ, ਜਿਥੋਂ ਤਕ ਤਾਅਲੁੱਕ ਹੈ ਔਰਤਾਂ ਦੀ ਰਿਜ਼ਰਵੇਸ਼ਨ ਦਾ ਔਰ ਪੈਨਸ਼ਨ ਦਾ, ਮੈਂ ਸਮਝਦਾ ਹਾਂ ਕਿ ਇਹ ਤਾਂ ਇਕ ਦਿਲਾਸਾ ਦਿਲਾਉਣ ਵਾਲੀ ਗਲ ਹੈ। ਪਰ ਇਹ * * ਦਿਲਾਸਾ ਹੈ ਅਸਲ ਵਿਚ ਤਾਂ ਇਥੇ ** ** ਵਾਲੀ ਗੱਲ ਹੋਣੀ ਹੈ (ਵਿਘਨ) ਪਰ ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ ਹੁਣ ਇਹ ਗੱਲਾਂ ਨਹੀਂ ਚਲਣੀਆਂ...........

**ਇਕ ਆਵਾਜ਼ :** ਇਹ ਲਫਜ਼ ਐਕਸਪੰਜ ਕੀਤੇ ਜਾਣ। (ਵਿਘਨ) ** ** ਕਿਹਾ ਹੈ, (ਵਿਘਨ) * * ਕਹਿਣਾ ਠੀਕ ਨਹੀਂ। (ਵਿਘਨ)

**ਸ਼੍ਰੀ ਸਪੀਕਰ :** ਇਹ ਐਕਸਪੰਜ ਕੀਤਾ ਜਾਂਦਾ ਹੈ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਜਿਥੋਂ ਤਕ ਤਾਅਲੁੱਕ ਹੈ ਕਿਸਾਨਾਂ ਨੂੰ ਕੋਈ ਰਾਹਤ ਦੇਣ ਦਾ, ਉਸ ਸਬੰਧ ਵਿਚ ਮੈਂ ਤੁਹਾਨੂੰ ਦੱਸਦਾ ਹਾਂ ਕਿ ਸਾਡੇ ਇਹ ਬੀਬੀ ਜੀ ਪਿਛੇ ਜਿਹੇ ਪ੍ਰਧਾਨ ਮੰਤਰੀ ਨੂੰ ਮਿਲਣ ਗਏ ਸੀ ਤਾਂ ਉਥੇ ਕਿਸਾਨਾਂ ਨੂੰ ਲੁਟਵਾ ਆਏ, ਕਿਸਾਨ

**Expunged as ordered by the Chair.

[ਸ਼੍ਰੀ ਵਿਜੇ ਕੁਮਾਰ ਸਾਥੀ]

ਨੂੰ ਫਾਈਨ ਐਂਰ ਸੁਪਰਫਾਈਨ ਕਹਿ ਕੇ ਲੁਟਿਆ ਗਿਆ ਹੈ। ਉਥੇ ਇਨ੍ਹਾਂ ਦੀ ਕੋਈ ਗੱਲ ਮੰਨੀ ਹੀ ਨਹੀਂ ਗਈ। ਇਨ੍ਹਾਂ ਨੇ ਕਿਸਾਨਾਂ ਦਾ ਭਲਾ ਤਾਂ ਕੀ ਕਰਨਾ ਸੀ ਬਲਕਿ ਖੇਤ ਮਜ਼ਦੂਰਾਂ ਨੂੰ ਵੀ ਲੁਟਿਆ ਗਿਆ ਹੈ। ਫਿਰ ਸਪੀਕਰ ਸਾਹਿਬ, ਇਹ ਤਾਂ ਉਨ੍ਹਾਂ ਦੇ ਲਈ ਮਿਨੀਮਮ ਵੇਜ ਵੀ ਰੀਵਾਇਜ਼ ਨਹੀਂ ਕਰਾ ਸਕੇ। ਜੇ ਇਹ ਕੋਈ ਭਲਾ ਕਰਨਾ ਚਾਹੁੰਦੇ ਤਾਂ ਜਿਹੜੀ ਪੇਅ ਕਮਿਸ਼ਨ ਦੀ ਰਿਪੋਰਟ ਆਈ ਹੈ ਉਹ ਮੁਲਾਜ਼ਮਾਂ ਵਾਸਤੇ ਲਾਗੂ ਕਰ ਸਕਦੇ ਸਨ ਪਰ ਉਹ ਵੀ ਨਹੀਂ ਕੀਤੀ ਗਈ। ਕੋਈ ਵੀ ਫੈਸਲਾ ਇਹ ਨਹੀਂ ਕਰ ਸਕੇ। ਪੁਲਿਟੀਕਲੀ ਵੀ ਇਹ ਫੇਲ੍ਹ ਹੋ ਚੁੱਕੇ ਹਨ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਇਨ੍ਹਾਂ ਤੇ ਕੋਈ ਰੋਕਥਾਮ ਲਾਈ ਜਾਵੇ। ਇਲੈਕਸ਼ਨ ਕਮਿਸ਼ਨਰ ਨੇ ਕੁਝ ਤਾਂ ਰੋਕ ਲਾ ਦਿੱਤੀ ਹੈ, ਬਾਕੀ ਕਲ੍ਹ ਨੂੰ ਹੋਰ ਰੋਕ ਲੱਗ ਜਾਣੀ ਹੈ ਐਂਰ ਕੋਈ ਵੀ ਸਕੀਮ ਇਨ੍ਹਾਂ ਦੀ ਲਾਗੂ ਨਹੀਂ ਹੋਣੀ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ (ਖਡੂਰ ਸਾਹਿਬ, ਐਸ.ਸੀ.):** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਪਹਿਲੀ ਗੱਲ ਤਾਂ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਜਦੋਂ ਕਲ੍ਹ ਨੂੰ ਇਥੇ ਸੈਸ਼ਨ ਸ਼ੁਰੂ ਹੋਣਾ ਸੀ ਤਾਂ ਫਿਰ ਇਨ੍ਹਾਂ ਨੂੰ 22 ਤਾਰੀਖ ਨੂੰ ਉਸ ਜਲਸੇ ਦੇ ਵਿਚ ਇਹ ਅਨਾਊਂਸਮੈਂਟ ਕਰਨ ਦੀ ਕਿਉਂ ਜ਼ਰੂਰਤ ਪਈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਇਸ ਹਾਊਸ ਦੀ ਤੌਹੀਨ ਕੀਤੀ ਹੈ, ਇਸ ਹਾਊਸ ਦਾ ਅਪਮਾਨ ਕੀਤਾ ਹੈ। (ਵਿਘਨ) ਇਸ ਤੋਂ ਅੱਗੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਜਿਨ੍ਹਾਂ ਦੀ ਆਬਾਦੀ 38 ਪ੍ਰਤੀਸ਼ਤ ਹੈ, ਉਨ੍ਹਾਂ ਸ਼ਡਿਊਲਡ ਕਾਸਟਸ ਲਈ ਇਨ੍ਹਾਂ ਨੇ ਕੁਝ ਨਹੀਂ ਕੀਤਾ, ਬਲਕਿ ਉਨ੍ਹਾਂ ਨਾਲ ਮਜ਼ਾਕ ਕੀਤਾ ਗਿਆ ਹੈ। ਪਿਛੇ ਜਿਹੇ ਕਿਹਾ ਗਿਆ ਸੀ ਕਿ ਪਛੜੀਆਂ ਸ਼੍ਰੇਣੀਆਂ ਲਈ ਮਕਾਨ ਬਣਾ ਕੇ ਦਿੱਤੇ ਜਾਣਗੇ ਪਰ ਉਨ੍ਹਾਂ ਨੂੰ ਕੋਈ ਮਕਾਨ ਨਹੀਂ ਦਿੱਤੇ ਗਏ। ਜਿਹੜੇ ਕੋਈ ਮਕਾਨ ਬਣੇ ਵੀ ਹਨ ਤਾਂ ਉਹ ਉਨ੍ਹਾਂ ਨੇ ਪੈਸੇ ਦੇ ਕੇ ਬਣਵਾਏ ਹਨ, ਇਨ੍ਹਾਂ ਨੇ ਕੋਈ ਮਕਾਨ ਬਣਾ ਕੇ ਨਹੀਂ ਦਿੱਤੇ।

ਅਗਲੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਅੱਜ ਕੰਪੀਟੀਸ਼ਨ ਦਾ ਜ਼ਮਾਨਾ ਹੈ। ਅਮੀਰਾਂ ਦੇ ਬੱਚੇ ਤਾਂ ਕਾਨਵੈਂਟ ਸਕੂਲਾਂ ਵਿਚ ਪੜ੍ਹ ਰਹੇ ਹਨ ਜਿਹੜੇ ਕਿ ਹਰ ਖੇਤਰ ਵਿਚ ਅੱਗੇ ਆ ਰਹੇ ਹਨ ਪਰ ਸ਼ਡਿਊਲਡ ਕਾਸਟਸ ਦੇ ਬੱਚਿਆਂ ਲਈ ਕੋਈ ਇੰਤਜ਼ਾਮ ਨਹੀਂ। ਜੇ ਇਹ ਸਰਕਾਰ ਸ਼ਡਿਊਲਡ ਕਾਸਟਸ ਦੇ ਬੱਚਿਆਂ ਲਈ ਵੀ ਕੋਈ ਕਾਨਵੈਂਟ ਸਕੂਲਜ਼ ਖੋਲ੍ਹਦੀ ਤਾਂ ਚੰਗਾ ਹੁੰਦਾ, ਪਰ ਇਹ ਕੁਝ ਨਹੀਂ ਕਰ ਸਕੇ। ਇਨ੍ਹਾਂ ਨੂੰ ਡਰ ਹੈ ਕਿ ਜੇ ਉਨ੍ਹਾਂ ਦੇ ਵੀ ਬੱਚੇ ਕੰਪੀਟੀਸ਼ਨ ਵਿਚ ਅੱਗੇ ਆ ਗਏ ਤਾਂ ਉਨ੍ਹਾਂ ਵਿਚ ਜਾਗ੍ਰਤੀ ਆ ਜਾਵੇਗੀ ਐਂਰ ਜੇ ਉਨ੍ਹਾਂ ਵਿਚ ਜਾਗ੍ਰਤੀ ਆ ਗਈ ਤਾਂ ਇਨ੍ਹਾਂ ਨੂੰ ਕਿਸੇ ਨਹੀਂ ਪੁੱਛਣਾ। ਹੁਣ ਵੀ ਜਿਹੜਾ ਇਨ੍ਹਾਂ ਨੇ ਬੀ.ਐਸ.ਪੀ. ਨਾਲ ਗਠਜੋੜ ਕੀਤਾ ਹੈ, ਇਹ ਵੀ ਅਸਲ ਵਿਚ ਨਹੀਂ ਹੈ।

ਇਹ ਨਹੀਂ ਚਾਹੁੰਦੇ ਕਿ ਉਨ੍ਹਾਂ ਵਿਚ ਜਾਗ੍ਰਤੀ ਆਏ । ਬੀ.ਐਸ.ਪੀ. ਨੇ ਗਰੀਬ ਲੋਕਾਂ ਦੇ ਵਿਚ ਜਾਗ੍ਰਤੀ ਲਿਆਂਦੀ ਹੈ ਅਤੇ ਇਨ੍ਹਾਂ ਨੂੰ ਕਾਂਗਰਸ ਪਾਰਟੀ ਦੇ ਚੁੰਗਲ ਵਿੱਚੋਂ ਕੱਢਣ ਦੀ ਕੋਸ਼ਿਸ਼ ਕੀਤੀ ਹੈ। ਸਪੀਕਰ ਸਾਹਿਬ, ਜਿਹੜੇ ਐਸ.ਪੀ.ਓਜ਼ ਹਨ, ਉਨ੍ਹਾਂ ਨੂੰ ਸਰਕਾਰ 1200—1300 ਰੁਪਏ ਦਿੰਦੀ ਹੈ ਪਰ ਉਨ੍ਹਾਂ ਨੂੰ ਪਿਛਲੇ 9 ਮਹੀਨਿਆਂ ਤੋਂ ਕੋਈ ਤਨਖਾਹਾਂ ਨਹੀਂ ਮਿਲੀਆਂ ਹਨ। ਉਹ ਆਪਣੇ ਪਰਿਵਾਰ ਦਾ ਖਰਚਾ ਕਿਸ ਤਰ੍ਹਾਂ ਕਰਦੇ ਹੋਣਗੇ। ਇਸੇ ਤਰ੍ਹਾਂ ਹੋਮ ਗਾਰਡਜ਼ ਵਾਲਿਆਂ ਨੂੰ ਵੀ ਤਨਖਾਹਾਂ ਨਹੀਂ ਮਿਲ ਰਹੀਆਂ। ਇਨ੍ਹਾਂ ਦੀ ਬੇਹਤਰੀ ਵਾਸਤੇ ਕੁਝ ਨਹੀਂ ਕੀਤਾ ਗਿਆ ਅਤੇ ਪੇ-ਕਮਿਸ਼ਨ ਦੀ ਰਿਪੋਰਟ ਨੂੰ ਇਨ੍ਹਾਂ ਨੇ ਜਾਮ ਕਰ ਕੇ ਰੱਖ ਦਿੱਤਾ ਹੈ। ਮੁਲਾਜਮਾਂ ਦੀ ਬੇਹਤਰੀ ਵਾਸਤੇ ਕੁਝ ਨਹੀਂ ਕੀਤਾ ਗਿਆ। ਮੁਲਾਜ਼ਮ ਸਰਕਾਰ ਦੀ ਰੀੜ੍ਹ ਦੀ ਹੱਡੀ ਹੁੰਦੇ ਹਨ। ਜੇਕਰ ਉਨ੍ਹਾਂ ਨੂੰ ਸਰਕਾਰ ਚੰਗੀਆਂ ਤਨਖਾਹਾਂ ਨਹੀਂ ਦੇ ਸਕਦੀ, ਫੇਰ ਉਹ ਕਿਸ ਤਰ੍ਹਾਂ ਕੰਮ ਕਰ ਸਕਣਗੇ। ਉਨ੍ਹਾਂ ਦੇ ਵੇਜਿਜ਼ ਨੂੰ ਚੰਗਾ ਬਨਾਉਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ ਜੀ। ਹੁਣ ਬੈਠ ਜਾਓ। ਜ਼ਿਲ੍ਹੇ ਦਾ ਹੀ ਖਿਆਲ ਕਰ ਲਓ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਇਥੇ ਕਿਹਾ ਗਿਆ ਹੈ ਕਿ ਸਰਕਾਰ 4.80 ਰੁਪਏ ਕਿਲੋ ਦਾ ਆਟਾ ਡਿਪੂਆਂ ਦੇ ਰਾਹੀਂ ਸਪਲਾਈ ਕਰੇਗੀ ਅਤੇ ਇਹ ਪਿੰਡਾਂ ਦੇ ਡਿਪੂਆਂ ਦੇ ਵਿਚ ਕੀਤਾ ਜਾਵੇਗਾ ਜਿਥੇ 80 ਪ੍ਰਤੀਸ਼ਤ ਆਬਾਦੀ ਰਹਿੰਦੀ ਹੈ।

**ਸ੍ਰੀ ਸਪੀਕਰ** : ਟਾਈਮ ਦਾ ਖਿਆਲ ਕਰੋ। ਪਲੀਜ਼ ਵਾਈਂਡ ਅੱਪ ਕਰੋ। ਮੰਨ ਲਓ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਜਿਥੇ ਸਰਕਾਰ ਨੇ 7 ਏਕੜ ਵਾਲਿਆਂ ਦਾ ਮਾਲੀਆ ਮੁਆਫ ਕੀਤਾ ਹੈ ਉਥੇ ਸਰਕਾਰ ਨੂੰ ਸਾਰਿਆਂ ਦਾ ਹੀ ਮਾਲੀਆ ਮੁਆਫ ਕਰ ਦੇਣਾ ਚਾਹੀਦਾ ਸੀ। ਇਸ ਤਰ੍ਹਾਂ ਕਰਕੇ ਇਨ੍ਹਾਂ ਨੇ ਇਕ ਤਰ੍ਹਾਂ ਨਾਲ ਵਿਤਕਰਾ ਕੀਤਾ ਹੈ। ਇਸ ਦੇ ਨਾਲ ਜਿਹੜੇ 7 ਏਕੜ ਤੋਂ ਵੱਧ ਵਾਲੇ ਹਨ, ਉਹ ਵੀ 7 ਏਕੜ ਦੇ ਵਿਚ ਆ ਜਾਣਗੇ ਅਤੇ ਰਿਸ਼ਵਤਖੋਰੀ ਨੂੰ ਸ਼ਹਿ ਮਿਲੇਗੀ। ਇਸੇ ਤਰ੍ਹਾਂ ਜਿਹੜੇ ਸ਼ਹਿਰਾਂ ਦੇ ਵਿਚ ਇੰਗਲਿਸ਼ ਸਕੂਲਜ਼ ਹਨ, ਉਹ ਪਿੰਡਾਂ ਦੇ ਵਿਚ ਵੀ ਖੋਲ੍ਹੇ ਜਾਣੇ ਚਾਹੀਦੇ ਸਨ।

**ਸ੍ਰੀ ਸਪੀਕਰ**: ਵਾਈਂਡ ਅੱਪ ਕਰੋ ਪਲੀਜ਼। ਹੁਣ ਬੈਠ ਜਾਓ।

**ਮੁੱਖ ਮੰਤਰੀ (ਸਰਦਾਰਨੀ ਰਾਜਿੰਦਰ ਕੌਰ ਭੱਠਲ)**: ਸਪੀਕਰ ਸਾਹਿਬ, ਸਾਰਿਆਂ ਤੋਂ ਪਹਿਲਾਂ ਮੈਂ ਤੁਹਾਡੇ ਰਾਹੀਂ ਸਾਰੇ ਮੈਂਬਰ ਸਾਹਿਬਾਨ ਦਾ ਅਤੇ ਖਾਸ ਕਰਕੇ ਆਪੋਜ਼ੀਸ਼ਨ ਦੇ ਵੀਰਾਂ ਦਾ ਧੰਨਵਾਦ ਕਰਦੀ ਹਾਂ ਜਿਨ੍ਹਾਂ ਨੇ ਸਰਕਾਰ ਦੀ ਤਰਫੋਂ ਐਕਸ਼ਨ ਪਲਾਨ ਜਿਹੜਾ ਲਿਆਂਦਾ ਗਿਆ ਹੈ, ਉਸ ਦੀ ਇਨ ਜਨਰਲ ਅਤੇ ਪੂਰਨ ਤੌਰ ਤੇ ਸ਼ਲਾਘਾ ਕੀਤੀ ਹੈ ਅਤੇ

[ਮੁੱਖ ਮੰਤਰੀ]

ਤਾਰੀਫ ਕੀਤੀ ਹੈ। ਕੁਝ ਗੱਲਾਂ ਤਾਂ ਥੋੜ੍ਹਾ ਬਹੁਤ ਉਨ੍ਹਾਂ ਨੇ ਸੁਜੈਸ਼ਨ ਦੇ ਤੌਰ ਤੇ ਕੀਤੀਆਂ ਹਨ, ਉਨ੍ਹਾਂ ਨੂੰ ਅਸੀਂ ਨੋਟ ਕੀਤਾ ਹੈ । ਚੂੰਕਿ ਅੱਜ ਇਸ ਹਾਊਸ ਦਾ ਲਾਸਟ ਡੇ ਹੈ, ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦੀ ਹਾਂ ਕਿ ਇਨ੍ਹਾਂ ਦੀਆਂ ਜਿਹੜੀਆਂ ਸੁਜੈਸ਼ਨਾਂ ਸਾਡੇ ਕੋਲ ਆਈਆਂ ਹਨ, ਉਨ੍ਹਾਂ ਉਤੇ ਪੂਰਾ ਗੌਰ ਕੀਤਾ ਜਾਵੇਗਾ ਅਤੇ ਉਨ੍ਹਾਂ ਦਾ ਪੂਰਾ ਸਤਿਕਾਰ ਅਤੇ ਧਿਆਨ ਰੱਖਿਆ ਜਾਵੇਗਾ। ਇਥੇ ਸਰਦਾਰ ਰਣਜੀਤ ਸਿੰਘ ਹੋਰਾਂ ਨੇ ਕਿਹਾ ਹੈ ਕਿ ਸਰਕਾਰ ਨੇ ਹਾਊਸ ਦੀ ਮਰਿਯਾਦਾ ਨੂੰ ਭੰਗ ਕੀਤਾ ਹੈ। ਸਾਡੀ ਸਰਕਾਰ ਨੇ ਗਰੀਬ ਲੋਕਾਂ ਦਾ ਖਿਆਲ ਨਹੀਂ ਕੀਤਾ ਅਤੇ ਦੂਜੀ ਗੱਲ ਇਨ੍ਹਾਂ ਨੇ ਕਹੀ ਕਿ 7 ਏਕੜ ਵਾਲਿਆਂ ਦਾ ਜਿਥੇ ਮਾਲੀਆ ਮਾਫ ਕੀਤਾ, ਉਥੇ ਸਰਕਾਰ ਨੂੰ ਸਾਰਿਆਂ ਦਾ ਮਾਲੀਆ ਮੁਆਫ ਕਰ ਦੇਣਾ ਚਾਹੀਦਾ ਸੀ।

ਪਹਿਲੀ ਗੱਲ ਦੇ ਵਿਚ ਮੈਂ ਕਹਿਣਾ ਚਾਹੁੰਦੀ ਹਾਂ ਕਿ ਅਸੀਂ ਪੂਰਨ ਤੌਰ ਤੇ ਹਾਊਸ ਦੀ ਮਰਿਯਾਦਾ ਦਾ ਸਤਿਕਾਰ ਕੀਤਾ ਹੈ ਅਤੇ ਰੱਖਦੇ ਹਾਂ ਲੇਕਿਨ ਜਿਸ ਪਾਰਟੀ ਨੂੰ ਇਹ ਬੀਲੋਂਗ ਕਰਦੇ ਹਨ, ਉਸ ਪਾਰਟੀ ਨੇ ਆਪਣੀ ਪਾਰਟੀ ਦੇ ਸਪੀਕਰ ਦੀ ਪੱਗ ਇਸੇ ਹਾਊਸ ਦੇ ਵਿਚ ਉਤਾਰੀ ਸੀ। ਤੁਸੀਂ ਕਿਸ ਤਰ੍ਹਾਂ ਕਹਿ ਸਕਦੇ ਹੋ ਕਿ ਅਸੀਂ ਹਾਊਸ ਦੀ ਮਰਿਯਾਦਾ ਨੂੰ ਭੰਗ ਕੀਤਾ ਹੈ। ਦੂਸਰੀ ਗੱਲ ਇਨ੍ਹਾਂ ਨੇ ਕਿਹਾ ਕਿ ਵੱਡੇ ਲੋਕਾਂ ਨੂੰ ਵੀ ਮਾਲੀਆ ਮੁਆਫ ਕਰ ਦੇਣਾ ਚਾਹੀਦਾ ਸੀ। ਅਸੀਂ ਮਾਲਟੇ ਵਾਲਿਆਂ ਦਾ ਧਿਆਨ ਨਹੀਂ ਕੀਤਾ, ਅਸੀਂ ਗਰੀਬ ਲੋਕਾਂ ਦਾ ਖਿਆਲ ਕੀਤਾ ਹੈ ਅਤੇ 7 ਏਕੜ ਵਾਲੇ ਦਾ ਮਾਲੀਆ ਮੁਆਫ ਕੀਤਾ ਹੈ। ਇਕ ਪਾਸੇ ਇਹ ਗਰੀਬ ਲੋਕਾਂ ਦੀਆਂ ਗੱਲਾਂ ਕਰਦੇ ਹਨ ਅਤੇ ਦੂਜੇ ਪਾਸੇ ਲੈਂਡ ਲਾਰਡ, ਜਾਗੀਰਦਾਰਾਂ ਦੀਆਂ ਗੱਲਾਂ ਕਰਦੇ ਹਨ। ਇਹ ਦੋਵਾਂ ਗੱਲਾਂ ਨੂੰ ਆਪਸ ਵਿਚ ਮਿਕਸ ਕਰ ਗਏ ਹਨ ਸ਼ਾਇਦ ਇਨ੍ਹਾਂ ਨੂੰ ਗੱਲ ਸਮਝ ਵਿਚ ਨਹੀਂ ਆਈ। ਬਾਕੀ ਗਰੀਬ ਲੋਕਾਂ ਦੇ ਲਈ ਅਸੀਂ ਕਦੇ 20 ਪੁਆਇੰਟ ਪਰੋਗਰਾਮ ਦੇ ਰਾਹੀਂ ਸੁਧਾਰ ਲਿਆਂਦੇ ਰਹੇ ਹਾਂ ਅਤੇ ਕਦੇ 11 ਪੁਆਇੰਟ ਦੇ ਰਾਹੀਂ ਅਤੇ ਕਦੇ 5 ਪੁਆਇੰਟ ਪਰੋਗਰਾਮ ਦੇ ਰਾਹੀਂ ਗਰੀਬ ਲੋਕਾਂ ਨੂੰ ਉੱਚਾ ਚੁਕਣ ਲਈ ਹਮੇਸ਼ਾ ਕਾਂਗਰਸ ਪਾਰਟੀ ਦੀ ਸਰਕਾਰ ਕੰਮ ਕਰਦੀ ਰਹੀ ਹੈ ਅਤੇ ਅਸੀਂ ਹਮੇਸ਼ਾ ਥੱਲੇ ਵਰਗ ਦੇ ਲੋਕਾਂ ਬਾਰੇ ਸੋਚਿਆ ਹੈ। ਅਸੀਂ ਕਦੇ ਵੱਡੇ ਜਾਗੀਰਦਾਰਾਂ ਦੀ ਗੱਲ ਨਹੀਂ ਕੀਤੀ ਅਤੇ ਨਾ ਹੀ ਮਾਲਟੇ ਵਾਲਿਆਂ ਦੀ ਗੱਲ ਕੀਤੀ ਹੈ। ਅਸੀਂ ਹਮੇਸ਼ਾ 87 ਪ੍ਰਤੀਸ਼ਤ ਗਰੀਬ ਜਨਤਾ ਦੀ ਗੱਲ ਕੀਤੀ ਹੈ ਜਿਹੜੇ ਆਪਣੀ ਰੋਟੀ ਰੋਜ਼ੀ ਦੇ ਲਈ ਕੰਮ ਕਰਦੇ ਹਨ। ਚਾਹੇ ਉਹ ਗਰੀਬ ਪਿੰਡਾਂ ਦੇ ਵਿਚ ਰਹਿੰਦਾ ਹੋਵੇ, ਚਾਹੇ ਉਹ ਸ਼ਹਿਰ ਦੇ ਵਿਚ ਰਹਿੰਦਾ ਹੋਵੇ, ਚਾਹੇ ਉਹ ਖੇਤੀ ਦਾ ਕੰਮ ਕਰਦਾ ਹੋਵੇ, ਚਾਹੇ ਉਹ ਮੁਲਾਜ਼ਮ ਹੋਵੇ, ਇਨ੍ਹਾਂ ਸਾਰਿਆਂ ਦੀ ਬੇਹਤਰੀ ਵਾਸਤੇ ਕੰਮ ਕੀਤਾ ਹੈ। ਅਸੀਂ ਸਿਰਫ 30 ਦਿਨਾਂ ਦੇ ਵਿਚ ਹਰ ਵਰਗ ਦੇ ਬਾਰੇ ਧਿਆਨ ਕੀਤਾ ਹੈ ਅਤੇ ਮੋਟੇ ਤੌਰ ਤੇ 60 ਮੋਟੇ ਨੁਕਤੇ ਨੋਟ ਕੀਤੇ ਹਨ ਅਤੇ ਜਿਹੜਾ ਮਾੜਾ

ਮੋਟਾ ਕੋਈ ਰਹਿ ਗਿਆ ਹੈ, ਉਨ੍ਹਾਂ ਵੱਲ ਵੀ ਧਿਆਨ ਕੀਤਾ ਜਾਵੇਗਾ ਅਤੇ ਮੁਸ਼ਕਿਲਾਂ ਦੂਰ ਕੀਤੀਆਂ ਜਾਣਗੀਆਂ। ਮੇਰੀ ਸਰਕਾਰ ਨੂੰ ਆਈ ਨੂੰ ਕੇਵਲ 30 ਦਿਨ ਹੋਏ ਹਨ।

ਸਪੀਕਰ ਸਾਹਿਬ, ਸਰਦਾਰ ਰਣਜੀਤ ਸਿੰਘ ਛੱਜਲਵੱਡੀ ਨੇ ਪਛੜੀਆਂ ਸ਼ਰੇਣੀਆਂ ਦੀ ਗੱਲ ਕੀਤੀ ਹੈ। ਅਸੀਂ ਪਛੜੀਆਂ ਸ਼ਰੇਣੀਆਂ ਦੇ ਗਰੀਬ ਲੋਕਾਂ ਵਾਸਤੇ ਪਿੰਡਾਂ ਵਿਚ ਕੱਚੇ ਮਕਾਨਾਂ ਵਾਸਤੇ ਜੋ ਪਹਿਲਾਂ 10,000 ਰੁਪਿਆ ਦਿੱਤਾ ਜਾਂਦਾ ਸੀ ਉਸ ਨੂੰ ਵਧਾ ਕੇ 15,000 ਰੁਪਿਆ ਕੀਤਾ ਹੈ। (ਥੰਪਿੰਗ) ਕਾਮਰੇਡ ਹਰਦੇਵ ਅਰਸ਼ੀ ਜੀ ਵੱਲੋਂ ਪਿੰਡਾਂ ਅਤੇ ਸ਼ਹਿਰਾਂ ਦੀਆਂ ਲੈਟਰਿਨਾਂ ਬਾਰੇ ਖਾਸ ਕਰਕੇ ਬੀਬੀਆਂ ਬਾਰੇ ਖਦਸ਼ਾ ਜਾਹਿਰ ਕੀਤਾ ਗਿਆ ਸੀ ਪਰ ਅਸੀਂ, ਸਪੀਕਰ ਸਾਹਿਬ, ਖਾਸ ਕਰਕੇ ਪੰਜਾਬ ਦੇ ਸਾਰੇ ਪਿੰਡਾਂ ਵਿਚ ਅਤੇ ਅਰਬਨ ਏਰੀਏ ਵਿਚ ਲੈਟਰਿਨਾਂ ਬਣਾਉਣ ਦਾ ਫੈਸਲਾ ਕੀਤਾ ਹੈ ਅਤੇ ਇਹ ਲੈਟਰਿਨਾਂ ਹਰ ਹਾਲਤ ਵਿਚ ਬਣਾ ਕੇ ਦਿਆਂਗੇ। ਬੇਸਿਕ ਨੀਡਜ਼ ਨੂੰ ਪੂਰਾ ਕਰਨ ਦਾ ਸਰਕਾਰ ਦਾ ਫਰਜ਼ ਬਣਦਾ ਹੈ।

ਸਪੀਕਰ ਸਾਹਿਬ, ਪੈਨਸ਼ਨਾਂ ਵਿਚ ਕਮਜ਼ੋਰ ਗਰੀਬ ਵਰਗ ਹੈ, ਵਿਡੋਜ਼ ਹਨ, ਓਲਡਏਜ਼ ਵਾਲੇ ਸਾਰੇ ਆਉਂਦੇ ਹਨ। ਉਨ੍ਹਾਂ ਨੂੰ ਪੈਨਸ਼ਨਾਂ ਲੈਣ ਵਿਚ ਬੜੀ ਦਿੱਕਤ ਹੁੰਦੀ ਸੀ। ਪੈਨਸ਼ਨਾਂ ਦੇ ਕੇਸਾਂ ਵਿਚ ਕਨਫਿਉਜ਼ਨ ਸੀ ਅਤੇ ਕੰਪਲੀਕੇਟਿਡ ਚੈਨਲ ਸੀ। ਅਸੀਂ ਉਨ੍ਹਾਂ ਦੇ ਪੈਨਸ਼ਨਾਂ ਦੇ ਕੇਸਾਂ ਦੇ ਚੈਨਲ ਨੂੰ ਸਿਰਫ ਸੁਖਾਲਾ ਹੀ ਨਹੀਂ ਕੀਤਾ ਬਲਕਿ ਬਹੁਤ ਵੱਡਾ ਫੈਸਲਾ ਕੀਤਾ ਹੈ ਕਿ ਹੁਣ ਜ਼ਿਲ੍ਹਾ ਹੈਡ ਕੁਆਰਟਰ ਤੇ ਜਾਣ ਦੀ ਲੋੜ ਨਹੀਂ ਬਲਕਿ ਲੋੜ ਪੈਣ ਤੇ ਜ਼ਿਲ੍ਹੇ ਦੇ ਅਫਸਰ ਸਾਹਿਬਾਨ ਉਨ੍ਹਾਂ ਕੋਲ ਚਲ ਕੇ ਜਾਣ। ਬਲਾਕ ਲੈਵਲ ਤੇ ਪੈਨਸ਼ਨਾਂ ਦੇ ਕੇਸਾਂ ਬਾਰੇ ਨਿਪਟਾਰਾ ਕਰਾ ਕੇ ਇਕ ਇਤਿਹਾਸਿਕ ਫੈਸਲਾ ਕਰ ਕੇ ਅਸੀਂ ਗਰੀਬਾਂ ਦੀ ਮਦਦ ਕੀਤੀ ਹੈ। (ਥੰਪਿੰਗ) ਜੋ ਲੋਕਾਂ ਦੇ ਕੇਸ ਪੈਂਡਿੰਗ ਪਏ ਹਨ, ਜੋ ਜੈਨੂਅਨ ਕੇਸ ਪਏ ਹਨ, ਉਨ੍ਹਾਂ ਕੇਸਾਂ ਨੂੰ ਜਲਦੀ ਸਿਰੇ ਚੜਾਉਣ ਲਈ ਗੰਭੀਰਤਾ ਦੇ ਨਾਲ ਮੇਰੀ ਸਰਕਾਰ ਲੈ ਰਹੀ ਹੈ। ਕਿਸਾਨਾਂ ਦੇ ਬਾਰੇ ਕੁਝ ਪਾਰਟੀਆਂ ਦੇ ਲੀਡਰਾਂ ਨੇ ਬਾਹਰ ਬੜੇ ਨਾਅਰੇ ਮਾਰੇ ਹਨ। ਅੱਜ ਹੀ ਨਹੀਂ ਬੜੇ ਚਿਰਾਂ ਤੋਂ ਮਾਰਦੇ ਹਨ। ਸਾਡੇ ਬਾਰੇ ਬੜਾ ਖਦਸ਼ਾ ਜ਼ਾਹਿਰ ਕੀਤਾ ਹੈ। ਸਪੀਕਰ ਸਾਹਿਬ, ਸਾਡਾ ਕੋਈ ਪੁਲਿਟੀਕਲ ਸਟੰਟ ਨਹੀਂ ਹੈ ਅਤੇ ਨਾ ਹੀ ਅਸੀਂ ਕਿਸਾਨਾਂ ਨੂੰ ਗੁਮਰਾਹ ਕਰਦੇ ਹਾਂ ਬਲਕਿ ਸਾਡੀ ਸਰਕਾਰ ਪਰੈਕਟੀਕਲੀ ਉਨ੍ਹਾਂ ਦੀ ਮਦਦ ਕਰ ਰਹੀ ਹੈ। 1 ਜਨਵਰੀ, 1997 ਬਾਰੇ ਇਹ ਰੌਲਾ ਪਾਇਆ ਗਿਆ ਕਿ ਇਹ ਹੋ ਜਾਵੇਗਾ, ਉਹ ਹੋ ਜਾਵੇਗਾ ਪਰ ਅਸੀਂ ਨੋਟੀਫਿਕੇਸ਼ਨ ਪਹਿਲਾਂ ਹੀ ਕਰ ਕੇ ਲਾਗੂ ਕਰਾਂਗੇ। (ਥੰਪਿੰਗ) ਸਪੀਕਰ ਸਾਹਿਬ, ਅੱਜ ਤੱਕ ਇਤਨੀ ਵੱਡੀ ਰੈਲੀ ਨਹੀਂ ਹੋਈ ਜਿਤਨੀ ਕਿ ਹੁਣ ਲੁਧਿਆਣੇ ਵਿਚ ਹੋਈ ਅਤੇ ਹਰ ਵਰਗ ਦੇ ਲੋਕ ਹੁੰਮ ਹੁਮਾਕੇ ਸਾਡੇ ਉਥੇ ਰੈਲੀ ਵਿਚ ਆਏ। ਬਹੁਤ ਭਾਰੀ ਗਿਣਤੀ ਵਿਚ ਲੋਕ ਆਏ। ਇਤਨੀ ਵੱਡੀ ਗਿਣਤੀ ਵਿਚ ਕਦੇ ਲੋਕ ਇਕੱਠੇ ਹੋ ਕੇ ਨਹੀਂ ਆਏ।(ਥੰਪਿੰਗ)।

[ਮੁੱਖ ਮੰਤਰੀ]

ਸਪੀਕਰ ਸਾਹਿਬ, 1 ਦਸੰਬਰ ਲਈ 4 ਮਹੀਨਿਆਂ ਤੋਂ ਲੱਗੇ ਰਹੇ ਅਤੇ ਅਸੀਂ ਇਨ੍ਹਾਂ ਦਾ ਹਰ ਚੈਲੰਜ ਸਵੀਕਾਰ ਕੀਤਾ। ਇਹ ਗਿੱਦੜਬਾਹਾ ਵਿਚ ਸਾਡੇ ਤੋਂ ਦੋ ਮਹੀਨੇ ਪਹਿਲਾਂ ਗਏ ਸੀ। ਉਸ ਥਾਂ ਤੇ ਜਾ ਕੇ ਕਿਹਾ ਕਿ ਅਸੀਂ 25 ਹਜ਼ਾਰ ਤੇ ਹਰਾ ਦੇਵਾਂਗੇ। ਐਨੇ ਵੱਡੇ ਲੀਡਰ ਦਾ ਸਾਡਾ ਹਲਕਾ ਸੀ ਲੇਕਿਨ ਸਾਡੀ ਪਾਰਟੀ ਦਾ ਲੀਡਰ ਸਰਦਾਰ ਬੇਅੰਤ ਸਿੰਘ ਜੀ। ਸਾਨੂੰ ਜਦੋਂ ਵੀ ਇਨ੍ਹਾਂ ਨੇ ਚੈਲੰਜ ਕੀਤਾ ਅਸੀਂ ਉਸ ਅਕਾਲੀ ਪਾਰਟੀ ਨੂੰ ਉਨ੍ਹਾਂ ਦੇ ਪਿੰਡ ਵਿਚ ਜਾ ਕੇ ਹਰਾਇਆ ਅਤੇ ਉਸ ਦੇ ਚੈਲੰਜ ਨੂੰ ਕਬੂਲ ਕੀਤਾ। ਅੱਜ ਵੀ ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਇਸ ਰੈਲੀ ਦੇ ਨਾਲ ਸਾਨੂੰ ਬੁਖਲਾਹਟ ਵਿਚ ਨਹੀਂ ਆਉਣਾ ਚਾਹੀਦਾ ਕਿਉਂਕਿ ਤਾਕਤ ਉਨ੍ਹਾਂ ਲੋਕਾਂ ਨੂੰ ਮਿਲਦੀ ਹੈ ਜਿਨ੍ਹਾਂ ਨਾਲ ਪਬਲਿਕ ਹੁੰਦੀ ਹੈ। ਤੁਸੀਂ ਆਰਾਮ ਨਾਲ ਜਾ ਕੇ ਬੈਠੋ, ਐਵੇਂ ਨਾ ਇਲਜ਼ਾਮ ਲਗਾਉ। (ਥੰਪਿੰਗ)

ਦੂਸਰੀ ਗੱਲ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਇਥੇ ਕਿਹਾ ਗਿਆ ਕਿ ਕਿਹੜੇ ਮੂੰਹ ਨਾਲ ਇਥੇ ਇਹ ਐਲਾਨ ਕਰਦੇ ਹਨ। ਆਪਾਂ ਪੁਲਿਟੀਕਲ ਲੋਕ ਹਾਂ ਅਤੇ ਸਾਨੂੰ ਇਥੇ ਕੁਝ ਜੈਨੂਅਨ ਗੱਲਾਂ ਕਰਨੀਆਂ ਚਾਹੀਦੀਆਂ ਹਨ। ਆਪਾਂ ਪੁਲਿਟੀਕਲ ਲੋਕ ਹਾਂ ਅਤੇ ਆਥਾਂ ਲੋਕਾਂ ਵਿਚ ਵਿਚਰਨਾ ਹੈ ਅਤੇ ਲੋਕ ਹੁਣ ਬਹੁਤ ਸਿਆਣੇ ਹੋ ਗਏ ਹਨ। ਬਹੁਤ ਦੇਰ ਤੱਕ ਲੋਕਾਂ ਤੋਂ ਧਰਮ ਦੇ ਨਾਂ ਤੇ ਅਤੇ ਕਦੇ ਕਿਸੇ ਹੋਰ ਤਰ੍ਹਾਂ ਨਾਲ ਵੋਟਾਂ ਲੈਂਦੇ ਰਹੇ ਹਾਂ। ਹੁਣ ਲੋਕ ਝਾਂਸੇ ਵਿਚ ਆਉਣ ਵਾਲੇ ਨਹੀਂ। ਸਾਨੂੰ ਕਹਿ ਰਹੇ ਹਨ ਕਿ ਤੁਸੀਂ ਐਲਾਨ ਨਹੀਂ ਕਰ ਸਕਦੇ, ਤੁਸੀਂ ਫੈਸਲਾ ਨਹੀਂ ਕਰ ਸਕਦੇ ਪਰ ਮੈਂ ਪੁੱਛਣਾ ਚਾਹੁੰਦੀ ਹਾਂ ਕਿ ਜੇ ਫੈਸਲੇ ਅਸੀਂ ਨਹੀਂ ਕਰ ਸਕਦੇ ਤਾਂ ਕੀ ਉਹ ਲੋਕ ਕਰ ਸਕਦੇ ਹਨ ਜਿਹੜੇ ਕੇਵਲ ਹਵਾ ਵਿਚ ਡਾਂਗਾਂ ਮਾਰਦੇ ਹਨ ਔਰ ਜਿਹੜੇ 12—15 ਸਾਲ ਤੋਂ ਕੁਰਸੀ ਲੱਭਦੇ ਫਿਰਦੇ ਹਨ ਪਰ ਕੁਰਸੀ ਉਨ੍ਹਾਂ ਤੋਂ ਅੱਗੇ ਅੱਗੇ ਤੁਰੀ ਜਾਂਦੀ ਹੈ। ਮੈਨੂੰ ਪੰਜਾਬ ਦੀ ਸੇਵਾ ਮਿਲੀ ਹੈ ਅਤੇ ਮੈਂ ਬਤੌਰ ਕਿਸਾਨ ਅੱਜ ਇਹ ਸਵਾਲ ਕਰਦੀ ਹਾਂ ਕਿ ਤੁਸੀਂ ਹੀ ਕਿਸਾਨਾਂ ਦੀ ਗੱਲ ਕਰਨ ਵਾਲਿਓ, ਕਿਸਾਨਾਂ ਦੀਆਂ ਵੋਟਾਂ ਲੈਣ ਵਾਲੀ ਪਾਰਟੀ ਦੇ ਮੈਂਬਰੋ, ਜਦੋਂ ਲੋੜ ਪਈ ਤਾਂ ਤੁਸੀਂ ਹੀ ਚਾਂਦੀ, ਸੋਨੇ ਦੀਆਂ ਕਹੀਆਂ ਬਣਾ ਕੇ ਪੰਜਾਬ ਦੇ ਕਿਸਾਨ ਦੇ ਕਲੇਜੇ ਤੇ ਟੱਕ ਮਾਰਿਆ। ਮੈਂ ਪੁੱਛਣਾ ਚਾਹੁੰਦੀ ਹਾਂ ਕਿ ਸਾਡੇ ਆਪਣੇ ਪੰਜਾਬ ਦੇ ਵਿਚ ਅੱਜ ਉਹੀ ਲੋਕ ਕਹਿੰਦੇ ਹਨ ਕਿ ਇਲਾਕੇ ਦੀਆਂ ਮੰਗਾਂ ਹਨ, ਪਾਣੀਆਂ ਦਾ ਮਸਲਾ ਹੈ ਪਰ ਇਹ ਮਸਲੇ ਖੜ੍ਹੇ ਕਿਸ ਨੇ ਕੀਤੇ। ਪੰਜਾਬ ਦੇ ਪਾਣੀ ਕਿਸ ਨੇ ਪੰਜਾਬ ਵਿਚੋਂ ਦਿੱਤੇ, ਇਲਾਕੇ ਕਿਸ ਨੇ ਅੱਗੇ ਤੋਰ ਦਿੱਤੇ, ਪੰਜਾਬੀ ਸੂਬਾ ਕਿਸ ਨੇ ਬਣਾਇਆ, ਇਹ ਪੰਜਾਬ ਦੀਆਂ ਮੰਗਾਂ ਕਿਸ ਨੇ ਖੜ੍ਹੀਆਂ ਕੀਤੀਆਂ। ਕਹਿੰਦੇ ਹਨ ਕਿ ਆਪੇ ਫਾਥੜੀਏ, ਤੈਨੂੰ ਕੌਣ ਛੁਡਾਵੇ। ਆਪੇ ਪੰਜਾਬੀ ਸੂਬਾ ਬਣਾ ਕੇ ਇਲਾਕੇ ਬਾਹਰ ਕੱਢ ਦਿੱਤੇ। ਆਪੇ ਛੱਡਣ ਵਾਲੇ ਵੀ ਅਤੇ ਆਪੇ ਲੈਣ ਵਾਲੇ ਵੀ, ਪੰਜਾਬ ਦੇ ਨਾਲ ਜ਼ਿਆਦਤੀ ਕਰਨ

ਵਾਲੇ ਵੀ ਇਹੀ ਹਨ ਅਤੇ ਜਿਨ੍ਹਾਂ ਨੇ ਪੰਜਾਬ ਦੀ ਜ਼ਮੀਨ ਨੂੰ ਲੁੱਟਿਆ ਆਪਣੀਆਂ ਸਰਕਾਰਾਂ ਵੇਲੇ, ਆਪਣੀਆਂ ਨੁਮਾਇੰਦਗੀਆਂ ਵੇਲੇ., ਉਹ ਸਭ ਕੁਝ ਪੰਜਾਬ ਦੇ ਲੋਕ ਯਾਦ ਰੱਖਣਗੇ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦੀ ਹਾਂ ਕਿ ਸਾਡੀ ਸਰਕਾਰ ਨੇ ਹਰ ਪੱਖੋਂ ਹਰ ਵਰਗ ਦੇ ਲੋਕਾਂ ਨਾਲ ਹਮਦਰਦੀ ਕੀਤੀ ਹੈ। ਫਤਿਹਗੜ੍ਹ ਸਾਹਿਬ ਜ਼ਿਲ੍ਹਾ ਬਣਾਇਆ, ਇਨ੍ਹਾਂ ਦੀ ਸਰਕਾਰ ਨੇ ਨਹੀਂ ਬਣਾਇਆ। ਇਹ ਸਿਰਫ ਧਰਮ ਦੀ ਆੜ ਵਿਚ, ਪੰਥ ਦੇ ਵਾਸਤੇ ਪਾ ਕੇ, ਕੁਰਸੀਆਂ ਦੇ ਪਿੱਛੇ ਲੱਗੇ ਫਿਰਦੇ ਹਨ । ਫਤਿਹਗੜ੍ਹ ਸਾਹਿਬ ਜ਼ਿਲ੍ਹਾ ਸਾਡੀ ਸਰਕਾਰ ਨੇ ਬਣਾਇਆ, ਮੁਕਤਸਰ ਜ਼ਿਲ੍ਹਾ ਸਾਡੀ ਸਰਕਾਰ ਨੇ ਬਣਾਇਆ ਅਤੇ ਤਲਵੰਡੀ ਸਾਬੋ ਨੂੰ ਸਬ ਡਿਵੀਜ਼ਨ ਸਾਡੀ ਸਰਕਾਰ ਨੇ ਬਣਾਇਆ। ਗੁਰੂ ਗੋਬਿੰਦ ਸਿੰਘ ਮਾਰਗ ਸਾਡੀ ਸਰਕਾਰ ਵੇਲੇ ਬਣਿਆ ਅਤੇ ਹੁਣ ਅਸੀਂ ਗੁਰੂ ਤੇਗ ਬਹਾਦੁਰ ਮਾਰਗ ਬਣਾ ਰਹੇ ਹਾਂ ਤੇ ਸਾਡੀ ਸਰਕਾਰ ਦਾ ਤਹੱਈਆ ਹੈ ਕਿ ਸਾਰੇ ਧਰਮ ਸਥਾਨ ਚਾਹੇ ਮੰਦਰ ਹੈ, ਮਸਜਿਦ ਹੈ, ਗੁਰਦਵਾਰਾ ਹੈ, ਬੱਚਿਆਂ ਦੇ ਸਕੂਲ ਤੇ ਡਿਸਪੈਂਸਰੀਆਂ, ਚਾਹੇ ਸ਼ਮਸ਼ਾਨਘਾਟ ਹੈ, ਹਰ ਥਾਂ ਜਿਥੇ ਲੋਕਾਂ ਦਾ ਸਮੂਹਿਕ ਤੌਰ ਤੇ ਵਾਸਤਾ ਪੈਂਦਾ ਹੈ, ਅਸੀਂ ਹਰ ਥਾਂ ਦਾ ਖਿਆਲ ਕਰਨਾ ਹੈ। ਸਾਡੀ ਸਰਕਾਰ ਨੇ ਹੀ ਸੜਕਾਂ ਬਣਾਈਆਂ ਹਨ, ਪੁਲ ਬਣਾਏ ਹਨ। ਮੈਨੂੰ ਦੱਸ ਦਿਉ ਕਿ ਏਨੀ ਵੱਡੀ ਪੱਧਰ ਤੇ ਪਹਿਲਾਂ ਕਦੇ ਡਿਵੈਲਪਮੈਂਟ ਦੇ ਕੰਮ ਹੋਏ ਹੋਣ, ਇੰਨੇ ਕੰਮ ਹੋਏ ਹੋਣ। ਅੱਜ ਫਿਰ ਅਸੀਂ ਲੋਕ ਹਿੱਤ ਦੇ ਕੰਮਾਂ ਨੂੰ ਪਹਿਲ ਦਿੱਤੀ ਹੈ। ਇਨ੍ਹਾਂ ਸਭ ਕੰਮਾਂ ਬਾਰੇ ਤਾਂ ਕਿਸੇ ਨੇ ਕੋਈ ਲਫਜ਼ ਨਹੀਂ ਕਿਹਾ, ਤਾਰੀਫ ਨਹੀਂ ਕੀਤੀ, ਹਮਦਰਦੀ ਨਹੀਂ ਦਿਖਾਈ। ਮੈਂ ਵੀ ਇਕ ਗੱਲ ਕਹਿਣਾ ਚਾਹੁੰਦੀ ਹਾਂ ਕਿ ਸਾਨੂੰ ਬਿਦਰ ਵਰਗੇ ਕਾਂਡ ਯਾਦ ਹਨ ਅਤੇ ਅੱਗੇ ਤੋਂ ਸਾਡੇ ਨੌਜਵਾਨ ਇਹੋ ਜਿਹੀਆਂ ਮਾੜੀਆਂ ਘਟਨਾਵਾਂ ਵਿਚ ਨਾ ਜਾਣ ਅਤੇ ਉਨ੍ਹਾਂ ਨੂੰ ਜਾਣਾ ਨਾ ਪਵੇ, ਅਸੀਂ 5 ਸਰਕਾਰੀ ਟੈਕਨੀਕਲ ਕਾਲਜ ਬਣਾਏ ਹਨ। ਹੁਣ ਟੈਕਨੀਕਲ ਯੂਨੀਵਰਸਿਟੀ ਬਣਾਈ ਹੈ। ਮੇਰੇ ਭਰਾਵੋ, ਤੁਸੀਂ ਤੇ ਬਣੇ ਨੂੰ ਵੀ ਨਿੰਦਦੇ ਹੋ, ਨਾ ਬਣੇ ਨੂੰ ਵੀ ਨਿੰਦਦੇ ਹੋ। ਧਰਮ ਵਿਚ ਸਾਡਾ ਵੀ ਵਿਸ਼ਵਾਸ ਹੈ ਅਤੇ ਅਸੀਂ ਧਰਮ ਨਿਰਪੱਖਤਾ ਨਾਲ ਚਲਣਾ ਚਾਹੁੰਦੇ ਹਾਂ। ਅੱਜ ਮੈਂ ਜਿਹੜੇ ਧਰਮ ਦੇ ਇਕੱਲੇ ਠੇਕੇਦਾਰ ਬਣੇ ਹੋਏ ਹਨ, ਉਨ੍ਹਾਂ ਨੂੰ ਪੁੱਛਦੀ ਹਾਂ ਕਿ ਜਦੋਂ ਤੁਹਾਡਾ ਰਾਜਭਾਗ ਆਇਆ, ਤੁਸੀਂ ਇਸੇ ਧਰਮ ਨੂੰ ਭੁੱਲ ਕਿਉਂ ਜਾਂਦੇ ਹੋ । ਉਸ ਵਕਤ ਤਾਂ ਤੁਸੀਂ ਧਰਮ ਸਥਾਨਾਂ ਨੂੰ, ਧਰਮ ਦੇ ਨਾਂ ਨੂੰ, ਧਰਮ ਦੀਆਂ ਗੱਲਾਂ ਨੂੰ ਭੁੱਲ ਜਾਂਦੇ ਹੋ। ਹੇਮਕੁੰਟ ਸਾਹਿਬ ਨੂੰ ਵੀ, ਮੈਂ ਬੜੀ ਨਿਮਰਤਾ ਨਾਲ ਕਹਿੰਦੀ ਹਾਂ ਕਿ ਉਥੇ ਜਾਣ ਵਾਲੀ ਸੜਕ ਬੜੀ ਭੀੜੀ ਹੈ ਅਤੇ ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਹੇਮਕੁੰਟ ਸਾਹਿਬ ਦੀ ਸੜਕ ਸਾਰੇ ਧਰਮਾਂ ਨੂੰ ਨਾਲ ਲੈ ਕੇ ਪੰਜਾਬ ਦੀ ਸਰਕਾਰ ਕੰਟਰੀਬਿਊਸ਼ਨ ਕਰਕੇ ਚੌੜੀ ਕਰਾਏਗੀ, ਇਨ੍ਹਾਂ ਨੂੰ ਇਹ ਗੱਲ ਯਾਦ ਨਹੀਂ ਆਈ। (ਥੰਪਿੰਗ)

[ਮੁੱਖ ਮੰਤਰੀ]

ਪੰਜਾਬ ਦੇ ਕਿਸਾਨ ਨੂੰ 7 ਏਕੜ ਤੱਕ ਜਿਥੇ ਸਹੂਲਤਾਂ ਦਿੱਤੀਆਂ ਹਨ, ਉਹ ਕਿਸਾਨ ਜਿਹੜਾ ਅਨਾਜ ਪੈਦਾ ਕਰਦਾ ਹੈ ਅਤੇ ਪੂਰੇ ਦੇਸ਼ ਵਿਚ ਉਹ ਅਨਾਜ਼ ਜਾਂਦਾ ਹੈ, ਸਾਡੇ ਵਿਜੇ ਕੁਮਾਰ ਸਾਥੀ ਜੀ ਨੇ ਚਿੰਤਾ ਕੀਤੀ ਕਿ ਪੈਸਾ ਕਿਥੋਂ ਲੈ ਕੇ ਆਵਾਂਗੇ। ਮੈਂ ਕਹਿੰਦੀ ਹਾਂ ਕਿ ਅਸੀਂ ਸਾਰਾ ਕੁਝ ਦੇਖ ਕੇ ਕੀਤਾ ਹੈ, ਸਾਡੇ ਕੋਲ ਹੈ ਸਭ ਕੁਝ, ਅਸੀਂ ਸਿਰਫ 2 ਮਹੀਨਿਆਂ ਦਾ ਹੀ ਨਹੀਂ, ਆਉਣ ਵਾਲੇ 5 ਸਾਲਾਂ ਦਾ ਇੰਤਜ਼ਾਮ ਕੀਤਾ ਹੈ, ਸਾਡੇ ਵਿਚ ਜੁਅੱਰਤ ਹੈ ਅਤੇ ਅਸੀਂ ਇਹ ਲਾਗੂ ਕਰਕੇ ਵੀ ਦਿਖਾ ਰਹੇ ਹਾਂ। ਮੈਂ ਪਿਛੇ ਪ੍ਰਾਈਮ ਮਨਿਸਟਰ ਸਾਹਿਬ ਨੂੰ ਮਿਲ ਕੇ ਆਈ ਸੀ। ਸਾਡੇ ਹੁਣ ਜਨਤਾ ਦਲ ਦੇ ਪ੍ਰਾਈਮ ਮਨਿਸਟਰ ਹਨ। ਜਦੋਂ ਸੈਂਟਰ ਵਿਚ ਕਾਂਗਰਸ ਪਾਰਟੀ ਦੀ ਸਰਕਾਰ ਸੀ ਅਤੇ ਨਰਸਿਮ੍ਹਾਂ ਰਾਓ ਜੀ ਪ੍ਰਾਈਮ ਮਨਿਸਟਰ ਸਨ, ਅਸੀਂ ਆਪਣੇ ਪੰਜਾਬ ਦੀ ਜਿਹੜੀ ਪਿਛਲੇ ਸਮੇਂ ਵਿਚ ਲੜਾਈ ਲੜੀ ਹੈ, ਇਨ੍ਹਾਂ ਨੇ ਕਿਹਾ ਹੈ ਕਿ ਹੁਣ ਕਿਉਂ ਅਨਾਊਂਸ ਕੀਤਾ ਪਿਛਲੇ 5 ਸਾਲ ਕਿਥੇ ਰਹੇ। ਮੈਂ ਕਹਿੰਦੀ ਹਾਂ ਕਿ ਪਿਛਲੇ ਚਾਰ ਸਾਲ ਅਸੀਂ ਤੁਹਾਨੂੰ ਇਥੇ ਬੈਠਣ ਜੋਗਾ ਕਰਦੇ ਰਹੇ। ਇਤੇ ਪੂਰਾ ਅੱਤਵਾਦ ਫੈਲਿਆ ਹੋਇਆ ਸੀ, ਕੋਈ ਬੋਲ ਨਹੀਂ ਸੀ ਸਕਦਾ, ਇਲੈਕਸ਼ਨ ਨਹੀਂ ਸੀ ਕੀਤੇ ਜਾ ਸਕਦੇ, ਸਮਾਜਿਕ ਸੋਸ਼ਲ ਐਕਟੀ - ਵਿਟੀਜ਼ ਸਭ ਬੰਦ ਪਈਆਂ ਸਨ। ਅੱਜ ਮੈਨੂੰ ਖੁਸ਼ੀ ਹੈ ਅਤੇ ਮੈਂ ਧੰਨਵਾਦ ਕਰਦੀ ਹਾਂ ਉਨ੍ਹਾਂ ਪਾਰਟੀਆਂ ਦਾ, ਜਿਹੜੀਆਂ ਪਾਰਟੀਆਂ ਉਸ ਸਮੇਂ ਅੱਤਵਾਦ ਦੇ ਖਿਲਾਫ ਆਪਣੇ ਮੈਂਬਰਾਂ ਨੂੰ ਮਰਵਾ ਕੇ, ਜਾਨਾਂ ਹਥੇਲੀ ਤੇ ਲੈ ਕੇ ਸਾਡੇ ਨਾਲ ਚਲੀਆਂ ਅਤੇ ਅੱਤਵਾਦ ਦੇ ਖਿਲਾਫ ਲੜੀਆਂ। ਉਹੀ ਪਾਰਟੀਆਂ ਜਿਹੜੀਆਂ 10 ਸਾਲ ਉਨ੍ਹਾਂ ਨੂੰ ਗਾਲ੍ਹਾਂ ਕੱਢਦੀਆਂ ਰਹੀਆਂ, ਉਨ੍ਹਾਂ ਦੇ ਖਿਲਾਫ ਚਲਦੀਆਂ ਰਹੀਆਂ, ਮਿੱਤਲ ਸਾਹਿਬ ਅੱਜ ਬੈਠੇ ਹਨ, 3 ਮਹੀਨਿਆਂ ਵਿਚ ਹੀ ਉਹ ਸਾਰੀਆਂ ਗਾਲ੍ਹਾਂ ਭੁੱਲ ਗਏ, ਉਹ ਸਾਰੀਆਂ ਗੱਲਾਂ ਭੁੱਲ ਗਏ ਅਤੇ ਅੱਜ ਤੁਸੀਂ ਉਸ ਪਾਸੇ ਚਲੇ ਗਏ ਹੋ। (ਵਿਘਨ) ਪਿਛਲੇ ਸਮੇਂ ਵਿਚ ਅਸੀਂ ਸਾਰਿਆਂ ਨੇ ਜੋ ਲੜਾਈ ਲੜੀ, ਸੀ.ਪੀ.ਆਈ. ਦੇ ਏਨੇ ਮੈਂਬਰ ਮਾਰੇ ਗਏ, ਸੀ.ਪੀ.ਐਮ. ਦੇ ਵਿਚੋਂ ਵੀ ਲੋਕ ਮਾਰੇ ਗਏ। ਅਸੀਂ ਸਾਰੇ ਇਕੱਠੇ ਹੋ ਕੇ ਲੜਦੇ ਰਹੇ। ਅਸੀਂ ਪੰਜਾਬ ਦੇ ਵਿਚ ਅਮਨ ਸ਼ਾਂਤੀ ਲਿਆਂਦੀ ਹੈ। ਪੰਜਾਬ ਵਿਚ ਪਹਿਲਾਂ ਕਾਲੇ ਬੱਦਲ ਛਾਏ ਹੋਏ ਸਨ। ਇਥੇ ਸੰਤਾਂ ਮਹਾਤਮਾਵਾਂ ਨੂੰ ਮਾਰਿਆਂ ਜਾ ਰਿਹਾ ਸੀ। ਮਾਸੂਮਾਂ ਨੂੰ ਰੋਲਿਆ ਜਾ ਰਿਹਾ ਸੀ। ਬੇਗੁਨਾਹਾਂ ਨੂੰ ਦੀਵਾਰਾਂ ਨਾਲ ਖੜ੍ਹੇ ਕਰਕੇ ਮਾਰਿਆ ਜਾ ਰਿਹਾ ਸੀ। ਐਨੀ ਵੱਡੀ ਗਿਣਤੀ ਵਿਚ ਸਾਡੇ ਮੈਂਬਰ ਮਾਰੇ ਗਏ ਸਨ। ਪਹਿਲੇ ਸਾਲ ਅਸੀਂ ਉਹ ਅਮਨ-ਸ਼ਾਂਤੀ ਵਾਲਾ ਵਾਇਦਾ ਪੂਰਾ ਕੀਤਾ। ਕੇਵਲ ਉਨ੍ਹਾਂ ਪਾਰਟੀਆਂ ਦੇ ਲੀਡਰਾਂ ਵਾਂਗ ਨਹੀਂ ਕੀਤਾ ਕਿ ਖਾਲੇ ਪੱਕੇ ਕਰਨ ਦੇ ਪੈਸੇ ਮੁਆਫ ਕਰ ਦਿੱਤੇ ਗਏ। ਉਹ ਪੈਸੇ ਵੀ ਬਾਦ ਵਿਚ ਮੁਆਫ ਕੀਤੇ ਗਏ। ਕਿਸ ਨੇ ਕੀਤੇ, ਇਹ ਰਿਕਾਰਡ ਕਢਵਾ ਕੇ ਵੇਖ ਲਓ। ਵਰਲਡ ਬੈਂਕ ਦਾ ਉਹ ਪੈਸਾ ਹਿੰਦੁਸਤਾਨ ਦੀ ਸਰਕਾਰ ਨੇ ਸ੍ਰੀ ਰਾਜੀਵ ਗਾਂਧੀ ਦੇ ਸਮੇਂ ਮੁਆਫ ਕੀਤਾ। ਜਿਹੜਾ ਸਾਡੇ ਪੰਜਾਬ ਵਿਚ ਅੱਤਵਾਦ ਆਇਆ, ਉਸ ਅੱਤਵਾਦ ਦੇ

ਖਿਲਾਫ ਕੇਵਲ ਕੁਝ ਪਾਰਟੀਆਂ ਹੀ ਲੜੀਆਂ। ਕੁਝ ਪਾਰਟੀਆਂ ਦੇ ਲੋਕ ਤਾਂ ਉਨ੍ਹਾਂ ਨੂੰ ਥਾਪੜੇ ਦਿੰਦੇ ਰਹੇ। ਉਹ ਉਨ੍ਹਾਂ ਨੂੰ ਭਾਈ ਤੇ ਵੀਰ ਕਹਿੰਦੇ ਸਨ। ਅਤਿਆਚਾਰ ਕਰਨ ਵਾਲਿਆਂ ਨੂੰ ਉਹ ਸਿਰੋਪੇ ਦਿੰਦੇ ਸਨ। ਪਿੱਛੇ ਜਿਹੇ ਇਕ ਧਰਮ ਸੰਮੇਲਨ ਕਰਵਾਇਆ ਗਿਆ। ਉਸ ਧਰਮ ਸੰਮੇਲਨ ਵਿਚ ਅਜਿਹੇ 200 ਲੋਕਾਂ ਦਾ ਸਨਮਾਨ ਕੀਤਾ ਗਿਆ। ਇਹ ਲੋਕ ਕਿਸ ਮੂੰਹ ਨਾਲ ਧਰਮ ਅਤੇ ਇਨਸਾਨੀਅਤ ਦੀ ਗੱਲ ਕਰਦੇ ਹਨ। ਇਸ ਤੋਂ ਵੀ ਵੱਡੀ ਗੱਲ ਇਕ ਹੋਰ ਇਹ ਹੈ ਕਿ ਜਦੋਂ ਬਿਪਤਾ ਪਈ ਤਾਂ ਧਰਮ ਦੀ ਆੜ ਲੈ ਕੇ ਧਰਮ ਨੂੰ ਮੰਨਣ ਵਾਲੇ ਇਹ ਲੋਕ ਧਰਮ ਨੂੰ ਵੀ ਛੱਡ ਬੈਠੇ। ਸਪੀਕਰ ਸਾਹਿਬ, ਹਰਿਮੰਦਰ ਸਾਹਿਬ ਦਾ ਨੀਂਹ-ਪੱਥਰ ਇਕ ਮੁਸਲਮਾਨ ਫਕੀਰ ਨੇ ਰੱਖਿਆ ਸੀ। ਇਸ ਅਸਥਾਨ ਤੇ ਸਿੱਖ ਵੀ ਬਰਾਬਰ ਹਨ ਅਤੇ ਹਿੰਦੂ ਵੀ ਬਰਾਬਰ ਹਨ। ਜਦੋਂ ਬਿਪਤਾ ਪਈ ਤਾਂ ਇਹ ਧਰਮ ਦੇ ਠੇਕੇਦਾਰ ਉਥੋਂ ਹੱਥ ਖੜ੍ਹੇ ਕਰ ਕੇ ਭੱਜ ਗਏ। ਫਿਰ ਇਹ ਕੇਸਗੜ੍ਹ ਸਾਹਿਬ ਅਤੇ ਚੰਡੀਗੜ੍ਹ ਆਪਣਾ ਦਫਤਰ ਬਣਾਉਣ ਲੱਗ ਪਏ। ਕਾਂਗਰਸ ਪਾਰਟੀ ਇਸ ਦੇ ਉਲਟ ਜੋ ਕਹਿੰਦੀ ਹੈ, ਕਰ ਕੇ ਵੀ ਵਿਖਾਉਂਦੀ ਹੈ। ਇਸ ਕਰਕੇ ਮੈਂ ਆਪਣੇ ਭਰਾਵਾਂ ਨੂੰ ਕਹਿੰਦੀ ਹਾਂ ਕਿ ਵੱਡਾ ਦਿਲ ਰੱਖਿਆ ਕਰੋ ਅਤੇ ਚੰਗੀ ਸੋਚ ਰੱਖਿਆ ਕਰੋ। ਲੋਕਾਂ ਨੇ ਤੁਹਾਨੂੰ ਚੁਣ ਕੇ ਭੇਜਿਆ ਹੈ। ਉਨ੍ਹਾਂ ਨੂੰ ਅਫਸੋਸ ਨਾ ਹੋਵੇ ਕਿ ਅਸੀਂ ਕਿਹੋ ਜਿਹੇ ਲੋਕ ਚੁਣ ਲਏ। ਅਸੀਂ ਕਿਸਾਨਾਂ ਵਾਸਤੇ, ਵਪਾਰੀਆਂ ਵਾਸਤੇ, ਬੀਬੀਆਂ ਵਾਸਤੇ, ਕਮਜ਼ੋਰ ਵਰਗਾਂ ਵਾਸਤੇ ਅਤੇ ਮੁਲਾਜ਼ਮਾਂ ਵਾਸਤੇ-ਸਾਰਿਆਂ ਵਾਸਤੇ ਸੋਚਿਆ ਹੈ। ਮੁਲਾਜ਼ਮ ਭਰਾ ਰੋਜ਼ ਸਾਨੂੰ ਮਿਲਦੇ ਹਨ। ਅਸੀਂ ਉਨ੍ਹਾਂ ਵਾਸਤੇ ਫੈਸਲੇ ਵੀ ਕੀਤੇ ਹਨ। ਅਸੀਂ ਆਪਣੀ ਪਲੈਨ ਬਣਾ ਕੇ ਚੱਲ ਰਹੇ ਹਾਂ। ਪਹਿਲੇ ਸਾਲ ਅਸੀਂ ਅੱਤਵਾਦ ਨੂੰ ਖਤਮ ਕੀਤਾ। ਦੂਜੇ ਸਾਲ ਅਸੀਂ ਡੈਮੋਕਰੇਸੀ ਨੂੰ ਹੋਰ ਅੱਗੇ ਵਧਾਇਆ। ਤੀਜੇ ਸਾਲ ਅਸੀਂ ਡਿਵੈਲਪਮੈਂਟ ਦੇ ਕੰਮ ਕੀਤੇ, ਖਾਸ ਕਰਕੇ ਪਿੰਡਾਂ ਵਿਚ। ਜਿਹੜੇ ਲੋਕ ਪੇਂਡੂਆਂ ਦੇ ਦਾਅਵੇਦਾਰ ਕਹਾਉਂਦੇ ਹਨ, ਉਨ੍ਹਾਂ ਨੇ ਪਿੰਡਾਂ ਵਾਸਤੇ ਕਦੀ 10 ਕਰੋੜ, ਕਦੀ 15 ਕਰੋੜ ਅਤੇ ਕਦੀ 20 ਕਰੋੜ ਰੁਪਿਆ ਰੱਖਿਆ ਸੀ ਲੇਕਿਨ ਅਸੀਂ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਕਿਤੇ ਜ਼ਿਆਦਾ ਪੈਸਾ ਰੱਖਿਆ ਹੈ। ਇਹ ਕੇਵਲ ਕਾਂਗਰਸ ਦੀ ਹੀ ਸਰਕਾਰ ਹੈ ਜਿਸ ਨੇ ਪਿੰਡਾਂ ਦੀ ਡਿਵੈਲਪ-ਮੈਂਟ ਵਾਸਤੇ 600 ਕਰੋੜ ਰੁਪਏ ਤੋਂ ਵੱਧ ਪੈਸਾ ਰੱਖਿਆ ਹੈ। ਅਸੀਂ ਪੰਜਾਬ ਦੇ ਕਿਸਾਨ ਵਾਸਤੇ, ਉਨ੍ਹਾਂ ਨੂੰ ਉਨ੍ਹਾਂ ਦੀਆਂ ਫਸਲਾਂ ਦੇ ਵੱਧ ਭਾਅ ਦਿਵਾਉਣ ਲਈ ਕਮਿਸ਼ਨ ਬਣਾਏ, ਕਮੇਟੀ ਬਣਾਈ।

ਸਪੀਕਰ ਸਾਹਿਬ, ਮੈਂ ਬੜਾ ਸ਼ਾਰਟ ਬੋਲ ਰਹੀ ਹਾਂ ਕਿਉਂਕਿ ਬੋਲਣ ਵਾਸਤੇ ਬਹੁਤ ਕੁਝ ਹੈ ਅਤੇ ਟਾਈਮ ਥੋੜ੍ਹਾ ਹੈ। ਹਿਊਮਨ ਰਾਈਟਸ ਦੀ ਗੱਲ ਹੈ। ਹਿਊਮਨ ਰਾਈਟਸ ਬਾਰੇ ਗੱਲ ਕਰਨੀ ਬੜੀ ਵੱਡੀ ਗੱਲ ਹੁੰਦੀ ਹੈ ਲੇਕਿਨ ਮੈਨੂੰ ਅਫਸੋਸ ਹੈ ਕਿ ਪਿਛਲੇ 10 ਸਾਲਾਂ ਵਿਚ ਅਣਗਿਣਤ ਬੇਕਸੂਰ ਲੋਕ, ਸੰਤ ਮਹਾਤਮਾ ਮਾਰੇ ਗਏ ਅਤੇ ਇਥੋਂ ਤੱਕ ਕਿ ਹਿਊਮਨ ਰਾਈਟਸ ਦੀ ਗੱਲ

[ਮੁੱਖ ਮੰਤਰੀ]

ਵਾਲੇ ਜਿਹੜੇ ਲੋਕ ਹਨ, ਉਨ੍ਹਾਂ ਦੇ ਲੀਡਰ ਵੀ ਮਾਰੇ ਗਏ। ਪਿਛੇ ਸਾਡੀ ਪਾਰਟੀ ਵਿਚ ਜਿਹੜੇ ਲੋਕ ਸ਼ਾਮਲ ਹੋਏ, ਉਨ੍ਹਾਂ ਦੇ ਪਰਿਵਾਰਾਂ ਦੇ ਕਈ ਮੈਂਬਰ ਮਾਰੇ ਗਏ। ਹਿਊਮਨ ਰਾਈਟਸ ਦੀ ਗੱਲ ਕਰਨ ਵਾਲੇ ਲੋਕ ਉਦੋਂ ਤਾਂ ਬੋਲ ਨਹੀਂ ਸਕੇ। ਹਿਊਮਨ ਰਾਈਟਸ ਦੀ ਗੱਲ ਕਰਕੇ ਕਿਸ ਦੀ ਗੱਲ ਕਰਦੇ ਸਨ—ਇਹ ਸਿਰਫ ਅੱਤਵਾਦ ਦੀ ਅਤੇ ਅੱਤਵਾਦੀਆਂ ਦੇ ਰਾਈਟਸ ਦੀ ਗੱਲ ਕਰਦੇ ਸਨ। ਅੱਜ ਇਸ ਪੰਜਾਬ ਦੀ ਸਟੇਟ ਨੇ ਹੀ ਕਿਹਾ ਹੈ ਕਿ ਅਸੀਂ ਹਿਊਮਨ ਰਾਈਟਸ ਕਮਿਸ਼ਨ ਬਣਾਵਾਂਗੇ। ਅਸੀਂ ਲੋਕਪਾਲ ਬਣਾ ਕੇ ਦਿੱਤਾ ਹੈ। ਕਿਸਾਨਾਂ ਨੂੰ ਉਨ੍ਹਾਂ ਦੀ ਉਪਜ ਦੇ ਵਾਜਬ ਭਾਅ ਦਿੱਤੇ ਹਨ। ਅਸੀਂ ਇਹੋ ਜਿਹਾ ਸਿਸਟਮ ਬਣਾ ਕੇ ਦਿੱਤਾ ਹੈ ਕਿ ਉਨ੍ਹਾਂ ਦੀ ਜ਼ਮੀਨ ਸਸਤੇ ਭਾਅ ਤੇ ਨਾ ਖਰੀਦੀ ਜਾਵੇ ਅਤੇ ਉਨ੍ਹਾਂ ਦੀ ਉਪਜਾਊ ਜ਼ਮੀਨ ਨਾ ਖਰੀਦੀ ਜਾਵੇ। ਇਹ ਕਿਸ ਨੇ ਕਿਸਾਨਾਂ ਦੀ ਗੱਲ ਕੀਤੀ ਹੈ। ਇਹ ਸਾਡੀ ਕਾਂਗਰਸ ਸਰਕਾਰ ਨੇ ਕੀਤੀ ਹੈ। ਇਹ ਲੋਕਾਂ ਨੇ ਵੇਖ ਲਿਆ ਹੈ। ਮੈਂ ਕਹਿੰਦੀ ਹਾਂ ਕਿ ਅਸੀਂ ਸਾਰੇ ਵਰਗਾਂ ਦੇ ਲੋਕਾਂ ਦਾ ਧਿਆਨ ਰੱਖਿਆ ਹੈ। ਮੁਲਾਜ਼ਮ ਭਰਾਵਾਂ ਨੂੰ ਮਿਲ ਮਿਲ ਕੇ ਉਨ੍ਹਾਂ ਦੇ ਮਸਲਿਆਂ ਦੇ ਫੈਸਲੇ ਕੀਤੇ ਹਨ। ਅਸੀਂ ਉਨ੍ਹਾਂ ਨੂੰ ਬੋਨਸ ਦਿੱਤਾ ਹੈ ਅਤੇ ਏ.ਡੀ.ਏ ਦੀਆਂ ਕਿਸ਼ਤਾਂ ਵੀ ਦਿੱਤੀਆਂ ਹਨ। ਹਾਲੇ ਵੀ ਉਨ੍ਹਾਂ ਨਾਲ ਗੱਲਾਂ ਚੱਲ ਰਹੀਆਂ ਹਨ। ਸ਼ਹਿਰੀ ਲੋਕਾਂ ਵਾਸਤੇ ਅਤੇ ਪੇਂਡੂ ਲੋਕਾਂ ਵਾਸਤੇ ਵੀ ਅਸੀਂ ਸੋਚਿਆ ਹੈ। ਮਜ਼ਦੂਰਾਂ ਵਾਸਤੇ ਵੀ ਅਸੀਂ ਸੋਚ ਰਹੇ ਹਾਂ। ਮੁਲਾਜ਼ਮ ਭਰਾਵਾਂ ਨੂੰ ਅਸੀਂ ਬਾਰ ਬਾਰ ਮਿਲ ਕੇ ਜੋ ਵੀ ਉਹਨਾਂ ਨਾਲ ਫੈਸਲੇ ਕੀਤੇ ਸੀ, ਜੋ ਵੀ ਅੰਤਰਿਮ ਰਿਲੀਫ ਸੀ, ਬੋਨਸ ਸੀ ਜਾਂ ਏ.ਡੀ.ਏ. ਦੀਆਂ ਕਿਸ਼ਤਾਂ ਸਨ, ਉਹ ਅਸੀਂ ਦਿੱਤੀਆਂ ਹਨ। ਸਾਡੀਆਂ ਅੱਜ ਵੀ ਮੁਲਾਜ਼ਮਾਂ ਨਾਲ ਗੱਲਾਂ ਚੱਲ ਰਹੀਆਂ ਹਨ, ਅਸੀਂ ਅੱਜ ਵੀ ਉਹਨਾਂ ਮੁਲਾਜ਼ਮਾਂ ਵਾਸਤੇ ਸਾਰਾ ਕੁਝ ਕਰ ਰਹੇ ਹਾਂ। ਜੋ ਮੇਰੇ ਭਰਾ ਅਰਸ਼ੀ ਜੀ ਨੇ ਕਿਹਾ, ਮੇਰੇ ਜੋ ਵੀ ਭਰਾ ਸ਼ਹਿਰੀ ਜਾਂ ਪੇਂਡੂ, ਜਿਹੜੇ ਵੀ ਸਾਡੇ ਭਰਾ ਹਨ ਉਹਨਾਂ ਵਾਸਤੇ, ਮਜ਼ਦੂਰਾਂ ਵਾਸਤੇ, ਵਰਕਰਾਂ ਵਾਸਤੇ ਵੀ ਅਸੀਂ ਸੋਚ ਰਹੇ ਹਾਂ। ਅਸੀਂ ਤਾਂ ਸਪੀਕਰ ਸਾਹਿਬ, ਜਿਹੜੇ ਕਮਜ਼ੋਰ ਵਰਗਾਂ ਦੀ ਗੱਲ ਕੀਤੀ ਸੀ, 15—20 ਸਾਲਾਂ ਤੋਂ ਜੋ ਲੋਕ ਵਿਚਾਰੇ ਸਨ ਉਹ ਸਰਕਾਰੀ ਜਾਂ ਦੂਸਰੀਆਂ ਜ਼ਮੀਨਾਂ ਵਿੱਚ ਕਿਸੇ ਵੀ ਥਾਂ ਤੇ ਡਿਪਾਰਟਮੈਂਟਲ ਜ਼ਮੀਨਾਂ ਵਿਚ ਬੈਠੇ ਸਨ, ਉਨ੍ਹਾਂ ਦੇ ਸਿਰ ਤੇ ਤਲਵਾਰ ਲਟਕਦੀ ਸੀ, ਉਹ ਤਲਵਾਰ ਸੀ ਕਿ ਪਤਾ ਨਹੀਂ ਕਦੋਂ ਘਰੋਂ ਕੱਢ ਦੇਣਗੇ, ਬੜੀਆਂ ਸਰਕਾਰਾਂ ਆਈਆਂ ਬੜੇ ਲੋਕ ਆਏ ਬੜੀਆਂ ਗਰੀਬਾਂ ਦੀਆਂ ਹਮਦਰਦੀ ਕਰਨ ਵਾਲੀਆਂ ਗੱਲਾਂ ਹੋਈਆਂ ਲੇਕਿਨ ਕਿਸੇ ਨੂੰ ਖਿਆਲ ਨਾ ਆਇਆ, ਅੱਜ ਖਿਆਲ ਆਇਆ ਕਾਂਗਰਸ ਪਾਰਟੀ ਨੂੰ। ਬਾਜ਼ੀਗਰ ਬਰਾਦਰੀ ਦੇ ਲੋਕ ਹੋਣ, ਚਾਹੇ ਗਰੀਬ ਲੋਕ ਹੋਣ ਚਾਹੇ ਕਿਸੇ ਵੀ ਜਾਤੀ ਨਾਲ ਸਬੰਧ ਰੱਖਣ ਵਾਲੇ ਹੋਣ, ਦਸ ਦਸ ਸਾਲਾਂ ਤੋਂ ਵੱਧ ਸਮੇਂ ਤੱਕ ਜਿਹੜੇ ਬਸਤੀਆਂ, ਕਲੋਨੀਆਂ ਬਣਾਈ ਬੈਠੇ ਹਨ, ਉਨ੍ਹਾਂ ਨੂੰ ਅਸੀਂ ਲੀਗਲਾਈਜ਼ ਕੀਤਾ ਹੈ। ਅਸੀਂ ਉਹਨਾਂ ਨੂੰ ਪਿੰਡਾਂ ਦੇ ਵਿੱਚ ਮਲਕੀਅਤ ਦਿੱਤੀ ਹੈ ਔਰ ਜਿਨ੍ਹਾਂ ਸ਼ਹਿਰਾਂ ਵਿਚ ਬੈਠਣ ਵਾਲਿਆਂ ਨੂੰ ਕਾਲੋਨੀ ਦੇ ਰੂਪ ਵਿਚ ਸਾਰੀਆਂ ਸਹੂਲਤਾਂ ਦੇ ਕੇ

ਉਨ੍ਹਾਂ ਨੂੰ ਲਾਇਸੈਂਸੀ ਬਣਾਇਆ ਹੈ ਤਾਂ ਕਿ ਕੋਈ ਉਠਾ ਨਾ ਸਕੇ, ਕੋਈ ਦਿੱਕਤ ਨਾ ਆ ਸਕੇ ਅਤੇ ਉਹ ਲੋਕ ਉਸ ਥਾਂ ਤੇ ਬੈਠ ਸਕਣ। ਅਜੇ ਤੁਸੀਂ ਕਹੋ ਕਿ ਗਰੀਬਾਂ ਦੀ ਗੱਲ ਨਹੀਂ ਕੀਤੀ ਗਈ।

ਆਟੇ ਦੀ ਗੱਲ ਆਈ ਹੈ। ਸਾਡਾ ਪੰਜਾਬ ਪਰੋਡੀਊਸਿੰਗ ਸਟੇਟ ਹੈ, ਅਸੀਂ ਜ਼ਿੰਮੇਵਾਰੀ ਦੇ ਨਾਲ ਗੱਲ ਕਰਦੇ ਹਾਂ ਕਿ ਪੰਜਾਬ ਦੇ ਲੋਕਾਂ ਨੂੰ ਖਾਣ ਦੀਆਂ ਚੀਜ਼ਾਂ ਦੀ, ਆਟੇ ਦੀ ਕੋਈ ਦਿੱਕਤ ਨਹੀਂ ਆਉਣ ਦਿਆਂਗੇ। ਜੋ ਸਾਨੂੰ ਜ਼ਿੰਮੇਵਾਰੀ ਨਾਲ ਵੱਡੇ ਕੰਮ ਕਰਨੇ ਪੈਣਗੇ, ਅਸੀਂ ਕਰਾਂਗੇ। ਅਸੀਂ ਆਟੇ ਵਾਸਤੇ ਹਰ ਤਰ੍ਹਾਂ ਦਾ ਪ੍ਰਬੰਧ ਕੀਤਾ ਹੈ। ਅੱਜ ਤੁਸੀਂ ਕਿਤੇ ਵੀ ਜਾ ਕੇ ਦੇਖੋ, ਦਿੱਲੀ ਵਿੱਚ ਜਾ ਕੇ ਦੇਖੋ ਜਾਂ ਕਿਤੇ ਹੋਰ ਸੂਬੇ ਦੇ ਵਿੱਚ ਜਾ ਕੇ ਦੇਖੋ ਆਟਾ ਕਿਤੇ 10 ਰੁਪਏ, ਕਿਤੇ 12 ਰੁਪਏ, ਕਿਤੇ 15 ਰੁਪਏ ਪ੍ਰਤੀ ਕਿਲੋ ਵਿਕ ਰਿਹਾ ਹੈ ਪਰ ਅਸੀਂ ਜਿਹੜੀ ਸਾਡੀ ਪੰਜਾਬ ਦੀ ਐਲੋਕੇਸ਼ਨ ਸੀ, ਉਸ ਬਾਰੇ ਕਹਿੰਦੇ ਸੀ ਕਿ ਕਿੱਥੋਂ ਲੈ ਕੇ ਆਉਣਗੇ, ਮੈਂ ਇਹਨਾਂ ਨੂੰ ਦੱਸ ਦਿਆਂ ਕਿ ਅਸੀਂ ਇਹ ਕਿਤੋਂ ਲੈ ਕੇ ਨਹੀਂ ਆਉਣਾ। ਸਾਡੀ ਜੋ ਐਲੋਕੇਸ਼ਨ ਹੈ ਉਹ 18 ਲੱਖ ਟਨ ਪਹਿਲਾਂ ਹੋਈ ਸੀ ਅੱਜ ਅਸੀਂ ਉਹ ਆਪਣਾ ਹਿੱਸਾ ਲਿਆ ਹੈ। ਅਸੀਂ ਆਪਣੀ ਪੂਰੀ ਐਲੋਕੇਸ਼ਨ ਕਰਵਾਈ ਹੈ । ਅਸੀਂ ਪੰਜਾਬ ਦੇ ਲੋਕਾਂ ਵਾਸਤੇ ਕਣਕ ਆਟੇ ਦੀ ਕੋਈ ਦਿੱਕਤ ਨਹੀਂ ਆਉਣ ਦੇਵਾਂਗੇ । ਅਸੀਂ ਵਾਜਬ ਮੁੱਲ ਤੇ ਲੋਕਾਂ ਨੂੰ ਖਾਣ ਦੀਆਂ ਵਸਤਾਂ ਉਪਲਬਧ ਕਰਵਾਵਾਂਗੇ। ਅਸੀਂ ਐਵੇਂ ਤਾਂ ਨਹੀਂ ਜਨਵਰੀ ਦੀ ਗੱਲ ਕੀਤੀ। ਨਵਾਂ ਸਾਲ ਵੀ ਹੈ ਔਰ ਲੋਕਾਂ ਦੇ ਮਨ ਵਿੱਚ ਇਹ ਗਲਤ ਫਹਿਮੀ ਵੀ ਨਾ ਰਹਿ ਜਾਵੇ ਕਿ ਸ਼ਾਇਦ ਅਸੀਂ ਟਾਲਣਾ ਚਾਹੁੰਦੇ ਹਾਂ। ਅਸੀਂ ਲੋਕਾਂ ਨੂੰ ਦਿਖਾਉਣਾ ਚਾਹੁੰਦੇ ਹਾਂ, ਸਾਨੂੰ ਪਤਾ ਹੈ ਕਿ ਸਾਡੀ ਚੋਣ ਕਦੋਂ ਡਿਊ ਹੈ ਇਹਨਾਂ ਨੂੰ ਚਿੰਤਾ ਕਰਨ ਦੀ ਕੋਈ ਲੋੜ ਨਹੀਂ। ਇਹਨਾਂ ਨੂੰ ਲੋੜ ਹੈ ਤਾਂ ਉਹ ਇਹ ਹੈ ਕਿ ਸਾਨੂੰ ਉਹ ਚੰਗੀਆਂ ਚੰਗੀਆਂ ਸੁਜੈਸ਼ਨਾਂ ਦੇਣ, ਅਸੀਂ ਉਨ੍ਹਾਂ ਚੰਗੀਆਂ ਸੁਜੈਸ਼ਨਾਂ ਨੂੰ ਮਨਣ ਨੂੰ ਤਿਆਰ ਹਾਂ।

ਸਪੀਕਰ ਸਾਹਿਬ, ਪਿੰਡਾਂ ਦੇ ਵਿੱਚ ਸਾਡੇ ਜੋ ਨੌਜਵਾਨ ਬੈਠੇ ਹਨ ਉਹ ਬੜੇ ਚੰਗੇ ਕੰਮ ਕਰਦੇ ਹਨ। ਅਸੀਂ ਜਾਣਦੇ ਹਾਂ ਕਿ ਜਦੋਂ ਵੀ ਸਾਡੇ ਨੌਜਵਾਨ ਗਲਤ ਪਾਸੇ ਗਏ ਹਨ ਤਾਂ ਉਦੋਂ ਹੀ ਪੰਜਾਬ ਦੇ ਹਾਲਾਤ ਖਰਾਬ ਹੋਏ ਹਨ। ਸਾਡੇ ਨੌਜਵਾਨਾਂ ਦੇ ਪਿੰਡਾਂ ਦੇ ਵਿੱਚ ਜੋ ਰਜਿਸਟਰਡ ਕਲੱਬ ਬਣੇ ਹਨ ਉਹਨਾਂ ਨੂੰ ਅਸੀਂ ਥਾਪੜਾ ਦੇ ਕੇ ਚੰਗੇ ਪਾਸੇ ਵੱਲ ਲਾਉਣਾ ਚਾਹੁੰਦੇ ਹਾਂ, ਤਾਂ ਕਿ ਕੋਈ ਵੀ ਵਿਦੇਸ਼ੀ ਤਾਕਤ, ਕੋਈ ਵੀ ਸ਼ਕਤੀ ਇਨ੍ਹਾਂ ਨੌਜਵਾਨਾ ਨੂੰ ਬੰਦੂਕਾਂ ਵਗੈਰਾ ਫੜਾ ਕੇ ਫਿਰ ਗਲਤ ਪਾਸੇ ਵੱਲ ਨਾ ਲਾ ਸਕੇ। ਅਸੀਂ ਇਹ ਸੋਚਿਆ ਹੈ ਕਿ ਜਿਹੜਾ ਕਲੱਬ ਰਜਿਸਟਰਡ ਹੈ ਉਸ ਨੂੰ ਅਸੀਂ ਦਸ ਦਸ ਹਜ਼ਾਰ ਰੁਪਿਆ ਦੇਵਾਂਗੇ ਤਾਂ ਕਿ ਉਹ ਜਿਹੜੇ ਸੋਸ਼ਲ ਕੰਮ ਕਰਦੇ ਹਨ ਉਹ ਪਿੰਡਾਂ ਦੇ ਵਿੱਚ ਲਾ ਸਕਣ। ਸਾਡੀਆਂ

[ਮੁੱਖ ਮੰਤਰੀ]

ਬੀਬੀਆਂ ਬਾਰੇ, ਭੈਣ ਚਾਵਲਾ ਜੀ ਚਲੇ ਗਏ ਹਨ, ਉਹ ਕਹਿੰਦੇ ਸਨ ਕਿ ਪਤਾ ਨਹੀਂ ਇਹ ਜਿਹੜਾ ਬੀਬੀਆਂ ਵਾਸਤੇ ਬੱਸਾਂ ਵਿੱਚ 60 ਸਾਲ ਤੋਂ ਵੱਧ ਉਮਰ ਵਾਲਿਆਂ ਲਈ ਕੀਤਾ ਹੈ ਇਹ ਕਿਸ ਵਾਸਤੇ ਹੈ। ਮੈਂ ਦੱਸਣਾ ਚਾਹੁੰਦੀ ਹਾਂ ਕਿ ਅਸੀਂ ਇਹ ਫੈਸਲੇ ਬਿਲਕੁਲ ਸੌਂ ਕੇ ਨਹੀਂ ਜਾਗ ਕੇ ਕੀਤੇ ਹਨ। ਜਿਹੜੇ ਵੀਰ ਹਨ ਉਹ ਤਾਂ ਆਪਣੀਆਂ ਵੱਡੀਆਂ ਗੱਡੀਆਂ ਵਿੱਚ ਜਾਣਗੇ, ਕਾਰਾਂ ਵਿਚ ਜਾਣਗੇ, ਕਨਟੈਸਾ ਵਿੱਚ ਜਾਣਗੇ ਪਰ ਬੱਸਾਂ ਵਿੱਚ ਕੌਣ ਜਾਊਗਾ, ਬੱਸਾਂ ਵਿੱਚ ਗਰੀਬ ਲੋਕ ਜਾਣਗੇ ਅਤੇ ਗਰੀਬ ਚਾਹੇ ਕਿਸੇ ਵੀ ਜਾਤੀ ਦੇ ਹੋਣ ਮੈਂ ਇਹ ਕਲੈਰਿਟੀ ਨਾਲ ਕਹਿਣਾ ਚਾਹੁੰਦੀ ਹਾਂ ਕਿ ਮੇਰੀਆਂ ਸਾਰੀਆਂ ਭੈਣਾਂ ਦੇ ਲਈ ਇਹ ਸੁਵਿਧਾ ਦਿੱਤੀ ਗਈ ਹੈ।

ਏਸੇ ਤਰ੍ਹਾਂ ਪਿੰਡਾਂ ਦੇ ਵਿੱਚ ਸਾਡੀਆਂ ਬੀਬੀਆਂ ਬੈਠੀਆਂ ਹਨ ਉਹ ਮਹਿਲਾ ਮੰਡਲ ਦੇ ਰੂਪ ਵਿੱਚ ਕੰਮ ਕਰਦੀਆਂ ਹਨ। ਅੱਜ 33 ਪ੍ਰਤੀਸ਼ਤ ਅਸੀਂ ਰਿਜ਼ਰਵੇਸ਼ਨ ਕੀਤੀ ਹੈ ਪੁਲੀਟੀਕਲ ਪੱਖ ਤੋਂ। ਲੇਕਿਨ ਨਾਲ ਅਸੀਂ ਚਾਹੁੰਦੇ ਹਾਂ ਉਹਨਾਂ ਦੀ ਮਦਦ ਕੀਤੀ ਜਾ ਸਕੇ, ਉਹ ਬੀਬੀਆਂ ਜਿਹੜੀਆਂ ਪਿੰਡਾਂ ਵਿਚ ਕੰਮ ਕਰਦੀਆਂ ਹਨ, ਉਹ ਕਹਿੰਦੀਆਂ ਹਨ ਕਿ ਪੰਚਾਇਤਾਂ ਨੂੰ ਪੈਸੇ ਦਿੰਦੇ ਹੋ, ਹੋਰਾਂ ਨੂੰ ਪੈਸੇ ਦਿੰਦੇ ਹੋ, ਅਸੀਂ ਜੋ ਬੀਬੀਆਂ ਇਕੱਠੀਆਂ ਹੋ ਕੇ ਕੰਮ ਕਰਦੀਆਂ ਹਾਂ ਸਾਡੇ ਲਈ ਕੋਈ ਗਰਾਂਟ ਨਹੀਂ ਅਤੇ ਸਾਰਿਆਂ ਨੂੰ ਇਹ ਮੁਸ਼ਕਲ ਪੇਸ਼ ਆਉਂਦੀ ਸੀ। ਇਹ ਵੀ ਕੰਮ ਜ਼ਿੰਮੇਵਾਰੀ ਨਾਲ ਕਰਨ, ਉਹਨਾਂ ਨੂੰ ਪ੍ਰਾਇਮਰੀ ਲੈਵਲ ਤੇ ਕੰਮ ਚਲਾਉਣ ਦਾ ਪਤਾ ਲੱਗ ਸਕੇ, ਅਸੀਂ ਉਨ੍ਹਾਂ ਰਜਿਸਟਰਡ ਮਹਿਲਾ ਮੰਡਲ ਜਿਨ੍ਹਾਂ ਨੂੰ ਪਹਿਲਾਂ ਪੈਸੇ ਨਹੀਂ ਮਿਲੇ ਉਹਨਾਂ ਨੂੰ ਵੀ ਦਸ ਦਸ ਹਜ਼ਾਰ ਰੁਪਿਆ ਪਿੰਡ ਦੇ ਸੋਸ਼ਲ ਕੰਮਾਂ ਵਾਸਤੇ ਮੰਨਜ਼ੂਰ ਕੀਤਾ ਹੈ। ਸਾਡੀ ਜੋ ਰਿਜ਼ਰਵੇਸ਼ਨ ਪਾਲਿਸੀ ਬਣੀ ਹੈ, ਅਸੀਂ ਵਿਦਇਨ ਪਾਲਿਸੀ, 30 ਪ੍ਰਤੀਸ਼ਤ ਸਾਰੀਆਂ ਜਾਤੀਆਂ ਦੀਆਂ ਆਪੋ ਆਪਣੀ ਰਿਜ਼ਰਵੇਸ਼ਨ ਦੇ ਮੁਤਾਬਿਕ, ਉਹਨਾਂ ਬੀਬੀਆਂ ਨੂੰ ਨੌਕਰੀਆਂ ਦੇਣ ਲਈ ਰਾਖਵਾਂਕਰਨ ਰੱਖਿਆ ਹੈ। ਅੱਜ ਤੱਕ ਮੰਡਲ ਕਮਿਸ਼ਨ ਦੀ ਗੱਲ ਆਉਂਦੀ ਰਹੀ ਹੈ। ਸਾਡੇ ਮਾਨਯੋਗ ਮੈਂਬਰ ਸਾਹਿਬ ਨੇ ਕਿਹਾ, ਇਹ ਬਿਲਕੁਲ ਇਹਨਾਂ ਨੂੰ ਚੇਤਾ ਨਾ ਚਾਹੀਦਾ ਹੈ ਕਿ ਅਸੀਂ ਆਪਣੀ ਵਚਨਬੱਧਤਾ ਦੇ ਨਾਲ, ਸਾਫ ਨੀਅਤ ਦੇ ਨਾਲ ਫੈਸਲੇ ਕੀਤੇ ਹਨ। ਹੂ-ਬਹੂ ਜੋ ਮੰਡਲ ਕਮਿਸ਼ਨ ਦੀ ਰਿਪੋਰਟ ਹੈ ਅਤੇ ਜੋ ਬੈਕਲਾਗ ਹੈ ਉਸ ਨੂੰ ਪੂਰੀ ਜ਼ਿੰਮੇਵਾਰੀ ਦੇ ਨਾਲ ਮੀਟਿੰਗਾਂ ਕਰਕੇ ਸ਼ੁਰੂ ਕਰ ਰਹੇ ਹਾਂ। ਅਸੀਂ ਬੜੀ ਜ਼ਿੰਮੇਵਾਰੀ ਨਾਲ ਡਿਊਟੀਆਂ ਲਗਾਈਆਂ ਹਨ, ਅਫਸਰ ਸਾਹਿਬਾਨ ਦੀਆਂ। ਅਸੀਂ ਉਸ ਨੂੰ ਰਿਵਿਊ ਕਰ ਰਹੇ ਹਾਂ ਅਤੇ ਉਸ ਦੀ ਇੰਪਲੀਮੈਂਟੇਸ਼ਨ ਵਿਚ ਕੋਈ ਕਮੀ ਨਹੀਂ ਆਉਣ ਦਿੱਤੀ ਜਾਵੇਗੀ ਅਤੇ ਉਸ ਨੂੰ ਸਾਰੇ ਦੀ ਸਾਰੀ ਨੂੰ ਲਾਗੂ ਕਰਾਂਗੇ। ਇਸੇ ਤਰ੍ਹਾਂ ਸਾਡੇ ਵਪਾਰੀ ਹਨ, ਆੜ੍ਹਤੀ ਭਰਾ ਹਨ, ਅਸੀਂ ਉਨ੍ਹਾਂ ਦੀ ਵੀ ਮਦਦ ਕੀਤੀ ਹੈ। ਅਸੀਂ ਚਾਹੁੰਦੇ ਹਾਂ ਸਪੀਕਰ ਸਾਹਿਬ ਕਿ ਪੰਜਾਬ ਵਪਾਰ ਦੇ ਪੱਖੋਂ, ਪੰਜਾਬ ਕਿਸਾਨੀ ਪੱਖੋਂ, ਸਾਡਾ ਪੰਜਾਬ ਇੰਡਸਟਰੀ ਦੇ ਪੱਖੋਂ, ਸਾਡਾ ਪੰਜਾਬ ਨੌਜਵਾਨਾਂ ਦੀ ਸੋਚ ਦੇ ਪੱਖੋਂ, ਸਾਡਾ ਪੰਜਾਬ ਮਹਿਲਾਵਾਂ ਦੇ ਅੱਗੇ ਆਉਣ ਦੇ ਪੱਖੋਂ ਅੱਗੇ

ਵਧੇ। ਸਾਰੇ ਸਕੂਲਾਂ ਕਾਲਜਾਂ ਵਿੱਚ ਪੜ੍ਹਨ ਵਾਲੀਆਂ ਲੜਕੀਆਂ, ਇਥੇ ਭੈਣ ਚਾਵਲਾ ਜੀ ਨਹੀਂ ਬੈਠੇ, ਕੀ ਲੜਕੀਆਂ ਕਾਲਜਾਂ ਵਿਚ ਨਹੀਂ ਜਾਂਦੀਆਂ, ਕੀ ਟੈਕਨੀਕਲ ਕੋਰਸਾਂ ਵਿਚ ਨਹੀਂ ਜਾਂਦੀਆਂ, ਮੈਡੀਕਲ ਕਾਲਜਾਂ ਵਿਚ ਨਹੀਂ ਜਾਂਦੀਆਂ ? ਕੀ 21 ਸਾਲ ਦੀ ਉਮਰ ਵਿਚ ਲੜਕੀਆਂ ਕਾਲਜਾਂ ਵਿਚ ਨਹੀਂ ਜਾਂਦੀਆਂ ? ਸ਼ਾਦੀ ਦੀ ਉਮਰ 21 ਸਾਲ ਹੁੰਦੀ ਹੈ ਇਸੇ ਲਈ ਹੀ ਅਸੀਂ 21 ਸਾਲ ਤੱਕ ਇਹ ਸਹੂਲਤ ਫਰੀ ਦਿੱਤੀ ਹੈ ਤਾਂ ਕਿ ਉਹ ਆਪਣੇ ਮਾਂ-ਬਾਪ ਤੇ ਬੋਝ ਨਾ ਬਣਨ ਅਤੇ ਉਨ੍ਹਾਂ ਦੇ ਮਾਂ ਬਾਪ ਨੂੰ ਸਹਾਇਤਾ ਦੀ ਸਹੂਲਤ ਮਿਲ ਸਕੇ। ਦਫਤਰਾਂ ਵਿਚ ਕੰਮ ਕਰਨ ਵਾਲੀਆਂ ਔਰਤਾਂ ਤੇ ਦੂਹਰੀ ਤੀਹਰੀ ਜ਼ਿੰਮੇਵਾਰੀ ਹੁੰਦੀ ਹੈ। ਪਹਿਲਾਂ ਦਫਤਰ ਦੀ ਜ਼ਿੰਮੇਵਾਰੀ, ਦੂਸਰਾ ਘਰ ਦੀ ਜ਼ਿੰਮੇਵਾਰੀ, ਤੀਸਰਾ ਬੱਚਿਆਂ ਦੀ ਜ਼ਿੰਮੇਵਾਰੀ। ਅਸੀਂ ਇਹ ਕੀਤਾ ਹੈ ਕਿ ਜਦ ਤੱਕ ਬੱਚਾ 3 ਸਾਲ ਦਾ ਨਹੀਂ ਹੋ ਜਾਂਦਾ ਉਸ ਨੂੰ ਪਾਰਟ-ਟਾਈਮ ਕੰਮ ਕਰਨ ਦੀ ਸਹੂਲਤ ਦਿੱਤੀ ਜਾ ਸਕੇ। ਅਸੀਂ ਇਹੋ ਜਿਹੇ ਫੈਸਲੇ ਕੀਤੇ ਹਨ ਜਿਹੜੇ ਕਿ ਡਿਟੇਲ ਵਿਚ ਜਾ ਕੇ ਕੀਤੇ ਹਨ, ਡੂੰਘਾਨ ਵਿਚ ਜਾ ਕੇ ਕੀਤੇ ਹਨ। ਪੰਜਾਬ ਦੇ ਹਰ ਵਰਗ ਦੇ ਲੋਕਾਂ ਦੀ ਮਦਦ ਕੀਤੀ ਹੈ। ਜੇ ਐਸੀ ਗੱਲ ਹੁੰਦੀ ਤਾਂ ਅਸੀਂ 5-4 ਨਾਹਰੇ ਮਾਰ ਸਕਦੇ ਸੀ। 2-4 ਗੱਲਾਂ ਕਰ ਸਕਦੇ ਸਾਂ। ਇਤਨੀ ਡਿਟੇਲ ਵਿਚ ਜਾਣ ਦੀ ਲੋੜ ਨਹੀਂ ਸੀ। ਇਤਨੀ ਡੂੰਘਾਨ ਵਿਚ ਜਾਣ ਦੀ ਕੀ ਲੋੜ ਸੀ। ਅਸੀਂ ਪੂਰੀ ਸਿਨਸੀਆਰਟੀ ਨਾਲ ਕੀਤਾ ਹੈ। ਇਹ ਕਹਿੰਦੇ ਹਨ ਕਿ ਵਿਧਾਨ ਸਭਾ ਤੋਂ ਬਾਹਰ ਐਲਾਨ ਕੀਤਾ ਗਿਆ ਹੈ। ਇਹ ਇਕ ਕੰਟੀਨਿਊ ਪਰੋਸੈਸ ਹੈ ਅਤੇ ਉਸ ਦੇ ਮੁਤਾਬਕ ਹੀ ਸਾਰੇ ਫੈਸਲੇ ਕੀਤੇ ਹਨ। ਇਹ ਚਿੰਤਾ ਨਾ ਕਰਨ, ਪੈਸੇ ਦੀ ਵੀ ਸਾਡੀ ਜ਼ਿੰਮੇਵਾਰੀ ਹੈ। ਸਾਡੇ ਕੋਲ ਜੇਕਰ ਪੈਸਾ ਹੈ ਅਸੀਂ ਤਾਂ ਹੀ ਫੈਸਲੇ ਲਏ ਹਨ। ਸਾਰੀ ਪਲਾਨ ਬਣਾ ਕੇ ਅਸੀਂ ਪੂਰੀ ਜ਼ਿੰਮੇਵਾਰੀ ਨਾਲ ਗੱਲ ਕਰਨ ਵਾਸਤੇ ਅਸੀਂ ਪੂਰਾ ਡੈਪੂਟੇਸ਼ਨ ਲੈ ਕੇ ਗਏ ਸੀ, ਪ੍ਰਾਈਮ ਮਨਿਸਟਰ ਜੀ ਦੇ ਕੋਲ ਜਾ ਕੇ ਆਏ ਸੀ, ਅਤੇ ਉਨ੍ਹਾਂ ਨੇ ਫੌਰਨ ਤੌਰ ਤੇ ਜਿਹੜਾ ਸਾਡਾ ਪਿਛਲਾ ਪੈਸਾ ਬਕਾਇਆ ਹੈ, 8000 ਕਰੋੜ ਰੁਪਏ ਦਾ ਉਹ ਪੂਰੇ ਦਾ ਪੂਰਾ ਮੁਆਫ ਕਰਨ ਦਾ ਯਕੀਨ ਦਿਵਾਇਆ ਹੈ। ਮੈਂ ਸਮਝਦੀ ਹਾਂ ਕਿ ਹਿੰਦੁਸਤਾਨ ਦਾ ਪ੍ਰਾਈਮ ਮਨਿਸਟਰ ਹੋਵੇ ਤੇ ਜਨਤਾ ਦਲ ਦਾ ਹੋਵੇ ਅਤੇ ਉਹ ਵਾਅਦਾ ਕਰਕੇ ਮੁਕਰ ਜਾਵੇ, ਇਹ ਤਾਂ ਮੈਨੂੰ ਨਹੀਂ ਲਗਦਾ। ਉਹ ਜ਼ਰੂਰ ਆਪਣਾ ਵਾਅਦਾ ਪੂਰਾ ਕਰਨਗੇ ਅਤੇ ਸਾਰੇ ਦਾ ਸਾਰਾ ਪੈਸਾ ਮੁਆਫ ਕਰਨਗੇ। (ਸ਼ੋਰ) (ਵਿਘਨ) ਪਿਛਲੇ ਸਮੇਂ ਵਿਚ ਜਦੋਂ ਨਰਸਿਮਹਾ ਰਾਓ ਜੀ ਆਏ ਸਨ, ਉਨ੍ਹਾਂ ਦੇ ਸਮੇਂ ਵਿਚ ਵੀ ਦੋ ਵਾਰ ਪੈਸਾ ਮੁਆਫ ਹੋਇਆ ਹੈ। ਹੁਣ ਬੰਦ ਹੋ ਗਿਆ ਸੀ ਉਸ ਵਾਸਤੇ ਅਸੀਂ ਗਏ ਸੀ। ਸਪੀਕਰ ਸਾਹਿਬ, ਅਸੀਂ ਹੋਰ ਵੀ ਕੋਸ਼ਿਸ਼ ਕੀਤੀ ਹੈ, ਅਸੀਂ ਬਿਜਲੀ ਬੋਰਡ ਨੂੰ 1100 ਕਰੋੜ ਰੁਪਏ ਦਾ ਕਰਜ਼ਾ 3 ਪ੍ਰਤੀਸ਼ਤ ਲੋਨ ਤੇ ਦਿੱਤਾ ਹੋਇਆ ਹੈ। ਅਸੀਂ ਬਿਜਲੀ ਦੀ ਚੋਰੀ ਬੰਦ ਕਰਨੀ ਹੈ ਅਤੇ ਹੋਰ ਵੀ ਜਿਹੜੇ ਲੂਪ-ਹੋਲ ਹਨ, ਉਹ ਵੀ ਬੰਦ ਕਰਨੇ ਹਨ। ਅਸੀਂ ਇਹ ਜ਼ਿੰਮੇਵਾਰੀ ਨਾਲ ਦਿਨਸ਼ਿਰ ਕਰਨ ਦੀ ਕੋਸ਼ਿਸ਼ ਕੀਤੀ ਹੈ

[ਮੁੱਖ ਮੰਤਰੀ]

ਕਿ ਹੋਰ ਵੀ ਜਿਥੋਂ ਅਸੀਂ ਸੇਵਿੰਗ ਕਰ ਸਕਦੇ ਹਾਂ ਜਾਂ ਜਿਥੇ ਕੁਝ ਫਾਲਤੂ ਪੈਸਾ ਜਾਂਦਾ ਸੀ ਉਸ ਨੂੰ ਰੋਕ ਕੇ, ਅਸੀਂ 1000 ਕਰੋੜ ਰੁਪਏ ਦਾ ਲੋਨ ਦਿੱਤਾ ਹੋਵੇ ਪਿਛਲੇ 20 ਸਾਲਾਂ ਦਾ ਅਤੇ ਵਿਆਜ ਵੀ ਨਾ ਲਿਆ ਹੋਵੇ, ਉਥੋਂ ਅਸੀਂ ਪੈਸਾ ਲੈਣਾ ਹੈ। ਇਹ ਚਿੰਤਾ ਨਾ ਕਰਨ, ਅਸੀਂ ਜਿਹੜੇ ਫੈਸਲੇ ਲਏ ਹਨ, ਉਨ੍ਹਾਂ ਵਾਸਤੇ ਪੈਸੇ ਦਾ ਇੰਤਜ਼ਾਮ ਵੀ ਕਰਾਂਗੇ। ਇਸ ਦੇ ਨਾਲ ਹੀ ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ਕਿ ਤੁਸੀਂ ਸਾਰਿਆਂ ਨੇ ਸਹਿਯੋਗ ਦਿੱਤਾ ਹੈ। ਅੱਜ ਸਾਡੇ ਸੈਸ਼ਨ ਦਾ ਵੀ ਲਾਸਟ ਡੇਅ ਹੈ। ਇਸੇ ਤਰ੍ਹਾਂ ਅਸੀਂ ਫਿਰ ਜਿੱਤ ਕੇ ਆਈਏ ਅਤੇ ਲੋਕਾਂ ਦੇ ਵਾਸਤੇ ਕੰਮ ਕਰੀਏ। ਖਾਸ ਕਰਕੇ ਕਾਂਗਰਸ ਸਰਕਾਰ ਨੇ ਹਰ ਫੀਲਡ ਵਿਚ ਹਮੇਸ਼ਾਂ ਲੋਕਾਂ ਤੇ ਜਦੋਂ ਵੀ ਭੀੜ ਪਈ ਹੈ, ਔਕੜ ਆਈ ਹੈ, ਇਸ ਵਿਚ ਭੋਰਾ ਭਰ ਵੀ ਸ਼ੱਕ ਨਹੀਂ, ਅਸੀਂ ਜ਼ਿੰਮੇਵਾਰੀ ਨਾਲ ਕਹਿੰਦੇ ਹਾਂ ਕਿ ਕਾਂਗਰਸ ਨੇ ਹੀ ਸਾਥ ਦਿੱਤਾ ਹੈ। ਪ੍ਰਮਾਤਮਾ ਕਰੇ ਤੁਹਾਨੂੰ ਤਾਂ ਭਾਵੇਂ ਇਕੱਲੀ-ਦੁਕੱਲੀ ਸੀਟ ਮਿਲੇ ਪਰ ਮੈਂ ਇਹ ਦਾਅਵੇ ਨਾਲ ਕਹਿ ਸਕਦੀ ਹਾਂ ਕਿ ਕਾਂਗਰਸ ਜ਼ਰੂਰ ਜਿੱਤ ਕੇ ਆਵੇਗੀ ਅਤੇ ਅਸੀਂ ਅਗਲੇ ਪੰਜ ਸਾਲ ਪੂਰੇ ਸੇਵਾ ਕਰਾਂਗੇ। ਇਸ ਦੇ ਨਾਲ ਹੀ ਮੈਂ ਸਾਰਿਆਂ ਦਾ ਬਹੁਤ ਧੰਨਵਾਦ ਕਰਦੀ ਹਾਂ।

---

## OFFICIAL RESOLUTION *Re.* DECLARING THE YEAR 1999 AS "YEAR OF HUMAN SPIRIT" BY U.N.O.

**ਮੁੱਖ ਮੰਤਰੀ (ਸਰਦਾਰਨੀ ਰਾਜਿੰਦਰ ਕੌਰ ਭੱਠਲ)** : ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦੀ ਹਾਂ—

"ਪੰਜਾਬ ਵਿਧਾਨ ਸਭਾ ਦਾ ਇਹ ਸਦਨ ਭਾਰਤ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਉਹ ਸੰਸਦ ਦੁਆਰਾ ਇਕ ਮਤਾ ਪਾਸ ਕਰਾਉਣ ਦਾ ਯਤਨ ਕਰੇ ਜਿਸ ਰਾਹੀਂ ਯੂਨਾਈਟਿਡ ਨੇਸ਼ਨਜ਼ ਆਰਗੇਨਾਈਜੇਸ਼ਨ (U. N. O.) ਵਰਸ਼ 1999 ਨੂੰ "ਮਨੁੱਖੀ ਜੋਤ ਵਰਸ਼" "Year of Human Spirit" ਵਜੋਂ ਘੋਸ਼ਿਤ ਕਰੇ ਤਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮਨੁੱਖੀ ਏਕਤਾ ਦਾ ਸੰਦੇਸ਼, "ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ" ਸਾਰੇ ਵਿਸ਼ਵ ਵਿਚ ਰੂਪਮਾਨ ਹੋ ਸਕੇ।"

**Mr. Speaker** : Motion moved—

"ਪੰਜਾਬ ਵਿਧਾਨ ਸਭਾ ਦਾ ਇਹ ਸਦਨ ਭਾਰਤ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਹੈ ਕਿ ਉਹ ਸੰਸਦ ਦੁਆਰਾ ਇੱਕ ਮਤਾ ਪਾਸ ਕਰਾਉਣ ਦਾ ਯਤਨ ਕਰੇ ਜਿਸ ਰਾਹੀਂ ਯੂਨਾਈਟਿਡ ਨੇਸ਼ਨਜ਼ ਆਰਗੇਨਾਈਜੇਸ਼ਨ (U.N.O.) ਵਰਸ਼ 1999 ਨੂੰ "ਮਨੁੱਖੀ ਜੋਤ ਵਰਸ਼" "Year of Human Spirit" ਵਜੋਂ

ਘੋਸ਼ਿਤ ਕਰੇ ਤਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮਨੁੱਖੀ ਏਕਤਾ ਦਾ ਸੰਦੇਸ਼, "ਮਾਨਸ ਕੀ ਜ਼ਾਤਿ ਸਬੈ ਏਕੈ ਪਹਿਚਾਨਬੋ" ਸਾਰੇ ਵਿਸ਼ਵ ਵਿੱਚ ਰੂਪਮਾਨ ਹੋ ਸਕੇ।"

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਇਹ ਜੋ ਮੋਸ਼ਨ ਮੂਵ ਕੀਤਾ ਗਿਆ ਹੈ 1999 should be celebrated as year of human spirit, ਇਸ ਦੇ ਨਾਲ ਮੈਂ ਅਤੇ ਮੇਰੀ ਪਾਰਟੀ ਸਹਿਮਤ ਹਾਂ ਗੁਰੂ ਗੋਬਿੰਦ ਸਿੰਘ ਜੀ, ਦਸਵੀਂ ਪਾਤਸ਼ਾਹੀ ਨੇ ਆਪਣੇ ਜੀਵਨ ਦੀ ਰਚਨਾ ਦੁਆਰਾ ਪਸਾਰ ਕੀਤਾ ਹੈ, ਉਸ ਦੇ ਵਿੱਚ ਉਨ੍ਹਾਂ ਨੇ ਮਾਨਵਤਾ ਦੀ ਸੇਵਾ ਕੀਤੀ ਔਰ ਮੈਂ ਸਮਝਦਾ ਹਾਂ ਕਿ ਦੁਨੀਆਂ ਦੇ ਵਿੱਚ ਅਗਰ ਕੋਈ ਸਰਬੰਸ-ਦਾਨੀ ਦੀ ਮਿਸਾਲ ਹੈ ਤਾਂ ਇਸ ਤੋਂ ਵੱਡੀ ਕੋਈ ਮਿਸਾਲ ਨਹੀਂ। ਜਿਤਨੀ ਕੁਰਬਾਨੀ ਉਨ੍ਹਾਂ ਦੀ ਹੈ, ਇਸ ਦੇਸ਼ ਅਤੇ ਸਮਾਜ ਨੂੰ ਬਚਾਉਣ ਵਾਸਤੇ ਅਤੇ ਹਿੰਦੂ ਧਰਮ ਦੀ ਰੱਖਿਆ ਵਾਸਤੇ, ਕਿਸੇ ਨੇ ਆਪਣਾ ਪੁੱਤਰ ਕੁਰਬਾਨ ਕੀਤਾ ਹੋਵੇਗਾ, ਕਿਸੇ ਨੇ ਆਪਣਾ ਪਤੀ ਕੁਰਬਾਨ ਕੀਤਾ ਹੋਵੇਗਾ, ਲੇਕਿਨ ਗੁਰੂ ਗੋਬਿੰਦ ਸਿੰਘ ਜੀ ਦੀ ਜੋ ਮਿਸਾਲ ਹੈ, ਮੈਂ ਸਮਝਦਾ ਹਾਂ ਕਿ ਉਹ ਇਕ ਲਾ-ਮਿਸਾਲ ਹੈ ਅਤੇ ਦੁਨੀਆਂ ਵਿੱਚ ਕਿਧਰੇ ਵੀ ਅਜਿਹੀ ਮਿਸਾਲ ਨਹੀਂ ਮਿਲਦੀ, ਉਨ੍ਹਾਂ ਨੇ ਆਪਣੇ ਪਿਤਾ, ਆਪਣੇ ਬੱਚੇ ਅਤੇ ਆਪਣੇ ਆਪ ਨੂੰ ਦੇਸ਼ ਅਤੇ ਕੌਮ ਲਈ ਕੁਰਬਾਨ ਕੀਤਾ। ਉਨ੍ਹਾਂ ਦੀ ਯਾਦ ਵਿੱਚ ਸਾਲ 1999 ਨੂੰ ਮਨੁੱਖੀ ਜੋਤ ਵਰਸ਼ (ਈਅਰ ਆਫ ਹਿਊਮਨ ਸਪਿਰਿਟ) ਮਨਾਇਆ ਜਾਵੇ, ਅਸੀਂ ਇਸ ਦਾ ਸਮਰਥਨ ਕਰਦੇ ਹਾਂ। ਮੈਂ ਸਮਝਦਾ ਹਾਂ ਕਿ ਇਸ ਦੇ ਨਾਲ ਹਿੰਦੂ ਧਰਮ ਦਾ ਵੀ ਨਾਮ ਉੱਚਾ ਹੋਵੇਗਾ।

**Mr. Speaker :** Question is—

ਪੰਜਾਬ ਵਿਧਾਨ ਸਭਾ ਦਾ ਇਹ ਸਦਨ ਭਾਰਤ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਉਹ ਸੰਸਦ ਦੁਆਰਾ ਇੱਕ ਮਤਾ ਪਾਸ ਕਰਾਉਣ ਦਾ ਯਤਨ ਕਰੇ ਜਿਸ ਰਾਹੀਂ ਯੂਨਾਈਟਿਡ ਨੈਸ਼ਨਜ਼ ਆਰਗੇਨਾਈਜੇਸ਼ਨ (U. N. O.) ਵਰਸ਼ 1999 ਨੂੰ "ਮਨੁੱਖੀ ਜੋਤ ਵਰਸ਼" "Year of Human Spirit" ਵਜੋਂ ਘੋਸ਼ਿਤ ਕਰੇ ਤਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮਨੁੱਖੀ ਏਕਤਾ ਦਾ ਸੰਦੇਸ਼, "ਮਾਨਸ ਕੀ ਜਾਤ ਸਬੈ ਏਕੇ ਪਹਿਚਾਨਬੋ" ਸਾਰੇ ਵਿਸ਼ਵ ਵਿੱਚ ਰੂਪਮਾਨ ਹੋ ਸਕੇ।'

*The motion was carried unanimously.*

**Mr. Speaker :** The House stands adjourned *sine die.*

*4.22 P.M. | (The Sabha then adjourned* *sine die.*)

# APPENDIX-I
# TO
# PUNJAB VIDHAN SABHA DEBATES
## Dated 24th December, 1996
## Vol. XIII—NO. 2
## STARRED QUESTION AND ANSWER

**ਸਕੂਲ ਅਪਗਰੇਡ ਕਰਨੇ**

*3406. (1) **ਕਾਮਰੇਡ ਤਰਸੇਮ ਜੋਧਾਂ**
(2) **ਸਾਥੀ ਵਿਜੇ ਕੁਮਾਰ** } : ਕੀ ਹਾਇਰ ਸੈਕੰਡਰੀ
ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਅਜਿਹੇ ਸਕੂਲਾਂ ਦੇ ਸਾਲ-ਵਾਰ ਵੇਰਵੇ ਅਤੇ ਗਿਣਤੀ ਕਿੰਨੀ ਹੈ ਜੋ 25 ਫਰਵਰੀ, 1992 ਤੋਂ 31 ਅਗਸਤ, 1996 ਤੱਕ ਦੇ ਸਮੇਂ ਦੌਰਾਨ ਪ੍ਰਾਇਮਰੀ ਤੋਂ ਮਿਡਲ, ਮਿਡਲ ਤੋਂ ਹਾਈ ਅਤੇ ਹਾਈ ਤੋਂ ਸੀਨੀਅਰ ਸੈਕੰਡਰੀ ਪੱਧਰ ਤੱਕ ਅਪਗਰੇਡ ਕੀਤੇ ਗਏ ਸਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਨੂੰ ਇਸ ਮੰਤਵ ਲਈ ਨਿਸ਼ਚਿਤ ਕੀਤੀ ਗਈ ਕਸੌਟੀ ਦੇ ਅਨੁਸਾਰ ਅਪਗਰੇਡ ਕੀਤਾ ਗਿਆ ਸੀ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : (ੳ) 25 ਫਰਵਰੀ, 1992 ਤੋਂ 31 ਅਗਸਤ, 1996 ਤੱਕ ਅਪਗਰੇਡ ਕੀਤੇ ਸਕੂਲਾਂ ਦੀ ਸਾਲਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| ਸਾਲ | | ਪ੍ਰਾਇਮਰੀ ਤੋਂ ਮਿਡਲ | ਮਿਡਲ ਤੋਂ ਹਾਈ | ਹਾਈ ਤੋਂ ਸੀਨੀਅਰ ਸੈਕੰਡਰੀ |
|---|---|---|---|---|
| 1991-92 | ... | 10 | 10 | 70 |
| 1992-93 | ... | — | — | — |
| 1993-94 | ... | 200 | 105 | 120 |
| 1994-95 | ... | 300 | 140 | 140 |
| 1995-96 | .. | 1,000 | 120 | 120 |

(ਅ) ਸਕੂਲਾਂ ਦਾ ਪੱਧਰ ਉੱਚਾ ਕਰਨ ਦੇ ਹੁਕਮ ਰਿਕਾਰਡ ਅਨੁਸਾਰ ਜਿਥੋਂ ਤੱਕ ਸੰਭਵ ਹੋ ਸਕਿਆ, ਇਸ ਸਬੰਧ ਵਿਚ ਨਿਰਧਾਰਤ ਕੀਤੀਆਂ ਸੋਧਾਂ ਮੁਤਾਬਿਕ ਕੀਤੇ ਗਏ ਹਨ।

# APPENDIX-II

## TO

## PUNJAB VIDHAN SABHA DEBATES

## VOL. XIII—NO. 2

### Starred Question and Answer

### Cases of Murder Registered in Majitha, Tarn Taran and Amritsar Police Districts

***3411. Shrimati Vimla Dang :** Will the Chief Minister be pleased to state :—

(a) the number of cases of murder registered during the period from 1st January, 1994 to-date in each of the police districts of Majitha, Tarn Taran and Amritsar together with the names of persons and their address who were murdered or poisoned to death ;

(b) the details of cases out of those referred to in para (a) above in which culprits have since been traced and prosecuted ; togetherwith the present position of each case ;

(c) the details of cases in which culprits have not been traced so far ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਪੁਲਿਸ ਜ਼ਿਲ੍ਹਾ ਮਜੀਠਾ, ਤਰਨਤਾਰਨ ਅਤੇ ਅੰਮ੍ਰਿਤਸਰ ਵਿੱਚ ਮਿਤੀ 1-1-94 ਤੋਂ ਹੁਣ ਤੱਕ ਰਜਿਸਟਰ ਹੋਏ ਕਤਲ ਕੇਸਾਂ ਦੀ ਗਿਣਤੀ ਇਸ ਪ੍ਰਕਾਰ ਹੈ :—

| ਸਾਲ | ਮਜੀਠਾ | ਤਰਨਤਾਰਨ | ਅੰਮਿਤਸਰ |
|---|---|---|---|
| 1994 | 25 | 34 | 34 |
| 1995 | 28 | 43 | 36 |
| 1996 | 32 | 28 | 39 |

ਜਿਨ੍ਹਾਂ ਬੰਦਿਆ ਦਾ ਕਤਲ ਕੀਤਾ ਗਿਆ ਜਾਂ ਜ਼ਹਿਰ ਦੇ ਕੇ ਮਾਰਿਆ ਗਿਆ, ਉਨ੍ਹਾਂ ਦੇ ਨਾਮ ਅਤੇ ਪਤੇ ਦਾ*ਵੇਰਵਾ ਅੰਤਿਕਾ 1 ਤੋਂ 3 ਵਿਚ ਕਾਲਮ ਨੰ: 1 ਤੋਂ 3 ਤੇ ਦਿੱਤਾ ਗਿਆ ਹੈ ;

(ਅ) ਉਪਰੋਕਤ ਪਾਰਟਾ 'ੳ' ਵਿਚ ਵਰਣਿਤ ਕੇਸਾਂ ਵਿੱਚੋਂ ਜਿਨ੍ਹਾਂ ਵਿਚ ਦੋਸ਼ਿਆਂ ਦਾ ਪਤਾ ਲਗਾਇਆ ਜਾ ਚੁੱਕਾ ਹੈ ਅਤੇ ਮੁਕੱਦਮਾ ਚਲਾਇਆ ਗਿਆ ਹੈ, ਉਨ੍ਹਾਂ ਦਾ ਵੇਰਵਾ ਅਤੇ ਮੌਜੂਦਾ ਸਥਿਤੀ ਅੰਤਿਕਾ 1 ਤੋਂ 3 ਵਿਚ ਕਾਲਮ ਨੰ : 4 ਵਿਚ ਦਰਸਾਈ ਗਈ ਹੈ ;

(ੲ) ਜਿਨ੍ਹਾਂ ਕੇਸਾਂ ਵਿਚ ਦੋਸ਼ੀਆਂ ਦਾ ਅਜੇ ਤੱਕ ਪਤਾ ਨਹੀਂ ਲੱਗਿਆ ਹੈ, ਦਾ ਵੇਰਵਾ ਅੰਤਿਕਾ 1 ਤੋਂ 3 ਵਿਚ ਕਾਲਮ ਨੰ: 5 ਵਿਚ ਦਰਸਾਇਆ ਗਿਆ ਹੈ।

---

## UNSTARRED QUESTIONS AND ANSWERS

## TRACING THE MISSING CHILDREN

676. **Shrimati Luxmi Kanta Chawla :** Will the Chief Minister be pleased to state :—

(a) the district-wise and year-wise number of cases of missing boys and girls up to 18 years of age registered in various police stations in the state during the period from 1st April, 1992 to 15th December, 1996 separately ;

(b) the district-wise and year-wise number of children out of those referred to in part (a) above who have since been traced together with the action being taken by the State Government to trace the remaining children ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। ਬਾਕੀ ਰਹਿੰਦੇ 86 ਲੜਕੇ ਅਤੇ 56 ਲੜਕੀਆਂ ਜੋ ਅਜੇ ਤੱਕ ਲਾਪਤਾ ਹਨ, ਨੂੰ ਲਭਣ ਦੇ ਭਰਪੂਰ ਯਤਨ ਕੀਤੇ ਜਾ ਰਹੇ ਹਨ।

---

*Placed in the Library.

## ANNEXURE-—A'

| Sr. No. | Name of District | Year | Cases Regis-tered | Boys | Girls |
|---|---|---|---|---|---|
| 1 | 2 | 3 | 4 | 5 | 6 |
| 1 | Amritsar | .. 1992 | 13 | 7 | 6 |
| | | 1993 | 2 | 1 | 1 |
| | | 1994 | 6 | .. | 6 |
| | | 1995 | 3 | .. | 3 |
| | | 1996 | 9 | 5 | 4 |
| | Total : | .. | 33 | 13 | 20 |
| 2 | Gurdaspur | .. 1992 | 5 | 2 | 3 |
| | | 1993 | 8 | .. | 9 |
| | | 1994 | 10 | 2 | 8 |
| | | 1995 | 6 | 2 | 5 |
| | | 1996 | 8 | .. | 8 |
| | Total : | .. | 37 | 6 | 33 |
| 3 | Jalandhar | .. 1992 | 7 | 2 | 7 |
| | | 1993 | 28 | 1 | 28 |
| | | 1994 | 17 | 4 | 17 |
| | | 1995 | 22 | 5 | 22 |
| | | 1996 | 24 | 1 | 24 |
| | Total : | .. | 98 | 13 | 98 |
| 4 | Hoshiarpur | .. 1992 | 1*2 | 3 | .. |
| | | 1993 | *6 | 5 | 1 |
| | | 1994 | 6 | 6 | .. |
| | | 1995 | 2*8 | 9 | 2 |
| | | 1996 | *6 | 6 | .. |
| | Total : | .. | 3*28 | 29 | 3 |
| 5 | Kapurthala | .. 1992 | 3 | .. | 3 |
| | | 1993 | 2 | .. | 2 |
| | | 1994 | 5 | 1 | 6 |
| | | 1995 | 6 | .. | 7 |
| | | 1996 | 9 | .. | 9 |
| | Total : | .. | 25 | 1 | 27 |
| 6 | Nawanshahar | .. | .. | .. | .. |

| 1 | 2 | | 3 | 4 | 5 | 6 |
|---|---|---|---|---|---|---|
| 7 | Ludhiana | .. | 1992 | 14 | 4 | 10 |
| | | | 1993 | 10 | 2 | 8 |
| | | | 1994 | 17 | 7 | 12 |
| | | | 1995 | 18*4 | 10 | 14 |
| | | | 1996 | 14*1 | 3 | 14 |
| | | Total : .. | | 73*5 | 26 | 58 |
| 8 | Ropar | .. | 1992 | 4 | .. | 4 |
| | | | 1993 | 10 | 4 | 6 |
| | | | 1994 | 7 | 2 | 5 |
| | | | 1995 | 4 | 2 | 2 |
| | | | 1996 | 2 | .. | 2 |
| | | Total : .. | | 27 | 8 | 19 |
| 9 | Patiala | .. | 1992 | 1 | 1 | .. |
| | | | 1993 | 3 | 3 | .. |
| | | | 1994 | 3 | 3 | .. |
| | | | 1995 | 6 | 5 | 2 |
| | | | 1996 | 7 | 9 | .. |
| | | Total : .. | | 20 | 21 | 2 |
| 10 | F. G. Sahib | .. | 1992 to 1994 | .. | .. | .. |
| | | | 1995 | 1 | .. | 2 |
| | | | 1996 | 1 | .. | 1 |
| | | Total : .. | | 2 | .. | 3 |
| 11 | Sangrur | .. | 1992 to 1995 | .. | .. | .. |
| | | | 1996 | 1 | .. | 1 |
| | | Total : .. | | 1 | .. | 1 |
| 12 | Faridkot | .. | 1992 | 3 | 3 | .. |
| | | | 1993 | 2 | 1 | 1 |
| | | | 1994 | .. | .. | .. |
| | | | 1995 | 2 | 2 | .. |
| | | | 1996 | 1 | .. | 1 |
| | | Total : | | 8 | 6 | 2 |
| 13 | Mansa | .. | 1992 to 1994 | .. | .. | .. |
| | | | 1995 | 1 | 1 | .. |
| | | | 1996 | .. | .. | .. |
| | | Total : .. | | 1 | 1 | .. |

| 1 | 2 | 3 | 4 | 5 | 6 |
|---|---|---|---|---|---|
| 14 | Bathinda | .. 1992 | *8 | 6 | 2 |
| | | 1993 | *4 | 4 | .. |
| | | 1994 | *12 | 13 | 1 |
| | | 1995 | *5 | 4 | 2 |
| | | 1996 | *17 | 10 | 8 |
| | Total : .. | | *46 | 37 | 13 |
| 15 | Ferozepur | .. 1992 | 8 | 2 | 6 |
| | | 1993 | 3 | 1 | 2 |
| | | 1994 | 15 | 1 | 14 |
| | | 1995 | 14 | 1 | 14 |
| | | 1996 | 9 | 3 | 6 |
| | Total : | | 49 | 8 | 42 |
| 16 | Mukatsar | .. 1992 | .. | .. | .. |
| | | 1993 | 1 | 1 | .. |
| | | 1994 | .. | .. | .. |
| | | 1995 | 2 | 3 | .. |
| | | 1996 | .. | .. | .. |
| | Total : .. | | 3 | 4 | .. |
| 17 | Moga | .. 1992 | 1 | .. | 2 |
| | | 1993 to 1995 | .. | .. | .. |
| | | 1996 | 1 | 1 | .. |
| | Total : .. | | 2 | 1 | 2 |
| 18 | GRP. | .. 1992 | .. | .. | .. |
| | | 1993 | .. | .. | .. |
| | | 1994 | 1 | 1 | .. |
| | | 1995 | .. | .. | .. |
| | | 1996 | .. | .. | .. |
| | Total : .. | | 1 | 1 | .. |
| | Grand Total : .. | | 383 | 175 | 323 |

## ANNEXURE-'B'

| Sr. No. | Name of District | | Year | Boys | Girls |
|---|---|---|---|---|---|
| 1 | 2 | | 3 | 4 | 5 |
| 1 | Amritsar | .. | 1992 | 6 | 4 |
| | | | 1993 | 1 | 1 |
| | | | 1994 | .. | 4 |
| | | | 1995 | .. | 3 |
| | | | 1996 | 5 | 4 |
| | | Total : .. | | 12 | 16 |
| 2 | Gurdaspur | .. | 1992 | 1 | 3 |
| | | | 1993 | .. | 8 |
| | | | 1994 | 2 | 8 |
| | | | 1995 | 1 | 5 |
| | | | 1996 | .. | 4 |
| | | Total .. | | 4 | 28 |
| 3 | Jalandhar | .. | 1992 | 2 | 6 |
| | | | 1993 | 1 | 27 |
| | | | 1994 | 4 | 16 |
| | | | 1995 | 5 | 20 |
| | | | 1996 | 1 | 18 |
| | | Total : .. | | 13 | 87 |
| 4 | Hoshiarpur | .. | 1992 | — | — |
| | | | 1993 | 4 | — |
| | | | 1994 | 3 | — |
| | | | 1995 | 4 | .. |
| | | | 1996 | 2 | .. |
| | | Total : .. | | 10 | .. |
| 5 | Kapurthala | .. | 1992 | .. | 3 |
| | | | 1993 | .. | 2 |
| | | | 1994 | 1 | .. |
| | | | 1995 | .. | 7 |
| | | | 1996 | .. | 7 |
| | | Total : .. | | 1 | 19 |
| 6 | Nawanshahar | .. | | .. | .. |

| 1 | 2 | 3 | 4 | 5 |
|---|---|---|---|---|
| 7 | Ludhiana .. | 1992 | 3 | 8 |
| | | 1993 | 2 | 8 |
| | | 1994 | 5 | 9 |
| | | 1995 | 7 | 9 |
| | | 1996 | 2 | 6 |
| | Total : .. | | 19 | 40 |
| 8 | Ropar .. | 1992 | .. | 4 |
| | | 1993 | 3 | 6 |
| | | 1994 | 2 | 5 |
| | | 1995 | 2 | 2 |
| | | 1996 | .. | 2 |
| | Total : .. | | 7 | 19 |
| 9 | Patiala .. | 1992 | .. | .. |
| | | 1993 | .. | .. |
| | | 1994 | .. | .. |
| | | 1995 | .. | 2 |
| | | 1996 | .. | .. |
| | Total : .. | | .. | 2 |
| 10 | F.G. Sahib .. | 1992 to 1994 | .. | .. |
| | | 1995 | .. | .. |
| | | 1996 | .. | .. |
| | Total : .. | | .. | .. |
| 11 | Sangrur .. | 1992 to 1995 | .. | .. |
| | | 1996 | .. | .. |
| | Total : .. | | .. | .. |
| 12 | Faridkot .. | 1992 | 2 | .. |
| | | 1993 | .. | .. |
| | | 1994 | .. | .. |
| | | 1995 | 1 | .. |
| | | 1996 | .. | 1 |
| | Total : .. | | 3 | 1 |
| 13 | Mansa .. | 1992 to 1994 | .. | .. |
| | | 1995 | .. | .. |
| | | 1996 | .. | .. |
| | Total : .. | | .. | .. |

| 1 | 2 | | 3 | 4 | 5 |
|---|---|---|---|---|---|
| 14 | Bathinda | .. | 1992 | .. | 2 |
| | | | 1993 | .. | .. |
| | | | 1994 | 4 | 1 |
| | | | 1995 | 2 | 2 |
| | | | 1996 | 3 | 6 |
| | Total : | .. | | 9 | 11 |
| 15 | Ferozepur | .. | 1992 | 2 | 6 |
| | | | 1993 | 1 | 2 |
| | | | 1994 | .. | 14 |
| | | | 1995 | 1 | 14 |
| | | | 1996 | 3 | 6 |
| | Total : | .. | | 7 | 42 |
| 16 | Mukatsar | .. | 1992 | .. | .. |
| | | | 1993 | 1 | .. |
| | | | 1994 | .. | .. |
| | | | 1995 | 2 | .. |
| | | | 1996 | .. | .. |
| | Total : | .. | | 3 | .. |
| 17 | Moga | .. | 1992 | .. | 2 |
| | | | 1993 to 1995 | .. | .. |
| | | | 1996 | 1 | .. |
| | Total : | .. | | 1 | 2 |
| 18 | GRP. | .. | 1992 | .. | .. |
| | | | 1993 | .. | .. |
| | | | 1994 | .. | .. |
| | | | 1995 | .. | .. |
| | | | 1996 | .. | .. |
| | Total : | .. | | .. | .. |
| | Grand Total : | .. | | 89 | 267 |

